# PUNJAB VIDHAN SABHA

## DEBATES

*25TH MARCH, 1998*

VOL. IV NO. 1

OFFICIAL REPORT

CONTENTS

*Wednesday, the 25th March, 1998*




PUNJAB VIDHAN SABHA SECRETARIAT, CHANDIGARH

Price Rs————

# PUNJAB VIDHAN SABHA

*Wednesday, the 25th March, 1998*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh at 9.00 A.M. Mr. Speaker (Sardar Charnjit Singh Atwal) in the Chair.*

---

## OBITUARY REFERENCES

**ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮ ਜੀ ਦਾਸ ਟੰਡਨ) :** ਮਾਨਯੋਗ ਸਪੀਕਰ ਸਾਹਿਬ, ਅੱਜ ਮੈਂ ਪਿਛਲੀ ਵਿਧਾਨ ਸਭਾ ਔਰ ਹੁਣ ਸ਼ੁਰੂ ਹੋਣ ਵਾਲੀ ਵਿਧਾਨ ਸਭਾ ਦੇ ਦਰਮਿਆਨ ਕਈ ਸ਼ਖਸੀਅਤਾਂ ਜੋ ਸ਼ਰਧਾ ਸੂਚਕ ਸਨ ਅਤੇ ਜਿਨ੍ਹਾਂ ਨੇ ਆਪਣੇ ਦੇਸ਼ ਦੀ, ਆਪਣੇ ਆਪਣੇ ਸੂਬੇ ਦੀ ਔਰ ਜਨਤਾ ਦੀ ਭਾਰੀ ਸੇਵਾ ਕੀਤੀ, ਇਸ ਦਰਮਿਆਨ ਉਹ ਹਮੇਸ਼ਾ ਵਾਸਤੇ ਸਾਡੇ ਕੋਲੋਂ ਜੁਦਾ ਹੋ ਗਈਆਂ ਹਨ, ਉਨ੍ਹਾਂ ਨੂੰ ਇਸ ਸਦਨ ਦੀ ਤਰਫੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਸਭ ਤੋਂ ਪਹਿਲਾਂ ਮੈਂ ਭਾਰਤ ਰਤਨ, ਸ਼੍ਰੀ ਗੁਲਜ਼ਾਰੀ ਲਾਲ ਜੀ ਨੰਦਾ, ਜਿਹੜੇ ਇਸ ਦੇਸ਼ ਦੇ ਦੋ ਵਾਰੀ ਪ੍ਰਧਾਨ ਮੰਤਰੀ ਰਹੇ ਹਨ ਔਰ ਜਿਨ੍ਹਾਂ ਨੇ ਦੇਸ਼ ਦੀ ਕਈ ਤਰੀਕਿਆਂ ਨਾਲ ਬੜੀ ਭਾਰੀ ਸੇਵਾ ਕੀਤੀ, ਉਹ ਨਾ ਸਿਰਫ ਸੁਤੰਤਰਤਾ ਸੰਗਰਾਮੀ ਸਨ, ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਵਲੋਂ ਜਿਤਨੇ ਵੀ ਅੰਦੋਲਨ ਹੋਏ, ਉਨ੍ਹਾਂ ਵਿਚ ਵੀ ਉਨ੍ਹਾਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਉਹ ਕਈ ਵਾਰੀ ਜੇਲ੍ਹਾਂ ਵਿਚ ਗਏ। ਸਭ ਤੋਂ ਪਹਿਲਾਂ ਜਿਹੜਾ ਅਜ਼ਾਦੀ ਦੇ ਬਾਅਦ ਪਲਾਨਿੰਗ ਬੋਰਡ ਬਣਿਆ ਅਤੇ ਜਿਸ ਦੇ ਆਧਾਰ ਤੇ ਸਾਡੇ ਦੇਸ਼ ਦੀ ਪਲਾਨਿੰਗ ਕੀਤੀ ਗਈ, ਉਸ ਯੋਜਨਾ ਬੰਦੀ ਕਮਿਸ਼ਨ ਦੇ ਉਹ ਪਹਿਲੇ ਡਿਪਟੀ ਚੇਅਰਮੈਨ ਬਣੇ ਔਰ ਉਨ੍ਹਾਂ ਨੇ ਅੱਜ ਦਾ ਸਾਰਾ ਆਧਾਰ ਜਿਸਤੇ ਦੇਸ਼ ਚਲ ਰਿਹਾ ਹੈ, ਉਸ ਦੇ ਮੁਖੀ ਦੇ ਤੌਰ ਤੇ ਕੰਮ ਕੀਤਾ। ਉਹ ਪ੍ਰਧਾਨ ਮੰਤਰੀ ਰਹੇ ਅਤੇ ਉਸ ਦੇ ਨਾਲ ਉਹ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ, ਲਾਲ ਬਹਾਦਰ ਸ਼ਾਸਤਰੀ ਜੀ ਅਤੇ ਇੰਦਰਾ ਗਾਂਧੀ ਜੀ ਦੀ ਕੈਬਨਿਟ ਵਿਚ ਰਹੇ ਅਤੇ ਉਨ੍ਹਾਂ ਨੇ ਦੇਸ਼ ਦੀ ਬੜੀ ਭਾਰੀ ਸੇਵਾ ਕੀਤੀ। ਉਹ ਇਕ ਬਹੁਤ ਬੜੇ ਯੂਨੀਅਨ ਦੇ ਲੀਡਰ ਵੀ ਰਹੇ ਅਤੇ ਉਨ੍ਹਾਂ ਨੇ ਹਰ ਤਰੀਕੇ ਨਾਲ ਗਰੀਬਾਂ ਦੀ ਸੇਵਾ ਕੀਤੀ ਅਤੇ ਆਪਣੇ ਆਪਣੇ ਢੰਗ ਨਾਲ ਬਹੁਤ ਭਾਰੀ ਯੋਗਦਾਨ ਦੇ ਕੇ ਕੀਤੀ। ਉਨ੍ਹਾਂ ਦੇ ਵਿਛੋੜੇ ਨਾਲ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਆਪਣੀ ਸ਼ਰਧਾ ਦੇ ਫੁੱਲ ਉਨ੍ਹਾਂ ਦੇ ਚਰਨਾਂ ਵਿਚ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਹਰਚੰਦ ਸਿੰਘ ਜੀ ਇਸ ਸਦਨ ਦੇ ਵੀ ਦੋ ਵਾਰ ਮੈਂਬਰ ਰਹੇ ਅਤੇ ਪਾਰਲੀਮੈਂਟ ਦੇ ਵੀ ਮੈਂਬਰ ਰਹੇ। ਉਹ ਰੋਪੜ ਹਲਕੇ ਵਿਚੋਂ ਚੁਣੇ ਗਏ ਸਨ।

[ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ]

ਉਨ੍ਹਾਂ ਨੇ ਪਛੜੇ ਵਰਗਾਂ ਦੇ ਗਰੀਬ ਲੋਕਾਂ ਦੀ ਬੜੀ ਸੇਵਾ ਕੀਤੀ ਜਿਹੜੀ ਕਿ ਕਿਸੇ ਕੋਲੋਂ ਭੁੱਲੀ ਹੋਈ ਨਹੀਂ ਹੈ। ਉਨ੍ਹਾਂ ਦੀ ਸੇਵਾ ਨੂੰ ਹਮੇਸ਼ਾ ਯਾਦ ਰਖਿਆ ਜਾਵੇਗਾ। ਉਨ੍ਹਾਂ ਦੇ ਵਿਛੋੜੇ ਦੇ ਉਤੇ ਵੀ ਮੈਂ ਉਨ੍ਹਾਂ ਨੂੰ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਅਰਜਨ ਸਿੰਘ ਜੋਸ਼ ਜਿਹੜੇ ਇਸ ਸਦਨ ਦੇ ਸਿਟਿੰਗ ਮੈਂਬਰ ਸਨ ਔਰ ਜਿਹੜੇ ਹਲਕਾ ਸ਼ਾਮ ਚੁਰਾਸੀ ਤੋਂ ਪਿਛਲੀ ਫਰਵਰੀ ਵਿਚ ਜਦੋਂ ਪੰਜਾਬ ਵਿਧਾਨ ਸਭਾ ਦੀਆਂ ਜਨਰਲ ਚੋਣਾਂ ਹੋਈਆਂ ਤਾਂ ਚੁਣੇ ਗਏ ਸਨ। ਉਨ੍ਹਾਂ ਨੇ ਲੋਕਾਂ ਕੋਲੋਂ ਭਾਰੀ ਸਨਮਾਨ ਪ੍ਰਾਪਤ ਕੀਤਾ ਅਤੇ ਵਿਧਾਇਕ ਦੇ ਤੌਰ ਤੇ ਉਨ੍ਹਾਂ ਨੇ ਲੋਕਾਂ ਦੀ ਭਾਰੀ ਸੇਵਾ ਕੀਤੀ। ਆਪਣਾ ਸਕੂਲ, ਜਿਸ ਨੂੰ ਸਥਾਪਿਤ ਕਰਨ ਵਿਚ ਉਨ੍ਹਾਂ ਨੇ ਬੜਾ ਯੋਗਦਾਨ ਦਿੱਤਾ ਸੀ, ਉਸ ਦੇ ਪ੍ਰਧਾਨ ਦੇ ਤੌਰ ਤੇ ਵੀ ਉਨ੍ਹਾਂ ਨੇ ਬੜੀ ਸੇਵਾ ਕੀਤੀ। ਫੇਰ ਕਈ ਤਰ੍ਹਾਂ ਦੇ ਪ੍ਰਚਾਰਕ ਦੇ ਤੌਰ ਤੇ ਕੰਮ ਕੀਤਾ। ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਵਿਚ ਸ਼ਾਮਿਲ ਹੋ ਕੇ ਬੜਾ ਯੋਗਦਾਨ ਪਾਇਆ। ਉਹ ਅੱਜ ਸਾਡੇ ਵਿਚ ਨਹੀਂ ਰਹੇ ਅਤੇ ਉਹ ਹਾਊਸ ਦੇ ਸਿਟਿੰਗ ਮੈਂਬਰ ਸਨ। ਮੈਨੂੰ ਉਨ੍ਹਾਂ ਦੇ ਸਾਡੇ ਕੋਲੋਂ ਸਦੀਵੀ ਵਿਛੋੜੇ ਕਾਰਨ ਬੜਾ ਭਾਰੀ ਦੁੱਖ ਹੋਇਆ ਹੈ। ਇਸ ਸਦਨ ਦੇ ਮੈਂਬਰ ਹੋਣ ਦੇ ਨਾਤੇ ਅਸੀਂ ਉਨ੍ਹਾਂ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਨੂੰ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਕੰਵਰਾਨੀ ਜਗਦੀਸ਼ ਕੌਰ, ਜਿਹੜੀ ਇਸ ਸਦਨ ਦੀ ਮੈਂਬਰ ਰਹੀ, ਉਨ੍ਹਾਂ ਨੇ ਗਰੀਬ ਲੋਕਾਂ ਦੀ ਜਿਹੜੀ ਸੇਵਾ ਕੀਤੀ, ਉਸ ਕਰਕੇ ਲੋਕ ਉਨ੍ਹਾਂ ਨੂੰ ਹਮੇਸ਼ਾ ਯਾਦ ਕਰਦੇ ਰਹਿਣਗੇ। ਉਹ ਕਿਸੇ ਵਕਤ ਸਾਡੇ ਨਾਲ ਇਥੇ ਮੈਂਬਰ ਰਹੇ ਹਨ। ਮੈਂ ਜਾਣਦਾ ਹਾਂ ਕਿ ਇਥੇ ਵੀ ਬੈਠਿਆਂ ਜਦ ਕਦੇ ਵੀ ਉਨ੍ਹਾਂ ਨੂੰ ਬੋਲਣ ਦਾ ਮੌਕਾ ਮਿਲਿਆ, ਹਾਲਾਂਕਿ ਉਹ ਕੰਵਰਾਨੀ ਸਨ, ਸ਼ਾਹੀ ਪਰਿਵਾਰ ਦੇ ਵਿਚ ਉਨ੍ਹਾਂ ਦਾ ਸਥਾਨ ਸੀ, ਉਸ ਸਭ ਦੇ ਬਾਵਜੂਦ ਜਦ ਕਦੇ ਵੀ ਇਥੇ ਪੰਜਾਬ ਵਿਧਾਨ ਸਭਾ ਦੇ ਮੈਂਬਰ ਦੇ ਤੌਰ ਤੇ ਉਨ੍ਹਾਂ ਨੂੰ ਬੋਲਣ ਦਾ ਮੌਕਾ ਮਿਲਿਆ, ਉਹ ਹਮੇਸ਼ਾ ਡਾਊਨ ਟਰੋਡਨ, ਗਰੀਬ ਅਤੇ ਪਛੜੇ ਲੋਕਾਂ ਦੀ ਵਕਾਲਤ ਕਰਦੇ ਰਹੇ। ਉਨ੍ਹਾਂ ਦਾ ਇਸ ਕੰਮ ਵਿਚ ਯੋਗਦਾਨ ਸਕ੍ਰਿਯ ਰੂਪ ਵਿਚ ਰਿਹਾ ਜਿਸ ਨੂੰ ਲੋਕ ਹਮੇਸ਼ਾ ਯਾਦ ਰਖਣਗੇ। ਅੱਜ ਉਹ ਵੀ ਸਾਡੇ ਦਰਮਿਆਨ ਨਹੀਂ ਰਹੇ। ਮੈਂ ਆਪਣੀ ਸ਼ਰਧਾ ਕੇ ਫੁੱਲ ਉਨ੍ਹਾਂ ਦੇ ਚਰਨਾਂ ਵਿਚ ਭੇਂਟ ਕਰਦਾ ਹਾਂ

ਸਪੀਕਰ ਸਾਹਿਬ, ਸ੍ਰੀ ਈ.ਐਮ.ਐਸ. ਨੰਬੂਦਰੀਪਾਦ ਦੇਸ਼ ਦੀ ਇਕ ਬਹੁਤ ਵੱਡੀ ਸ਼ਖਸੀਅਤ ਸਨ। ਉਹ ਥੋੜ੍ਹੇ ਦਿਨ ਪਹਿਲਾਂ ਹੀ ਸਾਡੇ ਕੋਲੋਂ ਜੁਦਾ ਹੋ ਗਏ ਹਨ। ਇਸ ਨਾਤੇ ਦੇ ਨਾਲ ਮੈਂ ਏਨਾ ਜ਼ਰੂਰ ਕਹਾਂਗਾ ਕਿ ਉਨ੍ਹਾਂ ਨੇ ਇਕ ਮਹਾਨ ਸ਼ਖਸੀਅਤ ਦੇ ਤੌਰ ਤੇ ਦੇਸ਼ ਦੀ ਜੋ ਸੇਵਾ ਕੀਤੀ ਹੈ, ਉਸ ਨੂੰ ਦੇਸ਼ ਦੇ ਲੋਕ ਕਦੇ ਨਹੀਂ ਭੁੱਲ ਸਕਦੇ। ਉਹ ਗਰੀਬਾਂ ਦੇ ਮਸੀਹਾ ਸਨ। ਉਹ ਕੇਰਲਾ ਦੇ ਵਿਚ ਮੁੱਖ-ਮੰਤਰੀ ਦੇ ਤੌਰ ਤੇ ਵੀ ਰਹੇ ਅਤੇ ਆਪਣੀ ਸੀ.ਪੀ.ਆਈ.(ਐਮ.) ਪਾਰਟੀ ਦੇ ਜਨਰਲ ਸੈਕ੍ਰੇਟਰੀ ਦੇ ਤੌਰ ਤੇ ਵੀ ਕਈ ਸਾਲ ਆਪਣੀ ਪਾਰਟੀ ਦੀ ਅਗਵਾਈ ਕਰਦੇ ਰਹੇ। ਉਹ ਗਰੀਬ ਲੋਕਾਂ ਲਈ ਆਪਣੀ ਪਾਰਟੀ ਦੇ ਵਿਚਾਰ ਪ੍ਰਗਟ ਕਰਨ ਵਾਸਤੇ ਹਮੇਸ਼ਾ ਆਗੂ ਰਹੇ। ਉਨ੍ਹਾਂ ਦਾ ਯੋਗਦਾਨ ਦੇਸ਼

ਦੇ ਲੋਕ ਅਤੇ ਖਾਸ ਕਰਕੇ ਕੇਰਲਾ ਦੇ ਲੋਕ ਨਹੀਂ ਭੁਲਾ ਸਕਦੇ । ਅੱਜ ਉਹ ਵੀ ਸਾਡੇ ਕੋਲੋਂ ਜੁਦਾ ਹੋ ਗਏ ਹਨ । ਮੈਂ ਹਾਊਸ ਦੀ ਤਰਫੋਂ ਉਨ੍ਹਾਂ ਦੇ ਚਰਨਾਂ ਵਿਚ ਸ਼ਰਧਾ ਸੁਮਨ ਭੇਂਟ ਕਰਦਾ ਹਾਂ ।

ਸਪੀਕਰ ਸਹਿਬ, ਸ੍ਰੀ ਈਸ਼ਵਰ ਸਿੰਘ ਜੀ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਰਹੇ । ਉਨ੍ਹਾਂ ਨੇ ਕਈ ਵਾਰ ਵਿਧਾਨਕਾਰ ਦੇ ਤੌਰ ਤੇ ਸੇਵਾ ਕੀਤੀ । ਉਹ 1968 ਵਿਚ, 1972 ਵਿਚ ਵੀ ਵਿਧਾਨਕਾਰ ਰਹੇ ਅਤੇ ਬਾਅਦ ਵਿਚ 1991 ਵਿਚ ਵਿਧਾਨ ਸਭਾ ਦੇ ਸਪੀਕਰ ਬਣੇ । ਉਹ 4-5 ਵਾਰ ਵਿਧਾਨਕਾਰ ਬਣ ਕੇ ਲੋਕਾਂ ਦੀ ਸੇਵਾ ਕਰਦੇ ਰਹੇ । ਸਪੀਕਰ ਸਾਹਿਬ, ਉਨ੍ਹਾਂ ਨੇ ਆਪਣੀ ਸਪੀਕਰਸ਼ਿਪ ਦੌਰਾਨ ਕਈ ਲੈਂਡਮਾਰਕ ਕੰਮ ਕੀਤੇ ਜਿਨ੍ਹਾਂ ਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ । ਅੱਜ ਉਹ ਵੀ ਸਾਡੇ ਦਰਮਿਆਨ ਨਹੀਂ ਰਹੇ । ਮੈਂ ਸਾਰੇ ਖੇਤਰ ਦੀ ਤਰਫੋਂ ਅਤੇ ਪੰਜਾਬ ਵਿਧਾਨ ਸਭਾ ਦੀ ਤਰਫੋਂ ਉਨ੍ਹਾਂ ਦੇ ਚਰਨਾਂ ਵਿਚ ਸ਼ਰਧਾ ਸੁਮਨ ਭੇਂਟ ਕਰਦਾ ਹਾਂ ।

ਸ੍ਰੀ ਜੰਗ ਸਿੰਘ ਇਕ ਮੰਨੇ ਪ੍ਰਮੰਨੇ ਫਰੀਡਮ ਫਾਈਟਰ ਸਨ । ਉਨ੍ਹਾਂ ਨੇ ਜਿਸ ਤਰੀਕੇ ਦੇ ਨਾਲ ਦੇਸ਼ ਦੀ ਸੇਵਾ ਕੀਤੀ, ਜੋ ਯੋਗਦਾਨ ਉਨ੍ਹਾਂ ਨੇ ਸਿੰਘਾਪੁਰ ਦੇ ਵਿਚ ਆਈ.ਐਨ.ਏ. ਦੇ ਵਿਚ ਦਿੱਤਾ, ਉਸਦੇ ਸਦਕਾ ਉਨ੍ਹਾਂ ਨੂੰ ਤਾਮਰ ਪੱਤਰ ਨਾਲ ਵੀ ਸਨਮਾਨਿਤ ਕੀਤਾ ਗਿਆ । ਉਨ੍ਹਾਂ ਦੇ ਸਦੀਵੀ ਵਿਛੋੜੇ ਦੇ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਜੋ ਕਿ ਪੰਜਾਬ ਦੇ ਲੋਕਾਂ ਲਈ ਪੂਰਾ ਕਰਨਾ ਬਹੁਤ ਮੁਸ਼ਕਿਲ ਹੈ । ਮੈਂ ਆਪਣੇ ਸ਼ਰਧਾ ਸੁਮਨ ਉਨ੍ਹਾਂ ਦੇ ਚਰਨਾਂ ਵਿਚ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਡਾਕਟਰ ਕਰਨਲ ਡੀ. ਐਸ. ਵੋਹਰਾ ਚੰਡੀਗੜ੍ਹ ਦੇ ਪਾਸ ਹੀ ਦੌਲਤ ਸਿੰਘ ਵਾਲਾ ਵਿਖੇ ਪ੍ਰੋਸਥੈਟਿਕ ਸੈਂਟਰ ਚਲਾਉਂਦੇ ਸਨ । ਉਨ੍ਹਾਂ ਦੀ ਜੋ ਦੇਣ ਇਸ ਖੇਤਰ ਵਿਚ ਅਪਾਹਿਜ ਲੋਕਾਂ ਲਈ ਲਿੰਬਜ਼ ਬਣਾਉਣ ਵਾਸਤੇ ਹੈ, ਉਸਨੂੰ ਹਮੇਸ਼ਾ ਪੰਜਾਬ ਦੇ ਲੋਕ ਹੀ ਨਹੀਂ ਬਲਕਿ ਨਾਲ ਲਗਦੇ ਖੇਤਰਾਂ ਦੇ ਲੋਕ, ਹਰਿਆਣਾ ਹਿਮਾਚਲ ਦੇ ਅਤੇ ਚੰਡੀਗੜ੍ਹ ਦੇ ਲੋਕ ਵੀ ਯਾਦ ਰੱਖਣਗੇ । ਇਸੇ ਕਰਕੇ ਹੀ ਉਨ੍ਹਾਂ ਨੂੰ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਐਡਮਨਿਸਟ੍ਰੇਸ਼ਨ ਦੀ ਤਰਫੋਂ ਵੀ ਉਨਾਂ ਦੀ ਸੇਵਾ ਦੀ ਰਿਕੁਗਨੀਸ਼ਨ ਦੇ ਤੌਰ ਤੇ ਪੂਰੀ ਤਰ੍ਹਾਂ ਸਨਮਾਨਿਆ ਗਿਆ ਹੈ । ਉਨ੍ਹਾਂ ਨੇ ਐਡਵਾਇਜ਼ਰ ਦੇ ਤੌਰ ਤੇ ਵੀ ਕੰਮ ਕੀਤਾ ਅਤੇ ਆਰਟੀਫੀਸ਼ਲ ਲਿੰਬਜ਼ ਬਣਾ ਕੇ ਇਸ ਸਾਰੇ ਖੇਤਰ ਵਿਚ ਹਿਊਮੈਨਿਟੀ ਦੀ ਪੂਰੀ ਸੇਵਾ ਕੀਤੀ । ਉਨ੍ਹਾਂ ਨੂੰ ਲੋਕ ਹਮੇਸ਼ਾ ਯਾਦ ਰੱਖਣ ਗੇ । ਉਹ ਅੱਜ ਸਾਡੇ ਦਰਮਿਆਨ ਨਹੀਂ ਰਹੇ । ਮੈਂ ਪੰਜਾਬ ਵਿਧਾਨ ਸਭਾ ਦੀ ਤਰਫੋਂ ਉਨ੍ਹਾਂ ਦੇ ਚਰਨਾਂ ਵਿਚ ਸ਼ਰਧਾ ਸੁਮਨ ਭੇਂਟ ਕਰਦਾ ਹਾਂ ।

ਦੀਵਾਨ ਕੇ.ਐਸ. ਪੁਰੀ ਪੰਜਾਬ ਦੇ ਇਕ ਬਹੁਤ ਮਹਾਨ ਸਪੂਤ ਸਨ । ਉਨ੍ਹਾਂ ਦੀ ਸੇਵਾ ਕਿਸੇ ਵੀ ਤਰੀਕੇ ਨਾਲ ਭੁਲਾਈ ਨਹੀਂ ਜਾ ਸਕਦੀ । ਉਨ੍ਹਾਂ ਨੇ ਡਾਕੂਮੈਂਟ ਐਕਸਪਰਟ ਅਤੇ ਫਿੰਗਰ ਪ੍ਰਿੰਟਸ ਦੇ ਖੇਤਰ ਵਿਚ ਜੋ ਸੇਵਾਵਾਂ ਕੀਤੀਆਂ ਹਨ, ਉਹ ਪੰਜਾਬ ਦੇ ਲੋਕ ਹਮੇਸ਼ਾ ਯਾਦ ਰੱਖਣਗੇ । ਉਨ੍ਹਾਂ ਨੇ ਇਸ ਸਾਰੇ ਕਾਰਜ ਵਿਚ ਆਪਣਾ ਉਘਾ ਸਥਾਨ ਬਣਾਇਆ ਹੋਇਆ ਸੀ । ਉਨ੍ਹਾਂ ਨੇ ਕਈ ਕਿਤਾਬਾਂ ਵੀ ਲਿਖੀਆਂ । ਉਹ ਇਕ ਅੱਛੇ ਰਾਈਟਰ ਸਨ । ਉਨ੍ਹਾਂ ਨੂੰ ਇਸ ਖੇਤਰ ਵਿਚ ਯੋਗਦਾਨ ਵਾਸਤੇ ਨੈਸ਼ਨਲ ਲੈਵਲ

[ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ]

ਤੇ ਹੀ ਸਨਮਾਨਿਤ ਨਹੀਂ ਕੀਤਾ ਗਿਆ ਬਲਕਿ ਇੰਟਰਨੈਸ਼ਨਲ ਲੈਵਲ ਤੇ ਵੀ ਸਨਮਾਨਿਤ ਕੀਤਾ ਗਿਆ। ਜਾਪਾਨ ਦੇ ਵਿਚ ਇਸ ਗੱਲ ਵਾਸਤੇ ਵਿਸ਼ੇਸ਼ ਤੌਰ ਤੇ ਜੋ ਸਕੂਲ ਚਲਦਾ ਹੈ ਉਹ ਉਸ ਵਿਚੋਂ ਟਰੇਨਿੰਗ ਲੈ ਕੇ ਆਏ ਅਤੇ ਆਪਣਾ ਕਾਫੀ ਯੋਗਦਾਨ ਵੀ ਪਾਇਆ । ਇਸ ਖੇਤਰ ਵਿਚ ਉਨ੍ਹਾਂ ਨੇ ਪੰਜਾਬ ਦਾ ਹੀ ਨਹੀਂ ਬਲਕਿ ਹਿੰਦੁਸਤਾਨ ਦਾ ਨਾਂ ਵੀ ਪੇਸ਼ ਕੀਤਾ ਹੈ। ਇਸ ਨਾਤੇ ਦੇ ਨਾਲ ਲੋਕ ਉਨ੍ਹਾਂ ਨੂੰ ਬੜੇ ਸਨਮਾਨ ਦੇ ਨਾਲ ਮਾਨਤਾ ਦੇਂਦੇ ਰਹਿਣਗੇ । ਮੈਂ ਪੰਜਾਬ ਵਿਧਾਨ ਸਭਾ ਦੀ ਤਰਫੋਂ ਉਨ੍ਹਾਂ ਦੇ ਸਦੀਵੀ ਵਿਛੋੜੇ ਲਈ ਉਨ੍ਹਾਂ ਦੇ ਚਰਨਾਂ ਵਿਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਸ ਵਿਧਾਨ ਸਭਾ ਦੀ ਤਰਫੋਂ ਜੋ ਇਹ ਮਹਾਨ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ, ਇਨ੍ਹਾਂ ਦੇ ਪਰਿਵਾਰਾਂ ਨੂੰ ਪੱਤਰ ਲਿਖ ਕੇ ਇਸ ਭਾਵਨਾ ਦਾ ਪ੍ਰਗਟਾਵਾ ਕੀਤਾ ਜਾਵੇ ।

ਇਸ ਮੌਕੇ ਤੇ ਮੈਂ ਇਕ ਹੋਰ ਬੇਨਤੀ ਵੀ ਕਰਾਂਗਾ । ਅੱਜ ਤੁਸੀਂ ਸੁਣਿਆ ਅਤੇ ਪੜ੍ਹਿਆ ਹੋਵੇਗਾ ਕਿ ਬੰਗਾਲ ਅਤੇ ਉੜੀਸਾ ਦੇ ਵਿਚ ਬੜਾ ਭਾਰੀ ਤੂਫਾਨ ਆਉਣ ਦੇ ਨਾਲ ਸੈਂਕੜੇ ਲੋਕ ਆਪਣੀਆਂ ਜਾਨਾਂ ਤੋਂ ਹੱਥ ਧੋ ਬੈਠੇ ਹਨ । ਆਪਣੇ ਪਰਿਵਾਰਾਂ ਦਾ ਪਾਲਣ ਕਰਨ ਵਾਲੇ ਜਿਹੜੇ ਸੈਂਕੜੇ ਲੋਕ ਸਾਡੇ ਤੋਂ ਜੁਦਾ ਹੋ ਗਏ ਹਨ, ਉਨ੍ਹਾਂ ਵਿਛੜੇ ਪਰਿਵਾਰਾਂ ਪ੍ਰਤੀ ਵੀ ਮੈਂ ਬੇਨਤੀ ਕਰਾਂਗਾ ਕਿ ਅਸੀਂ ਉਨ੍ਹਾਂ ਦੀਆਂ ਸਰਕਾਰਾਂ ਦੇ ਜ਼ਰੀਏ ਆਪਣੇ ਦੁੱਖ ਦਾ ਪ੍ਰਗਟਾਵਾ ਕਰੀਏ ਅਤੇ ਉਨ੍ਹਾਂ ਨੂੰ ਆਪਣਾ ਸੰਦੇਸ਼ ਭੇਜੀਏ । ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦੇ ਹੋਏ ਅਸੀਂ ਆਪਣੀ ਭਾਵਨਾ ਉਨ੍ਹਾਂ ਦੇ ਪਰਿਵਾਰਾਂ ਤਾਈਂ ਪਹੁੰਚਾਉਣ ਦਾ ਪ੍ਰਸਤਾਵ ਕਰੀਏ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** :- ਮਾਨਯੋਗ ਸਪੀਕਰ ਸਾਹਿਬ, ਅੱਜ ਦੂਜੇ ਸਾਲ ਦੇ ਪਹਿਲੇ ਸੈਸ਼ਨ ਵਿਚ ਅਸੀਂ ਜੁੜੇ ਹਾਂ ਔਰ ਇਸ ਸੈਸ਼ਨ ਵਿਚ ਆਉਣ ਤੋਂ ਪਹਿਲਾਂ, ਪਿਛਲੇ ਸਮੇਂ ਤੋਂ ਲੈ ਕੇ ਹੁਣ ਤੱਕ ਬਹੁਤ ਸਾਰੀਆਂ ਮਾਨਯੋਗ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ । ਇਨ੍ਹਾਂ ਸ਼ਖਸੀਅਤਾਂ ਦੇ ਵਿਛੜਨ ਨਾਲ ਉਨ੍ਹਾਂ ਵੱਲੋਂ ਨਿਭਾਏ ਰੋਲ ਅਤੇ ਜ਼ਿਮੇਂਵਾਰੀਆਂ ਕਾਰਣ ਪੂਰੇ ਪੰਜਾਬ ਅਤੇ ਪੂਰੇ ਦੇਸ਼ ਨੂੰ ਬੜਾ ਘਾਟਾ ਪਿਆ ਹੈ। ਮੈਂ ਆਪਣੀ ਪਾਰਟੀ ਵੱਲੋਂ ਉਨ੍ਹਾ ਨੂੰ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਨ ਲਈ ਅਤੇ ਉਨ੍ਹਾਂ ਦੇ ਪਰਿਵਾਰਾਂ ਦੇ ਨਾਲ ਆਪਣਾ ਦੁੱਖ ਸਾਂਝਾ ਕਰਨ ਲਈ ਖੜ੍ਹੀ ਹੋਈ ਹਾਂ ।

ਸਪੀਕਰ ਸਾਹਿਬ, ਇਨ੍ਹਾਂ ਵਿਚ ਇਕ ਮਹਾਨ ਸ਼ਖਸੀਅਤ ਸ਼੍ਰੀ ਗੁਲਜ਼ਾਰੀ ਲਾਲ ਜੀ ਨੰਦਾ ਹਨ ਜੋ ਕਿ ਬਹੁਤ ਵੱਡੇ ਦਿਆਨਤਦਾਰ, ਇਮਾਨਦਾਰ, ਦੇਸ਼ ਭਗਤ ਔਰ ਹਰ ਤਰ੍ਹਾਂ ਦੀ ਸੇਵਾ ਨਿਭਾਉਣ ਵਿਚ ਨਿਪੁੰਨ ਬੜੀ ਵੱਡੀ ਰਾਜਸੀ ਸ਼ਖਸੀਅਤ ਦੇ ਤੌਰ ਤੇ ਜਾਣੇ ਜਾਂਦੇ ਹਨ । ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਨੂੰ "ਭਾਰਤ ਰਤਨ" ਦੇ ਨਾਲ ਵੀ ਸਨਮਾਨਿਆ ਗਿਆ ਹੈ । ਉਹ ਦੇਸ਼ ਦੀ ਰਾਜਨੀਤੀ ਵਿਚ ਬੜੇ ਅਹਿਮ ਮੌਕਿਆਂ ਤੇ, ਬੜੇ ਅਹਿਮ ਵਿਭਾਗਾਂ ਵਿਚ ਆਪਣੀ ਜ਼ਿਮੇਂਵਾਰੀ ਨਿਭਾਉਂਦੇ ਰਹੇ ਔਰ ਉਨਾਂ ਬੜੀਆਂ ਉਚ ਸ਼ਖਸੀਅਤਾਂ ਜਿਵੇਂ ਕਿ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਸ਼੍ਰੀ ਜਵਾਹਰ ਲਾਲ ਨਹਿਰੂ ਦੇ ਨਾਲ ਅਤੇ ਉਨ੍ਹਾਂ ਤੋਂ ਬਾਅਦ ਵੀ ਕਈ ਹੋਰ ਸ਼ਖਸੀਅਤਾਂ ਦੇ ਨਾਲ ਕੰਮ ਕੀਤਾ ।

ਉਨ੍ਹਾਂ ਨੂੰ ਬਹੁਤ ਵਾਰੀ ਅਹਿਮ ਮੌਕਿਆਂ ਤੇ ਅਤੇ ਅਹਿਮ ਵਿਭਾਗਾਂ ਦੇ ਵਿਚ ਇਮਾਨਦਾਰੀ ਦੇ ਨਾਲ ਆਪਣੀ ਕਾਬਲੀਅਤ ਵਿਖਾਉਣ ਦਾ ਮੌਕਾ ਮਿਲਿਆ। ਇਸੇ ਕਾਬਲੀਅਤ ਦੇ ਤਹਿਤ ਉਹ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਵੀ ਰਹੇ ਔਰ ਉਨ੍ਹਾਂ ਲਈ ਇਹ ਇਕ ਬੜੀ ਵੱਡੀ ਮਾਣ ਵਾਲੀ ਗੱਲ ਹੈ। ਉਨ੍ਹਾਂ ਦੇ ਵਿਚ ਦੇਸ਼ ਭਗਤੀ ਅਤੇ ਦੇਸ਼ ਪਿਆਰ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਸਤਿਆਗ੍ਰਹਿ ਹੋਵੇ ਜਾਂ ਕੋਈ ਹੋਰ ਮੌਕਾ ਹੋਵੇ, ਜਿਸ ਵੇਲੇ ਵੀ ਦੇਸ਼ ਨੂੰ ਕੋਈ ਲੋੜ ਪਈ. ਉਹ ਪਹਿਲੀਆਂ ਕਤਾਰਾਂ ਵਿਚ ਖੜ੍ਹੇ ਹੁੰਦੇ ਰਹੇ ਅਤੇ ਉਨ੍ਹਾਂ ਸਮਿਆਂ ਵਿਚ ਉਨ੍ਹਾਂ ਨੇ ਬੜਾ ਅਹਿਮ ਰੋਲ ਅਦਾ ਕੀਤਾ। ਜੋ ਦੇਸ਼ ਦੀ ਯੋਜਨਾਬੰਦੀ ਕੀਤੀ ਜਾਂਦੀ ਸੀ, ਉਸ ਦੇ ਵਿਚ ਵੀ ਉਨ੍ਹਾਂ ਨੇ ਆਪਣੀ ਕਾਬਲੀਅਤ ਦੇ ਨਾਲ ਬੜਾ ਮਾਣ ਅਤੇ ਸਨਮਾਨ ਖੱਟਿਆ। ਉਹ ਯੋਜਨਾ ਕਮਿਸ਼ਨ ਦੇ ਪਹਿਲੇ ਡਿਪਟੀ ਚੇਅਰਮੈਨ ਰਹੇ। ਅੱਜ ਇੰਨੀ ਵੱਡੀ ਸ਼ਖਸੀਅਤ ਦਾ ਸਾਡੇ ਵਿਚੋਂ ਜੁਦਾ ਹੋ ਜਾਣਾ, ਸਾਡੇ ਲਈ ਬੜੇ ਘਾਟੇ ਵਾਲੀ ਗੱਲ ਹੈ ਅਤੇ ਅਸੀਂ ਉਨ੍ਹਾਂ ਦੀ ਬੜੀ ਵੱਡੀ ਕਮੀ ਮਹਿਸੂਸ ਕਰਦੇ ਹਾਂ। ਅੱਜ ਉਹ ਸਾਡੇ ਵਿਚੋਂ ਇਹੋ ਜਿਹੇ ਮੌਕੇ ਤੇ ਵਿਛੜ ਗਏ ਹਨ ਜਦੋਂ ਕਿ ਸਾਡੇ ਦੇਸ਼ ਨੂੰ ਇਹੋ ਜਿਹੇ ਮਹਾਨ ਲੀਡਰ ਦੀ ਬੜੀ ਲੋੜ ਹੈ। ਉਨ੍ਹਾਂ ਦਾ ਚਲੇ ਜਾਣਾ ਸਾਡੇ ਲਈ ਬੜੇ ਘਾਟੇ ਵਾਲੀ ਗੱਲ ਹੈ। ਮੈਂ ਆਪਣੀ ਪਾਰਟੀ ਵੱਲੋਂ ਬੜੇ ਸਨਮਾਨ ਦੇ ਨਾਲ ਉਨਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਦੇ ਨਾਲ ਉਨ੍ਹਾਂ ਦੇ ਦੁੱਖ ਵਿਚ ਸ਼ਾਮਲ ਹੁੰਦੀ ਹਾਂ।

ਸਪੀਕਰ ਸਾਹਿਬ, ਸਾਡੇ ਬਜ਼ੁਰਗ ਲੀਡਰ ਸਰਦਾਰ ਹਰਚੰਦ ਸਿੰਘ ਜੀ, ਸਾਬਕਾ ਮੰਤਰੀ, ਗਰੀਬ ਪਰਿਵਾਰ ਵਿਚ ਜੰਮੇ ਸਨ ਅਤੇ ਅਤੇ ਪੂਰੀ ਜ਼ਿੰਦਗੀ ਉਨ੍ਹਾਂ ਨੇ ਸਾਦਗੀ ਦੇ ਨਾਲ ਬਿਤਾਈ, ਸੇਵਾ ਦੇ ਨਾਲ ਬਿਤਾਈ। ਉਨ੍ਹਾਂ ਨੂੰ ਛੋਟੇ ਪਰਿਵਾਰ ਵਿਚੋਂ, ਗਰੀਬ ਪਰਿਵਾਰ ਵਿਚੋਂ ਉਠ ਕੇ ਆਪਣੀ ਸੇਵਾ ਤੇ ਕਾਬਲੀਅਤ ਨੂੰ ਵੱਡੇ ਪੈਮਾਨੇ ਤੇ ਸਾਬਤ ਕਰਨ ਦਾ ਅਤੇ ਵੱਡੇ ਇਮਤਿਹਾਨ ਦੇ ਵਿਚ ਆਪਣੇ ਆਪ ਨੂੰ ਸੱਚਾ ਸੇਵਾਦਾਰ ਅਤੇ ਇਮਾਨਦਾਰ ਸਾਬਤ ਕਰਨ ਦਾ ਮੌਕਾ ਮਿਲਿਆ।

ਸਰਦਾਰ ਹਰਚੰਦ ਸਿੰਘ ਜੀ ਦੋ ਵਾਰ ਡਿਪਟੀ ਮੰਤਰੀ ਇਸੇ ਵਿਧਾਨ ਸਭਾ ਵਿਚ ਰਹੇ ਔਰ ਉਨ੍ਹਾਂ ਨੂੰ ਲੋਕ ਸਭਾ ਦੇ ਵਿੱਚ ਵੀ ਜਾਣ ਦਾ ਮੌਕਾ ਮਿਲਿਆ। ਮੈਂ ਉਨ੍ਹਾਂ ਦੀ ਜ਼ਿੰਦਗੀ ਨੂੰ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਬੜੇ ਨੇੜੇ ਤੋਂ ਦੇਖਿਆ ਹੈ। ਉਨ੍ਹਾਂ ਨੇ ਇਕ ਬਹੁਤ ਹੀ ਸਾਧਾਰਨ ਪਰਿਵਾਰ ਵਿਚੋਂ ਉਠ ਕੇ ਆਪਣੇ ਪੰਜਾਬ ਦੀ ਔਰ ਪੰਜਾਬੀ ਵਰਗ ਦੀ ਸੇਵਾ ਕੀਤੀ ਅਤੇ ਉਹ ਲੋਕਾਂ ਦੇ ਦੁੱਖਾਂ ਨੂੰ ਬੜੀ ਜ਼ਿੰਮੇਵਾਰੀ ਦੇ ਨਾਲ ਸਾਂਝਾ ਕਰਦੇ ਸਨ। ਉਹ ਇਕ ਬੜੇ ਹੀ ਗਰੀਬ, ਸ਼ਰੀਫ ਅਤੇ ਸਿੱਧੇ ਸਾਦੇ ਇਨਸਾਨ ਸਨ। ਉਹ ਹਰ ਇਕ ਚੀਜ਼ ਨੂੰ ਪਹਿਲ ਦੇ ਕੇ ਹਮੇਸ਼ਾਂ ਗਰੀਬ ਵਰਗ ਦੇ ਲੋਕਾਂ ਦੀ, ਗਰੀਬ ਹਲਕਿਆਂ ਦੀ ਸੇਵਾ ਕਰਦੇ ਸਨ। ਉਹ ਆਪਣੀ ਪਾਰਟੀ ਲਈ ਪੂਰਨ ਤੌਰ ਤੇ ਜ਼ਿੰਮੇ-ਵਾਰੀ ਨਿਭਾਉਣ ਲਈ ਹਮੇਸ਼ਾ ਪਹਿਲੀ ਕਤਾਰ ਵਿੱਚ ਖੜ੍ਹਦੇ ਸਨ। ਉਨ੍ਹਾਂ ਦੇ ਅੰਦਰ ਇਕ ਮਹਾਨ ਲੀਡਰ ਵਾਲੇ ਸਾਰੇ ਗੁਣ ਮੌਜੂਦ ਸਨ। ਪਿਛਲੇ ਸਮੇਂ ਵਿੱਚ ਉਹ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ। ਮੈਂ ਮਹਿਸੂਸ ਕਰਦੀ ਹਾਂ ਕਿ ਕਾਂਗਰਸ ਪਾਰਟੀ ਨੂੰ ਵੀ ਇਸ ਤਰ੍ਹਾਂ ਦੇ ਸਿਆਣੇ ਆਗੂ ਦੇ ਚਲੇ ਜਾਣ ਦਾ ਬੜਾ ਵੱਡਾ ਘਾਟਾ ਪਿਆ ਹੈ ਅਤੇ ਸਾਡੀ ਪਾਰਟੀ ਵਾਸਤੇ ਵੀ ਇਹ ਬੜੀ ਮੰਦਭਾਗੀ ਗੱਲ ਹੈ। ਉਨ੍ਹਾਂ ਦੇ ਸੰਸਾਰ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਵਿੱਚੋਂ ਚਲੇ ਜਾਣ ਤੇ ਮੈਂ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹੋਈ ਇਸ ਦੁਖ ਦੇ ਮੌਕੇ ਤੇ ਉਨ੍ਹਾਂ ਦੇ ਪਰਿਵਾਰ ਨਾਲ ਸ਼ਰੀਕ ਹੁੰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਰਦਾਰ ਅਰਜਨ ਸਿੰਘ ਜੋਸ਼ ਵੀ ਇਸੇ ਵਿਧਾਨ ਸਭਾ ਦੇ ਸਾਡੇ ਮੈਂਬਰ ਰਹੇ ਪਿਛਲੇ ਸਮੇਂ ਵਿੱਚ ਅਕਾਲ ਚਲਾਣਾ ਕਰ ਗਏ ਹਨ। ਉਹ ਪਿੰਡ ਫਤਹਿਪੁਰ ਜਿਲ੍ਹਾ ਹੁਸ਼ਿਆਰਪੁਰ ਦੇ ਰਹਿਣ ਵਾਲੇ ਸਨ। ਉਨ੍ਹਾਂ ਨੇ ਵੀ ਪੂਰਨ ਤੌਰ ਤੇ ਪ੍ਰਾਇਮਰੀ ਲੈਵਲ ਤੋਂ ਸ਼ੁਰੂ ਹੋ ਕੇ ਪਾਰਟੀ ਦੀ ਔਰ ਆਪਣੇ ਇਲਾਕੇ ਦੇ ਲੋਕਾਂ ਦੀ ਬੜੀ ਸੇਵਾ ਕੀਤੀ। ਉਹ ਬੜੇ ਹੀ ਸਿਆਣੇ, ਚੰਗੇ ਸਿਆਸਤਦਾਨ ਅਤੇ ਰੱਜ ਕੇ ਸ਼ਰੀਫ, ਧਾਰਮਿਕ ਖਿਆਲ ਵਾਲੇ ਇਨਸਾਨ ਸਨ। ਉਹ ਵੀ ਸਾਡੇ ਵਿਚੋਂ ਚਲੇ ਗਏ ਹਨ ਜਿਸ ਦਾ ਕਿ ਅਸੀਂ ਸਾਰੇ ਘਾਟਾ ਮਹਿਸੂਸ ਕਰਦੇ ਹਾਂ।

ਇਸੇ ਤਰ੍ਹਾਂ ਹੀ ਕੰਵਰਾਨੀ ਜਗਦੀਸ਼ ਕੌਰ ਵੀ ਏਥੇ ਸਾਡੇ ਵਿਧਾਨ ਸਭਾ ਦੇ ਮਾਨਯੋਗ ਮੈਂਬਰ ਰਹੇ ਹਨ। ਪਿਛਲੇ ਸਮੇਂ ਦੇ ਵਿੱਚ ਉਹ ਵੀ ਅਕਾਲ ਚਲਾਣਾ ਕਰ ਗਏ ਹਨ। ਸਾਡੀ ਇਸ ਭੈਣ ਨੂੰ ਵੀ ਰਾਜਸੀ ਖੇਤਰ ਵਿੱਚ ਅੱਗੇ ਆ ਕੇ ਆਪਣੀ ਸੋਚ ਦੇ ਨਾਲ ਲੋਕਾਂ ਦੀ ਸੇਵਾ ਕਰਨ ਦਾ ਅਤੇ ਆਪਣੀ ਰਾਜਸੀ ਜ਼ਿਮੇਂਵਾਰੀ ਨਿਭਾਉਣ ਦਾ ਮੌਕਾ ਮਿਲਿਆ। ਉਨ੍ਹਾਂ ਦੇ ਵਿਚ ਇਹ ਹਮੇਸ਼ਾ ਹੀ ਨਜ਼ਰ ਆਇਆ ਕਿ ਉਹ ਬੜੇ ਹੀ ਉਚੇ ਖਿਆਲ ਰੱਖਣ ਵਾਲੇ ਸਨ। ਉਨ੍ਹਾਂ ਨੇ ਆਰਾਮ ਨਾਲ ਰਹਿ ਸਕਣ ਵਾਲੇ ਜੀਵਨ ਨੂੰ ਛੱਡ ਕੇ ਕਿਸ ਤਰ੍ਹਾਂ ਪਛੜੇ ਹੋਏ ਅਤੇ ਗਰੀਬ ਲੋਕਾਂ ਦੀ ਸੇਵਾ ਕੀਤੀ ਅਤੇ ਕਿਸ ਤਰ੍ਹਾਂ ਉਨ੍ਹਾਂ ਨੇ ਆਪਣੀਆਂ ਪੁਲੀਟੀਕਲ ਜ਼ਿਮੇਵਾਰੀਆਂ ਨੂੰ ਬੜੇ ਸ਼ਾਨਦਾਰ ਢੰਗ ਨਾਲ ਨਿਭਾਇਆ ਅਤੇ ਇਕ ਬੜਾ ਹੀ ਅੱਛਾ ਰੋਲ ਅਦਾ ਕੀਤਾ। ਉਨ੍ਹਾਂ ਦੇ ਅੰਦਰ ਵੀ ਬੜੇ ਮਹਾਨਤਾ ਵਾਲੇ ਗੁਣ ਸਨ। ਉਹ ਵੀ ਪਿਛਲੇ ਸਮੇਂ ਵਿੱਚ ਸਾਡੇ ਕੋਲੋਂ ਚਲੇ ਗਏ ਹਨ। ਜੈਤੋਂ ਦਾ ਵਿਧਾਨ ਸਭਾ ਹਲਕਾ ਜਿਹੜਾ ਕਿ ਸਾਡੇ ਦੇਸ਼ ਲਈ, ਦੇਸ਼ ਭਗਤੀ ਵਾਸਤੇ ਪਹਿਲੇ ਨੰਬਰ ਤੇ ਗਿਣਿਆ ਜਾਂਦਾ ਹੈ, ਉਸ ਹਲਕੇ ਤੋਂ ਉਨ੍ਹਾਂ ਨੂੰ ਲੋਕਾਂ ਦੀ ਸੇਵਾ ਕਰਨ ਦਾ ਮੌਕਾ ਮਿਲਿਆ। ਮਾਲਵੇ ਦੇ ਲੋਕ ਹਮੇਸ਼ਾਂ ਹੀ ਉਨ੍ਹਾਂ ਦੀ ਸੇਵਾ ਦੇ ਨਾਲ ਅੱਗੇ ਵਧਦੇ ਰਹੇ ਹਨ। ਅੱਜ ਉਹ ਵੀ ਸਾਡੇ ਕੋਲੋਂ ਜੁਦਾ ਹੋ ਗਏ ਹਨ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਬੜਾ ਵੱਡਾ ਘਾਟਾ ਪਿਆ ਹੈ। ਅਸੀਂ ਆਪਣੇ ਵਲੋਂ ਉਨ੍ਹਾਂ ਨੂੰ ਸਰਧਾ ਦੇ ਫੁੱਲ ਭੇਂਟ ਕਰਦੇ ਹਾਂ।

ਸਪੀਕਰ ਸਾਹਿਬ, ਦੇਸ਼ ਭਗਤੀ ਦੀ ਲਹਿਰ ਔਰ ਸਾਡੇ ਦੇਸ਼ ਵਿੱਚ, ਖਾਸ ਤੌਰ ਤੇ, ਪੰਜਾਬ ਵਿੱਚ, ਸਾਨੂੰ ਮਾਣ ਹੈ ਕਿ ਦੇਸ਼ ਭਗਤੀ ਦੀਆਂ ਸਾਰੀਆਂ ਮੋਢੀ ਲਹਿਰਾਂ ਦੇ ਵਿੱਚ, ਸਾਰੀਆਂ ਵੱਡੀਆਂ ਲਹਿਰਾਂ ਦੇ ਵਿੱਚ ਜਿੱਥੇ ਪੂਰੇ ਦੇਸ਼ ਨੇ ਹਿੱਸਾ ਪਾਇਆ, ਉਥੇ ਸਰਦਾਰ ਜੰਗ ਸਿੰਘ, ਸੁਤੰਤਰਤਾ ਸੈਲਾਨੀ ਨੇ ਵੀ ਦੇਸ਼ ਦੀ ਆਜ਼ਾਦੀ ਦੇ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ। ਇਸ ਆਜ਼ਾਦੀ ਦੀ ਲੜਾਈ ਦੇ ਵਿੱਚ ਜਿਹੜੇ ਮੁਖ ਤੌਰ ਤੇ ਨਾਂ ਲਏ ਜਾਂਦੇ ਹਨ ਉਨ੍ਹਾਂ ਵਿੱਚ ਇਨ੍ਹਾਂ ਦਾ ਨਾਂ ਵੀ ਮੂਹਰੇ ਆਉਂਦਾ ਹੈ। ਉਨ੍ਹਾਂ ਨੇ ਸਾਧਾਰਨ ਪਰਿਵਾਰ ਵਿੱਚੋਂ ਪੈਦਾ ਹੋ ਕੇ, ਜੋ ਦੇਸ਼ ਭਗਤੀ ਦੀ ਚਿਣਗ ਸਾਡੇ ਮਹਾਤਮਾ ਗਾਂਧੀ ਜੀ ਦੀ ਅਗਵਾਈ ਹੇਠ ਲੱਗੀ ਸੀ ਉਸ ਵਿੱਚ ਪੂਰਨ ਯੋਗਤਾ ਦੇ ਨਾਲ, ਭਾਵੇਂ ਉਹ ਸਿੰਘਾਪੁਰ ਵਿੱਚ ਰਹਿੰਦੇ ਸਨ ਲੇਕਿਨ ਫਿਰ ਵੀ ਉਸ ਥਾਂ ਤੋਂ ਆਜ਼ਾਦ ਹਿੰਦ ਫੌਜ

ਦੇ ਹੈੜ ਥੱਲੇ ਆਪਣੀ ਸੇਵਾ ਭਾਰਤ ਦੇ ਪ੍ਰਤੀ, ਦੇਸ਼ ਦੇ ਪ੍ਰਤੀ, ਆਜ਼ਾਦੀ ਦੇ ਪ੍ਰਤੀ ਕਰਨ ਵਿੱਚ ਅਤੇ ਕਿਸੇ ਤਰ੍ਹਾਂ ਵੀ ਉਸ ਨੂੰ ਨਿਪਟਾਉਣ ਵਿੱਚ ਕਸਰ ਨਹੀਂ ਛੱਡੀ। ਉਹ ਇਹੋ ਜਿਹਾ ਨਾਮਣਾ ਖੱਟ ਕੇ ਗਏ। ਅੰਗਰੇਜ਼ਾਂ ਨਾਲ ਲੜਾਈ ਕਰਦੇ ਹੋਏ ਪੂਰਨ ਤੌਰ ਤੇ ਸਾਬਤ ਕਦਮ ਰਹਿੰਦੇ ਹੋਏ ਸਾਡੇ ਵਿਚੋਂ ਚਲੇ ਗਏ ਹਨ। ਇਹੋ ਜਿਹੀਆਂ ਮਹਾਨ ਸ਼ਖਸੀਅਤਾਂ ਦਾ ਸਾਡੇ ਵਿਚੋਂ ਚਲੇ ਜਾਣਾ, ਮੈਂ ਸਮਝਦੀ ਹਾਂ ਕਿ ਅੱਜ ਦੇ ਹਾਲਾਤ ਵਿਚ, ਜਦੋਂ ਕਿ ਉਨ੍ਹਾਂ ਦੀ ਪੂਰਨ ਰੂਪ ਵਿਚ ਲੋੜ ਹੈ, ਦੇਸ਼ ਭਗਤੀ ਦੀ ਭਾਵਨਾ ਆਉਣ ਵਾਲੀ ਜੈਨਰੇਸ਼ਨ ਦੇ ਲਈ ਜ਼ਰੂਰੀ ਹੈ, ਉਸ ਵਕਤ ਇਹੋ ਜਿਹੇ ਦੇਸ਼ ਭਗਤ ਦਾ ਚਲੇ ਜਾਣਾ ਬੜੀ ਹੀ ਦੁਖਦਾਈ ਘਟਨਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਕਰਨਲ ਡੀ. ਐਸ. ਵੋਹਰਾ ਜਿਹੜੇ ਕਿ ਬੜੇ ਹੀ ਮਸ਼ਹੂਰ ਵਿਅਕਤੀ ਸਨ ਅਤੇ ਦੇਸ਼ ਦੀ ਸੇਵਾ ਕਰਨ ਲਈ ਬੜੇ ਹੀ ਜ਼ਿੰਮੇਂਵਾਰ ਸਨ ਅਤੇ ਜਿਨ੍ਹਾਂ ਨੇ ਉਨ੍ਹਾਂ ਵਿਅਕਤੀਆਂ ਦੀ ਜਿਨ੍ਹਾਂ ਵਿਚ ਪ੍ਰਮਾਤਮਾ ਵੱਲੋਂ ਕਿਸੇ ਤਰ੍ਹਾਂ ਕੁਝ ਕਮੀਆਂ ਰਹਿਣ ਕਾਰਨ ਅਧੂਰੇ ਰਹਿ ਜਾਂਦੇ ਹਨ ਅਤੇ ਉਹ ਅੰਗਹੀਣ ਹੋ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਸਹਾਰੇ ਦੀ ਜ਼ਰੂਰਤ ਹੁੰਦੀ ਹੈ, ਉਨ੍ਹਾਂ ਲੋਕਾਂ ਦੀ ਉਨ੍ਹਾਂ ਨੇ ਆਪਣੀ ਪੂਰਨ ਕਾਬਲੀਅਤ ਦੇ ਨਾਲ ਸੇਵਾ ਕੀਤੀ ਅਤੇ ਅਜਿਹੇ ਅਧੂਰੇ ਵਿਅਕਤੀ ਜੋ ਉਨ੍ਹਾਂ ਪਾਸ ਆਉਂਦੇ ਸਨ, ਉਹ ਉਨ੍ਹਾਂ ਪਾਸੋਂ ਉਨ੍ਹਾਂ ਦੇ ਸੈਂਟਰ ਵਿਚੋਂ ਨਕਲੀ ਅੰਗ ਲਗਵਾ ਕੇ ਪੂਰੀ ਤਰ੍ਹਾਂ ਚਲਣ ਦੇ ਸਮਰੱਥ ਤੇ ਕੰਮਕਾਰ ਕਰਨ ਵਾਲੇ ਬਣ ਕੇ ਜਾਂਦੇ ਸਨ। ਉਨ੍ਹਾਂ ਇਨਸਾਨਾਂ ਦੀ ਕੀਤੀ ਗਈ ਸੇਵਾ ਇਕ ਬੜਾ ਵੱਡਾ ਯੋਗਦਾਨ ਹੈ। ਸਾਡੇ ਨੇੜੇ ਹੀ ਚੰਡੀਗੜ੍ਹ ਦੇ ਕੋਲ ਉਨ੍ਹਾਂ ਦੇ ਸੈਂਟਰ ਵਿੱਚ ਸਾਡੇ ਨਾਲ ਲਗਦੀਆਂ ਸਟੇਟਾਂ ਤੋਂ ਵੀ ਬੜੇ ਲੋਕ ਉਥੇ ਆਉਂਦੇ ਸਨ ਅਤੇ ਨਕਲੀ ਅੰਗ ਲਗਵਾ ਕੇ ਜਾਂਦੇ ਸਨ। ਕਰਨਲ ਵੋਹਰਾ ਅਜਿਹੇ ਲੋਕਾਂ ਦੀ ਸੱਚੀ ਲਗਨ ਅਤੇ ਸ਼ਰਧਾ ਦੇ ਨਾਲ ਸੇਵਾ ਕਰਦੇ ਸਨ। ਉਨ੍ਹਾਂ ਦਾ ਵਿਛੜ ਜਾਣਾ ਸਾਡੀ ਸਟੇਟ ਦੇ ਲਈ ਅਤੇ ਨਾਲ ਲਗਦੀਆਂ ਸਟੇਟਾਂ ਦੇ ਲਈ ਬੜੀ ਘਾਟੇ ਵਾਲੀ ਗੱਲ ਹੈ। ਉਨ੍ਹਾਂ ਪ੍ਰਤੀ ਮੈਂ ਦੁੱਖ ਪ੍ਰਗਟ ਕਰਦੀ ਹੋਈ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਦੀਵਾਨ ਕੇ. ਐਸ. ਪੁਰੀ, ਜੋ ਡਾਕੂਮੈਂਟਸ ਦੇ ਤੇ ਉਨ੍ਹਾਂ ਦੀ ਰਿਸਰਚ ਦੇ ਮਾਹਿਰ ਸਨ, ਵੀ ਸਾਡੇ ਕੋਲੋਂ ਜੁਦਾਈ ਪਾ ਗਏ ਹਨ। ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਅਸੀਂ ਆਪ ਦੇਖਦੇ ਆਏ ਹਾਂ ਕਿ ਜਦੋਂ ਸਮਾਜ ਵਿਚ ਕਮੀਆਂ ਵਧ ਜਾਂਦੀਆਂ ਹਨ ਅਤੇ ਕਈ ਤਰ੍ਹਾਂ ਦੀਆਂ ਵਧੀਕੀਆਂ ਹੁੰਦੀਆਂ ਹਨ ਤਾਂ ਇਕ ਇਹੋ ਜਿਹੇ ਡਾਕੂਮੈਂਟਸ ਦੇ ਐਕਸਪਰਟ ਦਾ ਹੋਣਾ, ਉਸ ਦਾ ਨਿਪੁੰਨ ਹੋਣਾ, ਇਮਾਨਦਾਰ ਹੋਣਾ ਤੇ ਸਾਫ-ਸੁਥਰੇ ਹੋਣਾ ਇਹ ਬਹੁਤ ਹੀ ਵੱਡੀ ਗੱਲ ਹੈ ਅਤੇ ਨਿਹੱਥੇ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਸਬੰਧ ਰੱਖਣ ਵਾਲੀ ਗੱਲ ਹੈ। ਇਸ ਦਾ ਉਨ੍ਹਾਂ ਨੂੰ ਬੜਾ ਵੱਡਾ ਤਰਜਬਾ ਸੀ। ਇਸ ਖੇਤਰ ਵਿੱਚ ਉਨ੍ਹਾਂ ਦੀ ਬੜੀ ਵੱਡੀ ਸੇਵਾ ਸੀ। ਉਹ ਇਸ ਪ੍ਰੋਫੈਸ਼ਨ ਵਿਚ ਬੜੀ ਲਗਨ ਅਤੇ ਇਮਾਨਦਾਰੀ ਦੇ ਨਾਲ ਕੰਮ ਕਰਦੇ ਰਹੇ ਹਨ। ਉਨ੍ਹਾਂ ਦਾ ਪਿਛਲੇ ਸਮੇਂ ਵਿਚ ਸਾਡੇ ਕੋਲੋਂ ਜੁਦਾ ਹੋ ਜਾਣਾ ਬੜਾ ਭਾਰੀ ਘਾਟਾ ਹੈ ਅਤੇ ਦੁੱਖ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸਤਿਕਾਰ ਦੇ ਨਾਲ ਉਨ੍ਹਾਂ ਪ੍ਰਤੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਇਕ ਹੋਰ ਮਹਾਨ ਸ਼ਖਸੀਅਤ ਸ੍ਰੀ ਈ. ਐਮ. ਐਸ. ਨੰਬੂਦਰੀਪਾਦ ਜਿਹੜੇ ਕਿ ਕੇਰਲਾ ਦੇ ਸਾਬਕਾ ਮੁੱਖ ਮੰਤਰੀ ਸਨ ਅਤੇ ਬੜੇ ਜਾਣੇ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਮਾਨੇ ਸਨ, ਉਹ ਹਰੇਕ ਪੱਖ ਤੋਂ ਪੂਰਨ, ਜ਼ਿਮੇਵਾਰ ਤੇ ਨਿਪੁੰਨਤਾ ਵਾਲੇ ਸਨ । ਜਿਥੇ ਉਹ ਰਾਜਸੀ ਖੇਤਰ ਵਿਚ ਬੜੇ ਨਿਪੁੰਨ ਸਨ ਉਥੇ ਉਨ੍ਹਾਂ ਦੀ ਕਮਜ਼ੋਰ ਵਰਗ ਨੂੰ, ਆਪਣੇ ਦੇਸ਼ ਨੂੰ, ਆਪਣੇ ਸੂਬੇ ਨੂੰ ਉੱਚਾ ਚੁੱਕਣ ਵਿਚ ਬੜੀ ਵੱਡੀ ਕੰਟਰੀਬਿਉਸ਼ਨ ਸੀ । ਉਹ ਸੀ. ਪੀ. ਆਈ. (ਐਮ) ਪਾਰਟੀ ਦੇ ਮਹਾਨ ਲੀਡਰ ਸਨ । ਉਨ੍ਹਾਂ ਵੱਲੋਂ ਕੀਤੀ ਗਈ ਯੋਗ ਅਗਵਾਈ ਦੇ ਕਾਰਨ ਹੀ ਉਨ੍ਹਾਂ ਦਾ ਨਾਂ ਸਾਰੇ ਦੇਸ਼ ਵਿਚ, ਖਾਸ ਤੌਰ ਤੇ, ਉਨ੍ਹਾਂ ਦੀ ਸਟੇਟ ਵਿਚ ਪੂਰਨ ਤੌਰ ਤੇ ਸਾਰੀਆਂ ਥਾਵਾਂ ਤੇ ਜਾਣਿਆ, ਪਛਾਣਿਆ ਹੈ । ਉਹ ਇਕ ਮਿਸਾਲ ਦੇ ਪਾਤਰ ਸਨ । ਉਨ੍ਹਾਂ ਤੇ ਇੱਕਲੀ ਕੇਰਲਾ ਸਟੇਟ ਹੀ ਨਹੀਂ ਬਲਕਿ ਸਾਰਾ ਦੇਸ਼ ਮਾਣ ਕਰ ਸਕਦਾ ਹੈ । ਉਹ ਵੀ ਪਿਛਲੇ ਸਮੇਂ ਵਿਚ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਨ੍ਹਾਂ ਦੇ ਚਲੇ ਜਾਣ ਨਾਲ ਸਾਰੇ ਦੇਸ਼ ਨੂੰ ਬੜਾ ਭਾਰੀ ਘਾਟਾ ਪਿਆ ਹੈ ! ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ੍ਰੀ ਈਸ਼ਵਰ ਸਿੰਘ ਹਰਿਆਣਾ ਦੇ ਸਾਬਕਾ ਸਪੀਕਰ ਸਨ ਜਿਹੜਾ ਕਿ ਸਾਡਾ ਗੁਆਂਢੀ ਸੂਬਾ ਹੈ । ਉਹ ਜਿਸ ਤਰੀਕੇ ਨਾਲ ਸਪੀਕਰ ਦੀ ਕੁਰਸੀ ਤੇ ਬਿਰਾਜਮਾਨ ਰਹਿੰਦੇ ਹੋਏ ਦਿਆਨਤਦਾਰ ਰਹੇ, ਉਨ੍ਹਾਂ ਨੇ ਨਿਰਪੱਖਤਾ ਨਾਲ ਕੰਮ ਕੀਤਾ, ਇਸ ਪੱਖੋਂ ਉਨ੍ਹਾਂ ਦਾ ਨਾਮ ਮਸ਼ਹੂਰ ਰਿਹਾ ਹੈ । ਉਨ੍ਹਾਂ ਨੇ ਪੂਰਨ ਕਾਬਲੀਅਤ ਦੇ ਨਾਲ ਆਪਣੀਆਂ ਜ਼ਿੰਮੇਂਵਾਰੀਆਂ ਨਿਪਟਾਈਆਂ । ਇਸ ਤਰ੍ਹਾਂ ਦੀਆਂ ਸ਼ਖਸੀਅਤਾਂ ਦੇ ਸਾਡੇ ਵਿੱਚੋਂ ਪਿਛਲੇ ਸਮੇਂ ਵਿੱਚ ਵਿੱਛੜ ਜਾਣ ਤੇ ਮੈਂ ਭਾਰੀ ਦੁੱਖ ਮਹਿਸੂਸ ਕਰਦੀ ਹਾਂ । ਉਨ੍ਹਾਂ ਨੂੰ ਹਰਿਆਣਾ ਵਿਧਾਨ ਸਭਾ ਵਿੱਚ ਵੱਖ-ਵੱਖ ਅਹੁਦਿਆਂ ਤੇ ਕੰਮ ਕਰਨ ਦਾ ਮੌਕਾ ਮਿਲਿਆ. ਪਲਾਨਿੰਗ ਬੋਰਡ ਵਿੱਚ ਵੀ ਉਹ ਡਿਪਟੀ ਚੇਅਰਮੈਨ ਰਹੇ । ਉਨ੍ਹਾਂ ਨੇ ਹਰ ਅਹੁਦੇ ਤੇ ਆਪਣੀ ਜ਼ਿੰਮੇਂਵਾਰੀ ਨਿਭਾਉਣ ਵਿੱਚ ਕੋਈ ਕਸਰ ਨਹੀਂ ਛੱਡੀ । ਇਸ ਤਰ੍ਹਾਂ ਦੀਆਂ ਸ਼ਖਸੀਅਤਾਂ ਜੋ ਪਿਛਲੇ ਸਮੇਂ ਵਿੱਚ ਸਾਡੇ ਵਿਚੋਂ ਚਲੀਆਂ ਗਈਆਂ ਹਨ, ਉਨ੍ਹਾਂ ਦੇ ਵਿਛੜ ਜਾਣ ਤੇ ਅਸੀਂ ਬੜੀ ਭਾਰੀ ਘਾਟ ਮਹਿਸੂਸ ਕਰਦੇ ਹਾਂ ਕਿਉਂਕਿ ਉਹ ਕੋਈ ਨਾ ਕੋਈ ਰੌਸ਼ਨੀ ਆਪਣੇ ਮਾਰਗਾਂ ਤੇ ਦਿਖਾ ਕੇ ਗਈਆਂ ਹਨ । ਇਸ ਤਰ੍ਹਾਂ ਮੈਂ ਇਨ੍ਹਾਂ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਨੂੰ ਆਪਣੀ ਪਾਰਟੀ ਵਲੋਂ ਅਤੇ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ । ਸਾਡੀ ਸਾਰੀ ਵਿਧਾਨ ਸਭਾ ਵਲੋਂ ਜੋ ਵੀ ਮਤਾ ਦੁਖੀ ਪਰਿਵਾਰਾਂ ਨੂੰ ਭੇਜਿਆ ਜਾਵੇ ਮੈਂ ਉਸਦੀ ਪ੍ਰੋੜਤਾ ਕਰਦੀ ਹਾਂ । ਇਸੇ ਤਰ੍ਹਾਂ ਦੇਸ਼ ਵਿੱਚ, ਸਾਡੇ ਕਿਸੇ ਵੀ ਸੂਬੇ ਵਿੱਚ ਇਸ ਤਰ੍ਹਾਂ ਦੀਆਂ ਕੁਦਰਤੀ ਜਾਂ ਦੂਸਰੀਆਂ ਘਟਨਾਵਾਂ ਵਾਪਰੀਆਂ ਜਾਂ ਪੰਜਾਬ ਵਿੱਚ ਜੋ ਵੀ ਘਟਨਾਵਾਂ ਵਾਪਰਦੀਆਂ ਹਨ, ਬੇਕਸੂਰ ਔਰਤਾਂ ਨਾਲ ਇੰਸੀਡੈਂਟਸ ਹੁੰਦੇ ਹਨ ਅਤੇ ਕਈ-ਕਈ ਥਾਵਾਂ ਤੇ ਬਾਲੜੀਆਂ ਨਾਲ ਜ਼ਿਆਦਤੀ ਕੀਤੀ ਜਾ ਰਹੀ ਹੈ, ਉਨ੍ਹਾਂ ਸਾਰਿਆਂ ਨਾਲ ਮੈਂ ਪੂਰਨ ਹਮਦਰਦੀ ਪ੍ਰਗਟ ਕਰਦੀ ਹਾਂ ਅਤੇ ਉਨ੍ਹਾਂ ਬਾਲੜੀਆਂ ਅਤੇ ਸ਼ਖਸੀਅਤਾਂ ਨੂੰ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੇ ਹੋਏ ਆਪਣੀ ਥਾਂ ਲੈਂਦੀ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਵਿਧਾਨ ਸਭਾ ਦੇ ਪਿਛਲੇ ਇਜਲਾਸ ਤੋਂ ਬਾਅਦ ਇਸ ਸਮਾਗਮ ਤੱਕ, ਬਹੁਤ ਸਾਰੀਆਂ ਵੱਖ ਵੱਖ ਖੇਤਰਾਂ

ਵਿਚੋਂ ਉਘੀਆਂ ਸ਼ਖਸੀਅਤਾਂ ਸਾਡੇ ਦਰਮਿਆਨ ਨਹੀਂ ਰਹੀਆਂ, ਜਿਸ ਦੇ ਨਾਲ ਸਮੁੱਚੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਉਨ੍ਹਾਂ ਦੀ ਯਾਦ ਵਿੱਚ ਜਿਥੇ ਅਸੀਂ ਉਨ੍ਹਾਂ ਦੇ ਪਰਿਵਾਰਾਂ ਦੇ ਨਾਲ ਦਿਲੀ ਹਮਦਰਦੀ ਪ੍ਰਗਟ ਕਰਦੇ ਹੋਏ ਸ਼ੋਕ ਸੁਨੇਹਾ ਭੇਜ ਰਹੇ ਹਾਂ, ਉਥੇ ਮੈਂ ਉਨ੍ਹਾਂ ਸ਼ਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਵੀ ਭੇਂਟ ਕਰਦਾ ਹਾਂ ।

ਸਭ ਤੋਂ ਪਹਿਲਾਂ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਦਾ ਜ਼ਿਕਰ ਕੀਤਾ ਗਿਆ ਹੈ । ਇਹ ਆਖਿਆ ਹੀ ਦੇਸ਼ ਦੇ ਮਹਾਨ ਦੇਸ਼ ਭਗਤ ਸੀ ਜਿਨ੍ਹਾਂ ਨੇ ਉੱਚ ਵਿਦਿਆ ਦੀ ਡਿਗਰੀ ਪ੍ਰਾਪਤ ਕਰਨ ਤੋਂ ਬਾਅਦ 1921 ਵਿੱਚ ਹੀ ਦੇਸ਼ ਦੀ ਆਜ਼ਾਦੀ ਦੀ ਲਹਿਰ ਵਿੱਚ ਭਾਗ ਲੈਣਾ ਸ਼ੁਰੂ ਕਰ ਦਿੱਤਾ ਸੀ ਜਿਸ ਨੂੰ ਕਿ ਨਾ-ਮਿਲਵਰਤਣ ਅੰਦੋਲਨ ਦੇ ਨਾਮ ਨਾਲ ਜਾਣਿਆ ਜਾਂਦਾ ਹੈ । ਇਸ ਤੋਂ ਉਪਰੰਤ ਉਹ ਆਜ਼ਾਦੀ ਦੇ ਅੰਦੋਲਨ ਵਿੱਚ ਦੇਸ਼ ਆਜ਼ਾਦ ਹੋਣ ਤੱਕ ਲਗਾਤਾਰ ਹਿੱਸਾ ਲੈਂਦੇ ਰਹੇ । ਉਨ੍ਹਾਂ ਨੇ ਕੋਈ ਅਜਿਹਾ ਮੋਰਚਾ ਨਹੀਂ ਛੱਡਿਆ ਜਿਸ ਵਿੱਚ ਉਘਾ ਯੋਗਦਾਨ ਨਾ ਪਾਇਆ ਹੋਵੇ । ਬਹੁਤ ਵੇਰ ਉਹ ਜੇਲ੍ਹਾਂ ਵਿੱਚ ਵੀ ਗਏ ਅਤੇ ਆਜ਼ਾਦੀ ਪ੍ਰਾਪਤ ਹੋਣ ਤੋਂ ਬਾਅਦ ਦੇਸ਼ ਦੀਆਂ ਕਈ ਉਘੀਆਂ ਸੰਸਥਾਵਾਂ ਦੇ ਮੈਂਬਰ ਵੀ ਬਣੇ । ਇਸ ਤੋਂ ਇਲਾਵਾ ਦੇਸ਼ ਦੇ ਦੋ ਵੇਰ ਕੰਮ ਚਲਾਊ ਪ੍ਰਧਾਨ ਮੰਤਰੀ ਵੀ ਰਹੇ ਅਤੇ ਉਨ੍ਹਾਂ ਨੇ ਆਪਣੀ ਜ਼ਿੰਮੇਂਵਾਰੀ ਪੂਰੀ ਲਗਨ ਨਾਲ ਨਿਭਾਈ । ਬਤੌਰ ਗ੍ਰਹਿ ਮੰਤਰੀ ਦੇ ਸਾਰੇ ਦੇਸ਼ ਵਿੱਚ ਇੱਕ ਵਧੀਆ ਐਡਮਨਿਸਟਰੇਟਰ ਦੇ ਤੌਰ ਤੇ ਅਤੇ ਸਾਰੇ ਦੇਸ਼ ਵਿੱਚ ਗ੍ਰਹਿ ਮੰਤਰੀ ਦੇ ਤੌਰ ਤੇ ਜੋ ਨਾਮ ਪੈਦਾ ਕੀਤਾ, ਅੱਜ ਤੱਕ ਉਹ ਇਕ ਮਿਸਾਲ ਹੈ ਅਤੇ ਅੱਜ ਵੀ ਦੂਸਰਿਆਂ ਨੂੰ ਉਨ੍ਹਾਂ ਦਾ ਉਦਾਹਰਣ ਦਿਤੀ ਜਾਂਦੀ ਹੈ ਔਰ ਉਨ੍ਹਾਂ ਨੂੰ ਉਚੇ ਸਨਮਾਨ "ਭਾਰਤ ਰਤਨ" ਨਾਲ ਨਿਵਾਜ਼ ਕੇ ਇਕ ਸੱਚੀ ਸ਼ਰਧਾਂਜਲੀ ਦਿਤੀ ਗਈ ਹੈ । ਇਸ ਤਰ੍ਹਾਂ ਦੀਆਂ ਸ਼ਖਸੀਅਤਾਂ ਦਾ ਸਾਡੇ ਵਿੱਚੋਂ ਚਲੇ ਜਾਣਾ ਕੁਦਰਤੀ ਤੌਰ ਤੇ ਹੀ ਸਾਡੇ ਦੇਸ਼ ਲਈ ਇਕ ਬਹੁਤ ਦੁਖਦਾਈ ਗੱਲ ਹੈ । ਮੈਂ ਆਪਣੀ ਪਾਰਟੀ ਵਲੋਂ ਉਨ੍ਹਾਂ ਦੀ ਯਾਦ ਵਿੱਚ ਸਿਰ ਝੁਕਾਉਂਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਸਰਦਾਰ ਹਰਚੰਦ ਸਿੰਘ ਜੀ ਇਸ ਪਵਿੱਤਰ ਹਾਊਸ ਦੇ ਮੈਂਬਰ ਵੀ ਰਹੇ ਅਤੇ ਵੱਖ ਵੱਖ ਮਹਿਕਮਿਆਂ ਦੇ ਮੰਤਰੀ ਅਤੇ ਉਪ-ਮੰਤਰੀ ਦੇ ਤੌਰ ਤੇ ਵੀ ਉਨ੍ਹਾਂ ਨੇ ਆਪਣੀਆਂ ਸੇਵਾਵਾਂ ਪੰਜਾਬ ਦੇ ਲੋਕਾਂ ਨੂੰ ਦਿੱਤੀਆਂ ਅਤੇ ਪਿਛੇ 11ਵੀਂ ਲੋਕ ਸਭਾ ਦੇ ਉਹ ਮੈਂਬਰ ਵੀ ਰਹੇ । ਉਹ ਦਲਿਤ ਵਰਗ ਨਾਲ ਤਾਅਲੁੱਕ ਰੱਖਦੇ ਸਨ ਅਤੇ ਗਰੀਬ ਵਰਗ ਦੇ ਲੋਕਾਂ ਦੀਆਂ ਮੁਸ਼ਕਲਾਂ ਦੇ ਹੱਲ ਲਈ ਉਹ ਵਧ ਤੋਂ ਵੱਧ ਧਿਆਨ ਦਿੰਦੇ ਸਨ । ਚਾਹੇ ਵਿਧਾਨ ਸਭਾ ਹੋਵੇ ਅਤੇ ਚਾਹੇ ਲੋਕ ਸਭਾ ਹੋਵੇ, ਇਨ੍ਹਾਂ ਦੀਆਂ ਜੋ ਕਮੇਟੀਆਂ ਬਣਦੀਆਂ ਹਨ, ਉਨ੍ਹਾਂ ਵਿੱਚ ਉਹ ਦਲਿਤ ਵਰਗ ਦੀ ਬਿਹਤਰੀ ਲਈ ਵੱਧ ਤੋਂ ਵੱਧ ਯੋਗਦਾਨ ਪਾਉਂਦੇ ਸੀ । ਇਸ ਕਰਕੇ ਜਿੱਥੇ ਇਸ ਸੱਜਣ ਦਾ ਵਿਛੜਨਾ ਪਾਰਟੀ ਵਾਸਤੇ ਘਾਟਾ ਹੈ ਉਥੇ ਸਮੁੱਚੇ ਪੰਜਾਬ ਵਾਸਤੇ ਵੀ ਘਾਟਾ ਹੈ । ਮੈਂ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਸਾਡੇ ਮੌਜੂਦਾ ਸਦਨ ਦੇ ਮਾਨਯੋਗ ਮੈਂਬਰ ਸਰਦਾਰ ਅਰਜਨ ਸਿੰਘ ਜੋਸ਼ ਵੀ ਸਾਡੇ ਤੋਂ ਵਿੱਛੜ ਗਏ ਹਨ । ਉਹ ਸਾਡੇ ਸਾਰਿਆਂ ਨਾਲ ਪਿਛਲੇ ਸਾਲ ਫਰਵਰੀ ਵਿੱਚ ਇਸ ਹਾਊਸ ਵਿੱਚ ਜਿੱਤ ਕੇ ਆਏ । ਇਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਰਕੇ ਉਨ੍ਹਾਂ ਦੇ ਵਿਛੜ ਜਾਣੇ ਨਾਲ ਵੀ ਸਾਨੂੰ ਡੂੰਘਾ ਦੁੱਖ ਹੋਇਆ ਹੈ । ਅਸੀਂ ਕਾਮਨਾ ਕਰਦੇ ਸੀ ਕਿ ਸਾਰੇ ਮੈਂਬਰ ਜਿਹੜੇ ਇਸ ਸਦਨ ਵਿੱਚ ਆਪੋ ਆਪਣੇ ਖੇਤਰਾਂ ਵਿੱਚੋਂ ਆਏ ਹਨ, ਆਪਣੀ ਆਪਣੀ ਰਾਜਨੀਤੀ ਵਿੱਚ ਰਹਿੰਦਿਆਂ ਹੋਇਆਂ ਆਪਣੇ ਖੇਤਰ ਔਰ ਆਪਣੇ ਹਲਕੇ ਦੇ ਲੋਕਾਂ ਦੀ ਵੱਧ ਤੋਂ ਵੱਧ ਸੇਵਾ ਕਰਦੇ ਔਰ ਪੰਜਾਬ ਦੇ ਸਮੁੱਚੇ ਵਿਕਾਸ ਵਿੱਚ ਆਪਣੀ ਉਸਾਰੂ ਅਤੇ ਵਡਮੁੱਲੀ ਰਾਏ ਦੇ ਕੇ ਪੰਜਾਬ ਦੇ ਲੋਕਾਂ ਲਈ ਬਹੁਤ ਕੁਝ ਕਰਦੇ ਪਰੰਤੂ ਜੋਸ਼ ਸਾਹਿਬ ਨੂੰ ਕੁਦਰਤ ਨੇ ਸਮੇਂ ਤੋਂ ਪਹਿਲਾਂ ਹੀ ਖੋਹ ਲਿਆ ਹੈ । ਇਸ ਕਰਕੇ ਉਨ੍ਹਾਂ ਦੇ ਕਈ ਕਾਰਜ ਅਧੂਰੇ ਰਹਿ ਗਏ ਹਨ । ਇਸ ਲਈ ਉਨ੍ਹਾਂ ਦੇ ਵਿਛੜਨ ਤੇ ਸਮੁੱਚੇ ਹਾਊਸ ਨੂੰ ਔਰ ਜਿਸ ਜਗ੍ਹਾ ਨੂੰ ਉਹ ਰੀਪ੍ਰੇਜ਼ੈਂਟ ਕਰਦੇ ਸੀ, ਬਹੁਤ ਘਾਟਾ ਪਿਆ ਹੈ । ਮੈਂ ਉਨ੍ਹਾਂ ਦੇ ਸਤਿਕਾਰ ਵਿੱਚ ਸਿਰ ਝੁਕਾਉਂਦਾ ਹਾਂ ਔਰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਕੰਵਰਾਨੀ ਜਗਦੀਸ਼ ਕੌਰ, 1952 ਵਿੱਚ ਸ਼ਾਇਦ ਪਹਿਲੀ ਵਾਰ ਜੈਤੋਂ ਵਿਧਾਨ ਸਭਾ ਦਾ ਹਲਕਾ ਬਣਿਆ ਸੀ ਉਸ ਹਲਕੇ ਦੇ 1957 ਵਿੱਚ ਮੈਂਬਰ ਬਣੇ । ਉਸ ਇਲਾਕੇ ਦੇ ਲੋਕ ਉਨ੍ਹਾਂ ਨੂੰ ਬਹੁਤ ਨੇੜਿਉਂ ਜਾਣਦੇ ਹਨ । ਉਹ ਪਿਛਲੇ ਸਮੇਂ ਵਿੱਚ ਸਾਡੇ ਕੋਲੋਂ ਵਿਛੜ ਗਏ ਹਨ । ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸ ਤੋਂ ਬਾਅਦ ਜਿਸ ਤਰ੍ਹਾਂ ਟੰਡਨ ਸਾਹਿਬ ਨੇ ਕਿਹਾ ਹੈ ਕਿ ਇਸ ਦੇਸ਼ ਵਿੱਚ ਵਿਚਾਰਧਾਰਕ, ਗਰੀਬਾਂ ਦੇ ਮਸੀਹਾ ਔਰ ਜਿਨ੍ਹਾਂ ਦੀ ਸ਼ਖਸੀਅਤ ਦੇ ਗੁਣਾਂ ਦਾ ਵਰਣਨ ਕਰਨ ਲਈ ਮੇਰੇ ਕੋਲ ਸ਼ਬਦ ਨਹੀਂ ਹਨ, ਮੈਂ ਉਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਮੇਰੇ ਕਹਿਣ ਦਾ ਭਾਵ ਸ਼੍ਰੀ ਨੰਬੂਦਰੀਪਾਦ ਜੀ ਤੋਂ ਹੈ ਜਿਨ੍ਹਾਂ ਨੇ ਹਰ ਖੇਤਰ ਵਿੱਚ ਦੇਸ਼ ਦੇ ਲੋਕਾਂ ਦੀ ਸੇਵਾ ਕੀਤੀ । ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਦੇ ਅੰਦੋਲਨ ਵਿੱਚ ਵੀ ਹਿੱਸਾ ਲਿਆ ਔਰ ਵਿਚਾਰਧਾਰਕ ਪੱਖ ਤੋਂ ਵੀ ਲੋਕਾਂ ਨੂੰ ਨਵੀਂ ਸੇਧ ਦਿੱਤੀ ਹੈ । ਇਸ ਤੋਂ ਇਲਾਵਾ ਬਤੌਰ ਐਡਮਨਿਸਟਰੇਟਰ ਉਨ੍ਹਾਂ ਦਾ ਰੋਲ ਬਹੁਤ ਅੱਛਾ ਰਿਹਾ ਹੈ । 1957 ਵਿੱਚ ਜਿਸ ਵੇਲੇ ਮੇਰੀ ਪਾਰਟੀ ਇਕੱਠੀ ਸੀ ਔਰ ਕਮਿਊਨਿਸਟ ਪਾਰਟੀ ਦੀ ਪਹਿਲੀ ਸਰਕਾਰ ਬਣੀ ਸੀ ਤਾਂ ਉਸ ਦੇ ਮੁਖੀ ਦੀ ਜ਼ਿੰਮੇਂਵਾਰੀ ਨਿਭਾਉਣ ਦਾ ਮਾਣ ਸ਼੍ਰੀ ਨੰਬੂਦਰੀਪਾਦ ਜੀ ਨੂੰ ਪ੍ਰਾਪਤ ਹੋਇਆ ਔਰ ਉਸ ਸਮੇਂ ਦੀ ਮਿਸਾਲੀ ਸਰਕਾਰ ਦੀ ਕਾਰਗੁਜ਼ਾਰੀ ਨੂੰ ਲੋਕ ਸ਼ਾਨਦਾਰ ਤਰੀਕੇ ਨਾਲ ਯਾਦ ਕਰਦੇ ਹਨ । 1986 ਵਿੱਚ ਉਨ੍ਹਾਂ ਨੇ ਕੇਰਲਾ ਦੇ ਮੁੱਖ ਮੰਤਰੀ ਬਣ ਕੇ ਦੁਬਾਰਾ ਲੋਕਾਂ ਦੀ ਸੇਵਾ ਕੀਤੀ ਔਰ ਉਨ੍ਹਾਂ ਦੀ ਰਹਿਨੁਮਾਈ ਥੱਲੇ ਜੋ ਜ਼ਮੀਨੀ ਸੁਧਾਰ ਕੀਤੇ ਗਏ, ਉਹ ਬਹੁਤ ਸਾਰੀਆਂ ਸਟੇਟਾਂ ਵਾਸਤੇ ਰਾਹ ਦਿਖਾਊ ਬਣੇ । ਇਸ ਤਰ੍ਹਾਂ ਇੱਕ ਮਹਾਨ ਸ਼ਖਸੀਅਤ ਸਾਡੇ ਵਿਚੋਂ ਚਲੀ ਗਈ ਹੈ । ਉਨ੍ਹਾਂ ਦੇ ਚਲੇ ਜਾਣ ਤੋਂ ਬਾਅਦ ਜੋ ਆਨਰ ਦਿੱਤਾ ਗਿਆ, ਉਹ ਵੀ ਕੋਈ ਘੱਟ ਨਹੀਂ । ਸਾਰੀਆਂ ਪਾਰਟੀਆਂ ਦੇ ਲੋਕ ਪਾਰਟੀਬਾਜ਼ੀ ਤੋਂ ਉਪਰ ਉਠ ਕੇ ਉਨ੍ਹਾਂ ਦੀਆਂ ਆਖਰੀ ਰਸਮਾਂ ਵਿੱਚ ਸ਼ਾਮਲ ਹੋਏ । ਭਾਰਤ ਦੇ ਗ੍ਰਹਿ ਮੰਤਰੀ ਸ਼੍ਰੀ ਅਡਵਾਨੀ ਜੀ ਵੀ ਆਖਰੀ ਰਸਮਾਂ ਵਿੱਚ ਸ਼ਾਮਲ ਹੋਏ । ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਬਹੁਤ ਪਾਰਟੀਆਂ ਸਾਥੀ ਤਾਂ ਆਪਣੀ ਰਾਜਨੀਤੀ ਵਿੱਚ ਰਹਿੰਦਿਆਂ ਹੋਇਆਂ ਵੀ ਬਹੁਤ

ਸਾਰੇ ਮਹਾਨ ਕੰਮ ਕਰ ਜਾਂਦੀਆਂ ਹਨ ਜਿਸ ਕਾਰਨ ਸਮੁੱਚੇ ਦੇਸ਼ ਦੀਆਂ ਪਾਰਟੀਆਂ ਉਨ੍ਹਾਂ ਦਾ ਸਤਿਕਾਰ ਕਰਦੀਆਂ ਹਨ । ਇਸ ਤਰ੍ਹਾਂ ਦੀ ਸ਼ਖਸੀਅਤ ਕਾਮਰੇਡ ਨੰਬੂਦਰੀਪਾਦ ਜੀ ਵੀ ਸੀ ਜਿਨ੍ਹਾਂ ਦੇ ਚਲੇ ਜਾਣ ਨਾਲ ਦੇਸ਼ ਦੀ ਖੱਬੀ ਲਹਿਰ—ਕਮਿਊਨਿਸਟ ਲਹਿਰ ਨੂੰ ਘਾਟਾ ਪਿਆ ਹੈ ਔਰ ਦੇਸ਼ ਦੇ ਜਮਹੂਰੀਅਤ ਅੰਦੋਲਨ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ । ਇਸ ਲਈ ਜਿਥੇ ਮੈਂ ਆਪਣੇ ਗਰੁੱਪ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ, ਉਥੇ ਉਨ੍ਹਾਂ ਦੀ ਯਾਦ ਵਿੱਚ ਸਿਰ ਵੀ ਝੁਕਾਉਂਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਜੰਗ ਸਿੰਘ, ਸੁਤੰਤਰਤਾ ਸੰਗਰਾਮੀ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਿੱਚ ਯੋਗਦਾਨ ਪਾਇਆ ਹੈ ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇੱਥੇ ਲਿਸਟ ਵਿੱਚ ਡਾਕਟਰ ਵੋਹਰਾ ਜੀ ਦਾ ਜ਼ਿਕਰ ਕੀਤਾ ਗਿਆ ਹੈ । ਉਨ੍ਹਾਂ ਦੀਆਂ ਮਾਨਵੀ ਸੇਵਾਵਾਂ ਕਾਰਨ ਪੰਜਾਬ ਅਤੇ ਉੱਤਰੀ ਭਾਰਤ ਦੇ ਲੋਕ ਉਨ੍ਹਾਂ ਨੂੰ ਯਾਦ ਰੱਖਣਗੇ ਔਰ ਖਾਸ ਕਰਕੇ ਅੰਗਹੀਣਾਂ ਵਾਸਤੇ ਉਨ੍ਹਾਂ ਨੇ ਕਾਫੀ ਸੇਵਾ ਕੀਤੀ । ਨਕਲੀ ਅੰਗ ਲਗਾਉਣ ਦੀ ਉਨ੍ਹਾਂ ਕੋਲ ਜੋ ਕਲਾ ਸੀ, ਉਹ ਵੀ ਇੱਕ ਮਿਸਾਲ ਸੀ । ਇਸ ਤਰ੍ਹਾਂ ਉਨ੍ਹਾਂ ਨੇ ਨਿਰ ਸੁਆਰਥ ਸੇਵਾ ਆਪਣੇ ਸਮੇਂ ਵਿੱਚ ਕੀਤੀ ਔਰ ਉਨ੍ਹਾਂ ਦੀਆਂ ਸੇਵਾਵਾਂ ਕਾਰਨ ਉਨ੍ਹਾਂ ਨੂੰ ਰਾਸ਼ਟਰਪਤੀ ਜੀ ਵੱਲੋਂ ਸਨਮਾਨਜਨਕ 'ਪਦਮ ਸ੍ਰੀ' ਪ੍ਰਾਪਤ ਹੋਇਆ । ਇਸ ਤਰ੍ਹਾਂ ਇੱਕ ਉੱਘੀ ਸ਼ਖਸੀਅਤ ਦਾ ਸਾਡੇ ਕੋਲੋਂ ਵਿਛੜਨਾ ਪੰਜਾਬ ਲਈ ਕਾਫੀ ਦੁੱਖ ਦੀ ਗੱਲ ਹੈ ਔਰ ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਾਡੇ ਗੁਆਂਢੀ ਰਾਜ ਹਰਿਆਣਾ ਦੇ ਪਵਿੱਤਰ ਸਦਨ ਦੇ ਮਾਨਯੋਗ ਸਾਬਕਾ ਸਪੀਕਰ ਸ੍ਰੀ ਈਸ਼ਵਰ ਸਿੰਘ ਸਾਡੇ ਕੋਲੋਂ ਪਿਛਲੇ ਸਮੇਂ ਵਿੱਚ ਵਿਛੜ ਗਏ ਹਨ ਔਰ ਉਨ੍ਹਾਂ ਦੇ ਚਲੇ ਜਾਣ ਨਾਲ ਹਰਿਆਣੇ ਦੇ ਲੋਕਾਂ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਬਤੌਰ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਉਨ੍ਹਾਂ ਦਾ ਅਸੈਂਬਲੀ ਵਿੱਚ ਬਹੁਤ ਵੱਡਾ ਯੋਗਦਾਨ ਸੀ । ਇਸ ਤਰ੍ਹਾਂ ਦੀ ਪਾਰਲੀਮਾਨੈਂਟੇਰੀਅਨ ਸ਼ਖਸੀਅਤ ਦਾ ਵਿਛੜਨਾ ਜਿਥੇ ਹਰਿਆਣੇ ਦੇ ਲੋਕਾਂ ਲਈ ਦੁਖਦਾਈ ਹੈ, ਉਥੇ ਸਾਡੇ ਸਾਰਿਆਂ ਵਾਸਤੇ ਵੀ ਬੜੇ ਡੂੰਘੇ ਦੁੱਖ ਦੀ ਗੱਲ ਹੈ । ਮੈਂ ਉਨ੍ਹਾਂ ਦੇ ਪਰਿਵਾਰ ਨਾਲ ਆਪਣੇ ਡੂੰਘੇ ਦਿਲੋਂ ਹਮਦਰਦੀ ਪ੍ਰਗਟ ਕਰਦਾ ਹਾਂ ਅਤੇ ਉਨ੍ਹਾਂ ਦੀ ਯਾਦ ਵਿੱਚ ਆਪਣਾ ਸਿਰ ਝੁਕਾਉਂਦਾ ਹਾਂ ।

ਸਾਡੇ ਕਾਇਮ ਮੁਕਾਮ ਮੁੱਖ ਮੰਤਰੀ ਜੀ ਨੇ ਦੁਖਦਾਈ ਮੌਤਾਂ ਦਾ ਜ਼ਿਕਰ ਕੀਤਾ ਸੀ । ਸਾਡੀਆਂ ਦੋ ਸਟੇਟਾਂ ਬੰਗਾਲ ਅਤੇ ਉੜੀਸਾ ਵਿੱਚ ਦੁਖਦਾਈ ਹਾਦਸੇ ਵਾਪਰੇ ਹਨ । ਉਥੇ ਸਮੁੰਦਰੀ ਤੂਫਾਨ ਆਇਆ ਔਰ ਉਸ ਨਾਲ ਬਹੁਤ ਸਾਰੀਆਂ ਕੀਮਤੀ ਮਨੁੱਖੀ ਜਾਨਾਂ ਦਾ ਨੁਕਸਾਨ ਹੋਇਆ ਔਰ ਨਾਲ ਹੀ ਉਨ੍ਹਾਂ ਲੋਕਾਂ ਦਾ ਬੜਾ ਭਾਰੀ ਨੁਕਸਾਨ ਹੋਇਆ ਹੈ । ਸੋ, ਆਪਣੇ ਵੱਲੋਂ ਉਨ੍ਹਾਂ ਨੇ ਜੋ ਭਾਵਨਾਵਾਂ ਪ੍ਰਗਟ ਕੀਤੀਆਂ ਹਨ, ਉਨ੍ਹਾਂ ਦੇ ਨਾਲ ਮੈਂ ਆਪਣੀਆਂ ਭਾਵਨਾਵਾਂ ਵੀ ਪ੍ਰਗਟ ਕਰਦਾ ਹਾਂ । ਜੋ ਇਸ ਸਮੁੰਦਰੀ ਤੂਫਾਨ ਵਿੱਚ ਕੀਮਤੀ ਮਨੁੱਖੀ ਜਾਨਾਂ ਗਈਆਂ ਹਨ, ਉਨ੍ਹਾਂ ਦੇ ਬਾਰੇ ਡੂੰਘੀ ਦਿਲੀ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਹਮਦਰਦੀ ਪ੍ਰਗਟ ਕਰਦਾ ਹਾਂ ਅੌਰ ਉਨ੍ਹਾਂ ਦੀ ਯਾਦ ਵਿਚ ਆਪਣਾ ਸਿਰ ਝੁਕਾਉਂਦਾ ਹਾਂ ਅਤੇ ਆਪਣਾ ਸਥਾਨ ਲੈਂਦਾ ਹਾਂ । ਧੰਨਵਾਦ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਤਿਕਾਰਯੋਗ ਸਪੀਕਰ ਸਾਹਿਬ, ਇਸ ਸੈਸ਼ਨ ਦੇ ਸ਼ੁਰੂ ਹੋਣ ਤੱਕ ਅਤੇ ਪਿਛਲੇ ਸੈਸ਼ਨ ਦੇ ਖਤਮ ਹੋਣ ਤੋਂ ਬਾਅਦ ਜਿੰਨੀਆਂ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਕੋਲੋਂ ਚਲੀਆਂ ਗਈਆਂ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਸਾਰਾ ਸਦਨ ਜੁੜਿਆ ਹੈ । ਸਭ ਤੋਂ ਪਹਿਲਾਂ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਜੋ ਦੋ ਵਾਰ ਹਿੰਦੁਸਤਾਨ ਦੇ ਕੇਅਰ ਟੇਕਰ ਪ੍ਰਾਈਮ ਮਨਿਸਟਰ ਰਹੇ, ਉਹ ਸਾਡੇ ਕੋਲੋਂ ਚਲੇ ਗਏ ਹਨ । ਉਹ ਬੜੇ ਤਕੜੇ ਫਰੀਡਮ ਫਾਈਟਰ ਵੀ ਰਹੇ । ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਿੱਚ ਬੜਾ ਵੱਡਾ ਹਿੱਸਾ ਪਾਇਆ ਅੌਰ ਆਪਣੇ ਕਾਰਜਕਾਲ ਦੌਰਾਨ ਉਹ ਜਿੰਨੀਆਂ ਵੀ ਉਚੀਆਂ ਪਦਵੀਆਂ ਤੇ ਰਹੇ, ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਪੰਜਾਬ ਲਈ ਕੁਝ ਕਰ ਸਕਣ । ਉਨ੍ਹਾਂ ਦੇ ਚਲੇ ਜਾਣ ਨਾਲ ਸਾਰੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਰਦਾਰ ਹਰਚੰਦ ਸਿੰਘ ਜੋ ਇਸ ਸਦਨ ਦੇ ਮੈਂਬਰ ਰਹੇ, ਇਥੇ ਮਨਿਸਟਰ ਵੀ ਰਹੇ ਅੌਰ ਲੋਕ ਸਭਾ ਵਿੱਚ ਵੀ ਉਨ੍ਹਾਂ ਨੇ ਪੰਜਾਬ ਨੂੰ ਰਿਪ੍ਰੈਜ਼ੇਂਟ ਕੀਤਾ, ਪਛੜੇ ਵਰਗ ਨੂੰ ਸਹੂਲਤਾਂ ਦੇਣ ਲਈ ਉਨ੍ਹਾਂ ਨੇ ਬਹੁਤ ਕੁਝ ਕੀਤਾ । ਜਿਥੇ ਵੀ ਉਨ੍ਹਾਂ ਨੂੰ ਪਤਾ ਲਗਦਾ ਸੀ ਕਿ ਦਲਿਤਾਂ ਨਾਲ ਧੱਕਾ ਹੁੰਦਾ ਹੈ, ਉਹ ਉਥੇ ਜਾ ਕੇ ਉਨ੍ਹਾਂ ਨੂੰ ਇਨਸਾਫ਼ ਦਿਵਾਉਣ ਦਾ ਪੂਰਾ ਯਤਨ ਕਰਦੇ ਸਨ । ਉਨ੍ਹਾਂ ਦਾ ਸਾਡੇ ਵਿਚੋਂ ਚਲੇ ਜਾਣਾ ਬੜੇ ਦੁੱਖ ਦੀ ਗੱਲ ਹੈ । ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ।

ਸਰਦਾਰ ਅਰਜਨ ਸਿੰਘ ਜੋਸ਼, ਜੋ ਸਾਡੇ ਇਸ ਸਦਨ ਦੇ ਮੈਂਬਰ ਸਨ, ਸਾਡੇ ਵਿੱਚੋਂ ਉਨ੍ਹਾਂ ਦਾ ਚਲੇ ਜਾਣਾ ਬੜੇ ਦੁੱਖ ਦੀ ਗੱਲ ਹੈ । ਉਨ੍ਹਾਂ ਦਾ ਆਪਣੇ ਇਲਾਕੇ ਪ੍ਰਤੀ ਬੜਾ ਪਿਆਰ ਸੀ । ਜਦੋਂ ਵੀ ਮੌਕਾ ਮਿਲਦਾ, ਉਨ੍ਹਾਂ ਦੀ ਇਹੀ ਕੋਸ਼ਿਸ਼ ਰਹਿੰਦੀ ਸੀ ਕਿ ਵੱਧ ਤੋਂ ਵੱਧ ਸਰਕਾਰ ਦਾ ਧਿਆਨ ਆਪਣੇ ਹਲਕੇ ਵੱਲ ਦਿਵਾਉਣ । ਉਨ੍ਹਾਂ ਦਾ ਚਲੇ ਜਾਣਾ ਬੜੇ ਵੱਡੇ ਦੁੱਖ ਦੀ ਗੱਲ ਹੈ । ਮੈਂ ਆਪਣੇ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ।

ਜਗਦੀਸ਼ ਕੌਰ ਕੰਵਰਾਨੀ ਜੋ ਪੈਪਸੂ ਵੇਲੇ ਮੇਰੇ ਫਾਦਰ ਸਾਹਿਬ ਨਾਲ ਐਮ.ਐਲ.ਏ. ਸਨ, ਨੇ ਆਪਣੇ ਉਚ ਘਰਾਣੇ ਦੀ ਪਰਵਾਹ ਨਾ ਕਰਦਿਆਂ ਲੋਕਾਂ ਵਿੱਚ ਵਿਚਰਣ ਕੀਤਾ । ਆਪਣੇ ਸਮੇਂ ਵਿਚ ਉਨ੍ਹਾਂ ਨੇ ਜੋ ਕੁਝ ਲੋਕਾਂ ਲਈ ਕੀਤਾ, ਉਸ ਲਈ ਉਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ । ਉਨ੍ਹਾਂ ਦਾ ਚਲੇ ਜਾਣਾ ਸਾਡੇ ਲਈ ਬੜਾ ਦੁਖਦਾਈ ਹੈ । ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸ਼੍ਰੀ ਈ ਐਮ.ਐਸ. ਨੰਬੂਦਰੀਪਾਦ ਕੇਰਲਾ ਦੇ ਮੁੱਖ ਮੰਤਰੀ ਰਹੇ, ਜਿਨ੍ਹਾਂ ਨੇ ਆਪਣੀ ਸਟੇਟ ਨੂੰ ਚਾਨਣ ਮੁਨਾਰੇ ਵਾਂਗ ਅੱਗੇ ਲਿਆਂਦਾ । ਉਨ੍ਹਾਂ ਨੇ ਕੇਰਲਾ ਦੇ ਲੋਕਾਂ ਲਈ ਅਤੇ

ਦੱਬੇ ਕੁਚਲੇ ਲੋਕਾਂ ਲਈ ਬਹੁਤ ਕੁਝ ਕੀਤਾ । ਉਹ ਜਿੰਨਾਂ ਸਮਾਂ ਵੀ ਸਿਆਸਤ ਵਿੱਚ ਰਹੇ, ਆਪਣਾ ਕੀਮਤੀ ਸਮਾਂ ਕੱਢ ਕੇ ਸਮਾਜ ਦੀ ਸੇਵਾ ਕਰਦੇ ਰਹੇ। ਉਨ੍ਹਾਂ ਦੇ ਚਲੇ ਜਾਣ ਤੇ ਸਾਨੂੰ ਬਹੁਤ ਅਫ਼ਸੋਸ ਹੈ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਸ ਮਹਾਨ ਨੇਤਾ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸ੍ਰੀ ਈਸ਼ਵਰ ਸਿੰਘ, ਜੋ ਹਰਿਆਣਾ ਵਿਧਾਨ ਸਭਾ ਦੇ ਫਾਰਮਰ ਸਪੀਕਰ ਰਹੇ, ਉਨ੍ਹਾਂ ਦਾ ਚਲੇ ਜਾਣਾ ਬੜਾ ਦੁੱਖਦਾਈ ਹੈ । ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸ੍ਰੀ ਜੰਗ ਸਿੰਘ ਜੋ ਫ਼ਰੀਡਮ ਫਾਈਟਰ ਸਨ ਅਤੇ ਆਈ. ਐਨ. ਏ. ਵਿੱਚ ਵੀ ਰਹੇ, ਨੇ ਦੇਸ਼ ਦੀ ਆਜ਼ਾਦੀ ਵਿੱਚ ਵੱਧ ਤੋਂ ਵੱਧ ਯੋਗਦਾਨ ਪਾਇਆ । ਉਨ੍ਹਾਂ ਨੇ ਨੌਜਵਾਨਾਂ ਨੂੰ ਪਰੇਰ ਕੇ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਆਪਣੀ ਪੂਰੀ ਵਾਹ ਲਾਈ । ਉਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਦੁੱਖ ਦਾ ਇਜ਼ਹਾਰ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਡਾਕਟਰ ਡੀ. ਐਸ. ਵੋਹਰਾ, ਫਾਊਂਡਰ, ਨਵੇਦਕ ਪ੍ਰਾਸਥੈਟਿਕ ਸੈਂਟਰ ਜੋ ਕਿ ਚੰਡੀਗੜ੍ਹ ਦੇ ਪਾਸ ਹੀ ਹੈ, ਨੇ ਆਪਣਾ ਪ੍ਰਾਸਥੇਟਿਕ ਸੈਂਟਰ ਖੋਲ੍ਹ ਕੇ ਜਿਨ੍ਹਾਂ ਲੋਕਾਂ ਦੇ ਅੰਗ ਕੱਟੇ ਜਾਂਦੇ ਸਨ, ਉਨ੍ਹਾਂ ਦੇ ਆਰਟੀਫਿਸ਼ਲ ਅੰਗ ਲਗਾ ਕੇ ਲੋਕਾਂ ਦੀ ਬਹੁਤ ਵੱਡੀ ਸਹਾਇਤਾ ਕੀਤੀ ਅਤੇ ਬਹੁਤ ਨਾਮਣਾ ਖੱਟਿਆ । ਉਹ ਲੋਕਾਂ ਦੇ ਨਕਲੀ ਅੰਗ ਲਾ ਕੇ ਉਨ੍ਹਾਂ ਦੀ ਮੱਦਦ ਕਰਦੇ ਰਹੇ ਹਨ ਤੇ ਅਜਿਹਾ ਕਰਦਿਆਂ ਉਨ੍ਹਾਂ ਨੇ ਬਹੁਤ ਨਾਮ ਖੱਟਿਆ ਹੈ । ਉਨ੍ਹਾਂ ਦੇ ਚਲੇ ਜਾਣ ਤੇ ਸਾਨੂੰ ਬੜਾ ਦੁੱਖ ਹੈ ਜੋ ਕਿ ਨਾ ਪੂਰਾ ਹੋਣ ਵਾਲਾ ਘਾਟਾ ਹੈ । ਉਨ੍ਹਾਂ ਨੂੰ ਮੈਂ ਆਪਣੇ ਵਲੋਂ ਅਤੇ ਆਪਣੀ ਸਮੁੱਚੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਦੀਵਾਨ ਕੇ. ਐਸ. ਪੁਰੀ, ਜੋ ਕਿ ਪਟਿਆਲਾ ਦੇ ਰਹਿਣ ਵਾਲੇ ਸਨ ਔਰ ਉਹ ਡਾਕੂਮੈਂਟੇਸ਼ਨ ਦੇ ਬਹੁਤ ਵੱਡੇ ਐਕਸਪਰਟ ਸਨ ਉਨ੍ਹਾਂ ਦਾ ਚਲਿਆ ਜਾਣਾ ਬਹੁਤ ਘਾਟੇ ਵਾਲੀ ਗੱਲ ਹੈ । ਉਨ੍ਹਾਂ ਨੂੰ ਮੈਂ ਜ਼ਾਤੀ ਤੌਰ ਤੇ ਵੀ ਜਾਣਦਾ ਸੀ । ਉਨ੍ਹਾਂ ਨੇ ਇਸ ਖੇਤਰ ਦੇ ਵਿੱਚ ਆਪਣਾ ਪੂਰਾ ਨਾਪਣਾ ਖੱਟਿਆ ਹੈ । ਉਨ੍ਹਾਂ ਦਾ ਅਜਿਹੇ ਵਕਤ ਚਲੇ ਜਾਣਾ ਬਹੁਤ ਹੀ ਦੁੱਖਦਾਈ ਹੈ । ਉਨ੍ਹਾਂ ਨੂੰ ਮੈਂ ਪੂਰੇ ਹਾਊਸ ਵਲੋਂ, ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਦੁੱਖ ਦਾ ਇਜ਼ਹਾਰ ਕਰਦਾ ਹਾਂ । ਇੰਨਾਂ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ।

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ)** : ਸਪੀਕਰ ਸਾਹਿਬ, ਅੱਜ ਬਹੁਤ ਹੀ ਦੁੱਖਦਾਈ ਘਟਨਾਵਾਂ ਬਾਰੇ ਅਸੀਂ ਵਿਚਾਰ ਕਰ ਰਹੇ ਹਾਂ ਅਤੇ ਸਾਰੇ ਹੀ ਸੱਜਣਾਂ ਨੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ ।

'ਸੱਜਣ ਮੈਂਡੇ ਰੰਗੁਲੇ ਜਾਇ ਸੁਤੇ ਜੀਰਾਣੁ ॥'

'ਸਭਨਾ ਸਹੁਰੇ ਵੰਞਣਾ ਸਭ ਮੁਕਲਾਵਣਹਾਰ ॥'

'ਕਿਸ ਨਾਲ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥'

[ਖੇਤੀਬਾੜੀ ਮੰਤਰੀ]

ਸਪੀਕਰ ਸਾਹਿਬ, ਸ੍ਰੀ ਗੁਲਜ਼ਾਰੀ ਲਾਲ ਨੰਦਾ ਜੀ ਨੇ ਦੇਸ਼ ਦੀ ਬਹੁਤ ਹੀ ਮਹਾਨ ਸੇਵਾ ਕੀਤੀ ਹੈ ਅਤੇ ਉਹ ਬਹੁਤ ਹੀ ਦ੍ਰਿੜ ਇਰਾਦੇ ਵਾਲੇ ਇਨਸਾਨ ਬਹੁਤ ਦੂਰਦਰਸ਼ੀ ਤੇ ਬਹੁਤ ਹੀ ਦੇਸ਼ ਸੇਵਕ ਸਨ । ਜਿਹੜੇ ਇਸ ਸੰਸਾਰ ਨੂੰ ਛੱਡ ਕੇ ਚਲੇ ਜਾਂਦੇ ਹਨ, ਉਥੋਂ ਗਿਆ ਕੋਈ ਮੁੜ ਕੇ ਨਹੀਂ ਆਉਂਦਾ । ਜਿਹੜੇ ਇਨਸਾਨ ਇਸ ਸੰਸਾਰ ਨੂੰ ਛੱਡ ਕੇ ਚਲੇ ਜਾਂਦੇ ਹਨ ਉਨ੍ਹਾਂ ਦੀਆਂ ਯਾਦਾਂ ਹਮੇਸ਼ਾਂ ਕਾਇਮ ਰਹਿੰਦੀਆਂ ਹਨ ਚਾਹੇ ਉਹ ਠੀਕ ਹੋਣ ਜਾਂ ਫਿਰ ਗਲਤ ਹੋਣ ਜਿਵੇਂ ਵਾਰਸਸ਼ਾਹ ਕਹਿੰਦਾ ਹੈ, "ਉਹ ਜਗਿ ਤੇ ਸਦਾ ਜਿਊਂਦੇ, ਜਿਨ੍ਹਾਂ ਕੀਤੀਆਂ ਨੇਕ ਕਮਾਈਆਂ ।" ਜਿਨ੍ਹਾਂ ਨੇ ਚੰਗਾ ਕੰਮ ਕੀਤਾ ਹੈ, ਉਨ੍ਹਾਂ ਸਾਰਿਆਂ ਨੂੰ ਚੰਗੇ ਸ਼ਬਦਾਂ ਦੇ ਨਾਲ ਯਾਦ ਕੀਤਾ ਜਾਂਦਾ ਹੈ ਅਤੇ ਜਿਨ੍ਹਾਂ ਇਨਸਾਨਾਂ ਨੇ ਮਾੜੇ ਕੰਮ ਕੀਤੇ ਹੁੰਦੇ ਹਨ ਉਨ੍ਹਾਂ ਨੂੰ ਉਸੇ ਤਰ੍ਹਾਂ ਦੇ ਸ਼ਬਦਾਂ ਨਾਲ ਯਾਦ ਕੀਤਾ ਜਾਂਦਾ ਹੈ । ਮੈਂ ਸ੍ਰੀ ਗੁਲਜ਼ਾਰੀ ਲਾਲ ਜੀ ਨੰਦਾ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਸ੍ਰੋਮਣੀ ਅਕਾਲੀ ਦਲ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਹੀ ਸਰਦਾਰ ਹਰਚੰਦ ਸਿੰਘ ਨੇ ਬਹੁਤ ਹੀ ਗਰੀਬ ਘਰਾਣੇ ਦੇ ਵਿੱਚ ਦਲਿਤ ਵਰਗਾਂ ਨਾਲ ਸਬੰਧਤ ਘਰ ਵਿਚ ਜਨਮ ਲਿਆ । ਉਨ੍ਹਾਂ ਇਸ ਸਦਨ ਦੇ ਵਿੱਚ ਬਹੁਤ ਹੀ ਸਤਿਕਾਰਯੋਗ ਮੈਂਬਰ ਦੇ ਵਜੋਂ ਕੰਮ ਕੀਤੇ ਅਤੇ ਉਹ ਮਨਿਸਟਰ ਵੀ ਬਣੇ । ਉਹ ਵਿਧਾਨ ਸਭਾ ਵਿਚ ਐਸਟੀਮੇਟ ਕਮੇਟੀ ਦੇ ਮੈਂਬਰ ਵੀ ਰਹੇ ਤੇ ਮੈਂ ਵੀ ਉਨ੍ਹਾਂ ਦੇ ਨਾਲ ਮੈਂਬਰ ਸੀ ਅਤੇ ਚੋਧਰੀ ਜਗਜੀਤ ਸਿੰਘ ਵੀ ਮੈਂਬਰ ਸੀ । ਜਿੰਨਾਂ ਇਸ ਮਨੁੱਖ ਨੇ ਮਿਹਨਤ, ਉੱਦਮ, ਉਪਰਾਲਾ ਕਰਕੇ ਐਸਟੀਮੇਟ ਕਮੇਟੀ ਦੇ ਵਿੱਚ ਕੰਮ ਕੀਤਾ ਹੈ ਮੇਰਾ ਖਿਆਲ ਹੈ ਕਿ ਇਸ ਤੋਂ ਪਹਿਲਾਂ ਕਿਸੇ ਐਸਟੀਮੇਟ ਕਮੇਟੀ ਨੇ ਨਹੀਂ ਕੀਤਾ ਹੋਵੇਗਾ । ਇਸ ਸ਼ਖਸੀਅਤ ਨੇ ਇੰਨਾਂ ਕੰਮ ਕੀਤਾ ਕਿ ਪੰਜਾਬ ਦਾ ਪੱਤਾ ਪੱਤਾ ਗਾਹ ਕੇ, ਬਹੁਤ ਵੱਡੀਆਂ ਵੱਡੀਆਂ ਸ਼ਖਸੀਅਤਾਂ ਤੇ ਬਹੁਤ ਵੱਡੀਆਂ ਵੱਡੀਆਂ ਹਸਤੀਆਂ ਨਾਲ ਮਿਲ ਕੇ ਇਕ ਬਹੁਤ ਵੱਡੀ ਕਿਤਾਬ ਹਰਚੰਦ ਸਿੰਘ ਕਮੇਟੀ ਦੀ ਬਣਾਈ ਅਤੇ ਸ਼ਾਇਦ ਇਹ ਵਾਰਸ ਸ਼ਾਹ ਦੀ ਲਿਖੀ ਕਿਤਾਬ ਤੋਂ ਵੀ ਵੱਡੀ ਸੀ । ਇਸ ਤਰ੍ਹਾਂ ਉਨ੍ਹਾਂ ਬਹੁਤ ਨਾਮਣਾ ਖੱਟਿਆ । ਇਸ ਕਿਤਾਬ ਨੂੰ ਜੇਕਰ ਪੜ੍ਹ ਕੇ ਦੇਖੀਏ ਤਾਂ ਬਹੁਤ ਕੁਝ ਇਸ ਦੇ ਵਿਚੋਂ ਨਿਕਲਦਾ ਹੈ । ਇਸ ਮਨੁੱਖ ਨੇ ਦਲਿਤ ਵਰਗਾਂ ਦੇ ਲਈ ਬਹੁਤ ਸੇਵਾ ਕੀਤੀ ਹੈ । ਮੇਰਾ ਖਿਆਲ ਹੈ ਕਿ ਸਾਡੇ ਵਿਚੋਂ ਕੋਈ ਬੰਦਾ ਨਾ ਹੀ ਇੰਨੀਂ ਸੇਵਾ ਕਰ ਸਕਦਾ ਹੈ ਅਤੇ ਨਾ ਹੀ ਕਿਸੇ ਨੇ ਇੰਨੀ ਸੇਵਾ ਕੀਤੀ ਹੋਵੇਗੀ । ਉਨ੍ਹਾਂ ਦੇ ਵਿੱਚ ਬਹੁਤ ਹਿੰਮਤ ਅਤੇ ਜ਼ੁਰਅਤ ਸੀ । ਸਰਦਾਰ ਹਰਚੰਦ ਸਿੰਘ ਜੀ ਸਾਨੂੰ ਛੱਡ ਕੇ ਇਸ ਦੁਨੀਆਂ ਤੋਂ ਚਲੇ ਗਏ ਹਨ । ਉਨ੍ਹਾਂ ਨੂੰ ਸਿਰ ਝੁਕਾ ਕੇ ਅਦਬ ਨਾਲ, ਸਤਿਕਾਰ ਨਾਲ, ਮਾਣ ਨਾਲ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਅਰਜਨ ਸਿੰਘ ਜੋਸ਼ ਜੀ ਦਾ ਨਾਮ ਹੀ ਦੱਸਦਾ ਹੈ ਕਿ ਉਹ ਬੜੇ ਜੋਸ਼ੀਲੇ ਸਨ । ਉਹ ਬਹੁਤ ਹੀ ਨੇਕ ਮਨੁੱਖ ਸਨ । ਉਹ ਇਸ ਸਦਨ ਦੇ ਮੈਂਬਰ ਵੀ ਰਹੇ । ਜੋ ਉਨ੍ਹਾਂ ਦਾ ਗਰੀਬ ਲੋਕਾਂ ਵਾਸਤੇ ਕੰਮ ਕਰਾਉਣ ਦਾ ਤਰੀਕਾ ਸੀ, ਜੋ ਇਸ਼ਕ ਸੀ, ਜੋ ਸ਼ੌਕ ਸੀ ਕਿ ਮੈਂ ਗਰੀਬ ਲੋਕਾਂ ਦਾ ਕੰਮ ਜ਼ਰੂਰ ਕਰਾਉਣਾ ਹੈ । ਇਸ ਵਾਸਤੇ ਗਰੀਬ ਲੋਕਾਂ ਲਈ ਉਨ੍ਹਾਂ ਦੀ ਬੜੀ ਕਰੜੀ ਘਾਲਣਾ ਸੀ । ਉਨ੍ਹਾਂ ਨੇ ਗਰੀਬ ਲੋਕਾਂ ਦੀ ਬਹੁਤ ਸੇਵਾ ਕੀਤੀ । ਉਹ 28 ਸਾਲ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਰਹੇ ।

ਉਹ ਧਾਰਮਿਕ ਖਿਆਲਾਂ ਦੇ ਧਾਰਣੀ ਸਨ । ਇਸੇ ਕਰਕੇ ਉਨ੍ਹਾਂ ਨੂੰ ਜੋਸ਼ ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ । ਮੇਰਾ ਉਨ੍ਹਾਂ ਨਾਲ ਬਹੁਤ ਹੀ ਪਿਆਰ ਸੀ ਕਿਉਂਕਿ ਮੈਂ ਵੀ ਸ਼੍ਰੋਮਣੀ ਪ੍ਰਬੰਧਕ ਕਮੇਟੀ ਵਿਚ ਮੈਂਬਰ ਰਿਹਾ ਹਾਂ । ਅਸੀਂ ਇਕੱਠੇ ਕੰਮ ਕੀਤਾ । ਸਰਦਾਰ ਅਰਜਨ **ਸਿੰਘ ਜੋਸ਼** ਬਹੁਤ ਅੱਛੇ ਅਤੇ ਸਿਆਣੇ ਮਨੁੱਖ ਸਨ । ਉਨ੍ਹਾਂ ਦੀ ਹਾਰਟ ਅਟੈਕ ਦੇ ਨਾਲ ਮੌਤ ਹੋ ਗਈ । ਮੈਂ ਉਨ੍ਹਾਂ ਦੇ ਸੰਸਕਾਰ ਤੇ ਵੀ ਗਿਆ ਸੀ । ਇੰਨਾਂ ਵੱਡਾ ਇਕੱਠ ਮੈਂ ਪਹਿਲੀ ਵਾਰ ਦੇਖਿਆ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਕੰਵਰਾਨੀ ਜਗਦੀਸ਼ ਕੌਰ ਜੋ ਕਿ ਫਰੀਦਕੋਟ ਦੇ ਸਨ, ਉਥੋਂ ਚੋਣ ਜਿੱਤ ਕੇ ਆਏ ਸਨ ਤੇ ਆਪਣੇ ਜੇਠ ਮਹਾਰਾਜਾ ਨੂੰ ਹਰਾ ਕੇ ਇਸ ਸਦਨ ਦੇ ਮੈਂਬਰ ਬਣੇ ਸਨ । ਉਨ੍ਹਾਂ ਵਿੱਚ ਜੋ ਦ੍ਰਿੜਤਾ, ਜੋ ਦਲੇਰੀ, ਜੋ ਹਿੰਮਤ ਸੀ ਮੈਂ ਕਹਿੰਦਾ ਹਾਂ ਕਿ ਔਰਤਾਂ ਨੂੰ ਤਾਂ ਉਸ ਦੀ ਪੂਜਾ ਕਰਨੀ ਚਾਹੀਦੀ ਹੈ ! ਇੱਕ ਰਾਜ ਘਰਾਣੇ ਵਿੱਚ ਉਸ ਦੀ ਸ਼ਾਦੀ ਹੋਈ ਸੀ । ਪਰ ਕੁਦਰਤ ਦਾ ਭਾਣਾ ਜਿਵੇਂ ਗੁਰੂ ਮਹਾਰਾਜ ਫੁਰਮਾਉਂਦੇ ਹਨ :

"ਭੇਖਾਰੀ ਤੇ ਰਾਜ ਕਰਾਵੈ, ਰਾਜਾ ਤੇ ਭੇਖਾਰੀ"

ਉਹ ਰਾਣੀ ਹੁੰਦਿਆਂ ਹੋਇਆਂ ਵੀ ਜੀਵਨ ਵਿੱਚ ਦੁਖੀ ਹੋਏ । ਵਾਹਿਗੁਰੂ ਜਾਣਦਾ ਹੈ ਕਿ ਉਨ੍ਹਾਂ ਨੇ ਔਰਤ ਜਾਮੇ ਨੂੰ ਦਾਗ ਨਹੀਂ ਲੱਗਣ ਦਿੱਤਾ । ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਸੀ ਕਿ ਉਨ੍ਹਾਂ ਦੇ ਮਾੜੇ ਦਿਨ ਵੀ ਰਹੇ ਪਰ ਉਸ ਔਰਤ ਨੇ ਔਰਤ ਦੇ ਨਾਮ ਨੂੰ ਉੱਚਾ ਕੀਤਾ । ਮੈਂ ਉਨ੍ਹਾਂ ਨੂੰ ਆਪਣੀ ਜ਼ਿੰਦਗੀ ਵਿੱਚ ਕਦੇ ਨਹੀਂ ਭੁੱਲ ਸਕਦਾ । ਕੰਵਰਾਨੀ ਜਗਦੀਸ਼ ਕੌਰ ਇਸ ਸੰਸਾਰ ਦੀ ਯਾਤਰਾ ਪੂਰੀ ਕਰਕੇ ਚਲੇ ਗਏ ਹਨ, ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਹੀ ਸ੍ਰੀ ਈ. ਐਮ. ਐਸ. ਨੰਬੂਦਰੀਪਾਦ ਜੀ ਇਸ ਸੰਸਾਰ ਤੋਂ ਚਲੇ ਗਏ ਹਨ । ਉਹ ਅਰਸ਼ੀ ਜੀ ਦੀ ਪਾਰਟੀ ਨਾਲ ਸਬੰਧਿਤ ਸਨ । ਅਰਸ਼ੀ ਜੀ ਨੇ ਉਨ੍ਹਾਂ ਬਾਰੇ ਕਾਫੀ ਕੁਝ ਬੋਲਿਆ ਹੈ । ਉਨ੍ਹਾਂ ਦੀਆਂ ਖੂਬੀਆਂ ਬਾਰੇ, ਉਨ੍ਹਾਂ ਦੇ ਸ਼ੌਕ ਬਾਰੇ, ਉਨ੍ਹਾਂ ਦੇ ਖਿਆਲਾਂ ਬਾਰੇ ਸਾਰਾ ਕੁਝ ਦੱਸਿਆ ਹੈ । ਮੈਨੂੰ ਵੀ ਉਨ੍ਹਾਂ ਨਾਲ ਇੱਕ ਵੇਰਾਂ ਮਿਲਣ ਦਾ ਮੌਕਾ ਮਿਲਿਆ । ਉਨ੍ਹਾਂ ਨੇ ਜਿਹੜੀਆਂ ਗੱਲਾਂ ਕੀਤੀਆਂ ਗਰੀਬ ਲੋਕਾਂ ਵਾਸਤੇ, ਪਛੜੇ ਲੋਕਾਂ ਵਾਸਤੇ ਕੀਤੀਆਂ, ਉਹ ਸਦਾ ਮੇਰੇ ਕੰਨਾਂ ਵਿੱਚ ਗੂੰਜਦੀਆਂ ਰਹਿਣਗੀਆਂ ਤੇ ਸਦਾ ਹੀ ਉਨ੍ਹਾਂ ਗੱਲਾਂ ਨੂੰ ਚੇਤੇ ਕਰਕੇ ਸਿੱਖਿਆ ਮਿਲਦੀ ਰਹੇਗੀ । ਮੈਂ ਉਨ੍ਹਾਂ ਗੱਲਾਂ ਤੇ ਅਮਲ ਕਰਨ ਦਾ ਮਨ ਬਣਾਇਆ ਹੈ ।

ਅੱਗੇ ਸਪੀਕਰ ਸਾਹਿਬ, ਸ੍ਰੀ ਈਸ਼ਵਰ ਸਿੰਘ ਜੀ ਸਾਬਕਾ ਸਪੀਕਰ ਸਨ । ਜਿਸ ਕੁਰਸੀ ਤੇ ਸਪੀਕਰ ਸਾਹਿਬ ਤੁਸੀਂ ਬੈਠੇ ਹੋ, ਇਸ ਕੁਰਸੀ ਤੇ ਸ੍ਰੀ ਈਸ਼ਵਰ ਸਿੰਘ, ਸਾਬਕਾ ਸਪੀਕਰ, ਹਰਿਆਣਾ ਵਿਧਾਨ ਸਭਾ ਰਹੇ ਸਨ ਅਤੇ ਉਹ ਹਰ ਇਕ ਨੂੰ ਇਨ-ਸਾਨੀਅਤ ਦੀ ਨਿਗਾਹ ਨਾਲ ਵੇਖਦੇ ਸਨ ਅਤੇ ਉਨ੍ਹਾਂ ਦਾ ਲੋਕਾਂ ਨਾਲ ਬਹੁਤ ਪਿਆਰ ਸੀ । ਲੋਕਾਂ ਵਿਚ ਉਨ੍ਹਾਂ ਦਾ ਬਹੁਤ ਮਾਣ ਸੀ ਅਤੇ ਉਨ੍ਹਾਂ ਨੇ ਲੋਕਾਂ ਦੇ ਵਿਚ ਆਪਣਾ ਨਾਮ ਪੈਦਾ ਕੀਤਾ ਸੀ । ਸ੍ਰੀ ਈਸ਼ਵਰ ਸਿੰਘ ਜੀ ਵੀ ਇਸ ਸੰਸਾਰ ਨੂੰ ਛੱਡ ਕੇ ਚਲੇ ਗਏ ਹਨ । ਇਸ ਸੰਸਾਰ ਦੇ ਵਿਚ ਜਿੰਨਾ ਸਮਾਂ ਨਿਸਚਿਤ ਹੁੰਦਾ ਹੈ ਉਤਨਾ ਸਮਾਂ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਇਨਸਾਨ ਕੱਟ ਕੇ ਚਲਾ ਜਾਂਦਾ ਹੈ "ਰਾਈ ਵਧੇ ਨਾ ਤਿਲ ਘਟੇ ਜੋ ਲਿਖਿਆ ਕਰਤਾਰੁ" ਸਮੇਂ ਨੂੰ ਕੋਈ ਘਟਾ ਵਧਾ ਨਹੀਂ ਸਕਦਾ, ਚਾਹੇ ਕੋਈ ਚੰਗਾ ਹੋਵੇ ਜਾਂ ਕੋਈ ਮਾੜਾ ਹੋਵੇ।

ਇਸੇ ਤਰ੍ਹਾਂ ਸ੍ਰੀ ਜੰਗ ਸਿੰਘ, ਸੁਤੰਤਰਤਾ ਸੰਗ੍ਰਾਮੀ, ਉਹ ਵੀ ਇਸ ਸੰਸਾਰ ਨੂੰ ਛੱਡ ਕੇ ਚਲੇ ਗਏ ਹਨ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਡਾਕਟਰ (ਕਰਨਲ) ਡੀ. ਐਸ. ਵੋਹਰਾ, ਡਾਇਰੈਕਟਰ, ਨਵੇਦਿਕ ਪ੍ਰੋਸਥੈਟਿਕ ਸੈਂਟਰ, ਦੌਲਤ-ਸਿੰਘਵਾਲਾ, ਨੇ ਇਸ ਸੰਸਾਰ ਦੇ ਵਿਚ ਲੋਕਾਂ ਦੀ ਬਹੁਤ ਸੇਵਾ ਕੀਤੀ ਅਤੇ ਦੇਸ਼-ਭਗਤੀ ਕੀਤੀ। ਉਨ੍ਹਾਂ ਨੇ ਇਸ ਨਵੇਦਿਕ ਪ੍ਰੋਸਥੈਟਿਕ ਸੈਂਟਰ ਦੇ ਰਾਹੀਂ ਲੋਕਾਂ ਦੀ ਬਹੁਤ ਸੇਵਾ ਕੀਤੀ ਅਤੇ ਜਿਨ੍ਹਾਂ ਦੀਆਂ ਲੱਤਾਂ ਨਹੀਂ ਹੁੰਦੀਆਂ ਸਨ ਉਨ੍ਹਾਂ ਨੂੰ ਬਨਾਵਟੀ ਲੱਤਾਂ ਬਣਾ ਕੇ ਦਿੱਤੀਆਂ। ਉਨ੍ਹਾਂ ਦੀ ਇਸ ਕੰਮ ਵਿਚ ਬੜੀ ਮਾਹਰਤਾ ਸੀ ਅਤੇ ਜਦ ਤੱਕ ਕੋਈ ਕਿਸੇ ਨੂੰ ਇਹ ਨਹੀਂ ਸੀ ਦੱਸਦਾ ਕਿ ਮੇਰੀ ਲੱਤ ਬਨਾਵਟੀ ਹੈ ਉਤਨੀ ਦੇਰ ਤੱਕ ਕਿਸੇ ਨੂੰ ਪਤਾ ਤੱਕ ਨਹੀਂ ਸੀ ਲਗਦਾ। ਉਹ ਸੱਚਮੁੱਚ ਦੀ ਲੱਤ ਲਗਾ ਦਿੰਦੇ ਸਨ। ਇਸੇ ਤਰ੍ਹਾਂ ਲੋਕਾਂ ਨੂੰ ਲੱਕ ਦਰਦ ਦੀ ਬਹੁਤ ਬਿਮਾਰੀ ਹੈ। ਉਸ ਦੇ ਲਈ ਉਨ੍ਹਾਂ ਨੇ ਇਲਾਜ ਇਕ ਬੈੱਲਟ ਰਾਹੀਂ ਕੀਤਾ। ਉਨ੍ਹਾਂ ਦੇ ਹੱਥ ਵਿੱਚ ਇਕ ਕੁਦਰਤੀ ਕਲਾ ਸੀ ਜਿਸ ਦੇ ਰਾਹੀਂ ਉਹ ਲੋਕਾਂ ਦਾ, ਦੁੱਖੀ ਰੋਗੀਆਂ ਦਾ ਇਲਾਜ ਕਰਦੇ ਸਨ ਅਤੇ ਬੈੱਲਟ ਦੇ ਰਾਹੀਂ ਦਰਦ ਦੂਰ ਕਰਦੇ ਸਨ। ਉਨ੍ਹਾਂ ਦੇ ਵਿਚ ਇਨਸਾਨੀਅਤ ਇਤਨੀ ਸੀ ਕਿ ਅਗਰ ਕੋਈ ਗਰੀਬ ਆਪਣੇ ਇਲਾਜ ਵਾਸਤੇ ਜਾਂਦਾ ਸੀ ਤਾਂ ਉਸ ਦਾ ਇਲਾਜ ਉਹ ਮੁਫਤ ਕਰਦੇ ਸਨ ਅਤੇ ਜਿਹੜਾ ਅਮੀਰ ਪੈਸਾ ਦੇ ਸਕਦਾ ਸੀ ਉਸ ਦਾ ਇਲਾਜ ਪੈਸੇ ਲੈ ਕੇ ਕਰਦੇ ਸਨ। ਮੈਨੂੰ ਵੀ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ ਸੀ। ਇਸ ਤਰ੍ਹਾਂ ਉਨ੍ਹਾਂ ਦੇ ਕੋਲੋਂ ਹਜ਼ਾਰਾਂ ਨਹੀਂ ਬਲਕਿ ਲੱਖਾਂ ਰੋਗੀਆਂ ਨੇ ਆਪਣਾ ਇਲਾਜ ਕਰਵਾਇਆ ਅਤੇ ਫਾਇਦਾ ਉਠਾਇਆ। ਬਿਨਾਂ ਦਵਾਈ ਦੇ ਵੀ ਇਲਾਜ ਉਹ ਕਰਦੇ ਸਨ। ਕਰਨਲ ਵੋਹਰਾ ਦਾ ਇਸ ਸੰਸਾਰ ਨੂੰ ਛੱਡ ਕੇ ਚਲੇ ਜਾਣ ਦਾ ਸਾਨੂੰ ਬਹੁਤ ਅਫਸੋਸ ਹੈ ਅਤੇ ਮੈਂ ਉਨ੍ਹਾਂ ਨੂੰ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਦੀਵਾਨ ਕੇ. ਐਸ. ਪੁਰੀ, ਦਸਤਾਵੇਜ਼ ਮਾਹਰ, ਇਸ ਸੰਸਾਰ ਨੂੰ ਛੱਡ ਕੇ ਚਲੇ ਗਏ ਹਨ। ਜੋ ਇਸ ਸੰਸਾਰ ਦੇ ਵਿਚ ਆਇਆ ਹੈ ਉਸ ਨੇ ਇਕ ਦਿਨ ਜਾਣਾ ਹੁੰਦਾ ਹੈ। ਜਿਸ ਤਰ੍ਹਾਂ ਖੂਹ ਵਿਚ ਟਿੰਡ ਹੁੰਦੀ ਹੈ, ਉਹ ਪਾਣੀ ਭਰ ਕੇ ਉਪਰ ਆਉਂਦੀ ਹੈ ਅਤੇ ਫੇਰ ਖਾਲੀ ਹੋ ਕੇ ਨੀਚੇ ਨੂੰ ਜਾਂਦੀ ਹੈ, ਇਸੇ ਤਰ੍ਹਾਂ ਇਸ ਸੰਸਾਰ ਵਿਚ ਲੋਕ ਆਉਂਦੇ ਹਨ ਅਤੇ ਨਿਸਚਿਤ ਸਮੇਂ ਦੇ ਮੁਤਾਬਿਕ ਇਸ ਸੰਸਾਰ ਨੂੰ ਛੱਡ ਕੇ ਚਲੇ ਜਾਂਦੇ ਹਨ। ਕੋਈ ਇਸ ਨਿਸਚਿਤ ਸਮੇਂ ਨੂੰ ਘਟਾ ਵਧਾ ਨਹੀਂ ਸਕਦਾ, ਜੋ ਕਰਤਾਰ ਵਲੋਂ ਲਿਖਿਆ ਗਿਆ ਹੈ। ਇਸ ਸੰਸਾਰ ਵਿਚ ਆਉਣਾ ਜਾਣਾ ਬਣਿਆ ਹੋਇਆ ਹੈ ਅਤੇ ਇਹ ਜਗਤ ਇਕ ਮੁਸਾਫਰ ਖਾਨਾ ਹੈ। ਕੋਈ ਟਿਕਟ ਲੈ ਕੇ ਗੱਡੀ ਵਿਚ ਚੜ੍ਹ ਰਿਹਾ ਹੈ ਅਤੇ ਕੋਈ ਟਿਕਟ ਦੇ ਕੇ ਗੱਡੀ ਵਿਚੋਂ ਉਤਰ ਰਿਹਾ ਹੈ। ਇਹ ਮਹਾਨ ਸ਼ਖਸੀਅਤਾਂ, ਜੋ ਇਸ ਸੰਸਾਰ ਨੂੰ ਛੱਡ ਕੇ ਚਲੀਆਂ ਗਈਆਂ ਹਨ; ਉਨ੍ਹਾਂ ਸਾਰਿਆਂ ਨੂੰ ਮੈਂ ਆਪਣੀ ਪਾਰਟੀ

ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਇਨ੍ਹਾਂ ਦੇ ਦੁਖੀ ਪਰਿਵਾਰਾਂ ਦੇ ਨਾਲ ਹਮਦਰਦੀ ਦਾ ਇਜ਼ਹਾਰ ਕਰਦਾ ਹਾਂ ਅਤੇ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ।

**ਸ੍ਰੀ ਸਪੀਕਰ** : ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਵਲੋਂ ਉਨ੍ਹਾਂ ਸਾਰੀਆਂ ਵਿਛੜੀਆਂ ਹੋਈਆਂ ਸ਼ਖਸੀਅਤਾਂ ਨੂੰ, ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਪ੍ਰਤੀ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਉਨ੍ਹਾਂ ਨਾਲ ਜਾਤੀ ਤੌਰ ਤੇ ਸ਼ਰੀਕ ਹੁੰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਉਹ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ 2 ਮਿੰਟ ਖੜ੍ਹੇ ਹੋ ਕੇ ਮੌਨ ਧਾਰਨ ਕਰਨ । ਇਸ ਤਰ੍ਹਾਂ ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ । (ਵਿਘਨ)

(ਇਸ ਸਮੇਂ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਗਏ ਅਤੇ 2 ਮਿੰਟ ਲਈ ਮੌਨ ਧਾਰਨ ਕੀਤਾ) ।

ਧੰਨਵਾਦ, ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ । (ਵਿਘਨ)

**श्रीमती लक्ष्मी कांता चावला** : अध्यक्ष महोदय, होशियारपुर में एक लड़के का कत्ल हो गया । स्पीकर साहिब, उस का नाम ऐड करने में क्या संकोच है ? मुझे बोलने के लिए दो मिन्ट दे दो ।

**ਸ੍ਰੀ ਸਪੀਕਰ** : ਤੁਸੀਂ ਪਹਿਲਾਂ ਆਪਣੇ ਲੀਡਰ ਨਾਲ ਗੱਲ ਕਰਨੀ ਸੀ । (ਵਿਘਨ)

The House stands adjourned till 9.00 A.M. on Thursday, the 26th March, 1998.

*(The Sabha then adjourned* till 9.00 A.M. on Thursday, the 26th March, 1998.)*

*9.56 A.M.

ਪੰਜਾਬ ਸਰਕਾਰ ਪ੍ਰੈਸ, ਮੋਹਾਲੀ—3509/6-98/305 ਕਾਪੀਆਂ (ਆਫਸੈਟ ਪੇਪਰ)

# PUNJAB VIDHAN SABHA

## DEBATES

*26th March, 1998*

(MORNING SITTING)

Vol. IV—No. 11

OFFICIAL REPORT

CONTENTS

*Thursday, the 26th March, 1998*

**(Morning Sitting)**



**Punjab Vidhan Sabha Secretariat, Chandigarh.**

**Price: Rs.....**

# PUNJAB VIDHAN SABHA

*Thursday, the 26th March, 1998*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Sardar Charnjit Singh Atwal) in the Chair.*

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 702*

**ਸ੍ਰੀ ਸਪੀਕਰ** : ਕੁਐਸਚਨਜ਼। ਕੁਐਸਚਨ ਨੰਬਰ 702 ਦੀ ਐਕਸਟੇਨਸ਼ਨ ਗਰਾਂਟ ਕਰ ਦਿੱਤੀ ਗਈ ਹੈ । ਅਗਲਾ ਸਵਾਲ, ਸ੍ਰੀ ਸੱਤਿਆ ਪਾਲ ਸੈਣੀ ਜੀ ।

**ਕੈਪਟਨ ਕੰਵਲਜੀਤ ਸਿੰਘ**
ਫੋਨ : 741506

ਅ.ਸ.ਪੱ. ਨੰ: ਸਸ ਵਿ. ਮੰ.-98/1644
ਵਿੱਤ ਤੇ ਯੋਜਨਾ ਮੰਤਰੀ,
ਪੰਜਾਬ ।

ਮਿਤੀ, ਚੰਡੀਗੜ੍ਹ, 25 ਮਾਰਚ, 1998

ਵਿਸ਼ਾ : —ਤਾਰਾ ਅੰਕਿਤ ਪ੍ਰਸ਼ਨ ਨੰ : 702

ਪਿਆਰੇ ਅਟਵਾਲ ਸਾਹਿਬ,

ਮਿਤੀ 26 ਮਾਰਚ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ ਅੰਕਿਤ ਪ੍ਰਸ਼ਨ ਨੰ: 702 ਜੋ ਸ੍ਰੀ ਹਰਮਿੰਦਰ ਸਿੰਘ ਜੱਸੀ, ਐਮ. ਐਲ. ਏ. ਅਤੇ ਸ੍ਰੀ ਰਾਕੇਸ਼ ਪਾਂਡੇ, ਐਮ. ਐਲ. ਏ. ਦੇ ਨਾਂ ਹੈ ਦਾ ਉਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇੱਕਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ।

ਹਿਤੂ
ਸਹੀ/-
(ਕੈਪਟਨ ਕੰਵਲਜੀਤ ਸਿੰਘ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ ।

---

*For Starred Question No. 702 and reply thereto please see Appendix-II to this Debate.

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਤਿਕਾਰਯੋਗ ਸਪੀਕਰ ਸਾਹਿਬ, ਤੁਸੀਂ ਹਮੇਸ਼ਾ ਐਕਸਟੈਨਸ਼ਨ ਦੇ ਦਿੰਦੇ ਹੋ । ਤੁਸੀਂ ਐਕਸਟੈਨਸ਼ਨ ਬਹੁਤ ਦੇ ਰਹੇ ਹੋ । ਸਾਨੂੰ ਕੋਈ ਵੀ ਜਵਾਬ ਨਹੀਂ ਮਿਲ ਰਿਹਾ ਜੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਆਤੰਕਵਾਦ ਨਾਲ ਪ੍ਰਭਾਵਤ ਪਰਿਵਾਰਾਂ ਦੇ ਨਾਲ ਸਬੰਧਤ ਕੁਐਸਚਨ ਹੈ ਅਤੇ ਬਹੁਤ ਹੀ ਇੰਪਾਰਟੈਂਟ ਹੈ । ਤੁਸੀਂ ਅਨਿਸਚਿਤ ਕਾਲ ਲਈ ਐਕਸਟੈਨਸ਼ਨ ਦੇ ਦਿੰਦੇ ਹੋ । (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਵੈਸੇ ਹੀ ਕਹਿ ਦਿਉ ਕਿ ਜਵਾਬ ਨਹੀਂ ਦੇਣਾ ।

**ਭਾਰਤ-ਪਾਕਿਸਤਾਨ ਸਰਹੱਦ ਤੇ ਕੰਡਿਆਲੀ ਤਾਰ ਲਗਾਉਣ ਨਾਲ ਪ੍ਰਭਾਵਿਤ ਹੋਏ**

**ਕਿਸਾਨਾਂ ਨੂੰ ਮੁਆਵਜ਼ਾ ਦੇਣਾ**

*709 **ਸ੍ਰੀ ਸੱਤਿਆ ਪਾਲ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਉਨ੍ਹਾਂ ਕਿਸਾਨਾਂ ਨੂੰ ਕੋਈ ਮੁਆਵਜ਼ਾ ਦਿੱਤਾ ਜਾ ਰਿਹਾ ਹੈ ਜਿਨ੍ਹਾਂ ਦੀ ਜ਼ਮੀਨ ਭਾਰਤ-ਪਾਕਿਸਤਾਨ ਸਰਹੱਦ ਤੇ ਕੰਡਿਆਲੀ ਤਾਰ ਲਗਾਉਣ ਕਾਰਨ ਪਾਕਿਸਤਾਨ ਵਾਲੇ ਪਾਸੇ ਚਲੀ ਗਈ ਹੈ ? ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਕੈਪਟਨ ਕੰਵਲਜੀਤ ਸਿੰਘ** (ਵਿੱਤ ਅਤੇ ਯੋਜਨਾਬੰਦੀ ਮੰਤਰੀ) : ਨਹੀਂ ਜੀ । ਇਹ ਜ਼ਮੀਨ ਸਰਕਾਰ ਵੱਲੋਂ ਐਕਵਾਈਰ ਨਹੀਂ ਕੀਤੀ ਗਈ ਅਤੇ ਇਸ ਨੂੰ ਸਬੰਧਿਤ ਭੋਂ-ਮਾਲਕ ਵਾਹੁੰਦੇ ਹਨ ।

ਸਪੀਕਰ ਸਾਹਿਬ, ਇਸ ਤੋਂ ਅੱਗੇ ਜਾ ਕੇ ਮੈਂ ਇਹ ਗੱਲ ਵੀ ਕਹਿਣੀ ਚਾਹਵਾਂਗਾ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਵੀ ਇਸ ਇਲਾਕੇ ਦਾ ਦੌਰਾ ਕੀਤਾ ਹੈ ਅਤੇ ਮੈਂ ਵੀ ਇਸ ਇਲਾਕੇ ਦਾ ਦੌਰਾ ਕੀਤਾ ਹੈ । ਉਥੇ ਕਾਸ਼ਤਕਾਰਾਂ ਨੂੰ ਬਹੁਤ ਮੁਸ਼ਕਿਲ ਆਉਂਦੀ ਹੈ । ਪੰਜਾਬ ਸਰਕਾਰ ਵੱਲੋਂ ਕੇਂਦਰ ਵਿਚ ਬਣੀ ਨਵੀਂ ਸਰਕਾਰ ਨੂੰ ਇਸ ਸਬੰਧ ਵਿਚ ਚਿੱਠੀ ਲਿਖੀ ਗਈ ਹੈ ਔਰ ਪ੍ਰਧਾਨ ਮੰਤਰੀ ਸਾਹਿਬ ਨਾਲ ਔਰ ਗ੍ਰਹਿ ਮੰਤਰੀ ਸਾਹਿਬ ਨਾਲ ਇਸ ਮਾਮਲੇ ਬਾਰੇ ਵਿਚਾਰ ਕਰਨ ਲਈ ਇਕ ਮੀਟਿੰਗ ਕਰਨ ਲਈ ਸਮਾਂ ਵੀ ਮੰਗਿਆ ਗਿਆ ਹੈ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਇਹ ਜਿਹੜਾ ਵਿਸ਼ਾ ਹੈ ਇਸ ਦੇ ਨਾਲ ਹਜ਼ਾਰਾਂ ਕਿਸਾਨ ਸਬੰਧਤ ਹਨ । ਕੁਝ ਸਾਡਾ ਖੇਤਰ ਪਾਕਿਸਤਾਨ ਵੱਲ ਜਾਂਦਾ ਹੈ ਅਤੇ ਕੁਝ ਪਾਕਿਸਤਾਨ ਦਾ ਖੇਤਰ ਸਾਡੀ ਤਰਫ ਆਉਂਦਾ ਹੈ । ਕੀ ਇਸਦੇ ਬਾਰੇ ਕੋਈ ਆਰਜ਼ੀ ਵਿਵਸਥਾ ਕੀਤੀ ਜਾ ਸਕਦੀ ਹੈ ਕਿ ਉਨ੍ਹਾਂ ਨੂੰ ਸਾਡੀ ਤਰਫ ਨਾ ਆਉਣਾ ਪਵੇ ਅਤੇ ਸਾਨੂੰ ਉਨ੍ਹਾਂ ਦੀ ਤਰਫ ਨਾ ਜਾਣਾ ਪਵੇ ? ਇਸ ਕਰਕੇ ਬਾਰਡਰ ਦਾ ਸਾਰਾ ਕਿਸਾਨ ਪ੍ਰਭਾਵਿਤ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਜੀ ਨੂੰ ਪ੍ਰਾਰਥਨਾ ਕਰਾਂਗਾ ਕਿ ਇਸ ਵਿਸ਼ੇ ਨੂੰ ਚੰਗੀ ਤਰ੍ਹਾਂ ਵਿਚਾਰਿਆ ਜਾਵੇ ਔਰ ਇਸ ਦੇ ਨਾਲ ਨਾਲ ਵਾਧੂ ਜਾਣਕਾਰੀ ਵੀ ਲੈਣੀ ਚਾਹਵਾਂਗਾ ਕਿ ਇਸ ਵਿਸ਼ੇ ਦੇ ਬਾਰੇ ਵਿਚ ਹੁਣ ਤੱਕ ਕੀ ਪ੍ਰਿਆਸ (ਯਤਨ) ਹੋਏ ਹਨ ? ਮੇਰੀ ਜਾਣਕਾਰੀ ਵਿਚ ਹੈ ਕਿ ਹਾਲੇ ਤੱਕ ਇਸ ਦੇ ਬਾਰੇ ਕੋਈ ਸਫਲ ਅਤੇ ਸਘਨ ਪ੍ਰਿਆਸ (ਯਤਨ) ਨਹੀਂ ਹੋਏ । ਇਸ ਦੇ ਬਾਰੇ ਦੋ ਚੀਜ਼ਾਂ ਤੇ ਵਿਚਾਰ ਹੋਣਾ

ਜ਼ਰੂਰੀ ਹੈ ਕਿ ਕੀ ਕੋਈ ਰੱਦੋ ਬਦਲ ਕੀਤੀ ਜਾ ਸਕਦੀ ਹੈ ਅਤੇ ਕੀ ਉਨ੍ਹਾਂ ਨੂੰ ਅਸੀਂ ਇਸਦੇ ਬਦਲੇ ਵਿਚ ਕੋਈ ਮੁਆਵਜ਼ਾ ਦੇ ਸਕਦੇ ਹਾਂ ਕਿਉਂਕਿ ਜ਼ਮੀਨ ਤਾਂ ਸਾਰੀ ਜਾ ਚੁੱਕੀ ਹੈ ਅਤੇ ਵਾੜ ਦੇ ਪਰਲੀ ਤਰਫ ਹੈ ?

**ਮੰਤਰੀ** : ਸਪੀਕਰ ਸਾਹਿਬ, ਕਾਫੀ ਜਾਣਕਾਰੀ ਪਹਿਲਾਂ ਹੀ ਵਾਲੰਟੇਰਿਲੀ ਸਪਲਾਈ ਕਰ ਦਿੱਤੀ ਗਈ ਹੈ ਅਤੇ ਜਿਹੜਾ ਸਵਾਲ ਮਾਨਯੋਗ ਮੈਂਬਰ ਸਾਹਿਬ ਨੇ ਉਠਾਇਆ ਹੈ, ਮੈਂ ਸਦਨ ਨੂੰ ਭਰੋਸੇ ਵਿਚ ਲੈਣਾ ਚਾਹਵਾਂਗਾ ਕਿ ਸਾਡੀ ਸਰਕਾਰ ਇਸ ਮਸਲੇ ਦੇ ਬਾਰੇ ਬੜੀ ਚਿੰਤਿਤ ਹੈ । ਇਸ ਮਸਲੇ ਨੂੰ ਪਹਿਲਾਂ ਵੀ ਕਈ ਵਾਰੀ ਵਿਚਾਰਿਆ ਗਿਆ ਲੇਕਿਨ ਕੁਝ ਨੇਸ਼ਨਲ ਸਿਕਿਉਰਿਟੀ ਨਾਲ ਇਸ ਦਾ ਸਬੰਧ ਹੋਣ ਕਰਕੇ ਇਸ ਬਾਰੇ ਕੋਈ ਠੋਸ ਫੈਸਲਾ ਹਾਲੇ ਤੱਕ ਨਹੀਂ ਲਿਆ ਗਿਆ । ਕਿਉਂਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਕਿਸਾਨਾਂ ਨੂੰ ਇਸ ਫੇਨਸਿੰਗ ਦੇ ਦੂਸਰੇ ਪਾਸੇ ਜਾਣ ਵਿਚ ਬਹੁਤ ਮੁਸ਼ਕਿਲ ਆਉਂਦੀ ਹੈ, ਅਤੇ ਉਥੇ ਕਾਸ਼ਤ ਕਰਨ ਵਿਚ ਬੜੀ ਮੁਸ਼ਕਿਲ ਆਉਂਦੀ ਹੈ, ਇਸ ਕਰਕੇ ਮੈਂ ਸਪੀਕਰ ਸਾਹਿਬ, ਪਹਿਲਾਂ ਵੀ ਇਹ ਗੱਲ ਆਖੀ ਸੀ ਕਿ ਇਸ ਮਸਲੇ ਦੀ ਗੰਭੀਰਤਾ ਨੂੰ ਪੂਰਨ ਤੌਰ ਤੇ ਧਿਆਨ ਵਿਚ ਰੱਖਦੇ ਹੋਏ ਅਤੇ ਉਸਦਾ ਅਹਿਸਾਸ ਕਰਦੇ ਹੋਏ ਸਾਡੀ ਸਰਕਾਰ ਨੇ, ਸਾਡੇ ਮੁੱਖ ਮੰਤਰੀ ਸਾਹਿਬ ਨੇ ਨਵੇਂ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨਾਲ ਅਤੇ ਗ੍ਰਹਿ ਮੰਤਰੀ ਜੀ ਨਾਲ ਬੈਠ ਕੇ ਉਨ੍ਹਾਂ ਨਾਲ ਮੀਟਿੰਗ ਕਰਕੇ ਡਿਸਕਸ ਕਰਕੇ ਇਸ ਮਸਲੇ ਦੀ ਗੰਭੀਰਤਾ ਨੂੰ ਕੇਂਦਰ ਸਰਕਾਰ ਤੱਕ ਪਹੁੰਚਾਉਣ ਦੀ ਲੋੜ ਸਮਝੀ ਹੈ ਕਿਉਂਕਿ ਇਸ ਬਾਰੇ ਜਿਹੜਾ ਆਖਰੀ ਨਿਰਣਾ ਹੈ, ਉਹ ਕੇਂਦਰ ਸਰਕਾਰ ਨੇ ਕਰਨਾ ਹੈ ਲੇਕਿਨ ਅਸੀਂ ਆਪਣੀ ਸਰਕਾਰ ਵੱਲੋਂ ਉਨ੍ਹਾਂ ਕਿਸਾਨਾਂ ਨੂੰ ਰਾਹਤ ਦੇਣ ਵਾਸਤੇ ਹਰ ਤਰ੍ਹਾਂ ਦਾ ਉਪਰਾਲਾ ਕਰਾਂਗੇ ਜਿਨ੍ਹਾਂ ਨੂੰ ਇਹ ਮੁਸ਼ਕਲ ਆਉਂਦੀ ਹੈ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਸਾਡੇ ਯਤਨ ਸਫਲ ਨਹੀਂ ਹੁੰਦੇ, ਉਨ੍ਹਾਂ ਚਿਰ ਕੀ ਸਰਕਾਰ ਕਿਸਾਨਾਂ ਨੂੰ ਕੋਈ ਆਰਜ਼ੀ ਰਾਹਤ ਦੇਣ ਬਾਰੇ ਵਿਚਾਰ ਕਰ ਸਕਦੀ ਹੈ ? ਜਿਨ੍ਹਾਂ ਕਿਸਾਨਾਂ ਦੀ ਜ਼ਮੀਨ ਪੂਰੀ ਦੀ ਪੂਰੀ ਬਾਹਰ ਚਲੀ ਗਈ ਹੈ ਜਾਂ ਅੰਸ਼ਿਕ ਰੂਪ ਵਿਚ ਕੁਝ ਉਧਰ ਚਲੀ ਗਈ ਹੈ ਅਤੇ ਬਾਕੀ ਇਧਰ ਰਹਿ ਗਈ ਹੈ, ਕੀ ਸਰਕਾਰ ਉਨ੍ਹਾਂ ਨੂੰ ਕੋਈ ਆਰਜ਼ੀ ਰਾਹਤ ਦੇਣ ਬਾਰੇ ਵਿਚਾਰ ਕਰ ਸਕਦੀ ਹੈ ? ਜਿਸ ਤਰ੍ਹਾਂ ਕਿ ਉਨ੍ਹਾਂ ਨੂੰ 7-8 ਘੰਟੇ ਆਪਣੀਆਂ ਜ਼ਮੀਨਾਂ ਵਿਚ ਕੰਮ ਕਰਨ ਦੀ ਇਜ਼ਾਜ਼ਤ ਮਿਲ ਸਕੇ । ਇਸ ਵੇਲੇ ਤਾਂ ਸਿਕਿਉਰਿਟੀ ਵਾਲੇ ਸਿਰਫ 2 ਘੰਟੇ ਹੀ ਉਨ੍ਹਾਂ ਨੂੰ ਦਿੰਦੇ ਹਨ । ਇੰਨੇ ਸਮੇਂ ਵਿਚ ਤਾਂ ਉਹ ਆਪਣਾ ਰਸਤਾ ਹੀ ਕਵਰ ਨਹੀਂ ਕਰ ਸਕਦੇ । ਕੀ ਸਰਕਾਰ ਇਹ ਸਮਾਂ ਵਧਾ ਸਕਦੀ ਹੈ ? ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਦੁਬਾਰਾ ਇਸ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ । ਇਹ ਬਹੁਤ ਅਹਿਮ ਮਸਲਾ ਹੈ ਅਤੇ ਇਸ ਨੂੰ ਪੂਰੀ ਗੰਭੀਰਤਾ ਦੇ ਨਾਲ ਲੈਣਾ ਚਾਹੀਦਾ ਹੈ ।

**ਸ੍ਰੀ ਸਪੀਕਰ**: ਉਹ ਪੁੱਛਦੇ ਹਨ ਕਿ ਕੀ ਤੁਸੀਂ ਕੋਈ ਐਸੀ ਰਾਹਤ ਉਨ੍ਹਾਂ ਨੂੰ ਦੇਣੀ ਹੈ ?

**ਮੰਤਰੀ** : ਸਪੀਕਰ ਸਾਹਿਬ, ਰਾਹਤ ਦੇ ਬਾਰ ਤਾਂ ਮੈਂ ਪਹਿਲਾਂ ਹੀ ਜ਼ਿਕਰ ਕਰ ਚੁੱਕਿਆ ਹਾਂ । ਹਾਲਾਂਕਿ ਇਹ ਮਸਲਾ ਕੇਂਦਰ ਸਰਕਾਰ ਨਾਲ ਸਬੰਧਤ ਹੈ ਲੇਕਿਨ ਕਿਉਂਕਿ ਕਿਸਾਨ ਸਾਡਾ ਹੈ ਅਤੇ ਜਮੀਨ ਵੀ ਸਾਡੀ ਹੈ, ਇਸ ਲਈ ਅਸੀਂ ਇਸ ਬਾਰੇ ਵਿਚਾਰ ਕਰਕੇ ਕੇਂਦਰ ਸਰਕਾਰ ਉਪਰ ਦਬਾਅ ਪਾਵਾਂਗੇ ਅਤੇ ਉਸ ਕੋਲੋਂ ਕੋਈ ਨਾ ਕੋਈ ਰਾਹਤ ਦਿਵਾਉਣ ਦਾ ਪੂਰਾ ਯਤਨ ਕਰਾਂਗਾ ?

**ਸ੍ਰੀ ਸੱਤਿਆ ਪਾਲ ਸੈਣੀ** : ਧੰਨਵਾਦ ਜੀ ।

---

## ਜ਼ਿਲਾ ਗੁਰਦਾਸਪੁਰ ਵਿਚ ਨਵੀਂ ਚੀਨੀ ਮਿਲ ਲਗਾਉਣਾ

*710. **ਸ੍ਰੀ ਸੱਤਿਆ ਪਾਲ ਸੈਣੀ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਜ਼ਿਲ੍ਹਾ ਗੁਰਦਾਸਪੁਰ ਦੇ ਸੁਜਾਨਪੁਰ ਕਸਬੇ ਵਿਚ ਜਾਂ ਪਠਾਨਕੋਟ ਜਾਂ ਧਾਰ ਬਲਾਕਾਂ ਵਿਚ ਇਸ ਦੇ ਨਾਲ ਲਗਦੇ ਕਿਸੇ ਥਾਂ ਤੇ ਕੋਈ ਨਵੀਂ ਚੀਨੀ ਮਿਲ ਲਗਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਨਹੀਂ ਜੀ ।

(ਅ) ਉਪਰੋਕਤ ਨੂੰ ਧਿਆਨ ਵਿੱਚ ਰੱਖਦੇ ਹੋਏ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਸਰਕਾਰ ਨੇ ਕਿਸੇ ਲੇਵਲ ਤੇ ਇਹ ਫੈਸਲਾ ਲਿਆ ਸੀ ਕਿ ਕਲਾਨੌਰ ਵਿਖੇ ਇਕ ਮਿੱਲ ਸ਼ੁਰੂ ਕੀਤੀ ਜਾਵੇਗੀ । ਇਹ ਲਗਭਗ 150 ਕਿਲੋਮੀਟਰ ਦਾ ਏਰੀਆ ਹੈ ਜਿਸ ਵਿਚ ਕੋਈ ਵੀ ਮਿੱਲ ਨਹੀਂ ਹੈ । ਇਕ ਮਿੱਲ ਹੈ ਲੇਕਿਨ ਉਹ ਵੀ ਸਿੱਕ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਵਿਸ਼ੇ ਨੂੰ ਦੁਬਾਰਾ ਵਿਚਾਰਨ ਵਾਸਤੇ ਕੋਈ ਯਤਨ ਕਰੇਗੀ ? ਇਹ ਜਿਹੜਾ 150 ਕਿਲੋਮੀਟਰ ਦਾ ਖੇਤਰ ਹੈ. ਇਸ ਸਾਰੇ ਖੇਤਰ ਵਿਚ ਕੋਈ ਵੀ ਮਿੱਲ ਨਹੀਂ ਹੈ । ਬਮਿਆਲ ਤੋਂ ਲੈ ਕੇ ਮੁਕੇਰੀਆਂ ਤੱਕ ਇਸ ਸਾਰੇ ਖੇਤਰ ਵਿਚ ਹਜ਼ਾਰਾਂ ਕੁਇੰਟਲ ਗੰਨਾ ਹਰ ਸਾਲ ਬਰਬਾਦ ਹੁੰਦਾ ਹੈ । ਕੀ ਸਰਕਾਰ ਇਸ ਮਸਲੇ ਨੂੰ ਹੋਰ ਗੰਭੀਰਤਾ ਪੂਰਵਕ ਵਿਚਾਰ ਕਰਨ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਜ਼ਿਲ੍ਹੇ ਵਿਚ ਦੋ ਮਿੱਲਾਂ ਹਨ ਇਕ ਬਟਾਲੇ ਵਿਚ ਅਤੇ ਦੂਜੀ ਗੁਰਦਾਸਪੁਰ ਵਿਚ । ਇਹ ਮਿੱਲਾਂ ਪਹਿਲਾਂ ਹੀ ਘਾਟੇ ਵਿਚ ਚੱਲ ਰਹੀਆਂ ਹਨ । ਇਸ ਕਰਕੇ ਸਰਕਾਰ ਦਾ ਕੋਈ ਹੋਰ ਨਵੀਂ ਮਿੱਲ ਲਾਉਣ ਦਾ ਕੋਈ ਇਰਾਦਾ ਨਹੀਂ ਹੈ ਲੇਕਿਨ ਇਤਨਾ ਵਿਸ਼ਵਾਸ ਮੈਂ ਜ਼ਰੂਰ ਦਿਵਾਉਣਾ ਚਾਹੁੰਦਾ ਹਾਂ ਕਿ ਅੱਗੇ ਤੋਂ ਕਿਸੇ ਮਿੱਲ ਵਿਚ ਜੇ ਕੋਈ ਢਿੱਲ ਮੱਠ ਹੈ ਤਾਂ ਉਸ ਨੂੰ ਦੂਰ ਕਰਕੇ ਕਿਸਾਨਾਂ ਨੂੰ ਪੂਰਾ ਪੂਰਾ ਫਾਇਦਾ ਪਹੁੰਚਾਇਆ ਜਾਵੇਗਾ ਅਤੇ ਗੰਨੇ ਨੂੰ ਪੀੜਨ ਵਿਚ ਕੋਈ ਦਿੱਕਤ ਨਹੀਂ ਆਉਣ ਦਿਤੀ ਜਾਵੇਗੀ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ 150 ਕਿਲੋਮੀਟਰ ਦੇ ਖੇਤਰ ਵਿਚ ਜਿਹੜਾ ਗੰਨਾ ਪੈਦਾ ਹੁੰਦਾ ਹੈ, ਉਸ ਗੰਨੇ ਨੂੰ ਬਾਕੀ ਮਿੱਲਾਂ, ਨਿਕਟਵਰਤੀ ਮਿੱਲਾਂ ਵਿਚ 50:50 ਆਧਾਰ ਤੇ ਲਿਜਾਣ ਦਾ ਕੋਈ ਉਪਰਾਲਾ ਕੀਤਾ ਜਾਵੇਗਾ ਯਾਨੀ 50% ਗੰਨਾ ਉਹ ਮਿੱਲਾਂ ਆਪਣੇ ਖੇਤਰ ਤੋਂ ਲੈਣ ਅਤੇ ਬਾਕੀ ਦਾ 50% ਗੰਨਾ ਉਹ ਇਸ 150 ਕਿਲੋਮੀਟਰ ਵਾਲੇ ਖੇਤਰ ਤੋਂ ਲੈਣ ? ਇਸ ਵੇਲੇ ਪੁਜ਼ੀਸ਼ਨ ਇਹ ਹੈ ਕਿ ਮੁਕੇਰੀਆਂ ਮਿੱਲ ਇਨਕਾਰ ਕਰ ਦਿੰਦੀ ਹੈ ਕਿ ਅਸੀਂ ਗੰਨਾ ਨਹੀਂ ਲੈਣਾ । ਬਟਾਲਾ ਮਿੱਲ ਵਾਲੇ ਵੀ ਸਾਡਾ ਗੰਨਾ ਲੈਣ ਨੂੰ ਤਿਆਰ ਨਹੀਂ । ਇਸੇ ਤਰ੍ਹਾਂ ਬਮਿਆਲ ਮਿੱਲ ਵੀ ਇਸ ਗੰਨੇ ਨੂੰ ਲੈਣ ਨੂੰ ਤਿਆਰ ਨਹੀਂ । ਬਾਕੀ ਪਨਿਆੜ ਮਿੱਲ ਹੀ ਰਹਿੰਦੀ ਹੈ । ਇਸ ਤਰੀਕੇ ਨਾਲ ਕੰਡੀ ਅਤੇ ਬਾਰਡਰ ਏਰੀਆ ਦੇ ਗੰਨੇ ਨੂੰ ਸੰਭਾਲਣ ਵਾਸਤੇ ਕੋਈ ਵੀ ਤਿਆਰ ਨਹੀਂ । ਇਸ ਗੰਨੇ ਨੂੰ ਬਾਕੀ ਮਿੱਲਾਂ ਦੇ ਨਾਲ 50:50 ਦੇ ਆਧਾਰ ਤੇ ਚੁਕਵਾਇਆ ਜਾ ਸਕਦਾ ਹੈ । ਕੀ ਇਸ ਤਰ੍ਹਾਂ ਦਾ ਕੋਈ ਵਿਕਲਪ ਸਾਡੇ ਕਿਸਾਨਾਂ ਨੂੰ ਦਿੱਤਾ ਜਾਵੇਗਾ ?

**ਸ੍ਰੀ ਸਪੀਕਰ** : ਮੰਤਰੀ ਜੀ, ਉਹ ਪੁੱਛਦੇ ਹਨ ਕਿ ਸਾਡਾ ਗੰਨਾ ਕਿਸੇ ਹੋਰ ਮਿੱਲ ਨਾਲ ਲਿੰਕ ਕੀਤਾ ਜਾ ਸਕਦਾ ਹੈ ਜਾਂ ਨਹੀਂ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਾਅਦ ਵਿੱਚ ਮੈਨੂੰ ਇਸ ਬਾਰੇ ਦੱਸ ਦੇਣ । ਇਨ੍ਹਾਂ ਦੀ ਇਸ ਗੱਲ ਤੇ ਪੂਰੀ ਹਮਦਰਦੀ ਦੇ ਨਾਲ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਪਾਸੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿੱਚ ਪਾਤੜਾਂ ਮਿੱਲ ਅਤੇ ਕੁਝ ਸਰਕਾਰੀ ਮਿਲਾਂ ਪ੍ਰਾਈਵੇਟ ਸੈਕਟਰ ਵਿੱਚ ਦਿੱਤੀਆਂ ਹਨ . . .

**ਸ੍ਰੀ ਸਪੀਕਰ** : ਸਿੱਧੂ ਸਾਹਿਬ, ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਕਰ ਦੇਣਾ । ਇਸ ਪ੍ਰਸ਼ਨ ਨਾਲ ਇਸ ਚੀਜ਼ ਦਾ ਕੋਈ ਸਬੰਧ ਨਹੀਂ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ ।

**ਸ੍ਰੀ ਸਪੀਕਰ** : ਮੈਂ ਕਿਹਾ ਜੀ ਕਿੱਥੇ ਪਾਤੜਾਂ ਅਤੇ ਕਿੱਥੇ ਗੁਰਦਾਸਪੁਰ । ਇਸ ਵੇਲੇ ਆਪਾਂ ਗੁਰਦਾਸਪੁਰ ਦੀ ਗੱਲ ਕਰ ਰਹੇ ਹਾਂ । Next question.

---

## ਅੰਮ੍ਰਿਤਸਰ ਸੈਂਟਰਲ ਕੋਆਪਰੇਟਿਵ ਬੈਂਕ ਦਾ ਬੋਰਡ ਆਫ ਡਾਇਰੈਕਟਰਜ਼

*745. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ ਸੈਂਟਰਲ ਕੋਆਪਰੇਟਿਵ ਬੈਂਕ ਦੇ ਬੋਰਡ ਆਫ ਡਾਇਰੈਕਟਰਜ਼ ਦੇ ਚੁਣੇ ਗਏ/ਨਾਮਜ਼ਦ ਕੀਤੇ ਹਰ ਇਕ ਮੈਂਬਰ ਦਾ ਨਾਂ/ਉਨ੍ਹਾਂ ਦੇ ਪਿਤਾ ਦਾ ਨਾਂ, ਅਤੇ ਪਤੇ ਕੀ ਕੀ ਹਨ ਅਤੇ ਹਰ ਇਕ ਕੇਸ ਵਿਚ ਚੋਣ/ਨਾਮਜ਼ਦ ਕਰਨ ਦੀ ਤਰੀਕ ਕੀ ਕੀ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਅਨੁਲੱਗ ਅਨੁਸਾਰ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

[ਸਹਿਕਾਰਤਾ ਮੰਤ੍ਰੀ]

**ਅਨੁਲੱਗ**

ਅੰਮ੍ਰਿਤਸਰ ਕੇਂਦਰੀ ਸਹਿਕਾਰੀ ਬੈਂਕ ਲਿ: ਅੰਮ੍ਰਿਤਸਰ ਦੇ ਸਾਰੇ ਡਾਇਰੈਕਟਰਾਂ ਨੂੰ ਮਿਤੀ 8 ਮਈ, 1997 ਨੂੰ ਨਾਮਜ਼ਦ ਕੀਤਾ ਗਿਆ ।

ਨਾਮਜ਼ਦ ਡਾਇਰੈਕਟਰਾਂ ਦੇ ਨਾਂ, ਪਿਤਾ ਦਾ ਨਾਂ ਅਤੇ ਪਤੇ ਹੇਠ ਲਿਖੇ ਅਨੁਸਾਰ ਹਨ :

| ਲੜੀ ਨੰ : | ਨਾਮ ਅਤੇ ਪਤਾ | ਰਿਮਾਰਕਸ |
|---|---|---|
| 1 | 2 | 3 |
| 1. | ਸ਼੍ਰੀ ਗੁਪਾਲ ਸਿੰਘ ਪੁੱਤਰ ਸ਼੍ਰੀ ਸਾਧਾ ਸਿੰਘ, ਪਿੰਡ ਜਾਨੀਆਂ, ਡਾਕਘਰ ਬੰਡਾਲਾ, ਜ਼ਿਲ੍ਹਾ ਅੰਮ੍ਰਿਤਸਰ । .. | ਚੇਅਰਮੈਨ |
| 2. | ਸ਼੍ਰੀ ਪਰਮਜੀਤ ਸਿੰਘ ਪੁੱਤਰ ਸ: ਜਸਵੰਤ ਸਿੰਘ ਪਿੰਡ ਡਾਲੇਕੇ, ਡਾਕਘਰ ਸਹੂਰਾ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ । .. | ਵਾਈਸ ਚੇਅਰਮੈਨ |
| 3. | ਸ. ਸੁਰਿੰਦਰਪਾਲ ਸਿੰਘ ਛੀਨਾਂ, ਪੁੱਤਰ ਸ਼੍ਰੀ ਹਰਬੰਸ ਸਿੰਘ ਬੀ-60, ਗ੍ਰੀਨ ਐਵਨਿਯੂ, ਅੰਮ੍ਰਿਤਸਰ । .. | ਪ੍ਰਬੰਧ ਨਿਰਦੇਸ਼ਕ |
| 4. | ਸ. ਤੇਜ਼ ਇਕਬਾਲ ਸਿੰਘ ਪੁੱਤਰ ਸ. ਗੁਪਾਲ ਸਿੰਘ ਪਿੰਡ ਅਤੇ ਡਾਕਘਰ ਮੁਹਾਰ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ । .. | ਡਾਇਰੈਕਟਰ |
| 5. | ਸ਼੍ਰੀ ਅਮਰ ਸਿੰਘ ਪੁੱਤਰ ਸ਼੍ਰੀ ਕਰਨੈਲ ਸਿੰਘ, ਪਿੰਡ ਅਤੇ ਡਾਕਘਰ ਚੰਨਪੁਰ ਜ਼ਿਲ੍ਹਾ ਅੰਮ੍ਰਿਤਸਰ । .. | ਡਾਇਰੈਕਟਰ |
| 6. | ਸ਼੍ਰੀ ਗੁਰਿੰਦਰਪਾਲ ਸਿੰਘ ਪੁੱਤਰ ਜੀਵਨ ਸਿੰਘ ਪਿੰਡ ਅਤੇ ਡਾਕਘਰ ਰਈਆ, ਜ਼ਿਲ੍ਹਾ ਅਮ੍ਰਿਤਸਰ । .. | ਡਾਇਰੈਕਟਰ |
| 7. | ਸ਼੍ਰੀ ਅਜੈਬ ਸਿੰਘ ਪੁੱਤਰ ਹਰਬੰਸ ਸਿੰਘ, ਪਿੰਡ ਅਤੇ ਡਾਕਘਰ ਧਰਾੜ, ਜ਼ਿਲ੍ਹਾ ਅੰਮ੍ਰਿਤਸਰ । .. | ਡਾਇਰੈਕਟਰ |
| 8. | ਸ਼੍ਰੀ ਮਿਲਾਪ ਸਿੰਘ ਪੁੱਤਰ ਸ਼੍ਰੀ ਜਸਵੀਰ ਸਿੰਘ ਖਜ਼ਾਨ ਵਾਲਾ ਹਾਊਸ, ਗੋਬਿੰਦ ਨਗਰ, ਜ਼ਿਲ੍ਹਾ ਅੰਮ੍ਰਿਤਸਰ । .. | ਡਾਇਰੈਕਟਰ |
| 9. | ਸ਼੍ਰੀ ਮਨਮੋਹਨ ਸਿੰਘ ਪੁੱਤਰ ਸ਼੍ਰੀ ਗੁਰਦੀਪ ਸਿੰਘ ਪਿੰਡ ਅਤੇ ਡਾਕਘਰ ਗੁਮਟਾਲਾ, ਜ਼ਿਲ੍ਹਾ ਅੰਮ੍ਰਿਤਸਰ । .. | ਡਾਇਰੈਕਟਰ |

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਅੰਮ੍ਰਿਤਸਰ ਸੈਂਟਰਲ ਸਹਿਕਾਰੀ ਬੈਂਕ ਜੋ ਹੈ, ਉਸਦੇ ਵਿੱਚ ਸਾਰੇ ਡਾਇਰੈਕਟਰਜ਼ ਨੂੰ ਮਿਤੀ 8 ਮਈ, 1997 ਨੂੰ ਨਾਮੀਨੇਟ ਕੀਤਾ ਗਿਆ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਲੋਕਤੰਤਰ ਵਿੱਚ ਵਿਸ਼ਵਾਸ ਰੱਖਣ ਵਾਲੇ ਲੋਕ ਹਾਂ ਪਰ ਇਨ੍ਹਾਂ ਨੇ ਇਹ ਗੈਰ-ਜਮਹੂਰੀ ਢੰਗ ਅਪਣਾ ਕੇ ਬੈਂਕ ਦੇ ਵਿੱਚ ਡਾਇਰੈਕਟਰਜ਼ ਦੀਆਂ ਨਾਮੀਨੇਸ਼ਨਜ਼ ਕਿਉਂ ਕੀਤੀਆਂ ? ਇਹ ਬੋਰਡ ਦੇ ਡਾਇਰੈਕਟਰਾਂ ਦੀਆਂ ਬੜੀਆਂ ਅਹਿਮ ਪੋਸਟਾਂ ਹਨ, ਇਹ ਡਿਪਾਰਟਮੈਂਟ ਦੇ ਵਿੱਚੋਂ ਫਸਟ ਕਲਾਸ ਅਫ਼ਸਰ ਲਾਏ ਜਾਂਦੇ ਹਨ ਲੇਕਿਨ ਏਥੇ ਕਿਉਂ ਨਹੀਂ ਅਜਿਹਾ ਕੀਤਾ ਗਿਆ ?

**ਮੰਤਰੀ** : ਸਪੀਕਰ ਸਾਹਿਬ, ਜੋ ਵੀ ਕੀਤਾ ਗਿਆ ਹੈ, ਇਹ ਬਕਾਇਦਾ ਕਾਇਦੇ ਕਾਨੂੰਨ ਦੇ ਮੁਤਾਬਿਕ ਕੀਤਾ ਗਿਆ ਹੈ । ਜੋ ਰੂਲਜ਼, ਬਾਈਲਾਜ਼ ਹਨ, ਉਨ੍ਹਾਂ ਦੇ ਮੁਤਾਬਿਕ ਨਾਮੀਨੇਸ਼ਨਜ਼ ਕੀਤੀਆਂ ਗਈਆਂ ਹਨ ਔਰ ਮਹਿਕਮੇ ਦੀ ਸਿਫ਼ਾਰਸ਼ ਤੇ ਹੀ ਨਾਮੀਨੇਸ਼ਨਾਂ ਕੀਤੀਆਂ ਗਈਆਂ ਹਨ । ਜਿੰਨੇ ਵੀ ਚੇਅਰਮੈਨ, ਵਾਇਸ ਚੇਅਰਮੈਨ ਜਾਂ ਡਾਇਰੈਕਟਰਜ਼ ਸਾਹਿਬ ਨਾਮੀਨੇਟ ਹੋਏ ਹਨ, ਸਾਰੇ ਹੀ ਬਹੁਤ ਹੀ ਵਧੀਆਂ ਅਤੇ ਪੜ੍ਹੇ ਲਿਖੇ ਬੰਦੇ ਹਨ । ਮੈਂ ਸਮਝਦਾ ਹਾਂ ਕਿ ਇਸ ਗੱਲ ਵਿੱਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਰੇ ਹੀ ਡਾਇਰੈਕਟਰ ਪੜ੍ਹੇ ਲਿਖੇ ਹਨ ਪਰ ਕੀ ਇਨ੍ਹਾਂ ਵਿੱਚੋਂ ਕੋਈ ਅਜਿਹੇ ਵੀ ਸੱਜਣ ਹਨ ਜਿਨ੍ਹਾਂ ਦੇ ਖਿਲਾਫ਼ ਸੰਗੀਨ ਦੋਸ਼ ਹਨ ਜਾਂ ਅੱਤਵਾਦ ਦੇ ਮਾਹੌਲ ਵਿੱਚ ਪਰਚੇ ਦਰਜ ਹੋਏ ਹਨ ਔਰ ਉਨ੍ਹਾਂ ਦੇ ਖਿਲਾਫ ਫਾਈਲਾਂ ਤਿਆਰ ਹੋਈਆਂ ਹਨ ? ਕੀ ਇਹ ਇਨ੍ਹਾਂ ਦੀ ਇਨਕੁਆਰੀ ਕਰਾ ਕੇ ਦੱਸਣਗੇ ਕਿ ਉਹ ਐਮ. ਡੀ. ਕਿਉਂ ਲਾਏ ਗਏ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਕਿਸੇ ਦੇ ਖਿਲਾਫ ਪਰਚਾ ਦਰਜ ਹੋਇਆ ਹੈ, ਕਿਸੇ ਦੇ ਖਿਲਾਫ ਕੇਸ ਦਰਜ ਹੋਏ ਹਨ । ਇਹ ਮੇਰੇ ਨੋਟਿਸ ਵਿੱਚ ਨਹੀਂ ਕਿ ਕਿਸੇ ਦੇ ਖਿਲਾਫ ਐਫ. ਆਈ. ਆਰ. ਜਾਂ ਕੋਈ ਪਰਚਾ ਦਰਜ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਖੁਦ ਪਤਾ ਕਰਕੇ ਡੀ. ਜੀ. ਪੀ. ਸਾਹਿਬ ਤੋਂ ਜਾਂ ਫਿਰ ਸਰਦਾਰ ਐਸ. ਐਸ. ਵਿਰਕ ਜੋ ਕਿ ਮਾਨਯੋਗ ਮੁੱਖ ਮੰਤਰੀ ਜੀ ਨਾਲ ਸਕਿਓਰਟੀ ਅਫ਼ਸਰ ਹਨ, ਉਨ੍ਹਾਂ ਕੋਲੋਂ ਸਾਰਾ ਰਿਕਾਰਡ ਮੰਗਵਾ ਸਕਦੇ ਹਨ ।

**ਮੰਤਰੀ** : ਸਪੀਕਰ ਸਾਹਿਬ, ਜੇਕਰ ਇਨ੍ਹਾਂ ਕੋਲ ਕੋਈ ਇਸ ਤਰ੍ਹਾਂ ਦੀ ਇਨਫਰਮੇਸ਼ਨ ਹੈ ਤਾਂ ਇਹ ਮੈਨੂੰ ਦੱਸ ਦੇਣ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਜਾਂ ਫਿਰ ਮੈਨੂੰ ਸਮਾਂ ਦਿਓ, ਮੈਂ ਮੰਗਵਾ ਦਿਆਂਗਾ ।

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੇ ਕੋਲ ਇਸ ਤਰ੍ਹਾਂ ਦਾ ਕੁਝ ਹੈ ਤਾਂ ਇਹ ਮੈਨੂੰ ਦੱਸ ਦੇਣ । ਜੇ ਉਨ੍ਹਾਂ ਖਿਲਾਫ ਰਿਕਾਰਡ ਵਿੱਚ ਕੁਝ ਹੋਏਗਾ ਤਾਂ ਐਕਸ਼ਨ ਲਵਾਂਗੇ ਅੌਰ ਉਨ੍ਹਾਂ ਦੀ ਛੁੱਟੀ ਵੀ ਕਰ ਦਿਆਂਗੇ ।

---

**ਜ਼ਿਲ੍ਹਾ ਨਵਾਂ ਸ਼ਹਿਰ ਵਿਚ ਸੇਮ ਨਾਲ ਪ੍ਰਭਾਵਿਤ ਕਿਸਾਨਾਂ ਨੂੰ ਮੁਆਵਜ਼ਾ**

*757. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਨਵਾਂ-ਸ਼ਹਿਰ ਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਕੀ ਹਨ, ਜ਼ਿਨ੍ਹਾਂ ਦੀ ਜ਼ਮੀਨ ਸੇਮ ਨਾਲ ਪ੍ਰਭਾਵਿਤ ਹੈ;

(ਅ) ਕੀ ਸਰਕਾਰ ਦੀ ਉਕਤ ਜ਼ਿਲ੍ਹੇ ਵਿਚ ਸੇਮ ਨਾਲ ਪ੍ਰਭਾਵਿਤ ਵਿਅਕਤੀਆਂ ਨੂੰ ਕੋਈ ਮੁਆਵਜ਼ਾ ਦੇਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਮੁਆਵਜ਼ਾ ਕਦੋਂ ਤੱਕ ਦਿੱਤਾ ਜਾਵੇਗਾ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਰਾਜ ਮੰਤਰੀ, ਲੋਕ ਸੰਪਰਕ ਅਤੇ ਮਾਲ ਤੇ ਮੁੜ ਵਸੇਬਾ).

(ੳ) ਨਹੀਂ ਜੀ ।

(ਅ) ਉਪਰੋਕਤ 'ੳ' ਦੇ ਸਨਮੁੱਖ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਮੇਰੇ ਪ੍ਰਸ਼ਨ ਦਾ ਉੱਤਰ ਨਾਂਹ ਵਿੱਚ ਦਿਤਾ ਹੈ ਅੌਰ ਕਿਹਾ ਹੈ ਕਿ ਕੋਈ ਨੁਕਸਾਨ ਹੀ ਨਹੀਂ ਹੋਇਆ । ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿੱਚ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਪਾਣੀ ਦੇ ਨੁਕਸਾਨ ਵਾਸਤੇ 50 ਲੱਖ ਰੁਪਿਆ ਦਿੱਤਾ ਸੀ ਪਰੰਤੂ ਮੰਤਰੀ ਜੀ ਕਹਿੰਦੇ ਹਨ ਕਿ ਉਥੇ ਕੋਈ ਸੇਮ ਦੀ ਸਮੱਸਿਆ ਹੀ ਨਹੀਂ ਅੌਰ ਉਥੇ ਮੁਆਵਜ਼ਾ ਦੇਣ ਦਾ ਕੋਈ ਸਵਾਲ ਹੀ ਨਹੀਂ । ਮੈਂ ਸਮਝਦਾ ਹਾਂ ਕਿ ਅਫਸਰ ਸਾਹਿਬਾਨ ਨੇ ਇਨ੍ਹਾਂ ਨੂੰ ਗਲਤ ਲਿਖ ਕੇ ਦਿੱਤਾ ਹੈ । ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਅੌਰ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਸੇਮ ਦੇ ਕਾਰਨ ਕਣਕ ਦੀ, ਝੋਨੇ ਦੀ ਅੌਰ ਸੂਰਜ ਮੁੱਖੀ ਦੀ ਫਸਲ ਖਰਾਬ ਹੋ ਗਈ ਹੈ ਅੌਰ ਕਿਸਾਨਾਂ ਦਾ ਜੀਣਾ ਦੁੱਭਰ ਹੋ ਗਿਆ ਹੈ । ਪਸ਼ੂਆਂ ਦੇ ਖਾਣ ਵਾਸਤੇ ਪੱਠੇ ਨਹੀਂ ਹਨ ਅਤੇ ਨਾ ਲੋਕਾਂ ਦੇ ਖਾਣ ਵਾਸਤੇ ਦਾਣੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਦੀ ਬਕਾਇਦਾ ਇਨਕੁਆਰੀ ਕਰਵਾਈ ਜਾਵੇ ਅੌਰ....

**ਸ੍ਰੀ ਸਪੀਕਰ** : ਚੌਧਰੀ ਮੋਹਨ ਲਾਲ ਜੀ, ਲੈਕਚਰ ਨਹੀਂ, ਤੁਸੀਂ ਸਿੱਧਾ ਪ੍ਰਸ਼ਨ ਪੁੱਛੋ ।

**ਚੌਧਰੀ ਮੋਹਨ ਲਾਲ ਬਹਿਰਾਮ** : ਕੀ ਸਰਕਾਰ ਇਨਕੁਆਰੀ ਕਰਵਾ ਕੇ ਕਿਸਾਨਾਂ ਨੂੰ ਮੁਆਵਜ਼ਾ ਦੇਣ ਦਾ ਵਿਚਾਰ ਰੱਖਦੀ ਹੈ ?

**ਸ੍ਰੀ ਸਪੀਕਰ** : ਸੇਖਵਾਂ ਸਾਹਿਬ, ਮੈਂ ਆਪ ਵੀ ਉਥੇ ਗਿਆ ਹਾਂ । ਇਹ ਗੱਲ ਠੀਕ ਹੈ । ਤੁਹਾਡੀ ਇਨਫਰਮੇਸ਼ਨ ਗਲਤ ਹੋ ਸਕਦੀ ਹੈ ।

**ਰਾਜ ਮੰਤਰੀ** : ਜੇਕਰ ਕੋਈ ਅਜਿਹੀ ਗੱਲ ਹੈ ਤਾਂ ਜੋ ਵੀ ਮੁਆਵਜ਼ਾ ਬਣਦਾ ਹੈ, ਉਹ ਦਿੱਤਾ ਜਾਵੇਗਾ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਚਲੋ ਅੱਛਾ ਹੋਇਆ ਕਿ ਸ੍ਰੀ ਮੋਹਨ ਲਾਲ ਜੀ ਨੇ ਇਹ ਗੱਲ ਕਹਿ ਦਿੱਤੀ ਹੈ । ਮੇਰਾ ਇਕ ਧਿਆਨ ਦਿਵਾਊ ਮਤਾ ਪਿਛਲੇ ਸੈਸ਼ਨ ਵਿਚ ਆਇਆ ਸੀ । ਮੁੱਖ ਮੰਤਰੀ ਸਾਹਿਬ ਨੇ ਇਸ ਸਦਨ ਵਿਚ ਕਿਹਾ ਸੀ ਕਿ ਨੁਕਸਾਨ ਹੋਇਆ ਹੈ । ਇਸ ਦੇ ਬਾਅਦ 50 ਲੱਖ ਰੁਪਏ ਦੀ ਰਕਮ ਭੇਜੀ ਗਈ ਸੀ । ਮੈਂ ਮੰਤਰੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਜੋ ਜਵਾਬ ਦੇ ਦਿੱਤਾ ਹੈ ਕਿ ਕੋਈ ਨੁਕਸਾਨ ਨਹੀਂ ਹੋਇਆ, ਇਨ੍ਹਾਂ ਦੀ ਇਸ ਜਾਣਕਾਰੀ ਦਾ ਕੀ ਸੋਰਸ ਹੈ ? ਅਗਰ ਇਹ ਜਾਣਕਾਰੀ ਗਲਤ ਹੈ ਤਾਂ ਕੀ ਇਸ ਲਈ ਮੰਤਰੀ ਜੀ ਜ਼ਿੰਮੇਵਾਰ ਹਨ ਜਾਂ ਕਿ ਅਧਿਕਾਰੀ ਜ਼ਿੰਮੇਵਾਰ ਹਨ ?

**ਰਾਜ ਮੰਤਰੀ** : ਅਸੀਂ ਇਸ ਦੀ ਇਨਕੁਆਰੀ ਕਰਾਂਗੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਇਨਕੁਆਰੀ ਇਹ ਕਰਵਾਉਗੇ ਕਿ ਮੰਤਰੀ ਜੀ ਗਲਤ ਹਨ ਜਾਂ ਅਫਸਰ ਗਲਤ ਹਨ ?

**ਰਾਜ ਮੰਤਰੀ** : ਮੈਨੂੰ ਜੋ ਅਫਸਰ ਸਾਹਿਬਾਨ ਨੇ ਜਾਣਕਾਰੀ ਭੇਜੀ ਹੈ, ਮੈਂ ਉਸ ਦੇ ਮੁਤਾਬਿਕ ਹੀ ਹਾਊਸ ਵਿਚ ਇਹ ਗੱਲ ਕਹਿ ਰਿਹਾ ਹਾਂ । ਜੇਕਰ ਅਫ਼ਸਰਾਂ ਦੀ ਇਨਫਰਮੇਸ਼ਨ ਗਲਤ ਹੋਈ ਤਾਂ ਉਨ੍ਹਾਂ ਦੇ ਖਿਲਾਫ ਐਕਸ਼ਨ ਲਵਾਂਗੇ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਪਿਛਲੀ ਵਾਰ ਸੈਸ਼ਨ ਵਿਚ ਇਹ ਗੱਲ ਉੱਠੀ ਸੀ ਕਿ ਬਾਰਸ਼ਾਂ ਕਾਰਨ ਬਹੁਤ ਸਾਰੀਆਂ ਫਸਲਾਂ ਸਤਲੁਜ ਦਰਿਆ ਦੇ ਪਾਣੀ ਦੀ ਵਜ੍ਹਾ ਕਰਕੇ ਮਾਰੀਆਂ ਗਈਆਂ ਸਨ । 2-3 ਵਾਰ ਬਿਜਾਈ ਕਰਨ ਦੇ ਬਾਵਜੂਦ ਵੀ ਉਥੇ ਫਸਲਾਂ ਕਾਮਯਾਬ ਨਹੀਂ ਹੋ ਸਕੀਆਂ । ਇਸ ਦੇ ਲਈ ਸਪੈਸ਼ਲ ਗਿਰਦਾਵਰੀਆਂ ਕਰਵਾ ਕੇ ..

**ਸ੍ਰੀ ਸਪੀਕਰ** : ਗਾਬੜੀਆ ਜੀ, ਤੁਸੀਂ ਨਵਾਂ ਸਹਿਰ ਬਾਰੇ ਗੱਲ ਕਰ ਰਹੇ ਹੋ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਹਾਂ ਜੀ, ਇਸ ਬਾਰੇ ਹੀ ਗੱਲ ਕਰ ਰਿਹਾ ਹਾਂ । ਉਥੇ ਕਿਸਾਨਾਂ ਨੂੰ ਅਜੇ ਤੱਕ ਮੁਆਵਜ਼ਾ ਨਹੀਂ ਮਿਲਿਆ....

**ਸ੍ਰੀ ਸਪੀਕਰ** : ਇਸ ਦੇ ਵਾਸਤੇ ਤੁਸੀਂ ਸੈਪਰੇਟ ਸਵਾਲ ਕਰੋ । ਅਗਲਾ ਸਵਾਲ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 724

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਬੁਢਾਪਾ/ਵਿਧਵਾ ਪੈਨਸ਼ਨ ਦੇਣਾ**

*703. (1) **ਸਰਦਾਰ ਹਰਮਿੰਦਰ ਸਿੰਘ ਜੱਸੀ**
(2) **ਸ੍ਰੀ ਰਾਕੇਸ਼ ਪਾਂਡੇ** } : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿੱਤੀ ਸਾਲਾਂ 1995-96, 1996-97 ਅਤੇ 1997-98 (ਹੁਣ ਤਕ) ਦੌਰਾਨ ਸਰਕਾਰ ਨੂੰ ਬੁਢਾਪਾ/ਵਿਧਵਾ ਪੈਨਸ਼ਨ ਦੇਣ ਲਈ ਸਾਲਵਾਰ ਕਿੰਨੀਆਂ ਕਿੰਨੀਆਂ ਦਰਖਾਸਤਾਂ ਪ੍ਰਾਪਤ ਹੋਈਆਂ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਾਲਾਂ ਦੇ ਦੌਰਾਨ, ਵੱਖ ਵੱਖ ਸਾਲ-ਵਾਰ ਕਿੰਨੇ ਵਿਅਕਤੀਆਂ ਨੂੰ ਬੁਢਾਪਾ/ਵਿਧਵਾ ਪੈਨਸ਼ਨ ਦਿੱਤੀ ਗਈ ਹੈ ?

**ਬੀਬੀ ਜਗੀਰ ਕੌਰ** : (ੳ) ਸੂਚਨਾ ਅਨੁਲੱਗ I ਤੇ ਉਪਲਬਧ ਹੈ।

(ਅ) ਸੂਚਨਾ ਅਨੁਲੱਗ II ਤੇ ਉਪਲਬਧ ਹੈ।

---

**ਅਨੁਲੱਗ-I**

(ੳ) ਸਾਲ 1995-96, 1996-97 ਅਤੇ 1997-98 (ਹੁਣ ਤੱਕ) ਦੌਰਾਨ ਬੁਢਾਪਾ ਪੈਨਸ਼ਨ/ਵਿਧਵਾ ਪੈਨਸ਼ਨ ਮਨਜ਼ੂਰ ਕਰਨ ਲਈ ਪ੍ਰਾਪਤ ਹੋਈਆਂ ਅਰਜ਼ੀਆਂ ਦੀ ਵੱਖ ਵੱਖ ਸਾਲਵਾਰ ਗਿਣਤੀ ਹੇਨ ਅਨੁਸਾਰ ਹੈ :—

| ਸਾਲ | ਪ੍ਰਾਪਤ ਹੋਈਆਂ ਅਰਜ਼ੀਆਂ ਦੀ ਗਿਣਤੀ | |
|---|---|---|
| | ਬੁਢਾਪਾ ਪੈਨਸ਼ਨ | ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ |
| 1 | 2 | 3 |
| 1995-96 .. | 1,13,273 | 20,642 |
| 1996-97 .. | 4,09,492 | 43,845 |
| 1997-98 .. | 11,28,196 | 29,241 |

## ਅਨੁਲੱਗ-II

(ਅ) ਸਾਲ 1995-96, 1996-97 ਅਤੇ 1997-98 (ਹੁਣ ਤੱਕ) ਦੌਰਾਨ ਬੁਢਾਪਾ ਪੈਨਸ਼ਨ/ਵਿਧਵਾ ਪੈਨਸ਼ਨ, ਜਿਨ੍ਹਾਂ ਵਿਅਕਤੀਆਂ ਨੂੰ ਮਨਜ਼ੂਰ ਕੀਤੀ ਜਾ ਚੁੱਕੀ ਹੈ, ਦੀ ਸਾਲਵਾਰ ਵੱਖ-ਵੱਖ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਸਾਲ | ਮਨਜ਼ੂਰ ਕੀਤੇ ਗਏ ਕੇਸਾਂ ਦੀ ਗਿਣਤੀ | |
|---|---|---|
| | ਬੁਢਾਪਾ ਪੈਨਸ਼ਨ | ਵਿਧਵਾ ਅਤੇ ਨਿ-ਆਸਰਿਤ ਔਰਤਾ ਨੂੰ ਵਿੱਤੀ ਸਹਾਇਤਾ |
| 1 | 2 | 3 |
| 1995-96 | 37,261 | 7,503 |
| 1996-97 | 86,402 | 16,543 |
| 1997-98 | 1,11,138 | 16,834 |

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਸ ਸਾਲ ਵਿਚ 12 ਲੱਖ ਅਰਜ਼ੀਆਂ ਆਈਆਂ ਸਨ ਜਿਨ੍ਹਾਂ ਵਿਚੋਂ ਸਾਢੇ ਗਿਆਰਾਂ ਲੱਖ ਅਰਜ਼ੀਆਂ ਰੱਦ ਕਰ ਦਿੱਤੀਆਂ ਗਈਆਂ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਸ ਕਸੌਟੀ ਦੇ ਆਧਾਰ ਤੇ ਰੱਦ ਕੀਤੀਆਂ ਗਈਆਂ ਹਨ ?

**ਮੰਤਰੀ** : ਇਨ੍ਹਾਂ ਅਰਜ਼ੀਆਂ ਵਿਚ ਕੁਝ ਤਰੁੱਟੀਆਂ ਪਾਈਆਂ ਗਈਆਂ ਸਨ। ਅਸੀਂ ਇਨ੍ਹਾਂ ਦੀ ਚੈਕਿੰਗ ਦੇ ਦੌਰਾਨ ਉਮਰ ਵੇਖੀ ਅਤੇ ਆਮਦਨ ਵੇਖੀ। ਉਸ ਦੇ ਆਧਾਰ ਤੇ ਜੋ ਤਰੁੱਟੀਆਂ ਪਾਈਆਂ ਗਈਆਂ ਸਨ, ਉਹ ਅਰਜ਼ੀਆਂ ਰੱਦ ਕਰ ਦਿੱਤੀਆਂ ਗਈਆਂ ਅਤੇ ਬਾਕੀ ਦੀਆਂ ਅਪਰੂਵ ਕਰ ਦਿੱਤੀਆਂ ਗਈਆਂ ਹਨ। (ਥੰਪਿੰਗ)

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬਾ ਨੇ ਕਿਹਾ ਹੈ ਕਿ ਕੁਝ ਤਰੁੱਟੀਆਂ ਪਾਈਆਂ ਗਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀਆਂ ਤਰੁੱਟੀਆਂ ਪਾਈਆਂ ਗਈਆਂ ਹਨ ?

**ਸ਼੍ਰੀ ਸਪੀਕਰ** : ਉਨ੍ਹਾਂ ਨੇ ਦੱਸ ਤਾਂ ਦਿੱਤਾ ਹੈ ਕਿ ਉਮਰ ਤੇ ਆਮਦਨ ਵੇਖੀ ਗਈ ਹੈ। ਦੋ ਉਨ੍ਹਾਂ ਨੇ ਦੱਸ ਦਿੱਤੀਆਂ ਹਨ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜਿਹੜੀ ਕਸੌਟੀ ਵਰਤੀ ਗਈ ਹੈ, ਉਸ ਦੇ ਅਨੁਸਾਰ ਲਾਭਪਾਤਰੀ ਦਾ ਨਾਂ 1988 ਦੀ ਵੋਟਰ ਸੂਚੀ ਵਿਚ ਦਰਜ

[ਸਰਦਾਰ ਹਰਮਿੰਦਰ ਸਿੰਘ ਜੱਸੀ]
ਹੋਣਾ ਚਾਹੀਦਾ ਹੈ । 1980 ਤੋਂ ਲੈ ਕੇ 1990 ਤੱਕ ਪੰਜਾਬ ਦੇ ਹਾਲਾਤ ਖਰਾਬ ਰਹੇ ਹਨ । ਲੋਕ ਪੰਜਾਬ ਛੱਡ ਕੇ ਹਰਿਆਣੇ ਵਿਚ ਚਲੇ ਗਏ ਸਨ । ਫਿਰ ਉਨ੍ਹਾਂ ਨੇ ਵਾਪਸ ਆ ਕੇ 1992 ਵਿਚ ਵੋਟਾਂ ਵਿਚ ਭਾਗ ਲਿਆ ਅਤੇ 1997 ਦੀਆਂ ਵੋਟਾਂ ਵਿਚ ਵੀ ਭਾਗ ਲਿਆ । ਫਿਰ ਉਨ੍ਹਾਂ ਨੂੰ ਕਿਸ ਗੱਲ ਦੀ ਸਜ਼ਾ ਦਿੱਤੀ ਜਾ ਰਹੀ ਹੈ ਕਿ ਉਨ੍ਹਾਂ ਦੀ ਪੈਨਸ਼ਨ ਨਹੀਂ ਬੰਨ੍ਹੀ ਜਾ ਰਹੀ ? ਮੈਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਸ ਆਧਾਰ ਤੇ ਉਨ੍ਹਾਂ ਦੀਆਂ ਅਰਜ਼ੀਆਂ ਰੱਦ ਕੀਤੀਆਂ ਗਈਆਂ ?

**ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ 1964 ਵਿਚ ਲਾਗੂ ਹੋਈ ਸੀ । ਪਿਛਲੇ 33 ਸਾਲਾਂ ਵਿਚ ਜਿਹੜੀ ਕੁੱਲ ਪੈਨਸ਼ਨ ਲੱਗੀ ਹੈ ਉਹ 2,30,278 ਵਿਅਕਤੀਆਂ (ਬਜ਼ੁਰਗਾਂ) ਨੂੰ ਲੱਗੀ ਹੈ । ਸਾਲ 1997-98 ਵਿਚ ਕੁੱਲ ਅਰਜ਼ੀਆਂ 11,28,196 ਪ੍ਰਾਪਤ ਹੋਈਆਂ ਸਨ, ਇਨ੍ਹਾਂ ਵਿਚੋਂ 9,07,411 ਦੀ ਪੜਤਾਲ ਕੀਤੀ ਗਈ ਅਤੇ ਪੜਤਾਲ ਉਪਰੰਤ 2,54,408 ਅਰਜ਼ੀਆਂ ਠੀਕ ਪਾਈਆਂ ਗਈਆਂ । ਜੋ 2,54,408 ਅਰਜ਼ੀਆਂ ਠੀਕ ਪਾਈਆਂ ਗਈਆਂ ਹਨ, ਉਨ੍ਹਾਂ ਦੀ ਸੈਂਕਸ਼ਨ ਜਾਰੀ ਕੀਤੀ ਜਾ ਰਹੀ ਹੈ । 1,11,138 ਬਿਨੈਕਾਰਾਂ ਦੀ ਪੈਨਸ਼ਨ ਮਨਜ਼ੂਰ ਹੋ ਚੁੱਕੀ ਹੈ । ਸਪੀਕਰ ਸਾਹਿਬ ਮੈਂ ਆਪ ਜੀ ਦੇ ਰਾਹੀਂ ਇਸ ਹਾਊਸ ਵਿੱਚ ਦੱਸਣਾ ਚਾਹੁੰਦੀ ਹਾਂ ਕਿ ਸਮੂਹ ਮੈਂਬਰ ਸਾਹਿਬਾਨ ਨੂੰ ਇਸ ਗੱਲ ਦੀ ਖੁਸ਼ੀ ਹੋਣੀ ਚਾਹੀਦੀ ਹੈ ਕਿ 33 ਸਾਲ ਵਿੱਚ ਸਿਰਫ 2,30,278 ਬਿਨੈਕਾਰ ਪੈਨਸ਼ਨਾਂ ਲੈ ਰਹੇ ਹਨ, ਲੇਕਿਨ ਇਕ ਸਾਲ ਦੇ ਵਿੱਚ ਹੀ ਅਸੀਂ 1,11,138 ਪੈਨਸ਼ਨਾਂ ਸੈਂਕਸ਼ਨ ਕਰ ਦਿੱਤੀਆਂ ਹਨ ਅਤੇ ਬਾਕੀ ਸੈਂਕਸ਼ਨਾਂ ਜਾਰੀ ਕੀਤੀਆਂ ਜਾ ਰਹੀਆਂ ਹਨ । ਇਹ ਬਹੁਤ ਵੱਡੀ ਪ੍ਰਾਪਤੀ ਹੈ, ਇਸ ਗੱਲ ਦੀ ਇਨ੍ਹਾਂ ਨੂੰ ਖੁਸ਼ੀ ਹੋਣੀ ਚਾਹੀਦੀ ਹੈ ।

**ਸ਼੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਹੈ ਕਿ ਕੁੱਲ 11,28,196 ਦਰਖਾਸਤਾਂ ਪ੍ਰਾਪਤ ਹੋਈਆਂ ਸਨ ਇਨ੍ਹਾਂ ਵਿਚੋਂ 2,54,508 ਦਰਖਾਸਤਾਂ ਠੀਕ ਪਾਈਆਂ ਗਈਆਂ ਹਨ ਅਤੇ ਇਨ੍ਹਾਂ ਦੀ ਸੈਂਕਸ਼ਨ ਜਾਰੀ ਕੀਤੀ ਜਾ ਰਹੀ ਹੈ । 1,11,138 ਬਿਨੈਕਾਰਾਂ ਨੂੰ ਪੈਨਸ਼ਨ ਮਨਜ਼ੂਰ ਕੀਤੀ ਜਾ ਚੁੱਕੀ ਹੈ । ਸਪੀਕਰ ਸਾਹਿਬ, ਇਹ ਬੜਾ ਚਿੰਤਾਜਨਕ ਮਾਮਲਾ ਹੈ ਪਿਛਲੇ ਸਾਲ 86,000 ਪੈਨਸ਼ਨਾਂ ਮਨਜ਼ੂਰ ਹੋਈਆਂ ਸਨ ਅਤੇ ਉਨ੍ਹਾਂ ਨੂੰ ਪੈਨਸ਼ਨ ਮਿਲਣੀ ਸ਼ੁਰੂ ਹੋ ਗਈ ਹੈ ਸਾਲ 1997-98 ਵਿੱਚ ਇਨ੍ਹਾਂ ਨੇ ਜੋ ਕਿਹਾ ਹੈ ਕਿ 1,11,138 ਸੈਂਕਸ਼ਨ ਕਰ ਦਿੱਤੀਆਂ ਹਨ, ਮੈਂ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਹ ਹਾਊਸ ਨੂੰ ਮਿਸ-ਗਾਈਡ ਕੀਤਾ ਜਾ ਰਿਹਾ ਹੈ । ਇਕ ਵੀ ਪੈਸਾ, ਸਪੀਕਰ ਸਾਹਿਬ, ਕਿਸੇ ਬੈਨੀਫੀਸ਼ਰੀ ਨੂੰ ਨਹੀਂ ਮਿਲਿਆ ਅਤੇ ਨਾ ਹੀ ਗੌਰਮਿੰਟ ਨੇ ਵਾਧੂ ਪੈਸੇ ਦੀ ਬਜਟ ਵਿਚ ਕੋਈ ਪ੍ਰੋਵੀਜ਼ਨ ਕੀਤੀ ਹੈ ਨਾ ਹੀ ਵਾਧੂ ਮੰਗਾਂ ਵਿਚ ਪੈਸੇ ਰੱਖੇ ਹਨ । ਇਹ ਜਾਣਕਾਰੀ ਗਲਤ ਦਿੱਤੀ ਜਾ ਰਹੀ ਹੈ । ਕਿਰਪਾ ਕਰਕੇ ਮੰਤਰੀ ਜੀ ਇਹ

ਜਾਣਕਾਰੀ ਦੇਣ ਕਿ ਜੋ 1,11,138 ਪੈਨਸ਼ਨਾਂ ਸੈਂਕਸ਼ਨ/ਮਨਜ਼ੂਰ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਕਦੋਂ ਤੋਂ ਪੈਨਸ਼ਨ ਮਨਜ਼ੂਰ ਕੀਤੀ ਗਈ ਹੈ ? ਕੀ ਉਨ੍ਹਾਂ ਨੂੰ ਪਿਛਲਾ ਸਾਰਾ ਏਰੀਅਰ ਦਿੱਤਾ ਜਾਵੇਗਾ ਜਾਂ ਨਹੀਂ ਅਤੇ ਨਵੀਆਂ ਦਰਾਂ ਇਹ ਕਿਸ ਡੇਟ ਤੋਂ ਦੇਣੀਆਂ ਸ਼ੁਰੂ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਨਵਰੀ 1998 ਤੋਂ ਜੀ । ਅਸੀਂ ਅਪ੍ਰੈਲ ਵਿਚ ਪੈਨਸ਼ਨ ਦੇਵਾਂਗੇ । ਜਨਵਰੀ, ਫਰਵਰੀ ਅਤੇ ਮਾਰਚ ਦੇ ਕੁਆਰਟਰ ਦੀ ਅਪ੍ਰੈਲ ਵਿਚ ਪੈਨਸ਼ਨ ਦੇਵਾਂਗੇ ਜੀ ।

**ਸ੍ਰੀ ਸਪੀਕਰ** : ਸ੍ਰੀ ਰਾਕੇਸ਼ ਪਾਂਡੇ ਜੀ ।

**ਸ੍ਰੀ ਰਾਕੇਸ਼ ਪਾਂਡੇ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜੀ । ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਕਿ ਅਰਸ਼ੀ ਜੀ ਨੇ ਪੁੱਛਿਆ ਅਤੇ ਜੱਸੀ ਸਾਹਿਬ ਨੇ ਪੁੱਛਿਆ । ਅਰਸ਼ੀ ਜੀ ਨੇ ਕਿਹਾ ਹੈ ਕਿ ਕਿਸੇ ਨੂੰ ਵੀ ਕੋਈ ਪੈਨਸ਼ਨ ਨਹੀਂ ਮਿਲ ਰਹੀ ਅਤੇ ਮੰਤਰੀ ਸਾਹਿਬਾ ਨੇ ਦੱਸਿਆ ਹੈ ਕਿ 11,28,196 ਅਰਜ਼ੀਆਂ ਵਿਚੋਂ ਸਿਰਫ 1,11,138 ਪੈਨਸ਼ਨਾਂ ਸੈਂਕਸ਼ਨ ਕੀਤੀਆਂ ਜਾ ਚੁੱਕੀਆਂ ਹਨ ਅਤੇ ਕੁੱਲ 2,54,408 ਅਰਜ਼ੀਆਂ ਹੀ ਠੀਕ ਪਾਈਆਂ ਗਈਆਂ ਹਨ । ਸਪੀਕਰ ਸਾਹਿਬ, ਇਕ ਤਾਂ ਇਨ੍ਹਾਂ ਨੇ ਜੋ ਪੈਸਾ ਬਜਟ ਵਿਚ ਰੱਖਿਆ ਹੈ, ਉਸਦੀ ਕੋਈ ਡੀਟੇਲ ਨਹੀਂ ਦਿੱਤੀ ਅਤੇ ਜਿਸ ਤਰ੍ਹਾਂ ਅਰਸ਼ੀ ਜੀ ਨੇ ਪੁੱਛਿਆ ਹੈ, ਇਹ ਪੈਨਸ਼ਨ ਕਦੋਂ ਤੋਂ ਦਿੱਤੀ ਜਾਣੀ ਹੈ, ਇਹ ਮੰਤਰੀ ਸਾਹਿਬਾ ਦੱਸਣ ।

**ਸ੍ਰੀ ਸਪੀਕਰ** : ਇਹ ਤਾਂ ਉਨ੍ਹਾਂ ਨੇ ਦੱਸ ਦਿੱਤਾ ਹੈ । ਬਰਾੜ ਸਾਹਿਬ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਲੈਕਸ਼ਨ ਦੇ ਸਮੇਂ ਤੇ ਹਰ ਪਾਰਟੀ ਵੱਲੋਂ ਚੋਣ ਮੈਨੀਫੈਸਟੋ ਲੋਕਾਂ ਦੇ ਸਾਹਮਣੇ ਰੱਖਿਆ ਜਾਂਦਾ ਹੈ, ਉਸੇ ਤਰ੍ਹਾਂ ਸਾਹਮਣੇ ਬੈਠੀ ਪਾਰਟੀ ਨੇ ਵੀ ਆਪਣੇ ਚੋਣ ਮੈਨੀਫੈਸਟੋ ਵਿਚ ਕਿਹਾ ਸੀ ਕਿ ਸੀਨੀਅਰ ਸਿਟੀਜ਼ਨ, ਚਾਹੇ ਉਹ ਕਿਸੇ ਵੀ ਵਰਗ ਨਾਲ ਸਬੰਧ ਰੱਖਦਾ ਹੋ, ਬਿਨਾਂ ਕਿਸੇ ਸ਼ਰਤ ਤੋਂ ਉਸ ਨੂੰ ਤਿੰਨ ਸੌ ਰੁਪਏ ਬਤੌਰ ਪਰਿਵਾਰਿਕ ਪੈਨਸ਼ਨ ਦੇਵਾਂਗੇ । ਮੈਂ ਆਨਰੇਬਲ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚੋਣ ਮੈਨੀਫੈਸਟੋ ਵਿਚ ਲੋਕਾਂ ਨਾਲ ਕੀਤਾ ਇਕਰਾਰ ਪੂਰਾ ਕਰਨ ਦਾ ਵਿਚਾਰ ਰੱਖਦੇ ਹਨ ਜਾਂ ਨਹੀਂ ?

**ਸ੍ਰੀ ਸਪੀਕਰ** : ਇਹ ਕੁਐਸਚਨ ਅਰਸ਼ੀ ਸਾਹਿਬ ਨੇ ਪਹਿਲਾਂ ਪੁੱਛ ਲਿਆ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਇਸ ਵਿਚ ਕੋਈ ਸ਼ੱਕ ਨਹੀਂ ...(ਵਿਘਨ)

**ਸ੍ਰੀ ਸਪੀਕਰ** : ਅਰਸ਼ੀ ਜੀ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਜੋ ਇਸ ਸਦਨ ਦੇ ਮੁਖੀ ਵੀ ਹਨ, ਨੇ ਆਪਣੇ ਚੋਣ ਮੈਨੀਫੈਸਟੋ ਵਿਚ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਸੀ ...(ਵਿਘਨ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੈਠੋ । ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਬਿਆਨ ਦਿੰਦੇ ਹੋਏ ਇਹ ਦੱਸਿਆ ਸੀ ਕਿ ਤਕਰੀਬਨ 9 ਲੱਖ ਦੇ ਕਰੀਬ ਟੋਟਲ ਐਪਲੀਕੇਸ਼ਨਜ਼ ਵਿਚੋਂ ਕੁਝ ਗਲਤ ਪਾਈਆਂ ਗਈਆਂ ਔਰ ਉਹ ਰੱਦ ਕਰ ਦਿੱਤੀਆਂ ਗਈਆਂ ਸਨ ਪਰੰਤੂ ਐਪਲੀਕੈਂਟਸ ਜਾਂ ਬੈਨੀਫਿਸ਼ਰੀਜ਼ ਨੇ ਆਪਣੇ ਆਪਣੇ ਫ਼ਾਰਮ ਭਰ ਕੇ ਆਪ ਨਹੀਂ ਦਿੱਤੇ ਸਨ ਬਲਕਿ ਬਲਾਕ ਲੈਵਲ ਤੇ ਗੌਰਮਿੰਟ ਨੇ ਅਫ਼ਸਰਾਂ ਦੀਆਂ ਟੀਮਾਂ ਬਣਾਈਆਂ ਸਨ ਅਤੇ ਉਨ੍ਹਾਂ ਨੇ ਐਪਲੀਕੇਸ਼ਨ ਫ਼ਾਰਮ ਭਰੇ ਸਨ । ਇਸ ਕਰਕੇ ਜਿਹੜੀਆਂ ਥਾਵਾਂ ਤੇ ਫ਼ਾਰਮ ਗਲਤ ਪਾਏ ਗਏ ਸਨ, ਕੀ ਸਰਕਾਰ ਉਨ੍ਹਾਂ ਥਾਵਾਂ ਨਾਲ ਸਬੰਧਿਤ ਟੀਮਾਂ ਵਿਰੁੱਧ ਕੋਈ ਐਕਸ਼ਨ ਲੈਣ ਦਾ ਵਿਚਾਰ ਰੱਖਦੀ ਹੈ ?

**Mr. Speaker** : Next Question.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ** : ਜੇ ਸਵਾਲ ਵਿਚ ਕੁਝ ਹੁੰਦਾ ਤਾਂ ਮੈਂ ਅਲਾਓ ਕਰ ਦਿੰਦਾ ।

---

### ਪੇਪਰ ਮਿਲ, ਸੈਲਾ ਖੁਰਦ ਦੁਆਰਾ ਪਾਣੀ ਨੂੰ ਗੰਦਾ ਕਰਨਾ

*756. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਡਾਕਟਰੀ ਸਿਖਿਆ ਅਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੇਪਰ ਮਿਲ ਸੈਲਾ ਖੁਰਦ ਵਿਚੋਂ ਗੰਦਲੇ ਪਦਾਰਥਾਂ ਦੇ ਨਿਕਾਸ ਕਾਰਨ ਬੰਗਾ ਇਲਾਕੇ ਦਾ ਪੀਣ ਵਾਲਾ ਪਾਣੀ ਗੰਦਾ ਹੋ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਸਬਿਤੀ ਦੇ ਉਪਾਅ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : ਇਹ ਠੀਕ ਹੈ ਕਿ ਬੰਗਾ ਇਲਾਕੇ ਦੇ ਕੁਝ ਪਿੰਡਾਂ ਜਿਵੇਂ ਕਿ ਪਥਲਾਵਾ ਵਿਚ ਧਰਤੀ ਹੇਠਲਾ ਪਾਣੀ ਕੁਝ ਹੱਦ ਤਕ ਪ੍ਰਭਾਵਿਤ ਹੋਇਆ ਹੈ । ਫਿਰ ਵੀ ਇਹ ਪੀਣ ਦੇ ਮਕਸਦ ਲਈ ਨਾਮੁਆਫ਼ਕ ਨਹੀਂ ਪਾਇਆ ਗਿਆ ਹੈ । ਸੈਲਾ ਖੁਰਦ ਦੀ ਪੇਪਰ ਮਿੱਲ ਨੂੰ ਬੰਗਾ ਇਲਾਕੇ ਵਿਚ ਕਿਸੇ ਤਰ੍ਹਾਂ ਦੇ ਗੰਦੇ ਪਾਣੀ ਦਾ ਨਿਕਾਸ ਨਾ ਕਰਨ ਦੀ ਹਦਾਇਤ ਕੀਤੀ ਗਈ ਹੈ । ਹੁਣ ਮਿੱਲ ਤੋਂ ਉਸ ਇਲਾਕੇ ਵਿਚ ਕੋਈ ਗੰਦਾ ਪਾਣੀ ਨਹੀਂ ਜਾਂਦਾ ਹੈ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸੈਲਾ ਖੁਰਦ ਮਿੱਲ ਵੱਲੋਂ ਹੁਣ ਗੰਦਾ ਪਾਣੀ ਨਹੀਂ ਛੱਡਿਆ ਜਾਂਦਾ ਪਰੰਤੂ ਮੈਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਰਸੋਂ ਸੈਸ਼ਨ ਸ਼ੁਰੂ ਹੋਣ ਕਾਰਨ ਮੈਂ ਇੱਥੇ ਆਇਆ ਸਾਂ ਪਰੰਤੂ ਹਾਲੇ ਤੱਕ ਗੰਦਾ ਪਾਣੀ ਡਰੇਨ ਵਿਚ ਆ ਰਿਹਾ ਸੀ । ਇਸ ਕਰਕੇ ਇਲਾਕੇ ਦੇ ਲੋਕਾਂ ਲਈ ਪੀਣ ਵਾਲਾ ਪਾਣੀ ਖਰਾਬ ਹੋ ਰਿਹਾ ਸੀ । ਸਪੀਕਰ ਸਾਹਿਬ,

ਮੰਤਰੀ ਜੀ ਨੇ ਕੇਵਲ ਇੱਕ ਪਿੰਡ ਦੀ ਗੱਲ ਕੀਤੀ ਹੈ ਕਿ ਉਥੇ ਪਾਣੀ ਠੀਕ ਹੈ ਪਰੰਤੂ ਬਾਲੋਂ, ਚੰਦੋਲ, ਗੋਬਿੰਦਪੁਰ ਆਦਿ ਪਿੰਡਾਂ ਵਿਚ ਪੀਣ ਵਾਲਾ ਪਾਣੀ ਖਰਾਬ ਹੋ ਚੁੱਕਾ ਹੈ । ਇਸ ਕਰਕੇ ਮੈਂ ਦੱਸਣਾ ਚਾਹੁੰਦਾ ਹਾਂ ਕਿ.... ।

**ਸ੍ਰੀ ਸਪੀਕਰ** : ਤੁਸੀਂ ਜੋ ਪੁੱਛਣਾ ਚਾਹੁੰਦੇ ਹੋ, ਉਹ ਪੁੱਛੋ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਕੋਈ ਸਪੈਸ਼ਲ ਇਨਕੁਆਰੀ ਟੀਮ ਭੇਜ ਕੇ ਪੀਣ ਵਾਲਾ ਪਾਣੀ ਚੈੱਕ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਪਲਿਊਸ਼ਨ ਕੰਟਰੋਲ ਬੋਰਡ ਦੀ ਹਾਈ ਲੇਵਲ ਕਮੇਟੀ ਨੇ ਮਿਤੀ 10 ਮਾਰਚ, 1998 ਨੂੰ ਰਿਪੋਰਟ ਕੀਤੀ ਹੈ ਕਿ ਮਿੱਲ ਦਾ ਗੰਦਾ ਪਾਣੀ ਕਿਸੀ ਵੀ ਨਾਲੇ ਵਿਚ ਨਹੀਂ ਸੁੱਟਿਆ ਜਾ ਰਿਹਾ ਹੈ ਅਤੇ ਇਹ ਬਿਲਕੁਲ ਬੰਦ ਹੈ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਇਨ੍ਹਾਂ ਦੇ ਕੋਲ ਰਿਪੋਰਟ ਆਈ ਹੈ ਕਿ ਪਾਣੀ ਕਿਸੀ ਨਾਲੇ ਵਿਚ ਨਹੀਂ ਸੁੱਟਿਆ ਜਾ ਰਿਹਾ ਹੈ ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਦੀ ਇਨਕੁਆਰੀ ਲਈ ਸਦਨ ਦੀ ਕਮੇਟੀ ਬਣਾਉਣ ਦਾ ਵਿਚਾਰ ਰੱਖਦੀ ਹੈ ?

**ਸ੍ਰੀ ਸਪੀਕਰ** : ਇਹ ਪੁੱਛ ਰਹੇ ਹਨ ਕਿ ਤੁਸੀਂ ਦੁਬਾਰਾ ਇਨਕੁਆਇਰੀ ਦਾ ਅਰੇਂਜਮੈਂਟ ਕਰ ਸਕਦੇ ਹੋ ?

**ਮੰਤਰੀ** : ਸਪੀਕਰ ਸਾਹਿਬ, ਇਹ ਰਿਟਨ ਕੰਪਲੇਂਟ ਦੇ ਦੇਣ । ਫਿਰ ਸੀਨੀਅਰ ਟੀਮ ਤੋਂ ਇੰਸਪੈਕਸ਼ਨ ਕਰਵਾਈ ਜਾਵੇਗੀ ਔਰ ਜੇ ਕੋਈ ਤੱਥ ਗਲਤ ਪਾਇਆ ਗਿਆ ਤਾਂ ਪਹਿਲੀ ਰਿਪੋਰਟ ਦੇ ਅਧਿਕਾਰੀਆਂ ਖਿਲਾਫ ਐਕਸ਼ਨ ਲਿਆ ਜਾਵੇਗਾ ।

**श्रीमती लक्ष्मी कांता चावला** : स्पीकर साहिब, वैसे तो मैंने विधवा पैनशन के बारे में पूछना था लेकिन शायद मन्त्री जी तैयार नहीं थे । मन्त्री जी ने कहा है कि ये लिखकर दें, फिर इनस्पैक्शन करेंगें । जब इलाके का ऐम.ऐल.ए. कह रहा है कि उस के विचार में उत्तर ठीक नहीं हैं तो फिर ऐस.डी.ऐम., पटवारी या तहसीलदार की जगह सदन की कमेटी क्यों नहीं भेजी जाती जो तीन दिन के अंदर रिपोरट करे । वैसे तो ऐम.ऐल.ए. की बात मान लेनी चाहिए पर सदन की कमेटी क्यों नहीं भेजी जा सकती ? यह बताया जाए ।

**ਸ੍ਰੀ ਸਪੀਕਰ** ਸਰਦਾਰ ਸੋਹਣ ਸਿੰਘ ਜੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜਵਾਬ ਤਾਂ ਦਿਉ ਕਿ ਸਦਨ ਦੀ ਕਮੇਟੀ ਕਿਉਂ ਨਹੀਂ ਭੇਜੀ ਜਾ ਸਕਦੀ ।

**ਸਰਦਾਰ ਸੋਹਣ ਸਿੰਘ ਠੰਡਲ**: ਸੈਲਾ ਖੁਰਦ ਮਿੱਲ ਮੇਰੇ ਹਲਕੇ ਦੇ ਨਾਲ ਹੀ ਲਗਦੀ ਹੈ ਜਿਸ ਨਾਲ ਮੇਰੇ ਹਲਕੇ ਦੇ 12-14 ਪਿੰਡ ਇਸ ਪਾਣੀ ਦੀ ਮਾਰ ਥਲੇ ਆਉਂਦੇ ਹਨ ।

[ਸਰਦਾਰ ਸੋਹਣ ਸਿੰਘ ਠੰਡਲ]
ਪਲੈਨਿੰਗ ਬੋਰਡ ਦੀ ਮੀਟਿੰਗ ਦੇ ਵਿੱਚ ਵੀ ਇਹ ਸਵਾਲ ਉਠਾਇਆ ਗਿਆ ਸੀ । ਉਸ ਪਾਣੀ ਦੇ ਸੈਂਪਲ ਪਟਿਆਲੇ ਭੇਜੇ ਗਏ ਸਨ ਔਰ ਉਹ ਸੈਂਪਲ ਫੇਲ੍ਹ ਹੋਏ ਹਨ । ਸਾਡੇ ਕੋਲ ਇਸ ਦੀ ਰਿਪੋਰਟ ਹੈ ਕਿ ਇਹ ਪਾਣੀ ਖਰਾਬ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੁਬਾਰਾ ਇਨਕੁਆਇਰੀ ਕਰਾਉਣਗੇ ਕਿਉਂਕਿ ਇਹ ਰਿਪੋਰਟਾਂ ਗਲਤ ਆਈਆਂ ਹਨ ?

**ਸ੍ਰੀ ਸਪੀਕਰ** ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਅਸੀਂ ਸੀਨੀਅਰ ਅਫਸਰਾਂ ਦੀ ਕਮੇਟੀ ਭੇਜਾਂਗੇ ।

**ਸਰਦਾਰ ਸੋਹਣ ਸਿੰਘ ਠੰਡਲ:** ਮਿੱਲ ਦਾ ਪਾਣੀ ਡਰੇਨ ਵਿੱਚ ਦੀ ਹੁੰਦਾ ਹੋਇਆ ਜਲੰਧਰ ਤੱਕ ਜਾਂਦਾ ਹੈ ਔਰ ਹਾਲੇ ਤੱਕ ਵੀ ਬੰਦ ਨਹੀਂ ਹੋਇਆ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਰ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਹੀ ਸੀਰੀਅਸ ਸਵਾਲ ਹੈ । ਇਕੱਲੀ ਸੈਲਾ ਖਰਦ ਮਿੱਲ ਹੀ ਨਹੀਂ, ਪੰਜਾਬ ਵਿੱਚ ਜਿੰਨੀਆਂ ਵੀ ਬਰਸਾਤੀ ਡਰੇਨਾਂ ਲੰਘਦੀਆਂ ਹਨ, ਤਕਰੀਬਨ ਇਕ ਦੋ ਨੂੰ ਛੱਡ ਕੇ ਸਾਰੀਆਂ ਵਿੱਚ ਫੈਕਟਰੀਆਂ ਦਾ ਗੰਦਾ ਤੇ ਜ਼ਹਿਰੀਲਾ ਪਾਣੀ ਪਾਇਆ ਜਾ ਰਿਹਾ ਹੈ । ਪੰਜਾਬ ਦੇ ਬਹੁਤ ਸਾਰੇ ਕਿਸਾਨ ਜੋ ਇਸ ਪਾਣੀ ਨੂੰ ਯੂਜ਼ ਕਰਦੇ ਹਨ, ਉਨ੍ਹਾਂ ਦੀਆਂ ਫਸਲਾਂ ਨੂੰ ਇਹ ਪਾਣੀ ਖਰਾਬ ਕਰ ਰਿਹਾ ਹੈ । ਕੀ ਮੰਤਰੀ ਜੀ ਐਕਸਪਰਟਸ ਦੀ ਹਾਈ ਲੈਵਲ ਕਮੇਟੀ ਬਣਾ ਕੇ ਜੋ ਵੱਖ ਵੱਖ ਡਰੇਨਾਂ ਵਿੱਚ ਫੈਕਟਰੀਆਂ ਦਾ ਗੰਦਾ ਪਾਣੀ ਪੈਂਦਾ ਹੈ ਔਰ ਜੋ ਫਸਲਾਂ ਅਤੇ ਸਿਹਤ ਲਈ ਹਾਨੀਕਾਰਕ ਹੈ, ਉਸ ਨੂੰ ਬੰਦ ਕਰਨ ਵਾਸਤੇ ਪਹਿਲ ਦੇ ਆਧਾਰ ਤੇ ਕਾਰਵਾਈ ਕਰਨਗੇ ?

**ਸ੍ਰੀ ਸਪੀਕਰ:** ਮੈਂ ਸਮਝਦਾ ਹਾਂ ਕਿ ਹਰ ਪਾਸੇ ਤੋਂ ਇਸ ਨੂੰ ਸੀਰੀਅਸਲੀ ਲਿਆ ਗਿਆ ਹੈ ਕਿ ਪੀਣ ਵਾਲਾ ਪਾਣੀ ਗੰਦਾ ਹੋਵੇ ਔਰ ਉਸ ਦੀਆਂ ਰਿਪੋਰਟਾਂ ਹਾਊਸ ਦੀਆਂ ਨਜ਼ਰਾਂ ਵਿੱਚ ਸ਼ੱਕੀ ਹੋਣ, ਇਸ ਲਈ ਇਸ ਵਾਸਤੇ ਹਾਊਸ ਦੀ ਕਮੇਟੀ ਬਣਾਈ ਜਾਵੇਗੀ ਔਰ ਉਥੇ ਭੇਜੀ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਇਹ ਸਾਰੇ ਪੰਜਾਬ ਵਾਸਤੇ ਹੋਵੇ ।

**ਸ੍ਰੀ ਸਪੀਕਰ:** ਉਹ ਬਾਅਦ ਵਿੱਚ ਦੇਖ ਲਵਾਂਗੇ ਪਹਿਲਾਂ ਇਸ ਨੂੰ ਦੇਖ ਲਈਏ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਮੈਂ ਤੁਹਾਡੇ ਇਸ ਫੈਸਲੇ ਦੀ ਬਹੁਤ ਸਲਾਘਾ ਕਰਦਾ ਹਾਂ ਲੇਕਿਨ ਅਗਰ ਕੋਈ ਹੋਰ ਵੀ ਇਸ ਤਰ੍ਹਾਂ ਦੀਆਂ ਡਰੇਨਜ਼ ਕਮੇਟੀ ਦੇ ਨੋਟਿਸ ਵਿੱਚ ਆਉਣ ਤਾਂ ਉਸ ਦੀ ਵੀ ਪ੍ਰੋਵੀਜ਼ਨ ਕਰ ਦਿਉ ।

**ਸ੍ਰੀ ਸਪੀਕਰ:** ਹਾਲੇ ਮੈਨੂੰ ਇਹ ਕਾਰਵਾਈ ਕਰ ਲੈਣ ਦਿਉ, ਬਾਕੀ ਬਾਅਦ ਵਿੱਚ ਦੇਖਾਂਗੇ ।

———

## ANNOUNCEMENT BY THE SPEAKER RE. PRESENCE OF THE SPEAKER OF HARYANA VIDHAN SABHA

**ਸ੍ਰੀ ਸਪੀਕਰ**: ਮੈਂ ਆਪਣੇ ਹਾਊਸ ਦੇ ਸਤਿਕਾਰ ਯੋਗ ਮੈਂਬਰ ਸਾਹਿਬਾਨ ਨੂੰ ਇਹ ਦੱਸਣਾ ਚਾਹਾਂਗਾ ਕਿ ਮੇਰੇ ਖੱਬੇ ਪਾਸੇ ਸਾਡੇ ਵੀਰ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਸਾਹਿਬ ਇਥੇ ਕਾਰਵਾਈ ਵੇਖਣ ਲਈ ਆਏ ਹਨ। ਅਗਲਾ ਕੁਐਸਚਨ ਸ੍ਰੀ ਰਮੇਸ਼ ਚੰਦਰ ਡੋਗਰਾ।

---

## STARRED QUESTIONS AND ANSWERS (*Resumption*)

### ਤਹਿਸੀਲ ਮੁਕੇਰੀਆਂ ਵਿਚ ਪਿੰਡਾਂ ਬਹਿਲਾਖਾਂ ਅਤੇ ਬਹਿਕੀਟੇ ਵਿਚ ਪੀਣ ਵਾਲਾ ਪਾਣੀ ਸਪਲਾਈ ਕਰਨਾ

* 765. (1) **ਸ੍ਰੀ ਰਮੇਸ਼ ਚੰਦਰ ਡੋਗਰਾ**
(2) **ਡਾਕਟਰ ਹਰਬੰਸ ਲਾਲ** } : ਕੀ ਜਨ ਸਿਹਤ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਤਹਿਸੀਲ ਮੁਕੇਰੀਆਂ ਦੇ ਪਿੰਡ ਬੜਿੰਗ ਵਿਚ ਸਥਿਤ ਵਾਟਰ ਟੈਂਕ ਤੋਂ ਪਿੰਡ ਬਹਿਲਾਖਾਂ ਅਤੇ ਬਹਿਕੀਟੇ ਦੀਆਂ ਉਪਰਲੀਆਂ ਆਬਾਦੀਆਂ ਤੱਕ ਪੀਣ ਵਾਲਾ ਪਾਣੀ ਸਪਲਾਈ ਕਰਨ ਸਬੰਧੀ ਪ੍ਰਸਤਾਵ ਨੂੰ ਵਿੱਤੀ ਸਾਲ 1996-97 ਦੇ ਦੌਰਾਨ ਮਨਜ਼ੂਰੀ ਦਿੱਤੀ ਸੀ ? ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਪ੍ਰਸਤਾਵ ਨੂੰ ਅਮਲੀ ਰੂਪ ਦੇ ਦਿੱਤਾ ਗਿਆ ਹੈ; ਜੇਕਰ ਨਹੀਂ ਤਾਂ ਇਸਦੇ ਕਾਰਨ ਕੀ ਹਨ ?

**ਰਾਜਾ ਨਰਿੰਦਰ ਸਿੰਘ**: ਹਾਂ ਜੀ। ਇਹ ਠੀਕ ਹੈ ਕਿ ਸਰਕਾਰ ਨੇ ਸਾਲ 1996-97 ਵਿੱਚ 29-11-1996 ਨੂੰ ਇਸ ਸਕੀਮ ਦੀ ਮਨਜ਼ੂਰੀ ਦਿੱਤੀ ਸੀ। ਜ਼ਿਲ੍ਹਾ ਪਲਾਨਿੰਗ ਬੋਰਡ ਹੁਸ਼ਿਆਰਪੁਰ ਵੱਲੋਂ 9.92 ਲੱਖ ਰੁਪਏ ਦੀ ਰਕਮ ਦੇ ਵਿਰੁੱਧ ਕੇਵਲ 7.90 ਲੱਖ ਰੁਪਏ ਦੇ ਫੰਡ ਹੀ ਦਿੱਤੇ ਗਏ ਸਨ। ਹੁਣ ਕੰਮ ਪ੍ਰਗਤੀ ਵਿੱਚ ਹੈ ਅਤੇ ਜਲਦੀ ਹੀ ਪੂਰਾ ਹੋ ਜਾਵੇਗਾ।

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ, 9.92 ਲੱਖ ਰੁਪਏ ਦੀ ਮਨਜ਼ੂਰੀ ਦਿੱਤੀ ਗਈ ਸੀ ਔਰ 7.90 ਲੱਖ ਰੁਪਏ ਦਿੱਤੇ ਗਏ। ਉਸ ਤੋਂ ਬਾਅਦ 1997-98 ਦਾ ਜਿਹੜਾ ਫਾਈਨੈਂਸ਼ੀਅਲ ਈਅਰ ਹੈ, ਉਹ ਵੀ ਖਤਮ ਹੋਣ ਜਾ ਰਿਹਾ ਹੈ। ਜਿਸ ਤਰ੍ਹਾਂ ਅਸੀਂ ਹਵਾ ਬਗੈਰ ਨਹੀਂ ਜੀਅ ਸਕਦੇ, ਉਸੇ ਤਰ੍ਹਾਂ ਪਾਣੀ ਬਗੈਰ ਜੀਣਾ ਵੀ ਅਸੰਭਵ ਹੈ। ਪਾਣੀ ਲੋਕਾਂ ਦੀ ਬਹੁਤ ਵੱਡੀ ਜ਼ਰੂਰਤ ਹੈ ਔਰ ਇਸ ਗੱਲ ਨੂੰ ਜਾਂ ਹਰ ਗੱਲ ਨੂੰ ਜੇਕਰ ਅਸੀਂ ਪੁਲੀਟੀਕਲ ਮਸਲਾ ਬਣਾ ਕੇ ਪੈਸੇ ਨਾ ਦੇਈਏ ਤਾਂ ਬੜੀ ਮਾੜੀ ਗੱਲ ਹੈ। ਥੋੜ੍ਹੇ ਜਿਹੇ ਪੈਸਿਆਂ ਕਰਕੇ ਕੰਮ ਰੁਕਿਆ ਪਿਆ ਹੈ। ਇਹ ਠੀਕ ਹੈ ਕਿ ਇਹ ਸਾਡੀ ਸਰਕਾਰ ਨੇ ਕੰਮ ਸ਼ੁਰੂ ਕੀਤਾ ਸੀ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਜਲਦੀ ਤੋਂ ਜਲਦੀ ਕਿੰਨੇ ਸਮੇਂ ਵਿੱਚ ਉਥੇ ਪਾਣੀ ਪਹੁੰਚ ਜਾਵੇਗਾ ?

**ਮੰਤਰੀ**. ਸਪੀਕਰ ਸਾਹਿਬ, ਐਮ. ਐਲ. ਏ. ਸਾਹਿਬ ਦਾ ਜੋ ਸਵਾਲ ਹੈ, ਸ਼ਾਇਦ ਇਹ ਉਸ ਨੂੰ ਦੇਖ ਕੇ ਨਹੀਂ ਆਏ। ਉਨ ਇਸ ਮੰਥ ਦੇ ਐਂਡ ਤੱਕ ਕੰਪਲੀਟ ਹੋ ਜਾਣਾ ਹੈ। ਇਨ੍ਹਾਂ ਨੂੰ ਗਲਤ ਸ਼ੱਕ ਹੋਇਆ ਹੈ. ਇਸ ਮਹੀਨੇ ਦੇ ਆਖਿਰ ਤੱਕ ਇਹ ਕੰਮ ਖਤਮ ਹੋ ਜਾਣਾ ਹੈ।

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ, ** **

**ਸ੍ਰੀ ਸਪੀਕਰ**. ਡਾਕਟਰ ਸਾਹਿਬ, ਬੈਠ ਜਾਓ। ਇਹ ਸ਼ਬਦ ਐਕਸਪੰਜ ਕੀਤੇ ਜਾਣ। ਅਗਲਾ ਸਵਾਲ।

---

**ਜਨ ਸਿਹਤ ਵਿਭਾਗ ਦੇ ਨਿਗਰਾਨ ਇੰਜੀਨੀਅਰਾਂ ਲਈ ਆਰਜ਼ੀ ਸਦਰ-ਮੁਕਾਮ ਸਥਾਪਿਤ ਕਰਨੇ**

*860. **ਸ੍ਰੀ ਰਾਕੇਸ਼ ਪਾਂਡੇ**: ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜਨ ਸਿਹਤ ਵਿਭਾਗ ਵਿਚ ਖੇਤਰੀ ਸਰਕਲਾਂ ਦੀ ਗਿਣਤੀ ਅਤੇ ਅਜਿਹੇ ਸਰਕਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਇਨ੍ਹਾਂ ਸਰਕਲਾਂ ਵਿਚ ਲਗਾਏ ਗਏ ਨਿਗਰਾਨ ਇੰਜੀਨੀਅਰਾਂ ਦੇ ਆਰਜ਼ੀ ਸਦਰ-ਮੁਕਾਮ ਬਣਾਇਆ ਗਿਆ ਹੈ ?

(ਅ) ਕੀ ਆਰਜ਼ੀ ਸਦਰ-ਮੁਕਾਮਾਂ ਤੇ ਲਗਾਏ ਗਏ ਨਿਗਰਾਨ ਇੰਜੀਨੀਅਰ ਸਥਾਈ ਸਦਰ-ਮੁਕਾਮਾਂ ਤੇ ਆਪਣੇ ਦਫ਼ਤਰਾਂ ਵਿਚ ਜਾਣ ਲਈ ਟੀ. ਏ. ਅਤੇ ਡੀ. ਏ. ਲੈਂਦੇ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਆਰਜ਼ੀ ਖੇਤਰੀ ਸਰਕਲਾਂ ਦੇ ਸਥਾਪਿਤ ਕੀਤੇ ਜਾਣ ਦੀ ਮਿਤੀ ਤੋਂ ਸਰਕਾਰ ਦੁਆਰਾ ਟੀ. ਏ. ਅਤੇ ਡੀ. ਏ. ਦੀ ਅਦਾਇਗੀ ਵਜੋਂ ਕਿੰਨੀ ਰਕਮ ਖ਼ਰਚ ਕੀਤੀ ਗਈ ਅਤੇ ਉਕਤ ਅਫ਼ਸਰਾਂ ਦੁਆਰਾ ਸਰਕਾਰੀ ਟਰਾਂਸਪੋਰਟ ਦੀ ਵਰਤੋਂ ਕਰਨ ਵਜੋਂ ਰਾਜ ਸਰਕਾਰ ਦੁਆਰਾ ਇਸ ਤਰ੍ਹਾਂ ਕਿੰਨੀ ਰਕਮ ਖ਼ਰਚ ਕੀਤੀ ਗਈ ?

(ੲ) ਕੀ ਆਰਜ਼ੀ ਸਦਰ ਮੁਕਾਮਾਂ ਤੇ ਲਗਾਏ ਗਏ ਨਿਗਰਾਨ ਇੰਜੀਨੀਅਰਾਂ ਨੇ ਆਪਣੇ ਸਥਾਈ ਸਦਰ-ਮੁਕਾਮਾਂ ਤੇ ਲਗਾਏ ਗਏ ਟੈਲੀਫੋਨਾਂ ਤੋਂ ਇਲਾਵਾ ਆਪਣੇ ਆਰਜ਼ੀ ਸਦਰ-ਮੁਕਾਮਾਂ ਤੇ ਆਪਣੇ ਰਿਹਾਇਸ਼ੀ ਥਾਂ ਤੇ ਵੀ ਟੈਲੀਫੋਨ ਲਗਵਾਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਹ ਟੈਲੀਫੋਨ ਕਿਹੜੇ ਨਿਯਮਾਂ ਅਧੀਨ ਲਗਵਾਏ ਗਏ ਹਨ ਅਤੇ ਕੀ ਅਜਿਹਾ ਕਰਨ ਲਈ ਛਪਾਈ ਅਤੇ ਲਿਖਣ ਸਮੱਗਰੀ ਵਿਭਾਗ ਦੀ ਮਨਜ਼ੂਰੀ ਲਈ ਗਈ ਸੀ ਅਤੇ ਹਰ ਇਕ ਕੇਸ ਵਿਚ ਇਸ ਤਰ੍ਹਾਂ ਹੁਣ ਤੱਕ ਕਿੰਨੀ ਰਕਮ ਖਰਚ ਕੀਤੀ ਗਈ ?

---

** Expunged as ordered by the Chair.

**ਰਾਜਾ ਨਰਿੰਦਰ ਸਿੰਘ:** ਇਕ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸਰ, ਠੀਕ ਹੈ, ਕਿ 10 ਸਰਕਲਜ਼ ਪਬਲਿਕ ਹੈਲਥ ਦੇ ਹਨ ਔਰ ਉਨ੍ਹਾਂ ਦੇ ਟੀ. ਏ./ਡੀ ਏ. ਦੀ ਜੋ ਸੂਚੀ ਹੈ, ਉਹ ਮੈਂ ਪੜ੍ਹ ਕੇ ਦੱਸ ਦਿੰਦਾ ਹਾਂ । ਐਡਮਨਿਸਟ੍ਰੇਸ਼ਨ ਗਰਾਊਂਡ ਦੇ ਉਤੇ ਅਸੀਂ ਕੁਝ ਚੇਂਜਿਜ਼ ਕੀਤੀਆਂ ਹਨ । ਹੈਡਕੁਆਰਟਰ ਤੌਰ ਥਾਂ ਤੇ ਫਿਕਸ ਕੀਤਾ ਸੀ ਅਤੇ ਕੁਝ ਹੈਡਕੁਆਰਟਰਜ਼ ਇਨ੍ਹਾਂ ਦੇ ਰਿਜੀਮ ਦੇ ਵੇਲੇ ਵੀ ਫਿਕਸ ਕੀਤੇ ਗਏ ਸਨ । ਆਪੋਜ਼ਿਟ ਬੈਂਚਿਜ ਤੇ ਜੋ ਮੇਰੇ ਵੀਰ ਬੈਠੇ ਹਨ, ਉਨ੍ਹਾਂ ਨੇ ਫਿਕਸ ਕੀਤੇ ਸੀ । 1-2 ਅਸੀਂ ਵੀ ਫਿਕਸ ਕੀਤੇ ਹਨ, ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਐਡਮਨਿਸਟ੍ਰੇਟਿਵਲੀ ਉਹ ਕੰਮ ਕਿਵੇਂ ਬਿਹਤਰ ਕਰ ਸਕਦੇ ਹਨ । ਸੋ ਇਸ ਵਾਸਤੇ ਬਹੁਤ ਸਾਰੀਆਂ ਜਗ੍ਹਾ ਤੇ ਜਿਥੇ ਟੈਲੀਫੋਨ ਘਰ ਦੇ ਵਿਚ ਲੱਗੇ ਹੋਏ ਹਨ ਜਾਂ ਦਫ਼ਤਰ ਵਿਚ ਹਨ, ਉਹ ਜਾਰੀ ਹਨ, ਅਸੀਂ ਜਿਹੜੇ ਟੈਲੀਫੋਨ ਗਲਤ ਸਮਝੇ ਉਹ ਕੱਟ ਦਿੱਤੇ ।

## ਸਟੇਟਮੈਂਟ

ਜਨ ਸਿਹਤ ਵਿਭਾਗ ਵਿਚ 10 ਫੀਲਡ ਸਰਕਲਜ਼ ਹਨ । ਇਸ ਵੇਲੇ 4 ਨਿਗਰਾਨ ਇੰਜੀਨੀਅਰਾਂ ਦੇ ਆਪਣੇ ਪੱਕੇ ਹੈਡਕੁਆਟਰ ਤੋਂ ਇਲਾਵਾ ਟੈਮਪਰੇਰੀ ਹੈਡ ਕੁਆਰਟਰ ਨਿਸ਼ਚਿਤ ਕੀਤੇ ਹੋਏ ਹਨ ।

ਸਰਕਾਰ ਵੱਲੋਂ ਟੀ. ਏ./ਡੀ. ਏ. ਅਤੇ ਆਵਾਜਾਈ ਦੇ ਕਲੇਮਾਂ ਉਤੇ ਕ੍ਰਮਵਾਰ 2650/- ਰੁਪਏ ਅਤੇ 2,11,217/- ਰੁਪਏ ਖਰਚ ਕੀਤੇ ਹਨ ।

ਦੋ ਨਿਗਰਾਨ ਇੰਜੀਨੀਅਰਾਂ ਦੇ ਦੋਹਾਂ ਹੈਡਕੁਆਰਟਰਾਂ ਉਤੇ ਰਿਹਾਇਸ਼ੀ ਫੋਨ ਮੁਹੱਈਆ ਕੀਤੇ ਹੋਏ ਹਨ । ਗਲਤੀ ਨਾਲ ਛਪਾਈ ਅਤੇ ਲਿਖਣ ਸਮੱਗਰੀ ਵਿਭਾਗ ਕੋਲੋਂ ਇਜਾਜ਼ਤ ਨਹੀਂ ਲਈ ਗਈ ਸੀ, ਕਿਉਂਕਿ ਕੋਈ ਨਵਾਂ ਟੈਲੀਫੋਨ ਨਹੀਂ ਲਗਵਾਇਆ ਸੀ । ਇਨ੍ਹਾਂ ਦਾ ਹੇਠ ਅਨੁਸਾਰ ਖਰਚਾ ਕੀਤਾ ਗਿਆ ਹੈ —

| | ਪੱਕੇ ਨਿਵਾਸ | ਆਰਜ਼ੀ ਨਿਵਾਸ |
|---|---|---|
| 1 | 2 | 3 |
| ਨਿ. ਇੰ. ਜ. ਸਿ (ਪਜਸ) ਗੁਰਦਾਸਪੁਰ | ਰੁ: 2,481/- | ਰੁ : 42,000/- |
| ਨਿ. ਇੰ. ਜ. ਸਿ (ਸਕ) ਅੰਮ੍ਰਿਤਸਰ | ਰੁ: 1,934/- | ਰੁ : 12,266/- |

**ਸ੍ਰੀ ਰਾਕੇਸ਼ ਪਾਂਡੇ**: ਸਪੀਕਰ ਸਾਹਿਬ, ਜੋ ਜਵਾਬ ਮੈਨੂੰ ਮਿਲਿਆ ਹੈ, ਉਹ ਪੂਰੀ ਤਰ੍ਹਾਂ ਠੀਕ ਨਹੀਂ ਹੈ । ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ......

**ਸ੍ਰੀ ਸਪੀਕਰ**. ਪਾਂਡੇ ਸਾਹਿਬ, ਤਿਆਰੀ ਕਰਕੇ ਆਇਆ ਕਰੋ । ਤੁਸੀਂ ਤਾਂ ਹੁਣ ਇੱਥੇ ਕੁਝ ਲੱਭਣ ਲੱਗ ਪਏ ਹੋ ।

**ਸ੍ਰੀ ਰਾਕੇਸ਼ ਪਾਂਡੇ** : ਸਪੀਕਰ ਸਾਹਿਬ, ਮੈਂ ਕੁਝ ਲੱਭ ਨਹੀਂ ਰਿਹਾ । ਮੈਨੂੰ ਤਾਂ ਸਵਾਲ ਦਾ ਜਵਾਬ ਹੁਣੇ ਹੀ ਮਿਲਿਆ ਹੈ ਅਤੇ ਉਹ ਹੀ ਦੇਖ ਰਿਹਾ ਹਾਂ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜਵਾਬ ਸਾਨੂੰ ਤੁਰੰਤ ਹੀ ਮਿਲਦੇ ਹਨ ।

**ਸ੍ਰੀ ਸਪੀਕਰ** : ਮੈਂ ਕਹਿ ਦਿੱਤਾ ਹੈ ਕਿ ਜਵਾਬ ਇਕ ਦਿਨ ਪਹਿਲਾਂ ਮਿਲ ਜਾਣੇ ਚਾਹੀਦੇ ਹਨ ।

**ਸ੍ਰੀ ਰਾਕੇਸ਼ ਪਾਂਡੇ** : ਸਪੀਕਰ ਸਾਹਿਬ, 10 ਫੀਲਡ ਅਫ਼ਸਰਾਂ ਦੇ ਵਿਚੋਂ 4 ਨਿਗਰਾਨ ਇੰਜੀਨੀਅਰਾਂ ਦਾ ਹੈਡਕੁਆਰਟਰ ਡਬਲ ਹੈ ਪਰ ਇਨ੍ਹਾਂ ਨੇ ਇੱਥੇ ਸਿਰਫ ਦੋ ਦਾ ਹੀ ਮੈਨਸ਼ਨ ਕੀਤਾ ਹੈ। ਮੈਂ ਮੰਤਰੀ ਜੀ ਤੋਂ ਜਾਨਣਾ ਚਾਹਾਂਗਾਂ ਕਿ ਇਸ ਦੀ ਕੀ ਵਜ੍ਹਾ ਹੈ ? ਇਨ੍ਹਾਂ ਨੇ ਚਾਰ ਦਾ ਕਿਹਾ ਹੈ ਪਰ ਦੋ ਵਾਸਤੇ ਹੀ ਜਵਾਬ ਦਿੱਤਾ ਹੈ । ਇਨ੍ਹਾਂ ਨੂੰ ਹੈਡਕੁਆਰਟਰ ਡਬਲ ਰੱਖਣ ਵਿੱਚ ਕੀ ਮਜਬੂਰੀ ਪਈ ਸੀ ?

**ਸ੍ਰੀ ਸਪੀਕਰ** : ਇਨ੍ਹਾਂ ਨੇ ਦੱਸ ਦਿੱਤਾ ਹੈ ਕਿ ਇਹ ਐਡਮਨਿਸਟ੍ਰੇਟਿਵ ਗਰਾਊਂਡ ਤੇ ਕੀਤੇ ਹਨ ।

**ਮੰਤਰੀ** : ਮੈਂ ਐਮ. ਐਲ. ਏ. ਸਾਹਿਬ ਨੂੰ ਦੱਸਿਆ ਹੈ ਕਿ ਇਹ ਐਡਮਨਿਸਟ੍ਰੇਟਿਵ ਗਰਾਊਂਡ ਤੇ ਹੀ ਕੀਤੇ ਹਨ । ਤੁਸੀਂ ਜੇਕਰ ਥੋੜ੍ਹੀ ਜਿਹੀ ਸਰਚਿੰਗ ਕਰਦੇ ਤਾਂ ਤੁਹਾਨੂੰ ਪਤਾ ਲੱਗ ਜਾਣਾ ਸੀ । ਤੁਹਾਡੇ ਵੇਲੇ ਵੀ 2 ਐਡਮਨਿਸਟ੍ਰੇਟਿਵ ਗਰਾਊਂਡ ਤੇ ਕੀਤੇ ਗਏ ਸਨ ਅਤੇ ਹੁਣ ਵੀ ਅਸੀਂ ਇਸੇ ਤਰ੍ਹਾਂ ਹੀ ਕੀਤਾ ਹੈ । ਇਸ ਵਾਸਤੇ ਇਸ ਦੇ ਵਿਚ ਗਲਤੀ ਤਾਂ ਕੋਈ ਨਹੀਂ ਹੈ । ਜੇਕਰ ਅਸੀਂ ਕੋਈ ਗਲਤ ਸਮਝਿਆ ਹੈ ਤਾਂ ਅਸੀਂ ਉਸ ਨੂੰ ਡਿਸਕੁਨੈਕਟ ਕਰ ਦਿੱਤਾ ਹੈ । ਅਸੀਂ ਅੰਮ੍ਰਿਤਸਰ ਦੇ ਵਿੱਚ ਵੀ ਇੱਕ ਡਿਸਕੁਨੈਕਟ ਕੀਤਾ ਹੈ ।

**ਸ੍ਰੀ ਰਾਕੇਸ਼ ਪਾਂਡੇ** : ਬਾਕੀ ਦੀ ਜਗ੍ਹਾ ਤੇ ਇਨ੍ਹਾਂ ਨੂੰ ਇਹ ਕਰਨ ਦੀ ਕੀ ਐਮਰਜੈਂਸੀ ਸੀ ਕਿ ਇਹ ਜ਼ਰੂਰ ਹੀ ਰੱਖਣੇ ਪੈ ਰਹੇ ਹਨ ? ਜੇ ਪਿਛਲੀ ਸਰਕਾਰ ਵੱਲੋਂ ਵੀ ਕੀਤੇ ਗਏ ਜਾਂ ਰੱਖੇ ਗਏ ਸਨ ਤਾਂ ਇਸ ਨੂੰ ਬੰਦ ਕੀਤਾ ਜਾ ਸਕਦਾ ਹੈ । ਨੰ : 2, ਇਨ੍ਹਾਂ ਨੇ ਟੈਲੀਫੋਨ ਬਾਰੇ ਦੱਸਿਆ ਹੈ ਪਰ ਮੈਂ ਇਨ੍ਹਾਂ ਦੀ ਇਸ ਗੱਲ ਨੂੰ ਨਹੀਂ ਸਮਝ ਸਕਿਆ ਕਿ ਸਰਕਾਰ ਵੱਲੋਂ ਕਿਸ ਗਲਤੀ ਦੇ ਆਧਾਰ ਤੇ ਪ੍ਰਾਪਰ ਪਰਮਿਸ਼ਨ ਨਹੀਂ ਲਈ ਗਈ, ਟੈਲੀਫੋਨ ਵੀ ਡਬਲ ਰੱਖੇ ਗਏ ਔਰ ਖਰਚਾ ਵੀ ਡਬਲ ਕੀਤਾ ਗਿਆ ।

**ਮੰਤਰੀ** : ਸਪੀਕਰ ਸਾਹਿਬ, ਨਵਾਂ ਕੁਨੈਕਸ਼ਨ ਲੈਣ ਵਾਸਤੇ ਇਸ ਵਿਭਾਗ ਦੀ ਪਰਮਿਸ਼ਨ ਲੈਣੀ ਪੈਂਦੀ ਹੈ । ਇਹ ਤਾਂ ਪੁਰਾਣਾ ਹੀ ਸੀ । ਇਸ ਲਈ ਇਸ ਦੇ ਵਾਸਤੇ ਛਪਾਈ ਤੇ ਲਿਖਣ ਸਮੱਗਰੀ ਵਿਭਾਗ ਤੋਂ ਪਰਮਿਸ਼ਨ ਦੀ ਲੋੜ ਨਹੀਂ ਸੀ ।

---

## ਤਲਵਾੜਾ-ਪਠਾਨਕੋਟ ਰੂਟ ਬਰਾਸਤਾ ਹਾਜ਼ੀਪੁਰ, ਸਾਰੀਆਣਾ, ਭਵਹਾਲ ਤੇ ਬੱਸ ਸੇਵਾ ਸ਼ੁਰੂ ਕਰਨਾ

*781. **ਸ੍ਰੀ ਅਰੁਨੇਸ਼ ਕੁਮਾਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਲਵਾੜਾ-ਪਠਾਨਕੋਟ ਰੂਟ ਬਰਾਸਤਾ ਹਾਜ਼ੀਪੁਰ, ਸਾਰੀਆਣਾ, ਭਵਹਾਲ ਤੇ ਬੱਸ ਸੇਵਾ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਘਬੀਰ ਸਿੰਘ**. ਹਾਂ ਜੀ । ਪਠਾਨਕੋਟ-ਤਲਵਾੜਾ ਵਾਇਆ ਮਨਸਰ, ਚੱਕ ਕਲਾਂ, ਚਨੌਰ, ਸਿਬੋ ਚੱਕ, ਹਰਦੋਖੁੰਡਪੁਰ, ਹਾਜ਼ੀਪੁਰ ਰੂਟ ਤੇ ਇਕ ਰੈਗੂਲਰ ਸਟੇਜ ਕੈਰਿਜ ਪਰਮਿਟ ਦੋ ਵਾਪਸੀ ਫੇਰਿਆਂ ਲਈ ਮਨਜ਼ੂਰ ਕਰਨ ਵਾਸਤੇ ਅਰਜ਼ੀਆਂ ਮੰਗੀਆਂ ਗਈਆਂ ਹਨ । ਪਰਮਿਟ ਜਲਦੀ ਹੀ ਮਨਜ਼ੂਰ ਕੀਤੇ ਜਾਣਗੇ ।

**ਸ੍ਰੀ ਅਰੁਨੇਸ਼ ਕੁਮਾਰ** : ਮੈਂ ਮੰਤਰੀ ਜੀ ਤੋਂ ਜਾਣਨਾ ਚਾਹਾਂਗਾ ਕਿ ਇਨ੍ਹਾਂ ਰੂਟਾਂ ਦੇ ਵਾਸਤੇ ਕੁੱਲ ਕਿੰਨੀਆਂ ਐਪਲੀਕੇਸ਼ਨਾਂ ਆਈਆਂ ਅਤੇ ਇਸ ਦੀ ਲਾਸਟ ਡੇਟ ਕੀ ਸੀ ?

**ਸ੍ਰੀ ਸਪੀਕਰ** : ਹਾਂ ਜੀ ਮੰਤਰੀ ਜੀ, ਦੱਸੋ ਕਿ ਕੁੱਲ ਕਿੰਨੀਆਂ ਐਪਲੀਕੇਸ਼ਨਾਂ ਆਈਆਂ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਮੇਰੇ ਕੋਲ ਪੂਰੀ ਗਿਣਤੀ ਤਾਂ ਇਸ ਵੇਲੇ ਨਹੀਂ ਹੈ ਪਰ ਮੈਂ ਇਨ੍ਹਾਂ ਨੂੰ ਵਿਸ਼ਵਾਸ ਜ਼ਰੂਰ ਦਿਵਾਉਂਦਾ ਹਾਂ ਕਿ ਛੇਤੀ ਤੋਂ ਛੇਤੀ ਇਨ੍ਹਾਂ ਐਪਲੀਕੇਸ਼ਨਾਂ ਦਾ ਨਿਪਟਾਰਾ ਕਰ ਦਿੱਤਾ ਜਾਵੇਗਾ । ਇਲੈਕਸ਼ਨ ਆਉਣ ਕਰਕੇ ਕੋਡ ਆਫ ਕੰਡਕਟ ਲਾਗੂ ਹੋ ਗਿਆ ਸੀ ਜਿਸ ਕਾਰਨ ਅਸੀਂ ਇਨ੍ਹਾਂ ਤੇ ਕਾਰਵਾਈ ਨਹੀਂ ਕਰ ਸਕੇ ।

**ਸ੍ਰੀ ਅਰੁਨੇਸ਼ ਕੁਮਾਰ** : ਸਪਲੀਮੈਂਟਰੀ, ਸਪੀਕਰ ਸਾਹਿਬ । ਮੇਰੀ ਜਾਣਕਾਰੀ ਮੁਤਾਬਿਕ ਉਥੇ ਕੋਈ ਰੂਟ ਅਨਾਊਂਸ ਨਹੀਂ ਕੀਤੇ ਗਏ । ਪਿਛੇ ਜਿਹੇ ਅਖਬਾਰਾਂ ਵਿਚ ਵੀ ਆਇਆ ਸੀ ਕਿ ਇਨ੍ਹਾਂ ਰੂਟਾਂ ਦੇ ਨਾਂ ਨਹੀਂ ਹਨ । ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਇਹ ਰੂਟ ਕਦੋਂ ਚਲਾਏ ਜਾਣਗੇ ?

**ਸ੍ਰੀ ਸਪੀਕਰ** : ਇਸ ਬਾਰੇ ਉਹ ਕਹਿ ਚੁੱਕੇ ਹਨ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਰੂਟਾਂ ਵਾਸਤੇ ਐਪਲੀਕੇਸ਼ਨਾਂ ਮੰਗੀਆਂ ਗਈਆਂ ਹਨ ਜਿਸ ਬਾਰੇ ਐਡ ਅਖਬਾਰਾਂ ਵਿਚ ਦਿੱਤੀ ਗਈ ਹੈ । ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਪਠਾਨਕੋਟ ਤੋਂ ਰੂਟ ਸ਼ੁਰੂ ਕੀਤਾ ਜਾ ਰਿਹਾ ਹੈ ਜੋ ਕਿ ਰੋਜ਼ਾਨਾ ਪਠਾਨਕੋਟ-ਤਲਵਾੜਾ ਵਾਇਆ ਮੁਕੇਰੀਆਂ, ਜੰਡਵਾਲ ਕੋਟਲੀ ਖਾਸ, ਹਯਾਤਪੁਰ, ਬੁੱਢਾਵਾਰ, ਹਰਦੋ ਖੰਡਪੁਰ, ਭਿਦੁਰਵਾਲ, ਹਾਜੀਪੁਰ ਜਾਏਗਾ ਅਤੇ ਨਾਲ ਹੀ ਇਹ ਰਸਤੇ ਵਿਚ ਆਉਂਦੇ ਪਠਾਨਕੋਟ-ਤਲਵਾੜਾ ਵਾਇਆ ਹਾਜੀਪੁਰ, ਸਾਰੀਆਣਾ, ਭਵਹਾਲ ਨੂੰ ਕਵਰ ਕਰਦਾ

[ਟ੍ਰਾਂਸਪੋਰਟ ਮੰਤਰੀ]
ਹੈ । ਇਸੇ ਤਰ੍ਹਾਂ ਹੀ ਪੰਜਾਬ ਰੋਡਵੇਜ਼ ਹੁਸ਼ਿਆਰਪੁਰ ਅਤੇ ਪਬਲਿਕ ਰੋਡਵੇਜ਼ ਹੁਸ਼ਿਆਰਪੁਰ ਕੋਲ ਦੋ ਵਾਪਸੀ ਫੇਰੇ ਅਤੇ ਇਕ ਵਾਪਸੀ ਫੇਰਾ ਰੋਜ਼ ਵਾਸਤੇ ਹਨ ਜੋ ਕਿ ਤਜਵੀਜ਼ਤ ਹਿੱਸੇ ਨੂੰ ਕਵਰ ਕਰਦੇ ਹਨ । ਫੇਰ ਵੀ ਹੋਰ ਵਾਧੂ ਰੂਟ ਚਲਾਉਣ ਵਾਸਤੇ ਐਪਲੀਕੇਸ਼ਨਾਂ ਮੰਗੀਆਂ ਹਨ ਜੋ ਕਿ ਦੋ ਵਾਪਸੀ ਫੇਰਿਆਂ ਵਾਸਤੇ ਮਨਜ਼ੂਰ ਹੋਣਗੀਆਂ । ਇਨ੍ਹਾਂ ਦੇ ਨਾਮ ਹਨ ਪਠਾਨਕੋਟ-ਤਲਵਾੜਾ ਵਾਇਆ ਮਨਸਰ, ਚੱਕ ਕਲਾਂ, ਚਨੂਰ, ਸੀਬੋ ਚੱਕ, ਹਰਦੋ ਖੰਡਪੁਰ, ਹਾਜ਼ੀਪੁਰ । ਇਨ੍ਹਾਂ ਵਾਸਤੇ ਜੋ ਅਰਜ਼ੀਆਂ ਮੰਗੀਆਂ ਗਈਆਂ ਹਨ, ਉਨ੍ਹਾਂ ਦੀ ਐਡ ਅਜੀਤ, ਟ੍ਰਿਬਿਊਨ ਅਤੇ ਜੱਗ ਬਾਣੀ ਅਖ਼ਬਾਰਾਂ ਵਿਚ ਕੱਢਾਂਗੇ । ਜੇ ਫੇਰ ਵੀ ਕੋਈ ਰੂਟ ਰਹਿ ਗਿਆ ਤਾਂ ਉਸ ਦਾ ਹੱਲ ਕਰਾਂਗੇ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੇਰਾ ਸਵਾਲ ਪਠਾਨਕੋਟ ਨਾਲ ਸਬੰਧਤ ਹੈ । ਇਹ ਠੀਕ ਹੈ ਕਿ ਜਿਹੜੇ ਰੂਟ ਹਨ, ਉਥੇ ਬੱਸਾਂ ਜਾਂਦੀਆਂ ਹਨ ਪਰ ਜਦੋਂ ਕੋਈ ਮੇਲਾ-ਮੁਸਾਹਬਾ ਹੁੰਦਾ ਹੈ ਤਾਂ ਉਦੋਂ ਬੱਸਾਂ ਨਹੀਂ ਚਲਦੀਆਂ । ਇਸ ਵਾਸਤੇ ਰੈਗੂਲੇਰਿਟੀ ਮੇਨਟੇਨ ਕਰਨੀ ਚਾਹੀਦੀ ਹੈ ਅਤੇ ਨਵੀਆਂ ਬੱਸਾਂ ਸ਼ੁਰੂ ਕਰਨੀਆਂ ਚਾਹੀਦੀਆਂ ਹਨ । ਕੀ ਮੰਤਰੀ ਜੀ ਇਸ ਵਾਸਤੇ ਕੋਈ ਆਸ਼ਵਾਸਨ ਦੇ ਸਕਦੇ ਹਨ ?

**ਮੰਤਰੀ** : ਵੈਸੇ ਤਾਂ ਐਮ. ਐਲ. ਏ. ਸਾਹਿਬ ਜੋ ਕੁਐਸਚਨ ਕਰ ਰਹੇ ਹਨ, ਉਹ ਵੱਖਰਾ ਸਵਾਲ ਹੈ । ਫੇਰ ਵੀ ਜੇ ਉਨ੍ਹਾਂ ਨੂੰ ਲੱਗਦਾ ਹੈ ਕਿ ਬੱਸਾਂ ਰੈਗੂਲਰ ਨਹੀਂ ਹਨ ਤਾਂ.....

(**ਇਕ ਆਵਾਜ਼** : ਉਹ ਤਾਂ ਮੇਲੇ ਦੀ ਗੱਲ ਕਰ ਰਹੇ ਹਨ ।)

ਮੇਲੇ ਵਾਸਤੇ ਰੂਟ ਚਲਾਉਣ ਦਾ ਵੀ ਯਕੀਨ ਦੁਆਉਂਦੇ ਹਾਂ । (ਥੰਪਿੰਗ)

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਪਿੰਡਾਂ ਦੇ ਲੋਕਾਂ ਨੂੰ ਬੱਸਾਂ ਦੀ ਘਾਟ ਕਾਰਨ ਬਹੁਤ ਦਿੱਕਤ ਆਉਂਦੀ ਹੈ । ਬੱਚਿਆਂ ਨੇ ਸਕੂਲ ਜਾਣਾ ਹੁੰਦਾ ਹੈ, ਮੁਲਾਜ਼ਮਾਂ ਨੇ ਦਫ਼ਤਰ ਜਾਣਾ ਹੁੰਦਾ ਹੈ ਤੇ ਬੱਸ ਸਰਵਿਸ ਦੀ ਘਾਟ ਹੈ ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਇਸ ਨਾਲ ਸਬੰਧਤ ਕੁਐਸਚਨ ਕਰੋ ।

**ਡਾਕਟਰ ਹਰਬੰਸ ਲਾਲ** : ਮੈਂ ਆਵਾਜਾਈ ਨਾਲ ਸਬੰਧਤ ਕੁਐਸਚਨ ਹੀ ਕਰ ਰਿਹਾ ਹਾਂ ਜੀ । ਬੱਸਾਂ ਦੀ ਘਾਟ ਕਾਰਨ ਲੋਕਾਂ ਨੂੰ ਬਹੁਤ ਦਿੱਕਤ ਆਉਂਦੀ ਹੈ । ਇਸ ਘਾਟ ਨੂੰ ਦੇਖਦੇ ਹੋਏ ਨਵੇਂ ਰੂਟ ਚਲਾਏ ਜਾਣੇ ਚਾਹੀਦੇ ਹਨ । ਕੀ ਕੋਈ ਅਜਿਹਾ ਪ੍ਰੋਗਰਾਮ ਮੰਤਰੀ ਜੀ ਦੇ ਧਿਆਨ ਵਿਚ ਹੈ ?

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਬੈਠ ਜਾਓ । ਤੁਸੀਂ ਸਬੰਧਤ ਪ੍ਰਸ਼ਨ ਨਹੀਂ ਕਰ ਰਹੇ ।

**ਸਰਦਾਰ ਸੋਹਨ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ-ਪਠਾਨਕੋਟ ਦੀਆਂ ਬੱਸਾਂ ਪਿਛਲੇ 15-15 ਸਾਲ ਤੋਂ....

**ਸ੍ਰੀ ਸਪੀਕਰ** : ਐਮ. ਐਲ. ਏ. ਸਾਹਿਬ, ਇਸ ਨਾਲ ਰਿਲੇਟਿਡ ਪ੍ਰਸ਼ਨ ਪੁੱਛੋ ।

**ਸਰਦਾਰ ਸੋਹਨ ਸਿੰਘ ਠੰਡਲ** : ਮੈਂ ਰੋਡਵੇਜ਼ ਨਾਲ ਸਬੰਧਤ ਕੁਐਸਚਨ ਹੀ ਕਰ ਰਿਹਾ ਹਾਂ ।

**ਸ੍ਰੀ ਸਪੀਕਰ** : ਇਹ ਇਸ ਪ੍ਰਸ਼ਨ ਨਾਲ ਰਿਲੇਟਿਡ ਨਹੀਂ ਹੈ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੱਸਾਂ ਤਾਂ ਹੀ ਚਲਾਈਆਂ ਜਾਣਗੀਆਂ ਜੇ ਉਥੇ ਸਵਾਰੀਆਂ ਹੋਣਗੀਆਂ । ਜੇ ਸਵਾਰੀਆਂ ਨਾ ਹੋਣ ਤਾਂ ਬੱਸਾਂ ਦੀ ਲਾਈਨ ਤਾਂ ਨਹੀਂ ਲਗਾਉਣੀ । ਜਿੰਨੀ ਲੋਕਾਂ ਦੀ ਐਗਜ਼ਿਸਟੈਂਸ ਹੈ, ਉਸ ਨੂੰ ਵੇਖਦੇ ਹੋਏ ਹੀ ਨਵੇਂ ਰੂਟ ਚਲਾਏ ਜਾ ਸਕਦੇ ਹਨ ।

---

**ਚੰਡੀਗੜ੍ਹ-ਕਟੜਾ ਰੂਟ ਤੇ ਡੀਲਕਸ ਬੱਸ ਸੇਵਾ ਸ਼ੁਰੂ ਕਰਨਾ**

*782. **ਸ੍ਰੀ ਅਰੁਨੇਸ਼ ਕੁਮਾਰ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਚੰਡੀਗੜ੍ਹ-ਹੁਸ਼ਿਆਰਪੁਰ-ਕਟੜਾ ਰੂਟ ਤੇ ਡੀਲਕਸ ਬੱਸ ਸੇਵਾ ਸ਼ੁਰੂ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸਰਦਾਰ ਰਘਬੀਰ ਸਿੰਘ** : ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ।

**ਸ੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਰੂਟ ਉਤੇ ਕਦੋਂ ਤੱਕ ਡੀਲਕਸ ਬੱਸ ਸਰਵਿਸ ਸ਼ੁਰੂ ਕਰ ਦੇਵੇਗੀ ?

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ, ਨਹੀਂ ਜੀ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਅਗਰ ਸਰਕਾਰ ਇਸ ਰੂਟ ਉਤੇ ਡੀਲਕਸ ਬੱਸ ਸਰਵਿਸ ਨਹੀਂ ਦੇ ਸਕਦੀ ਤਾਂ ਫੇਰ ਕੀ ਇਹ ਕਿਸੇ ਪ੍ਰਾਈਵੇਟ ਬੱਸ ਸਰਵਿਸ ਵਾਲੇ ਨੂੰ ਇਹ ਰੂਟ ਪਰਮਿਟ ਦੇਣ ਲਈ ਤਿਆਰ ਹੈ ਕਿਉਂਕਿ ਦਿੱਲੀ-ਹੁਸ਼ਿਆਰਪੁਰ ਵਾਇਆ ਚੰਡੀਗੜ੍ਹ ਦਾ ਰੂਟ ਕਾਫੀ ਚਲਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਇੰਟਰ-ਸਟੇਟ ਰੂਟ ਹੈ ਅਤੇ ਇਸ ਦੇ ਵਿਚ ਜੇ. ਐਂਡ ਕੇ. ਸਰਕਾਰ ਦੇ ਨਾਲ ਪੰਜਾਬ ਸਰਕਾਰ ਵਿਚਾਰ ਕਰਕੇ ਹੀ ਕੁਝ ਕਰ ਸਕਦੀ ਹੈ । ਇਹ ਇੰਟਰ-ਸਟੇਟ ਰੂਟ ਪ੍ਰਾਈਵੇਟ ਟਰਾਂਸਪੋਰਟ ਕੰਪਨੀ ਵਾਲਿਆਂ ਨੂੰ ਨਹੀਂ ਦਿੱਤਾ ਜਾ ਸਕਦਾ । ਇਸ ਰੂਟ ਉੱਤੇ ਕੇਵਲ ਸਰਕਾਰੀ ਬੱਸ ਸਰਵਿਸ ਹੀ ਚੱਲ ਸਕਦੀ ਹੈ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 728***

**ਸ੍ਰੀ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ।

[ਸ੍ਰੀ ਸਪੀਕਰ]

**ਬਲਰਾਮਜੀ ਦਾਸ ਟੰਡਨ**

ਅ.ਸ.ਪ. ਨੰ: ਮੁੱ.ਮੰ. ਸ. ਜੀ. ਏ-7/98/597
ਸਥਾਨਕ ਸਰਕਾਰ ਅਤੇ ਕਿਰਤ ਤੇ
ਰੋਜ਼ਗਾਰ ਮੰਤਰੀ, ਪੰਜਾਬ,
ਚੰਡੀਗੜ੍ਹ ।

ਮਿਤੀ : 24 ਮਾਰਚ, 1998

ਪਿਆਰੇ ਅਟਵਾਲ ਜੀ,

ਮਿਤੀ 26 ਮਾਰਚ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 728, ਜੋ ਮੁੱਖ ਮੰਤਰੀ, ਪੰਜਾਬ ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਧਿਰਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ 15 ਦਿਨ ਲਈ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ 26 ਮਾਰਚ, 1998 ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ।

ਹਿਤੂ,

ਸਹੀ/

(ਬਲਰਾਮਜੀ ਦਾਸ ਟੰਡਨ)

ਸ੍ਰੀ ਚਰਨਜੀਤ ਸਿੰਘ ਅਟਵਾਲ
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਸ ਸਵਾਲ ਬਾਰੇ ਮੈਨੂੰ ਕੱਲ੍ਹ ਸ਼ਾਮ ਨੂੰ ਹੀ ਹੋਸਟਲ ਵਿਚ ਇਕ ਅਕਾਲੀ ਐਮ. ਐਲ. ਏ. ਤੋਂ ਪਤਾ ਚੱਲ ਗਿਆ ਸੀ ਕਿ ਸਰਕਾਰ ਨੇ ਇਸ ਸਵਾਲ ਦਾ ਜਵਾਬ ਨਹੀਂ ਦੇਣਾ ਹੈ ਔਰ ਸਰਕਾਰ ਇਸ ਸਵਾਲ ਦੀ ਐਕਸਟੇਂਨਸ਼ਨ ਮੰਗ ਰਹੀ ਹੈ ।

**ਸ੍ਰੀ ਸਪੀਕਰ :** ਐਸੀ ਕੋਈ ਗੱਲ ਨਹੀਂ ਹੈ। ਸਿਰਫ ਇਕ ਹਫਤੇ ਦੀ ਐਕਸਟੇਂਨਸ਼ਨ ਦਿੱਤੀ ਗਈ ਹੈ ।

---

## WALK-OUT

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਥੇ ਹਾਊਸ ਦੇ ਵਿਚ –

** ** ** **

ਮੈਂ ਇਸ ਪ੍ਰੋਟੈਸਟ ਵਜੋਂ ਵਾਕ-ਆਊਟ ਕਰਦੀ ਹਾਂ ।

(ਇਸ ਸਮੇਂ ਮਾਨਯੋਗ ਮੈਂਬਰ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ (ਬੀ. ਜੇ. ਪੀ.) ਹਾਊਸ ਵਿਚੋਂ ਵਾਕ-ਆਊਟ ਕਰ ਗਏ ।)

---

## STARRED QUESTIONS AND ANSWERS (*Resumption*)

### ਕੈਦੀਆਂ ਨੂੰ ਰਿਆਇਤਾਂ

*800. 1. **ਕਾਮਰੇਡ ਹਰਦੇਵ ਸਿੰਘ ਅਰਸ਼ੀ**
2. **ਕਾਮਰੇਡ ਅਜੈਬ ਸਿੰਘ ਰੌਂਤਾ** } : ਕੀ ਜੇਲ੍ਹਾਂ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਕੈਦੀਆਂ ਨੂੰ ਕੁਝ ਰਿਆਇਤਾਂ/ਸਹੂਲਤਾਂ ਦੇਣ ਸਬੰਧੀ 12 ਫਰਵਰੀ, 1997 ਤੋਂ ਬਾਅਦ ਕੋਈ ਐਲਾਨ ਕੀਤਾ ਸੀ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ਅਤੇ ਉਕਤ ਐਲਾਨ ਕਿਸ ਹੱਦ ਤੱਕ ਲਾਗੂ ਕਰ ਦਿੱਤਾ ਗਿਆ ਹੈ ?

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਹੂਲਤਾਂ ਵਿਚ 70 ਸਾਲਾਂ ਤੋਂ ਉਪਰ ਦੇ ਵਿਅਕਤੀਆਂ ਦੀ ਰਿਹਾਈ ਦੀ ਸਹੂਲਤ ਵੀ ਸ਼ਾਮਲ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਾਰੇ ਅਜਿਹੇ ਕੈਦੀ ਰਿਹਾ ਕਰ ਦਿੱਤੇ ਗਏ ਹਨ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਹਾਂ ਜੀ ।

(i) ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਨੇ ਕੇਂਦਰੀ ਜੇਲ੍ਹ, ਅੰਮ੍ਰਿਤਸਰ ਦੇ ਦੌਰੇ ਸਮੇਂ ਮੁਆਫੀ ਦੇਣ ਦਾ ਐਲਾਨ ਕੀਤਾ ਸੀ । ਸਰਕਾਰ ਨੇ ਮਿਤੀ 14 ਅਗਸਤ, 1997 ਨੂੰ ਵੀ ਭਾਰਤ ਸਰਕਾਰ ਦੀ 50ਵੀਂ ਆਜ਼ਾਦੀ ਦੀ ਵਰ੍ਹੇ ਗੰਢ ਮਨਾਉਣ ਤੇ ਮੁਆਫ਼ੀ ਦਿੱਤੀ ਸੀ । ਜਿੰਨੇ ਕੈਦੀ ਇਨ੍ਹਾਂ ਮੁਆਫ਼ੀਆਂ ਕਾਰਣ ਰਿਹਾਅ ਹੋਏ, ਉਨ੍ਹਾਂ ਦੀ ਜੇਲ੍ਹਵਾਰ ਗਿਣਤੀ ਅਨੁਲੱਗ 'ੳ' ਤੇ ਨੱਥੀ ਕੀਤੀ ਜਾਂਦੀ ਹੈ ।

---

**Expnnged as ordered by the Chair

[ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

(ii) ਜਦੋਂ ਕੋਈ ਕੈਦੀ ਪੈਰੋਲ ਛੁੱਟੀ ਤੇ ਜਾਂਦਾ ਸੀ, ਉਸਨੂੰ ਹਰ ਵਾਰ ਜ਼ਮਾਨਤੀ ਬਾਂਡ ਦੀ ਜ਼ਮਾਨਤ ਦੇਣੀ ਪੈਂਦੀ ਸੀ । ਕੈਦੀਆਂ ਦੀ ਇਸ ਮੁਸ਼ਕਿਲ ਨੂੰ ਦੂਰ ਕਰਨ ਲਈ ਸਰਕਾਰ ਨੇ ਮਿਤੀ 6 ਜੂਨ, 1997 ਨੂੰ ਫੈਸਲਾ ਕੀਤਾ ਹੈ ਕਿ ਕੈਦੀ ਪਾਸੋਂ ਹੋਰ ਜ਼ਮਾਨਤੀ ਬਾਂਡ/ਜ਼ਮਾਨਤ ਨਹੀਂ ਲਈ ਜਾਵੇਗੀ ਜਦੋਂ ਕਿ ਬਾਅਦ ਵਿੱਚ ਫਿਰ ਪੈਰੋਲ ਛੁੱਟੀ ਤੇ ਜਾਵੇ ਜਿੰਨ੍ਹਾਂ ਚਿਰ ਜ਼ਮਾਨਤ ਦੇਣ ਵਾਲਾ ਮਰ ਨਹੀਂ ਜਾਂਦਾ ਜਾਂ ਇਸ ਨੂੰ ਵਾਪਿਸ ਨਹੀਂ ਲੈ ਲੈਂਦਾ।

(iii) ਸਰਕਾਰ ਨੇ ਮਿਤੀ 1 ਅਪਰੈਲ, 1997 ਤੋਂ ਕੈਦੀਆਂ ਨੂੰ ਜੇਲ੍ਹਾਂ ਵਿੱਚ ਕੰਮ ਕਰਨ ਦੇ ਬਦਲੇ ਦੇਣ ਵਾਲੀ ਗਰੇਚੂਅਟੀ ਵਿੱਚ ਹੇਠ ਲਿਖੇ ਅਨੁਸਾਰ ਵਾਧਾ ਕੀਤਾ ਹੈ :—

| | | ਪੁਰਾਣੇ ਰੇਟ | ਨਵੇਂ ਰੇਟ |
|---|---|---|---|
| 1. | ਅਨ-ਸਕਿਲਡ | ਰੁਪਏ 4/- ਪ੍ਰਤੀ ਦਿਨ | ਰੁਪਏ 6/-ਪ੍ਰਤੀ ਦਿਨ |
| 2. | ਸੇਮੀ-ਸਕਿਲਡ | ਰੁਪਏ 6/- ਪ੍ਰਤੀ ਦਿਨ | ਰੁਪਏ 8/- ਪ੍ਰਤੀ ਦਿਨ |
| 3. | ਸਕਿਲਡ | ਰੁਪਏ 8/- ਪ੍ਰਤੀ ਦਿਨ | ਰੁਪਏ 10/- ਪ੍ਰਤੀ ਦਿਨ |

(iv) ਕਰਮਵਾਰ ਕੇਂਦਰੀ ਜੇਲ੍ਹ, ਜਲੰਧਰ ਅਤੇ ਕੇਂਦਰੀ ਜੇਲ੍ਹ, ਲੁਧਿਆਣਾ ਵਿਖੇ ਫੁੱਟਬਾਲ ਬਣਾਉਣ ਅਤੇ ਹੌਜ਼ਰੀ ਦੇ ਨਵੇਂ ਕਿੱਤੇ ਚਾਲੂ ਕੀਤੇ ਗਏ ਹਨ । ਇਸ ਨਾਲ ਕੈਦੀ ਜ਼ਿਆਦਾ ਪੈਸੇ ਕਮਾ ਸਕਣਗੇ ।

(v) ਮੁਲਾਕਾਤਾਂ ਦੇ ਕਮਰਿਆਂ ਤੇ ਲਾਈਆਂ ਹੋਈਆਂ ਗਰਿਲਾਂ ਪੰਜਾਬ ਸਰਕਾਰ ਦੇ ਹੁਕਮ ਨੰ: 1/33/97-3 ਜੇ/9673, ਮਿਤੀ 2 ਜੂਨ, 1997 ਨਾਲ ਸੁਰੱਖਿਆ ਜੇਲ੍ਹਾਂ, ਨਾਭਾ, ਸੰਗਰੂਰ, ਜਲੰਧਰ, ਅੰਮ੍ਰਿਤਸਰ ਅਤੇ ਫਿਰੋਜ਼ਪੁਰ ਨੂੰ ਛੱਡ ਕੇ ਸਮੂਹ ਜੇਲ੍ਹਾਂ ਵਿੱਚੋਂ ਹਟਾ ਦਿੱਤੀਆਂ ਹਨ । ਇਨ੍ਹਾਂ ਸਮੂਹ ਹੁਕਮਾਂ ਦੀ ਪੂਰੀ ਪਾਲਣਾ ਹੋ ਚੁੱਕੀ ਹੈ ।

(ਅ) ਨਹੀਂ, ਜੀ ।

ਅਨੁਲੱਗ 'ੳ'

| ਲੜੀ ਨੰ: | ਜੇਲ੍ਹਾਂ ਦਾ ਨਾਂ | ਕੈਦੀਆਂ ਦੀ ਗਿਣਤੀ ਹੁਕਮ ਮਿਤੀ 13-2-97 ਨੂੰ ਦਿੱਤੀ ਮੁਆਫੀ ਅਧੀਨ ਕਵਰ ਹੁੰਦੇ ਕੈਦੀ | ਕੈਦੀਆਂ ਦੀ ਗਿਣਤੀ ਹੁਕਮ ਮਿਤੀ 14-8-97 ਨੂੰ ਦਿੱਤੀ ਮੁਆਫੀ ਅਧੀਨ ਕਵਰ ਹੁੰਦੇ ਕੈਦੀ |
|---|---|---|---|
| 1 | 2 | 3 | 4 |
| 1. | ਕੇਂਦਰੀ ਜੇਲ੍ਹ, ਫਿਰੋਜ਼ਪੁਰ | .. 25 | — |
| 2. | ਕੇਂਦਰੀ ਜੇਲ੍ਹ, ਪਟਿਆਲਾ | .. 13 | 03 |
| 3. | ਕੇਂਦਰੀ ਜੇਲ੍ਹ, ਅੰਮ੍ਰਿਤਸਰ | .. 09 | 04 |
| 4. | ਕੇਂਦਰੀ ਜੇਲ੍ਹ, ਬਠਿੰਡਾ | .. 08 | 04 |
| 5. | ਕੇਂਦਰੀ ਜੇਲ੍ਹ, ਗੁਰਦਾਸਪੁਰ | .. 06 | — |
| 6. | ਕੇਂਦਰੀ ਜੇਲ੍ਹ, ਜਲੰਧਰ | .. 08 | 05 |
| 7. | ਕੇਂਦਰੀ ਜੇਲ੍ਹ, ਲੁਧਿਆਣਾ | .. 14 | 05 |
| 8. | ਬੋਰਸਟਲ ਜੇਲ੍ਹ, ਲੁਧਿਆਣਾ | .. 01 | — |
| 9. | ਜ਼ਨਾਨਾ ਜੇਲ੍ਹ, ਲੁਧਿਆਣਾ | .. 03 | — |
| 10. | ਜ਼ਿਲ੍ਹਾ ਜੇਲ੍ਹ, ਕਪੂਰਥਲਾ | .. 04 | — |
| 11. | ਜ਼ਿਲ੍ਹਾ ਜੇਲ੍ਹ, ਫਰੀਦਕੋਟ | .. 08 | — |
| 12. | ਜ਼ਿਲ੍ਹਾ ਜੇਲ੍ਹ, ਹੁਸ਼ਿਆਰਪੁਰ | .. 17 | 20 |
| 13. | ਜ਼ਿਲ੍ਹਾ ਜੇਲ੍ਹ, ਸੰਗਰੂਰ | .. 09 | 01 |
| 14. | ਜ਼ਿਲ੍ਹਾ ਜੇਲ੍ਹ, ਨਾਭਾ | .. 09 | — |
| 15. | ਸਬ-ਜੇਲ੍ਹ, ਫਾਜ਼ਿਲਕਾ | .. 01 | — |
| 16. | ਸਬ-ਜੇਲ੍ਹ, ਫਗਵਾੜਾ | .. 01 | — |
| | ਕੁੱਲ ਜੋੜ | .. 136 | 42 |

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਰਿਆਇਤਾਂ ਸਰਕਾਰ ਨੇ ਦਿੱਤੀਆਂ ਹਨ, ਉਸ ਦੀ ਡੀਟੇਲਜ਼ ਮਿਲ ਗਈ ਹੈ ਪਰ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਕੈਦੀਆਂ ਨਾਲ ਵਾਅਦਾ ਕੀਤਾ ਸੀ ਕਿ ਜਿਨ੍ਹਾਂ ਕੈਦੀਆਂ ਦੀ ਉਮਰ 70 ਸਾਲ ਦੀ ਹੋਵੇਗੀ, ਉਨ੍ਹਾਂ ਸਾਰਿਆਂ ਨੂੰ ਰਿਲੀਜ਼ ਕਰ ਦਿੱਤਾ ਜਾਵੇਗਾ ਪਰ ਉਨ੍ਹਾਂ ਹੁਕਮਾਂ ਦੀ ਪਾਲਣਾ ਸਰਕਾਰ ਨੇ ਹਾਲੇ ਤੱਕ ਨਹੀਂ ਕੀਤੀ ਜੋ ਮੇਰੇ ਨੋਟਿਸ ਵਿਚ ਆਇਆ ਹੈ । ਜਦੋਂ ਚੀਫ ਮਨਿਸਟਰ ਸਾਹਿਬ ਬਠਿੰਡਾ ਜੇਲ੍ਹ ਦੇ ਵਿਚ ਗਏ ਸਨ ਤਾਂ ਉਨ੍ਹਾਂ ਨੇ ਆਪਣੇ ਹੁਕਮਾਂ ਦੇ ਵਿੱਚ ਕੁਝ ਅਮੈਂਡਮੈਂਟ ਕਰ ਦਿੱਤੀ ਸੀ ਕਿ ਜਿਸ ਨੇ ਘੱਟੋ ਘੱਟ 5 ਸਾਲ ਦੀ ਸਜ਼ਾ ਕੱਟੀ ਹੋਵੇਗੀ, ਉਸ ਨੂੰ ਰਿਲੀਜ਼ ਕੀਤਾ ਜਾਵੇਗਾ ਪਰ ਹਾਲੇ ਤੱਕ ਵੀ 70 ਸਾਲਾਂ ਬਲਕਿ 90-92 ਸਾਲਾਂ ਦੇ ਕੈਦੀ ਜੇਲ੍ਹਾਂ ਦੇ ਵਿਚ ਬੰਦ ਹਨ । ਸਰਕਾਰ ਨੇ ਆਪਣਾ ਉਹ ਵਾਅਦਾ ਹਾਲੇ ਤੱਕ ਪੂਰਾ ਨਹੀਂ ਕੀਤਾ ਹੈ । ਕੀ ਮਨਿਸਟਰ ਸਾਹਿਬ ਹਾਊਸ ਦੇ ਵਿਚ ਆਸ਼ਵਾਸ਼ਨ ਦੇਣਗੇ ਕਿ ਚੀਫ ਮਨਿਸਟਰ ਦੇ ਵਾਅਦੇ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ ਅਤੇ ਅਮਲ ਵਿਚ ਲਿਆਂਦਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ 70 ਸਾਲਾਂ ਦੀ ਕੰਡੀਸ਼ਨ ਹੈ, ਉਹ ਲਾਗੂ ਨਹੀਂ ਹੋ ਸਕਦੀ ਕਿਉਂਕਿ ਉਸ ਦੇ ਵਾਸਤੇ ਕੁਝ ਹੋਰ ਵੀ ਕੰਡੀਸ਼ਨਜ਼ ਫੁੱਲਫਿਲ ਕਰਨੀਆਂ ਪੈਂਦੀਆਂ ਹਨ । ਇਸ ਦੇ ਵਿੱਚ ਕੁਝ ਕਰਾਈਮਜ਼ ਅਤੇ ਕੈਟਾਗਰੀਜ਼ ਡਿਫਾਈਨ ਕੀਤੀਆਂ ਹੋਈਆਂ ਹਨ ਅਤੇ ਉਨ੍ਹਾਂ ਦੇ ਅੰਤਰਗਤ ਹੀ ਉਨ੍ਹਾਂ ਨੂੰ ਰਿਲੀਜ਼ ਕੀਤਾ ਜਾ ਸਕਦਾ ਹੈ । 433-ਏ. ਸੀ. ਆਰ. ਪੀ. ਸੀ. ਧਾਰਾ ਦੇ ਅੰਤਰਗਤ ਹੀ ਅਜਿਹਾ ਹੋ ਸਕਦਾ ਹੈ ਅੋਰ 70 ਸਾਲ ਦੀ ਜਨਰਲ ਰੀਮਿਸ਼ਨ ਨਹੀਂ ਦਿੱਤੀ ਜਾ ਸਕਦੀ । ਕੋਈ ਸਪੈਸੀਫਿਕ ਕੇਸ ਇਨ੍ਹਾਂ ਦੇ ਨੋਟਿਸ ਵਿੱਚ ਹੈ ਤਾਂ ਇਹ ਦੱਸ ਦੇਣ ਜਿਵੇਂ ਕਿ ਕੋਈ 70 ਸਾਲ ਦਾ ਬੰਦਾ ਜੇਲ੍ਹ ਵਿੱਚ ਪਿਆ ਹੈ ਅਤੇ ਉਸ ਦਾ ਕੇਸ ਰੀਮਿਸ਼ਨ ਵਿੱਚ ਫਾਲ ਕਰਦਾ ਹੈ ਜਾਂ ਕੋਈ ਸਪੈਸੀਫਿਕ ਕੇਸ ਬਿਮਾਰੀ ਦਾ ਹੈ ਅਤੇ ਉਸ ਤੇ ਸਾਰੀ ਫੈਮਲੀ ਡਿਪੈਂਡੈਂਟ ਹੈ । ਕੁਝ ਇਹੋ ਜਿਹੀਆਂ ਕੰਡੀਸ਼ਨਜ਼ ਹਨ । ਇਸ ਤਰ੍ਹਾਂ ਦਾ ਜੇਕਰ ਕੋਈ ਕੇਸ ਹੈ ਤਾਂ ਮੈਨੂੰ ਦੱਸ ਦੇਣ, ਉਹ ਅਗਜ਼ਾਮਿਨ ਕੀਤਾ ਜਾ ਸਕਦਾ ਹੈ ਲੇਕਿਨ 70 ਸਾਲ ਦੀ ਕੰਡੀਸ਼ਨ ਥੱਲੇ ਕੋਈ ਜਨਰਲ ਰੀਮਿਸ਼ਨ ਨਹੀਂ ਦਿੱਤੀ ਜਾ ਸਕਦੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਸੀ. ਐਮ. ਸਾਹਿਬ ਨੇ ਅਨਾਊਂਸਮੈਂਟ ਕੀਤੀ ਸੀ, ਮੈਂ ਤਾਂ ਉਸ ਦੀ ਰੋਸ਼ਨੀ ਵਿੱਚ ਪੁੱਛਿਆ ਸੀ । ਇਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਪੈਰੋਲ ਤੇ ਜਾਣ ਦਾ ਸਿਸਟਮ ਹੈ, ਉਸ ਦੇ ਵਿੱਚ ਇਨ੍ਹਾਂ ਨੇ ਕੋਈ ਰਿਲੈਕਸੇਸ਼ਨ ਦਿੱਤੀ ਹੈ । ਇਹ ਠੀਕ ਹੈ ਕਿ ਜੇਕਰ ਉਹ ਇੱਕ ਵਾਰ ਸਿਕਿਉਰਿਟੀ ਬਾਂਡ ਭਰ ਦਿੰਦਾ ਹੈ ਤਾਂ ਉਸ ਨੂੰ ਵਾਰ ਵਾਰ ਸਿਕਿਉਰਿਟੀ ਬਾਂਡ ਭਰਨ ਦੀ ਜ਼ਰੂਰਤ ਨਹੀਂ । ਇਹ ਵੈਲਕਮ ਕਰਨ ਵਾਲੀ ਗੱਲ ਹੈ ਲੇਕਿਨ ਇਸ ਦੇ ਨਾਲ ਹੀ ਕੈਦੀਆਂ ਦੀ ਇਕ ਬਹੁਤ ਵੱਡੀ ਮੰਗ ਹੈ ਅਤੇ ਜੋ ਪਿਛਲਾ ਤਰੀਕਾ ਹੈ ਕਿ ਤਿੰਨ ਸਾਲਾਂ ਬਾਅਦ ਜਦੋਂ ਪਹਿਲੀ ਵਾਰ ਕੋਈ ਕੈਦੀ ਪੈਰੋਲ ਤੇ ਜਾਏਗਾ ਤਾਂ ਉਹ 42 ਦਿਨ ਦੀ ਪੈਰੋਲ ਹੈ, ਅਗਲੀ ਵਾਰੀ ਉਸ ਦੇ ਦਿਨ ਘੱਟ ਕਰ ਦਿੱਤੇ ਜਾਂਦੇ ਹਨ ਅਤੇ ਉਸ ਤੋਂ ਅਗਲੀ ਵਾਰੀ ਹੋਰ

ਘੱਟ ਕਰ ਦਿੱਤੇ ਜਾਂਦੇ ਹਨ, ਇਸ ਦੇ ਵਿੱਚ ਉਹ ਅਮੇਂਡਮੇਂਟ ਚਾਹੁੰਦੇ ਹਨ । ਜਦੋਂ ਕੈਦੀ ਪਹਿਲੀ ਵਾਰੀ ਪੈਰੋਲ ਤੋਂ ਠੀਕ-ਠਾਕ ਵਾਪਸ ਆ ਜਾਂਦਾ ਹੈ, ਫਿਰ ਤਾਂ ਉਸ ਨੂੰ ਡਿਸਕਰੈਡਿਟ ਨਹੀਂ ਬਲਕਿ ਕਰੈਡਿਟ ਚਾਹੀਦਾ ਹੈ । ਸੋ, ਉਨ੍ਹਾਂ ਦੀ ਮੰਗ ਹੈ ਕਿ ਉਹ 42 ਦਿਨਾਂ ਵਾਲੀ ਗੱਲ ਪੂਰੀ ਤਰ੍ਹਾਂ ਕਾਇਮ ਰੱਖੀ ਜਾਵੇ ਔਰ 42 ਦਿਨਾਂ ਦੀ ਪੈਰੋਲ ਸਾਰਿਆਂ ਵਾਸਤੇ ਹੀ ਲਾਗੂ ਕੀਤੀ ਜਾਵੇ । ਇੱਕ ਤੇ ਇਸ ਦੇ ਬਾਰੇ ਕੀ ਸਰਕਾਰ ਕੋਈ ਹਮਦਰਦੀ ਨਾਲ ਵਿਚਾਰ ਕਰ ਰਹੀ ਹੈ ? ਦੂਸਰੀ, ਜਿਹੜਾ ਨੇਲੀ ਬਾਰ ਦਾ ਕਾਨੂੰਨ ਹੈ, ਉਹ ਪਹਿਲਾਂ ਸਾਰੇ ਉਮਰ ਕੈਦੀਆਂ ਤੇ ਹੀ ਲਾਗੂ ਹੁੰਦਾ ਸੀ ਪਰ ਹੁਣ ਉਹ ਸਾਰਿਆਂ ਤੇ ਲਾਗੂ ਕਰਨ ਦੀ ਬਜਾਏ ਕੇਵਲ ਜਿਹੜੇ ਛੋਟੀ ਸਜ਼ਾ ਦੇ ਜੋ ਕੈਦੀ ਹਨ, ਉਨ੍ਹਾਂ ਤੇ ਹੀ ਲਾਗੂ ਕਰ ਦਿੱਤਾ ਹੈ । ਉਨ੍ਹਾਂ ਦੀ ਮੰਗ ਹੈ ਕਿ ਜਿਹੜਾ ਪੁਰਾਣਾ ਨੇਲੀਬਾਰ ਦਾ ਐਕਟ ਹੈ, ਉਹ ਸਾਰਿਆਂ ਤੇ ਹੀ ਲਾਗੂ ਕਰ ਦਿਤਾ ਜਾਵੇ ਔਰ ਉਸ ਦੇ ਲਈ ਭਾਵੇਂ ਘੱਟੋ ਘੱਟ ਪੰਜ ਸਾਲ ਦੀ ਸਜ਼ਾ ਦੀ ਮਿਆਦ ਰੱਖ ਲਈ ਜਾਵੇ । ਇਨ੍ਹਾਂ ਦੋਹਾਂ ਬਾਰੇ ਵਜ਼ੀਰ ਸਾਹਿਬ ਕੋਈ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਗੱਲ ਇਨ੍ਹਾਂ ਨੇ ਕਹੀ ਹੈ, ਇਸ ਨੂੰ ਡਿਪਾਰਟਮੇਂਟ ਐਗਜ਼ਾਮਿਨ ਕਰ ਲਵੇਗਾ ਅਤੇ ਅਗਰ ਕੋਈ ਤਰਮੀਮ ਕਰਨ ਦਾ ਸਕੋਪ ਹੋਵੇਗਾ ਤਾਂ ਉਹ ਕਰ ਦਿੱਤਾ ਜਾਵੇਗਾ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਲ੍ਹ ਮੈਨੂਅਲ ਵਿੱਚ ਪਿਛੇ ਜਿਹੇ ਕੁਝ ਤਬਦੀਲੀਆਂ ਕੀਤੀਆਂ ਗਈਆਂ ਸਨ, ਜਿਸ ਤਰ੍ਹਾਂ ਕਿ ਪਹਿਲਾਂ ਕੈਦੀਆਂ ਨੂੰ ਸਵੇਰੇ ਖਾਣ ਦੇ ਲਈ ਭੁੰਨੇ ਹੋਏ ਛੋਲੇ ਦਿੱਤੇ ਜਾਂਦੇ ਸਨ ਅਤੇ ਦਾਤਣਾਂ ਦਿੱਤੀਆਂ ਜਾਂਦੀਆਂ ਸਨ ਪਰ ਪਿਛਲੀ ਸਰਕਾਰ ਨੇ ਜੇਲ੍ਹ ਮੈਨੂਅਲ ਨੂੰ ਚੇਂਜ ਕਰਕੇ ਛੋਲਿਆਂ ਦੀ ਜਗ੍ਹਾ ਪਰੌਂਠੇ ਅਤੇ ਦਾਤਣਾਂ ਦੀ ਜਗ੍ਹਾ ਟੁੱਥ ਬੁਰਸ਼ ਅਤੇ ਪੇਸਟ ਦੇਣ ਦੀ ਸਿਫਾਰਿਸ਼ ਕੀਤੀ ਸੀ । ਇਸੇ ਤਰ੍ਹਾਂ ਜੋ ਪਹਿਲਾਂ ਕੈਦੀਆਂ ਨੂੰ ਸਾਲ ਵਿੱਚ ਇੱਕ ਵਰਦੀ ਦਿਤੀ ਜਾਂਦੀ ਸੀ, ਪਿਛਲੀ ਸਰਕਾਰ ਨੇ ਉਹ ਦੋ ਵਰਦੀਆਂ ਦੇਣ ਦੀ ਸ਼ਿਫਾਰਸ਼ ਕੀਤੀ ਸੀ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਸਿਫਾਰਿਸ਼ਾਂ ਲਾਗੂ ਹੋ ਗਈਆਂ ਹਨ ਕਿ ਨਹੀਂ ?

**ਮੰਤਰੀ** : ਇਸ ਦਾ ਇਹ ਸੈਪਰੇਟ ਨੋਟਿਸ ਦੇ ਦੇਣ, ਪੜਤਾਲ ਕਰਵਾ ਕੇ ਦੱਸ ਦਿਆਂਗੇ ।

—

**66 ਕ. ਵੀ. ਸਬ-ਸਟੇਸ਼ਨ, ਅਮਰੋਹ, ਤਹਿਸੀਲ ਮੁਕੇਰੀਆਂ ਨੂੰ ਚਾਲੂ ਕਰਨਾ**

*764. 1. **ਸ੍ਰੀ ਰਮੇਸ਼ ਚੰਦਰ ਡੋਗਰਾ**
2. **ਡਾਕਟਰ ਹਰਬੰਸ ਲਾਲ**
} ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਅਮਰੋਹ, ਤਹਿਸੀਲ ਮੁਕੇਰੀਆਂ ਵਿਖੇ 66 ਕੇ.ਵੀ. ਸ਼ਬ-ਸਟੇਸ਼ਨ ਮਨਜ਼ੂਰ ਕੀਤਾ ਗਿਆ ਸੀ ਅਤੇ ਇਸ ਦੀ ਇਮਾਰਤ ਦੀ

[ਸ੍ਰੀ ਰਮੇਸ਼ ਚੰਦਰ ਡੋਗਰਾ]

ਉਸਾਰੀ ਦਾ ਕੰਮ ਮੁਕੰਮਲ ਕਰ ਲਿਆ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਦਨ ਮੋਹਨ ਮਿੱਤਲ** (ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਇਹ ਠੀਕ ਹੈ ਕਿ ਪਿੰਡ ਅਮਰੋਹ, ਤਹਿਸੀਲ ਮੁਕੇਰੀਆਂ ਵਿਖੇ 66 ਕੇ. ਵੀ. ਸਬ-ਸਟੇਸ਼ਨ ਮਨਜ਼ੂਰ ਕੀਤਾ ਗਿਆ ਸੀ। ਇਸ ਦੇ ਸਿਵਲ ਦੇ 90 % ਕੰਮ ਪੂਰੇ ਹੋ ਚੁੱਕੇ ਹਨ ਅਤੇ ਸਬ-ਸਟੇਸ਼ਨ ਅਕਤੂਬਰ 1998 ਤੱਕ ਚਾਲੂ ਹੋ ਜਾਣ ਦੀ ਆਸ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਸ ਸਬ-ਸਟੇਸ਼ਨ ਦਾ ਨੀਂਹ ਪੱਥਰ ਨਵੰਬਰ, 1996 ਦੇ ਵਿੱਚ ਰੱਖਿਆ ਗਿਆ ਸੀ ਅਤੇ ਸਿਵਲ ਵਰਕਸ ਜਿਹੜੇ ਹਨ, ਉਹ ਮਾਰਚ, 1997 ਵਿੱਚ ਕੰਪਲੀਟ ਕਰ ਦਿੱਤੇ ਗਏ ਸਨ। ਤਕਰੀਬਨ ਇੱਕ ਸਾਲ ਦਾ ਸਮਾਂ ਹੋ ਚੁੱਕਾ ਹੈ, ਮੈਂ ਸਮਝਦਾ ਹਾਂ ਕਿ ਟੋਟਲ ਛੇ ਮਹੀਨੇ ਸਬ-ਸਟੇਸ਼ਨ ਦੀ ਕੰਪਲੀਸ਼ਨ ਵਾਸਤੇ ਲੱਗਦੇ ਹਨ ਲੇਕਿਨ ਇੱਕ ਸਾਲ ਤੋਂ ਜ਼ਿਆਦਾ ਸਮਾਂ ਸਿਵਲ ਵਰਕਸ ਨੂੰ ਕੰਪਲੀਟ ਕਰਨ ਤੋਂ ਬਾਅਦ ਲੱਗ ਚੁੱਕਾ ਹੈ। ਮੈਂ ਮੰਤਰੀ ਜੀ ਕੋਲੋਂ ਕਾਰਨ ਜਾਨਣਾ ਚਾਹੁੰਦਾ ਹਾਂ ਕਿ ਕਿਉਂ ਹੁਣ ਤੱਕ ਇਲੈਕਟ੍ਰੀਫਿਕੇਸ਼ਨ ਦਾ ਕੰਮ ਸਟਾਰਟ ਨਹੀਂ ਹੋ ਸਕਿਆ ?

**ਮੰਤਰੀ** : ਸਪੀਕਰ ਸਾਹਿਬ, ਕਾਰਨ ਦੀ ਗੱਲ ਹੀ ਨਹੀਂ ਰਹੀ। ਅਸੀਂ ਤਾਂ ਕਹਿ ਦਿੱਤਾ ਹੈ ਕਿ ਇਹ ਸਬ-ਸਟੇਸ਼ਨ ਅਕਤੂਬਰ, 1998 ਤੱਕ ਕਮਿਸ਼ਨ ਹੋ ਜਾਵੇਗਾ। ਉਥੇ ਇਸ ਵਕਤ ਇਲੈਕਟ੍ਰੀਕਲ ਇਨਸਟਾਲੇਸ਼ਨਜ਼ ਚੱਲ ਰਹੀਆਂ ਹਨ। ਇੰਨੀ ਸਪੀਡੀ ਪ੍ਰਾਗਰੈੱਸ ਹੈ। ਇਸ ਨੂੰ ਤਾਂ ਡੇਟ-ਬਾਊਂਡ ਹੀ ਕਰ ਦਿੱਤਾ ਗਿਆ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਬੋਲ ਰਹੇ ਹਨ। ਉਥੇ ਕੋਈ ਇਲੈਕਟ੍ਰੀਕਲ ਇਨਸਟਾਲੇਸ਼ਨ ਨਹੀਂ ਚੱਲ ਰਹੀਆਂ। ਉਥੇ ਕੰਮ ਬਿਲਕੁਲ ਬੰਦ ਪਿਆ ਹੈ। ਸਿਵਲ ਵਰਕ ਖਤਮ ਹੋਏ ਨੂੰ ਇਕ ਸਾਲ ਤਿੰਨ ਮਹੀਨੇ ਹੋ ਗਏ ਹਨ ਪਰ ਉਥੇ ਕੋਈ ਕੰਮ ਨਹੀਂ ਚਲ ਰਿਹਾ। ਇਨ੍ਹਾਂ ਨੇ ਕਿਹਾ ਕਿ ਕਮਿਸ਼ਨ ਕਰ ਦਿਆਂਗੇ। ਫਿਰ ਇਨ੍ਹਾਂ ਨੇ ਉਥੇ ਕੰਮ ਰੋਕ ਕੇ ਕਿਉਂ ਰੱਖਿਆ ਹੋਇਆ ਹੈ ? ਇਸਦੇ ਕੀ ਕਾਰਨ ਹਨ ਕੰਮ ਰੁਕਣ ਦੇ, ਇਹ ਦੱਸ ਦੇਣ ?

**ਸ੍ਰੀ ਸਪੀਕਰ** : ਕੋਈ ਗੱਲ ਨਹੀਂ ਬਣੀ। ਅਗਲਾ ਸਵਾਲ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਇਹ ਵਜ੍ਹਾ ਤਾਂ ਦੱਸਣ।

**ਸ੍ਰੀ ਸਪੀਕਰ** : ਅਗਲਾ ਸਵਾਲ।

---

### ਆਮ ਵਿਕਰੀ ਕਰ ਐਕਟ ਅਧੀਨ ਚਲਾਨ

*747. 1. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** :
2. **ਸ੍ਰੀ ਅਰੁਨੇਸ਼ ਕੁਮਾਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਆਬਕਾਰੀ ਅਤੇ ਕਰ ਵਿਭਾਗ ਦੇ ਇਨਫੋਰਸਮੈਂਟ ਅਮਲੇ ਨੂੰ ਪੰਜਾਬ ਆਮ ਵਿਕਰੀ ਕਰ ਐਕਟ ਦੇ ਉਪਬੰਧਾਂ ਅਧੀਨ ਸਮਾਨ ਢੋਣ ਵਾਲੀਆਂ ਗੱਡੀਆਂ

ਨੂੰ ਕਬਜ਼ੇ ਵਿਚ ਲੈਣ ਦੇ ਅਖਤਿਆਰ ਹਨ; ਜੇਕਰ ਅਜਿਹਾ ਹੋਵੇ ਤਾਂ ਵਿੱਤੀ ਸਾਲ 1996-97 ਦੇ ਦੌਰਾਨ ਚਲਾਨ ਕੀਤੀਆਂ ਗਈਆਂ/ਕਬਜ਼ੇ ਵਿਚ ਲਈਆਂ ਗਈਆਂ ਗੱਡੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਉਕਤ ਸਮੇਂ ਦੇ ਦੌਰਾਨ ਇਸ ਤਰਾਂ ਜੁਰਮਾਨੇ ਵਜੋਂ ਕਿੰਨੀ ਰਕਮ ਵਸੂਲ ਕੀਤੀ ਗਈ ?

**ਸ੍ਰੀ ਬਲਰਾਮਜੀ ਦਾਸ ਟੰਡਨ** (ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ) : ਹਾਂ ਜੀ।

ਸਟੇਟਮੈਂਟ ਜਿਸ ਵਿੱਚ ਲੋੜੀਂਦੀ ਸੂਚਨਾ ਦਿੱਤੀ ਹੋਈ ਹੈ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸਟੇਟਮੈਂਟ**

| ਵਿੰਗ ਦਾ ਨਾਂ | ਕੇਸਾਂ ਦੀ ਗਿਣਤੀ 3/97 ਤੱਕ ਦੀ | ਚਲਾਨ ਕੀਤੀਆਂ ਗੱਡੀਆਂ ਦੀ ਗਿਣਤੀ | ਲਗਾਏ ਗਏ ਜੁਰਮਾਨੇ ਦੀ ਰਕਮ 3/97 ਤੱਕ ਅਧੀਨ ਪੰਜਾਬ ਰਾਜ ਵਿਕਰੀ ਕਰ ਐਕਟ, 1948 ਦੇ ਉਪਬੰਧ 14-ਬੀ (7) |
|---|---|---|---|
| 1 | 2 | 3 | 4 |
| ਡਿਪਟੀ ਡਾਇਰੈਕਟਰ (ਨਾਫਜ਼)) ਚੰਡੀਗੜ੍ਹ .. | 1,113 | 1,113 | 3,92,46,300 |
| ਡਿਪਟੀ ਡਾਇਰੈਕਟਰ (ਨਾਫਜ਼) ਪਟਿਆਲਾ .. | 2,129 | 2,129 | 3,52,78,041 |
| ਡਿਪਟੀ ਡਾਇਰੈਕਟਰ (ਨਾਫਜ਼) ਲੁਧਿਆਣਾ .. | 1,452 | 1,452 | 2,52,23,585 |
| ਡਿਪਟੀ ਡਾਇਰੈਕਟਰ (ਨਾਫਜ਼) ਬਠਿੰਡਾ .. | 1,167 | 1,167 | 1,30,46,550 |
| ਡਿਪਟੀ ਡਾਇਰੈਕਟਰ (ਨਾਫਜ਼) ਜਲੰਧਰ .. | 1,056 | 1,056 | 2,07,42,186 |

[ਸਥਾਨਕ ਸਰਕਾਰ ਕਿਰਤ ਅਤੇ ਰੋਜ਼ਗਾਰ ਮੰਤਰੀ]

| 1 | 2 | 3 | 4 |
|---|---|---|---|
| ਡਿਪਟੀ ਡਾਇਰੈਕਟਰ (ਨਾਵਜ਼) ਸੰਗਰੂਰ .. | 1,767 | 1,767 | 1,75,56,725 |
| ਡਿਪਟੀ ਡਾਇਰੈਕਟਰ (ਨਾਵਜ਼) ਅੰਮ੍ਰਿਤਸਰ .. | 1,111 | 1,111 | 1,57,75,924 |
| ਡਿਪਟੀ ਡਾਇਰੈਕਟਰ (ਨਾਵਜ਼) ਫਿਰੋਜ਼ਪੁਰ .. | 767 | 767 | 76,47,750 |
| ਡਿਪਟੀ ਡਾਇਰੈਕਟਰ (ਨਾਵਜ਼) ਗੁਰਦਾਸਪੁਰ .. | 879 | 879 | 89,46,200 |
| ਜੋੜ .. | 11,441 | 11,441 | 18,34,63,261 |

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਆਗਿਆ ਹੈ, ਸਪੀਕਰ ਸਾਹਿਬ ?

**ਸ੍ਰੀ ਸਪੀਕਰ** . ਹਾਂ ਜੀ, ਹਾਂ ਜੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**, ਸਪੀਕਰ ਸਾਹਿਬ, ਨੋਟ ਹੋਏਗਾ ਕਿ ਨਹੀਂ (ਵਿਘਨ) ਮੈਂ ਇਸੇ ਲਈ ਹੀ ਵਿਚਕਾਰ ਬੈਠੀ ਹਾਂ ਕਿ ਜੋ ਇਧਰੋਂ ਠੀਕ ਹੈ, ਉਹ ਇਧਰੋਂ ਬੋਲਾਂ ਅਤੇ ਜੋ ਉਧਰੋਂ ਠੀਕ ਹੈ, ਉਧਰੋਂ ਬੋਲਾਂ । स्पीकर साहिब, यह जो मंत्री महोदय ने लिखित दिया है जो स्टेटमैंट दी है, पहली बात तो यह है कि वह उस भाषा में नहीं है जिस भाषा में मैं प्रश्न करती हूं । एक जवाब मैकाले की भाषा में है, एक पंजाब की भाषा में है ।

**ਇਕ ਆਵਾਜ਼** : ਤੁਸੀਂ ਸੰਸਕ੍ਰਿਤ ਵਿਚ ਪੁੱਛ ਲਓ ।

**श्रीमती लक्ष्मी कांता चावला** : मैं तो संस्कृत भी बोल सकती हूं । कठिनाई तो आपको ही होगी । मेरा प्रश्न है कि इन्होंने आप को बताया है कि सेल्ज़ टैक्स ऐक्ट की धारा के अनुसार जिसका सेल्ज़ टैक्स वाले चालान करते हैं, उसकी गाड़ियां भी कब्ज़े में कर सकते हैं । इस में मंत्री महोदय ने यह नहीं लिखा कि सेल्ज़ टैक्स ऐक्ट की धारा कौन सी है । ये ऐक्ट की धारा बता दें ।

**ਮੰਤਰੀ** : ਸਪੀਕਰ ਸਾਹਿਬ, ਇਹ ਅਗਰ ਮੈਨੂੰ ਧਾਰਾ ਪੁੱਛਣਾ ਚਾਹੁੰਦੇ ਹਨ ਤਾਂ ਸੇਪਰੇਟ ਕੁਐਸਚਨ ਦੇ ਦੇਣ । ਮੈਂ ਦੱਸ ਦੇਵਾਂਗਾ ।

**श्रीमती लक्ष्मी कांता चावला** : मैं पूछना चाहती हूं, तभी लिखा है ।

**ਮੰਤਰੀ**: ਇਹ ਕੁਐਸਚਨ ਦੇ ਵਿਚੋਂ ਅਰਾਈਜ਼ ਨਹੀਂ ਹੁੰਦਾ । ਇਹ ਸਪੈਸਿਫਿਕ ਜਾਣਕਾਰੀ ਲੈਣੀ ਚਾਹੁੰਦੇ ਹਨ । ਮੈਂ ਜਵਾਬ ਵਿਚ ਕਾਨੂੰਨਨ ਜੋ ਗੱਲ ਹੈ, ਉਹ ਦੱਸ ਦਿੱਤੀ ਹੈ । ਫਿਰ ਧਾਰਾ ਵੀ ਦੱਸ ਦੇਵਾਂਗਾ ।

**श्रीमती लक्ष्मी कांता चावला** : अध्यक्ष महोदय, मैं पूछना चाहती हूं, इसी लिए प्रश्न किया है । वैसे तो यह ऐक्ट बाज़ार से 5 रुपए में मिल जाता है, वहां से धारा का भी पता लग जाएगा । इस बात के अंतर्गत मैं 3 महीने इंतज़ार तो नहीं करूंगी । मेरी बेनती है कि इन्होंने जो 18 करोड़ रुपए से ज्यादा जुर्माना किया है, वह जिस धारा के अंतर्गत किया है, वह इस जवाब में वांछित भी है और मेरा यही निवेदन भी है और बेनती भी है ।

मेरा दूसरा प्रश्न है कि अमृतसर में ई. टी. ओ. एनफोर्समैंट डिपार्टमैंट मिस्टर गिल है जिसने 7 दिनों से ट्रक पकड़ रखा है जो कि ठीक बात नहीं है । इस में ट्रांसपोर्टर का कोई कसूर नहीं है । वह तो बिल लेकर माल लादता है । अगर सेल्ज़ टैक्स डिपार्टमैंट ने बिल ज्यादा लगा दिया है तो इसमें ट्रांसपोर्टर की बदनीयती नहीं है । इस बारे में डिपार्टमैंट ट्रांसपोर्टर को क्या रियायत देता है और अधिक से अधिक उसको कितने दिन तक रोक सकता है ?

**ਮੰਤਰੀ** : ਜਿਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ, ਅਸੀਂ ਤਾਂ ਵਪਾਰੀਆਂ ਨੂੰ ਇਸ ਮਾਮਲੇ ਵਿਚ ਬੜੀ ਸਹੂਲਤ ਦਿੱਤੀ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੋਈ ਨਹੀਂ ਦਿੱਤੀ ।

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਸਿਸਟਮ ਇਹ ਸੀ ਕਿ ਜਿਸ ਵੇਲੇ ਵੀ ਕੋਈ ਐਨਫੋਰਸਮੈਂਟ ਡਿਪਾਰਟਮੈਂਟ ਦਾ ਅਫਸਰ ਮਾਲ ਪਕੜਦਾ ਸੀ ਤਾਂ ਉਸ ਕੋਲੋਂ ਜਾਂ ਤਾਂ ਕੈਸ਼ ਗਾਰੰਟੀ ਲੈਂਦੇ ਸੀ, ਜਾਂ ਬੈਂਕ ਡਰਾਫਟ ਲੈਂਦੇ ਸੀ ਅਤੇ ਜਾਂ ਬੈਂਕ ਅਸ਼ੋਰੈਂਸ ਲੈਂਦੇ ਸੀ, ਤਾਂ ਮਾਲ ਰਿਲੀਜ਼ ਹੁੰਦਾ ਸੀ । ਇਨ੍ਹਾਂ ਨੇ ਜਿਸ ਗੱਲ ਦੀ ਮੰਗ ਕੀਤੀ ਹੈ ਕਿ ਕੈਸ਼ ਸਿਕਿਉਰਿਟੀ ਲੈਣ ਦੀ ਬਜਾਏ ਸ਼ਿਉਰਿਟੀ ਬਾਂਡ ਐਸ. ਟੀ.–22 ਫਾਰਮ ਤੇ ਉਸ ਵਾਰਡ ਦੇ ਦੋ ਵਪਾਰੀਆਂ ਦੀ ਸ਼ਿਉਰਿਟੀ ਤੇ ਰਿਲੀਜ਼ ਕਰ ਦਿਉ ਉਸ ਅਨੁਸਾਰ ਹੁਣ ਅਸੀਂ ਆਪ ਵਪਾਰੀਆਂ ਨੂੰ ਬੁਲਾ ਕੇ, ਦੂਜੇ ਵਪਾਰੀਆਂ ਦੀ ਸਿਫਾਰਸ਼ ਤੇ ਰਿਲੀਜ਼ ਕਰ ਦੇਂਦੇ ਹਾਂ । ਅਸੀਂ ਤਾਂ ਇਸ ਸਿਸਟਮ ਨੂੰ ਐਕਸਪੀਡਾਈਟ ਕਰਨ ਵਾਸਤੇ ਇਸ ਤਰ੍ਹਾਂ ਕੀਤਾ ਹੈ, ਹਰਾਸਮੈਂਟ ਘਟਾਉਣ ਵਾਸਤੇ ਇਹ ਕੀਤਾ ਹੈ ।

**श्रीमती लक्ष्मी कांता चावला** : अध्यक्ष जी, एक तो जो स्टेटमैंट दी गई है, वह 9 जिलों के बारे में है । क्या बाकी सब जिलों में एनफोर्समैंट स्टाफ पकड़ता भी नहीं और क्या कहीं सेल्ज़ टैक्स की चोरी भी नहीं होती ?

**Mr. Speaker**: Question Hour is over. The remaining questions on the Order Paper shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਕੁਐਸਚਨ ਹੈ ਅਤੇ ਇਸ ਨੂੰ ਇਥੇ ਹੀ ਛੱਡ ਦੇਣਾ, ਮੈਂ ਸਮਝਦਾ ਹਾਂ ਕਿ ਪਬਲਿਕ ਨਾਲ ਨਿਆਂ ਨਹੀਂ ਹੋਵੇਗਾ । ਇਸ ਮਸਲੇ ਨਾਲ ਅੱਧਾ ਪੰਜਾਬ ਪੀੜਤ ਹੈ । ਇਸ ਕੁਐਸਚਨ ਨੂੰ ਖਤਮ ਨਾ ਕਰੋ ।

**ਸ੍ਰੀ ਸਪੀਕਰ**: ਠੀਕ ਹੈ, ਅਗਲੀ ਸਿਟਿੰਗ ਵਿਚ ਇਸ ਕੁਐਸਚਨ ਦੀ ਸਪਲੀਮੈਂਟਰੀ ਜਾਰੀ ਰੱਖ ਲਵਾਂਗੇ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਨਵਾਂ ਸ਼ਹਿਰ ਵਿਖੇ ਪੰਜਾਬ ਰੋਡਵੇਜ਼ ਬੱਸ ਡਿਪੂ ਦੀ ਇਮਾਰਤ ਦੀ ਉਸਾਰੀ ਵਿਚ ਘਟੀਆ ਸਾਮਾਨ ਦੀ ਵਰਤੋਂ ਕਰਨ ਦੀ ਪੜਤਾਲ

*787. **ਸ੍ਰੀ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨਵਾਂ ਸ਼ਹਿਰ ਵਿਖੇ ਪੰਜਾਬ ਰੋਡਵੇਜ਼ ਦੇ ਬੱਸ ਡਿਪੂ ਦੀ ਨਵੀਂ ਉਸਾਰੀ ਗਈ ਇਮਾਰਤ ਦੀਆਂ ਛੱਤਾਂ ਲੀਕ ਕਰ ਰਹੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦੀ ਉਪਰੋਕਤ ਇਮਾਰਤ ਦੀ ਉਸਾਰੀ ਵਿਚ ਵਰਤੇ ਗਏ ਘਟੀਆ ਸਮਾਨ ਦੇ ਮਾਮਲੇ ਸਬੰਧੀ ਕੋਈ ਪੜਤਾਲ ਕਰਵਾਉਣ ਦੀ ਤਜਵੀਜ਼ ਹੈ; ਜੇਕਰ ਨਹੀਂ, ਤਾਂ ਉਸ ਦੇ ਕਾਰਣ ਕੀ ਹਨ ?

**ਸਰਦਾਰ ਰਘਬੀਰ ਸਿੰਘ** : ਨਹੀਂ ਜੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 723***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਅ.ਸ.ਪੱ. ਨੰ: ਸਜ-ਵਿ.ਮੰ-98/1645

ਕੈਪਟਨ ਕੰਵਲਜੀਤ ਸਿੰਘ
ਫੋਨ : 741506

ਵਿੱਤ ਤੇ ਯੋਜਨਾ ਮੰਤਰੀ,
ਪੰਜਾਬ ।
ਮਿਤੀ, ਚੰਡੀਗੜ੍ਹ, ਮਾਰਚ, 98

ਵਿਸ਼ਾ :- ਤਾਰਾ ਅੰਕਿਤ ਪ੍ਰਸ਼ਨ ਨੰ: 723

ਪਿਆਰੇ ਅਟਵਾਲ ਸਾਹਿਬ,

ਮਿਤੀ 26 ਮਾਰਚ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 723 ਜੋ ਕਾਮਰੇਡ ਅਜੈਬ ਸਿੰਘ ਰੌਂਤਾ, ਐਮ. ਐਲ. ਏ. ਦੇ ਨਾਂ ਹੈ ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਜੀ ।

ਆਦਰ ਸਹਿਤ,

ਹਿਤੂ,
ਸਹੀ/
(ਕੈਪਟਨ ਕੰਵਲਜੀਤ ਸਿੰਘ)

ਸ: ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ ।

---

**ਫਿਰੋਜ਼ਪੁਰ ਵਿਚ ਹੋਸਟਲ ਤੋਂ ਦੋ ਲੜਕੀਆਂ ਦਾ ਗਾਇਬ ਹੋ ਜਾਣਾ**

*788. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਫਿਰੋਜ਼ਪੁਰ ਵਿਚ ਪੜ੍ਹ ਰਹੀਆਂ ਔਰਤਾਂ ਲਈ ਦੋ ਵੱਖ-ਵੱਖ ਹੋਸਟਲਾਂ ਵਿਚ ਰਹਿ ਰਹੀਆਂ ਦੋ ਅਣ-ਵਿਆਹੀਆਂ ਜਵਾਨ ਲੜਕੀਆਂ ਪਿਛਲੇ ਤਕਰੀਬਨ ਤਿੰਨ ਮਹੀਨਿਆਂ ਤੋਂ ਗਾਇਬ ਹਨ; ਜੇਕਰ ਅਜਿਹਾ ਹੋਵੇ ਤਾਂ ਉਹ ਕਿਹੜੇ ਹਾਲਾਤ ਸਨ ਜਿਨ੍ਹਾਂ ਕਰਕੇ ਉਹ ਗਾਇਬ/ਗੁੰਮ ਹੋ ਗਈਆਂ ਅਤੇ ਉਹ ਕਿਸ ਕਿਸ ਮਿਤੀ ਤੋਂ ਗਾਇਬ ਹਨ;

---

*For Starred Question No. 723 and reply thereto, please see Appendix II to this Debate.

[ਕਾਮਰੇਡ ਹਰਦੇਵ ਸਿੰਘ ਅਰਸ਼ੀ]

(ਅ) ਕੀ ਪੁਲਿਸ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਦੋ ਕੇਸਾਂ ਦੇ ਸਬੰਧ ਵਿਚ ਕੋਈ ਐਫ. ਆਈ. ਆਰਜ਼ ਦਰਜ ਕੀਤੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਅਜਿਹੇ ਹਰ ਇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਦੋ ਅਣਵਿਆਹੀਆਂ ਲੜਕੀਆਂ ਮਨਜੀਤ ਕੌਰ ਅਤੇ ਮਨਦੀਪ ਕੌਰ ਜੋ ਕਿ ਵੱਖ ਵੱਖ ਕਾਲਜਾਂ ਵਿਚ ਪੜ੍ਹ ਰਹੀਆਂ ਸਨ, ਤਕਰੀਬਨ 3 ਮਹੀਨੇ ਤੋਂ ਗੁੰਮ ਹਨ । ਮਨਜੀਤ ਕੌਰ, ਬਾਗੀ ਨਰਸਿੰਗ ਹੋਮ ਤੋਂ ਮਿਤੀ 24 ਦਸੰਬਰ, 1997 ਨੂੰ ਫਿਰੋਜ਼ਪੁਰ ਸ਼ਹਿਰ ਤੋਂ ਅਤੇ ਮਨਦੀਪ ਕੌਰ ਸਰਕਾਰੀ ਪੋਲੀਟੈਕਨਿਕ ਕਾਲਜ ਤੋਂ ਮਿਤੀ 13 ਨਵੰਬਰ, 1997 ਨੂੰ ਫਿਰੋਜ਼ਪੁਰ ਸ਼ਹਿਰ ਤੋਂ ਕਰਮਵਾਰ ਗੁੰਮ ਹੋਈਆਂ ਹਨ ।

(ਅ) ਇਸ ਸਬੰਧ ਵਿਚ ਦੋ ਅਲੱਗ-ਅਲੱਗ ਕੇਸ ਦਰਜ ਕੀਤੇ ਗਏ ਹਨ । ਮੁਕੱਦਮਾ ਨੰ: 130 ਮਿਤੀ 28 ਦਸੰਬਰ, 1997 ਅ/ਧ 306/74/ਭ.ਦੰ. ਅਤੇ ਮੁਕੱਦਮਾ ਨੰ: 126 ਮਿਤੀ 14 ਦਸੰਬਰ, 1997 ਅ/ਧ 363/366/ਭ.ਦੰ ਥਾਣਾ ਸਿਟੀ ਫਿਰੋਜ਼ਪੁਰ ਵਿਚ ਕਰਮਵਾਰ ਦਰਜ ਕੀਤੇ ਗਏ ਹਨ । ਇਨ੍ਹਾਂ ਲੜਕੀਆਂ ਨੂੰ ਲੱਭਣ ਲਈ ਦੋ ਟੀਮਾਂ ਜਿਨ੍ਹਾਂ ਦੀ ਸੁਪਰਵੀਜ਼ਨ ਇਨਸਪੈਕਟਰ ਇੰਚਾਰਜ ਪਾਸ ਹੈ, ਬਣਾਈਆਂ ਗਈਆਂ ਹਨ । ਕੁਝ ਸਸਪੈਕਟ ਵਿਅਕਤੀਆਂ ਪਾਸੋਂ ਪੁੱਛ-ਗਿੱਛ ਵੀ ਕੀਤੀ ਗਈ ਹੈ । ਇਕ ਟੀਮ ਨੂੰ ਮਨੀਪੁਰ ਅਤੇ ਆਸਾਮ ਵਿਚ ਮਨਦੀਪ ਕੌਰ ਨੂੰ ਲੱਭਣ ਲਈ ਭੇਜਿਆ ਗਿਆ ਹੈ ਪਰ ਅਜੇ ਤੱਕ ਇਨ੍ਹਾਂ ਲੜਕੀਆਂ ਬਾਰੇ ਕੁਝ ਵੀ ਪਤਾ ਨਹੀਂ ਲੱਗਾ । ਤਫਤੀਸ਼ ਜਾਰੀ ਹੈ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 725** ·X·

**(ਇਸ ਸਵਾਲ ਦੀ ਐਕਸਟੇਨਸ਼ਨ ਮੰਗੀ ਗਈ ਹੈ )**

ਅ.ਸ.ਪ. ਨੰ: 7/2/98-ਕੇਬਨਿਰ/789

ਬਲਰਾਮਜੀ ਦਾਸ ਟੰਡਨ

ਸਥਾਨਕ ਸਰਕਾਰ ਅਤੇ ਕਿਰਤ ਤੇ
ਰੋਜ਼ਗਾਰ ਮੰਤਰੀ, ਪੰਜਾਬ,
ਚੰਡੀਗੜ੍ਹ ।
ਮਿਤੀ 24 ਮਾਰਚ, 1998

ਪਿਆਰੇ ਅਟਵਾਲ ਜੀ

ਮਿਤੀ 26 ਮਾਰਚ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 725, ਜੋ ਮੁੱਖ ਮੰਤਰੀ, ਪੰਜਾਬ ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਧਿਰਾਂ ਤੋਂ ਇਕੱਤਰ ਕੀਤੀ

---

·X· Placed in the Library

ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ 15 ਦਿਨ ਲਈ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ 26 ਮਾਰਚ, 1998 ਮਿਤੀ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਹਿਤੂ,
ਸਹੀ/-
(ਬਲਰਾਮਜੀ ਦਾਸ ਟੰਡਨ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## UNSTARRED QUESTIONS AND ANSWERS

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 180**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮਗੀ ਗਈ ਹੈ ।)

ਸ.ਸ.-ਵਿ ਮੰ-98
ਅ.ਸ.ਪੱ. ਨੰ: 28/3/98-2ਗ5/4635

ਕੈਪਟਨ ਕੰਵਲਜੀਤ ਸਿੰਘ
ਫੋਨ : 741506

ਵਿੱਤ ਤੇ ਯੋਜਨਾ ਮੰਤਰੀ,
ਪੰਜਾਬ ।
ਮਿਤੀ, ਚੰਡੀਗੜ੍ਹ, 25 ਮਾਰਚ, 1998

ਵਿਸ਼ਾ : –ਪ੍ਰਸ਼ਨ ਨੰ: 180 ਅਨਸਟਾਰਡ ਪ੍ਰਸ਼ਨ ਨੂੰ ਪੋਸਟਪੋਨ ਕਰਨ ਬਾਰੇ ।

ਪਿਆਰੇ ਅਟਵਾਲ ਸਾਹਿਬ,

ਕਿਰਪਾ ਕਰਕੇ ਉਪਰੋਕਤ ਵਿਸ਼ੇ ਤੇ ਧਿਆਨ ਦੇਣ ਦੀ ਖੇਚਲ ਕਰੋ ਜੀ ।

2. ਵਿਸ਼ਾ ਅਧੀਨ ਪ੍ਰਸ਼ਨ ਵਿਚ ਜੋ ਸੂਚਨਾ ਪੁਲਿਸ ਸਟੇਸ਼ਨਾਂ ਦੇ ਪੱਧਰ ਤੇ ਤਹਿਸੀਲ ਪੱਧਰ ਤੋਂ ਪ੍ਰਾਪਤ ਕਰਨੀ ਸੀ ਉਹ ਅਜੇ ਤੱਕ ਪ੍ਰਾਪਤ ਨਹੀਂ ਹੋਈ ਹੈ। ਇਸ ਲਈ ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਅਨਸਟਾਰਡ ਪ੍ਰਸ਼ਨ ਨੰ: 180 ਨੂੰ ਅਗਲੇ 10 ਦਿਨਾਂ ਲਈ ਪੋਸਟਪੋਨ ਕਰਨ ਦੀ ਕਿਰਪਾ ਕੀਤੀ ਜਾਵੇ । ਇਹ ਪ੍ਰਸ਼ਨ ਮਿਤੀ 26 ਮਾਰਚ, 1998 ਨੂੰ ਵਿਧਾਨ ਸਭਾ ਵਿਚ ਸੁਣਵਾਈ ਲਈ ਫਿਕਸ ਕੀਤਾ ਹੋਇਆ ਹੈ ।

ਧੰਨਵਾਦ ਸਹਿਤ

ਹਿਤੂ,
ਸਹੀ/-
(ਕੈਪਟਨ ਕੰਵਲਜੀਤ ਸਿੰਘ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ ।

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ : 181***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਪੰਜਾਬ ਸਰਕਾਰ

ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗ

(ਜੇਲ੍ਹਾਂ ਸ਼ਾਖਾ)

ਵਿਸ਼ਾ : ਬਿਨਾਂ ਨਿਸ਼ਾਨ ਪ੍ਰਸ਼ਨ ਨੰ : 181- ਜੇਲ੍ਹਾਂ ਦੀ ਗਿਣਤੀ ।

ਵਿਧਾਨ ਸਭਾ ਦਾ ਬਿਨਾਂ ਨਿਸ਼ਾਨ ਪ੍ਰਸ਼ਨ ਨੰਬਰ 181, ਜਿਹੜਾ ਕਿ 26 ਮਾਰਚ, 1998 ਦੀ ਬਿਨਾਂ ਨਿਸ਼ਾਨ ਪ੍ਰਸ਼ਨਾਂ ਦੀ ਸੂਚੀ ਵਿਚ ਮੰਤਰੀ ਜੇਲ੍ਹਾਂ ਦੇ ਨਾਂ ਤੇ ਦਰਜ ਹੈ, ਦਾ ਉੱਤਰ ਤਿਆਰ ਨਹੀਂ ਹੈ । ਇਸ ਸਵਾਲ ਦਾ ਉੱਤਰ ਦੇਣ ਲਈ ਜੋ ਸਮੱਗਰੀ ਤਿਆਰ ਕੀਤੀ ਜਾਣੀ ਹੈ, ਉਹ ਬਹੁਤ ਹੀ ਜ਼ਿਆਦਾ ਹੈ ਅਤੇ ਬਹੁਤ ਸਮੇਂ ਦੀ ਲੋੜ ਹੈ, ਜਿਸ ਕਰਕੇ ਇਸ ਸਵਾਲ ਦਾ ਉੱਤਰ 26 ਮਾਰਚ, 1998 ਨੂੰ ਦੇਣਾ ਸੰਭਵ ਨਹੀਂ ਹੈ । ਇਸ ਲਈ ਇਸ ਸਵਾਲ ਦਾ ਉੱਤਰ ਦੇਣ ਲਈ ਘੱਟੋ ਘੱਟ ਇਕ ਮਹੀਨੇ ਦਾ ਸਮਾਂ ਦਿੱਤਾ ਜਾਵੇ ਜੀ ।

ਸਹੀ/-

(ਇੰਦਰਜੀਤ ਸਿੰਘ ਜ਼ੀਰਾ)
ਮੰਤਰੀ ਜੇਲ੍ਹਾਂ

ਸਕੱਤਰ,
ਪੰਜਾਬ ਵਿਧਾਨ ਸਭਾ ।
ਗ.ਸ.ਪੱ.ਨੰ : 13/4/98-5ਜੇ/4605 ਮਿਤੀ : 24 ਮਾਰਚ, 1998

---

**ਹਿੰਦੀ ਅਤੇ ਸੰਸਕ੍ਰਿਤ ਦਾ ਪੜ੍ਹਾਉਣਾ**

182. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੇ ਜ਼ਿਲ੍ਹਾਵਾਰ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਸੰਸਕ੍ਰਿਤ ਅਤੇ ਹਿੰਦੀ ਵਿਸ਼ੇ ਪਲੱਸ-I ਅਤੇ ਪਲੱਸ-II ਕਲਾਸਾਂ ਵਿਚ ਪੜ੍ਹਾਏ ਜਾ ਰਹੇ ਹਨ;

(ਅ) ਉਪਰੋਕਤ ਭਾਗ (ੳ) ਵਿਚ ਦਰਜਿਤ ਸਕੂਲਾਂ ਵਿਚੋਂ ਉਨ੍ਹਾਂ ਸਕੂਲਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਕੀ ਹਨ ਜਿਹੜੇ ਹਿੰਦੀ ਅਤੇ ਸੰਸਕ੍ਰਿਤ ਅਧਿਆਪਕਾਂ ਤੋਂ ਬਗੈਰ ਹਨ ਅਤੇ ਹਰ ਇਕ ਅਜਿਹੀ ਆਸਾਮੀ ਕਿਸ ਤਾਰੀਕ ਤੋਂ ਖਾਲੀ ਪਈ ਹੈ ?

---

*For Unstarred Question No. 181 and reply thereto, please see Appendix-II to this Debate.

**ਸਰਦਾਰ ਤੋਤਾ ਸਿੰਘ** :(ੳ) ਰਾਜ ਦੇ 18 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਸੰਸਕ੍ਰਿਤ ਅਤੇ 157 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਹਿੰਦੀ ਦੇ ਵਿਸ਼ੇ ਪਲੱਸ-1 ਅਤੇ ਪਲੱਸ-2 ਕਲਾਸਾਂ ਵਿੱਚ ਪੜ੍ਹਾਏ ਜਾ ਰਹੇ ਹਨ ਜਿਨ੍ਹਾਂ ਦਾ ਜ਼ਿਲ੍ਹਾਵਾਰ ਵੇਰਵਾ ਨਾਲ ਨੱਥੀ ਸਟੇਟਮੈਂਟ (ੳ) ਅਨੁਸਾਰ ਹੈ।

(ਅ) 29 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਹਿੰਦੀ ਅਤੇ 4 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਸੰਸਕ੍ਰਿਤ ਵਿਸ਼ੇ ਦੀਆਂ ਆਸਾਮੀਆਂ ਖਾਲੀ ਹਨ। ਉਨ੍ਹਾਂ ਦਾ ਜ਼ਿਲ੍ਹਾਵਾਰ ਵੇਰਵਾ ਸਮੇਤ ਹਰ ਇੱਕ ਆਸਾਮੀ ਖਾਲੀ ਹੋਣ ਦੀ ਤਾਰੀਕ (ਮਿਤੀ) ਨਾਲ ਨੱਥੀ ਸਟੇਟਮੈਂਟ 'ਅ' ਅਨੁਸਾਰ ਹੈ ।

---

## ਸਟੇਟਮੈਂਟ (ੳ)

ਜ਼ਿਲ੍ਹਾਵਾਰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੇ ਨਾਮ ਜਿੱਥੇ ਸੰਸਕ੍ਰਿਤ ਅਤੇ ਹਿੰਦੀ ਵਿਸ਼ੇ +1 ਅਤੇ +2 ਕਲਾਸਾਂ ਵਿੱਚ ਪੜ੍ਹਾਏ ਜਾਂਦੇ ਹਨ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਕੂਲਾਂ ਦੇ ਨਾਮ | |
|---|---|---|---|
| | | ਲੜੀ ਨੰ : ਸੰਸਕ੍ਰਿਤ | ਲੜੀ ਨੰ : ਹਿੰਦੀ |
| 1 | 2 | 3 | 4 |
| 1. | ਅੰਮ੍ਰਿਤਸਰ .. | 1. ਮਹਾਂ ਸਿੰਘ ਗੇਟ | 1. ਮਹਾਂ ਸਿੰਘ ਗੇਟ |
| | | 2. ਨਵਾਂ ਕੋਟ (ਗ) | 2. ਡੇਮ ਗੰਜ |
| | | 3. ਮਾਲ ਰੋਡ (ਗ) | 3. ਮਾਲ ਰੋਡ |
| | | | 4. ਬੋਹੜੂ |
| | | | 5. ਮਹਿਤਾ ਨੰਗਲ |
| | | | 6. ਨੌਸ਼ਹਿਰਾ ਪੰਨੂਆਂ |
| | | | 7. ਪੱਟੀ (ਬੀ) |
| | | | 8. ਤਰਨ ਤਾਰਨ |
| | | | 9. ਟਾਊਨ ਹਾਲ |
| | | | 10. ਵੈਰੋਕੇ |
| | | | 11. ਕੈਰੋਂ |
| | | | 12. ਮਹਾਂ ਸਿੰਘ ਰੋਡ |
| | | | 13. ਤਰਨ ਤਾਰਨ (ਗ) |
| | | | 14. ਭਿੱਖੀ ਵਿੰਡ |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| 1 | 2 | 3 | 4 |
|---|---|---|---|
| 2. | ਬਠਿੰਡਾ | ਭਾਈ ਰੂਪਾ | 1. ਬਠਿੰਡਾ (ਗ) |
| | | | 2. ਪਰਸਰਾਮ ਨਗਰ |
| | | | 3. ਨਥਾਣਾ (ਬੀ) |
| | | | 4. ਡਾਇਟ ਦਿਊਣ ਐਟ ਬਠਿੰਡਾ |
| 3. | ਫਿਰੋਜ਼ਪੁਰ | ਅਬੋਹਰ | 1. ਫਿਰੋਜ਼ਪੁਰ (ਬੀ) |
| | | | 2. ਫਿਰੋਜ਼ਪੁਰ (ਗ) |
| | | | 3. ਫਾਜ਼ਿਲਕਾ (ਬੀ) |
| | | | 4. ਫਾਜ਼ਿਲਕਾ (ਗ) |
| | | | 5. ਜਲਾਲਾਬਾਦ (ਗ) |
| | | | 6. ਜਲਾਲਾਬਾਦ (ਬੀ) |
| | | | 7. ਲਧੂਕਾ |
| | | | 8. ਗੁਰੂ ਹਰ ਸਹਾਏ |
| | | | 9. ਖੂਹੀਆਂ ਸਰਵਰ |
| | | | 10. ਅਬੋਹਰ (ਬੀ) |
| | | | 11. ਮੰਜਗੜ੍ਹ |
| | | | 12. ਮੰਨਦੂਤ |
| 4. | ਫਤਹਿਗੜ੍ਹ ਸਾਹਿਬ | ਨਿੱਲ | 1. ਬਸੀ ਪਠਾਣਾਂ (ਬੀ) |
| | | | 2. ਮੰਡੀ ਗੋਬਿੰਦਗੜ੍ਹ (ਗ) |
| | | | 3. ਮੰਡੀ ਗੋਬਿੰਦਗੜ੍ਹ (ਬੀ) |

| 1 | 2 | 3 | 4 |
|---|---|---|---|
| 5. | ਫ਼ਰੀਦਕੋਟ | ਨਿੱਲ | 1. ਕੋਟਕਪੂਰਾ (ਗ) |
| | | | 2. ਕੋਟਕਪੂਰਾ (ਬੀ) |
| | | | 3. ਜੈਤੋਂ (ਗ) |
| | | | 4. ਜੈਤੋਂ (ਬੀ) |
| | | | 5. ਬਾਜਾਖਾਨਾ |
| | | | 6. ਫਰੀਦਕੋਟ (ਗ) |
| 6. | ਗੁਰਦਾਸਪੁਰ | 1. ਦੀਨਾਨਗਰ (ਬੀ) | 1. ਦੀਨਾ ਨਗਰ (ਬੀ) |
| | | 2. ਗੁਰਦਾਸਪੁਰ (ਬੀ) | |
| | | | 2. ਗੁਰਦਾਸਪੁਰ (ਬੀ) |
| | | | 3. ਗੁਰਦਾਸਪੁਰ (ਗ) |
| | | | 4. ਕਲਾਨੌਰ |
| | | | 5. ਗਲਾੜੀ |
| | | | 6. ਖਨੂਵਾਲ |
| | | | 7. ਬਟਾਲਾ (ਗ) |
| | | | 8. ਤਾਰਾਗੜ੍ਹ (ਬੀ) |
| | | | 9. ਪਠਾਨਕੋਟ (ਲਮੀਨੀ) |
| | | | 10. ਬਮਿਆਲ |
| | | | 11. ਨਰੋਟ ਜੈਮਲ ਸਿੰਘ |
| | | | 12. ਕਰਨਾਲਾ |
| | | | 13. ਪਠਾਨਕੋਟ (ਗ) |
| | | | 14. ਸੁਜਾਨਪੁਰ (ਬੀ) |
| | | | 15. ਤਾਰਾਗੜ੍ਹ |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| 1 | 2 | 3 | 4 |
|---|---|---|---|
| | | | 16. ਘਰੋਟਾ |
| | | | 17. ਬੋਹਾ |
| | | | 18. ਸ਼ਾਹਪੁਰ ਕੰਡੀ |
| | | | 19. ਚੇਤ ਫੱਤੂਪੁਰ |
| | | | 20. ਦੁਲੈਚਾਂ |
| 7. | ਹੁਸ਼ਿਆਰਪੁਰ | 1. ਜੈਜੋ ਦੁਆਬਾ | 1. ਗੜ੍ਹਸ਼ੰਕਰ |
| | | 2. ਟਾਂਡਾ (ਬੀ) | 2. ਟਾਂਡਾ (ਬੀ) |
| | | | 3. ਢੋਲਬਾਹਾ |
| | | | 4. ਪਜੋਦਿਉਤਾਂ ਸੂਸ |
| | | | 5. ਸੰਸਾਰ ਪੁਰ ਮਕੋਵਾਲ |
| | | | 6. ਤਲਵਾੜਾ-1 |
| | | | 7. ਤਲਵਾੜਾ-III |
| | | | 8. ਰੇਲਵੇ ਮੰਡੀ |
| | | | 9. ਮਾਹਿਲਪੁਰ (ਗ) |
| | | | 10. ਕਮਾਹੀ ਦੇਵੀ |
| | | | 11. ਕੋਟ ਫਤੂਹੀ |
| | | | 12. ਜੈਜੋ ਦੁਆਬਾ |
| | | | 13. ਦਸੂਹਾ (ਬੀ) |
| | | | 14. ਟਾਂਡਾ (ਗ) |
| | | | 15. ਨੰਗਲ ਬਿਹਲਾ |
| | | | 16. ਜਹੂਰਾ |
| | | | 17. ਬਡਾਲਾ |
| | | | 18. ਮਨਸੂਰਪੁਰ |

| 1 | 2 | 3 | 4 |
|---|---|---|---|
| 8. | ਜਲੰਧਰ | ਨਿਲ | 1. ਪੀ.ਏ.ਪੀ. ਕੈਂਪ (ਮਾਡਲ) |
| | | | 2. ਜੰਡਿਆਲਾ |
| | | | 3. ਫਿਲੌਰ |
| | | | 4. ਮਲਸੀਆਂ |
| | | | 5. ਡਰੋਲੀ ਕਲਾਂ |
| | | | 6. ਕਰਤਾਰਪੁਰ |
| | | | 7. ਨਹਿਰੂ ਗਾਰਡਨ (ਗ) |
| 9. | ਕਪੂਰਥਲਾ | ਨਿਲ | 1. ਕਪੂਰਥਲਾ |
| | | | 2. ਫਗਵਾੜਾ (ਗ) |
| | | | 3. ਹੁਸੈਨਪੁਰ |
| | | | 4. ਸੁਲਤਾਨਪੁਰ ਲੋਧੀ (ਗ) |
| | | | 5. ਢਿਲਵਾਂ |
| | | | 6. ਰਮੀਦੀ |
| | | | 7. ਖੇੜਾ ਦੋਨਾ |
| 10. | ਲੁਧਿਆਣਾ | 1. ਭਾਰਤ ਨਗਰ (ਗ) | 1. ਭਾਰਤ ਨਗਰ (ਗ) |
| | | 2. ਲੁਧਿਆਣਾ (ਬੀ) | 2. ਲੁਧਿਆਣਾ (ਬੀ) |
| | | | 3. ਰਾਏਕੋਟ |
| | | | 4. ਖੰਨਾ (ਗ) |
| | | | 5. ਸਮਰਾਲਾ |
| | | | 6. ਬੱਸੀਆਂ |
| | | | 7. ਦੋਰਾਹਾ |
| | | | 8. ਮਾਛੀਵਾੜਾ |
| | | | 9. ਜਗਰਾਉਂ |
| | | | 10. ਜੰਡਿਆਲੀ |
| | | | 11. ਸਿਧਾਰ |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| 1 | 2 | 3 | 4 |
|---|---|---|---|
| 11. | ਮਾਨਸਾ | ਨਿਲ | 1. ਮਾਨਸਾ (ਗ) |
| | | | 2. ਮਾਨਸਾ (ਬੀ) |
| | | | 3. ਭਿੱਖੀ (ਬੀ) |
| | | | 4. ਸਰਦੂਲਗੜ੍ਹ (ਬੀ) |
| 12. | ਮੋਗਾ | ਨਿਲ | 1. ਮੋਗਾ (ਗ) |
| | | | 2. ਮਲਕਾ |
| | | | 3. ਜੀ. ਟੀ. ਬੀ. ਗੜ੍ਹ |
| | | | 4. ਢੁਡੀਕਾ |
| | | | 5. ਪੱਤੋ ਹੀਰਾ ਸਿੰਘ |
| 13. | ਮੁਕਤਸਰ | ਨਿਲ | 1. ਮੁਕਤਸਰ (ਗ) |
| | | | 2. ਤਰਖਾਣਵਾਲਾ |
| | | | 3. ਮਲੋਟ (ਬੀ) |
| | | | 4. ਡੱਬਵਾਲੀ ਢਾਬ |
| 14. | ਨਵਾਂ ਸ਼ਹਿਰ | ਨਿਲ | 1. ਨਵਾਂ ਸ਼ਹਿਰ |
| | | | 2. ਰਾਹੋ (ਗ) |
| | | | 3. ਬਲਾਚੌਰ |
| | | | 4. ਬੱਧੀ |
| | | | 5. ਸ਼ਾਹਿਬਾ |
| 15. | ਪਟਿਆਲਾ | 1. ਮਲਠੀਪਰਪਜ਼ | 1. ਮਲਟੀਪਰਪਜ਼ |
| | | 2. ਮਾਡਲ ਫੀਲਖਾਨਾ | 2. ਮਾਡਲ ਫੀਲਖਾਨਾ |
| | | 3. ਵਿਕਟੋਰੀਆ (ਗ) | 3. ਵਿਕਟੋਰੀਆ |
| | | 4. ਨਾਭਾ (ਬੀ) | 4. ਨਾਭਾ (ਬੀ) |
| | | 5. ਨਾਭਾ (ਗ) | 5. ਨਾਭਾ (ਗ) |
| | | | 6. ਬਨੂੜ |
| | | | 7. ਮਾਡਲ ਟਾਊਨ (ਗ) |
| | | | 8. ਓਲਡ ਪੁਲਿਸ ਲਾਈਨ (ਗ) |
| | | | 9. ਭਗਵਾਨਪੁਰ ਜੱਟਾਂ |

| ਕਿੰਨੀ ਰਕਮ ਲੈਂਦਾ ਫੜਿਆ ਗਿਆ | ਦਿੱਤਾ ਗਿਆ ਇਨਾਮ | ਸੂਚਨਾ/ਫੜਾਉਣ ਵਾਲੇ ਵਿਅਕਤੀ ਦਾ ਪਤਾ | ਮੌਜੂਦਾ ਸਥਿਤੀ | ਵਿਸ਼ੇਸ਼ ਕਥਨ |
|---|---|---|---|---|
| 4 | 5 | 6 | 7 | 8 |
| 2000/- | 25,000/- | ਸ੍ਰੀ ਦਿਆ ਸਿੰਘ ਪੁੱਤਰ ਉਜਾਗਰ, ਵਾਸੀ ਕੱਚਾ-ਪੱਕਾ ਥਾਣਾ, ਭਿੱਖੀ-ਵਿੰਡ, ਅੰਮ੍ਰਿਤਸਰ । | ਪੜਤਾਲ ਅਧੀਨ | ਮਨਜ਼ੂਰੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ |
| 500/- | 25,000/- | ਸ੍ਰੀ ਸੁਰਜੀਤ ਸਿੰਘ ਪੁੱਤਰ ਲੱਖਾ ਸਿੰਘ, ਵਾਸੀ ਮੁਹੱਲਾ ਰਾਮਪੁਰ, ਕਸਬਾ ਢਿੱਲਵਾਂ, ਕਪੂਰਥਲਾ । | —ਉਹੀ— | —ਉਹੀ— |
| 4,000/- | 50,000/- | ਸਿਪਾਹੀ ਅਵਤਾਰ ਸਿੰਘ ਡਰਾਇਵਰ ਪੁੱਤਰ ਸ੍ਰੀ ਨਿਰਮਲ ਸਿੰਘ, ਵਾਸੀ ਰਾਜ ਧਾਨ, ਥਾਣਾ ਮਹਿਤਾ, ਅੰਮ੍ਰਿਤਸਰ । | —ਉਹੀ— | —ਉਹੀ— |
| 500/- | 25,000/- | ਸ੍ਰੀ ਬਲਵੀਰ ਸਿੰਘ ਪੁੱਤਰ ਸੋਹਨ ਸਿੰਘ, ਪਿੰਡ ਝਿੰਗੜ, ਥਾਣਾ ਬੰਗਾ, ਨਵਾਂ ਸ਼ਹਿਰ । | —ਉਹੀ— | —ਉਹੀ— |
| 500/- | 25,000/- | ਸ੍ਰੀ ਸੁਰਿੰਦਰ ਸਿੰਘ ਪੁੱਤਰ ਲਛਮਣ ਸਿੰਘ, ਵਾਸੀ ਖੋਖਰਾ ਥਾਣਾ ਬਹਿਰਾਮ, ਨਵਾਂ-ਸ਼ਹਿਰ । | —ਉਹੀ— | —ਉਹੀ— |

[ਮੁੱਖ ਮੰਤਰੀ]

| ਲੜੀ ਨੰ | ਮੁਕੱਦਮਾ ਨੰ: ਮਿਤੀ/ਥਾਣਾ/ਜ਼ਿਲ੍ਹਾ | ਵਿਰੁੱਧ |
|---|---|---|
| 1 | 2 | 3 |
| 80. | 45/18-6-97 ਵਬ ਜਲੰਧਰ ਨਵਾਂ ਸ਼ਹਿਰ | ਸ੍ਰੀ ਗੁਰਦਿਆਲ ਸਿੰਘ, ਐਸ. ਆਈ. ਚੌਕੀ ਇੰਨਚਾਰਜ ਔੜ, ਨਵਾਂ ਸ਼ਹਿਰ । |
| 81. | 58/23-7-97 ਵਬ ਜਲੰਧਰ ਨਵਾਂ ਸ਼ਹਿਰ | ਕ੍ਰਿਸ਼ਨ ਲਾਲ ਪਾਹਵਾ, ਜੇ. ਟੀ. ਓ., ਟੈਲੀਫੋਨ, ਵਿਭਾਗ, ਨਵਾਂ-ਸ਼ਹਿਰ । |
| 82. | 18/20-3-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਸੁਰਜੀਤ ਸਿੰਘ, ਪਟਵਾਰੀ । |
| 83. | 24/1-4-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਹੀਰਾ ਸਿੰਘ, ਪਟਵਾਰੀ । |
| 84. | 25/4-4-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਸੁਰਿੰਦਰ ਕੁਮਾਰ ਏ. ਐਸ. ਆਈ., ਥਾਣਾ ਮਾਨੋਚਾਹਲ । |
| 85. | 32/5-5-97 ਵਬ ਜਲੰਧਰ ਅੰਮ੍ਰਿਤਸਰ | ਅਜੀਤ ਸਿੰਘ, ਪਟਵਾਰੀ, ਹਲਕਾ ਕਰਿਆਲਾ । |
| 86. | 31/30-4-97 ਵਬ ਜਲੰਧਰ ਗੁਰਦਾਸਪੁਰ | ਸ੍ਰੀ ਰਣਧੀਰ ਸਿੰਘ, ਪ੍ਰਧਾਨ, ਮਿਉ-ਸਿਪਲ ਕੌਂਸਲ, ਪਠਾਨਕੋਟ । |

| ਕਿੰਨੀ ਰਕਮ ਲੱਦਾ ਫੜਿਆ ਗਿਆ | ਦਿੱਤਾ ਗਿਆ ਇਨਾਮ | ਸੂਚਨਾ/ਫੜਾਉਣ ਵਾਲੇ ਵਿਅਕਤੀ ਦਾ ਪਤਾ | ਮੌਜੂਦਾ ਸਥਿਤੀ | ਵਿਸ਼ੇਸ਼ ਕਥਨ |
|---|---|---|---|---|
| 4 | 5 | 6 | 7 | 8 |
| 4,000/- | 25,000/- | ਸ੍ਰੀਮਤੀ ਇੰਦਰਜੀਤ ਕੌਰ, ਪਤਨੀ ਸ੍ਰੀ ਤਰਸੇਮ ਲਾਲ ਵਾਸੀ ਮਕਾਨ ਨੰ: 271, ਮੁਹੱਲਾ ਉਮਟਾ, ਨਵਾਂ ਸ਼ਹਿਰ । | ਪੜਤਾਲ | ਮੰਨਜ਼ੂਰੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ । |
| 2,000/- | 25,000/- | ਸ੍ਰੀ ਵਰਿੰਦਰ ਕੁਮਾਰ ਪੁੱਤਰ ਤਰਸੇਮ ਲਾਲ, ਵਾਸੀ ਮਕਾਨ ਨੰ. 271 ਮੁਹੱਲਾ ਉਮਟਾ, ਨਵਾਂ ਸ਼ਹਿਰ । | —ਉਹੀ— | —ਉਹੀ— |
| 1,000/- | 25,000/- | ਸ੍ਰੀ ਚੈਨ ਸਿੰਘ ਪੁੱਤਰ ਤਾਰਾ ਸਿੰਘ ਜੱਟ, ਵਾਸੀ ਸੋਹਲ, ਅੰਮ੍ਰਿਤਸਰ । | —ਉਹੀ— | —ਉਹੀ— |
| 2,500/- | 25,000/- | ਸ੍ਰੀ ਬਲਵੰਤ ਸਿੰਘ, ਪੁੱਤਰ ਸ੍ਰੀ ਪਿਆਰਾ ਸਿੰਘ ਜੱਟ, ਵਾਸੀ ਵੈਰੋਵਾਲ ਬਾਵਿਆਂ ਦਾ ਥਾਣਾ, ਅੰਮ੍ਰਿਤਸਰ ਵੈਰੋਵਾਲ । | —ਉਹੀ— | —ਉਹੀ— |
| 4,000/- | 25,000/- | ਸ੍ਰੀ ਸੁੱਚਾ ਸਿੰਘ ਪੁੱਤਰ ਮਹਿੰਦਰ ਸਿੰਘ, ਪਰਜਾਪਤ, ਵਾਸੀ ਕੰਗ, ਅੰਮ੍ਰਿਤਸਰ । | —ਉਹੀ— | —ਉਹੀ— |
| 600/- | 25,000/- | ਸ੍ਰੀ ਨਿਸ਼ਾਨ ਸਿੰਘ ਪੁੱਤਰ ਬਾਜ ਸਿੰਘ ਜੱਟ ਵਾਸੀ, ਕਰਿਆਲਾ, ਤਹਿਸੀਲ ਪੱਟੀ, ਅੰਮ੍ਰਿਤਸਰ । | —ਉਹੀ— | —ਉਹੀ— |
| 7,000/- | 25,000/- | ਸ੍ਰੀ ਸੰਜੇ ਸੈਣੀ ਫਰੈਂਡਜ਼ ਕਲੋਨੀ, ਪਠਾਨਕੋਟ । | —ਉਹੀ— | —ਉਹੀ— |

[ਮੁੱਖ ਮੰਤਰੀ]

| ਲੜੀ ਨੰ | ਮੁਕੱਦਮਾ ਨੰ ਮਿਤੀ/ਥਾਣਾ/ਜ਼ਿਲ੍ਹਾ | ਵਿਰੁੱਧ |
|---|---|---|
| 1 | 2 | 3 |
| 87. | 39/4-6-97 ਵਬ ਜਲੰਧਰ ਗੁਰਦਾਸਪੁਰ | ਸ੍ਰੀ ਅਸ਼ੋਕ ਕੁਮਾਰ, ਯੂ. ਡੀ. ਸੀ., ਪੀ. ਐਸ. ਈ. ਬੀ., ਬੋਪਾਰਾਏ । |
| 88. | 37/29-5-97 ਵਬ ਜਲੰਧਰ ਗੁਰਦਾਸਪੁਰ | ਸ੍ਰੀ ਬਲਵਿੰਦਰ ਸਿੰਘ ਪਟਵਾਰੀ, ਮਾਲ ਹਲਕਾ, ਹਰਗੋਬਿੰਦਪੁਰ । |
| 89. | 36/15-5-97 ਵਬ ਜਲੰਧਰ ਗੁਰਦਾਸਪੁਰ | ਸ੍ਰੀ ਵਿਸ਼ਵਨਾਥ, ਜੇ.ਈ., ਬਿਜਲੀ ਬੋਰਡ, ਡੇਰਾ ਬਾਬਾ ਨਾਨਕ । |
| 90. | 42/10-6-97 ਵਬ ਜਲੰਧਰ ਗੁਰਦਾਸਪੁਰ | ਸ੍ਰੀ ਗਰੀਬ ਦਾਸ, ਪਟਵਾਰੀ । |
| 91. | 16/12-3-97 ਵਬ ਜਲੰਧਰ ਗੁਰਦਾਸਪੁਰ | ਸ੍ਰੀ ਰਜੇਸ਼ ਕੁਮਾਰ, ਪਟਵਾਰੀ । |
| 92. | 33/8-5-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀਮਤੀ ਮਰੀਨਾਲ ਖੰਨਾ, ਮੈਡੀਕਲ ਅਫ਼ਸਰ, ਸਲੱਮ ਏਰੀਆ ਡਿਸਪੈਂਸਰੀ, ਛੇਹਰਟਾ ਅਤੇ ਸ੍ਰੀਮਤੀ ਕਾਂਤਾ ਕਲਾਸ-4 |
| 93. | 43/11-6-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਚਿਰੰਜੀਵ, ਪਟਵਾਰੀ । |
| 94. | 44/13-6-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਜਸਵੀਰ ਸਿੰਘ, ਪਟਵਾਰੀ । |

| ਕਿੰਨੀ ਰਕਮ ਲੈਂਦਾ ਫੜਿਆ ਗਿਆ | ਦਿੱਤਾ ਗਿਆ ਇਨਾਮ | ਸੂਚਨਾ/ਫੜਾਉਣ ਵਾਲੇ ਵਿਅਕਤੀ ਦਾ ਪਤਾ | ਮੌਜੂਦਾ ਸਥਿਤੀ | ਵਿਸ਼ੇਸ਼ ਕਥਨ |
|---|---|---|---|---|
| 4 | 5 | 6 | 7 | 8 |
| 2,000/- | 25,000/- | ਸ੍ਰੀ ਰਣਜੀਤ ਸਿੰਘ ਪੁੱਤਰ ਸ੍ਰੀ ਬਹਾਦਰ ਸਿੰਘ, ਜੱਟ, ਵਾਸੀ ਬੋਪਾਰਾਏ ਗੁਰਦਾਸਪੁਰ । | ਪੜਤਾਲ | ਮੰਨਜ਼ੂਰੀ ਉਪਰੰਤ ਇਨਾਮ ਦਿਤਾ ਜਾ ਰਿਹਾ ਹੈ । |
| 450/- | 25,000/- | ਸ੍ਰੀ ਦੀਦਾਰ ਸਿੰਘ ਪੁੱਤਰ ਨੱਥਾ ਸਿੰਘ ਸੈਣੀ, ਮੁਹੱਲਾ ਸੰਤੋਖਪੁਰਾ, ਕਸਬਾ ਸ੍ਰੀ ਹਰਗੋਬਿੰਦਪੁਰ, ਗੁਰਦਾਸਪੁਰ । | —ਉਹੀ— | —ਉਹੀ— |
| 1,000/- | 25,000/- | ਸ੍ਰੀ ਸੁਖਦੇਵ ਸਿੰਘ ਪੁੱਤਰ ਮਹਿੰਦਰ ਸਿੰਘ, ਘੁਮਿਆਰ ਵਾਸੀ ਕਾਹਲਾਂਵਾਲੀ, ਥਾਣਾ ਡੇਰਾ ਬਾਬਾ ਨਾਨਕ, ਗੁਰਦਾਸਪੁਰ । | —ਉਹੀ— | —ਉਹੀ— |
| 300/- | 25,000/- | ਸ੍ਰੀ ਰਾਜ ਕੁਮਾਰ ਪੁੱਤਰ ਚੁੰਨੀ ਲਾਲ ਅਰੋੜਾ, ਵਾਸੀ ਹੁਸ਼ਿਆਰਪੁਰ ਚੌਕ ਪਠਾਨਕੋਟ । | —ਉਹੀ— | —ਉਹੀ— |
| 500/- | 25,000/- | ਸ੍ਰੀ ਜਤਿੰਦਰ ਪਾਲ ਸਿੰਘ ਪੁੱਤਰ ਸੰਤੋਖ ਸਿੰਘ, ਵਾਸੀ ਸ਼ਾਹਪੁਰ, ਜ਼ਿਲ੍ਹਾ ਗੁਰਦਾਸਪੁਰ । | —ਉਹੀ— | ਇਨਾਮ ਦਿੱਤਾ ਜਾ ਚੁੱਕਾ ਹੈ । |
| 200/- | 50,000/- | ਸ੍ਰੀਮਤੀ ਜਸਵੀਰ ਕੌਰ ਪਤਨੀ ਜੈਮਲ ਵਾਸੀ ਕਰਤਾਰ ਨਗਰ ਸਾਹਮਣੇ ਦੇਵਾਂ ਦੀ ਗਲੀ, ਛੇਹਰਟਾ ਅੰਮ੍ਰਿਤਸਰ । | —ਉਹੀ— | ਪ੍ਰਵਾਨਗੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ । |
| 500/- | 25,000/- | ਸ੍ਰੀ ਰਘਬੀਰ ਸਿੰਘ ਵਾਸੀ ਬਹਾਦਰ ਸਿੰਘ, ਸਾਂਘਨਾ, ਅੰਮ੍ਰਿਤਸਰ । | —ਉਹੀ— | —ਉਹੀ— |
| 1,000/- | 25,000/- | ਸ੍ਰੀ ਬਲਵਿੰਦਰ ਸਿੰਘ ਪੁੱਤਰ ਸ੍ਰੀ ਸੋਹਨ ਸਿੰਘ, ਵਾਸੀ ਗੁਠੀਆ, ਅੰਮ੍ਰਿਤਸਰ । | —ਉਹੀ— | —ਉਹੀ— |

[ਮੁੱਖ ਮੰਤਰੀ]

| ਲੜੀ ਨੰ | ਮੁਕੱਦਮਾ ਨੰ ਮਿਤੀ/ਥਾਣਾ/ਜ਼ਿਲ੍ਹਾ | ਵਿਰੁੱਧ |
|---|---|---|
| 1 | 2 | 3 |
| 95. | 46/20-6-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਸੁਖਵੀਰ ਸਿੰਘ, ਕਲਰਕ ਪੀ. ਐਸ. ਈ. ਬੀ., ਫਤਿਆਬਾਦ । |
| 96. | 48/27-6-96 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਮਹਿੰਦਰ ਸਿੰਘ ਧੂਤਾਂ, ਜੇ. ਈ. ਬਿਜਲੀ ਬੋਰਡ, ਪੱਟੀ । |
| 97. | 54/97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਰਾਜਪਾਲ, ਕਲਰਕ ਦਫਤਰ ਐਸ. ਡੀ. ਐਮ., ਖਡੂਰ ਸਾਹਿਬ ਅਤੇ ਸ੍ਰੀ ਨਰਿੰਦਰਪਾਲ, ਪੁੱਤਰ ਟੇਕ ਚੰਦ ਗੁਪਤਾ, ਵਾਸੀ ਫਤਿਆਬਾਦ । |
| 98. | 64/29-7-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਮਾਹਲ ਸਿੰਘ, ਕਾਨੂੰਗੋ । |
| 99. | 77/21-8-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਰਜਿੰਦਰ ਸਿੰਘ, ਪਟਵਾਰੀ । |
| 100. | 78/26-8-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਲਛਮਣ ਸਿੰਘ, ਪਟਵਾਰੀ । |
| 101. | 14/28-2-97 ਵਬ ਜਲੰਧਰ ਅੰਮ੍ਰਿਤਸਰ | ਸ੍ਰੀ ਪਰਮਜੀਤ ਸਿੰਘ ਗੁਲਾਟੀ. ਐਸ. ਆਈ. । |

| ਕਿੰਨੀ ਰਕਮ ਲੈਂਦਾ ਫੜਿਆ ਗਿਆ | ਦਿੱਤਾ ਗਿਆ ਇਨਾਮ | ਸੂਚਨਾ/ਫੜਾਉਣ ਵਾਲੇ ਵਿਅਕਤੀ ਦਾ ਪਤਾ | ਮੌਜੂਦਾ ਸਥਿਤੀ | ਵਿਸ਼ੇਸ਼ ਕਥਨ |
|---|---|---|---|---|
| 4 | 5 | 6 | 7 | 8 |
| 3,500/- | 25,000/- | ਸ੍ਰੀ ਚਰਨਜੀਤ ਸਿੰਘ ਵਾਸੀ ਫਤਿਆਬਾਦ, ਅੰਮ੍ਰਿਤਸਰ । | ਪੜਤਾਲ ਅਧੀਨ | ਪ੍ਰਵਾਨਗੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ |
| 4,000/- | 25,000/ | ਸ੍ਰੀ ਗੁਲਜਾਰ ਸਿੰਘ ਪੁੱਤਰ ਭਾਨ ਸਿੰਘ ਜੱਟ ਵਾਸੀ ਬਾਹਮਣੀ ਵਾਲਾ ਤਹਿਸੀਲ ਪੱਟੀ, ਅੰਮ੍ਰਿਤਸਰ । | —ਉਹੀ— | —ਉਹੀ— |
| 8,000/- | 25,000/- | ਸ੍ਰੀ ਗੁਰਦਿਆਲ ਸਿੰਘ ਪੁੱਤਰ ਸ੍ਰੀ ਨਿਹਾਲ ਸਿੰਘ, ਮਜ਼ਬੀ ਵਾਸੀ ਢੰਡ, ਥਾਣਾ ਗੋਇੰਦਵਾਲ, ਅੰਮ੍ਰਿਤਸਰ । | —ਉਹੀ— | —ਉਹੀ— |
| 500/- | 25,000/ | ਸ੍ਰੀ ਮੁਖਤਿਆਰ ਸਿੰਘ, ਵਾਸੀ ਵਾਰਡ ਨੰ: 15, ਪੱਟੀ, ਅੰਮ੍ਰਿਤਸਰ । | —ਉਹੀ— | —ਉਹੀ— |
| 500/- | 25,000/- | ਸ੍ਰੀ ਰਘਵੀਰ ਸਿੰਘ ਪੁੱਤਰ ਲਛਮਣ ਸਿੰਘ, ਵਾਸੀ ਨੰਗਲ ਵੇਲਾ, ਥਾਣਾ ਅਜਨਾਲਾ, ਅੰਮ੍ਰਿਤਸਰ । | —ਉਹੀ— | —ਉਹੀ— |
| 6,000/- | 25,000/- | ਸ੍ਰੀ ਜਗਤਾਰ ਸਿੰਘ, ਵਾਸੀ ਜੋਧ ਸਿੰਘ ਵਾਲਾ, ਅੰਮ੍ਰਿਤਸਰ । | —ਉਹੀ— | —ਉਹੀ— |
| 25,000/- | 5,000/- | ਸ੍ਰੀ ਸਿਮਰਨਜੀਤ ਸਿੰਘ ਪੁੱਤਰ ਜਰਨੈਲ ਸਿੰਘ, ਵਾਸੀ ਪੰਜ ਗਰਾਈਂ, ਗੁਰਦਾਸਪੁਰ । | —ਉਹੀ— | ਇਨਾਮ ਦਿੱਤਾ ਜਾ ਚੁੱਕਾ ਹੈ । |

[ਮੁੱਖ ਮੰਤਰੀ]

| ਲੜੀ ਨੰ | ਮੁਕੱਦਮਾ ਨੰ /ਮਿਤੀ/ਥਾਣਾ/ਜ਼ਿਲ੍ਹਾ | ਵਿਰੁੱਧ |
|---|---|---|
| 1 | 2 | 3 |
| 102. | 9/3-3-97 ਵਬ ਪਟਿਆਲਾ ਲੁਧਿਆਣਾ | ਸ੍ਰੀ ਜਸਵਿੰਦਰ ਸਿੰਘ, ਐਸ. ਆਈ. ਨੰ: 542 |
| 103. | 11/11-3-97 ਵਬ ਪਟਿਆਲਾ ਲੁਧਿਆਣਾ | ਸ੍ਰੀ ਤੇਜ ਰਾਮ ਸ਼ਰਮਾ, ਜ਼ਿਲ੍ਹਾ ਇੰਨਚਾਰਜ ਖਾਦੀ ਬੋਰਡ (ਪੰਜਾਬ) |
| 104. | 15/18-3-97 ਵਬ ਪਟਿਆਲਾ ਲੁਧਿਆਣਾ | ਸ੍ਰੀ ਹਰਭਜਨ ਸਿੰਘ ਮਾਂਗਟਾ, ਜੇ. ਈ., ਪੀ. ਐਸ. ਈ. ਬੀ. |
| 105. | 16/18-3-97 ਵਬ ਪਟਿਆਲਾ ਲੁਧਿਆਣਾ | 1. ਸ੍ਰੀ ਨਰਿੰਦਰ ਪਾਲ ਸਿੰਘ, ਇੰਸਪੈਕਟਰ, ਹਾਊਸ ਟੈਕਸ, ਨਗਰ ਨਿਗਮ, ਲੁਧਿਆਣਾ ।<br>2. ਸ੍ਰੀ ਵਿਜੇ ਕੁਮਾਰ, ਕਲਰਕ । |
| 106. | 18/20-3-97 ਵਬ ਪਟਿਆਲਾ ਲੁਧਿਆਣਾ | ਸ੍ਰੀ ਨਾਇਬ ਸਿੰਘ, ਐਸ. ਡੀ., ਪੀ. ਐਸ. ਈ. ਬੀ. ਲੁਧਿਆਣਾ |
| 107. | 24/11-4-97 ਵਬ ਪਟਿਆਲਾ ਲੁਧਿਆਣਾ | ਸ੍ਰੀ ਧਰਮ ਸਿੰਘ, ਹੈਡ ਕਲਰਕ ਅਤੇ ਸੈਕਸ਼ਨ ਸੁਪਰਵਾਈਜ਼ਰ ਦਫਤਰ ਅਕਾਂਊਟਸ ਅਫ਼ਸਰ, ਲੁਧਿਆਣਾ । |

| ਕਿੰਨੀ ਰਕਮ ਲੈਂਦਾ ਫੜਿਆ ਗਿਆ | ਦਿੱਤਾ ਗਿਆ ਇਨਾਮ | ਸੂਚਨਾ/ਫੜਾਉਣ ਵਾਲੇ ਵਿਅਕਤੀ ਦਾ ਪਤਾ | ਮੌਜੂਦਾ ਸਥਿਤੀ | ਵਿਸ਼ੇਸ਼ ਕਥਨ |
|---|---|---|---|---|
| 4 | 5 | 6 | 7 | 8 |
| 1,500/- | 25,000/- | ਸ੍ਰੀ ਸੁਰੇਸ਼ ਕੁਮਾਰ ਪੁੱਤਰ ਸ਼ਿਵ ਸ਼ੰਕਰ, ਵਾਸੀ ਮਕਾਨ ਨੰ 10,406 ਗਲੀ ਨੰ: 5 ਜਨਤਾ ਨਗਰ, ਲੁਧਿਆਣਾ। | ਪੜਤਾਲ ਅਧੀਨ | ਇਨਾਮ ਦਿੱਤਾ ਜਾ ਚੁੱਕਾ ਹੈ। |
| 5,000/- | 25,000/- | ਸ੍ਰੀ ਨਿਰਮਲ ਸਿੰਘ ਪੁੱਤਰ ਮੁਖਤਿਆਰ ਸਿੰਘ, ਵਾਸੀ ਈਸੜੂ, ਲੁਧਿਆਣਾ। | —ਉਹੀ— | —ਉਹੀ — |
| 500/- | 25,000/- | ਸ੍ਰੀ ਸਤਪਾਲ ਸੈਣੀ ਪੁੱਤਰ ਪ੍ਰੇਮ ਚੰਦ ਸੈਣੀ, ਵਾਸੀ ਮੰਡੀ ਖੁਰਦ, ਜ਼ਿਲ੍ਹਾ ਲੁਧਿਆਣਾ। | —ਉਹੀ — | —ਉਹੀ — |
| 6,000/- | 25,000/- | ਸ੍ਰੀ ਗੁਰਦੀਪ ਸਿੰਘ ਪੁੱਤਰ ਸੰਤੋਖ ਸਿੰਘ, ਵਾਸੀ ਢੰਡਾਰੀ ਖੁਰਦ, ਲੁਧਿਆਣਾ। | —ਉਹੀ — | —ਉਹੀ — |
| 4,000/- | 25,000/- | ਦਲਜੀਤ ਸਿੰਘ ਪੁੱਤਰ ਭਜਨ ਸਿੰਘ, ਵਾਸੀ ਰਸੂਲਪੁਰ, ਜਗਰਾਓਂ। | —ਉਹੀ— | —ਉਹੀ— |
| 100/- | 25,000/- | ਸ੍ਰੀ ਅਵਤਾਰ ਸਿੰਘ ਪੁੱਤਰ ਜਵਾਲਾ ਸਿੰਘ, ਵਾਸੀ ਮਕਾਨ ਨੰ: 2120-ਏ, ਬਲਾਕ 14-, ਲੁਧਿਆਣਾ। | —ਉਹੀ — | —ਉਹੀ— |

[ਮੁੱਖ ਮੰਤਰੀ]

| ਲੜੀ ਨੰ | ਮੁਕੱਦਮਾ ਨੰ: ਮਿਤੀ/ਥਾਣਾ/ਜ਼ਿਲ੍ਹਾ | ਵਿਰੁੱਧ |
|---|---|---|
| 1 | 2 | 3 |
| 108. | 25/24-4-97 ਵਬ ਪਟਿਆਲਾ ਲੁਧਿਆਣਾ | ਡਾ. ਸਤਪਾਲ ਸਿੰਘ, ਜ਼ਿਲ੍ਹਾ ਆਯੁਰਵੈਦਿਕ ਦੇ ਯੂਨਾਨੀ ਅਫਸਰ, ਜਲੰਧਰ । |
| 109. | 28/7-5-97 ਵਬ ਪਟਿਆਲਾ ਲੁਧਿਆਣਾ | ਸ੍ਰੀ ਰਾਮ ਕ੍ਰਿਸ਼ਨ, ਏ. ਐਸ. ਆਈ. ਨੰ: 1060, ਲੁਧਿਆਣਾ । |
| 110. | 36/5-6-97 ਵਬ ਪਟਿਆਲਾ ਲੁਧਿਆਣਾ | 1. ਸ੍ਰੀ ਹਰੀ ਸਿੰਘ, ਤਹਿਸੀਲਦਾਰ ।<br>2. ਸ੍ਰੀ ਮਹਿੰਦਰ ਸਿੰਘ, ਸੇਵਾਦਾਰ । |
| 111. | 38/5-6-97 ਵਬ ਪਟਿਆਲਾ ਲੁਧਿਆਣਾ | ਸ੍ਰੀ ਸੁਦਾਗਰ ਸਿੰਘ, ਐਸ. ਡੀ. ਓ., ਪੀ. ਐਸ. ਈ. ਬੀ. ਵੈਸਟ ਯੂਨਿਟ ਫੋਕਲ ਪੁਆਇੰਟ, ਲੁਧਿਆਣਾ । |
| 112. | 55/6-8-97 ਵਬ ਪਟਿਆਲਾ ਲੁਧਿਆਣਾ | ਏ. ਐਸ. ਆਈ. ਸੁਰਿੰਦਰ ਪਾਲ ਸਿੰਘ, ਥਾਣਾ ਡਵੀਜ਼ਨ ਨੰ: 6, ਲੁਧਿਆਣਾ । |

| ਕਿੰਨੀ ਰਕਮ ਲੈਂਦਾ ਫੜਿਆ ਗਿਆ | ਦਿੱਤਾ ਗਿਆ ਇਨਾਮ | ਸੂਚਨਾ/ਫੜਾਉਣ ਵਾਲੇ ਵਿਅਕਤੀ ਦਾ ਪਤਾ | ਮੌਜੂਦਾ ਸਥਿਤੀ | ਵਿਸ਼ੇਸ਼ ਕਥਨ |
|---|---|---|---|---|
| 4 | 5 | 6 | 7 | 8 |
| 600/ | 25,000/- | ਡਾ. ਹਰਸਿਮਰਨ ਕੌਰ ਪੁੱਤਰੀ ਮੇਜਰ ਗੁਰਦਰਸ਼ਨ ਸਿੰਘ, ਵਾਸੀ ਗੁਰਦੇਵ ਨਗਰ, ਲੁਧਿਆਣਾ । | ਪੜਤਾਲ ਅਧੀਨ | ਇਨਾਮ ਦਿੱਤਾ ਜਾ ਚੁੱਕਾ ਹੈ । |
| 1,000/- | 25,000/- | ਹੈਨਰੀ ਸਟੀਫਨ ਭੱਟੀ ਪੁੱਤਰ ਜਜੇਫ ਭੱਟੀ, ਵਾਸੀ ਸੀ. ਐਮ. ਸੀ. ਕੰਪਾਊਂਡ, ਲੁਧਿਆਣਾ । | —ਉਹੀ | —ਉਹੀ— |
| 2,000/- | 25,000/- | ਸ੍ਰੀ ਰਾਜਿੰਦਰ ਸਿੰਘ ਪੁੱਤਰ ਜਰਨੈਲ ਸਿੰਘ, ਵਾਸੀ ਸਲੀਮਪੁਰ, ਥਾਣਾ ਪਾਇਲ, ਲੁਧਿਆਣਾ । | —ਉਹੀ— | —ਉਹੀ— |
| 5,000/- | 25,000/- | ਸ੍ਰੀ ਹਿੰਮਤ ਰਾਏ ਪੁੱਤਰ ਬਾਬੂ ਰਾਮ, ਵਾਸੀ ਦੌਲਤ ਕਲੋਨੀ, ਲੁਧਿਆਣਾ । | —ਉਹੀ— | —ਉਹੀ— |
| 1,000/- | 25,000/- | ਸ੍ਰੀ ਗੌਤਮ ਸਿੰਘ ਪੁੱਤਰ ਮਹਿੰਦਰ ਪ੍ਰਕਾਸ਼, ਵਾਸੀ ਅਲਾਦੇਤ ਨਗਰ, ਗਿੱਲ ਰੋਡ, ਗਲੀ ਨ: 10, ਲੁਧਿਆਣਾ । | —ਉਹੀ— | ਪ੍ਰਵਾਨਗੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ । |

| ਲੜੀ ਨੰ | ਮੁਕੱਦਮਾ ਨੰ: ਮਿਤੀ/ਥਾਣਾ/ਜ਼ਿਲ੍ਹਾ | ਵਿਰੁੱਧ |
|---|---|---|
| 1 | 2 | 3 |
| 113. | 56/11-8-97 ਵਬ ਪਟਿਆਲਾ ਲੁਧਿਆਣਾ | ਸ੍ਰੀ ਸੁਰਜੀਤ ਸਿੰਘ ਇੰਸਪੈਕ-ਟਰ ਪੁਲਿਸ ਥਾਣਾ ਸਦਰ ਲੁਧਿਆਣਾ । |
| 114. | 59/21-8-97 ਵਬ ਪਟਿਆਲਾ ਲੁਧਿਆਣਾ | ਸ੍ਰੀ ਸੁਖਦੇਵ ਸਿੰਘ, ਇੰਨਸ-ਪੈਕਟਰ, ਪੰਜਾਬ ਹਾਊਸਫੈਡ । |
| 115. | 20/26-3-97 ਵਬ ਪਟਿਆਲਾ ਲੁਧਿਆਣਾ | ਸ੍ਰੀ ਬਲਬੀਰ ਸਿੰਘ, ਪਟਵਾਰੀ |
| 116. | 62/1-9-97 ਵਬ ਪਟਿਆਲਾ ਲੁਧਿਆਣਾ | ਸ੍ਰੀ ਕੁਲਦੀਪ ਸਿੰਘ, ਪਟਵਾਰੀ |
| 117. | 8/6-6-97 ਵਬ ਫੇਸ-1, ਪੰਜਾਬ ਐਟ, ਮੋਹਾਲੀ । | ਸ੍ਰੀ ਹਰਭਜਨ ਸਿੰਘ ਚਾਹਲ, ਕਲਰਕ, ਦਫ਼ਤਰ ਰਜਿਸ਼ਟਰਰਾਰ ਫਰਮਜ਼ ਅਤੇ ਸੁਸਾਇਟੀ ਇੰਡਸਟਰੀਅਲ ਏਰੀਆ ਮੋਹਾਲੀ । |
| 118. | 27/7-4-97 ਵਬ ਜਲੰਧਰ | ਸ੍ਰੀ ਸੁਨਦੀਪ ਕੁਮਾਰ ਸਟੈਨੋ ਟੂ ਐਸ. ਡੀ. ਐਮ. 2 ਜਲੰਧਰ । |

| ਕਿੰਨੀ ਰਕਮ ਲੈਂਦਾ ਫੜਿਆ ਗਿਆ | ਦਿੱਤਾ ਗਿਆ ਇਨਾਮ | ਸੂਚਨਾ/ਫੜਾਉਣ ਵਾਲੇ ਵਿਅਕਤੀ ਦਾ ਪਤਾ | ਮੌਜੂਦਾ ਸਥਿਤੀ | ਵਿਸ਼ੇਸ਼ ਕਥਨ |
|---|---|---|---|---|
| 4 | 5 | 6 | 7 | 8 |
| 1,000/- | 25,000/- | ਸ੍ਰੀ ਗੁਰਨਾਮ ਸਿੰਘ, ਪੁੱਤਰ ਪਾਖਰ ਸਿੰਘ, ਵਾਸੀ ਚੌਰ ਵਾਲ, ਸਦਰ ਲੁਧਿਆਣਾ । | ਪੜਤਾਲ ਅਧੀਨ | ਪ੍ਰਵਾਨਗੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ । |
| 1,000/- | 25,000/- | ਸ੍ਰੀ ਹਰਦਿਆਲ ਸਿੰਘ ਪੁੱਤਰ ਕਰਤਾਰ ਸਿੰਘ, ਵਾਸੀ ਗਾਲਬ ਕਲਾਂ, ਥਾਣਾ ਸਿਧਵਾਂ ਬੇਟ, ਲੁਧਿਆਣਾ । | —ਉਹੀ— | —ਉਹੀ— |
| 300/- | 25,000/- | ਜੰਗ ਸਿੰਘ ਪੁੱਤਰ ਕਰੋੜਾ ਸਿੰਘ, ਵਾਸੀ ਹਰੀਪੁਰ, ਰੋਪੜ । | —ਉਹੀ— | ਇਨਾਮ ਦਿੱਤਾ ਜਾ ਚੁੱਕਾ ਹੈ । |
| 1,500/- | 25,000/- | ਸ੍ਰੀ ਸੁਰਜੀਤ ਸਿੰਘ ਪੁੱਤਰ ਕਰਤਾਰ ਸਿੰਘ ਵਾਸੀ ਕਾਕਰੋ, ਥਾਣਾ ਸਦਰ ਰੋਪੜ । | —ਉਹੀ— | ਪ੍ਰਵਾਨਗੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ । |
| 200/- | 25,000/- | ਸ੍ਰੀ ਕੁਲਦੀਪ ਸਿੰਘ ਪੁੱਤਰ ਮੇਜਰ ਸਿੰਘ ਜੱਟ, ਵਾਸੀ ਮਾਣਕਪੁਰ, ਡਾਕਖਾਨਾ ਗਿੱਲ । | —ਉਹੀ | ਇਨਾਮ ਦਿੱਤਾ ਜਾ ਚੁੱਕਾ ਹੈ । |
| 1,000/- | 25,000/- | ਸ੍ਰੀ ਸੁਮਿੱਤਰ ਸਿੰਘ ਪੁੱਤਰ ਸ੍ਰੀ ਪਿਆਰਾ ਸਿੰਘ, ਮਕਾਨ ਨੰ: 165 ਗੁਜਰਾਲ ਨਗਰ, ਜਲੰਧਰ । | —ਉਹੀ— | ਪ੍ਰਵਾਨਗੀ ਉਪਰੰਤ ਇਨਾਮ ਦਿੱਤਾ ਜਾ ਰਿਹਾ ਹੈ । |

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ : 194***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਅ.ਸ.ਪੱ. ਨੰ. : ਨਿ.ਸ./ਮਾ.ਪੁ.ਮੰ-98/

D.O. No. 29-2-98—LR—III/1904

ਪ੍ਰਕਾਸ਼ ਸਿੰਘ ਮਜੀਠਾ

ਮਾਲ ਅਤੇ ਪੁਨਰਵਾਸ ਮੰਤਰੀ,
ਪੰਜਾਬ, ਚੰਡੀਗੜ੍ਹ ।

ਟੈਲੀਫੋਨ ਨੰ : 740120 (ਦਫਤਰ)
741820
740988 (ਘਰ)

ਮਿਤੀ : 25-3-1998

*Subject* :—Unstarred Vidhan Sabha Question No. 194 by Sh. Tikshan Sood, M.L.A.

Respected Atwal Sahib ji,

Kindly refer to Vidhan Sabha Secretariat U.O. No Question/4296, dated 6-3-98 on the subject noted above.

Unstarred Vidhan Sabha Question No. 194 has been listed for reply in the Vidhan Sabha on 26-3-98. Information concerning this question is being collected from all the Deputy Commissioners in the State, which is likely to take some more time. Therefore, I request your honour to grant extension for at least 15 days to send the reply.

With regards,

Yours faithfully

Sd/-

(Parkash Singh Majitha)

S. Charnjit Singh Atwal,
Speaker,
Punjab Vidhan Sabha,
Chandigarh.

---

*For Unstarred Question No. 194 and reply thereto please see Appendix-II to this Debate.

**ਅੰਮ੍ਰਿਤਸਰ ਦੇ ਈ. ਐਸ. ਆਈ. ਹਸਪਤਾਲ ਦੇ ਡਾਕਟਰਾਂ ਨੂੰ ਰਿਹਾਇਸ਼ੀ ਕੁਆਟਰਾਂ ਦੀ ਅਲਾਟਮੈਂਟ**

195. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅੰਮ੍ਰਿਤਸਰ ਵਿਚ ਮਜੀਠਾ ਰੋਡ ਤੇ ਸਥਿਤ ਈ.ਐਸ.ਆਈ. ਹਸਪਤਾਲ ਵਿਚ ਡਾਕਟਰਾਂ ਲਈ ਇਸ ਵੇਲੇ ਕਿੰਨੇ ਰਿਹਾਇਸ਼ੀ ਕੁਆਟਰ ਹਨ ;

(ਅ) ਕੀ ਉਕਤ ਕੁਆਟਰਾਂ ਵਿਚੋਂ ਇਸ ਵੇਲੇ ਕੋਈ ਕੁਆਟਰ ਖਾਲੀ ਪਏ ਹਨ;

(ੲ) ਕੀ ਇਸ ਵੇਲੇ ਰਿਹਾਇਸ਼ੀ ਮਕਾਨ ਅਲਾਟ ਕਰਨ ਸਬੰਧੀ ਡਾਕਟਰਾਂ ਦੇ ਕੋਈ ਬੇਨਤੀ ਪੱਤਰ ਪੈਂਡਿੰਗ ਪਏ ਹਨ; ਜੇਕਰ ਅਜਿਹਾ ਹੈ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ;

(ਸ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੁਆਟਰਾਂ ਵਿਚੋਂ ਕੁਝ ਕੁਆਟਰ ਉਨ੍ਹਾਂ ਡਾਕਟਰਾਂ ਦੇ ਕਬਜ਼ੇ ਵਿਚ ਹਨ ਜਿਹੜੇ ਅੰਮ੍ਰਿਤਸਰ ਦੇ ਈ.ਐਸ.ਆਈ. ਹਸਪਤਾਲ ਵਿਚ ਕੰਮ ਨਹੀਂ ਕਰ ਰਹੇ; ਜੇਕਰ ਅਜਿਹਾ ਹੈ, ਤਾ ਅਜਿਹੇ ਡਾਕਟਰਾਂ ਦੇ ਨਾਂ ਕੀ ਹਨ;

(ਹ) ਕੀ ਉਪਰੋਕਤ ਭਾਗ (ਸ) ਵਿਚ ਵਰਣਿਤ ਡਾਕਟਰਾਂ ਵਿਚੋਂ ਕੋਈ ਅਜਿਹੇ ਡਾਕਟਰ ਹਨ ਜਿਨ੍ਹਾਂ ਤੋਂ ਦੰਡ ਕਿਰਾਇਆ (ਪੀਨਲ ਰੈਂਟ) ਵਸੂਲ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੈ, ਤਾਂ ਉਸਦੇ ਵੇਰਵੇ ਕੀ ਹਨ;

(ਕ) ਉਪਰੋਕਤ ਭਾਗ (ਸ) ਵਿਚ ਵਰਣਿਤ ਕੁਆਟਰਾਂ ਨੂੰ ਖਾਲੀ ਕਰਵਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ੍ਰੀ ਮਨੋਰੰਜਨ ਕਾਲੀਆ** : (ੳ) ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਡਾਕਟਰਾਂ ਦੇ ਚਾਰ (4) ਕੁਆਟਰ ਹਨ ।

(ਅ) ਇਨ੍ਹਾਂ ਕੁਆਟਰਾਂ ਵਿਚ ਇਸ ਸਮੇਂ ਕੋਈ ਵੀ ਕੁਆਟਰ ਖਾਲੀ ਨਹੀਂ ਹੈ ।

(ੲ) ਜੀ ਹਾਂ, ਇਕ ਡਾਕਟਰ ਦਾ ਬੇਨਤੀ-ਪੱਤਰ ਪੈਂਡਿੰਗ ਹੈ ।

(ਸ) ਜੀ ਹਾਂ, ਡਾਕਟਰ ਦਾ ਨਾਂ ਡਾ. ਹਰਜਾਪ ਸਿੰਘ ਮਾਹਲ, ਸੇਵਾ ਨੰ: 1806 ਹੈ । ਇਹ ਡਾਕਟਰ ਈ. ਐਸ. ਆਈ. ਡਿਸਪੈਂਸਰੀ, ਗੋਇੰਦਵਾਲ ਤੋਂ ਤਨਖਾਹ ਕਲੇਮ ਕਰਦਾ ਹੈ ਅਤੇ ਈ. ਐਸ. ਆਈ. ਡਿਸਪੈਂਸਰੀ ਤਰਨ ਤਾਰਨ ਵਿਖੇ ਡੇਪੂਟੇਸ਼ਨ ਤੇ ਕੰਮ ਕਰਦਾ ਹੈ ।

(ਹ) ਮੈਡੀਕਲ ਸੁਪਰਡੰਟ, ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਦੇ ਪੱਤਰ ਨੰ : ਬਿਲਡਿੰਗ-98/176. ਮਿਤੀ 19-1-98 ਅਧੀਨ ਈ. ਐਸ. ਆਈ. ਕਾਰਪੋਰੇਸ਼ਨ ਵੱਲੋਂ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]
ਨਿਰਧਾਰਤ ਰੇਟ 45/- ਰੁਪਏ ਵਰਗ ਮੀਟਰ ਦੇ ਹਿਸਾਬ ਨਾਲ ਦੰਡ ਕਿਰਾਇਆ ਵਸੂਲ ਕਰਨ ਦੇ ਹੁਕਮ ਜਾਰੀ ਕੀਤੇ ਗਏ ਹਨ । ਡਾ. ਹਰਜਾਪ ਸਿੰਘ ਮਾਹਲ ਵੱਲੋਂ ਪ੍ਰਾਪਤ ਪ੍ਰਤੀ ਬੇਨਤੀ ਤੇ ਸਰਕਾਰ ਦੇ ਹੁਕਮ ਨੰ : 23/5/98-4 ਸਿਹਤ 1/1899. ਮਿਤੀ 27-1-98 ਰਾਹੀਂ ਇਸ ਕੇਸ ਵਿਚ ਫੈਸਲਾ ਕਰਨ ਦੇ ਸਮੇਂ ਤੱਕ ਰੋਕ ਲਗਾਈ ਗਈ ਹੈ ।

(ਕ) ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

---

**ਜ਼ਿਲ੍ਹਾ ਮਾਨਸਾ ਵਿਚ ਹਥਿਆਰਾਂ ਦੇ ਲਾਇਸੈਂਸ ਜਾਰੀ ਕਰਨਾ**

196. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਮਾਨਸਾ ਵਿਚ 1 ਜਨਵਰੀ, 1997 ਤੋਂ ਮਿਤੀ-ਅੰਤ ਤਕ ਦੇ ਸਮੇਂ ਦੇ ਦੌਰਾਨ ਜਾਰੀ ਕੀਤੇ ਗਏ ਗੈਰ-ਪਾਬੰਦੀ ਸ਼ੁਦਾ ਬੋਰ ਵਾਲੇ ਹਥਿਆਰਾਂ ਦੇ ਲਾਇਸੈਂਸਾਂ ਦੀ ਸਬ-ਡਵੀਜ਼ਨ ਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਲਾਇਸੈਂਸਾਂ ਦੇ ਵੇਰਵੇ ਕੀ ਹਨ ਅਤੇ ਜਿਨ੍ਹਾਂ ਵਿਅਕਤੀਆਂ ਨੂੰ ਲਾਇਸੈਂਸ ਜਾਰੀ ਕੀਤੇ ਗਏ ਹਨ, ਉਨ੍ਹਾਂ ਦੇ ਨਾਂ ਅਤੇ ਪਤੇ ਕੀ-ਕੀ ਹਨ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਦੇ ਬਿਨੈ-ਪੱਤਰ ਡਿਪਟੀ ਕਮਿਸ਼ਨਰ ਦੇ ਦਫਤਰ ਵਿਚ ਕਿਸ ਮਿਤੀ (ਮਿਤੀਆਂ) ਨੂੰ ਪ੍ਰਾਪਤ ਕੀਤੇ ਗਏ ਅਤੇ ਅਜਿਹੇ ਬਿਨੈ-ਪੱਤਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਤੇ ਲਾਇਸੈਂਸ ਜਾਰੀ ਕਰਨ ਲਈ ਵਿਚਾਰ ਨਹੀਂ ਕੀਤਾ ਗਿਆ ਅਤੇ ਅਜਿਹੇ ਬਿਨੈ-ਪੱਤਰ ਕਿਸ ਮਿਤੀ (ਮਿਤੀਆਂ) ਤੋਂ ਪੈਂਡਿੰਗ ਪਏ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਜ਼ਿਲ੍ਹਾ ਮਾਨਸਾ ਵਿੱਚ 1 ਜਨਵਰੀ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਗੈਰ-ਪਾਬੰਦੀ ਸ਼ੁਦਾ ਬੋਰ ਵਾਲੇ ਹਥਿਆਰਾਂ ਦੇ ਕੁੱਲ 196 ਲਾਇਸੰਸ ਜਾਰੀ ਕੀਤੇ ਗਏ ਹਨ ਜਿਨ੍ਹਾਂ ਦੀ ਸਬ-ਡਵੀਜ਼ਨ ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਮਾਨਸਾ | ਬੁਢਲਾਡਾ | ਸਰਦੂਲਗੜ੍ਹ |
|---|---|---|
| 1 | 2 | 3 |
| 105 | 37 | 54 |

(ਅ) ਉਪਰੋਕਤ ਭਾਗ 'ੳ' ਵਿੱਚ ਵਰਣਿਤ ਲਾਇਸੰਸ ਜਿਨ੍ਹਾਂ ਵਿਅਕਤੀਆਂ ਨੂੰ ਜਾਰੀ ਕੀਤੇ ਗਏ ਹਨ, ਉਹਨਾਂ ਦੇ ਨਾਂ ਅਤੇ ਪਤੇ ਅਨੁਲੱਗ 'ੳ' * ਤੇ ਦਰਸਾਏ ਗਏ ਹਨ ।

(ੲ) ਉਪਰੋਕਤ ਭਾਗ ਵਿੱਚ ਵਰਣਿਤ ਵਿਅਕਤੀਆਂ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿੱਚ ਬਿਨੈ-ਪੱਤਰ ਪ੍ਰਾਪਤ ਹੋਣ ਦੀਆਂ ਮਿਤੀਆਂ ਦਾ ਵੇਰਵਾ ਸਬ-ਡਵੀਜ਼ਨ, ਵਾਰ, ਨੱਥੀ ਕੀਤੇ ਅਨੁਲੱਗ 'ੳ' ਵਿੱਚ ਸ਼ਾਮਲ ਹੈ । ਗ਼ੈਰ ਪਾਬੰਦੀ-ਸ਼ੁਦਾ ਲਾਇਸੰਸ ਪ੍ਰਾਪਤ ਕਰਨ ਲਈ ਕੁੱਲ 414 ਵਿਅੱਕਤੀਆਂ ਦੇ ਬਿਨੈ-ਪੱਤਰ ਲੰਬਿਤ ਹਨ । ਸਬ ਡਵੀਜ਼ਨ ਵਾਰ ਪ੍ਰਾਰਥੀਆਂ ਦੇ ਨਾਂ ਅਤੇ ਬਿਨੈ-ਪੱਤਰ ਲੰਬਿਤ ਹੋਣ ਦੀ ਮਿਤੀ ਦੇ ਵੇਰਵੇ ਅਨੁਲੱਗ *'ਅ' ਵਿੱਚ ਸ਼ਾਮਲ ਹਨ । 414 ਬਿਨੈ ਪੱਤਰਾਂ ਵਿੱਚ 66 ਵਿਅਕਤੀਆਂ ਦੇ ਲਾਇਸੰਸ ਮਨਜ਼ੂਰ ਹੋ ਚੁੱਕੇ ਹਨ ਪ੍ਰੰਤੂ ਚੋਣ ਜ਼ਾਬਤਾ ਲਾਗੂ ਹੋਣ ਕਾਰਨ ਜਾਰੀ ਨਹੀਂ ਕੀਤੇ ਜਾ ਸਕੇ । ਲੰਬਿਤ ਬਿਨੈ-ਪੱਤਰਾਂ ਦਾ ਸਬ-ਡਵੀਜ਼ਨ ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਮਾਨਸਾ | ਬੁਢਲਾਡਾ | ਸਰਦੂਲਗੜ੍ਹ |
|---|---|---|
| 1 | 2 | 3 |
| 205 | 67 | 142 |

## ਪਿੰਡ ਕਰੀਹਾ ਵਿਚ ਕਮਜ਼ੋਰ ਵਰਗਾਂ ਲਈ ਮਕਾਨਾਂ ਦੀ ਉਸਾਰੀ

205. **ਸਰਦਾਰ ਚਰਨਜੀਤ ਸਿੰਘ** ਨਵਾਂ ਸ਼ਹਿਰ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਾਲਾਂ 1973 ਤੋਂ 1976 ਤਕ ਦੇ ਸਮੇਂ ਦੌਰਾਨ ਕਮਜ਼ੋਰ ਵਰਗਾਂ ਲਈ ਮਕਾਨ ਬਣਾਉਣ ਲਈ ਪਿੰਡ ਕਰੀਹਾ, ਤਹਿਸੀਲ ਅਤੇ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਕੁਝ ਜ਼ਮੀਨ ਪ੍ਰਾਪਤ ਕੀਤੀ ਗਈ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ; ਤਾਂ ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੀ ਜ਼ਮੀਨ ਜਿਸ ਮੰਤਵ ਲਈ ਪ੍ਰਾਪਤ ਕੀਤੀ ਗਈ ਸੀ, ਉਸ ਮੰਤਵ ਲਈ ਵਰਤ ਲਈ ਗਈ ਸੀ; ਜੇਕਰ ਨਹੀਂ ਤਾਂ ਕਿੰਨੀ ਜ਼ਮੀਨ ਅਜੇ ਵੀ ਅਣਵਰਤੀ ਪਈ ਹੈ ਅਤੇ ਇਸਦੇ ਕਾਰਣ ਕੀ ਹਨ ?

*Placed in the Library.

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਹਾਂ ਜੀ.

(ਅ) ਨਹੀਂ ਜੀ, ਜ਼ਮੀਨ ਜਿਸ ਮੰਤਵ ਲਈ ਅਕਵਾਇਰ ਕੀਤੀ ਗਈ ਸੀ, ਉਹ ਵਰਤੀ ਨਹੀਂ ਗਈ ਕਿਉਂ ਜੋ ਉਸ ਦੀ ਲੋਕੇਸ਼ਨ ਪਿੰਡ ਦੀ ਆਬਾਦੀ ਤੋਂ ਦੂਰ ਸੀ ਅਤੇ ਲਾਭਪਾਤਰਾਂ ਨੇ ਇਸ ਜਗ੍ਹਾ ਨੂੰ ਆਬਾਦੀ ਲਈ ਢੁੱਕਵੀਂ ਨਹੀਂ ਸਮਝਿਆ। ਸਬੰਧਤ ਭੋਂ ਮਾਲਕਾਂ ਨੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਰਿਟ ਪਟੀਸ਼ਨ ਦਾਇਰ ਕਰਕੇ ਮਿਤੀ 12-1-1998 ਨੂੰ ਬੇਦਖਲੀ ਦੀ ਸਟੇਅ ਹਾਸਲ ਕਰ ਲਈ ਹੈ।

———

## ਹਾਈਡਲ ਨਹਿਰ ਨੂੰ ਸਾਫ ਕਰਨਾ

206. **ਸ੍ਰੀ ਸੱਤਿਆ ਪਾਲ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਹਿਸੀਲ ਪਠਾਨਕੋਟ ਵਿਚ ਮਾਧੋਪੁਰ ਤੋਂ ਨਿਕਲਦੀ ਹਾਈਡਲ ਨਹਿਰ ਦੀ ਸਫਾਈ ਕਰਨ ਤੇ ਪਿਛਲੇ ਪੰਜ ਸਾਲਾਂ ਦੌਰਾਨ ਹੋਏ ਖਰਚੇ ਦੇ ਵੇਰਵੇ ਕੀ ਹਨ ਅਤੇ ਉਸ ਏਜੰਸੀ ਦਾ ਨਾਂ ਕੀ ਹੈ ਜਿਸ ਨੂੰ ਉਕਤ ਕੰਮ ਦਿਤਾ ਗਿਆ ਸੀ;

(ਅ) ਕੀ ਨਹਿਰ ਦੀ ਸਫਾਈ ਦਾ ਕੰਮ ਉਨ੍ਹਾਂ ਮਹੀਨਿਆਂ ਦੇ ਦੌਰਾਨ ਕੀਤਾ ਗਿਆ ਸੀ ਜਦੋਂ ਨਹਿਰ ਵਿਚ ਪਾਣੀ ਘੱਟ ਸੀ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇਸ ਸਬੰਧ ਵਿਚ ਇਹ ਸੂਚਿਤ ਕੀਤਾ ਜਾਂਦਾ ਹੈ ਕਿ ਪਿਛਲੇ ਪੰਜ ਸਾਲ (1993-94 ਤੋਂ 1997-98) ਵਿੱਚ ਖਰਚਿਆਂ ਦੇ ਵੇਰਵੇ ਅਤੇ ਏਜੰਸੀਆਂ ਜਿਨ੍ਹਾਂ ਨੇ ਹਾਈਡਲ ਚੈਨਲ ਤੋਂ /ਸਿੰਗਲ/ਮਲਬਾ ਕੱਢਣ ਦਾ ਕੰਮ ਕੀਤਾ ਹੈ, ਹੇਠ ਅਨੁਸਾਰ ਹੈ ਜੀ :—

| ਕ੍ਰਮ ਨੰ : | ਸਾਲ | ਏਜੰਸੀ ਦਾ ਨਾਂ/ਠੇਕੇਦਾਰ | ਖਰਚੇ ਦਾ ਵੇਰਵਾ ਰੁ: ਵਿੱਚ |
|---|---|---|---|
| 1 | 2 | 3 | 4 |
| 1. | 93-94 | — | — |
| 2. | 94-95 | ਸ੍ਰੀ ਬੂਆ ਦੱਤਾ ਮੱਲ, ਪਿੰਡ ਨਰੋਟ ਜੈਮਲ ਸਿੰਘ, (ਪਠਾਨਕੋਟ) | 7,182.00 |

| 1 | 2 | 3 | 4 |
|---|---|---|---|
| (3) | 95-96 | ਸ੍ਰੀ ਕ੍ਰਿਸ਼ਨ ਚੰਦ, ਠੇਕੇਦਾਰ, ਗੁਰਦਾਸਪੁਰ | 16,355.00 |
| (4) | 96-97 | — | — |
| (5) | 97-98 | ਮੈ/ਸ: ਨੈਸ਼ਨਲ ਕੰਨਸਟਰਕਸ਼ਨ ਕੰਪਨੀ, ਪਠਾਨਕੋਟ | 15,54,000.00 |
| | | | (ਮੇਜਰ ਕਲੀਨਿੰਗ) |

(ਅ) ਇਹ ਕੰਮ ਉਸ ਵਕਤ ਕੀਤਾ ਗਿਆ ਜਦੋਂ ਸਿੰਚਾਈ ਦੇ ਕੰਮਾਂ ਲਈ ਪਾਣੀ ਦੀ ਲੋੜ ਨਾ-ਮਾਤਰ ਸੀ ।

———

**ਧਾਰ ਬਲਾਕ ਵਿਚ ਸਿੰਜਾਈ ਸਕੀਮ ਲਾਗੂ ਕਰਨਾ**

207. **ਸ੍ਰੀ ਸੱਤਿਆ ਪਾਲ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਧਾਰ ਬਲਾਕ ਦੀਆਂ ਪਹਾੜੀਆਂ ਵਿਚੋਂ ਨਿਕਲਦੇ ਕੁਦਰਤੀ ਸੋਮਿਆਂ ਦੇ ਪਾਣੀ ਦੇ ਵਹਾਅ ਨੂੰ ਰੋਕਣ ਲਈ ਡੈਮ ਬਣਾ ਕੇ ਅਤੇ ਇਸ ਪਾਣੀ ਨੂੰ ਪਾਈਪਾਂ ਰਾਹੀਂ ਉਕਤ ਬਲਾਕ ਦੇ ਖੁਸ਼ਕ ਇਲਾਕਿਆਂ ਵਿਚ ਸਿੰਜਾਈ ਲਈ ਪਹੁੰਚਾਉਣ ਲਈ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਸਕੀਮ ਤੇ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਚਾਲੂ ਸਾਲ ਦੌਰਾਨ ਪ੍ਰਾਪਤ ਕੀਤੇ ਗਏ ਟੀਚੇ ਕੀ ਹਨ ਅਤੇ ਆਉਣ ਵਾਲੇ ਸਾਲਾਂ ਦੌਰਾਨ ਕਿੰਨਾ ਕੰਮ ਕੀਤੇ ਜਾਣ ਦਾ ਪ੍ਰਸਤਾਵ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

———

**ਰਾਜ ਵਿਚ ਸਿਲਕ ਉਦਯੋਗ ਮੁੜ ਸੁਰਜੀਤ ਕਰਨਾ**

208. **ਸ੍ਰੀ ਸੱਤਿਆ ਪਾਲ ਸੈਣੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਬੇ-ਰੋਜ਼ਗਾਰੀ ਅਤੇ ਗਰੀਬੀ ਨੂੰ ਦੂਰ ਕਰਨ ਦੇ ਮੱਦੇ ਨਜ਼ਰ ਕਾਮਿਆਂ ਨੂੰ ਉਤਸ਼ਾਹ ਦੇਣ ਲਈ ਰਾਜ ਵਿਚ ਵਿਸ਼ੇਸ਼ ਕਰਕੇ ਧਾਰ ਬਲਾਕ ਵਿਚ ਸਿਲਕ ਉਦਯੋਗ ਨੂੰ ਮੁੜ ਸੁਰਜੀਤ ਕਰਨ ਦਾ ਵਿਚਾਰ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਰੇਸ਼ਮ ਕੀਟ ਪਾਲਕਾਂ ਨੂੰ ਲਾਭ ਦੇਣ ਲਈ ਪਹਿਲਾਂ ਹੀ ਦੋ ਸਕੀਮਾਂ ਚੱਲ ਰਹੀਆਂ ਹਨ । ਇੱਕ ਸਕੀਮ ਵਿੱਚ ਰੇਸ਼ਮ ਕੀਟ ਪਾਲਣ ਲਈ ਘਰ ਬਣਾਉਣ ਲਈ 75% ਉਪਦਾਨ ਦਿੱਤਾ ਜਾਂਦਾ ਹੈ । ਧਾਰ ਬਲਾਕ ਵਿੱਚ ਇਸ ਸਕੀਮ ਅਧੀਨ ਇਸ ਸਾਲ ਵਿੱਚ 80 ਕੀਟ ਪਾਲਕਾਂ ਨੂੰ ਲਾਭ ਦਿੱਤਾ ਜਾ ਰਿਹਾ ਹੈ ਜੋ ਕਿ 11,250/- ਰੁਪਏ ਪ੍ਰਤੀ ਕੀਟ ਪਾਲਕ ਹੈ ।

ਇੱਕ ਹੋਰ ਦੂਜੀ ਸਕੀਮ ਰਾਹੀਂ ਸ਼ਹਿਤੂਤ ਦੇ ਪੌਦਿਆਂ ਨੂੰ ਲਾਉਣ, ਕੀਟ ਪਾਲਣ ਲਈ ਸਾਜ਼-ਸਮਾਨ ਅਤੇ ਕੀਟ ਪਾਲਣ ਲਈ ਘਰ ਬਣਾਉਣ ਵਾਸਤੇ ਸਹਾਇਤਾ ਦਿੱਤੀ ਜਾਂਦੀ ਹੈ । ਇਕੱਲੇ ਧਾਰ ਬਲਾਕ ਵਿੱਚ ਹੀ ਇਸ ਸਾਲ ਵਿੱਚ 15 ਰੇਸ਼ਮ ਕੀਟ ਪਾਲਕ ਇਸ ਸਕੀਮ ਦਾ ਫ਼ਾਇਦਾ ਲੈਣਗੇ ਜੋ ਕਿ ਪ੍ਰਤੀ ਕੀਟ ਪਾਲਕ 5000/- ਰੁਪਏ ਹੈ ।

ਰੇਸ਼ਮ ਉਦਯੋਗ ਨੂੰ ਬੜ੍ਹਾਵਾ ਦੇਣ ਲਈ ਅੰਡਿਆਂ ਵਿੱਚੋਂ ਤਾਜ਼ਾ ਨਿਕਲੇ ਕੀੜੇ ਪਾਲਣਾ, ਟੂਟੀ ਸਕਾਉਣ ਲਈ ਗਰਮ ਹਵਾ ਘਰ ਅਤੇ ਰੇਸ਼ਮ ਦਾ ਬੀਜ ਤਿਆਰ ਕਰਕੇ ਸਪਲਾਈ ਕਰਨ ਦੀਆਂ ਸਹੂਲਤਾਂ ਵੀ ਦਿੱਤੀਆਂ ਜਾ ਰਹੀਆਂ ਹਨ । ਰੇਸ਼ਮ ਕੀਟ ਪਾਲਕ, ਜੋ ਸਰਕਾਰੀ ਸੈਰੀਕਲਚਰ ਫਾਰਮਾਂ ਦੇ ਨਜ਼ਦੀਕ ਰਹਿ ਰਹੇ ਹਨ, ਮੁਫਤ ਸ਼ਹਿਤੂਤ ਪੱਤਾ ਪ੍ਰਾਪਤ ਕਰਨ ਦੀ ਸਹੂਲਤ ਲੈ ਰਹੇ ਹਨ ।

---

## POINTS OF ORDER RE. DEMANDS OF TRADERS AND REPLY THEREON BY THE MINISTER FOR LOCAL GOVT., LABOUR AND EMPLOYMENT

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੋਲੋ ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੈਠ ਜਾਓ ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਹੁਣ ਬੈਠ ਜਾਓ....(ਵਿਘਨ) ...ਇਹ ਜੋ ਕੁਝ ਬੋਲ ਰਹੇ ਹਨ, ਐਕਸਪੰਜ ਕਰ ਦਿੱਤਾ ਜਾਵੇ ।

**ਕਾਮਰੇਡ ਅਜੈਬ ਸਿੰਘ ਰੌਂਤਾ** : ** ** **

**ਸ੍ਰੀ ਸਪੀਕਰ** : ਰੌਂਤਾ ਜੀ, ਤੁਸੀਂ ਬੈਠ ਜਾਓ ।

**ਕਾਮਰੇਡ ਅਜੈਬ ਸਿੰਘ ਰੌਂਤਾ** : ** ** **

**ਸ੍ਰੀ ਸਪੀਕਰ** : ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ ।

---

**Expunged as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਦੋ ਤਿੰਨ ਬੜੇ ਗੰਭੀਰ ਮਾਮਲੇ ਸਾਡੇ ਧਿਆਨ ਵਿੱਚ ਆਏ ਹਨ, ਇਨ੍ਹਾਂ ਤੇ ਸਰਕਾਰ ਨੂੰ ਬਿਨਾਂ ਕਿਸੇ ਪੱਖ ਪਾਤ ਤੋਂ ਫੈਸਲਾ ਕਰਨਾ ਚਾਹੀਦਾ ਹੈ । ਜਿਹੜੀ ਗੱਲ ਬਰਾੜ ਸਾਹਿਬ ਨੇ ਛੇੜੀ ਹੈ... ...

**ਸ੍ਰੀ ਸਪੀਕਰ** : ਉਹ ਬੀਤੇ ਸਮੇਂ ਦੀ ਗੱਲ ਕਰ ਰਹੇ ਸਨ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਪੂਰੇ ਪੰਜਾਬ ਅਤੇ ਹਰਿਆਣੇ ਦੇ ਵਪਾਰੀ ਹੜਤਾਲਾਂ ਕਰ ਰਹੇ ਹਨ । ਇਸ ਨਾਲ ਸਟੇਟ ਦਾ ਮਾਹੌਲ ਖਰਾਬ ਹੁੰਦਾ ਹੈ । ਟੰਡਨ ਸਾਹਿਬ ਏਥੇ ਬੈਠੇ ਹਨ, ਇਨ੍ਹਾਂ ਨੂੰ ਵਪਾਰੀਆਂ ਦੀਆਂ ਮੰਗਾਂ ਬਾਰੇ ਪੂਰਾ ਪਤਾ ਹੈ । ਜੋ ਵਪਾਰੀਆਂ ਨੇ ਕਿਹਾ ਹੈ, ਉਨ੍ਹਾਂ ਦੀਆਂ ਮੰਗਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ, ਉਨ੍ਹਾਂ ਨੂੰ ਪੂਰਾ ਕਰੋ । ਉਨ੍ਹਾਂ ਨਾਲ ਜੇ ਕੋਈ ਜ਼ਿਆਦਤੀ ਹੁੰਦੀ ਹੈ ਤਾਂ ਉਸ ਨਾਲ ਪੰਜਾਬ ਦੀ ਹਾਲਤ ਖਰਾਬ ਹੋ ਸਕਦੀ ਹੈ । ਉਨ੍ਹਾਂ ਦੀਆਂ ਜੋ ਮੰਗਾਂ ਹਨ, ਉਨ੍ਹਾਂ ਦਾ ਨਿਪਟਾਰਾ ਕੀਤਾ ਜਾਣਾ ਚਾਹੀਦਾ ਹੈ । ਇਹ ਸਰਕਾਰ ਦੇ ਹੱਕ ਵਿੱਚ ਜਾਂਦਾ ਹੈ । ਪੰਜਾਬ ਅਤੇ ਹਰਿਆਣਾ ਦੇ ਵਪਾਰੀ ਹੜਤਾਲਾਂ ਤੇ ਬੈਠੇ ਹਨ । ਜੋ ਵੀ ਉਨ੍ਹਾਂ ਦੇ ਮਸਲੇ ਹਨ, ਉਨ੍ਹਾਂ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ । ਵਪਾਰੀ ਤਬਕੇ ਦੇ ਵਿੱਚ ਇਸ ਪ੍ਰਤੀ ਬੜਾ ਰੋਸ ਪਾਇਆ ਜਾ ਰਿਹਾ ਹੈ । ਉਨ੍ਹਾਂ ਦੇ ਸਮੁੱਚੇ ਮਸਲੇ ਨੂੰ ਸੁਣਨਾ ਚਾਹੀਦਾ ਹੈ ਔਰ ਬਿਨ੍ਹਾਂ ਦੇਰੀ ਤੋਂ ਉਨ੍ਹਾਂ ਨੂੰ ਹੜਤਾਲ ਤੋਂ ਉਠਾਉਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਦੂਸਰਾ ਜਿਹੜਾ ਮਸਲਾ ਹੈ, ਉਹ ਪੰਜਾਬ ਦੇ ਬੱਚਿਆਂ ਦੇ ਨਾਲ ਜੁੜਿਆ ਹੋਇਆ ਮਸਲਾ ਹੈ । ਜਿਹੜੇ ਸਾਡੇ ਗੈਰ-ਸਰਕਾਰੀ ਕਾਲਜਾਂ ਦੇ ਅਧਿਆਪਕ ਹਨ, ਉਹ 10 ਦਿਨਾਂ ਤੋਂ ਹੜਤਾਲ ਤੇ ਚਲੇ ਆ ਰਹੇ ਹਨ । ਇਮਤਿਹਾਨ ਨੇੜੇ ਆ ਰਹੇ ਹਨ । ਸਾਰੀਆਂ ਪਾਰਟੀਆਂ ਦੇ ਬੱਚਿਆਂ ਦੇ ਪਰਚੇ ਹਨ । ਅਧਿਆਪਕਾਂ ਨੇ ਕਿਹਾ ਹੈ ਕਿ ਅਸੀਂ ਐਗਜ਼ਾਮ ਦਾ ਬਾਈਕਾਟ ਕਰਾਂਗੇ । ਉਨ੍ਹਾ ਦੀਆਂ ਬੜੀਆਂ ਜੇਨੂਅਨ ਮੰਗਾਂ ਹਨ । ਸਾਰੀਆਂ ਮੰਗਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਜੋ ਮੰਗਾਂ ਪੂਰੀਆਂ ਹੋ ਗਈਆਂ ਹਨ, ਉਨ੍ਹਾਂ ਵਾਸਤੇ ਬਣਦਾ ਨੋਟੀਫਿਕੇਸ਼ਨ ਜਾਰੀ ਕੀਤਾ ਜਾਵੇ । ਜੋ ਇਨ੍ਹਾਂ ਦੇ ਚੋਣ ਮੈਨੀਫੈਸਟੋ ਵਿੱਚ ਸੀ ਅਤੇ ਜੋ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਪੂਰਾ ਕਰਾਂਗੇ, ਉਹ ਪੂਰਾ ਕਰਨਾ ਚਾਹੀਦਾ ਹੈ । ਇਹ ਸਰਕਾਰ ਦੀ ਡਿਊਟੀ ਬਣਦੀ ਹੈ । ਇਹ ਸਮਾਜ ਦਾ ਪੜ੍ਹਿਆ ਲਿਖਿਆ ਤਬਕਾ ਹੈ, ਇਸ ਨੂੰ ਜ਼ਰੂਰ ਸੁਣਨਾ ਚਾਹੀਦਾ ਹੈ । ਇਹ ਦੋਨੋਂ ਮੁੱਦੇ ਪੰਜਾਬ ਦੇ ਬੜੇ ਜ਼ਰੂਰੀ ਮੁੱਦੇ ਹਨ । ਮੈਂ ਬੇਨਤੀ ਕਰਾਂਗੀ ਕਿ ਟੰਡਨ ਸਾਹਿਬ ਇਸ ਬਾਰੇ ਬਿਆਨ ਦੇਣ । ਇਹ ਪੜ੍ਹਿਆ ਲਿਖਿਆ ਤਬਕਾ ਹੈ ਔਰ ਜੋ ਇਸ ਵਪਾਰੀ ਤਬਕੇ ਦੀਆਂ ਜੇਨੂਅਨ ਮੰਗਾਂ ਹਨ, ਉਹ ਮੰਨ ਲੈਣੀਆਂ ਚਾਹੀਦੀਆਂ ਹਨ ਔਰ ਉਨ੍ਹਾਂ ਦੇ ਮਨ ਵਿੱਚ ਜੋ ਨਿਰਾਸਤਾ ਹੈ, ਉਹ ਦੂਰ ਕਰਨੀ ਚਾਹੀਦੀ ਹੈ ।

**ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਜ਼ੀਰੋ ਆਵਰ ਦਾ ਜਿੱਥੋਂ ਤੱਕ ਤਾਅੱਲੁਕ ਹੈ, ਇਸ ਵਿਚ ਐਸੀ ਗੱਲ

[ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ]

ਉਠਾਉਣੀ ਹੁੰਦੀ ਹੈ ਜਿਹੜੀ ਕੋਈ ਬੜੀ ਹੀ ਸੈਨਸੇਸ਼ਨਲ ਹੋਵੇ, ਜਿਹੜੀ ਕੋਈ ਪੰਜਾਬ ਦੇ ਵਿੱਚ ਸਮੁੱਚੇ ਤੌਰ ਤੇ ਪ੍ਰਭਾਵਤ ਕਰਨ ਵਾਲੀ ਹੋਵੇ, ਜਿਹੜੀ ਕੋਈ ਕਿਸੇ ਵਿਸ਼ੇਸ਼ ਢੰਗ ਦੇ ਨਾਲ ਅੱਕਰ ਹੋਈ ਹੋਵੇ ਜਾਂ ਵਾਪਰੀ ਹੋਵੇ । ਉਸ ਦੇ ਬਾਰੇ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਹੁੰਦਾ ਹੈ । ਜ਼ੀਰੋ ਆਵਰ ਦਾਂ ਮਤਲਬ ਇਹ ਹੈ । ਜਿਹੜੀਆਂ ਦੋ ਤਿੰਨ ਗੱਲਾਂ ਵੱਲ ਸਰਕਾਰ ਦਾ ਧਿਆਨ ਦਿਲਾਉਣ ਦੀ ਕੋਸ਼ਿਸ਼ ਕੀਤੀ ਗਈ ਹੈ, ਮੈਂ ਨਹੀਂ ਸਮਝਦਾ ਕਿ ਇਨ੍ਹਾਂ ਵਿੱਚ ਕੋਈ ਅਜਿਹੀ ਗੱਲ ਸੀ । ਸਪੀਕਰ ਸਾਹਿਬ, ਡਿਪਾਰਟਮੈਂਟਸ ਦਾ ਵੈਸੇ ਹੀ ਕੰਮ ਹੈ ਕਿ ਅਗਰ ਮੁਲਾਜ਼ਮਾਂ ਨੇ ਕੋਈ ਗਲਤ ਕੰਮ ਕੀਤਾ ਹੈ ਤਾਂ ਸਰਕਾਰ ਔਰ ਜਿਹੜਾ ਡਿਪਾਰਟਮੈਂਟ ਹੈ, ਉਹ ਉਸਦੇ ਖਿਲਾਫ ਐਕਸ਼ਨ ਲੈਂਦਾ ਹੈ । ਕੁਝ ਬੰਦੇ ਅਗਰ ਸਸਪੈਂਡ ਕੀਤੇ ਗਏ ਹਨ ਤਾਂ these are general things. ਵਪਾਰੀਆਂ ਦੀ ਵੀ ਏਥੇ ਗੱਲ ਕੀਤੀ ਗਈ ਹੈ । ਇਕ ਜਗ੍ਹਾ ਤੇ ਕੋਈ ਰੇਡ ਕਰਨ ਗਿਆ, ਉਥੇ ਵਪਾਰੀਆਂ ਤੇ ਜਿਸ ਵੇਲੇ ਰੇਡ ਕੀਤਾ ਤਾਂ ਉਥੇ ਲੋਕਾਂ ਨੇ ਇਕੱਠੇ ਹੋ ਕੇ ਓਬਸਟ੍ਰਕਸ਼ਨ ਕੀਤੀ । ਸਪੀਕਰ ਸਾਹਿਬ, ਵੈਸੇ ਮੈਂ ਦੱਸਣ ਦਾ ਕੋਈ ਮਤਲਬ ਨਹੀਂ ਸਮਝਦਾ ਪਰ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਵਪਾਰੀਆਂ ਨੂੰ ਆਪ ਇਨਵਾਈਟ ਕੀਤਾ, ਖੁਦ ਇਨਵਾਈਟ ਕੀਤਾ ਔਰ ਉਨ੍ਹਾਂ ਦੇ ਨਾਲ ਦੋ ਤਿੰਨ ਮੀਟਿੰਗਾਂ ਵੀ ਕੀਤੀਆਂ । ਉਨ੍ਹਾਂ ਨੇ ਜਿਹੜੀਆਂ ਡੀਮਾਂਡਜ਼ ਰੱਖੀਆਂ, ਉਨ੍ਹਾਂ ਸਾਰੀਆਂ ਦੀਆਂ ਸਾਰੀਆਂ ਡੀਮਾਡਜ਼ ਨੂੰ ਕਬੂਲ ਕੀਤਾ ਔਰ ਲਗਭੱਗ 95 ਫੀਸਦੀ ਫਰੌਮ ਵੇਰੀਅਸ ਐਂਡਜ਼ ਅਜਿਹੀਆਂ ਸਨ ਜਿਨ੍ਹਾਂ ਬਾਰੇ ਨੋਟੀਫਿਕੇਸ਼ਨ ਕਰ ਦੇਣਾ ਸੀ ਲੇਕਿਨ ਉਨ੍ਹਾਂ ਤੇ ਕੈਬਨਿਟ ਨੇ ਡਿਸੀਜ਼ਨ ਲੈਣਾ ਸੀ । ਇਸ ਤੋਂ ਇਲਾਵਾ ਕੁਝ ਅਜਿਹੀਆਂ ਵੀ ਸਨ ਜਿਨ੍ਹਾਂ ਦਾ ਵਿਧਾਨ ਸਭਾ ਦੇ ਵਿੱਚ ਐਕਟ ਦੀ ਅਮੈਂਡਮੈਂਟ ਦੇ ਨਾਲ ਸਬੰਧ ਸੀ । ਉਨ੍ਹਾਂ ਦੀਆਂ ਸਾਰੀਆਂ ਡੀਮਾਂਡਜ਼ ਨੂੰ ਅਸੀਂ ਵੇਰੀਅੱਸ ਪਲੇਸਿਜ਼ ਤੋਂ ਦੇਖਿਆ ਹੈ । ਅਗਰ ਕੋਈ ਜੇਨੂਅਨ ਡੀਮਾਂਡ ਹੋਵੇਗੀ ਤਾਂ ਇਹ ਗੱਲ ਮੈਂ ਸਰਕਾਰ ਦੇ ਹਿਸਾਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਉਸ ਨੂੰ ਪੂਰੀ ਕਰਨ ਵਿੱਚ ਕੋਈ ਮੁਸ਼ਕਲ ਤਾਂ ਹੋ ਸਕਦੀ ਹੈ ਲੇਕਿਨ ਸਰਕਾਰ ਦੇ ਦਰਵਾਜ਼ੇ ਹਮੇਸ਼ਾ ਹੀ ਖੁੱਲ੍ਹੇ ਹਨ । ਅਸੀਂ ਜ਼ਰੂਰ ਉਨ੍ਹਾਂ ਪ੍ਰਾਬਲਮਜ਼ ਨੂੰ ਰੀਡਰੈਸ ਕਰਾਂਗੇ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਪਹਿਲੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ, ਮੈਨੂੰ ਇਸ ਤੇ ਸੈਟਿਸਫੈਕਸ਼ਨ ਨਹੀਂ ਹੈ । ਜੇਕਰ ਇਹ ਸਾਰੀਆਂ ਗੱਲਾਂ ਸੱਚੀਆਂ ਹੁੰਦੀਆਂ ਤਾਂ ਅਸੀਂ ਮੰਨ ਲੈਂਦੇ । ਆਹ ਸਰਕਾਰੀ ਡਾਕਮੈਂਟ ਮੇਰੇ ਕੋਲ ਹੈ । ਆਰਡੀਨੈਂਸ ਜਾਰੀ ਹੋ ਚੁੱਕਿਆ ਹੈ । ਡਿਪਾਰਟਮੈਂਟਲ ਆਰਡਰ ਜਾਰੀ ਹੋ ਚੁੱਕੇ ਹਨ । ਜੋ ਵਪਾਰੀਆਂ ਬਾਰੇ ਨੋਟੀਫਿਕੇਸ਼ਨ ਜਾਰੀ ਕਰਨ ਦਾ ਮੇਰੀ ਕਾਂਗਰਸ ਪਾਰਟੀ ਦੀ ਸਰਕਾਰ ਵੱਲੋਂ ਫੈਸਲਾ ਕੀਤਾ ਗਿਆ ਸੀ ਉਹ ਇਨ੍ਹਾਂ ਭਰਾਵਾਂ ਨੇ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਐਮ. ਐਸ. ਗਿੱਲ ਨੂੰ ਕਹਿ ਕੇ ਰੁਕਵਾ ਦਿੱਤਾ । ਇਹ ਸਰਕਾਰੀ ਡਾਕੂਮੈਂਟ ਮੇਰੇ ਪਾਸ ਹੈ । ਵਪਾਰੀ ਵਰਗ ਤਾਂ ਇੰਨਾਂ ਰੁਝਿਆ ਹੋਇਆ ਹੁੰਦਾ ਹੈ ਕਿ ਉਹ ਤਾਂ ਇਕ ਦਿਨ ਵੀ ਆਪਣਾ ਕੰਮ ਨਹੀਂ ਛੱਡ ਸਕਦਾ । ਉਨ੍ਹਾਂ ਦੇ ਨਾਲ ਇਨਫੋਰਸਮੈਂਟ ਸਟਾਫ ਨੇ ਵਧੀਕੀਆਂ ਕੀਤੀਆਂ ਹਨ....

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ** : ਬੀਬੀ ਜੀ, ਪਹਿਲਾਂ ਅਸੀਂ ਮਿੱਤਲ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲਈਏ ।

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿਰੋਧੀ ਪਾਰਟੀ ਦੇ ਲੀਡਰ ਵੱਲੋਂ ਆਪਣੀ ਗੱਲ ਕਰ ਦਿੱਤੀ ਗਈ ਹੈ ਅਤੇ ਟੰਡਨ ਸਾਹਿਬ ਨੇ ਉਸ ਦਾ ਜਵਾਬ ਵੀ ਦੇ ਦਿੱਤਾ ਹੈ । ਇਹ ਕੋਈ ਡਿਬੇਟ ਨਹੀਂ ਹੈ । . (ਸ਼ੋਰ) (ਵਿਘਨ)

(**ਇਕ ਆਵਾਜ਼** : ਜਵਾਬ ਨਾਲ ਸੈਟਿਸਫੈਕਸ਼ਨ ਨਹੀਂ ਹੋਈ)

No. question of satisfaction. You come to our chamber We will satisfy. Question was raised and reply has been given. And now there should not be any supplementary. Let them give special notice, bring substantive motion or they must quote the rule. We have got the mandate.

(ਇਸ ਸਮੇਂ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ । ਉਨ੍ਹਾਂ ਦਾ ਮਾਈਕ ਬੰਦ ਸੀ ਅਤੇ ਕੁਝ ਸੁਣਾਈ ਨਹੀਂ ਸੀ ਦੇ ਰਿਹਾ).... (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਬੀਬੀ ਜੀ, ਤੁਸੀਂ ਆਪਣਾ ਪੁਆਇੰਟ ਰੇਜ਼ ਕਰਨਾ ਸੀ, ਕਰ ਲਿਆ ਹੈ । ਹੁਣ ਅਰਸ਼ੀ ਜੀ ਨੂੰ ਸੁਣ ਲਓ । (ਸ਼ੋਰ)....(ਵਿਘਨ)..ਪਹਿਲਾਂ ਅਰਸ਼ੀ ਜੀ ਦੀ ਗੱਲ ਸੁਣ ਲਈਏ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਮੰਤਰੀ ਜੀ ਕੋਲੋਂ ਐਸ਼ਿਓਰੈਂਸ ਲੈਣਾ ਚਾਹੁੰਦੀ ਹਾਂ । ਸਾਰੇ ਵਪਾਰੀਆਂ ਵਿਚ ਨਿਰਾਸ਼ਾ ਹੈ । ਸਾਰੇ ਹਾਲਾਤ ਵਿਗੜ ਰਹੇ ਹਨ .(ਸ਼ੋਰ) (ਵਿਘਨ)....

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਵਪਾਰੀਆਂ ਦੇ ਬਾਰੇ ਟੰਡਨ ਸਾਹਿਬ ਨੇ ਜਵਾਬ ਦੇ ਦਿੱਤਾ ਹੈ । ਲੋਕਾਂ ਨੇ ਤੁਹਾਨੂੰ ਵਰਡਿਕਟ ਦੇ ਦਿੱਤਾ ਹੈ । ਹੁਣ ਤੁਹਾਡੀ ਕਿਹੜੀ ਗੱਲ ਰਹਿ ਗਈ ਹੈ ।

## WALK-OUT

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਜੇਕਰ ਕਿਸੇ ਗੱਲ ਦਾ ਜਵਾਬ ਹੀ ਨਹੀਂ ਦੇਣਾ, ਸਰਕਾਰ ਨੂੰ ਵਪਾਰੀਆਂ ਦੇ ਨਾਲ ਕੋਈ ਹਮਦਰਦੀ ਹੀ ਨਹੀਂ ਤਾਂ ਫਿਰ ਅਸੀਂ ਵਾਕ-ਆਊਟ ਕਰਦੇ ਹਾਂ ।

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ *ਨਾਹਰੇ ਮਾਰਦੇ ਹੋਏ ਵਾਕ-ਆਊਟ ਕਰ ਗਏ)

**ਸ਼੍ਰੀ ਸਪੀਕਰ** : ਸਲੋਗਨ ਰਿਕਾਰਡ ਨਾ ਕੀਤੇ ਜਾਣ ।

---

## POINTS OF ORDER

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੇਕਰ ਆਲਰੇਡੀ ਕੁਐਸਚਨ ਦੇ ਵਿੱਚ ਇਹ ਮਾਮਲਾ ਡਿਸਕਸ ਹੋ ਜਾਂਦਾ ਤਾਂ ਮੈਂ ਹਾਊਸ ਦਾ ਹੋਰ ਕੀਮਤੀ ਸਮਾਂ ਨਹੀਂ ਸੀ ਲੈਣਾ ਕਿਉਂਕਿ ਸਾਡੀ ਪਾਰਟੀ ਦਾ ਇਕ ਮੈਂਬਰ ਪਹਿਲਾਂ ਹੀ ਬੋਲ ਚੁਕਾ ਹੈ । ਇਕ ਪਾਰਟੀ ਦੇ ਦੋ ਮੈਂਬਰ ਬੋਲਣ, ਮੈਂ ਇਸ ਦੇ ਬਿਲਕੁਲ ਹੱਕ ਵਿਚ ਨਹੀਂ ਹਾਂ । ਪ੍ਰੰਤੂ ਇਹ ਇਕ ਪਬਲਿਕ ਇੰਟਰੈਸਟ ਦਾ ਅਤੇ ਬੜਾ ਹੀ ਸੀਰੀਅਸ ਮਾਮਲਾ ਹੈ ਜਿਹੜਾ ਕਿ ਪੁਆਇੰਟ ਆਊਟ ਕਰਨਾ ਬਣਦਾ ਹੈ । ਫਿਰੋਜ਼ਪੁਰ ਵਿਚ ਦੋ ਡਿਫਰੈਂਟ ਹੋਸਟਲਾਂ ਇਕ ਪਾਲੀਟੈਕਨਿਕ ਹੋਸਟਲ ਅਤੇ ਦੂਸਰਾ ਨਰਸਿੰਗ ਟਰੇਨਿੰਗ ਸੈਂਟਰ ਵਿਚੋਂ ਦੋ ਲੜਕੀਆਂ ਪਿਛਲੇ ਤਿੰਨ ਮਹੀਨਿਆਂ ਤੋਂ ਗੁੰਮ ਹਨ..(ਵਿਘਨ)

**ਸ਼੍ਰੀ ਸਪੀਕਰ** : ਅਰਸ਼ੀ ਜੀ, ਇਸ ਬਾਰੇ ਪਹਿਲਾਂ ਹੀ ਕੁਐਸਚਨ ਲੱਗਾ ਹੋਇਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਸਿਰਫ ਇਕ ਮਿੰਟ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਪੁਲਿਸ, ਕ੍ਰਿਮੀਨਲ ਅਤੇ ਪਾਲੇਟੀਸ਼ਅਨ ਦੀ ਖਤਰਨਾਕ ਗੇਮ ਉਥੇ ਕੰਮ ਕਰ ਰਹੀ ਹੈ......

**ਸ਼੍ਰੀ ਸਪੀਕਰ** : ਮੈਂ ਇਸ ਬਾਰੇ ਪਹਿਲਾਂ ਹੀ ਕੁਐਸਚਨ ਅਲਾਉ ਕੀਤਾ ਹੋਇਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਮਾਮਲੇ ਵਿਚ ਮੈਂ ਹਾਊਸ ਵਿਚੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਉਹ ਕੇਸ ਸੀ. ਬੀ. ਆਈ. ਨੂੰ ਦੇ ਦਿੱਤਾ ਜਾਵੇਗਾ । ਟੀਚਰਾਂ ਦੇ ਮਾਮਲੇ ਵਿਚ ਮੈਂ ਸਹਿਮਤੀ ਪ੍ਰਗਟ ਕਰਦਾ ਹਾਂ । ਲੇਕਿਨ, ਸਪੀਕਰ ਸਾਹਿਬ, ਇਹ ਮਾਮਲਾ ਬੜਾ ਗੰਭੀਰ ਹੈ । ਕੱਲ੍ਹ ਨੂੰ ਸਾਰੀਆਂ ਪਾਰਟੀਆਂ ਦਾ ਉਥੇ ਬੜਾ ਭਾਰੀ ਇਕੱਠ ਹੋ ਰਿਹਾ ਹੈ । ਜੇ ਇਹ ਇਨਕੁਆਰੀ ਸਰਕਾਰ ਵੱਲੋਂ ਸੀ. ਬੀ. ਆਈ. ਨੂੰ ਦੇ ਦਿੱਤੀ ਜਾਵੇ ਤਾਂ ਲੋਕਾਂ ਵਿੱਚ ਸਰਕਾਰ ਪ੍ਰਤੀ ਬੜਾ ਅੱਛਾ ਪ੍ਰਭਾਵ ਜਾਵੇਗਾ ਕਿ ਸਰਕਾਰ ਨੇ ਸੀ. ਬੀ. ਆਈ. ਨੂੰ ਇਨਕੁਆਰੀ ਸੌਂਪ ਦਿੱਤੀ ਹੈ ।

**ਸ਼੍ਰੀ ਸਪੀਕਰ** : ਸਹੁੰਗੜਾ ਜੀ ।

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ** : ਸਪੀਕਰ ਸਾਹਿਬ, ਮੈਂ ਅਰਸ਼ੀ ਸਾਹਿਬ ਵੱਲੋਂ ਉਠਾਏ ਗਏ ਮਸਲੇ ਦੀ ਤਾਈਦ ਕਰਦਾ ਹਾਂ । ਇਹ ਬਹੁਤ ਹੀ ਚਿੰਤਾਜਨਕ ਮਸਲਾ ਹੈ । ਕੱਲ੍ਹ ਨੂੰ ਸਾਰੀਆਂ ਪਾਰਟੀਆਂ ਦੀ ਐਕਸ਼ਨ ਕਮੇਟੀ ਵਲੋਂ ਫਿਰੋਜ਼ਪੁਰ ਵਿਖੇ ਮੁਜ਼ਾਹਰਾ ਕੀਤਾ ਜਾ ਰਿਹਾ ਹੈ । ਇਸ ਹਾਊਸ ਵਿੱਚ ਮਾਨਯੋਗ ਟੰਡਨ ਸਾਹਿਬ ਨੂੰ ਇਹ ਭਰੋਸਾ ਦੇਣਾ ਚਾਹੀਦਾ ਹੈ ਕਿ ਇਹ ਜੋ ਲੜਕੀਆਂ ਗੁੰਮ ਹੋਈਆਂ ਹਨ..

**Mr. Speaker**: It is repetition. Please resume your seat.

---

**Not recorded as ordered by the Chair.

## ANNOUNCEMENTS BY THE SPEAKER

### Reg. (i) Governor's Address

**Mr. Speaker** :—In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor was pleased to address the Punjab Vidhan Sabha on the 24th March, 1998 at 11.30 A. M. under Article 176(1) of the Constitution. A Copy of the Address is laid on the Table of the House.

ਸਪੀਕਰ ਸਾਹਿਬ ਅਤੇ ਸਤਿਕਾਰਯੋਗ ਮੈਂਬਰ ਸਾਹਿਬਾਨ !

ਮੈਂ ਬੜੀ ਸਫ਼ਲਤਾ ਅਤੇ ਮਾਣ ਦੀ ਭਾਵਨਾ ਨਾਲ ਤੁਹਾਡਾ ਸਾਰਿਆਂ ਦਾ 11ਵੀਂ ਵਿਧਾਨ ਸਭਾ ਦੇ ਦੂਜੇ ਬਜਟ ਇਜਲਾਸ ਲਈ ਸਵਾਗਤ ਕਰਦਾ ਹਾਂ । ਸਾਡੀ ਇਹ ਮਿਲਣੀ ਦੇਸ਼ ਦੇ ਇਤਿਹਾਸ ਵਿਚ ਬੜੇ ਨਾਜ਼ੁਕ ਮੌਕੇ ਤੇ ਹੋ ਰਹੀ ਹੈ । ਅਸੀਂ ਭਾਰਤ ਦੀ ਵਿਦੇਸ਼ੀ ਰਾਜ ਤੋਂ ਆਜ਼ਾਦੀ ਪ੍ਰਾਪਤ ਕਰਨ ਦੀ 50ਵੀਂ ਵਰ੍ਹੇ-ਗੰਢ ਮਨਾ ਰਹੇ ਹਾਂ । ਸਾਡੇ ਲਈ ਇਹ ਜਸ਼ਨ ਬਹੁਤ ਅਹਿਮ ਹਨ ਅਤੇ ਹਰ ਰਾਸ਼ਟਰ ਨੂੰ ਆਪਣੀ ਕਿਸਮਤ ਦੀ ਅਜਿਹੀ ਘੜੀ ਬਾਰੇ ਹਮੇਸ਼ਾ ਯਾਦ ਕਰਵਾਉਂਦੇ ਰਹਿਣਾ ਜ਼ਰੂਰੀ ਹੈ ਅਤੇ ਨਾਲ ਹੀ ਇਸ ਗੱਲ ਦਾ ਚੇਤਾ ਵੀ ਕਰਨਾ ਜ਼ਰੂਰੀ ਹੈ ਕਿ ਉਸ ਦੇ ਸਾਹਮਣੇ ਕੀ ਨਿਸ਼ਾਨੇ ਹਨ । ਅਜਿਹੇ ਮੌਕਿਆਂ ਤੇ ਸਾਨੂੰ ਇਮਾਨਦਾਰੀ ਨਾਲ ਆਤਮ-ਵਿਸ਼ਲੇਸ਼ਣ ਅਤੇ ਮੁਲਾਂਕਣ ਕਰਨਾ ਚਾਹੀਦਾ ਹੈ । ਇਸ ਸਬੰਧੀ ਮੇਰੀ ਸਰਕਾਰ ਇਮਾਨਦਾਰੀ ਨਾਲ ਇਹ ਵਿਸ਼ਵਾਸ ਰੱਖਦੀ ਹੈ ਕਿ ਇਨ੍ਹਾਂ ਜਸ਼ਨਾਂ ਵਿਚ ਕੁਝ ਹੱਦ ਤੱਕ ਉਦਾਸੀ ਅਤੇ ਲੁਕੀ ਹੋਈ ਨਿਰਾਸ਼ਾ ਵੀ ਸ਼ਾਮਲ ਹੈ । ਇਝ ਲਗਦਾ ਹੈ ਕਿ ਇਨ੍ਹਾਂ ਸਾਲਾਂ ਵਿਚ ਅਸੀਂ ਕੁਝ ਗੰਭੀਰ ਗਲਤੀਆਂ ਕੀਤੀਆਂ ਹਨ, ਜਿਨ੍ਹਾਂ ਦੇ ਨਤੀਜੇ ਵਜੋਂ ਇਸ ਮਹਾਨ ਦੇਸ਼ ਦੇ ਲੋਕ ਵਾਜਬੀ ਤੌਰ ਤੇ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੂੰ ਅਣਡਿੱਠ ਕੀਤਾ ਗਿਆ ਹੈ । ਲਗਦਾ ਹੈ ਕਿ ਰਾਸ਼ਟਰੀ ਪੱਧਰ ਤੇ ਅਸੀਂ ਆਪਣੇ ਦੇਸ਼-ਵਾਸੀਆਂ ਦੀ ਮਹਾਨ ਰਚਨਾਤਮਕ ਅਤੇ ਉਸਾਰੂ ਸਮਰੱਥਾ ਨੂੰ ਲੋੜ ਅਨੁਸਾਰ ਇਸਤੇਮਾਲ ਨਹੀਂ ਕਰ ਸਕੇ । ਇਹ ਬੜੇ ਅਫ਼ਸੋਸ ਦੀ ਗੱਲ ਹੈ ਕਿ ਆਜ਼ਾਦੀ ਦੇ ਪੰਜਾਹ ਸਾਲ ਬਾਅਦ ਵੀ ਸਾਡੇ ਦੇਸ਼ ਵਾਸੀਆਂ ਨੂੰ ਪੀਣ ਲਈ ਸਾਫ਼ ਪਾਣੀ, ਮੁੱਢਲੀਆਂ ਸਿਹਤ ਸਹੂਲਤਾਂ, ਸਿੱਖਿਆ ਅਤੇ ਹੋਰ ਬੁਨਿਆਦੀ ਲੋੜਾਂ ਪੂਰੀ ਤਰ੍ਹਾਂ ਨਹੀਂ ਮਿਲ ਰਹੀਆਂ । ਜੋ ਕਝ ਸਧਾਰਨ ਤੌਰ ਤੇ ਹੀ ਹੋਣਾ ਚਾਹੀਦਾ ਸੀ, ਉਸ ਨੂੰ ਇਸ ਤਰ੍ਹਾਂ ਵਿਖਾਇਆ ਗਿਆ ਹੈ ਜਿਵੇਂ ਉਹ ਰਾਸ਼ਟਰ ਦੀ ਸਮਰੱਥਾ ਵਿਚ ਨਾ ਹੋਵੇ । ਭਾਵੇਂ ਦੇਸ਼ ਨੇ ਕਈ ਖੇਤਰਾਂ ਵਿਚ ਲੰਮੀਆਂ ਪੁਲਾਂਘਾਂ ਪੁੱਟੀਆਂ ਹਨ ਪਰ ਗੱਲ ਸਮਰੱਥਾ ਤੋਂ ਬਹੁਤ ਹੀ ਘੱਟ ਕੰਮ ਕਰਨ ਦੀ ਹੈ ਅਤੇ ਹਕੀਕਤ ਇਹ ਹੈ ਕਿ ਜੋ ਕੀਤਾ ਗਿਆ ਹੈ ਉਹ ਬਹੁਤ ਥੋੜ੍ਹਾ ਹੈ ਤੇ ਜੋ ਨਹੀਂ ਕੀਤਾ ਗਿਆ ਉਹ ਬਹੁਤ ਜ਼ਿਆਦਾ ਹੈ ।

2. ਸਾਡੀ ਇਹ ਮਿਲਣੀ ਅਜਿਹੇ ਸਮੇਂ ਹੋ ਰਹੀ ਹੈ ਜਦੋਂ ਹਰ ਪਾਸੇ ਉਪਰਾਮਤਾ ਦਾ ਮਾਹੌਲ ਹੈ । ਹਾਲ ਵਿਚ ਹੀ ਹੋਈਆਂ ਲੋਕ ਸਭਾ ਚੋਣਾਂ ਦੌਰਾਨ ਦੇਸ਼ ਭਰ ਵਿਚ ਹਿੰਸਕ ਘਟਨਾਵਾਂ ਹੋਈਆਂ ਹਨ । ਚੋਣਾਂ ਦੌਰਾਨ ਸਿਆਸੀ ਬਹਿਸ ਦੇ ਨਿਘਾਰ ਨੂੰ ਵੇਖ

[ਸ੍ਰੀ ਸਪੀਕਰ]

ਕੇ ਸਾਡੇ ਵਿਚੋਂ ਬਹੁਤ ਸਾਰਿਆਂ ਨੂੰ ਹੈਰਾਨੀ ਹੋਈ ਹੈ। ਲਗਦਾ ਹੈ ਜਿਵੇਂ ਸਿਆਸੀ ਅਤੇ ਸੰਵਿਧਾਨਕ ਮਰਿਆਦਾ, ਸ਼ਿਸ਼ਟਾਚਾਰ ਤੇ ਲੋਕ-ਰਾਜੀ ਬਹਿਸ ਦੇ ਸਨਮਾਨ ਨੂੰ ਤਿਆਗ ਦਿੱਤਾ ਗਿਆ ਹੋਵੇ। ਮੈਨੂੰ ਇਹ ਕਹਿੰਦਿਆਂ ਖੁਸ਼ੀ ਅਤੇ ਫ਼ਖ਼ਰ ਹੋ ਰਿਹਾ ਹੈ ਕਿ ਨਿਰਾਸ਼ਾ ਦੇ ਇਸ ਮਾਹੌਲ ਵਿਚ ਪੰਜਾਬ ਨੇ ਸਮੁਚੇ ਦੇਸ਼ ਵਿਚ ਸੁਤੰਤਰ, ਨਿਰਪੱਖ ਅਤੇ ਪੁਰ-ਅਮਨ ਚੋਣਾਂ ਕਰਵਾਉਣ ਦੀ ਸ਼ਾਨਦਾਰ ਮਿਸਾਲ ਪੇਸ਼ ਕੀਤੀ ਹੈ। ਇਹ ਹਕੀਕਤ ਹੈ ਕਿ ਦੁਨੀਆਂ ਦੇ ਬਹੁਤ ਹੀ ਉਨਤ ਲੋਕ-ਰਾਜ ਵੀ ਇਸ ਮਾਮਲੇ ਵਿਚ ਪੰਜਾਬ ਦਾ ਮੁਕਾਬਲਾ ਨਹੀਂ ਕਰ ਸਕੇ। ਮੇਰੀ ਸਰਕਾਰ ਨੇ ਇਹ ਗੱਲ ਯਕੀਨੀ ਬਣਾਉਣ ਲਈ ਪੂਰੀ ਕੋਸ਼ਿਸ਼ ਕੀਤੀ ਕਿ ਸ਼ਾਨਦਾਰ ਲੋਕਰਾਜੀ ਅਸੂਲਾਂ ਨੂੰ ਪੂਰੀ ਤਰ੍ਹਾਂ ਕਾਇਮ ਰੱਖਿਆ ਜਾਵੇ ਅਤੇ ਬਹਿਸ ਦੀ ਪੱਧਰ ਬਹੁਤ ਵਧੀਆ ਰਹੇ। ਚੋਣਾਂ ਤੋਂ ਪਹਿਲਾਂ ਸੁਤੰਤਰ ਅਤੇ ਨਿਰਪੱਖ ਚੋਣਾਂ ਕਰਵਾਉਣ ਸਬੰਧੀ ਸਾਡੀ ਸਮਰੱਥਾ ਤੇ ਕਿੰਤੂ ਕੀਤਾ ਗਿਆ ਸੀ ਪਰ ਸਾਡੇ ਕੱਟੜ ਆਲੋਚਕ ਵੀ ਹਿੰਸਾ, ਡਰਾਉਣ ਧਮਕਾਉਣ, ਹੇਰਾਫੇਰੀ ਕੀਤੇ ਜਾਣ, ਬੂਥਾਂ ਤੇ ਕਬਜ਼ਾ ਕੀਤੇ ਜਾਣ ਜਾਂ ਚੋਣਾਂ ਸਬੰਧੀ ਕੋਈ ਹੋਰ ਧਾਂਦਲੀ ਕਰਨ ਦੀ ਇਕ ਵੀ ਮਿਸਾਲ ਨਹੀਂ ਦੇ ਸਕੇ। ਇਸ ਦਾ ਕਾਰਨ ਇਹ ਸੀ ਕਿ ਮੇਰੀ ਸਰਕਾਰ ਨੇ ਅਜਿਹੀਆਂ ਪ੍ਰਵਿਰਤੀਆਂ ਵਿਰੁੱਧ ਪੂਰੀ ਸਾਵਧਾਨੀ ਵਰਤੀ ਅਤੇ ਜਦੋਂ ਵੀ ਅਤੇ ਜਿਥੇ ਵੀ ਇਸ ਤਰ੍ਹਾਂ ਦੇ ਮਾਮਲੇ ਦੀ ਸ਼ਿਕਾਇਤ ਮਿਲੀ, ਤੁਰੰਤ ਕਾਰਵਾਈ ਕੀਤੀ ਗਈ। ਇਸ ਸਬੰਧ ਵਿਚ ਸਰਕਾਰ ਨੇ ਆਪਣਾ ਇਰਾਦਾ ਪੂਰੀ ਤਰ੍ਹਾਂ ਸਪਸ਼ਟ ਕਰ ਦਿਤਾ ਸੀ। ਲੋਕਰਾਜੀ ਸਿਧਾਂਤਾਂ ਅਤੇ ਸੰਸਥਾਵਾਂ ਦਾ ਹਰ ਕੀਮਤ ਤੇ ਵੱਧ ਤੋਂ ਵੱਧ ਸਤਿਕਾਰ ਕੀਤਾ ਜਾਣਾ ਚਾਹੀਦਾ ਹੈ। ਪੁਰਅਮਨ ਚੋਣਾਂ ਰਾਹੀਂ ਪੰਜਾਬ ਦੇ ਲੋਕਾਂ ਨੇ ਇਸ ਭੰਡੀ ਪ੍ਰਚਾਰ ਦਾ ਜ਼ੋਰਦਾਰ ਤੇ ਸਪਸ਼ਟ ਉੱਤਰ ਦਿਤਾ ਹੈ ਕਿ ਉਹ ਅਹਿੰਸਾ ਵਿਚ ਵਿਸ਼ਵਾਸ ਰੱਖਦੇ ਹਨ। ਚੋਣਾਂ ਦਾ ਅਮਲ ਸ਼ਾਂਤੀ-ਪੂਰਵਕ ਮੁਕੰਮਲ ਹੋਣ ਨਾਲ ਮੇਰੀ ਸਰਕਾਰ ਦਾ ਇਹ ਦਾਅਵਾ ਸਹੀ ਸਿੱਧ ਹੋਇਆ ਹੈ ਕਿ ਪੰਜਾਬ ਕੇਵਲ ਨਿਆਂ ਚਾਹੁੰਦਾ ਹੈ ਅਤੇ ਉਹ ਵੀ ਜਾਇਜ਼, ਪੁਰਅਮਨ ਅਤੇ ਲੋਕ-ਰਾਜੀ ਸਾਧਨਾਂ ਰਾਹੀਂ। ਰਾਜ ਵਿਚ ਹਿੰਸਾ ਦਾ ਮਾਹੌਲ ਕੁਝ ਸਵਾਰਥੀ ਤੱਤਾਂ ਨੇ ਘਟੀਆ ਸਿਆਸੀ ਲਾਭ ਲਈ ਪੈਦਾ ਕੀਤਾ ਸੀ।

ਹਾਲ ਵਿਚ ਹੋਈਆਂ ਚੋਣਾਂ ਦੌਰਾਨ ਮੇਰੀ ਸਰਕਾਰ ਲੋਕਾਂ ਪਾਸ ਪਿਛਲੇ ਇਕ ਸਾਲ ਦੇ ਸਮੇਂ ਵਿਚ ਕੀਤੇ ਆਪਣੇ ਕੰਮਾਂ ਦੇ ਆਧਾਰ ਤੇ ਗਈ ਸੀ। ਲੋਕਾਂ ਨੇ ਇਕ-ਮੱਤ ਹੋ ਕੇ ਸਪਸ਼ਟ ਸ਼ਬਦਾਂ ਵਿਚ ਇਸ ਦੀ ਹਮਾਇਤ ਕੀਤੀ ਅਤੇ ਮੇਰੀ ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਨੂੰ ਪ੍ਰਵਾਨਗੀ ਦਿਤੀ। ਲੋਕਾਂ ਦਾ ਇਹ ਫਤਵਾ ਮੇਰੀ ਸਰਕਾਰ ਦੇ ਮੁਖ-ਮੰਤਰੀ ਦੇ ਦ੍ਰਿਸ਼ਟੀਕੋਣ ਦੇ ਹੱਕ ਵਿਚ ਜ਼ੋਰਦਾਰ ਫੈਸਲਾ ਹੈ, ਜਿਸ ਨੇ ਅਮਨ, ਏਕਤਾ ਸਦ-ਭਾਵਨਾ, ਪ੍ਰਗਤੀ ਅਤੇ ਹਰ ਪੰਜਾਬੀ ਦੇ ਭਲੇ ਨੂੰ ਆਪਣੇ ਦ੍ਰਿਸ਼ਟੀਕੋਣ ਦਾ ਸਾਰ ਬਣਾਇਆ ਹੈ। ਪੰਜਾਬ ਦੇ ਚੋਣ ਨਤੀਜਿਆਂ ਨੇ ਰਾਜ ਦੇ ਲੋਕਾਂ ਦਾ ਉਨ੍ਹਾਂ ਅਨਸਰਾਂ ਬਾਰੇ ਦ੍ਰਿਸ਼ਟੀਕੋਣ ਵੀ ਸਪਸ਼ਟ ਕਰ ਦਿਤਾ ਹੈ, ਜਿਨ੍ਹਾਂ ਨੇ ਘਟੀਆ ਸਿਆਸੀ ਲਾਭ ਲਈ ਲੋਕਾਂ ਨੂੰ ਫਿਰਕੂ ਜਾਂ ਜਾਤ-ਪਾਤ ਦੇ ਆਧਾਰ ਤੇ ਵੰਡਣ ਦੀ ਕੋਸ਼ਿਸ਼ ਕੀਤੀ। ਪੰਜਾਬ ਦੇ ਲੋਕਾਂ ਨੇ ਮੇਰੀ ਸਰਕਾਰ ਵਿਚ ਭਾਈਵਾਲ ਪਾਰਟੀਆਂ ਅਤੇ ਉਨ੍ਹਾਂ ਦੇ ਸਹਿਯੋਗੀਆਂ ਦੇ ਹੱਕ ਵਿਚ ਬੇਮਿਸਾਲ ਅਤੇ ਸਾਰਥਕ ਫੈਸਲਾ ਦਿਤਾ ਹੈ। ਮੈਨੂੰ ਇਹ ਕਹਿੰਦਿਆਂ ਖੁਸ਼ੀ ਹੋ ਰਹੀ ਹੈ ਕਿ ਲੋਕਾਂ ਦੇ ਇਸ ਫਤਵੇ ਨਾਲ ਮੇਰੀ ਸਰਕਾਰ ਦੀ ਵਚਨਬੱਧਤਾ, ਜ਼ਿਮੇਵਾਰੀ ਅਤੇ ਨਿਮਰਤਾ ਦੀ ਭਾਵਨਾ ਵਿਚ ਹੋਰ ਵਾਧਾ ਹੋਇਆ ਹੈ।

3. ਮੇਰੀ ਸਰਕਾਰ ਲੋਕਰਾਜੀ ਢਾਂਚੇ ਨੂੰ ਬੁਨਿਆਦੀ ਪੱਧਰ ਤਕ ਲੈ ਜਾਣ ਅਤੇ ਲੋਕਰਾਜੀ ਪ੍ਰਣਾਲੀ ਦੇ ਸਾਧਨਾਂ ਨੂੰ ਮਜ਼ਬੂਤ ਕਰਨ ਵਿਚ ਲੱਗੀ ਹੋਈ ਹੈ। ਪਰ ਕੇਵਲ ਚੋਣਾਂ ਨਾਲ ਹੀ ਲੋਕਰਾਜੀ ਸੰਸਥਾਵਾਂ ਤੇ ਇਨ੍ਹਾਂ ਦੀ ਭਾਵਨਾ ਕਾਇਮ ਨਹੀਂ ਹੁੰਦੀ। ਇਸ ਲਈ ਸਹੀ ਅਰਥਾਂ ਵਿਚ ਲੋਕਰਾਜੀ ਭਾਵਨਾ ਪੈਦਾ ਕਰਨ ਅਤੇ ਸੁਤੰਤਰ ਤੇ ਨਿਰਪੱਖ ਵਿਚਾਰ ਵਟਾਂਦਰੇ ਦਾ ਮਾਹੌਲ ਪੈਦਾ ਕਰਨਾ ਬੁਨਿਆਦੀ ਲੋੜ ਹੈ। ਅਸਹਿਮਤੀ ਅਤੇ ਲੋਕਰਾਜੀ ਪ੍ਰਣਾਲੀ ਇਕ ਦੂਜੇ ਦੇ ਨਾਲ ਨਾਲ ਜਾਂਦੀਆਂ ਹਨ। ਇਸ ਪੱਖ ਵਿਚ ਮੇਰੀ ਸਰਕਾਰ ਨੇ ਸ਼ਾਨਦਾਰ ਸਫ਼ਲਤਾ ਪ੍ਰਾਪਤ ਕੀਤੀ ਹੈ। ਇਸ ਅਨੁਸਾਰ ਅਸਹਿਮਤੀ ਨੂੰ ਸਮਾਜ ਵਿਰੋਧੀ ਜਾਂ ਰਾਸ਼ਟਰ ਵਿਰੋਧੀ ਕਾਰਵਾਈ ਸਮਝੇ ਜਾਣ ਬਾਰੇ ਰਵੱਈਆ ਬਦਲਿਆ ਹੈ। ਸਿਆਸੀ ਟਕਰਾਓ ਦੇ ਹਾਲਾਤ ਨਾਲ ਮਾਹੌਲ ਵਿਚ ਕੜਵਾਹਟ ਆਈ ਸੀ ਜਿਸ ਕਾਰਨ ਅਕਸਰ ਸਮਾਜੀ ਤਨਾਓ, ਤਲਖੀ ਤੇ ਵਿਰੋਧ ਪੈਦਾ ਹੁੰਦਾ ਸੀ। ਮੇਰੀ ਸਰਕਾਰ ਨੇ ਪਹਿਲੇ ਕਦਮ ਵਜੋਂ ਇਸ ਬੇਲੋੜੇ ਟਕਰਾਉ ਦੇ ਮਾਹੌਲ ਨੂੰ ਖ਼ਤਮ ਕੀਤਾ ਅਤੇ ਰਾਜ ਦੇ ਲੋਕਾਂ ਦੇ ਹਿੱਤ ਨਾਲ ਸਬੰਧਿਤ ਸਾਰੇ ਮਹੱਤਵਪੂਰਨ ਮਾਮਲਿਆਂ ਬਾਰੇ ਆਮ ਰਾਏ ਵਾਲਾ ਮਾਹੌਲ ਪੈਦਾ ਕੀਤਾ ਹੈ।

4. ਪਿਛਲੇ ਇਜਲਾਸ ਤੋਂ ਲੈ ਕੇ ਇਸ ਸਦਨ ਦੀ ਕਾਰਵਾਈ ਇਸ ਨਵੇਂ ਦ੍ਰਿਸ਼ਟੀਕੋਣ ਦਾ ਪ੍ਰਗਟਾਵਾ ਕਰਦੀ ਹੈ। ਲੋਕ ਸਭਾ ਦੀਆਂ ਚੋਣਾਂ ਸਿਹਤਮੰਦ, ਪੁਰ ਅਮਨ ਮਾਹੌਲ ਵਿਚ ਕਰਵਾਉਣਾ ਵੀ ਇਸ ਦਾ ਹੀ ਸਿੱਟਾ ਹੈ। ਮੈਨੂੰ ਇਹ ਗੱਲ ਕਹਿਣ ਵਿਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਮੇਰੀ ਸਰਕਾਰ ਨੇ ਰਾਜ ਦੇ ਮਨੋਵਿਗਿਆਨਕ ਮਾਹੌਲ ਵਿਚ ਸਹੀ ਅਰਥਾਂ ਵਿਚ ਤਬਦੀਲੀ ਲਿਆਂਦੀ ਹੈ ਅਤੇ ਦੇਸ਼ ਦੇ ਹੋਰ ਰਾਜਾਂ ਸਾਹਮਣੇ ਇਕ ਮਿਸਾਲ ਕਾਇਮ ਕੀਤੀ ਹੈ। ਅਸੀਂ ਇਸ ਵਾਤਾਵਰਨ ਨੂੰ ਬਰਕਰਾਰ ਚਾਹੁੰਦੇ ਹਾਂ। ਰਾਜ ਵਿਚ ਪੰਚਾਇਤਾਂ ਦੀਆਂ ਆਉਂਦੀਆਂ ਚੋਣਾਂ ਦੇਸ਼ ਦੇ ਲੋਕ ਰਾਜ ਦੇ ਇਤਿਹਾਸ ਵਿਚ ਇਕ ਅਹਿਮ ਮੋੜ ਸਾਬਤ ਹੋਣਗੀਆਂ ਕਿਉਂਕਿ ਇਹ ਚੋਣਾਂ ਬੇਲੋੜੇ ਟਕਰਾਓ ਤੋਂ ਮੁਕਤ ਮਾਹੌਲ ਵਿਚ ਕਰਵਾਈਆਂ ਜਾਣਗੀਆਂ। ਇਨ੍ਹਾਂ ਚੋਣਾਂ ਨੂੰ ਸਮਾਜਿਕ ਮੇਲਜੋਲ ਨੂੰ ਹੋਰ ਮਜ਼ਬੂਤ ਕਰਨ ਲਈ ਇਸਤੇਮਾਲ ਕੀਤਾ ਜਾਵੇਗਾ ਤਾਂ ਜੋ ਪਿੰਡਾਂ ਅਤੇ ਸ਼ਹਿਰਾਂ ਦੇ ਵਿਕਾਸ ਦੇ ਕੰਮਾਂ ਨੂੰ ਲੋਕਾਂ ਦੀ ਭਾਈਵਾਲੀ ਨਾਲ ਵਿਸ਼ਾਲ ਆਧਾਰ ਵਾਲਾ ਬਣਾਇਆ ਜਾ ਸਕੇ।

5. ਇਸ ਸਦਨ ਵਿਚ ਪਿਛਲੇ ਭਾਸ਼ਣ ਦੌਰਾਨ ਮੈਂ ਸਵੱਛ, ਜ਼ਿੰਮੇਵਾਰ ਅਤੇ ਪਾਰਦਰਸ਼ੀ ਪ੍ਰਸ਼ਾਸਨ ਦੇਣ ਬਾਰੇ ਆਪਣੀ ਸਰਕਾਰ ਦੀ ਵਚਨਬੱਧਤਾ ਦੀ ਗੱਲ ਕੀਤੀ ਸੀ। ਅਸੀਂ ਜਨਤਕ ਜੀਵਨ ਵਿਚੋਂ ਭ੍ਰਿਸ਼ਟਾਚਾਰ ਖ਼ਤਮ ਕਰਨ ਦਾ ਅਮਲ ਸ਼ੁਰੂ ਕਰਨ ਦਾ ਵਾਅਦਾ ਕੀਤਾ ਸੀ। ਮੈਨੂੰ ਇਹ ਕਹਿੰਦਿਆਂ ਖ਼ੁਸ਼ੀ ਹੋ ਰਹੀ ਹੈ ਕਿ ਮੇਰੀ ਸਰਕਾਰ ਨੇ ਇਸ ਮਨੋਰਥ ਲਈ ਕਈ ਠੋਸ ਅਤੇ ਬੇਮਿਸਾਲ ਕਦਮ ਚੁੱਕੇ ਹਨ। ਲੋਕਪਾਲ ਦੀ ਸੰਸਥਾ ਅਸਰਦਾਰ ਢੰਗ ਨਾਲ ਸੁਰਜੀਤ ਕੀਤੀ ਗਈ ਹੈ। ਪ੍ਰਸ਼ਾਸਨ ਨੂੰ ਸਵੱਛ, ਜ਼ਿੰਮੇਵਾਰ ਅਤੇ ਲੋਕ ਹਿਤੈਸ਼ੀ ਬਣਾਉਣ ਲਈ ਵੀ ਅਹਿਮ ਫੈਸਲੇ ਕੀਤੇ ਹਨ।

6. ਪਿਛਲੇ ਸਾਲ ਫ਼ਰਵਰੀ ਵਿਚ ਜਦੋਂ ਮੇਰੀ ਸਰਕਾਰ ਨੇ ਰਾਜ ਦੀ ਵਾਗਡੋਰ ਸੰਭਾਲੀ ਸੀ ਤਾਂ ਲੋਕਾਂ ਨਾਲ ਕੁਝ ਵਾਇਦੇ ਕੀਤੇ ਸਨ। ਇਨ੍ਹਾਂ ਵਾਇਦਿਆਂ ਨੂੰ ਪੂਰਾ ਕਰਨ ਲਈ ਮੇਰੀ ਸਰਕਾਰ ਨੇ ਵੱਖ ਵੱਖ ਵਿਭਾਗਾਂ ਵਿਚ ਕਈ ਵਾਰ ਤੇ ਮਹੱਤਵਪੂਰਨ

[ਸ੍ਰੀ ਸਪੀਕਰ]

ਪਹਿਲ ਕਦਮੀ ਕੀਤੀ ਹੈ ਜਿਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ । ਰਾਜ ਅਤੇ ਦੇਸ਼ ਦੀ ਆਰਥਿਕ ਪ੍ਰਗਤੀ ਵਿਚ ਖੇਤੀ ਦੀ ਇਕ ਬਹੁਤ ਮਹੱਤਵਪੂਰਨ ਥਾਂ ਹੈ । ਭਾਰਤ ਨੂੰ ਕਾਲ ਮਾਰੇ ਦੇਸ਼ ਤੋਂ ਆਤਮ ਨਿਰਭਰ ਬਣਾਉਣ ਅਤੇ ਅਨਾਜ ਦੀ ਪੈਦਾਵਾਰ ਦੇ ਮਾਮਲੇ ਵਿਚ ਇਸ ਦੀ ਮਹੱਤਵਪੂਰਨ ਥਾਂ ਬਣਾਉਣ ਲਈ ਪੰਜਾਬ ਦੇ ਬਹਾਦਰ ਕਿਸਾਨਾਂ ਦੀ ਜਿੰਨੀ ਵੀ ਤਾਰੀਫ਼ ਕੀਤੀ ਜਾਵੇ, ਘੱਟ ਹੈ । ਇਸ ਲਈ ਮੇਰੀ ਸਰਕਾਰ ਨੇ ਆਪਣੇ ਪਹਿਲੇ ਅਤੇ ਸਹੀ ਫੈਸਲੇ ਨਾਲ ਕਿਸਾਨਾਂ ਨੂੰ ਸਿੰਜਾਈ ਲਈ ਪਾਣੀ ਅਤੇ ਟਿਊਬਵੈਲਾਂ ਲਈ ਬਿਜਲੀ ਮੁਫ਼ਤ ਦੇਣ ਤੇ ਉਨ੍ਹਾਂ ਦਾ ਮਾਲੀਆ ਖ਼ਤਮ ਕਰਨ ਦਾ ਕੰਮ ਕੀਤਾ । ਇਸ ਤਰ੍ਹਾਂ ਦਲਿਤ ਅਤੇ ਪਿਛੜੇ ਵਰਗਾਂ ਦੇ ਲੋਕਾਂ ਨੂੰ ਪ੍ਰਤੀ ਪਰਿਵਾਰ ਪ੍ਰਤੀ ਮਹੀਨਾ 30 ਯੂਨਿਟ ਬਿਜਲੀ ਮੁਫ਼ਤ ਦਿੱਤੀ ਗਈ ਹੈ । ਇਕ ਅਦੁੱਤੀ ਸ਼ਗਨ ਸਕੀਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਸਰਕਾਰ ਵੱਲੋਂ ਦਲਿਤ ਪਰਿਵਾਰ ਦੀ ਹਰ ਲੜਕੀ ਦੀ ਸ਼ਾਦੀ ਤੇ 5100 ਰੁਪਏ ਸ਼ਗਨ ਵਜੋਂ ਦਿੱਤੇ ਜਾਂਦੇ ਹਨ । ਦਲਿਤ ਵਰਗਾਂ ਲਈ ਪੱਕੀਆਂ ਬਸਤੀਆਂ ਉਸਾਰੀਆਂ ਜਾ ਰਹੀਆਂ ਹਨ । ਸਰਕਾਰੀ ਕਰਮਚਾਰੀਆਂ ਲਈ ਤਨਖਾਹ ਕਮਿਸ਼ਨ ਦੀ ਰਿਪੋਰਟ ਨੂੰ ਸੋਧ ਕੇ ਅਤੇ ਇਸ ਵਿਚ ਸੁਧਾਰ ਕਰਕੇ ਉਨ੍ਹਾਂ ਨੂੰ ਵੱਡੀ ਰਾਹਤ ਦਿੱਤੀ ਗਈ ਹੈ । ਲੰਮੇ ਸਮੇਂ ਤੋਂ ਲਟਕ ਰਹੀਆਂ ਮੰਗਾਂ, ਚੌਥੇ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨਾਲੋਂ ਵੀ ਵਧ ਕੇ ਅਸਰਦਾਰ ਢੰਗ ਨਾਲ ਮੰਨੀਆਂ ਗਈਆਂ ਹਨ । ਮੈਨੂੰ ਇਹ ਕਹਿੰਦਿਆਂ ਮਾਣ ਮਹਿਸੂਸ ਹੋ ਰਿਹਾ ਹੈ ਕਿ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ ਦੇਸ਼ ਭਰ ਦੇ ਕਰਮ-ਚਾਰੀਆਂ ਦੇ ਮੁਕਾਬਲੇ ਵੱਧ ਤਨਖਾਹਾਂ ਮਿਲਦੀਆਂ ਹਨ । ਸ਼ਹਿਰੀ ਵਰਗਾਂ ਨੂੰ ਮੇਰੀ ਸਰਕਾਰ ਨੇ ਰਾਹਤ ਦੇਣ ਲਈ ਕਈ ਕਦਮ ਚੁੱਕੇ ਹਨ । ਹਾਊਸ ਟੈਕਸ ਖ਼ਤਮ ਕਰ ਦਿੱਤਾ ਗਿਆ ਹੈ । ਵਿਕਰੀ ਟੈਕਸ ਦੇ ਢਾਂਚੇ ਨੂੰ ਤਰਕ-ਸੰਗਤ ਬਣਾਇਆ ਗਿਆ ਹੈ । ਆੜ੍ਹਤੀਆਂ ਦੇ ਕਮਿਸ਼ਨ ਵਿਚ ਵਾਧਾ ਕੀਤਾ ਗਿਆ ਹੈ ਅਤੇ ਮਹਿਸੂਲ ਚੁੰਗੀ ਦਾ ਬਦਲ ਲੱਭਣ ਜਾਂ ਇਸ ਨੂੰ ਸਰਲ ਬਣਾਉਣ ਲਈ ਮਾਹਿਰਾਂ ਦੀ ਇਕ ਕਮੇਟੀ ਬਣਾਈ ਗਈ ਹੈ । ਫੋਕਲ ਪੁਆਇੰਟ ਸਕੀਮ ਨੂੰ ਅਸਰਦਾਰ ਢੰਗ ਨਾਲ ਸੁਰਜੀਤ ਕੀਤਾ ਗਿਆ ਹੈ । ਇਸੇ ਤਰ੍ਹਾਂ ਵੱਖ ਵੱਖ ਵਿਕਾਸ ਕੰਮਾਂ ਲਈ ਪਹਿਲ ਕੀਤੀ ਗਈ ਹੈ ਜਿਨ੍ਹਾਂ ਦਾ ਵੇਰਵਾ ਸਰਕਾਰ ਦੇ ਅਲੱਗ ਅਲੱਗ ਵਿਭਾਗਾਂ ਦੀ ਰਿਪੋਰਟ ਵਿਚ ਦਿੱਤਾ ਗਿਆ ਹੈ ।

7. ਮੇਰੀ ਸਰਕਾਰ ਦਾ ਪਹਿਲਾ ਸਾਲ ਰਾਸ਼ਟਰ ਦੇ ਇਤਿਹਾਸ ਵਿਚ ਅਹਿਮ ਮੋੜ ਸਾਬਤ ਹੋਇਆ ਹੈ ਜਿਸ ਨਾਲ ਕੇਂਦਰ-ਰਾਜ ਸਬੰਧਾਂ ਵਿਚ ਨਵਾਂ ਅਧਿਆਇ ਸ਼ੁਰੂ ਹੋਇਆ ਹੈ । ਇਸ ਨਾਲ ਦੇਸ਼ ਵਿਚ ਸਹਿਯੋਗ ਵਾਲੇ ਸੰਘ ਦੇ ਵਾਧੇ ਦਾ ਦੌਰ ਸ਼ੁਰੂ ਹੋਇਆ ਹੈ । ਟਕਰਾਉ ਦਾ ਯੁੱਗ ਅਸਰਦਾਰ ਢੰਗ ਨਾਲ ਸਮਾਪਤ ਹੋਇਆ ਹੈ ਅਤੇ ਰਾਜ ਅਤੇ ਦੇਸ਼ ਦੇ ਹਿੱਤ ਲਈ ਮਿਲ ਕੇ ਕੰਮ ਕਰਨ ਦੀ ਭਾਵਨਾ ਨੂੰ ਬਲ ਮਿਲਿਆ ਹੈ । ਸੰਘਵਾਦ ਦੀ ਇਸ ਨਵੀਂ ਭਾਵਨਾ ਦੇ ਨਤੀਜੇ ਵਜੋਂ 8500 ਕਰੋੜ ਰੁਪਏ ਦਾ ਭਾਰੀ ਕਰਜ਼ਾ ਜਿਹੜਾ ਪਿਛਲੇ ਡੇਢ ਦਹਾਕੇ ਵਿਚ ਇਸ ਖਿੱਤੇ ਵਿਚ ਮਾਰੂ ਕਿਸਮ ਦੀ ਸਿਆਸਤ ਭਾਰੂ ਹੋਣ ਕਾਰਨ ਚੜ੍ਹਿਆ ਸੀ, ਉਹ ਮੇਰੀ ਸਰਕਾਰ ਦੇ ਲਗਾਤਾਰ ਯਤਨਾਂ ਨਾਲ ਮੁਆਫ਼ ਹੋ ਗਿਆ ਹੈ । ਅਗਲੀ 5 ਸਾਲਾ ਯੋਜਨਾ ਲਈ ਰਕਮ 6600 ਕਰੋੜ ਤੋਂ ਵਧਾ ਕੇ

14,300 ਕਰੋੜ ਰੁਪਏ ਕਰ ਦਿੱਤੀ ਗਈ ਹੈ । ਏਨਾ ਵਾਧਾ ਸੁਤੰਤਰ ਭਾਰਤ ਦੇ ਇਤਿਹਾਸ ਵਿਚ ਪਹਿਲਾਂ ਕਦੇ ਨਹੀਂ ਹੋਇਆ । ਪ੍ਰਾਪਤੀਆਂ ਦੇ ਇਸ ਖੇਤਰ ਵਿਚ ਅੰਮ੍ਰਿਤਸਰ ਵਿਚ ਮਾਲ ਦੀ ਢੋਆ-ਢੁਆਈ ਦੀ ਸਹੂਲਤ ਵਾਲਾ ਅੰਤਰ ਰਾਸ਼ਟਰੀ ਹਵਾਈ ਅੱਡਾ ਸ਼ੁਰੂ ਹੋਣਾ, ਮੁਹਾਲੀ ਵਿਚ ਅਰਥ ਸਟੇਸ਼ਨ ਦੀ ਸਥਾਪਨਾ, ਜਲੰਧਰ ਵਿਚ ਸਾਇੰਸ ਸਿਟੀ ਦਾ ਨਿਰਮਾਣ, ਚੰਡੀਗੜ੍ਹ ਅਤੇ ਲੁਧਿਆਣਾ ਵਿਚਕਾਰ ਮੋਰਿੰਡਾ ਰਸਤੇ ਰੇਲ ਲਾਈਨ ਦੀ ਪ੍ਰਵਾਨਗੀ, ਦਿੱਲੀ ਅਤੇ ਅਨੰਦਪੁਰ ਸਾਹਿਬ ਵਿਚਕਾਰ ਸਿੱਧੀ ਸ਼ਤਾਬਦੀ ਗੱਡੀ ਦੀ ਪ੍ਰਵਾਨਗੀ, ਅੰਮ੍ਰਿਤਸਰ ਅਤੇ ਦਿੱਲੀ ਵਿਚਕਾਰ ਇਕ ਹੋਰ ਸੁਪਰ ਫਾਸਟ ਗੱਡੀ ਚਲਾਉਣ ਦਾ ਫੈਸਲਾ, ਚੰਡੀਗੜ੍ਹ-ਅਨੰਦਪੁਰ ਸਾਹਿਬ ਸੜਕ ਨੂੰ ਚਾਰ ਮਾਰਗੀ ਬਣਾਉਣ ਦੀ ਪ੍ਰਵਾਨਗੀ ਅਤੇ ਕਈ ਹੋਰ ਰਾਜ ਮਾਰਗਾਂ ਨੂੰ ਚੌੜਾ ਤੇ ਮਜ਼ਬੂਤ ਕਰਨਾ ਅਤੇ 5,000 ਕਿਲੋਮੀਟਰ ਤੋਂ ਵੱਧ ਲੰਬੀਆਂ ਸੜਕਾਂ ਦੀ ਮੁਰੰਮਤ ਅਤੇ ਹਰ ਮਹੀਨੇ 200 ਬੱਸਾਂ ਚਲਾਉਣ ਦੇ ਫੈਸਲੇ ਸ਼ਾਮਿਲ ਹਨ । ਬੁਨਿਆਦੀ ਢਾਂਚੇ ਨੂੰ ਮੁੱਖ ਖੇਤਰ ਬਣਾਇਆ ਗਿਆ ਹੈ । ਇਸ ਨਾਲ ਗੈਰ ਸਰਕਾਰੀ ਸਹਿਯੋਗ ਦੀਆਂ ਸੰਭਾਵਨਾਵਾਂ ਬਹੁਤ ਵਧ ਗਈਆਂ ਹਨ ।

8. ਮੇਰੀ ਸਰਕਾਰ ਨੇ ਦੋ ਹੋਰ ਵਾਅਦੇ ਕੀਤੇ ਸਨ । ਹਰ ਕੀਮਤ ਤੇ ਅਮਨ ਯਕੀਨੀ ਬਣਾਉਣਾ ਅਤੇ ਕਾਨੂੰਨ ਦੇ ਰਾਜ ਦੀ ਸਥਾਪਨਾ । ਮੈਨੂੰ ਇਹ ਕਹਿੰਦਿਆਂ ਖੁਸ਼ੀ ਹੋ ਰਹੀ ਹੈ ਕਿ ਕੁਝ ਮੁਸ਼ਕਲਾਂ ਨੂੰ ਛੱਡ ਕੇ, ਅਮਨ ਪੂਰੀ ਤਰ੍ਹਾਂ ਕਾਇਮ ਰਿਹਾ ਹੈ ਅਤੇ ਪਿਛਲੇ ਇਕ ਸਾਲ ਦੌਰਾਨ ਕਾਨੂੰਨ ਦੇ ਰਾਜ ਅਤੇ ਮਨੁੱਖੀ ਅਧਿਕਾਰਾਂ ਦਾ ਸਤਿਕਾਰ ਕੀਤਾ ਗਿਆ ਹੈ । ਮੇਰੀ ਸਰਕਾਰ ਆਉਂਦੇ ਸਾਲ ਵਿਚ ਵੀ ਇਨ੍ਹਾਂ ਦੋ ਮਨੋਰਥਾਂ ਨੂੰ ਸਭ ਤੋਂ ਵੱਧ ਪਹਿਲ ਦਿੰਦੀ ਰਹੇਗੀ । ਅਮਨ ਕਾਇਮ ਰੱਖਣਾ ਅਤੇ ਕਾਨੂੰਨ ਦੇ ਰਾਜ ਦੀ ਪਾਲਣਾ ਤੇ ਮਨੁੱਖੀ ਅਧਿਕਾਰਾਂ ਦਾ ਸਨਮਾਨ ਮੇਰੀ ਸਰਕਾਰ ਦੇ ਬੁਨਿਆਦੀ ਸਿਧਾਂਤ ਹਨ ।

9. ਮੇਰੀ ਸਰਕਾਰ ਦਾ ਇਹ ਪੱਕਾ ਵਿਚਾਰ ਹੈ ਕਿ ਰਾਜ ਦੀਆਂ ਕਈ ਪੁਰਾਣੀਆਂ ਮੰਗਾਂ ਅਤੇ ਸ਼ਿਕਾਇਤਾਂ ਲੰਮੇ ਸਮੇਂ ਤੋਂ ਲਟਕ ਰਹੀਆਂ ਹਨ, ਉਨ੍ਹਾਂ ਨੂੰ ਹੱਲ ਕਰਨ ਲਈ ਕੇਂਦਰ ਸਰਕਾਰ ਵਲੋਂ ਤੁਰੰਤ ਤੇ ਵਿਆਪਕ ਕਾਰਵਾਈ ਕੀਤੇ ਜਾਣ ਦੀ ਲੋੜ ਹੈ । ਅਸੀ ਜ਼ੋਰਦਾਰ ਮੰਗ ਕਰਦੇ ਹਾਂ ਕਿ ਚੰਡੀਗੜ੍ਹ, ਜਿਹੜਾ ਪੰਜਾਬ ਲਈ ਬਣਾਇਆ ਗਿਆ ਸੀ ਤੇ ਪੰਜਾਬ ਦਾ ਹੈ, ਬਿਨਾਂ ਦੇਰੀ ਪੰਜਾਬ ਨੂੰ ਦਿੱਤਾ ਜਾਵੇ । ਏਸੇ ਤਰ੍ਹਾਂ ਪੰਜਾਬੀ ਬੋਲਦੇ ਕਈ ਇਲਾਕੇ ਜਿਹੜੇ ਪੁਨਰ-ਗਠਨ ਸਮੇਂ ਰਾਜ ਤੋਂ ਬਾਹਰ ਰਹਿ ਗਏ ਸਨ, ਉਹ ਪੰਜਾਬ ਵਿਚ ਸ਼ਾਮਲ ਕੀਤੇ ਜਾਣ । ਮੇਰੀ ਸਰਕਾਰ ਦੀ ਇਹ ਵੀ ਮੰਗ ਹੈ ਕਿ ਦਰਿਆਈ ਪਾਣੀਆਂ ਬਾਰੇ ਪੰਜਾਬ ਦੇ ਦਾਅਵੇ ਦਾ ਨਿਪਟਾਰਾ ਰਾਇਪੇਰੀਅਨ ਸਿਧਾਂਤ ਤੇ ਕੀਤਾ ਜਾਵੇ, 1984 ਦੇ ਸਿੱਖ ਵਿਰੋਧੀ ਦੰਗਿਆਂ ਦੇ ਦੋਸ਼ੀਆਂ ਨੂੰ ਕਰੜੀ ਸਜ਼ਾ ਦਿੱਤੀ ਜਾਵੇ ਅਤੇ ਰਾਜ ਦੀਆਂ ਹੋਰ ਸਮੱਸਿਆਵਾਂ ਦਾ ਉਚਿਤ, ਨਿਆਂਪੂਰਵਕ ਤੇ ਤੁਰੰਤ ਨਿਪਟਾਰਾ ਕੀਤਾ ਜਾਵੇ ।

10. ਕੇਂਦਰ-ਰਾਜ ਸਬੰਧਾਂ ਬਾਰੇ ਮੇਰੀ ਸਰਕਾਰ ਦਾ ਪੱਕਾ ਵਿਸ਼ਵਾਸ਼ ਹੈ ਕਿ ਭਾਰਤ ਨੂੰ ਸਹੀ ਅਰਥਾਂ ਵਿਚ ਇਕ ਸੰਘ ਬਣਾਇਆ ਜਾਵੇ । ਇਸ ਮਨੋਰਥ ਲਈ ਰਾਸ਼ਟਰੀ ਸਹਿਮਤੀ ਤਿਆਰ ਕਰਨ ਵਾਸਤੇ ਕੇਂਦਰ-ਰਾਜ ਪੱਧਰ ਤੇ ਪਹਿਲ ਕਰਨ ਦੀ ਲੋੜ ਹੈ ਤਾਂ ਜੋ ਸੰਵਿਧਾਨ ਦੇ ਢਾਂਚੇ ਵਿਚ ਤਬਦੀਲੀ ਕਰਕੇ ਰਾਜਾਂ ਦੀਆਂ ਜਾਇਜ਼ ਆਸ਼ਾਵਾਂ ਪੂਰੀਆਂ

[ਸ੍ਰੀ ਸਪੀਕਰ]

ਕੀਤੀਆਂ ਜਾਣ ਤੇ ਸੰਘ ਦੀ ਦੇਸ਼ ਵਿਆਪੀ ਭਾਵਨਾ ਨੂੰ ਰਾਸ਼ਟਰ ਦੇ ਹਿੱਤ ਲਈ ਸਹੀ ਅਰਥਾਂ ਵਿਚ ਇਸਤੇਮਾਲ ਕੀਤਾ ਜਾ ਸਕੇ। ਸਾਡੇ ਮਹਾਨ ਦੇਸ਼ ਦੇ ਸ਼ਾਨਦਾਰ ਭਵਿੱਖ ਬਾਰੇ ਮੇਰੀ ਸਰਕਾਰ ਦਾ ਇਕ ਵਿਸ਼ੇਸ਼ ਸੁਪਨਾ ਹੈ ਅਤੇ ਉਹ ਭਾਰਤ ਨੂੰ ਅਜਿਹਾ ਮਜ਼ਬੂਤ ਤੇ ਉੱਨਤ ਦੇਸ਼ ਬਣਾਉਣ ਲਈ ਨਿਸ਼ਠਾਵਾਨ ਹੈ ਜਿਸ ਉਤੇ ਹਰ ਦੇਸ਼ ਵਾਸੀ ਮਾਣ ਕਰ ਸਕੇ। ਪਰ ਇਸ ਸੁਪਨੇ ਨੂੰ ਸਾਕਾਰ ਕਰਨ ਲਈ ਸਾਨੂੰ ਰਾਸ਼ਟਰੀ ਪੱਧਰ ਤੇ ਪਹਿਲ ਦੀਆਂ ਨੀਤੀਆਂ ਵਿਚ ਤਬਦੀਲੀ ਕਰਨੀ ਹੋਵੇਗੀ, ਸੰਵਿਧਾਨ ਦੇ ਢਾਂਚੇ ਵਿਚ ਤਬਦੀਲੀ ਕਰਨੀ ਹੋਵੇਗੀ ਤਾਂ ਜੋ ਉਸ ਨੂੰ ਬਦਲਦੇ ਹਾਲਾਤ ਅਨੁਸਾਰ ਬਣਾਇਆ ਜਾ ਸਕੇ। ਅਸੀਂ ਨਵੇਂ ਵਾਅਦਿਆਂ ਅਤੇ ਚੁਣੌਤੀਆਂ ਨਾਲ 21ਵੀਂ ਸਦੀ ਵਿਚ ਦਾਖਲ ਹੋਣ ਵਾਲੇ ਹਾਂ। ਇਹ ਮੌਕਾ ਪੁਰਾਣੇ ਹੁੰਗਾਰਿਆਂ ਤੇ ਕੱਚੇ ਪਿੱਲੇ ਫੈਸਲਿਆਂ ਦਾ ਨਹੀਂ। ਮੇਰੀ ਸਰਕਾਰ ਦਾ ਇਹ ਪੱਕਾ ਵਿਸ਼ਵਾਸ ਹੈ ਕਿ ਦੇਸ਼ ਦਾ ਸਹੀ ਅਰਥਾਂ ਵਿਚ ਸੰਘੀ ਢਾਂਚਾ ਹੋਣ ਨਾਲ ਹੀ ਰਾਜਾਂ ਅਤੇ ਦੇਸ਼ ਦਾ ਸਰਵਪੱਖੀ ਵਿਕਾਸ ਅਤੇ ਤਰੱਕੀ ਹੋ ਸਕਦੀ ਹੈ। ਮੇਰੀ ਸਰਕਾਰ ਦੀ ਮੰਗ ਹੈ ਕਿ ਪਹਿਲੇ ਕਦਮ ਵਜੋਂ ਸਾਧਨਾਂ ਦਾ ਝੁਕਾਇਆ ਰਾਜਾਂ ਦੇ ਪੱਖ ਵਿਚ ਕੀਤਾ ਜਾਵੇ।

ਮੇਰੀ ਸਰਕਾਰ ਮਹਿਸੂਸ ਕਰਦੀ ਹੈ ਕਿ ਵਰਤਮਾਨ ਰੂਪ ਵਿਚ ਧਾਰਾ 356 ਲਈ ਸੰਵਿਧਾਨ ਵਿਚ ਕੋਈ ਥਾਂ ਨਹੀਂ ਹੋਣੀ ਚਾਹੀਦੀ ਕਿਉਂਕਿ ਇਸ ਕਾਰਨ ਸਾਡੀ ਲੋਕ ਰਾਜੀ ਪ੍ਰਣਾਲੀ ਵਿਚ ਪਿਛਲੀ ਅੱਧੀ ਸਦੀ ਦੌਰਾਨ ਕਾਫੀ ਗਲਤੀਆਂ ਹੋਈਆਂ ਹਨ। ਇਹ ਮਾਮਲਾ ਸਾਡੇ ਵਲੋਂ ਅੰਤਰ ਰਾਜੀ ਕੌਂਸਲ ਦੀਆਂ ਮੀਟਿੰਗਾਂ ਸਮੇਤ ਕਈ ਰਾਸ਼ਟਰੀ ਮੰਚਾਂ ਤੇ ਉਠਾਇਆ ਗਿਆ ਹੈ ਅਤੇ ਅਸੀਂ ਮਹਿਸੂਸ ਕਰਦੇ ਹਾਂ ਕਿ ਸੰਵਿਧਾਨ ਵਿਚ ਇਸ ਧਾਰਾ ਨੂੰ ਵਰਤਮਾਨ ਰੂਪ ਵਿਚ ਨਾ ਰੱਖਣ ਸਬੰਧੀ ਸਹਿਮਤੀ ਦੇ ਨੇੜੇ ਪਹੁੰਚਣ ਵਾਲੇ ਹਾਲਾਤ ਬਣ ਗਏ ਹਨ। ਸਾਡਾ ਵਿਸ਼ਵਾਸ ਹੈ ਕਿ ਵਰਤਮਾਨ ਰੂਪ ਵਿਚ ਇਸ ਧਾਰਾ ਨੂੰ ਸਮਾਪਤ ਕਰਨ ਦੇ ਮਾਮਲੇ ਨੂੰ ਹੋਰ ਅੱਗੇ ਵਧਾਉਣ ਦੀ ਲੋੜ ਹੈ।

**ਯੋਜਨਾਬੰਦੀ**

11. ਰਾਜ ਸਰਕਾਰ ਪੰਜਾਬ ਦੇ ਦਿਹਾਤੀ ਤੇ ਸ਼ਹਿਰੀ ਇਲਾਕਿਆਂ ਦੇ ਯੋਜਨਾਬੱਧ ਆਰਥਿਕ ਵਿਕਾਸ ਲਈ ਜ਼ੋਰਦਾਰ ਉਪਰਾਲੇ ਕਰ ਰਹੀ ਹੈ। 9ਵੀਂ ਯੋਜਨਾ ਵਿਚ ਦਿਹਾਤੀ ਖੇਤਰਾਂ ਲਈ 8571 ਕਰੋੜ ਰੁਪਏ ਦੀ ਰਕਮ ਰਖੀ ਗਈ ਹੈ। ਖੇਤੀਬਾੜੀ ਅਤੇ ਉਸ ਨਾਲ ਸਬੰਧਤ ਸੈਕਟਰਾਂ ਅਤੇ ਦਿਹਾਤੀ ਵਿਕਾਸ ਨੂੰ ਪਰਮ-ਅਗੇਤ ਦਿਤੀ ਗਈ ਹੈ ਅਤੇ 9ਵੀਂ ਯੋਜਨਾ ਵਿਚ ਇਸ ਮੰਤਵ ਲਈ 1800 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ। 9ਵੀਂ ਪੰਜ ਸਾਲਾ ਯੋਜਨਾ ਦਾ ਮੁੱਖ ਜ਼ੋਰ, ਅਰਥ-ਵਿਵਸਥਾ ਵਿਚ ਤੇਜ਼ੀ ਨਾਲ ਵਾਧਾ ਕਰਨ, ਰੋਜ਼ਗਾਰ ਦੇ ਮੌਕੇ ਪੈਦਾ ਕਰਨ, ਘੱਟੋ-ਘੱਟ ਜ਼ਰੂਰੀ ਬੁਨਿਆਦੀ ਸੇਵਾਵਾਂ ਦਾ ਪ੍ਰਬੰਧ ਕਰਨ ਅਤੇ ਰਾਜ ਦੀਆਂ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਹਾਲਤ ਸੁਧਾਰਨ ਤੇ ਜ਼ੋਰ ਦਿਤਾ ਜਾ ਰਿਹਾ ਹੈ। 9ਵੀਂ ਯੋਜਨਾ ਦੀਆਂ ਤਰਜੀਹਾਂ ਨੂੰ 1997-98 ਦੀ ਸਾਲਾਨਾ ਯੋਜਨਾ ਵਿਚ ਪੂਰੀ ਤਰ੍ਹਾਂ ਧਿਆਨ ਵਿਚ ਰੱਖਿਆ ਗਿਆ ਹੈ।

12. ਰਾਜ ਸਰਕਾਰ ਯੋਜਨਾਬੰਦੀ ਦੇ ਵਿਕੇਂਦਰੀਕਰਨ ਅਤੇ ਪੰਚਾਇਤੀ ਰਾਜ ਸੰਸਥਾਵਾਂ ਨੂੰ ਮਜ਼ਬੂਤ ਬਣਾਉਣ ਦੇ ਸੰਕਲਪ ਨੂੰ ਅਮਲ ਵਿਚ ਲਿਆਉਣ ਲਈ ਪੂਰੀ ਤਰ੍ਹਾਂ ਵਚਨਬੱਧ ਹੈ। ਪਹਿਲੇ ਰਾਜ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ 1997-98 ਦੀ ਯੋਜਨਾ ਵਿਚ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ ਗ੍ਰਾਂਟ ਦੇਣ ਲਈ 106.64 ਕਰੋੜ ਰੁਪਏ ਰਖੇ ਗਏ ਸਨ। ਦਿਹਾਤੀ ਜਨਤਾ ਦੀ ਪ੍ਰਤਿ ਜੀਅ ਆਮਦਨ ਵਧਾਉਣ ਅਤੇ ਲੋੜੀਂਦਾ ਸਮਾਜਿਕ ਤੇ ਆਰਥਿਕ ਬੁਨਿਆਦੀ ਢਾਂਚਾ ਮੁਹੱਈਆ ਕਰਵਾਉਣ ਦੇ ਮੰਤਵ ਨਾਲ ਬਲਾਕ ਪੱਧਰ ਤੇ ਵੀ ਯੋਜਨਾਬੰਦੀ ਦਾ ਕੰਮ ਤੇਜ਼ੀ ਨਾਲ ਲਾਗੂ ਕੀਤਾ ਜਾ ਰਿਹਾ ਹੈ।

**ਵਿੱਤ**

**I. ਵਸੀਲੇ**

13. ਸਾਲ 1997-98 ਦੀ ਸਾਲਾਨਾ ਯੋਜਨਾ ਲਈ 2100 ਕਰੋੜ ਰੁਪਏ ਦੀ ਰਕਮ ਨਿਸ਼ਚਿਤ ਕੀਤੀ ਗਈ ਸੀ ਜਿਹੜੀ ਪਿਛਲੇ ਸਾਲ ਦੀ 1850 ਕਰੋੜ ਰੁਪਏ ਦੀ ਯੋਜਨਾ ਨਾਲੋਂ 13.51 ਪ੍ਰਤੀਸ਼ਤ ਵੱਧ ਸੀ, ਇਸ ਯੋਜਨਾ ਲਈ ਧਨ ਦਾ ਪ੍ਰਬੰਧ ਰਾਜ ਸਰਕਾਰ ਦੇ ਆਪਣੇ ਵਸੀਲਿਆਂ ਅਤੇ ਭਾਰਤ ਸਰਕਾਰ ਤੋਂ ਕੇਂਦਰੀ ਸਹਾਇਤਾ ਦੁਆਰਾ ਕੀਤਾ ਜਾਵੇਗਾ। ਸਾਲ 1997-98 ਲਈ ਵਿੱਤ ਮੰਤਰੀ ਜੀ ਦੇ ਬਜਟ ਭਾਸ਼ਣ ਅਨੁਸਾਰ ਰਾਜ ਦੇ ਆਪਣੇ ਵਸੀਲਿਆਂ ਤੋਂ ਜਿਨ੍ਹਾਂ ਵਿੱਚ ਵਧੀਕ ਵਸੀਲੇ ਵੀ ਸ਼ਾਮਲ ਹਨ, 1120.21 ਕਰੋੜ ਰੁਪਏ ਅਤੇ ਕੇਂਦਰੀ ਸਹਾਇਤਾ ਤੋਂ 979.79 ਕਰੋੜ ਰੁਪਏ ਪ੍ਰਾਪਤ ਹੋਏ ਸਨ।

**II. ਪੰਜਾਬ ਸਰਕਾਰ ਦੇ ਵਿਸ਼ੇਸ਼ ਮਿਆਦੀ ਕਰਜ਼ਿਆਂ ਦੀ ਮਾਫ਼ੀ**

ਮੈਨੂੰ ਇਸ ਮਹਾਨ ਸਦਨ ਨੂੰ ਇਹ ਜਾਣਕਾਰੀ ਦਿੰਦਿਆਂ ਖੁਸ਼ੀ ਹੋ ਰਹੀ ਹੈ ਕਿ ਰਾਜ ਵਿੱਚ ਬਗਾਵਤ ਤੇ ਅਤਿਵਾਦ ਦਾ ਮੁਕਾਬਲਾ ਕਰਨ ਲਈ ਪੰਜਾਬ ਰਾਜ ਨੂੰ ਦਿੱਤੇ ਗਏ ਵਿਸ਼ੇਸ਼ ਮਿਆਦੀ ਕਰਜ਼ਿਆਂ ਨੂੰ ਮਾਫ਼ ਕਰਨ ਦਾ ਅੰਤਿਮ ਰੂਪ ਵਿੱਚ ਫੈਸਲਾ ਹੋ ਗਿਆ ਹੈ। ਮੁੱਖ ਮੰਤਰੀ ਜੀ ਅਤੇ ਭਾਰਤ ਦੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਜੀ ਵਿਚਕਾਰ ਪਿਛਲੇ ਸਾਲ ਕਈ ਵਾਰ ਦੇ ਵਿਚਾਰ ਵਟਾਂਦਰੇ ਦੇ ਫਲਸਰੂਪ ਭਾਰਤ ਸਰਕਾਰ ਵਲੋਂ ਲਏ ਗਏ ਫੈਸਲੇ ਇਸ ਪ੍ਰਕਾਰ ਹਨ :

(ੳ) ਕੇਂਦਰ ਸਰਕਾਰ ਨੇ ਪੰਜਾਬ ਸਰਕਾਰ ਨੂੰ ਸਾਲ 1997-98, 1998-99 ਅਤੇ 1999-2000 ਲਈ ਮੂਲ ਤੇ ਵਿਆਜ ਦੀਆਂ ਬਕਾਇਆ ਕਿਸ਼ਤਾਂ ਦੀ ਮੁੜ ਅਦਾਇਗੀ ਤੋਂ ਛੋਟ ਦੇ ਦਿੱਤੀ ਹੈ। ਮਾਫ਼ ਕੀਤੇ ਮੂਲ ਤੇ ਵਿਆਜ ਦਾ ਵੇਰਵਾ ਇਸ ਪ੍ਰਕਾਰ ਹੈ :

ਸਾਲ 1997-98 ਲਈ ਮੂਲ ਤੇ ਵਿਆਜ ਦੀ ਕੁੱਲ ਰਕਮ 584.16 ਕਰੋੜ ਰੁਪਏ।

ਸਾਲ 1998-99 ਲਈ ਮੂਲ ਤੇ ਵਿਆਜ ਦੀ ਕੁੱਲ ਰਕਮ 771.15 ਕਰੋੜ ਰੁਪਏ।

ਸਾਲ 1999-2000 ਲਈ ਮੂਲ ਤੇ ਵਿਆਜ ਦੀ ਕੁੱਲ ਰਕਮ 759.35 ਕਰੋੜ ਰੁਪਏ।

[ਸ੍ਰੀ ਸਪੀਕਰ]

ਤਿੰਨ ਸਾਲਾਂ ਲਈ ਕੁਲ ਮੂਲ 585.32 ਕਰੋੜ ਰੁਪਏ, ਵਿਆਜ 1529.34 ਕਰੋੜ ਰੁਪਏ ਅਤੇ ਕੁੱਲ ਜੋੜ 2114.66 ਕਰੋੜ ਰੁਪਏ ਬਣਦਾ ਹੈ।

(ਅ) ਭਾਰਤ ਸਰਕਾਰ ਵਲੋਂ ਪੰਜਾਬ ਨੂੰ 1984-85 ਤੋਂ 1993-94 ਦੌਰਾਨ ਰਾਜ ਵਿੱਚ ਬਗਾਵਤ ਤੇ ਅਤਿਵਾਦ ਦਾ ਮੁਕਾਬਲਾ ਕਰਨ ਲਈ ਦਿੱਤੇ ਗਏ ਵਿਸ਼ੇਸ਼ ਮਿਆਦੀ ਕਰਜ਼ਿਆਂ ਨੂੰ ਛੋਟ ਦੇਣ ਦੇ ਫੈਸਲੇ ਨੂੰ ਗਿਆਰਵੇਂ ਵਿੱਤ ਕਮਿਸ਼ਨ ਕੋਲ ਪੰਜਾਬ ਦੇ ਕਰਜ਼ੇ ਦੀ ਰਾਹਤ ਸਬੰਧੀ ਉਚਿੱਤ ਸਿਫ਼ਾਰਸ਼ਾਂ ਕਰਨ ਲਈ ਯੋਗ ਢੰਗ ਨਾਲ ਭੇਜਿਆ ਜਾਵੇਗਾ। ਉਪਰ ਦੱਸੇ ਫੈਸਲਿਆਂ ਦੇ ਫਲਸਰੂਪ ਰਾਜ ਦੇ ਵਸੀਲਿਆਂ ਦੀ ਹਾਲਤ ਵਿੱਚ ਸੁਧਾਰ ਹੋਏਗਾ, ਜਿਸ ਨਾਲ ਉਸਾਰੀ ਅਧੀਨ ਬਿਜਲੀ ਯੋਜਨਾਵਾਂ ਅਤੇ ਹੋਰ ਵਿਕਾਸ ਪ੍ਰਾਜੈਕਟਾਂ ਨੂੰ ਪੂਰਾ ਕਰਨ ਵਿੱਚ ਸਹਾਇਤਾ ਮਿਲੇਗੀ।

## III. ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀ ਰਪੋਟ ਨੂੰ ਲਾਗੂ ਕਰਨਾ

ਚੌਥੇ ਪੰਜਾਬ ਤਨਖਾਹ ਕਮਿਸ਼ਨ ਨੇ 27-6-1997 ਨੂੰ ਆਪਣੀਆਂ ਸਿਫ਼ਾਰਸ਼ਾਂ ਦਾ ਪਹਿਲਾ ਭਾਗ ਤੇ 13-10-1997 ਨੂੰ ਦੂਜਾ ਭਾਗ ਪੇਸ਼ ਕੀਤਾ। ਕਮਿਸ਼ਨ ਦੀਆਂ ਸਿਫ਼ਾਰਸ਼ਾਂ ਉਤੇ ਮੁੱਖ ਸਕੱਤਰ ਦੀ ਅਗਵਾਈ ਵਾਲੀ ਤਨਖਾਹ ਲਾਗੂ ਕਰਨ ਸਬੰਧੀ ਕਮੇਟੀ ਨੇ ਵਿਚਾਰ ਕੀਤਾ।

14. ਪੰਜਾਬ ਸਰਕਾਰ ਨੇ ਇਸ ਕਮਿਸ਼ਨ ਦੀਆਂ ਜ਼ਿਆਦਾਤਰ ਸਿਫ਼ਾਰਸ਼ਾਂ ਨੂੰ ਪਰਵਾਨ ਕਰ ਲਿਆ ਹੈ ਅਤੇ ਹੋਰ ਕੇਸਾਂ ਵਿੱਚ ਇਨ੍ਹਾਂ ਸਿਫ਼ਾਰਸ਼ਾਂ ਵਿੱਚ ਸੁਧਾਰ ਲਿਆਂਦਾ ਗਿਆ ਹੈ। ਇਨ੍ਹਾਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਅਤੇ ਬਕਾਇਆ ਦੇਣ ਨਾਲ ਤਕਰੀਬਨ 660 ਕਰੋੜ ਖਰਚ ਹੋਣ ਦਾ ਅਨੁਮਾਨ ਹੈ। ਸਮੂਹ ਕਰਮਚਾਰੀਆਂ ਨੂੰ 1 ਜਨਵਰੀ, 1998 ਤੋਂ ਸੋਧੀ ਹੋਈ ਤਨਖਾਹ ਤੇ ਭੱਤੇ ਨਕਦ ਮਿਲਣੇ ਸ਼ੁਰੂ ਹੋ ਗਏ ਹਨ।

## ਖੇਤੀਬਾੜੀ

15. ਖੇਤੀਬਾੜੀ ਪੰਜਾਬ ਦੇ ਅਰਥਚਾਰੇ ਦਾ ਮੁੱਖ ਧੁਰਾ ਬਣੀ ਹੋਈ ਹੈ। ਪੰਜ ਸਾਲ ਤੋਂ ਲਗਾਤਾਰ ਸਾਡੇ ਰਾਜ ਨੂੰ ਰਾਸ਼ਟਰੀ ਉਤਪਾਦਕਤਾ ਕੌਂਸਲ ਦੁਆਰਾ ਖੇਤੀਬਾੜੀ ਵਿਸਤਾਰ ਵਿੱਚ ਸ਼ਾਨਦਾਰ ਕਾਰਗੁਜ਼ਾਰੀ ਲਈ ਬਿਹਤਰੀਨ ਉਤਪਾਦਕਤਾ ਇਨਾਮ ਨਾਲ ਸਨਮਾਨਿਆ ਗਿਆ ਹੈ। 1997-98 ਦੌਰਾਨ ਚਾਵਲ ਦਾ ਉਤਪਾਦਨ 79.04 ਲੱਖ ਟਨ ਸੀ ਤੇ ਇਸੇ ਤਰ੍ਹਾਂ ਕਣਕ ਦਾ ਉਤਪਾਦਨ 128 ਲੱਖ ਟਨ ਹੋਣ ਦੀ ਸੰਭਾਵਨਾ ਹੈ। ਬਦਕਿਸਮਤੀ ਨਾਲ ਮੌਸਮ ਦੀ ਖਰਾਬੀ ਅਤੇ ਹਾਨੀਕਾਰਕ ਕੀੜਿਆਂ ਦੇ ਹਮਲੇ ਕਾਰਣ ਕਪਾਹ ਦੀ ਫ਼ਸਲ ਨੂੰ ਬਹੁਤ ਨੁਕਸਾਨ ਹੋਇਆ ਹੈ। ਰਾਜ ਸਰਕਾਰ ਨੇ ਹਾਨੀਕਾਰਕ ਕੀੜਿਆਂ ਦੇ ਹਮਲੇ ਨਾਲ ਫ਼ਸਲਾਂ ਨੂੰ ਹੋਏ ਨੁਕਸਾਨ ਨੂੰ ਕੁਦਰਤੀ ਆਫ਼ਤ ਮੰਨੇ ਜਾਣ ਲਈ ਕੇਂਦਰ ਸਰਕਾਰ ਕੋਲ ਮਾਮਲਾ ਭੇਜਿਆ ਹੈ।

16. ਸਰਕਾਰ ਨੇ ਸੰਗਠਿਤ ਖੋਜ ਤੇ ਵਿਸਤਾਰ ਕਾਰਜ ਲਈ ਹਰੇਕ ਬਲਾਕ ਵਿਚੋਂ ਇੱਕ ਪਿੰਡ ਚੁਣ ਕੇ ਪ੍ਰਯੋਗ-ਸ਼ਾਲਾ ਤੇ ਕਿਸਾਨਾਂ ਵਿਚਲੀ ਦੂਰੀ ਨੂੰ ਘੱਟ ਕਰੋਨ

ਲਈ ਨਵੀਆਂ ਵਿਧੀਆਂ ਸ਼ੁਰੂ ਕੀਤੀਆਂ ਹਨ । ਇਸ ਨਾਲ ਵਿਸਤਾਰ ਅਮਲੇ ਦੀ ਬਿਹਤਰ ਜਵਾਬਦੇਹੀ ਵੀ ਹੋ ਸਕੇਗੀ । ਇਸੇ ਤਰ੍ਹਾਂ ਖਾਸ ਬਾਗਬਾਨੀ ਫ਼ਸਲਾਂ ਲਈ ਨਿਸ਼ਚਿਤ ਰਕਬਿਆਂ ਨੂੰ ਬਾਗਬਾਨੀ ਮਿਲਖਾਂ ਕਰਾਰ ਦੇ ਕੇ ਬਾਗਬਾਨੀ ਦਾ ਪੁਨਰਗਠਨ ਕੀਤਾ ਜਾ ਰਿਹਾ ਹੈ । ਬਾਗਬਾਨੀ ਵਿਭਾਗ ਦੁਆਰਾ ਨਿਸ਼ਚਿਤ ਕੀਤੀ ਹਰੇਕ ਫ਼ਸਲ ਲਈ ਨੋਡਲ ਅਧਿਕਾਰੀਆਂ ਦੁਆਰਾ ਫ਼ਸਲ ਵਾਰ ਧਿਆਨ ਕੇਂਦਰਿਤ ਕਰਨ ਨੂੰ ਮੁੜ ਲਾਗੂ ਕੀਤਾ ਜਾਵੇਗਾ ਅਤੇ ਹਰੇਕ ਫ਼ਸਲ ਲਈ ਵਿਗਿਆਨੀਆਂ, ਬਾਗਬਾਨੀ ਅਧਿਕਾਰੀਆਂ ਆਦਿ ਦੇ ਵੱਖ-ਵੱਖ ਵਰਗਾਂ ਦੇ ਗਰੁਪਾਂ ਨੂੰ ਨਿਯੁਕਤ ਕੀਤਾ ਜਾਏਗਾ । ਕਪਾਹ ਦੇ ਹਾਨੀਕਾਰਕ ਕੀੜਿਆਂ ਦੀ ਸਮੱਸਿਆ ਨਾਲ ਨਿਪਟਣ ਲਈ ਖੋਜ ਤੇ ਵਿਸਤਾਰ ਦੇ ਪ੍ਰਯੋਗ ਲਈ ਤਕਰੀਬਨ 10,000 ਹੈਕਟੇਅਰ ਦੀ ਅਜ਼ਮਾਇਸ਼ੀ ਰਕਬੇ ਵਜੋਂ ਚੋਣ ਕੀਤੀ ਜਾ ਰਹੀ ਹੈ । ਅੰਤਰਰਾਸ਼ਟਰੀ ਏਜੰਸੀ/ਏਜੰਸੀਆਂ ਦੁਆਰਾ ਮੁਹੱਈਆ ਕੀਤੇ ਫੰਡਾਂ ਨਾਲ ਹਾਨੀਕਾਰਕ ਕੀੜਿਆਂ ਦੀ ਰੋਕਥਾਮ ਲਈ ਇਕ ਪ੍ਰਾਜੈਕਟ ਦੀ ਵੀ ਤਜਵੀਜ਼ ਹੈ ।

17. ਰਾਜ ਵਿੱਚ ਬਾਗਬਾਨੀ ਫ਼ਸਲਾਂ ਵਿੱਚ ਫਲਾਂ ਅਧੀਨ ਤਕਰੀਬਨ 87,000 ਹੈਕਟੇਅਰ ਰਕਬਾ ਅਤੇ 1.10 ਲੱਖ ਹੈਕਟੇਅਰ ਰਕਬਾ ਸਬਜ਼ੀਆਂ ਅਧੀਨ ਆਉਂਦਾ ਹੈ । ਇਸ ਸਾਲ ਦੌਰਾਨ ਫਲਾਂ ਦਾ 8.00 ਲੱਖ ਮੀਟ੍ਰਿਕ ਟਨ ਅਤੇ ਸਬਜ਼ੀਆਂ ਦਾ 17 ਲੱਖ ਮੀਟ੍ਰਿਕ ਟਨ ਅਨੁਮਾਨਿਤ ਉਤਪਾਦਨ ਹੋਣ ਦੀ ਸੰਭਾਵਨਾ ਹੈ । ਇਜ਼ਰਾਈਲ ਸਰਕਾਰ ਦੀ ਮਦਦ ਨਾਲ ਖੱਟਾ-ਪ੍ਰਜਾਤੀ ਤੇ ਅੰਗੂਰਾਂ ਦੀ ਉਤਪਾਦਕਤਾ ਤੇ ਕੁਆਲਟੀ ਦੇ ਸੁਧਾਰ ਦੇ ਪ੍ਰਾਜੈਕਟ ਸ਼ੁਰੂ ਕੀਤੇ ਜਾ ਰਹੇ ਹਨ । ਪਹਿਲਾਂ ਤੋਂ ਹੱਥ ਵਿੱਚ ਲਏ ਅਗੂਰਾਂ ਸਬਧੀ ਪ੍ਰਾਜੈਕਟ ਦੇ ਕੰਮ ਨੇ ਬੜੇ ਅੱਛੇ ਨਤੀਜੇ ਦਿੱਤੇ ਸਨ । ਨਵੀਂ ਸਥਾਪਤ ਕੀਤੀ ਗਈ ਪੰਜਾਬ ਖੇਤੀਬਾੜੀ ਬਰਾਮਦ ਕਾਰਪੋਰੇਸ਼ਨ (ਪੇਗਰੈਕਸਕੋ) ਨੇ ਬਾਗਬਾਨੀ ਉਤਪਾਦਨ ਦੀ ਕੁਆਲਟੀ ਅਤੇ ਮੰਡੀਕਰਣ ਨੂੰ ਪ੍ਰੋਤਸਾਹਤ ਕਰਨ ਲਈ ਕਈ ਪ੍ਰੋਗਰਾਮ ਉਲੀਕੇ ਹਨ । ਪੇਗਰੈਕਸਕੋ ਚਾਲੂ ਮੌਸਮ ਦੌਰਾਨ ਕੀਨੂੰਆਂ ਨੂੰ ਦੂਰ ਦੁਰਾਡੀਆਂ ਮੰਡੀਆਂ ਵਿੱਚ ਵੇਚਣ ਲਈ ਉਤਸ਼ਾਹਤ ਕਰ ਰਹੀ ਹੈ । ਹਾਲੈਂਡ ਤੋਂ ਡੱਬੇਬੰਦ ਖੁੰਬਾਂ ਦਾ 110 ਲੱਖ ਰੁਪਏ (225 ਮੀਟ੍ਰਿਕ ਟਨ ਤਾਜ਼ਾ ਜਾਂ 172 ਮੀਟ੍ਰਿਕ ਟਨ ਡੱਬੇਬੰਦ) ਦੇ ਮੁੱਲ ਦਾ ਬਰਾਮਦ ਆਰਡਰ ਪ੍ਰਾਪਤ ਹੋਇਆ ਹੈ । ਇੱਕ ਪ੍ਰਾਈਵੇਟ ਉਦਮੀ ਦੀ ਸ਼ਮੂਲੀਅਤ ਨਾਲ ਬਰਾਮਦ ਅਤੇ ਪ੍ਰਾਸੈਸਿੰਗ ਲਈ ਦਰਾਮਦ ਕੀਤੇ ਬੀਜਾਂ ਤੋਂ ਸੇਮ ਦੀਆਂ ਫਲੀਆਂ, ਪਾਰਸਲੇ, ਲੀਕ (ਪਿਆਜ਼ ਵਰਗਾ ਬੂਟਾ); ਚਿੱਟਾ ਪਿਆਜ਼ ਅਤੇ ਗੁਲੀ ਰਹਿਤ ਗਾਜਰਾਂ ਦੀ ਖੇਤੀ ਸ਼ੁਰੂ ਕੀਤੀ ਗਈ ਹੈ ।

18. ਤਲਵੰਡੀ ਸਾਬੋ ਵਿਖੇ ਅੰਗੂਰਾਂ ਲਈ ਇੱਕ ਪ੍ਰੀ ਕੂਲਿੰਗ-ਕਮ-ਕੋਲਡ ਸਟੋਰੇਜ ਸੁਵਿਧਾ ਮੁਹੱਈਆ ਕੀਤੀ ਜਾ ਚੁੱਕੀ ਹੈ ਅਤੇ ਇੱਕ ਹੋਰ ਕੇਂਦਰ ਜੂਨ, 1998 ਤਕ ਕਾਇਮ ਕਰ ਦਿੱਤਾ ਜਾਵੇਗਾ । ਪੋਸਟ ਹਾਰਵੈਸਟ ਤਕਨਾਲੋਜੀ ਵਿੱਚ ਇੱਕ ਸ੍ਰੇਸ਼ਟ ਕੇਂਦਰ ਪੇਗਰੈਕਸਕੋ ਅਤੇ ਪੀ. ਏ. ਯੂ. ਦੁਆਰਾ ਸਾਂਝੇ ਤੌਰ ਉਤੇ ਕੈਲਿਫੋਰਨੀਆਂ ਦੀ ਡੇਵਿਸ ਯੂਨੀਵਰਸਿਟੀ ਦੇ ਸਹਿਯੋਗ ਨਾਲ ਸਥਾਪਤ ਕਰਨ ਦੀ ਤਜਵੀਜ਼ ਬਣਾਈ ਗਈ ਹੈ ਜਿਸ ਵਿੱਚ ਕੁਝ ਸਹਾਇਤਾ ਯੂ. ਐਸ. ਏ. ਆਈ. ਡੀ. ਪਾਸੋਂ ਪ੍ਰਾਪਤ ਕੀਤੀ ਜਾਵੇਗੀ । ਪੰਜਾਬ ਵਿੱਚ ਕੋਲਡ ਸਟੋਰਾਂ ਦੀ ਨਿਰੰਤਰ ਲੋੜ ਦੀ ਸੰਭਵਤਾ ਦਾ ਅਨੁਮਾਨ ਲਾਉਣ ਲਈ ਇੱਕ

[ਸ਼੍ਰੀ ਸਪੀਕਰ]
ਵਿਸਤ੍ਰਿਤ ਅਧਿਐਨ ਕੀਤਾ ਜਾ ਰਿਹਾ ਹੈ ਜਿਸਦੇ ਆਧਾਰ ਉਤੇ ਵਿਸ਼ੇਸ਼ ਪ੍ਰਾਜੈਕਟ ਹੱਥ ਵਿੱਚ ਲਏ ਜਾਣਗੇ ।

19. ਪੰਜਾਬ-ਐਗਰੋ ਨੇ ਅੰਗੂਰ ਉਤਪਾਦਕਾਂ ਦੀ ਸਹਾਇਤਾ ਲਈ ਬਠਿੰਡਾ ਜ਼ਿਲ੍ਹੇ ਵਿੱਚ ਇੱਕ ਅੰਗੂਰ ਤੇ ਫਲ ਆਧਾਰਤ ਵਾਈਨ ਬਣਾਉਣ ਦਾ ਪ੍ਰਾਜੈਕਟ ਕਾਇਮ ਕੀਤਾ ਹੈ । ਮੁਰਗੀ ਪਾਲਣ ਵਾਲੇ ਕਿਸਾਨਾਂ ਦੇ ਬਿਹਤਰ ਮਿਹਨਤਾਨੇ ਲਈ ਲੁਧਿਆਣੇ ਜ਼ਿਲ੍ਹੇ ਵਿੱਚ ਇੱਕ ਅੰਡਾ ਪ੍ਰਾਸੈਸਿੰਗ ਪ੍ਰਾਜੈਕਟ ਵੀ ਕਾਇਮ ਕੀਤਾ ਗਿਆ ਹੈ । ਇਜ਼ਰਾਈਲ ਅਤੇ ਸਵਿਟਜ਼ਰਲੈਂਡ ਤੋਂ ਜ਼ਰਾਇਤੀ ਔਜ਼ਾਰ ਦਰਾਮਦ ਕੀਤੇ ਗਏ ਸਨ ਜੋ ਕਿ ਬਾਗਬਾਨੀ ਕਰਨ ਵਾਲਿਆਂ ਨੂੰ ਬਿਹਤਰ ਖੇਤੀ ਆਰਥਿਕ ਵਿਗਿਆਨ ਸਬੰਧੀ ਵਿਧੀਆਂ ਲਈ ਘੱਟ ਦਰਾਂ ਉਤੇ ਸਪਲਾਈ ਕੀਤੇ ਗਏ ਸਨ । ਯੂ. ਐਸ. ਏ. ਤੋਂ ਬੀਜ ਦਰਾਮਦ ਕਰਕੇ ਸਟਰਾਬਰੀ ਦੀ ਕਾਸ਼ਤ ਨੂੰ ਵੀ ਉਤਸਾਹਤ ਕੀਤਾ ਗਿਆ ਹੈ । ਇਸਨੇ ਕਾਸ਼ਤਕਾਰਾਂ ਨੂੰ ਪ੍ਰਤੀ ਏਕੜ ਲਾਹੇਵੰਦੀ ਵਟਕ ਦਿੱਤੀ ਹੈ ।

**ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ**

20. ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ ਖੇਤੀਬਾੜੀ ਵਾਂਗ ਰਾਜ ਦੀ ਦਿਹਾਤੀ ਅਰਥ-ਵਿਵਸਥਾ ਵਿੱਚ ਮਹੱਤਵਪੂਰਣ ਭੂਮਿਕਾ ਨਿਭਾਉਂਦਾ ਹੈ । ਪੰਜਾਬ ਸਰਕਾਰ ਡੇਅਰੀ, ਮੁਰਗੀ ਪਾਲਣ, ਸੂਰ ਪਾਲਣ ਆਦਿ ਦੇ ਖੇਤਰ ਵਿੱਚ ਸਵੈ-ਰੋਜ਼ਗਾਰ ਪੈਦਾ ਕਰਨ ਨੂੰ ਪਹਿਲ ਦੇ ਰਹੀ ਹੈ । 9ਵੀਂ ਯੋਜਨਾ ਦੌਰਾਨ ਹਰ ਜ਼ਿਲ੍ਹੇ ਵਿੱਚ ਪਸ਼ੂਆਂ ਦੇ ਇਲਾਜ ਲਈ ਪੌਲੀਕਲੀਨਕ ਖੋਲ੍ਹ ਕੇ ਸਿਹਤ ਸੇਵਾਵਾਂ ਦੇਣ ਦੀ ਤਜਵੀਜ਼ ਹੈ । ਇਸ ਪ੍ਰੋਗਰਾਮ ਅਧੀਨ 7 ਜ਼ਿਲ੍ਹੇ ਪਹਿਲਾਂ ਹੀ ਲਿਆਂਦੇ ਗਏ ਹਨ । ਦੁੱਧ ਦਾ ਉਤਪਾਦਨ ਵਧਾਉਣ ਲਈ ਵੱਡੇ ਪੈਮਾਨੇ ਤੇ ਦੋਗਲੀ ਨਸਲ ਤਿਆਰ ਕੀਤੀ ਜਾ ਰਹੀ ਹੈ । ਹਰ ਸਾਲ ਤਕਰੀਬਨ 17.00 ਲੱਖ ਗਊਆਂ ਨੂੰ ਮਸਨੂਈ ਢੰਗ ਨਾਲ ਗੱਭਣ ਕੀਤਾ ਜਾਂਦਾ ਹੈ । 1996-97 ਦੌਰਾਨ ਦੁੱਧ ਦਾ ਸਾਲਾਨਾ ਉਤਪਾਦਨ 67.55 ਲੱਖ ਮੀਟ੍ਰਿਕ ਟਨ ਸੀ ਤੇ ਸਾਲ 1997-98 ਦੌਰਾਨ ਇਹ ਵਧ ਕੇ 73.00 ਲੱਖ ਮੀਟ੍ਰਿਕ ਟਨ ਹੋਣ ਦੀ ਆਸ ਹੈ । ਪੰਜਾਬ ਵਿੱਚ ਪ੍ਰਤਿ ਜੀਅ 825 ਗਰਾਮ ਪ੍ਰੀਤ ਦਿਨ ਦੁੱਧ ਮਿਲਦਾ ਹੈ । ਇਹ ਸਭ ਤੋਂ ਵਧ ਹੈ ਕੌਮੀ ਪੱਧਰ ਤੇ ਇਹ ਔਸਤ ਤਕਰੀਬਨ 200 ਗਰਾਮ ਹੈ ।

21. 1997-98 ਦੌਰਾਨ 16,800 ਕਿਸਾਨਾਂ ਨੂੰ 5 ਦਿਨਾਂ ਦੀ ਸਿਖਲਾਈ ਕੋਰਸਾਂ ਤੇ 3000 ਡੇਅਰੀ ਯੂਨਿਟ ਸਥਾਪਤ ਕਰਨ ਦੇ ਨਾਲ ਨਾਲ 1750 ਉਮੀਦਵਾਰਾਂ ਨੂੰ ਸਿਖਲਾਈ ਮੁਹੱਈਆ ਕਰਵਾਉਣ ਅਤੇ 730 ਡੇਅਰੀ ਯੂਨਿਟ ਸਥਾਪਤ ਕਰਨ ਦੀ ਤਜਵੀਜ਼ ਬਣਾਈ ਗਈ ਹੈ ।

22. ਵੱਖ ਵੱਖ ਸਕੀਮਾਂ ਦੀ ਸਹਾਇਤਾ ਨਾਲ ਰਾਜ ਵਿੱਚ ਦੁੱਧ ਦਾ ਸਾਲਾਨਾ ਉਤਪਾਦਨ 64.24 ਲੱਖ ਮੀਟ੍ਰਿਕ ਟਨ ਤੱਕ ਪੁੱਜ ਗਿਆ ਹੈ । ਰਾਜ ਸਰਕਾਰ ਦੁਆਰਾ ਅੱਛੀ ਨਸਲ ਦੀਆਂ ਗਊਆਂ ਤੇ ਵੀਰਜ ਦਰਾਮਦ ਕਰਨ ਲਈ ਇਜ਼ਰਾਈਲ ਦੀ ਸਰਕਾਰ

ਨਾਲ ਇਕਰਾਰਨਾਮੇ ਦੇ ਮੈਮੋਰੈਂਡਮ ਤੇ ਹਸਤਾਖ਼ਰ ਕੀਤੇ ਗਏ ਹਨ ਅਤੇ ਇਜ਼ਰਾਈਲ ਦੀ ਤਕਨਾਲੋਜੀ ਅਪਨਾਉਣ ਨਾਲ ਡੇਅਰੀ ਸੈਕਟਰ ਵਿੱਚ ਕ੍ਰਾਂਤੀਕਾਰੀ ਸੁਧਾਰ ਹੋ ਜਾਵੇਗਾ ।

23. ਪੰਜਾਬ ਡੇਅਰੀ ਬੋਰਡ ਕਾਇਮ ਕਰਨ ਅਤੇ ਤਲਵੰਡੀ ਸਾਬੋ ਵਿਖੇ ਪਸ਼ੂ ਚਿਕਿਤਸਾ ਵਿਗਿਆਨ ਦੀ ਇੱਕ ਵੱਖਰੀ ਯੂਨੀਵਰਸਿਟੀ ਸਥਾਪਤ ਕਰਨ ਸਬੰਧੀ ਮਾਮਲਾ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ ।

24. ਕਿਸਾਨਾਂ ਨੇ ਚੰਗੀ ਆਮਦਨ, ਮੱਛੀ ਪਾਲਣ ਵਿੱਚ ਅਸਾਨੀ ਘੱਟ ਜੋਖਮ ਅਤੇ ਮੱਛੀ ਨੂੰ ਮੰਡੀ ਵਿਚ ਵੇਚਣ ਵਿਚ ਕੋਈ ਦਿੱਕਤ ਨਾ ਹੋਣ ਕਾਰਨ ਮੱਛੀ ਪਾਲਣ ਦਾ ਧੰਦਾ ਸ਼ੁਰੂ ਕੀਤਾ ਹੈ ਅਤੇ ਆਪਣੀਆਂ ਜ਼ਮੀਨਾਂ ਵਿਚ ਮੱਛੀ ਪਾਲਣ ਦੀਆਂ ਇਕਾਈਆਂ ਸਥਾਪਤ ਕੀਤੀਆਂ ਹਨ । ਉਨ੍ਹਾਂ ਨੇ ਖੇਤੀਬਾੜੀ ਲਈ ਬਹੁਤ ਘੱਟ ਢੁਕਵੀਆਂ ਬੰਜਰ ਜ਼ਮੀਨਾਂ ਨੂੰ ਮੱਛੀ ਪਾਲਣ ਲਈ ਇਸਤੇਮਾਲ ਕਰਨਾ ਸ਼ੁਰੂ ਕਰ ਦਿੱਤਾ ਹੈ ।

**ਸਹਿਕਾਰਤਾ**

25. ਸਵੈ-ਸਹਾਇਤਾ ਅਤੇ ਆਪਸੀ ਸਹਾਇਤਾ ਦੇ ਸਹਿਕਾਰੀ ਸਿਧਾਂਤ ਤੋਂ ਉਤਸ਼ਾਹ ਲੈ ਕੇ ਸਹਿਕਾਰੀ ਅਦਾਰੇ ਪੰਜਾਬ ਦੇ ਸਮੁੱਚੇ ਦਿਹਾਤੀ ਤੇ ਸ਼ਹਿਰੀ ਇਲਾਕਿਆਂ ਵਿਚ ਕਾਰਜਸ਼ੀਲ ਹਨ ਅਤੇ ਉਹ ਆਰਥਿਕ ਸਰਗਰਮੀਆਂ ਦੇ ਕਈ ਮਹੱਤਵਪੂਰਨ ਖੇਤਰਾਂ ਵਿਚ ਕੰਮ ਕਰਦੇ ਹਨ । ਸਹਿਕਾਰੀ ਅਦਾਰੇ ਰਾਜ ਦੇ ਸਮੂਹ ਪਿੰਡਾਂ ਵਿਚ ਕਿਸਾਨ ਮੈਂਬਰਾਂ ਨੂੰ ਜ਼ਰਾਇਤੀ ਨਿਵੇਸ਼ ਸਪਲਾਈ ਕਰਦੇ ਹਨ, ਉਧਾਰ ਦਿੰਦੇ ਹਨ ਅਤੇ ਜ਼ਰਾਇਤੀ ਉਤਪਾਦਨ ਦਾ ਮੰਡੀਕਰਣ ਕਰਦੇ ਹਨ । ਇਹ ਸਹਿਕਾਰੀ ਅਦਾਰੇ ਖੇਤੀਬਾੜੀ ਆਧਾਰਤ ਉਦਯੋਗ ਅਤੇ ਮਕਾਨ ਉਸਾਰੀ ਸੈਕਟਰ ਵਿਚ ਸਰਗਰਮੀ ਨਾਲ ਵੀ ਲੱਗੇ ਹੋਏ ਹਨ । ਰਾਜ ਸਰਕਾਰ ਜਨਤਾ ਨੂੰ ਕਈ ਮਹੱਤਵਪੂਰਨ ਸਹੂਲਤਾਂ ਅਤੇ ਸੇਵਾਵਾਂ ਮੁਹੱਈਆ ਕਰਨ ਲਈ ਸਹਿਕਾਰੀ ਅਦਾਰਿਆਂ ਦੇ ਵਿਕਾਸ ਅਤੇ ਪ੍ਰੋਤਸ਼ਾਹਨ ਲਈ ਵਚਨਬੱਧ ਹੈ ।

26. ਇਹ ਸਹਿਕਾਰੀ ਅਦਾਰੇ ਰਾਜ ਵਿਚ ਸਾਲਾਨਾ 12,50,000 ਕਰੋੜ ਰੁਪਏ ਤੋਂ ਜ਼ਿਆਦਾ ਆਮਦਨ ਦਾ ਕਾਰੋਬਾਰ ਕਰਦੇ ਹਨ । ਇਸ ਵਿਚ 22,000 ਤੋਂ ਵੱਧ ਸਹਿਕਾਰੀ ਸਭਾਵਾਂ ਸ਼ਾਮਲ ਹਨ, ਜਿਨ੍ਹਾਂ ਦੇ ਤਕਰੀਬਨ 40 ਲੱਖ ਮੈਂਬਰ ਹਨ । ਇਹ ਸਾਰੀਆਂ ਸਭਾਵਾਂ ਕੰਮ-ਕਾਜ ਵਿਚ ਖੁਦਮੁਖਤਾਰ ਹਨ ਅਤੇ ਇਨ੍ਹਾਂ ਦਾ ਲੋਕਰਾਜੀ ਤਰੀਕੇ ਨਾਲ ਚੁਣਿਆ ਹੋਇਆ ਬੋਰਡ ਆਫ਼ ਡਾਇਰੈਕਟਰਜ਼ ਹੈ ਅਤੇ ਇਹ ਪ੍ਰਾਇਮਰੀ, ਸੈਕੰਡਰੀ ਅਤੇ ਸਰਵ-ਉੱਚ ਪੱਧਰ ਦੀਆਂ ਸਭਾਵਾਂ ਦੇ ਬਿਹਤਰ ਸੰਗਠਿਤ ਢਾਂਚੇ ਵਿਚ ਕੰਮ ਕਰਦੀਆਂ ਹਨ ।

27. ਅਰਥ ਵਿਵਸਥਾ ਦੇ ਉਦਾਰੀਕਰਨ ਨਾਲ ਕਈ ਚੁਣੌਤੀਆਂ ਪੈਦਾ ਹੋਈਆਂ ਹਨ ਅਤੇ ਰਾਜ ਵਿਚ ਸਹਿਕਾਰੀ ਅਦਾਰਿਆਂ ਲਈ ਨਵੇਂ ਮੌਕੇ ਪੈਦਾ ਹੋਏ ਹਨ । ਆਉਂਦੇ ਸਾਲਾਂ ਵਿਚ ਸਹਿਕਾਰੀ ਅਦਾਰਿਆਂ ਨੂੰ ਮੰਡੀ ਆਰਥਿਕਤਾ ਵਿਚ ਪ੍ਰਾਈਵੇਟ ਸੈਕਟਰ ਨਾਲ ਮੁਕਾਬਲਾ ਕਰਨਾ ਪੈਣਾ ਹੈ । ਸਰਕਾਰ ਦੀ ਸਹਿਕਾਰੀ ਸੰਸਥਾਵਾਂ ਨੂੰ ਪ੍ਰਬੰਧ ਦੇ ਆਧੁਨਿਕ

[ਸ੍ਰੀ ਸਪੀਕਰ]

ਮਿਸਾਲ ਜਿਵੇਂ ਕੰਪਿਊਟਰਾਂ ਦੀ ਵਰਤੋਂ ਆਦਿ ਲਈ ਸਹਾਇਤਾ ਦੇਣ ਦੀ ਤਜਵੀਜ਼ ਹੈ । ਸਹਿਕਾਰੀ ਸੰਸਥਾਵਾਂ ਦੇ ਪੁਨਰਗਠਨ ਦੇ ਪ੍ਰੋਗਰਾਮ ਨੂੰ ਨਬਾਰਡ ਤੇ ਰਾਸ਼ਟਰੀ ਸਹਿਕਾਰੀ ਵਿਕਾਸ ਕਾਰਪੋਰੇਸ਼ਨ ਵਰਗੀਆਂ ਸੰਸਥਾਵਾਂ ਤੋਂ ਪੂਰੀ ਮਦਦ ਪ੍ਰਾਪਤ ਹੋ ਰਹੀ ਹੈ ।

28. ਇਹ ਲਾਜ਼ਮੀ ਹੈ ਕਿ ਸਾਰੀਆਂ ਸਹਿਕਾਰੀ ਸੰਸਥਾਵਾਂ ਉਸ ਜਨਤਕ ਮੰਤਵ, ਜਿਸ ਲਈ ਉਹ ਬਣਾਈਆਂ ਗਈਆਂ ਹਨ, ਨੂੰ ਪੂਰਾ ਕਰਨ ਲਈ ਕੁਸ਼ਲਤਾ ਪੂਰਬਕ ਕੰਮ ਕਰਨ, ਕੁਝ ਸਹਿਕਾਰੀ ਸਭਾਵਾਂ ਵੱਖ ਵੱਖ ਪੜਾਵਾਂ ਉਤੇ ਕੁਝ ਇਕਾਈਆਂ ਨੂੰ ਮਿਲਾ ਕੇ ਨਿਰਮਾਣ ਅਤੇ ਸੇਵਾਵਾਂ ਵਿਚ ਲਗੀਆਂ ਹੋਈਆਂ ਹਨ, ਨੂੰ ਵਿੱਤੀ ਤੌਰ ਤੇ ਚਾਲੂ ਰੱਖਣ ਯੋਗ ਨਹੀਂ ਪਾਇਆ ਗਿਆ ਤੇ ਉਨ੍ਹਾਂ ਦੀ ਕਾਰਗੁਜ਼ਾਰੀ ਵੀ ਤਸੱਲੀਬਖਸ਼ ਨਹੀਂ ਹੈ । ਰਾਜ ਸਰਕਾਰ ਨੇ ਘਾਟੇ ਵਾਲੀਆਂ ਇਕਾਈਆਂ ਨੂੰ ਨਵਾਂ ਰੂਪ ਦੇਣਾ ਅਤੇ ਉਨ੍ਹਾਂ ਨੂੰ ਵਿੱਤੀ ਤੌਰ ਤੇ ਪ੍ਰਫੁਲਿਤ ਹੋਣ ਯੋਗ ਬਣਾਉਣ ਦੀ ਤਜਵੀਜ਼ ਬਣਾਈ ਹੈ ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ**

29. ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ, ਪੰਚਾਇਤੀ ਰਾਜ ਸੰਸਥਾਵਾਂ ਰਾਹੀਂ ਰਾਜ ਅਤੇ ਜ਼ਿਲ੍ਹਾ ਪੱਧਰ ਤੇ ਯੋਜਨਾ ਸਕੀਮਾਂ ਨੂੰ ਲਾਗੂ ਕਰਕੇ ਦਿਹਾਤੀ ਲੋਕਾਂ ਦੇ ਸਮਾਜਿਕ-ਆਰਥਿਕ ਜੀਵਨ ਵਿਚ ਤਬਦੀਲੀ ਲਿਆਉਣ ਦਾ ਕੰਮ ਕਰ ਰਿਹਾ ਹੈ । ਇਸ ਪੱਖ ਵਿਚ ਸਭ ਤੋਂ ਮਹੱਤਵਪੂਰਨ ਕਦਮ 1 ਅਪਰੈਲ, 1997 ਤੋਂ ਰਾਜ ਸਰਕਾਰ ਵਲੋਂ ਸ਼ੁਰਜੀਤ ਕੀਤੀ ਗਈ ਫੋਕਲ ਪੁਆਇੰਟ ਸਕੀਮ ਹੈ । ਇਸ ਦਾ ਮੁੱਖ ਮਨੋਰਥ ਰਾਜ ਦੇ ਦਿਹਾਤੀ ਖੇਤਰਾਂ ਵਿਚ ਵਿਕਾਸ ਦੇ ਕੇਂਦਰ ਕਾਇਮ ਕਰਨਾ ਹੈ, ਜਿਸ ਤੋਂ ਪਿੰਡ ਪੱਧਰ ਤੇ ਸਹੂਲਤਾਂ ਦਾ ਢਾਂਚਾ ਬਣ ਸਕੇਗਾ ਤੇ ਰੋਜ਼ਗਾਰ ਦੇ ਅਵਸਰਾਂ ਵਿਚ ਵਾਧਾ ਹੋਵੇਗਾ । ਇਸ ਸਕੀਮ ਵਿਚ ਸਰਕਾਰ ਦੀਆਂ ਵੱਖ ਵੱਖ ਏਜੰਸੀਆਂ ਵਲੋਂ ਤਾਲਮੇਲ ਕੀਤਾ ਗਿਆ ਹੈ, ਇਨ੍ਹਾਂ ਵਿਚ ਪਸ਼ੂ-ਪਾਲਣ, ਸਹਿਕਾਰਤਾ, ਸਿਹਤ, ਉਦਯੋਗ. ਖੇਤੀਬਾੜੀ ਅਤੇ ਮਾਲ ਵਿਭਾਗ ਸ਼ਾਮਲ ਹਨ । ਮੰਡੀ ਬੋਰਡ ਅਤੇ ਪੰਜਾਬ ਰਾਜ ਬਿਜਲੀ ਬੋਰਡ ਵੀ ਇਸ ਸਕੀਮ ਵਿਚ ਅਹਿਮ ਭੂਮਿਕਾ ਨਿਭਾਉਣਗੇ । ਸਾਲ 1997-98 ਦੇ ਦੌਰਾਨ, 130 ਪਿੰਡਾਂ ਦਾ ਫੋਕਲ ਪੁਆਇੰਟ ਵਜੋਂ ਵਿਕਾਸ ਕਰਨ ਦੀ ਤਜਵੀਜ਼ ਹੈ, ਇਸ ਦੇ ਨਾਲ ਹੀ ਪਹਿਲਾਂ ਬਣਾਏ ਗਏ 364 ਫੋਕਲ ਪੁਆਇੰਟਾਂ ਵਿਚ ਇਨ੍ਹਾਂ ਸਹੂਲਤਾਂ ਨੂੰ ਹੋਰ ਮਜ਼ਬੂਤ ਕੀਤਾ ਜਾਵੇਗਾ ।

30. ਵਿਭਾਗ ਵਲੋਂ ਉੱਨਤ ਗ੍ਰਾਮ ਸਕੀਮ ਰਾਹੀਂ ਕੁਝ ਬੁਨਿਆਦੀ ਸਹੂਲਤਾਂ ਉਪਲਬਧ ਕਰਾ ਕੇ ਦਿਹਾਤੀ ਵਾਤਾਵਰਣ ਦੇ ਸੁਧਾਰ ਵਿਚ ਵੀ ਮਦਦ ਕੀਤੀ ਜਾਂਦੀ ਹੈ । ਇਸ ਵਿਚ ਗਲੀਆਂ ਪੱਕੀਆਂ ਕਰਨ, ਖਾਲਿਆਂ ਦੀ ਉਸਾਰੀ, ਫਿਰਨੀਆਂ ਪੱਕੀਆਂ ਕਰਨੀਆਂ ਅਤੇ ਗੰਦੇ ਪਾਣੀ ਦੇ ਨਿਕਾਸ ਵਰਗੇ ਚਾਰ ਕਾਰਜ ਸ਼ਾਮਲ ਹਨ ।

31. ਰਾਜ ਵਿੱਤ ਕਮਿਸ਼ਨ ਦੇ ਸੁਝਾਵਾਂ ਦੇ ਅਧਾਰ ਤੇ ਪੰਚਾਇਤੀ ਰਾਜ ਸੰਸਥਾਵਾਂ ਨੂੰ ਗ੍ਰਾਂਟਾਂ ਪ੍ਰਦਾਨ ਕਰਨ ਲਈ 55.77 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਗਈ ਹੈ, ਤਾਂ ਜੋ ਉਹ ਆਪਣੇ ਪੱਧਰ ਤੇ ਵਿਕਾਸ ਦੇ ਕੰਮਾਂ ਨੂੰ ਲਾਗੂ ਕਰ ਸਕਣ ।

32. ਦਿਹਾਤੀ ਇਲਾਕਿਆਂ ਵਿਚ ਸਫਾਈ ਸਹੂਲਤਾਂ ਵਿਚ ਸੁਧਾਰ ਲਿਆਉਣ ਲਈ ਹਰੇਕ ਘਰ ਵਿਚ ਦਿਹਾਤੀ ਸ਼ੌਚਾਲੇ ਬਣਾਉਣ ਦੀ ਇਕ ਹੋਰ ਸੁਕੀਮ ਹੈ । ਇਸ ਨੂੰ ਕੇਂਦਰੀ ਸਰਪ੍ਰਸਤ ਸਕੀਮ ਦੇ ਲਾਗੂ ਕਰਨ ਰਾਹੀਂ ਪ੍ਰਾਪਤ ਕਰਨ ਦੀ ਸੰਭਾਵਨਾ ਹੈ ਅਤੇ ਚਾਲੂ ਸਾਲ ਵਿਚ ਇਕ ਲੱਖ ਪਰਿਵਾਰਾਂ ਨੂੰ ਇਸ ਤੇ ਤਹਿਤ ਲਿਆਉਣ ਲਈ ਦੋ ਕਰੋੜ ਰੁਪਏ ਦੀ ਰਕਮ ਪ੍ਰਦਾਨ ਕੀਤੀ ਗਈ ਹੈ ।

33. ਪੰਚਾਇਤੀ ਰਾਜ ਸੰਸਥਾਵਾਂ ਨੂੰ ਵਧੇਰੇ ਅਧਿਕਾਰ ਦੇਣ ਲਈ ਅਤੇ ਸਰਕਾਰੀ ਏਜੰਸੀਆਂ ਦੇ ਦਰਮਿਆਨ ਵਧੇਰੇ ਤਾਲਮੇਲ ਪੈਦਾ ਕਰਨ ਲਈ "ਸੰਗਤ ਦਰਸ਼ਨ" ਆਦਿ ਸ਼ੁਰੂ ਕੀਤੇ ਗਏ ਹਨ । ਕਈ ਅਜਿਹੀਆਂ ਸਥਾਨਕ ਲੋੜਾਂ ਵੀ ਹਨ ਜਿਨ੍ਹਾਂ ਨੂੰ ਸਰਕਾਰ ਦੀਆਂ ਆਮ ਸਕੀਮਾਂ ਅਧੀਨ ਨਹੀਂ ਲਿਆਂਦਾ ਜਾ ਸਕਦਾ, ਉਨ੍ਹਾਂ ਨੂੰ ਵੀ ਪਹਾ ਕੀਤਾ ਜਾਣਾ ਚਾਹੀਦਾ ਹੈ । ਦਿਹਾਤੀ ਇਲਾਕਿਆਂ ਵਿਚ ਸੰਸਥਾਈ ਅਤੇ ਅੰਦਰੂਨੀ ਸੰਰਚਨ ਹਮਾਇਤ ਨੂੰ ਮਜ਼ਬੂਤ ਕਰਨ ਲਈ ਅਤੇ ਰਾਜ ਦੇ ਵਿਰਸੇ ਅਤੇ ਸਥਾਨਕ ਸਭਿਆਚਾਰ ਨੂੰ ਸੁਰੱਖਿਅਤ ਰੱਖਣ ਲਈ ਉਪਰੋਕਤ ਮਨੋਰਥਾਂ ਦੀ ਪ੍ਰਾਪਤੀ ਲਈ ਵਿਸ਼ੇਸ਼ ਪ੍ਰਾਜੈਕਟਾਂ ਲਈ 10 ਕਰੋੜ ਰੁਪਏ ਦੀ ਰਕਮ ਉਪਲਬਧ ਕਰਾਈ ਜਾਵੇਗੀ । ਚਾਲੂ ਸਾਲ ਦੌਰਾਨ 10 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ ਜਿਸ ਵਿਚ 5.90 ਕਰੋੜ ਰੁਪਏ ਜਾਰੀ ਕੀਤੇ ਜਾ ਚੁੱਕੇ ਹਨ ।

34. ਕੇਂਦਰ ਵਲੋਂ ਚਲਾਏ ਗਏ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ 20,000 ਪਰਿਵਾਰਾਂ ਨੂੰ ਸਹਾਇਤਾ ਦੇਣ ਲਈ 7 ਕਰੋੜ ਰੁਪਏ (ਰਾਜ ਦਾ ਹਿੱਸਾ) ਖ਼ਰਚ ਕਰਨ ਦੀ ਤਜਵੀਜ਼ ਹੈ । ਸਵੈ-ਰੋਜ਼ਗਾਰ ਲਈ ਪੇਂਡੂ ਨੌਜਵਾਨਾਂ ਨੂੰ ਸਿਖਲਾਈ ਦੇਣ ਦੀ ਸਕੀਮ ਅਧੀਨ 70 ਲੱਖ ਰੁਪਏ ਰੱਖੇ ਗਏ ਹਨ । ਇਹ ਰਕਮ 1998-99 ਦੇ ਦੌਰਾਨ 2500 ਦਿਹਾਤੀ ਯੁਵਕਾਂ ਨੂੰ ਸਿਖਲਾਈ ਦੇਣ ਲਈ ਵਰਤੀ ਜਾਏਗੀ । ਦਿਹਾਤੀ ਇਲਾਕਿਆਂ ਵਿਚ ਬੱਚਿਆਂ ਅਤੇ ਇਸਤਰੀਆਂ ਦੇ ਵਿਕਾਸ ਦੀ ਸਕੀਮ ਅਧੀਨ ਰਾਜ ਦੇ ਹਿੱਸੇ ਵਜੋਂ 1.25 ਕਰੋੜ ਰੁਪਏ ਨਾਲ ਇਸਤਰੀਆਂ ਦੇ 500 ਗਰੁੱਪ ਬਣਾਏ ਜਾਣਗੇ ।

35. ਰੋਜ਼ਗਾਰ ਦੇ ਮੌਕੇ ਪੈਦਾ ਕਰਨ ਦੇ ਪ੍ਰੋਗਰਾਮ ਲਈ ਵਧੇਰੇ ਵਸੀਲੇ ਜੁਟਾਉਣ ਲਈ ਸਾਲ 1998-99 ਵਿਚ 11.64 ਕਰੋੜ ਰੁਪਏ ਜਵਾਹਰ ਰੋਜ਼ਗਾਰ ਯੋਜਨਾ ਅਧੀਨ ਭਾਰਤ ਸਰਕਾਰ ਤੋਂ ਪ੍ਰਾਪਤ ਕੀਤੀ ਜਾਵੇਗੀ । ਸਾਲ 1997-98 ਦੌਰਾਨ ਇਸ ਸਕੀਮ ਅਧੀਨ 9.74 ਕਰੋੜ ਰੁਪਏ ਪ੍ਰਾਪਤ ਕੀਤੇ ਗਏ ਸਨ । ਇਨ੍ਹਾਂ ਵਸੀਲਿਆਂ ਤੋਂ ਸਾਲ 1998-99 ਵਿਚ 14.55 ਲੱਖ ਦਿਹਾੜੀਆਂ ਕੰਮ ਪੈਦਾ ਕੀਤਾ ਜਾਏਗਾ ਜਦੋਂ ਕਿ 1997-98 ਵਿਚ 11.95 ਲੱਖ ਦਿਹਾੜੀਆਂ ਕੰਮ ਪੈਦਾ ਕੀਤਾ ਗਿਆ । ਇੰਦਰਾ ਆਵਾਸ ਯੋਜਨਾ ਦਾ ਮਨੋਰਥ ਖਾਸ ਤੌਰ ਤੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਮਕਾਨ ਦੇਣਾ ਹੈ । ਲੱਖਾਂ ਖੂਹ ਲਗਾਉਣ ਦੀ ਸਕੀਮ ਅਧੀਨ ਪਿਛਲੇ ਸਾਲ 3.33 ਕਰੋੜ ਰੁਪਏ ਦਾ ਖਰਚਾ ਨਿਰਧਾਰਤ ਕੀਤਾ ਗਿਆ ਸੀ । 1998-99 ਇਹ ਵਿਚ ਵਧਾ ਕੇ 3.66 ਕਰੋੜ ਰੁਪਏ ਕਰਨ ਦੀ ਤਜਵੀਜ਼ ਹੈ ।

[ਸ੍ਰੀ ਸਪੀਕਰ]

**ਜੰਗਲਾਤ**

36. ਪੰਜਾਬ ਦੀ ਕੁਲ ਜ਼ਮੀਨ ਵਿਚੋਂ ਲਗਭਗ 5.75 ਪ੍ਰਤੀਸ਼ਤ ਰਕਬੇ ਵਿਚ ਜੰਗਲ ਹਨ ਜਿਸ ਦਾ ਰਕਬਾ ਵਧਾਉਣ ਦੀ ਸੰਭਾਵਨਾ ਨਹੀਂ ਹੈ। ਮੇਰੀ ਸਰਕਾਰ ਦੀ ਨੀਤੀ ਹੈ ਕਿ ਬੰਜਰ ਅਤੇ ਸੀਮਾਂਤੀ ਭੂਮੀ ਨੂੰ ਵਰਤ ਕੇ ਖੇਤਾਂ ਤੇ ਫ਼ਾਰਮਾਂ ਦੇ ਬੰਨਿਆਂ ਤੇ ਜੰਗਲ ਲਾ ਕੇ ਜੰਗਲਾਤ ਅਧੀਨ ਰਕਬੇ ਵਿਚ ਵਾਧਾ ਕੀਤਾ ਜਾਵੇ।

37. ਸਾਲ 1997-98 ਦੌਰਾਨ ਦਰਖਤ ਲਗਾਉਣ ਦੀਆਂ ਮਹੱਤਵਪੂਰਣ ਸਕੀਮਾਂ ਇਸ ਪ੍ਰਕਾਰ ਹਨ :—

(1) ਓ. ਈ. ਸੀ. ਐਫ. ਜਾਪਾਨ ਦੀ ਸਹਾਇਤਾ ਨਾਲ ਜੰਗਲਾਤੀ ਵਿਕਾਸ ਪ੍ਰਾਜੈਕਟ

(2) ਸਰਕਾਰੀ ਭੂਮੀ ਵਿਚ ਦਰਖ਼ਤ ਲਗਾਉਣਾ

(3) ਬਾਲਣ ਤੇ ਚਾਰੇ ਵਾਲੇ ਦਰਖਤ ਲਾਉਣ ਦੀ ਯੋਜਨਾ

(4) ਗੈਰ ਇਮਾਰਤੀ ਲੱਕੜੀ ਅਤੇ ਦਵਾਈਆਂ ਦੇ ਕੰਮ ਆਉਣ ਵਾਲੇ ਦਰਖਤ ਲਾਉਣਾ

(5) ਫ਼ਾਰਮਾਂ ਵਿਚ ਦਰਖ਼ਤ ਲਾਉਣਾ

ਇਨ੍ਹਾਂ ਸਕੀਮਾਂ ਤੋਂ ਇਲਾਵਾ ਜੰਗਲਾਤ ਵਿਭਾਗ ਦੁਆਰਾ ਫਾਰਮ ਫਾਰੇਸਟਰੀ ਸਕੀਮ ਅਧੀਨ 60.00 ਲੱਖ ਪੌਦੇ ਲੋਕਾਂ ਨੂੰ ਮੁਹੱਈਆ ਕਰਨ ਤੋਂ ਇਲਾਵਾ 5,440 ਹੈਕਟੇਅਰ ਰਕਬੇ ਉਤੇ ਵੀ ਪੌਦੇ ਲਗਾਏ ਜਾਣੇ ਹਨ। ਇਨ੍ਹਾਂ ਸਕੀਮਾਂ ਨੂੰ ਲਾਗੂ ਕਰਨ ਲਈ ਚਾਲੂ ਮਾਲੀ ਸਾਲ ਦੌਰਾਨ, 1,291.30 ਲੱਖ ਰੁਪਏ (491.30 ਲੱਖ ਰੁਪਏ) ਰਾਜ ਪਲਾਨ ਬਜਟ 330.00 ਲੱਖ ਰੁਪਏ ਜ਼ਿਲ੍ਹਾ ਪਲਾਨ ਬਜਟ ਅਤੇ 470.00 ਲੱਖ ਰੁਪਏ ਕੇਂਦਰੀ ਹਿੱਸੇ ਨੂੰ ਮਿਲਾ ਕੇ ਖ਼ਰਚ ਕੀਤੇ ਜਾਣਗੇ।

38. ਇਨ੍ਹਾਂ ਸਕੀਮਾਂ ਅਧੀਨ, ਜੰਗਲਾਤ ਵਿਭਾਗ ਦੀ ਸਰਪ੍ਰਸਤੀ ਹੇਠ ਸਰਕਾਰੀ ਜ਼ਮੀਨ ਉਤੇ ਰੇਲ ਪੱਟੜੀ, ਸੜਕਾਂ, ਨਹਿਰਾਂ, ਨਾਲਿਆਂ ਦੇ ਨਜ਼ਦੀਕ ਅਤੇ ਨਿੱਜੀ/ਸਾਂਝੀ ਭੂਮੀ ਤੋਂ ਇਲਾਵਾ ਬਲਾਕ ਖੇਤਰ ਵਿਚ ਪੌਦੇ ਲਗਾਏ ਜਾਣੇ ਹਨ। ਸ਼ਿਵਾਲਿਕ ਖੇਤਰ ਕੰਢੀ ਇਲਾਕੇ (ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ) ਵਿਚ ਭੋਂ ਦੀ ਸੰਭਾਲ ਦੇ ਕੰਮ ਕੀਤੇ ਜਾਣੇ ਹਨ ਤਾਂ ਕਿ ਭੋਂ-ਖੁਰਨ ਅਤੇ ਜ਼ਮੀਨੀ ਪਾਣੀ ਪੱਧਰ ਸੁਧਾਰਨ ਅਤੇ ਜ਼ਮੀਨ ਹੇਠਲੇ ਪਾਣੀ ਦੀ ਦੁਬਾਰਾ ਚਾਰਜਿੰਗ ਸਬੰਧੀ ਪਰਖ ਕਰਨ ਦਾ ਕੰਮ ਕੀਤਾ ਜਾ ਸਕੇ। ਇਸ ਨਾਲ ਪੱਛੜੇ ਕੰਢੀ ਖੇਤਰ ਵਿਚ ਰਹਿੰਦੇ ਬਹੁਤ ਸਾਰੇ ਗਰੀਬ ਲੋਕਾਂ ਦੀ ਹਾਲਤ ਸੁਧਾਰਨ ਵਿਚ ਮਦਦ ਮਿਲੇਗੀ।

39. ਸਾਲ 1996-99 ਦੌਰਾਨ ਲਗਭਗ 13,570 ਹੈਕਟੇਅਰ ਰਕਬੇ ਵਿਚ ਪੌਦੇ ਲਗਾਉਣ ਲਈ ਹੇਠ ਲਿਖੀਆਂ ਸਕੀਮਾਂ ਤਜਵੀਜ਼ ਕੀਤੀਆਂ ਗਈਆਂ ਹਨ :—

(i) ਓ. ਈ. ਸੀ. ਐਫ. ਜਾਪਾਨ ਦੀ ਸਹਾਇਤਾ ਦੁਆਰਾ ਜੰਗਲਾਤੀ ਵਿਕਾਸ ਪ੍ਰਾਜੈਕਟ

(ii) ਬਾਲਣ/ਚਾਰਾ ਪ੍ਰਾਜੈਕਟ ਅਧੀਨ ਰਕਬਾ

(iii) ਸਰਕਾਰੀ ਜ਼ਮੀਨਾਂ ਵਿਚ ਪੌਦੇ ਲਗਾਉਣਾ

(iv) ਜੜ੍ਹੀ-ਬੂਟੀਆਂ ਵਾਲੇ ਪੌਦਿਆਂ ਸਮੇਤ ਗੈਰ-ਇਮਾਰਤੀ ਲੱਕੜ ਦੀ ਪੈਦਾਵਾਰ। ਇਸ ਤੋਂ ਇਲਾਵਾ ਫਾਰਮ ਫਾਰੈਸਟਰੀ ਸਕੀਮ ਅਧੀਨ 60.00 ਲੱਖ ਪਦੇ ਲੋਕਾਂ ਨੂੰ ਆਪਣੀ ਜ਼ਮੀਨ ਉਤੇ ਲਗਾਉਣ ਲਈ ਮੁਹੱਈਆ ਕੀਤੇ ਜਾਣਗੇ।

**ਉਦਯੋਗ**

40. ਮੇਰੀ ਸਰਕਾਰ ਨੇ ਰਾਜ ਵਿਚ ਉਦਯੋਗਿਕ ਵਿਕਾਸ ਦੇ ਬੁਨਿਆਦੀ ਢਾਂਚੇ ਲਈ ਸਾਰਥਕ ਕਦਮ ਚੁੱਕੇ ਹਨ ਅਤੇ ਰਾਜ-ਮਾਰਗਾਂ ਬਿਜਲੀ, ਸੜਕੀ ਆਵਾਜਾਈ ਅਤੇ ਉਦਯੋਗਿਕ ਪਾਰਕਾਂ ਦੇ ਬੁਨਿਆਦੀ ਢਾਂਚੇ ਵਿਚ ਨਿੱਜੀ ਪੂੰਜੀ ਲਗਾਉਣ ਲਈ ਖੁਲ੍ਹ ਦੇਣ ਦਾ ਫੈਸਲਾ ਕੀਤਾ ਹੈ। ਇਸ ਦੇ ਲਈ ਪਾਰਦਰਸ਼ੀ ਦਿਸ਼ਾ ਨਿਰਦੇਸ਼ ਤਿਆਰ ਕੀਤੇ ਗਏ ਹਨ।

41. ਪੰਜਾਬ ਰਾਜ ਇਲੈਕਟ੍ਰਾਨਿਕ ਵਿਕਾਸ ਅਤੇ ਉਤਪਾਦਨ ਕਾਰਪੋਰੇਸ਼ਨ ਮੁਹਾਲੀ ਵਿਖੇ ਅਰਥ ਸਟੇਸ਼ਨ ਅਤੇ ਸੂਚਨਾ ਤਕਨਾਲੋਜੀ ਪਾਰਕ ਕਾਇਮ ਕਰ ਰਹੀ ਹੈ। ਇਸ ਪ੍ਰਾਜੈਕਟ ਦਾ ਨੀਂਹ ਪੱਥਰ ਉਸ ਸਮੇਂ ਦੇ ਪ੍ਰਧਾਨ ਮੰਤਰੀ ਜੀ ਨੇ 17 ਦਸੰਬਰ, 1997 ਨੂੰ ਰੱਖਿਆ ਸੀ। ਇਹ ਪ੍ਰਾਜੈਕਟ 31 ਮਾਰਚ, 1998 ਤੱਕ ਕੰਮ ਕਰਨਾ ਸ਼ੁਰੂ ਕਰ ਦੇਵੇਗਾ, ਇਸ ਨਾਲ ਰਾਜ ਵਿਚ ਸਾਫਟ-ਵੇਅਰ ਉਦਯੋਗ ਦੇ ਵਿਕਾਸ ਵਿਚ ਵਾਧਾ ਹੋਏਗਾ।

42. ਚਾਲੂ ਮਾਲੀ ਸਾਲ ਦੌਰਾਨ, ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਨੇ ਤਕਰੀਬਨ 497 ਕਰੋੜ ਰੁਪਏ ਦੀ ਪੂੰਜੀ ਦੇ ਸਮਝੌਤਿਆਂ ਤੇ ਦਸਤਖ਼ਤ ਕੀਤੇ ਹਨ। ਚਾਲੂ ਮਾਲੀ ਸਾਲ ਦੌਰਾਨ 226 ਕਰੋੜ ਰੁਪਏ ਦੀ ਪੂੰਜੀ ਵਾਲੇ 11 ਪ੍ਰਾਜੈਕਟ ਉਤਪਾਦਨ ਕਰਨ ਲੱਗ ਪਏ ਹਨ, ਜਦੋਂ ਕਿ 623 ਕਰੋੜ ਰੁਪਏ ਦੀ ਪੂੰਜੀ ਵਾਲੇ 15 ਪ੍ਰਾਜੈਕਟ ਚਾਲੂ ਹੋਣ ਦੇ ਵੱਖ ਵੱਖ ਪੜਾਵਾਂ ਤੇ ਹਨ।

43. ਸਾਊਦੀ ਅਰੇਮਕੋ ਤੇ ਮੈਸਰਜ਼ ਹਿੰਦੁਸਤਾਨ ਪੈਟਰੋਲੀਅਮ ਕਾਰਪੋਰੇਸ਼ਨ ਲਿਮਟਿਡ ਵਲੋਂ ਭਾਈਵਾਲੀ ਨਾਲ ਬਠਿੰਡੇ ਜ਼ਿਲ੍ਹੇ ਵਿਚ ਲਗਾਏ ਜਾਣ ਵਾਲੇ ਤੇਲ ਸੋਧਕ ਅਤੇ ਪਾਵਰ ਪਲਾਂਟ ਲਈ ਜ਼ਮੀਨ ਦਾ ਕਬਜ਼ਾ ਕੰਪਨੀ ਨੂੰ ਦੇ ਦਿੱਤਾ ਗਿਆ ਹੈ ਅਤੇ ਇਸ ਦਾ ਨੀਂਹ ਪੱਥਰ ਅਪਰੈਲ, 1998 ਵਿਚ ਰੱਖੇ ਜਾਣ ਦੀ ਉਮੀਦ ਹੈ।

44. ਮੇਰੀ ਸਰਕਾਰ ਨੇ ਉਦਯੋਗਿਕ ਪ੍ਰਵਾਨਗੀ ਚਾਹੁਣ ਵਾਲੇ ਉੱਦਮੀਆਂ ਲਈ ਪ੍ਰਣਾਲੀ ਨੂੰ ਸੁਧਾਰ ਕਰਕੇ ਸਰਲ ਬਣਾ ਦਿੱਤਾ ਹੈ। ਉਦਯੋਗਿਕ ਸਹਾਇਤਾ ਸੈੱਲ

[ਸ੍ਰੀ ਸਪੀਕਰ]
"ਉਦਯੋਗ ਸਹਾਇਕ" ਨੂੰ ਮਜ਼ਬੂਤ ਕੀਤਾ ਗਿਆ ਹੈ ਅਤੇ ਬਿਜਲੀ, ਵਾਤਾਵਰਨ ਅਤੇ ਥਾਂ ਸਬੰਧੀ ਇਕੋ ਅਰਜ਼ੀ ਫਾਰਮ ਲਾਗੂ ਕੀਤਾ ਗਿਆ ਹੈ ਤਾਂ ਜੋ ਇਹ ਕੰਮ ਨਿਸ਼ਚਿਤ ਸਮੇਂ ਵਿਚ ਪੂਰੇ ਹੋ ਸਕਣ। ਇਨ੍ਹਾਂ ਕੰਮਾਂ ਨੂੰ ਪੂਰਾ ਕਰਨ ਅਤੇ ਦੇਖ-ਰੇਖ ਲਈ ਮੁੱਖ ਸਕੱਤਰ ਦੀ ਪ੍ਰਧਾਨਗੀ ਅਧੀਨ ਪ੍ਰਬੰਧਕੀ ਸਕੱਤਰਾਂ ਦੀ ਇਕ ਕਮੇਟੀ ਬਣਾਈ ਗਈ ਹੈ।

**ਡਾਕਟਰੀ ਸਿੱਖਿਆ ਅਤੇ ਖੋਜ**

45. ਇੱਕੀਵੀਂ ਸਦੀ ਦੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਸਰਕਾਰ ਨੇ ਫਰੀਦਕੋਟ ਵਿਖੇ "ਬਾਬਾ ਫਰੀਦ ਸਿਹਤ ਵਿਗਿਆਨ ਯੂਨੀਵਰਸਿਟੀ" ਸਥਾਪਿਤ ਕਰਨ ਦੀ ਤਜਵੀਜ਼ ਬਣਾਈ ਹੈ। ਇਹ ਸਿੱਖਿਆ, ਪ੍ਰੀਖਿਆ ਅਤੇ ਵਿਦਿਅਕ ਸੰਸਥਾਵਾਂ ਨੂੰ ਸਬੰਧਿਤ ਕਰਨ ਵਾਲੀ ਯੂਨੀਵਰਸਿਟੀ ਹੋਵੇਗੀ, ਜਿਹੜੀ ਕਿ ਆਯੁਰਵੈਦਿਕ ਅਤੇ ਹੋਮਿਓਪੈਥੀ ਸਮੇਤ ਸਾਰੀਆਂ ਇਲਾਜ ਪ੍ਰਣਾਲੀਆਂ ਦੇ ਬਰਾਬਰ ਵਿਕਾਸ ਤੇ ਸਮਾਜ ਦੇ ਸਾਰੇ ਵਰਗਾਂ ਨੂੰ ਇਲਾਜ ਦੀਆਂ ਸਹੂਲਤਾਂ ਦੇਣ ਲਈ ਕੰਮ ਕਰੇਗੀ। ਪੈਰਾ-ਮੈਡੀਕਲ ਕਾਮਿਆਂ ਦੀ ਵਿਦਿਆ ਅਤੇ ਸਿਖਲਾਈ ਅਤੇ ਸਿਹਤ ਵਿਗਿਆਨ ਸਬੰਧੀ ਗੈਰ-ਰਵਾਇਤੀ ਪ੍ਰਣਾਲੀਆਂ ਦੇ ਪੜ੍ਹਾਈ ਕੇਂਦਰਾਂ ਦੀ ਸਥਾਪਨਾ ਅਤੇ ਵਿਕਾਸ ਤੇ ਇਸ ਅਧੀਨ ਵਿਸ਼ੇਸ਼ ਜ਼ੋਰ ਦਿੱਤਾ ਜਾਵੇਗਾ।

46. ਯੂਨੀਵਰਸਿਟੀ ਦਾ ਮੁੱਖ ਉਦੇਸ਼ ਬੌਧਿਕ ਅਤੇ ਭੌਤਿਕ ਵਾਤਾਵਰਨ ਪੈਦਾ ਕਰਨਾ ਹੋਵੇਗਾ, ਜਿਸ ਨਾਲ ਵਿਚਾਰ ਅਤੇ ਜਾਣਕਾਰੀ ਦਾ ਖੁੱਲ੍ਹੇ ਤੌਰ ਤੇ ਵਟਾਂਦਰਾ ਹੋ ਸਕੇ ਅਤੇ ਦੇਸ਼ ਤੇ ਵਿਦੇਸ਼ ਵਿਚਲੀਆਂ ਸਿਹਤ ਵਿਗਿਆਨ ਦੀਆਂ ਹੋਰ ਯੂਨੀਵਰਸਿਟੀਆਂ ਨਾਲ ਤਾਲਮੇਲ ਬਣਾਇਆ ਜਾ ਸਕੇ। ਇਸ ਨਾਲ ਦੁਨੀਆਂ ਦੇ ਸਿਹਤ ਸਬੰਧੀ ਮਾਹਿਰਾਂ, ਵਿਗਿਆਨੀਆਂ ਅਤੇ ਸਿਹਤ ਸਿੱਖਿਅਕਾਂ ਲਈ ਇਕ ਰਾਹ ਖੁੱਲ੍ਹੇਗਾ।

47. ਇਸ ਲਈ ਜ਼ਮੀਨ ਗ੍ਰਹਿਣ ਕੀਤੀ ਜਾ ਚੁੱਕੀ ਹੈ ਅਤੇ ਯੂਨੀਵਰਸਿਟੀ ਐਕਟ ਦੀ ਤਿਆਰੀ ਆਖਰੀ ਪੜਾਅ ਤੇ ਹੈ।

48. ਜਲੰਧਰ ਵਿਚ ਪੰਜਾਬ ਰਾਜ ਡਾਕਟਰੀ ਵਿਗਿਆਨ ਸੰਸਥਾ, ਕਾਇਮ ਕਰਨ ਲਈ ਉਸ ਸਮੇਂ ਦੇ ਪ੍ਰਧਾਨ ਮੰਤਰੀ ਨੇ 2,500 ਲੱਖ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਹੈ। ਭਾਰਤੀ ਮੈਡੀਕਲ ਕੌਂਸਲ ਇਸ ਸੰਸਥਾ ਦਾ ਮੁਆਇਨਾ ਕਰੇਗੀ, ਇਸ ਉਪਰੰਤ ਦਾਖਲਾ ਅਮਲ ਸ਼ੁਰੂ ਹੋ ਜਾਵੇਗਾ।

49. ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਵਿਖੇ ਇਕ ਨਿਯੂਰੋ ਸਰਜਰੀ ਯੂਨਿਟ ਦੀ ਤਜਵੀਜ਼ ਹੈ ਅਤੇ ਸਰਕਾਰੀ ਮੈਡੀਕਲ ਕਾਲਜ, ਪਟਿਆਲਾ ਅਤੇ ਅੰਮ੍ਰਿਤਸਰ ਵਿਖੇ ਮੌਜੂਦਾ ਨੇਫਰਾਲੋਜੀ ਇਕਾਈਆਂ ਨੂੰ ਨਵੀਆਂ ਡਾਇਲੇਸਿਸ ਮਸ਼ੀਨ ਮੁਹੱਈਆ ਕਰਾ ਕੇ ਮਜ਼ਬੂਤ ਕਰਨ ਦੀ ਤਜਵੀਜ਼ ਕੀਤੀ ਗਈ ਹੈ।

50. ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਅਤੇ ਫਰੀਦਕੋਟ ਵਿਖੇ ਬੀ. ਐਸ. ਸੀ. ਨਰਸਿੰਗ ਕੋਰਸ, ਬੀ ਫਾਰਮੇਸੀ ਅੰਮ੍ਰਿਤਸਰ ਵਿਖੇ, ਬੀ. ਐਸ. ਸੀ. ਮੈਡੀਕਲ ਤਕਨਾਲੋਜੀ (ਰੇਡੀਓਲੋਜੀ) ਪਟਿਆਲਾ ਵਿਖੇ ਅਤੇ ਪੈਰਾ ਮੈਡੀਕਲ ਕਾਮਿਆਂ ਦੇ ਮਿਆਰ ਵਧਾਉਣ ਲਈ ਸ਼ੁਰੂ ਕਰਨ ਦੀ ਵੀ ਤਜਵੀਜ਼ ਬਣਾਈ ਗਈ ਹੈ। ਡਾਕਟਰੀ ਸਿੱਖਿਆ ਦੇ ਮਿਆਰਾਂ ਨੂੰ ਉੱਚਾ ਚੁੱਕਣ ਲਈ ਸਰਕਾਰੀ ਮੈਡੀਕਲ ਕਾਲਜ, ਪਟਿਆਲਾ ਵਿਖੇ ਇਕ ਅਧਿਆਪਕ ਸਿਖਲਾਈ ਯੂਨਿਟ ਕਾਇਮ ਕੀਤਾ ਜਾ ਚੁੱਕਾ ਹੈ ਅਤੇ ਅਜਿਹੇ ਯੂਨਿਟ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਅਤੇ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿਖੇ ਵੀ ਕਾਇਮ ਕਰਨੇ ਤਜਵੀਜ਼ ਕੀਤੇ ਜਾਂਦੇ ਹਨ। ਹੁਸ਼ਿਆਰਪੁਰ ਵਿਖੇ ਨਰਸਿੰਗ ਸਕੂਲ ਵੀ ਸਥਾਪਿਤ ਕੀਤਾ ਜਾ ਰਿਹਾ ਹੈ।

**ਸਿਹਤ ਤੇ ਪਰਿਵਾਰ ਭਲਾਈ**

51. ਪ੍ਰਾਇਮਰੀ ਸਿਹਤ ਸੰਭਾਲ ਦੇ ਜ਼ਰੀਏ ਸੰਨ 2000 ਤੱਕ "ਸਭਨਾਂ ਲਈ ਸਿਹਤ" ਦੇ ਟੀਚੇ ਨੂੰ ਪ੍ਰਾਪਤ ਕਰਨ ਲਈ ਪੰਜਾਬ ਰਾਜ ਵਚਨਬੱਧ ਹੈ। ਰਾਜ ਦੇ ਲੋਕਾਂ ਨੂੰ ਰੋਗਾਂ ਦੀ ਰੋਕਥਾਮ ਸਬੰਧੀ, ਉਤਸ਼ਾਹਿਤ ਕਰਨ ਸਬੰਧੀ ਅਤੇ ਇਲਾਜ ਸਬੰਧੀ ਸੇਵਾਵਾਂ ਮੁਹੱਈਆ ਕਰਨ ਵਾਲਾ ਬੁਨਿਆਦੀ ਤੇ ਬਹੁਤ ਵਧੀਆ ਢਾਂਚਾ ਹੈ। 909 ਵਿਅਕਤੀਆਂ ਪਿੱਛੇ ਇਕ ਮੰਜਾ ਅਤੇ 10218 ਵਿਅਕਤੀਆਂ ਲਈ ਇਕ ਮੈਡੀਕਲ ਸੰਸਥਾ ਪੰਜਾਬ ਵਿਚ ਮੌਜੂਦ ਹੈ। ਸਾਲ 1996 ਲਈ ਰਾਜ ਦੀ ਜਨਮ ਦਰ 23.5, ਮ੍ਰਿਤੂ ਦਰ 7.5 ਅਤੇ ਸ਼ਿਸ਼ੂ ਮ੍ਰਿਤੂ ਦਰ 5.2 ਹੈ ਜਦੋਂ ਕਿ ਰਾਸ਼ਟਰੀ ਪੱਧਰ ਤੇ ਇਹ ਕ੍ਰਮਵਾਰ 27.4, 8.9 ਅਤੇ 7.2 ਹਨ।

52. ਸਿਹਤ ਤੇ ਪਰਿਵਾਰ ਭਲਾਈ ਵਿਭਾਗ ਸਾਰੇ ਰਾਜ ਦੇ ਅਤੇ ਕੌਮੀ ਸਿਹਤ ਪ੍ਰੋਗਰਾਮਾਂ ਨੂੰ ਉਤਸ਼ਾਹ ਪੂਰਬਕ, ਕੁਸ਼ਲਤਾਪੂਰਬਕ ਢੰਗ ਨਾਲ ਅਮਲ ਵਿਚ ਲਿਆਉਂਦਾ ਆ ਰਿਹਾ ਹੈ ਅਤੇ ਇਨ੍ਹਾਂ ਟੀਚਿਆਂ ਨੂੰ ਪ੍ਰਾਪਤ ਕਰਨ ਵਿਚ ਹਮੇਸ਼ਾਂ ਸਿਰਕੱਢ ਰਿਹਾ ਹੈ। ਪਲੱਸ-ਪੋਲੀਓ ਪ੍ਰੋਗਰਾਮ ਦੇ ਇਸ ਤੀਜੇ ਪੜਾਅ ਦੌਰਾਨ 7 ਦਸੰਬਰ, 1997 ਨੂੰ, ਇਕ ਪਲੱਸ-ਪੋਲੀਓ ਪ੍ਰੋਗਰਾਮ ਆਯੋਜਿਤ ਕੀਤਾ ਗਿਆ ਸੀ ਅਤੇ ਪੰਜ ਸਾਲਾਂ ਤੋਂ ਘੱਟ ਉਮਰ ਵਾਲੇ ਗਰੀਬ 30 ਲੱਖ ਬੱਚਿਆਂ ਨੂੰ ਇਕ ਦਿਨ ਵਿਚ ਪਲੱਸ-ਪੋਲੀਓ ਡਰਾਪ ਦਿੱਤੇ ਗਏ ਅਤੇ ਇਹ ਪ੍ਰੋਗਰਾਮ ਕਾਮਯਾਬ ਬਣਾਇਆ ਗਿਆ ਸੀ। ਵਿਭਾਗ, ਰਾਜ ਦੇ ਸਾਰੇ ਫੋਕਲ ਪੁਆਇੰਟਾਂ ਵਿਖੇ ਇਕ ਸਿਹਤ ਸੰਸਥਾ ਮੁਹੱਈਆ ਕਰਨ ਦੀ ਯੋਜਨਾ ਬਣਾ ਰਿਹਾ ਹੈ।

53. ਰਾਜ ਸਰਕਾਰ ਪੰਜਾਬ ਸਿਹਤ ਸਿਸਟਮ ਕਾਰਪੋਰੇਸ਼ਨ ਰਾਹੀਂ ਸੈਕੰਡਰੀ ਪੱਧਰ ਤੇ ਹਸਪਤਾਲ ਸੇਵਾਵਾਂ ਨੂੰ ਬਿਹਤਰ ਬਣਾਉਣ ਲਈ 421.88 ਕਰੋੜ ਰੁਪਏ ਦੇ ਖਰਚ ਨਾਲ ਵਿਸ਼ਵ ਬੈਂਕ ਦੁਆਰਾ ਸਹਾਇਤਾ ਪ੍ਰਾਪਤ "ਦੂਜੇ ਰਾਜ ਸਿਹਤ ਸਿਸਟਮ ਵਿਕਾਸ ਪ੍ਰਾਜੈਕਟ" ਨੂੰ ਲਾਗੂ ਕਰ ਰਹੀ ਹੈ। ਮੁੱਢਲਾ ਡਾਕਟਰੀ ਸਾਜ਼-ਸਾਮਾਨ, ਹਸਪਤਾਲ ਦੀਆਂ ਮੁਨਾਸਿਬ ਇਮਾਰਤਾਂ, ਰਿਹਾਇਸ਼ੀ ਕੁਆਰਟਰ ਅਤੇ ਲੋੜੀਂਦੀਆਂ ਤਸ਼ਖੀਸ਼ੀ ਸੇਵਾਵਾਂ ਮੁਹੱਈਆ ਕਰਨ ਲਈ ਇਸ ਪ੍ਰਾਜੈਕਟ ਦੇ 150 ਸੰਸਥਾਵਾਂ (ਪੇਂਡੂ ਇਲਾਕਿਆਂ ਵਿਚ 86 ਅਤੇ ਸ਼ਹਿਰੀ

[ਸ੍ਰੀ ਸਪੀਕਰ]

ਇਲਾਕਿਆਂ ਵਿਚ 64) ਇਸ ਅਧੀਨ ਲਿਆਂਦੀਆਂ ਜਾ ਚੁਕੀਆਂ ਹਨ । ਇਨ੍ਹਾਂ ਸੰਸਥਾਵਾਂ ਨੂੰ ਵਿਆਪਕ ਤੌਰ ਤੇ ਠੀਕ ਕਰਨ ਦਾ ਕੰਮ ਪੂਰੇ ਜ਼ੋਰਾਂ ਨਾਲ ਚਲ ਰਿਹਾ ਹੈ ਅਤੇ ਮਾਰਚ, 1998 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

54. ਸਿਹਤ ਵਿਭਾਗ ਦੇ ਆਯੂਰਵੇਦਿਕ ਅਤੇ ਹੋਮਿਓਪੈਥਿਕ ਵਿੰਗ ਵੀ ਲੋਕਾਂ ਨੂੰ ਕੁਸ਼ਲ ਡਾਕਟਰੀ ਸੇਵਾਵਾਂ ਮੁਹੱਈਆ ਕਰ ਰਹੇ ਹਨ ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ**

55. ਪੰਜਾਬ ਸਰਕਾਰ ਨੇ ਡਿਗਰੀ ਪੱਧਰ ਦੀਆਂ ਸਾਰੀਆਂ ਤਕਨੀਕੀ ਸਿੱਖਿਆ ਸੰਸਥਾਵਾਂ ਨੂੰ ਇਕਸਾਰ ਸਹਾਇਤਾ ਮੁਹੱਈਆ ਕਰਨ ਲਈ ਜਲੰਧਰ ਵਿਖੇ ਪੰਜਾਬ ਤਕਨੀਕੀ ਯੂਨੀਵਰਸਿਟੀ ਕਾਇਮ ਕੀਤੀ ਹੈ । ਇਸ ਯੂਨੀਵਰਸਿਟੀ ਨੇ ਅਕਾਦਮਿਕ ਸੈਸ਼ਨ 1997-98 ਤੋਂ ਕਾਰਜ ਆਰੰਭ ਕਰ ਦਿੱਤਾ ਹੈ । ਪ੍ਰਾਈਵੇਟ ਸੈਕਟਰ ਵਿਚ ਹੋਰ ਤਿੰਨ ਇੰਜੀਨੀਅਰਿੰਗ ਕਾਲਜ ਖੋਲ੍ਹੇ ਗਏ ਹਨ ਜਿਨ੍ਹਾਂ ਸਮੇਤ ਇੰਜੀਨੀਅਰਿੰਗ ਕਾਲਜਾਂ ਦੀ ਗਿਣਤੀ 11 ਹੋ ਗਈ ਹੈ । ਇਨ੍ਹਾਂ ਵਿਚੋਂ 5 ਸਰਕਾਰੀ, 2 ਪ੍ਰਾਈਵੇਟ ਸਹਾਇਤਾ ਪ੍ਰਾਪਤ ਅਤੇ ਚਾਰ ਗੈਰ-ਸਹਾਇਤਾ ਪ੍ਰਾਪਤ ਪ੍ਰਾਈਵੇਟ ਕਾਲਜ ਹਨ । ਲੌਂਗੋਵਾਲ ਵਿਖੇ ਇਕ ਸੰਸਥਾ ਲਈ ਕੇਂਦਰ ਸਰਕਾਰ ਸਾਰਾ ਧਨ ਦਿੰਦੀ ਹੈ । ਡਿਪਲੋਮਾ ਪੱਧਰ ਤੇ 30 ਬਹੁ-ਤਕਨੀਕ ਸੰਸਥਾਵਾਂ ਹਨ ਅਤੇ ਦਸਤਕਾਰੀ ਪੱਧਰ ਤੇ 9 ਫਾਰਮੇਸੀ ਸੰਸਥਾਵਾਂ ਹਨ । 110 ਉਦਯੋਗਿਕ ਸਿਖਿਆ ਸੰਸਥਾਵਾਂ ਵੀ ਕੰਮ ਕਰ ਰਹੀਆਂ ਹਨ ।

56. ਵਿਭਾਗ ਵਲੋਂ ਦੀਨਾ ਨਗਰ ਵਿਚ ਇਸਤਰੀਆਂ ਲਈ ਬਹੁ-ਤਕਨੀਕੀ ਸੰਸਥਾ ਦੀ ਉਸਾਰੀ ਤੋਂ ਇਲਾਵਾ ਪ੍ਰਾਪਤ ਫੰਡਾਂ ਅਨੁਸਾਰ 1998-99 ਦੌਰਾਨ ਆਨੰਦਪਰ ਸਾਹਿਬ, ਮੁਕਤਸਰ, ਰਾਹੋਂ ਅਤੇ ਸੁਲਤਾਨਪੁਰ ਲੋਧੀ ਵਿਖੇ ਨਵੀਆਂ ਬਹੁ-ਤਕਨੀਕੀ ਸੰਸਥਾਵਾਂ ਦੀ ਉਸਾਰੀ ਸ਼ੁਰੂ ਕਰਨ ਦੀ ਤਜਵੀਜ਼ ਹੈ। ਜੈਤੋਂ, ਸੂੰਢ, ਗੁਜਰਵਾਲ ਅਤੇ ਜਲਾਲਾਬਾਦ ਵਿਖੇ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਹੋਰ ਕਿੱਤੇ ਚਾਲੂ ਕੀਤੇ ਜਾਣਗੇ ਅਤੇ ਬਮਿਆਲ ਲੋਪੋਕੇ, ਬਨਾਰਸੀ ਅਤੇ ਬਿਊਲਪੁਰ ਵਿਖੇ ਨਵੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਦਾਖਲਾ ਸ਼ੁਰੂ ਹੋ ਗਿਆ ਹੈ ।

57. ਸਰਕਾਰ ਦੀ ਨੀਤੀ ਗੁਣਾਤਮਕ ਸੁਧਾਰ ਅਤੇ ਆਧੁਨਿਕੀਕਰਨ ਦੇ ਮੁੱਢਲੇ ਉਦੇਸ਼ ਸਹਿਤ ਤਕਨੀਕੀ ਸਿੱਖਿਆ ਵਿਚਲੀਆਂ ਮੌਜੂਦਾ ਸਹੂਲਤਾਂ ਅਤੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਅਤੇ ਆਧੁਨਿਕ ਬਣਾਉਣ ਦੀ ਹੈ । ਉਦਯੋਗ ਕੇਂਦਰਿਤ ਕਾਰਜ ਆਧਾਰਿਤ ਸਿਖਲਾਈ ਤੇ ਜ਼ਿਆਦਾ ਜ਼ੋਰ ਦਿੱਤਾ ਜਾ ਰਿਹਾ ਹੈ । ਸਿਖਲਾਈ ਲਈ ਕਾਰਜੀ ਹੱਥਾਂ ਦੇ ਜੁਜ਼ ਨੂੰ ਮਜ਼ਬੂਤ ਕੀਤਾ ਗਿਆ ਹੈ ਅਤੇ ਪਾਠਕ੍ਰਮ ਸੋਧੇ ਜਾ ਰਹੇ ਹਨ ਅਤੇ ਇਸ ਦੇ ਅਨੁਸਾਰ ਹੀ ਅਮਲੇ ਨੂੰ ਸਿਖਲਾਈ ਅਤੇ ਮੁੜ ਸਿਖਲਾਈ ਦਿੱਤੀ ਜਾ ਰਹੀ ਹੈ ।

**ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ**

58. ਪੰਜਾਬ ਸ਼ਹਿਰੀ ਯੋਜਨਾਬੰਦੀ ਤੇ ਵਿਕਾਸ ਅਥਾਰਟੀ, 1955 ਵਿਚ ਕਾਇਮ ਕੀਤੀ ਗਈ ਸੀ । ਹੁਣ ਇਹ ਸਰਕਾਰ ਲਈ ਬੁਨਿਆਦੀ ਢਾਂਚੇ ਦੇ ਵਿਕਾਸ ਅਤੇ

ਕਿਰਾਏ ਵਾਲੇ ਮਕਾਨਾਂ ਦੀ ਉਸਾਰੀ ਵਰਗੇ ਹੋਰਨਾਂ ਕਾਰਜਾਂ ਨੂੰ ਹੱਥ ਵਿਚ ਲੈਣ ਦੇ ਨਾਲ ਨਾਲ ਮਿਲਖ ਵਿਕਾਸ ਅਤੇ ਸਮਾਜਿਕ ਮਕਾਨ ਉਸਾਰੀ ਦੋਹਾਂ ਸਕੀਮਾਂ ਨੂੰ ਲਾਗੂ ਕਰਨ ਲਈ ਇਕ ਅਸਰਦਾਰ ਸੰਸਥਾ ਵਜੋਂ ਕੰਮ ਕਰ ਰਹੀ ਹੈ। ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਨੇ ਸਾਲ 1996-97 ਵਿਚ 149.95 ਕਰੋੜ ਰੁਪਏ ਦੇ ਕਰੀਬ ਸੰਸਥਾਵੀ ਸਾਧਨ ਜੁਟਾਏ ਸਨ ਅਤੇ 4895.86 ਲੱਖ ਰੁਪਏ ਮਕਾਨਾ ਦੀ ਉਸਾਰੀ ਅਤੇ ਸਹਿਰੀ ਮਿਲਖਾਂ ਦੇ ਹੋਰ ਵਿਕਾਸ ਕਾਰਜਾਂ ਉਤੇ ਖ਼ਰਚ ਕੀਤੇ ਸਨ। ਸਾਲ 1997-98 ਦੌਰਾਨ 14,094.00 ਲੱਖ ਰੁਪਏ ਦੀ ਰਕਮ ਖ਼ਰਚ ਕੀਤੇ ਜਾਣ ਦੀ ਤਜਵੀਜ਼ ਕੀਤੀ ਗਈ ਹੈ। ਇਹ ਅਨੁਮਾਨ ਲਾਇਆ ਗਿਆ ਹੈ ਕਿ ਸਕੀਮ ਐਚ. ਜੀ. 6.1 ਅਤੇ ਐਚ. ਜੀ. 6.2 ਅਧੀਨ ਐਨ. ਸੀ. ਆਰ. ਪਟਿਆਲਾ ਲਈ ਅਤੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਵਾਸਤੇ ਮਕਾਨਾਂ ਲਈ ਸਰਕਾਰ ਪਾਸੋਂ 200.00 ਲੱਖ ਰੁਪਏ ਦਾ ਕਰਜ਼ਾ ਲਿਆ ਜਾਵੇਗਾ ਕਿਉਂਕਿ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ ਸਮਾਜ ਤੇ ਕਮਜ਼ੋਰ ਤਬਕਿਆਂ ਦੇ ਅਤੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨੂੰ ਵੱਡੀ ਪੱਧਰ ਤੇ ਆਰਥਿਕ ਸਹਾਇਤਾ ਦੇ ਕੇ ਆਪਣੀ ਵਚਨਬੱਧਤਾ ਪੂਰੀ ਕਰ ਰਿਹਾ ਹੈ।

59. ਪੰਜਾਬ ਦੀਆਂ ਵੱਖ-ਵੱਖ ਥਾਵਾਂ ਤੇ ਵੱਖ ਵੱਖ ਸ਼੍ਰੇਣੀਆਂ ਦੇ 4572 ਮਕਾਨ ਉਸਾਰੀ ਅਧੀਨ ਹਨ ਅਤੇ ਵੱਖ-ਵੱਖ ਸਥਾਨਾਂ ਤੇ 3371 ਮਕਾਨਾਂ ਅਤੇ 2126 ਸਾਈਟ ਐਂਡ ਸਰਵਿਸ ਥਾਵਾਂ ਦੀ ਉਸਾਰੀ ਸ਼ੁਰੂ ਕਰਨ ਦੀ ਤਜਵੀਜ਼ ਹੈ।

60. ਬੁਨਿਆਦੀ ਢਾਂਚੇ ਦੇ ਵਿਕਾਸ ਸਬੰਧੀ ਨਿਮਨ ਪ੍ਰਾਜੈਕਟਾਂ ਦਾ ਕੰਮ ਹੱਥ ਵਿਚ ਲਿਆ ਜਾ ਚੁੱਕਾ ਹੈ :—

1. ਖੇਡ ਕੰਪਲੈਕਸ, ਸੈਕਟਰ 63, ਮੁਹਾਲੀ ਦੀ ਉਸਾਰੀ

(2) ਸੈਕਟਰ 63, ਮੁਹਾਲੀ ਵਿਖੇ ਪੁਲ ਦੀ ਉਸਾਰੀ

(3) ਫੇਜ਼ 7 ਤੋਂ 9 ਤੱਕ ਜਲ ਸਪਲਾਈ ਸਕੀਮ ਨੂੰ ਵਧਾਉਣ ਲਈ ਪੀ. ਐਸ. ਸੀ. ਪਾਈਪ ਲਾਈਨ ਪਾਉਣ ਦਾ ਕਾਰਜ

ਉਪਰੋਕਤ ਦੇ ਨਾਲ ਨਾਲ ਛੇਤੀ ਹੀ ਨਿਮਨ ਪ੍ਰਾਜੈਕਟਾਂ ਸੰਬੰਧੀ ਕੰਮ ਹੱਥ ਵਿਚ ਲਿਆ ਜਾ ਰਿਹਾ ਹੈ :—

1. ਜਲੰਧਰ ਵਿਖੇ ਨਵੇਂ ਪ੍ਰਸ਼ਾਸ਼ਨੀ ਕੰਪਲੈਕਸ, ਫੇਜ਼-2 ਦੀ ਉਸਾਰੀ।

2. ਮਲੋਟ ਇੰਸਟੀਚਿਊਟ ਆਫ ਮੈਨੇਜਮੈਂਟ ਇਨਫਰਮੇਸ਼ਨ ਟੈਕਨਾਲੋਜੀ ਐਂਡ ਕਮਿਊਨਿਟੀ ਸੈਂਟਰ-ਕਮ-ਸਪੋਰਟਸ ਕੰਪਲੈਕਸ, ਮਲੋਟ ਦੀ ਉਸਾਰੀ

**ਗ੍ਰਹਿ**

**ਪੁਲਿਸ**

61. ਰਾਜ ਸਰਕਾਰ ਦਾ ਅਮਨ ਕਾਨੂੰਨ ਦਾ ਖਾਤਾ ਤਸੱਲੀਬਖ਼ਸ਼ ਹੈ। ਅਸੀਂ ਪੰਜਾਬ ਵਿਚ ਖਾੜਕੂਵਾਦ ਦੇ ਮੁੜ ਸਿਰ ਚੁੱਕਣ ਲਈ ਬਾਹਰੀ ਦੇਸ਼ ਦੀ ਸ਼ਹਿ ਤੇ ਬਾਕੀ

[ਸ੍ਰੀ ਸਪੀਕਰ]
ਰਹਿੰਦੇ ਦਹਿਸ਼ਤਗਰਦਾਂ ਦੇ ਗਰੁੱਪਾਂ ਅਤੇ ਉਨ੍ਹਾਂ ਦੇ ਸਥਾਨਕ ਸਹਿਯੋਗੀਆਂ ਦੀਆਂ ਯੋਜਨਾਵਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਤਹਿਸ-ਨਹਿਸ ਕੀਤਾ ਹੈ। ਸਰਹੱਦ ਦੇ ਦੂਜੇ ਪਾਸਿਉਂ ਸਮੱਗਲ ਕੀਤੇ ਬਹੁਤ ਸਾਰੇ ਹਥਿਆਰ, ਵਿਸਫੋਟਕ ਸਮੱਗਰੀ ਅਤੇ ਅਤਿ-ਆਧੁਨਿਕ ਸਾਜ਼ ਸਾਮਾਨ ਫੜਿਆ ਗਿਆ ਹੈ। ਇਸ ਤੋਂ ਇਲਾਵਾ ਤਸਕਰਾਂ ਅਤੇ ਨਸ਼ੀਲੀਆਂ ਦਵਾਈਆਂ ਦੇ ਏਜੰਟਾਂ ਦੇ ਖ਼ਿਲਾਫ਼ ਵੀ ਪ੍ਰਭਾਵੀ ਮੁਹਿੰਮ ਚਲਾਈ ਗਈ ਸੀ। ਜਲੰਧਰ, ਪਠਾਨਕੋਟ ਅਤੇ ਬਠਿੰਡਾ ਦੇ ਬੰਮ-ਧਮਾਕਿਆਂ ਦੁਆਰਾ ਪੈਦਾ ਹੋਏ ਬਹੁਤ ਹੀ ਡਰਾਉਣੇ ਸ਼ੰਕਿਆਂ ਨੂੰ ਖ਼ੌਫ਼ਨਾਕ ਦਹਿਸ਼ਤਗਰਦ ਗੁੱਟਾਂ ਨਾਲ ਜੁੜੇ ਇਕ ਸਹਿਯੋਗੀ ਦੀ ਗ੍ਰਿਫ਼ਤਾਰੀ ਨਾਲ ਪ੍ਰਭਾਵਸ਼ਾਲੀ ਢੰਗ ਨਾਲ ਪਛਾੜ ਦਿੱਤਾ ਗਿਆ ਸੀ। ਪੁਲਿਸ ਦੇ ਆਮ ਕੰਮ-ਕਾਰ ਨਾਲ ਜਨਤਕ ਖੇਤਰ ਵਿਚ ਵੀ ਜੁਰਮ ਦਰ ਵਿਚ ਕਾਫ਼ੀ ਕਮੀ ਆਈ ਹੈ।

62. ਪੁਲਿਸ ਬਲ ਨੂੰ ਹਮਦਰਦਾਨਾ ਬਣਾਉਣ ਦੀ ਸਰਕਾਰ ਦੀ ਵਚਨਬੱਧਤਾ ਨੂੰ ਨਿਭਾਉਂਦੇ ਹੋਏ, ਭਲਾਈ ਦੇ ਅਹਿਮ ਪੱਖ ਵੱਲ ਮੁਨਾਸਿਬ ਧਿਆਨ ਦਿੱਤਾ ਗਿਆ ਹੈ। ਪੁਲਿਸ ਦਾ ਮਨੋਬਲ ਬਰਕਰਾਰ ਰੱਖਣ ਲਈ ਹੋਰ ਭਲਾਈ ਉਪਰਾਲਿਆਂ ਦੇ ਨਾਲ ਨਾਲ ਸਰਕਾਰ ਵੱਲੋਂ ਪੁਲਿਸ ਕਰਮਚਾਰੀਆਂ ਦੇ ਬੱਚਿਆਂ ਦੀਆਂ ਲੋੜਾਂ ਪੂਰੀਆਂ ਲਈ ਮਹਾਰਾਜਾ ਰਣਜੀਤ ਸਿੰਘ ਪੁਲਿਸ ਪਬਲਿਕ ਸਕੂਲ ਕਾਇਮ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ।

**ਜੇਲ੍ਹਾਂ**

63. ਜੇਲ੍ਹ-ਕੈਦੀਆਂ ਲਈ ਪੇਸ਼ਾਵਰਾਨਾ ਅਤੇ ਤਕਨੀਕੀ ਸਿਖਲਾਈ ਦੇਣ ਉਤੇ ਮੁੱਖ ਜ਼ੋਰ ਦਿੱਤਾ ਜਾ ਰਿਹਾ ਹੈ। ਖੇਤਾਂ ਅਤੇ ਹੌਜ਼ਰੀ ਉਦਯੋਗਾਂ ਨਾਲ ਜੁੜੇ ਪ੍ਰਾਈਵੇਟ ਸੈਕਟਰ ਦੇ ਛੋਟੇ ਉਦਮੀਆਂ ਨੂੰ ਜੇਲ੍ਹ-ਕੈਦੀਆਂ ਨੂੰ ਕਿੱਤਾ ਆਧਾਰ ਤੇ ਕੰਮ ਦੇਣ ਵਿਚ ਸਹਾਇਤਾ ਕਰਨ ਲਈ ਅੱਗੇ ਲਿਆਂਦਾ ਗਿਆ ਹੈ, ਅਤੇ ਇਸ ਯਤਨ ਦੇ ਲਾਹੇਵੰਦ ਨਤੀਜੇ ਨਿਕਲੇ ਹਨ। ਹਰੇਕ ਪੈਰੋਲ ਦੇ ਸਮੇਂ ਤਾਜ਼ਾ ਜ਼ਮਾਨਤ ਦੇਣ ਲਈ ਉਪਬੰਧ ਹਟਾ ਦਿੱਤਾ ਗਿਆ ਹੈ। ਹੁਣ ਕੈਦੀਆਂ ਨੂੰ ਹਰੇਕ ਸਾਲ ਦੋ ਪੈਰੋਲਾਂ ਦਿੱਤੀਆਂ ਜਾ ਰਹੀਆਂ ਹਨ। ਕੈਦੀਆਂ ਦੀ ਖੁਰਾਕ ਵੀ ਸੋਧੀ ਜਾ ਚੁੱਕੀ ਹੈ। ਕੈਦੀਆਂ ਅਤੇ ਉਨ੍ਹਾਂ ਦੇ ਰਿਸ਼ਤੇਦਾਰਾਂ ਦਰਮਿਆਨ ਸੁਖਾਲੀ ਮੁਲਾਕਾਤ ਕਰਾਉਣ ਲਈ ਮੁਲਾਕਾਤ ਕਮਰਿਆਂ ਵਿਚੋਂ ਜਾਲੀਦਾਰ-ਤਾਰ ਹਟਾ ਦਿੱਤੀ ਹੈ। ਜੇਲ੍ਹ ਇਮਾਰਤਾਂ ਦੀ ਮੁਰੰਮਤ ਅਤੇ ਨਵਾਂ ਬਣਾਉਣ ਸੰਬੰਧੀ ਤਵੱਜੋਂ ਦਿੱਤੀ ਜਾ ਰਹੀ ਹੈ ਅਤੇ ਖੁੱਲ੍ਹੀਆਂ ਥਾਵਾਂ ਦੀ ਰੁੱਖ ਲਗਾਉਣ ਵਾਸਤੇ ਵਰਤੋਂ ਕੀਤੀ ਜਾ ਰਹੀ ਹੈ।

64. ਰਾਜ ਸਰਕਾਰ ਨੇ ਕੈਦੀਆਂ ਦੀ ਨਜ਼ਰਬੰਦੀ ਸੰਬੰਧੀ ਆਪਣੀ ਉਦਾਰ ਨੀਤੀ ਕਰਕੇ ਇਸ ਸਾਲ ਦੌਰਾਨ 174 ਕੈਦੀਆਂ ਦੀ ਰਿਹਾਈ ਦਾ ਹੁਕਮ ਦਿੱਤਾ।

**ਮਨੁੱਖੀ ਅਧਿਕਾਰ ਕਮਿਸ਼ਨ**

65. ਰਾਜ ਸਰਕਾਰ ਨੇ ਮਨੁੱਖੀ ਅਧਿਕਾਰਾਂ ਦੀ ਬਿਹਤਰ ਸੁਰੱਖਿਆ ਅਤੇ ਉਨ੍ਹਾਂ ਨਾਲ ਸਬੰਧਿਤ ਜਾਂ ਉਨ੍ਹਾਂ ਦੇ ਪ੍ਰਸੰਗਕ ਮਾਮਲਿਆਂ ਸਬੰਧੀ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਬਣਾਇਆ ਹੈ। ਇਸ ਕਮਿਸ਼ਨ ਨੇ 7 ਜੁਲਾਈ, 1997 ਤੋਂ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ। ਇਸ ਵਿਚ ਇਕ ਚੇਅਰਮੈਨ ਅਤੇ 4 ਮੈਂਬਰ ਹਨ।

66. ਕਮਿਸ਼ਨ ਨੇ ਲੋਕਾਂ ਨੂੰ ਮਨੁੱਖੀ ਹੱਕਾਂ ਅਤੇ ਉਨ੍ਹਾਂ ਦੀ ਸੁਰੱਖਿਆ ਬਾਰੇ ਜਾਗਰਿਤ ਕਰਨ ਲਈ ਰਾਜ ਦੀਆਂ ਤਿੰਨਾਂ ਯੂਨੀਵਰਸਿਟੀਆਂ ਅਤੇ ਸਤਾਰਾਂ ਕਾਲਜਾਂ (ਹਰੇਕ ਜ਼ਿਲ੍ਹੇ ਵਿਚ ਇਕ) ਵਿਚ ਮਨੁੱਖੀ ਅਧਿਕਾਰ ਦਿਵਸ ਮਨਾਉਣ ਦਾ ਪ੍ਰਬੰਧ ਕੀਤਾ ਹੈ। ਹੁਣ ਤੱਕ ਕਮਿਸ਼ਨ ਨੇ ਮਨੁੱਖੀ ਹੱਕਾਂ ਨਾਲ ਸਬੰਧਿਤ ਤਕਰੀਬਨ 100 ਮਾਮਲਿਆਂ ਦਾ ਨਿਰੀਖਣ ਕੀਤਾ ਹੈ ਉਨ੍ਹਾਂ ਵਿਚੋਂ 7 ਕਮਿਸ਼ਨ ਨੇ ਆਪਣੇ ਤੌਰ ਤੇ ਲਏ ਹਨ।

**ਹੋਮ ਗਾਰਡ**

67. ਹੋਮ ਗਾਰਡ-ਵਾਲੰਟੀਅਰ ਰਾਜ ਵਿਚ ਇਕ ਦਹਾਕੇ ਤੋਂ ਵੀ ਜ਼ਿਆਦਾ ਸਮੇਂ ਤੋਂ ਔਖਿਆਈ ਵਾਲੀਆਂ ਡਿਊਟੀਆਂ ਨਿਭਾਅ ਰਹੇ ਹਨ। 365 ਗਾਰਡਾਂ ਦੀ ਜਾਨ ਦਹਿਸ਼ਤਗਰਦਾਂ ਹੱਥੋਂ ਗਈ ਹੈ। ਇਨ੍ਹਾਂ ਵਿਚੋਂ 361 ਗਾਰਡਾਂ ਦੇ ਪਰਿਵਾਰਾਂ ਨੂੰ ਮੁਆਵਜ਼ਾ ਅਦਾ ਕੀਤਾ ਜਾ ਚੁੱਕਾ ਹੈ ਅਤੇ ਬਾਕੀ ਰਹਿੰਦੇ ਮਾਮਲੇ ਵਿਚਾਰ ਅਧੀਨ ਹਨ। ਬਚਾਓ ਆਪ੍ਰੇਸ਼ਨ ਕਰਨ, ਫਸਟ-ਏਡ ਦੇਣ, ਉਠਾਉਣ ਤੇ ਮੁੜ-ਵਸੇਬਾ ਅਤੇ ਹੋਰ ਜੀਵਨ ਸੁਰੱਖਿਆ ਉਪਰਾਲੇ ਕਰਨ ਸਬੰਧੀ ਲੋਕਾਂ ਨੂੰ ਲਾਮਬੰਦ ਕਰਕੇ ਕਿਸੇ ਵੀ ਕੁਦਰਤੀ ਜਾਂ ਮਨੁੱਖੀ ਆਫ਼ਤ ਨਾਲ ਨਜਿੱਠਣ ਲਈ ਆਮ ਜਨਤਾ ਨੂੰ ਤਿਆਰ ਕਰਨ ਵਾਸਤੇ 7,700 ਵਿਅਕਤੀਆਂ ਨੂੰ ਸ਼ਹਿਰੀ ਰੱਖਿਆ ਸਿਖਲਾਈ ਵੀ ਦਿੱਤੀ ਗਈ ਹੈ।

**ਸਿੰਜਾਈ**

68. ਮੇਰੀ ਸਰਕਾਰ ਨੇ ਬਠਿੰਡਾ, ਫਰੀਦਕੋਟ, ਮੁਕਤਸਰ, ਫਿਰੋਜ਼ਪੁਰ ਅਤੇ ਮਾਨਸਾ ਜ਼ਿਲ੍ਹਿਆਂ ਵਿਚੋਂ ਸੇਮ ਦੀ ਸਮੱਸਿਆ ਨੂੰ ਮੁਕੰਮਲ ਤੌਰ ਤੇ ਖ਼ਤਮ ਕਰਨ ਦਾ ਕੰਮ ਸ਼ੁਰੂ ਕੀਤਾ ਹੈ। ਸੇਮ ਨਾਲ ਪ੍ਰਭਾਵਿਤ ਇਨ੍ਹਾਂ ਜ਼ਿਲ੍ਹਿਆਂ ਦੀ ਤਕਰੀਬਨ 2 ਲੱਖ ਹੈਕਟੇਅਰ ਜ਼ਮੀਨ ਨੂੰ ਬਚਾਉਣ ਵਾਸਤੇ ਜੰਗੀ ਪੱਧਰ ਉਤੇ ਕਾਰਵਾਈ ਸ਼ੁਰੂ ਕੀਤੀ ਜਾ ਚੁੱਕੀ ਹੈ। ਇਸ ਸਬੰਧ ਵਿਚ ਨਾਲਿਆਂ ਦੀ ਉਸਾਰੀ ਵਾਸਤੇ 72.00 ਕਰੋੜ ਰੁਪਏ ਦੇ ਇਕ ਪ੍ਰਾਜੈਕਟ ਨੂੰ ਨਾਬਾਰਡ ਵਲੋਂ ਪਹਿਲਾਂ ਹੀ ਪ੍ਰਵਾਨ ਕੀਤਾ ਜਾ ਚੁੱਕਾ ਹੈ ਅਤੇ 69.00 ਕਰੋੜ ਰੁਪਏ ਦਾ ਇਕ ਹੋਰ ਪ੍ਰਾਜੈਕਟ ਪ੍ਰਵਾਨਗੀ ਲਈ ਭੇਜਿਆ ਗਿਆ ਹੈ। ਮੈਂ ਇਹ ਐਲਾਨ ਕਰਨ ਵਿਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਕੁੱਲ 250 ਕਿਲੋਮੀਟਰ ਲੰਮੇ ਨਾਲਿਆਂ ਵਿਚੋਂ 120 ਕਿਲੋਮੀਟਰ ਲੰਮੇ ਨਾਲੇ ਪੁੱਟੇ ਜਾ ਚੁੱਕੇ ਹਨ। ਇਨ੍ਹਾਂ ਨਾਲਿਆਂ ਉਤੇ 66 ਪੁਲ 200 ਜਲ ਮਾਰਗ ਕਰਾਸਿੰਗ/ਪਰਵੇਸ਼ ਮਾਰਗ, ਇਕ ਰੇਲਵੇ ਓਵਰ ਬਰਿੱਜ ਅਤੇ ਦੋ ਜਲਮਾਰਗ ਉਸਾਰੇ ਜਾਣੇ ਹਨ। ਰਾਜ ਸਰਕਾਰ ਜੂਨ, 1998 ਤੱਕ ਇਨ੍ਹਾਂ ਇਲਾਕਿਆਂ ਤੋਂ ਸਾਰੇ ਜਲ ਦਾ ਨਿਕਾਸ ਕਰਨ ਅਤੇ ਇਸ ਨੂੰ ਸਤਲੁਜ ਦੇ ਵਹਿਣ ਵਿਚ ਪਾਉਣ ਲਈ ਦ੍ਰਿੜ੍ਹ ਹੈ।

69. ਸਿੰਜਾਈ ਦੇ ਸਬੰਧ ਵਿਚ 95 ਫ਼ੀਸਦੀ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਪ੍ਰਾਜੈਕਟ ਫੇਜ਼-2 ਦੇ ਤਹਿਤ ਪ੍ਰਾਪਤ ਕੀਤੇ ਜਾ ਚੁੱਕੇ ਹਨ। ਇਸ ਪ੍ਰਾਜੈਕਟ ਲਈ 145 ਮਿਲੀਅਨ ਅਮਰੀਕੀ ਡਾਲਰ ਖਰਚ ਆਉਣੇ ਹਨ। ਇਹ ਪ੍ਰਾਜੈਕਟ ਨਵੇਂ ਖੇਤਰਾਂ ਨੂੰ ਸਿੰਜਾਈ ਸਹੂਲਤਾਂ ਦੇਣ ਅਤੇ ਮੌਜੂਦਾ ਸਿੰਜਾਈ ਪ੍ਰਣਾਲੀ ਨੂੰ ਆਧੁਨਿਕ ਬਣਾਉਣ ਲਈ ਹੈ, ਇਸ ਦੇ 31 ਮਾਰਚ, 1998 ਤਕ ਮੁਕੰਮਲ ਹੋਣ ਦਾ ਨਿਸ਼ਾਨਾ ਹੈ। ਇਸ ਤਰ੍ਹਾਂ ਮਾਰਚ, 1998 ਤੱਕ 250 ਲੱਖ ਹੈਕਟੇਅਰ ਰਕਬੇ ਲਈ ਵਧੀਕ ਸਿੰਜਾਈ ਸਮਰੱਥਾ ਪੈਦਾ ਕੀਤੀ ਜਾਵੇਗੀ।

[ਸ੍ਰੀ ਸਪੀਕਰ]

70. ਮਹੱਤਵਪੂਰਨ ਰਣਜੀਤ ਸਾਗਰ ਡੈਮ ਵੀ ਜੂਨ, 1998 ਤੱਕ ਮੁਕੰਮਲ ਕੀਤੇ ਜਾਣ ਦਾ ਪ੍ਰੋਗਰਾਮ ਹੈ, ਇਸ ਤੋਂ 600 ਮੈਗਾਵਾਟ ਬਿਜਲੀ ਪੈਦਾ ਹੋਣ ਦੇ ਨਾਲ ਨਾਲ 3.43 ਲੱਖ ਹੈਕਟੇਅਰ ਜ਼ਮੀਨ ਲਈ ਸਿੰਜਾਈ ਸਹੂਲਤਾਂ ਮਿਲਣਗੀਆਂ ।

**ਬਿਜਲੀ**

71. ਰਾਜ ਵਿਚ ਪਿਛਲੇ ਸਾਲ ਬਿਜਲੀ ਦੀ ਸਪਲਾਈ ਦੀ ਸਥਿਤੀ ਆਮ ਤੌਰ ਤੇ, ਅਤੇ ਝੋਨੇ ਦੇ ਮੌਸਮ ਵਿਚ ਖਾਸ ਕਰਕੇ ਤਸੱਲੀਬਖਸ਼ ਰਹੀ । ਉਦਯੋਗਿਕ, ਵਪਾਰਕ ਅਤੇ ਘਰੇਲੂ ਖਪਤਕਾਰਾਂ ਲਈ ਵੱਡੇ ਪੈਮਾਨੇ ਤੇ ਕੋਈ ਬਕਾਇਦਾ ਵੱਡੀ ਕਟੌਤੀ ਨਹੀਂ ਸੀ । ਖੇਤੀਬਾੜੀ ਦੇ ਖਪਤਕਾਰਾਂ ਨੂੰ ਹਰ ਰੋਜ਼ ਟਿਊਬਵੈੱਲਾਂ ਲਈ 10 ਘੰਟੇ ਤੋਂ ਵੱਧ ਦੀ ਸਪਲਾਈ ਯਕੀਨੀ ਬਣਾਈ ਗਈ ਸੀ । ਥਰਮਲ ਪਾਵਰ ਪਲਾਂਟਾਂ ਵਿਚ ਕੋਲੇ ਦੀ ਭੰਡਾਰ ਦੀ ਸਥਿਤੀ ਤਸੱਲੀਬਖਸ਼ ਸੀ ।

72. 14 ਫ਼ਰਵਰੀ, 1997 ਤੋਂ ਸਾਰੇ ਰਾਜ ਵਿਚ ਖੇਤੀ ਵਾਲੇ ਖਪਤਕਾਰਾਂ ਨੂੰ ਮੁਫ਼ਤ ਬਿਜਲੀ ਸਪਲਾਈ ਕੀਤੀ ਜਾ ਰਹੀ ਹੈ । ਅਨੁਸੂਚਿਤ ਜਾਤੀਆਂ ਤੇ ਹੋਰ ਪੱਛੜੀਆਂ ਸ੍ਰੇਣੀਆਂ ਦੇ ਖਪਤਕਾਰਾਂ ਨੂੰ ਰਾਹਤ ਦੇਣ ਲਈ ਸਰਕਾਰ ਨੇ ਅਜਿਹੇ ਖਪਤਕਾਰਾਂ ਨੂੰ ਜਿਨ੍ਹਾਂ ਕੋਲ 300 ਵਾਟਸ ਤੱਕ ਦਾ ਕੁਨੈਕਸ਼ਨ ਹੈ, ਘਰੇਲੂ ਵਰਤੋਂ ਲਈ ਹਰ ਮਹੀਨੇ 30 ਯੂਨਿਟ ਬਿਜਲੀ ਮੁਫ਼ਤ ਦੇਣੀ ਮਨਜ਼ੂਰ ਕੀਤੀ ਹੈ ।

73. ਮੌਜੂਦਾ ਬਿਜਲੀ ਯੋਜਨਾਵਾਂ ਦੇ ਕੰਮ ਵਿਚ ਤੇਜ਼ੀ ਲਿਆਂਦੀ ਗਈ ਹੈ । ਲਹਿਰਾ ਮੁਹੱਬਤ ਵਿਖੇ ਗੁਰੂ ਹਰਗੋਬਿੰਦ ਤਾਪ ਬਿਜਲੀ ਘਰ ਦੀ ਪਹਿਲੀ ਇਕਾਈ (2x210 ਮੈਗਾਵਾਟ) ਮੁਕੰਮਲ ਹੋਣ ਵਾਲੀ ਹੈ । ਦਸੰਬਰ, 1997 ਵਿੱਚ ਇਸ ਦੇ ਪਹਿਲੇ ਯੂਨਿਟ ਨੂੰ ਤੇਲ ਨਾਲ ਚਾਲੂ ਕਰਕੇ ਬਿਜਲੀ ਸਿਲਸਿਲੇ ਨਾਲ ਜੋੜਿਆ ਗਿਆ ਸੀ । ਆਸ ਹੈ ਕਿ ਝੋਨੇ ਦੇ ਪੂਰੇ ਜ਼ੋਰ ਤੇ ਹੋਣ ਤੋਂ ਪਹਿਲਾਂ ਮਈ, 1998 ਵਿਚ ਇਹ ਪੂਰੇ ਲੋਡ ਤੇ ਕੰਮ ਕਰਨ ਲੱਗ ਜਾਏਗਾ । ਜੂਨ, 1998 ਤੱਕ ਯੂਨਿਟ-II ਵੀ ਚਾਲੂ ਹੋਣ ਦੀ ਸੰਭਾਵਨਾ ਹੈ ।

74. ਰਣਜੀਤ ਸਾਗਰ ਪ੍ਰਾਜੈਕਟ ਦਾ ਕੰਮ ਪੂਰੇ ਜ਼ੋਰਾਂ ਤੇ ਚੱਲ ਰਿਹਾ ਹੈ । ਇਸ ਦੇ ਚਾਰ ਯੂਨਿਟ ਹੋਣਗੇ । ਹਰ ਇਕ ਦੀ ਸਮਰੱਥਾ 150 ਮੈਗਾਵਾਟ ਹੋਵੇਗੀ । ਡੈਮ ਦੀ ਉਸਾਰੀ ਜੂਨ, 1998 ਤੱਕ ਮੁਕੰਮਲ ਹੋ ਜਾਵੇਗੀ ਅਤੇ ਜਲ-ਭੰਡਾਰ ਕਰਨਾ ਸ਼ੁਰੂ ਕਰ ਦਿੱਤਾ ਜਾਵੇਗਾ । 150 ਮੈਗਾਵਾਟ ਦਾ ਪਹਿਲਾ ਯੂਨਿਟ ਸਤੰਬਰ, 1998 ਵਿਚ ਚਾਲੂ ਹੋ ਜਾਵੇਗਾ । ਇਸ ਪ੍ਰਾਜੈਕਟ ਨੂੰ ਛੇਤੀ ਮੁਕੰਮਲ ਕਰਨ ਲਈ ਭਾਰਤ ਸਰਕਾਰ ਪਾਸੋਂ ਅਸੀਂ ਵਧਾਈ ਸਿੰਜਾਈ ਲਾਭ ਪ੍ਰੋਗਰਾਮ (ਏ. ਆਈ. ਬੀ. ਪੀ.) ਅਧੀਨ 100 ਕਰੋੜ ਰੁਪਏ ਦਾ ਕਰਜ਼ਾ ਪ੍ਰਾਪਤ ਕਰ ਚੁੱਕੇ ਹਾਂ । ਪਾਵਰ ਵਿੱਤ ਕਾਰਪੋਰੇਸ਼ਨ (ਪੀ. ਐਫ. ਸੀ.) ਨੇ ਵੀ ਪੰਜਾਬ ਰਾਜ ਬਿਜਲੀ ਬੋਰਡ ਨੂੰ 340 ਕਰੋੜ ਰੁਪਏ ਦਾ ਕਰਜ਼ਾ ਮਨਜ਼ੂਰ ਕੀਤਾ ਹੈ ਜਿਸ ਵਿਚੋਂ ਕੁਝ ਹਿੱਸਾ ਲਿਆ ਜਾ ਚੁੱਕਾ ਹੈ । ਗੋਇੰਦਵਾਲ ਸਾਹਿਬ ਥਰਮਲ ਪਾਵਰ

ਪਲਾਂਟ (2x250 ਮੈਗਾਵਾਟ) ਦਾ ਕੰਮ ਮੁਕਾਬਲੇ ਵਾਲੀ ਬੋਲੀ ਰਾਹੀਂ ਇਕ ਸੁਤੰਤਰ ਵਿਕਾਸਕਾਰ ਨੂੰ ਸੌਂਪਿਆ ਗਿਆ ਹੈ ਅਤੇ ਇਸ ਦੇ ਛੇਤੀ ਹੀ ਸ਼ੁਰੂ ਹੋ ਜਾਣ ਦੀ ਸੰਭਾਵਨਾ ਹੈ। ਪੰਜਾਬ ਰਾਜ ਬਿਜਲੀ ਬੋਰਡ ਉਹ ਸਾਰੀ ਬਿਜਲੀ ਖਰੀਦੇਗਾ ਜੋ ਕਿ 2001-2 ਤੱਕ ਉਪਲੱਬਧ ਹੋਣ ਦੀ ਸੰਭਾਵਨਾ ਹੈ।

75. ਉਤਪਾਦਨ ਦੀ ਸਮੱਰਥਾ ਨੂੰ ਹੋਰ ਵਧਾਉਣ ਦੇ ਯਤਨ ਵਿਚ ਰਾਜ ਸਰਕਾਰ ਨੇ ਕਈ ਹੋਰ ਪ੍ਰਾਜੈਕਟਾਂ ਦਾ ਪਤਾ ਲਾਇਆ ਹੈ। ਜਿਵੇਂ ਕਿ ਸ਼ਾਹਪੁਰ ਕੰਢੀ ਐਚ. ਈ. ਪੀ. (168 ਮੈਗਾਵਾਟ) ਯੂ. ਬੀ. ਡੀ. ਸੀ. ਪੜਾਅ-III (75 ਮੈਗਾਵਾਟ) ਅਤੇ ਸ਼ਾਹਪੁਰ ਕੰਢੀ ਵਿਸਤਾਰ (57 ਮੈਗਾਵਾਟ) ਇਨ੍ਹਾਂ ਪ੍ਰਾਜੈਕਟਾਂ ਨੂੰ ਵਿਸ਼ਵ-ਵਿਆਪੀ ਮੁਕਾਬਲੇ ਰਾਹੀਂ ਪ੍ਰਾਈਵੇਟ ਪਾਰਟੀਆਂ ਵਲੋਂ ਨੇਪਰੇ ਚਾੜ੍ਹਨ ਲਈ ਪੇਸ਼ਕਸ਼ ਕੀਤੀ ਜਾ ਰਹੀ ਹੈ। ਰਾਜ ਵਿਚ 551 ਮੈਗਾਵਾਟ ਦੀ ਸਮੱਰਥਾ ਵਾਲੇ ਤਰਲ ਈਂਧਣ ਊਰਜਾ ਆਧਾਰਿਤ ਪਲਾਂਟ ਸਥਾਪਿਤ ਕਰਨ ਲਈ 8 ਪ੍ਰਾਈਵੇਟ ਪਾਰਟੀਆਂ ਦੀ ਚੋਣ ਕੀਤੀ ਗਈ ਹੈ। ਪੰਜਾਬ ਰਾਜ ਬਿਜਲੀ ਬੋਰਡ ਨੇ ਨਾਭਾ ਵਿਖੇ 120 ਮੈਗਾਵਾਟ ਦੀ ਸਮਰੱਥਾ ਵਾਲਾ ਪਲਾਂਟ ਸਥਾਪਿਤ ਕਰਨ ਲਈ ਇੰਡੀਅਨ ਆਇਲ ਕਾਰਪੋਰੇਸ਼ਨ ਨਾਲ ਇਕ ਇਕਰਾਰਨਾਮਾ ਸਹੀ ਕੀਤਾ ਹੈ। ਹਿੰਦੁਸਤਾਨ ਪੈਟਰੋਲੀਅਮ ਕਾਰਪੋਰੇਸ਼ਨ ਲਿਮਟਿਡ, ਜਿਸ ਨੇ ਬਠਿੰਡਾ ਦੇ ਨਜ਼ਦੀਕ ਇਕ ਸੋਧ ਕਾਰਖਾਨਾ ਸਥਾਪਿਤ ਕੀਤਾ ਹੈ, ਪੱਥਰ ਦੇ ਕੋਲੇ ਤੇ ਆਧਾਰਿਤ 490 ਮੈਗਾਵਾਟ ਦੀ ਸਮਰੱਥਾ ਵਾਲਾ ਇਕ ਸਹਾਇਕ ਊਰਜਾ ਪਲਾਂਟ ਵੀ ਸਥਾਪਿਤ ਕਰੇਗੀ। ਰਾਜ ਸਰਕਾਰ ਖਾਨਾਂ ਤੋਂ ਅਤੇ ਦੇਸ਼ ਵਿਚ ਹੋਰਨਾਂ ਸਾਧਨਾਂ ਤੇ ਸਥਾਪਿਤ ਕੀਤੇ ਜਾ ਰਹੇ ਵੱਡੇ ਪਾਵਰ ਸਟੇਸ਼ਨਾਂ ਤੋਂ ਬਿਜਲੀ ਖਰੀਦਣ ਦੀ ਸੰਭਾਵਨਾ ਦਾ ਵੀ ਪਤਾ ਲਗਾ ਰਹੀ ਹੈ।

76. ਬਿਜਲੀ ਪੈਦਾ ਕਰਨ ਤੋਂ ਇਲਾਵਾ, ਰਾਜ ਸਰਕਾਰ ਇਸ ਦੀਆਂ ਸਪਲਾਈ ਪ੍ਰਣਾਲੀਆਂ ਵਿਚ ਸੁਧਾਰ ਲਿਆਉਣ ਵਲ ਉਚਿਤ ਧਿਆਨ ਦੇ ਰਹੀ ਹੈ। ਮਿਤੀ 31 ਦਸੰਬਰ, 1997 ਤੱਕ ਸਾਲ ਦੌਰਾਨ 23 ਨਵੇਂ ਸਬ-ਸਟੇਸ਼ਨ ਸ਼ੁਰੂ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਚ ਸਿਵਲ ਲਾਈਨਜ਼ ਅੰਮ੍ਰਿਤਸਰ, ਰੰਬੜਾ ਅਤੇ ਸਾਹਨੇਵਾਲ ਵਿਖੇ ਤਿੰਨ ਨਵੇਂ 220 ਕਿ. ਵਾਟ ਸਮਰੱਥਾ ਵਾਲੇ ਸਬ-ਸਟੇਸ਼ਨ ਸ਼ਾਮਲ ਹਨ। ਸ਼ਮਸਪੁਰ/ਸਮਰਾਲਾ, ਪਾਵਰ ਕਾਲੋਨੀ, ਅੰਮ੍ਰਿਤਸਰ ਅਤੇ ਜਯੰਤੀਪੁਰ ਵਿਖੇ 132 ਕਿਲੋਵਾਟ ਦੇ 3 ਨਵੇਂ ਸਬ-ਸਟੇਸ਼ਨ ਹਨ। ਇਸ ਤੋਂ ਇਲਾਵਾ 66 ਕਿ. ਵਾ. ਦੇ 13 ਗ੍ਰਿਡ ਸਬ-ਸਟੇਸ਼ਨ, 33 ਕਿ. ਵਾਟ ਦੇ 4 ਨਵੇਂ ਸਬ-ਸਟੇਸ਼ਨ ਹਨ। ਸਾਲ 1998-99 ਦੌਰਾਨ 34 ਨਵੇਂ ਸਬ-ਸਟੇਸ਼ਨਾਂ ਅਤੇ 77 ਵਰਤਮਾਨ ਸਬ-ਸਟੇਸ਼ਨਾਂ ਦੀ ਸਮਰੱਥਾ ਵਧਾਈ ਜਾਵੇਗੀ ਅਤੇ 1302 ਕਿ. ਮੀ. ਸਰਕਟ ਦੀਆਂ ਨਵੀਆਂ ਸੰਚਾਰ ਅਤੇ ਉਪ-ਸੰਚਾਰ ਲਾਈਨਾਂ ਪੂਰੀਆਂ ਕੀਤੀਆਂ ਜਾਣਗੀਆਂ। ਬਿਜਲੀ ਦੀ ਚੋਰੀ ਰੋਕ ਕੇ ਅਤੇ ਖਰਾਬ ਮੀਟਰਾਂ ਨੂੰ ਬਦਲ ਕੇ ਸਾਲ 1998-99 ਦੌਰਾਨ ਟ੍ਰਾਂਸਮਿਸ਼ਨ ਤੇ ਵੰਡ ਘਾਟੇ ਨੂੰ ਘੱਟੋ-ਘੱਟ 1 ਪ੍ਰਤੀਸ਼ਤ ਘੱਟ ਕਰਨ ਲਈ ਕਦਮ ਚੁੱਕੇ ਜਾ ਰਹੇ ਹਨ। ਇਸ ਤੋਂ ਇਲਾਵਾ ਸ਼ੰਟ ਕੈਪੇਸਿਟਰ ਦੀ ਸਥਾਪਨਾ ਅਤੇ ਵਰਤਮਾਨ ਸੰਚਾਰ ਅਤੇ ਵੰਡ ਪ੍ਰਣਾਲੀ ਨੂੰ ਮਜ਼ਬੂਤ ਕਰਨਾ ਹੈ।

77. ਸਰਕਾਰ ਨੇ ਸਾਲ 1998-99 ਦੌਰਾਨ 1.5 ਲੱਖ ਆਮ ਕੁਨੈਕਸ਼ਨ, 15,000 ਉਦਯੋਗਿਕ ਕੁਨੈਕਸ਼ਨ ਅਤੇ 15,000 ਟਿਊਬਵੈੱਲ ਕੁਨੈਕਸ਼ਨ ਦੇਣ ਦੀ ਯੋਜਨਾ ਬਣਾਈ ਹੈ।

[ਸ੍ਰੀ ਸਪੀਕਰ]
ਸਾਰੇ ਪਿੰਡਾਂ ਨੂੰ 24 ਘੰਟੇ ਬਿਜਲੀ ਦੇਣ ਦੀ ਸਕੀਮ ਅਧੀਨ ਪੰਜਾਬ ਰਾਜ ਬਿਜਲੀ ਬੋਰਡ ਨੇ ਨਵੰਬਰ, 1997 ਤੱਕ 1,118 ਪਿੰਡਾਂ ਦਾ ਕੰਮ ਮੁਕੰਮਲ ਕਰ ਲਿਆ ਹੈ ਅਤੇ 400 ਪਿੰਡਾਂ ਵਿਚ ਇਹ ਕੰਮ ਪ੍ਰਗਤੀ ਅਧੀਨ ਹੈ। ਸਾਲ 1998-99 ਦੌਰਾਨ ਇਸ ਕੰਮ ਨੂੰ ਹੋਰ ਜ਼ੋਰ ਨਾਲ ਅੱਗੇ ਲੈ ਜਾਣ ਦੀ ਤਜਵੀਜ਼ ਹੈ।

**ਸਥਾਨਕ ਸਰਕਾਰ**

78. ਸ਼ਹਿਰੀ ਖੇਤਰਾਂ ਦੇ ਵਿਕਾਸ ਅਤੇ ਜੀਵਨ ਪੱਧਰ ਵਿਚ ਸੁਧਾਰ ਲਿਆਉਣ ਲਈ ਵਿਭਾਗ ਵਲੋਂ ਪਰਮ ਅਗੇਤ ਦਿਤੀ ਗਈ ਸੀ। ਹਰ ਸਾਲ ਕਾਰਪੋਰੇਸ਼ਨ/ਮਿਉਂਸਿਪਲ ਨਗਰਾਂ ਵਿਚ ਸ਼ਹਿਰੀ ਸਹੂਲਤਾਂ ਦੇਣ ਲਈ ਸਰਕਾਰ ਨੇ ਗਰਾਂਟਾਂ ਦਿੱਤੀਆਂ ਹਨ। ਸਾਲ 1997-98 ਦੌਰਾਨ 1,865 ਲੱਖ ਰੁਪਏ ਦੇ ਉਪਬੰਧ ਵਿਚੋਂ 720.57 ਲੱਖ ਰੁਪਏ ਦੀ ਰਕਮ ਪਹਿਲਾਂ ਹੀ ਯੋਜਨਾ ਵਿਭਾਗ ਵਲੋਂ ਮਿਉਂਸਿਪਲ ਕੌਂਸਲਾਂ ਨੂੰ ਜਾਰੀ ਕੀਤੀ ਜਾ ਚੁੱਕੀ ਹੈ। ਪੰਜਾਬ ਵਿੱਤ ਕਮਿਸ਼ਨ ਨੇ ਸਟੈਂਪ ਡਿਊਟੀ, ਮੋਟਰ ਗੱਡੀਆਂ ਦੇ ਟੈਕਸ, ਬਿਜਲੀ ਡਿਊਟੀ, ਮਨੋਰੰਜਨ ਟੈਕਸ (ਸ਼ੋ-ਟੈਕਸ ਸਮੇਤ) ਅਤੇ ਮਾਲੀਏ ਦਾ 25 ਫ਼ੀਸਦੀ ਸਥਾਨਕ ਸੰਸਥਾਵਾਂ ਦੇ ਸਪੁਰਦ ਕਰਨ ਦਾ ਫੈਸਲਾ ਕੀਤਾ ਹੈ। ਇਸ ਅਨੁਸਾਰ ਸਾਲ 1997-98 ਦੌਰਾਨ 5097 ਲੱਖ ਰੁਪਏ ਦੀ ਰਕਮ ਗਰਾਂਟ ਅਤੇ ਡਿਊਟੀ ਅਤੇ ਕਰਾਂ ਵਿਚੋਂ ਸਥਾਨਕ ਸੰਸਥਾਵਾਂ ਨੂੰ ਦਿੱਤੀ ਜਾ ਚੁੱਕੀ ਹੈ। ਉਨ੍ਹਾਂ ਸਥਾਨਕ ਸੰਸਥਾਵਾਂ ਦਾ ਪਤਾ ਲਾਉਣ ਲਈ ਕਦਮ ਚੁੱਕੇ ਗਏ ਹਨ ਜਿਨ੍ਹਾਂ ਕੋਲ ਲੋਕਾਂ ਨੂੰ ਸ਼ਹਿਰੀ ਸਹੂਲਤਾਂ ਦੇਣ ਲਈ ਆਪਣੇ ਵਸੀਲੇ ਨਹੀਂ ਹਨ।

79. ਪੁਰਾਣੇ ਮਿਉਂਸਿਪਲ ਐਕਟ, ਨਵੇਂ ਵਿਸਤ੍ਰਿਤ ਕਾਨੂੰਨਾਂ ਰਾਹੀਂ ਬਦਲੇ ਜਾ ਰਹੇ ਹਨ। ਕਮਜ਼ੋਰ ਵਰਗਾਂ ਅਤੇ ਔਰਤਾਂ ਨੂੰ ਸ਼ਹਿਰੀ ਮਾਮਲਿਆਂ ਦੇ ਪ੍ਰਬੰਧ ਵਿਚ ਸ਼ਾਮਲ ਕਰਨ ਲਈ ਨਵਾਂ ਕਾਨੂੰਨ ਬਣਾਇਆ ਗਿਆ ਹੈ। ਇਸ ਨਾਲ ਸਥਾਨਕ ਸੰਸਥਾਵਾਂ ਕੋਲ ਆਪਣੇ ਕਾਰਜਾਂ ਨੂੰ ਹੋਰ ਵੱਧ ਨਿਪੁੰਨਤਾ ਅਤੇ ਠੀਕ ਢੰਗ ਨਾਲ ਨਿਭਾਉਣ ਲਈ ਕਾਫੀ ਇਖ਼ਤਿਆਰ ਹੋਣਗੇ।

80. ਭਾਰਤ ਸਰਕਾਰ ਦੀ ਪ੍ਰਵਾਨਗੀ ਨਾਲ ਸਤਲੁਜ ਦਰਿਆ ਨੂੰ ਪ੍ਰਦੂਸ਼ਿਤ ਹੋਣ ਤੋਂ ਰੋਕਣ ਲਈ 230 ਕਰੋੜ ਰੁਪਏ ਦੀ ਲਾਗਤ ਨਾਲ ਇਕ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ। ਇਸ ਵਿਚ 4 ਸ਼ਹਿਰ ਲੁਧਿਆਣਾ, ਫਗਵਾੜਾ, ਫਿਲੌਰ ਅਤੇ ਜਲੰਧਰ ਸ਼ਾਮਲ ਹਨ। ਕੇਂਦਰੀ ਸਰਕਾਰ 50 ਫ਼ੀ ਸਦੀ ਸਹਾਇਤਾ ਗਰਾਂਟ, 40 ਫ਼ੀ ਸਦੀ ਰਾਜ ਸਰਕਾਰ ਅਤੇ ਬਾਕੀ 10 ਫ਼ੀ ਸਦੀ ਸੰਬੰਧਿਤ ਨਗਰ ਪਾਲਿਕਾਵਾਂ ਪ੍ਰਦਾਨ ਕਰਨਗੀਆਂ। ਇਨ੍ਹਾਂ ਚਾਰਾਂ ਨਗਰਾਂ ਵਿਚ ਸੀਵਰੇਜ ਪ੍ਰਬੰਧ ਪਲਾਂਟ ਸਥਾਪਿਤ ਕਰਨ ਲਈ ਜ਼ਮੀਨ ਪ੍ਰਾਪਤ ਕੀਤੀ ਜਾ ਰਹੀ ਹੈ।

81. 462 ਕਰੋੜ ਰੁਪਏ ਦੀ ਲਾਗਤ ਵਾਲਾ ਵਿਸ਼ਵ ਬੈਂਕ ਦਾ ਇਕ ਪ੍ਰਾਜੈਕਟ 7 ਸ਼ਹਿਰਾਂ ਅਰਥਾਤ ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਰਾਜਪੁਰਾ, ਬਠਿੰਡਾ, ਪਟਿਆਲਾ ਅਤੇ ਖੰਨਾ ਲਈ ਤਿਆਰ ਕੀਤਾ ਗਿਆ ਹੈ।

82. ਦਸਵੇਂ ਵਿੱਤ ਕਮਿਸ਼ਨ ਅਧੀਨ 16 ਕਰੋੜ ਰੁਪਏ ਦੀ ਲਾਗਤ ਵਾਲਾ ਇਕ ਪ੍ਰਾਜੈਕਟ 18 ਸ਼ਹਿਰਾਂ ਨੂੰ ਪਾਣੀ ਮੁਹੱਈਆ ਕਰਨ ਲਈ ਤਿਆਰ ਕੀਤਾ ਗਿਆ ਹੈ। 80 ਫ਼ੀ ਸਦੀ ਫੰਡ ਭਾਰਤ ਸਰਕਾਰ ਅਤੇ 20 ਫ਼ੀ ਸਦੀ ਰਾਜ ਸਰਕਾਰ ਸਥਾਨਕ ਸੰਸਥਾਵਾਂ ਨੂੰ ਸਹਾਇਤਾ ਗਰਾਂਟ ਵਜੋਂ ਦੇਵੇਗੀ।

83. "ਘੱਟ ਲਾਗਤ ਵਾਲੇ ਸਫ਼ਾਈ ਪ੍ਰਾਜੈਕਟ" ਅਧੀਨ 36.44 ਕਰੋੜ ਰੁਪਏ ਦੀ ਲਾਗਤ ਨਾਲ 77 ਸ਼ਹਿਰਾਂ ਵਿਚ ਅਕਤੂਬਰ, 1997 ਦੇ ਅੰਤ ਤੱਕ 1,52,500 ਡਬਲਿਊ. ਸੀ. ਕੁਨੈਕਸ਼ਨ ਦਿੱਤੇ ਗਏ ਹਨ। 20,000 ਤੋਂ ਘੱਟ ਆਬਾਦੀ ਵਾਲੇ ਨਗਰਾਂ ਵਿਚ ਹੁਡਕੋ ਦੀ ਸਹਾਇਤਾ ਵਾਲੇ ਪ੍ਰਾਜੈਕਟ ਅਧੀਨ 45.30 ਕਰੋੜ ਰੁਪਏ ਦੀ ਲਾਗਤ ਨਾਲ 44 ਨਗਰਾਂ ਵਿਚ ਪਾਣੀ ਸਪਲਾਈ ਲਈ ਪ੍ਰਗਤੀ ਅਧੀਨ ਹੈ। ਇਹ ਸਕੀਮ 39 ਨਗਰਾਂ ਵਿਚ ਸ਼ੁਰੂ ਕੀਤੀ ਗਈ ਹੈ। 20,000 ਤੋਂ 1 ਲੱਖ ਦੀ ਆਬਾਦੀ ਵਾਲੇ ਨਗਰਾਂ ਵਿਚ ਜਲ ਸਪਲਾਈ ਦੇਣ ਲਈ ਹੁਡਕੋ ਤੋਂ ਵਿੱਤੀ ਸਹਾਇਤਾ ਲਈ ਜਾ ਰਹੀ ਹੈ। ਇਸ ਸੰਬੰਧ ਵਿਚ 13 ਨਗਰਾਂ ਲਈ ਸਕੀਮਾਂ ਪਹਿਲਾਂ ਹੀ ਹੁਡਕੋ ਨੂੰ ਭੇਜੀਆਂ ਜਾ ਚੁੱਕੀਆਂ ਹਨ। 17 ਨਗਰਾਂ ਲਈ ਸੀਵਰੇਜ ਸਕੀਮਾਂ 59 ਕਰੋੜ ਰੁਪਏ ਦੀ ਲਾਗਤ ਨਾਲ ਪਹਿਲਾਂ ਹੀ ਹੁਡਕੋ ਵਲੋਂ ਪ੍ਰਵਾਨ ਕੀਤੀਆਂ ਗਈਆਂ ਹਨ ਜਿਥੇ ਕੰਮ ਪਹਿਲਾਂ ਹੀ ਪ੍ਰਗਤੀ ਅਧੀਨ ਹੈ। 20,000 ਤੋਂ ਘੱਟ ਆਬਾਦੀ ਵਾਲੇ ਨਗਰਾਂ ਲਈ ਭਾਰਤ ਸਰਕਾਰ ਨੇ ਸ਼ਹਿਰੀ ਜਲ ਸਪਲਾਈ ਵਧਾਉਣ ਦਾ ਪ੍ਰੋਗਰਾਮ ਆਰੰਭ ਕੀਤਾ ਹੈ। ਇਸ ਸਕੀਮ ਨੂੰ 5% ਲਾਭ ਪਾਤਰ/ਨਗਰਾਂ ਹਿੱਸੇ ਸਮੇਤ ਕੇਂਦਰ ਅਤੇ ਰਾਜ ਸਰਕਾਰ ਵਲੋਂ ਬਰਾਬਰ ਰਕਮ ਦਿੱਤੀ ਜਾ ਰਹੀ ਹੈ। 9 ਨਗਰਾਂ ਲਈ ਸਕੀਮਾਂ ਕੇਂਦਰ ਸਰਕਾਰ ਨੂੰ ਪ੍ਰਵਾਨਗੀ ਲਈ ਭੇਜੀਆਂ ਗਈਆਂ ਹਨ।

84. ਸ਼ਹਿਰੀ ਜੀਵਨ ਦੇ ਪੱਧਰ ਦੇ ਮਿਆਰ ਵਿਚ ਸੁਧਾਰ ਲਿਆਉਣ ਅਤੇ ਸ਼ਹਿਰੀ ਗਰੀਬੀ ਨੂੰ ਖ਼ਤਮ ਕਰਨ ਲਈ ਕੇਂਦਰ ਸਰਕਾਰ ਵਲੋਂ ਸਪਾਂਸਰ ਕੀਤੀਆਂ ਬਹੁਤ ਸਾਰੀਆਂ ਸਕੀਮਾਂ ਨੂੰ ਰਾਜ ਸਰਕਾਰ ਲਾਗੂ ਕਰ ਰਹੀ ਹੈ। ਨਹਿਰੂ ਰੋਜ਼ਗਾਰ ਯੋਜਨਾ, ਗਰੀਬਾਂ ਲਈ ਸ਼ਹਿਰੀ ਮੁਢਲੀਆਂ ਸੇਵਾਵਾਂ ਅਤੇ ਪ੍ਰਧਾਨ ਮੰਤਰੀ ਦੀ ਸੰਗਠਿਤ ਸ਼ਹਿਰੀ ਗਰੀਬੀ ਖਾਤਮਾ ਪ੍ਰੋਗਰਾਮ ਸਕੀਮਾਂ ਨੂੰ ਹੁਣ ਇਕੋ ਸਕੀਮ 'ਸਵਰਨ ਜਯੰਤੀ ਸ਼ਹਿਰੀ ਰੋਜ਼ਗਾਰ ਯੋਜਨਾ' ਵਿਚ ਬਦਲ ਦਿਤਾ ਹੈ।

85. ਰਾਜ ਸਰਕਾਰ ਨੇ ਇਕ ਹੋਰ ਸਕੀਮ 'ਸ਼ਹਿਰੀ ਗੰਦੀਆਂ ਬਸਤੀਆਂ ਦੇ ਵਾਤਾਵਰਨ ਵਿਚ ਸੁਧਾਰ' ਨਾਲ ਗੰਦੀਆਂ ਬਸਤੀਆਂ ਦੀ 3,13,647 ਆਬਾਦੀ ਨੂੰ 2834.60 ਲੱਖ ਰੁਪਏ ਦੀ ਲਾਗਤ ਨਾਲ ਮੁਢਲੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਹਨ।

86. ਸਬਸਿਡੀ ਵਾਲੇ ਕਰਜ਼ਿਆਂ ਰਾਹੀਂ ਸਵੈ-ਰੋਜ਼ਗਾਰ ਅਵਸਰ ਪ੍ਰਦਾਨ ਕੀਤੇ ਜਾ ਰਹੇ ਹਨ ਅਤੇ ਆਪਣੇ ਕਾਰੋਬਾਰ ਸਥਾਪਿਤ ਕਰਨ ਲਈ ਆਰਥਿਕ ਸਹਾਇਤਾ ਦਿੱਤੀ ਜਾ ਰਹੀ ਹੈ। ਚੰਗੇਰੇ ਕਿੱਤਾ ਅਫ਼ਸਰਾਂ ਲਈ ਸਿਖਲਾਈ ਦਿਤੀ ਜਾਂ ਰਹੀ ਹੈ ਅਤੇ ਲਾਭਪਾਤਰਾਂ ਨੂੰ ਆਪਣੇ ਰਹਿਣ ਸਹਿਣ ਵਿਚ ਸੁਧਾਰ ਕਰਨ ਅਤੇ ਪਦ-ਉਨਤੀ ਲਈ ਵਿਤੀ ਸਹਾਇਤਾ ਪ੍ਰਦਾਨ ਕੀਤੀ ਗਈ ਹੈ।

[ਸ੍ਰੀ ਸਪੀਕਰ]

**ਭਲਾਈ**

87. ਰਾਜ ਸਰਕਾਰ ਅਨੁਸੂਚਿਤ ਜਾਤੀਆਂ ਦੇ ਸਮਾਜਕ ਅਤੇ ਆਰਥਿਕ ਵਿਕਾਸ ਲਈ ਗੰਭੀਰਤਾ ਨਾਲ ਵਿਚਾਰ ਕਰ ਰਹੀ ਹੈ। ਇਹ ਰਾਜ ਦੀ ਕੁਲ ਆਬਾਦੀ ਦਾ 28.31 ਫੀ ਸਦੀ ਹਨ।

88. ਇਹ ਫੈਸਲਾ ਕੀਤਾ ਗਿਆ ਹੈ ਕਿ ਅਨੁਸੂਚਿਤ ਜਾਤੀਆਂ ਲਈ 50,000 ਰੁਪਏ ਪ੍ਰਤੀ ਇਕਾਈ ਦੀ ਲਾਗਤ ਵਾਲੇ ਮਕਾਨ ਉਸਾਰੇ ਜਾਣ। ਪੰਜ ਮਰਲੇ ਦੇ ਹਰ ਮਕਾਨ ਵਿਚ ਦੋ ਕਮਰੇ, ਇਕ ਰਸੋਈ, ਇਕ ਲੈਟਰੀਨ ਅਤੇ ਵਿਹੜਾ ਸ਼ਾਮਲ ਹੋਏਗਾ। ਇਹ ਮਕਾਨ ਮੁਫਤ ਦਿੱਤੇ ਜਾਣਗੇ। ਇਸ ਤੋਂ ਪਹਿਲਾਂ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨੂੰ ਮਕਾਨਾਂ ਦੀ ਉਸਾਰੀ ਲਈ 15,000 ਰੁਪਏ ਦਿੱਤੇ ਜਾਂਦੇ ਸਨ। ਚਾਲੂ ਵਿੱਤੀ ਸਾਲ ਦੌਰਾਨ 12,000 ਮਕਾਨਾਂ ਦੀ ਉਸਾਰੀ ਲਈ 60.00 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। ਇਸ ਤੋਂ ਇਲਾਵਾ ਪੱਕੀਆ ਲੈਟਰੀਨਾਂ ਲਈ 13.5 ਕਰੋੜ ਦੀ ਰਕਮ ਰੱਖੀ ਗਈ ਹੈ। ਸਪੈਸ਼ਲ ਕੰਪੋਨੈਂਟ ਦੀਆਂ ਹੋਰ ਸਕੀਮਾਂ ਦਾ ਘੇਰਾ ਵਧਾ ਕੇ ਪੀਣ ਵਾਲੇ ਪਾਣੀ, ਬਿਜਲੀ, ਗਲੀਆਂ ਅਤੇ ਨਾਲੀਆਂ ਦੀ ਉਸਾਰੀ ਆਦਿ ਦੀਆਂ ਸਹੂਲਤਾਂ ਦਾ ਪ੍ਰਬੰਧ ਕੀਤਾ ਜਾਏਗਾ।

89. ਰਾਜ ਸਰਕਾਰ ਨੇ 1 ਅਪ੍ਰੈਲ, 1997 ਤੋਂ 'ਸ਼ਗਨ' ਸਕੀਮ ਸ਼ੁਰੂ ਕੀਤੀ ਹੈ। ਇਸ ਸਕੀਮ ਤਹਿਤ 16 ਹਜ਼ਾਰ ਰੁਪਏ ਤੋਂ ਘੱਟ ਆਮਦਨੀ ਵਾਲੇ ਪਰਿਵਾਰ ਦੀ ਅਨੁਸੂਚਿਤ ਜਾਤੀ ਨਾਲ ਸਬੰਧਤ ਲੜਕੀ ਦੇ ਵਿਆਹ ਸਮੇਂ 5100 ਰੁਪਏ ਸ਼ਗਨ ਵਜੋਂ ਦਿੱਤੇ ਜਾਣਗੇ।

90. ਵਰਤਮਾਨ ਸਰਕਾਰ ਅਨੁਸੂਚਿਤ ਜਾਤਾਂ ਦੇ ਲੜਕਿਆਂ ਅਤੇ ਲੜਕੀਆਂ ਨੂੰ ਸਿੱਖਿਆ ਪ੍ਰਦਾਨ ਕਰਨ ਲਈ ਵਚਨਬੱਧ ਹੈ ਜਿਸ ਦੇ ਲਈ ਵਿਭਿੰਨ ਰੂਪਾਂ ਵਿਚ ਜਿਵੇਂ ਵਜ਼ੀਫਾ, ਮੁਫਤ ਕਿਤਾਬਾਂ, ਹੋਸਟਲ ਸਹੂਲਤਾਂ ਪ੍ਰਦਾਨ ਕੀਤੀਆਂ ਜਾ ਰਹੀਆਂ ਹਨ। ਸਾਲ 1997-98 ਦੇ ਚਾਲੂ ਵਿੱਤੀ ਸਾਲ ਦੌਰਾਨ 5,224.85 ਲੱਖ ਰੁਪਏ ਦੀ ਰਾਸ਼ੀ ਇਸ ਮੰਤਵ ਲਈ ਰੱਖੀ ਗਈ ਹੈ ਅਤੇ 12.35 ਲੱਖ ਵਿਦਿਆਰਥੀਆਂ ਨੂੰ ਇਸ ਘੇਰੇ ਵਿਚ ਲਿਆਉਣ ਦੀ ਤਜਵੀਜ਼ ਹੈ।

91. ਆਮ ਸੈਕਟਰ ਸਕੀਮਾਂ ਤਹਿਤ ਐਸ. ਸੀ. ਪੀ. ਖਰਚ ਤੇ ਕਾਬੂ ਪਾਉਣ ਲਈ ਇਕ ਛੋਟੀ ਮੱਦ 789 ਐਸ. ਸੀ. ਪੀ. ਖੋਲ੍ਹੀ ਗਈ ਹੈ ਜਿਸ ਨੂੰ ਕਿ ਰਾਜ ਯੋਜਨਾ ਬਜਟ ਵਿਚ ਦਿਖਾਇਆ ਗਿਆ ਹੈ।

92. ਪੰਜਾਬ ਅਨੁਸੂਚਿਤ ਜਾਤੀ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਅਧਿਕ੍ਰਿਤ ਹਿੱਸਾ ਪੂੰਜੀ ਨੂੰ 30.00 ਕਰੋੜ ਰੁਪਏ ਤੋਂ ਵਧਾ ਕੇ 60.00 ਕਰੋੜ ਰੁਪਏ ਕਰ ਦਿੱਤਾ ਗਿਆ ਹੈ।

**ਸਮਾਜਕ ਸੁਰੱਖਿਆ ਅਤੇ ਇਸਤਰੀਆਂ ਤੇ ਬਾਲ ਵਿਕਾਸ**

93. ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਤੇ ਬਾਲ ਵਿਕਾਸ ਵਿਭਾਗ ਵੱਖ ਵੱਖ ਭਲਾਈ ਸਕੀਮਾਂ ਰਾਹੀਂ ਬਿਰਧਾਂ, ਔਰਤਾਂ, ਅਤੇ ਅਪਾਹਜ ਵਿਅਕਤੀਆਂ ਦੇ ਸਰਵਪੱਖੀ

ਭਲਾਈ ਲਈ ਠੋਸ ਯਤਨ ਕਰ ਰਿਹਾ ਹੈ । ਵਿਭਾਗ ਬਿਰਧਾਂ, ਵਿਧਵਾਵਾਂ, ਆਸਰਿਤ ਬੱਚਿਆਂ ਅਤੇ ਅਪਾਹਜ ਵਿਅਕਤੀਆਂ ਨੂੰ 200 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਦੇ ਰਿਹਾ ਹੈ । ਇਕੱਲੇ ਵਿਅਕਤੀਆਂ ਲਈ ਆਮਦਨ ਦੀ ਹੱਦ 500 ਰੁਪਏ ਤੋਂ ਵਧਾ ਕੇ 1000 ਰੁਪਏ ਕਰ ਦਿੱਤੀ ਹੈ ਅਤੇ ਇਸੇ ਪ੍ਰਕਾਰ ਜੋੜਿਆਂ ਵਾਸਤੇ 750 ਰੁਪਏ ਤੋਂ ਵਧਾ ਕੇ 1500 ਰੁਪਏ ਪ੍ਰਤੀ ਮਹੀਨਾ ਕਰ ਦਿੱਤੀ ਗਈ ਹੈ । ਆਮਦਨ ਦੀ ਹੱਦ ਵਧਾਉਣ ਨਾਲ ਲਾਭ ਪਾਤਰਾਂ ਦੀ ਗਿਣਤੀ ਵਿਚ ਕਾਫ਼ੀ ਵਾਧਾ ਹੋਣ ਦੀ ਆਸ ਹੈ । 3,30,270 ਬਿਰਧਾਂ, 57,496 ਵਿਧਵਾਵਾਂ ਅਤੇ ਬੇਆਸਰਾ ਔਰਤਾਂ, 22,805 ਆਸ਼ਰਿਤ ਬੱਚਿਆਂ ਅਤੇ 20,849 ਅਪਾਹਜ ਵਿਅਕਤੀਆਂ ਨੂੰ ਇਨ੍ਹਾਂ ਸਕੀਮਾਂ ਅਧੀਨ ਪੈਨਸ਼ਨ ਦਿੱਤੀ ਗਈ । ਸਾਲ 1997-98 ਦੌਰਾਨ 83.00 ਕਰੋੜ ਰੁਪਏ ਦੀ ਰਾਸ਼ੀ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ । ਇਸੇ ਤਰ੍ਹਾਂ ਸਰੀਰਕ ਤੌਰ ਤੇ ਅਪੰਗ ਵਿਦਿਆਰਥੀਆਂ/ਸਿਖਿਆਰਥੀਆਂ ਨੂੰ ਵਾਧੂ ਲਾਭ ਦਿੱਤਾ ਗਿਆ ਅਤੇ 8ਵੀਂ ਕਲਾਸ ਤੱਕ ਵਜ਼ੀਫ਼ੇ ਦੀ ਦਰ 150 ਰੁਪਏ ਤੋਂ ਵਧਾ ਕੇ 200 ਰੁਪਏ ਅਤੇ 8ਵੀਂ ਕਲਾਸ ਤੋਂ ਉਪਰ ਲਈ 170 ਰੁਪਏ ਤੋਂ ਵਧਾ ਕੇ 300 ਰੁਪਏ ਪ੍ਰਤੀ ਮਹੀਨਾ ਕਰ ਦਿੱਤੀ ਗਈ ਹੈ ।

94. ਸੰਗਠਿਤ ਬਾਲ ਵਿਕਾਸ ਸੇਵਾ ਸਕੀਮ ਤਹਿਤ ਰਾਜ ਵਿਚ 15,829 ਆਂਗਨਵਾੜੀ ਕੇਂਦਰਾਂ ਦੁਆਰਾ 0 ਤੋਂ 6 ਸਾਲ ਦੀ ਉਮਰ ਦੇ 2,69,501 ਬੱਚਿਆਂ ਨੂੰ ਅਤੇ 66,139 ਗਰਭਵਤੀ ਅਤੇ ਪਾਲਕ ਔਰਤਾਂ ਨੂੰ ਲਾਭ ਦਿੱਤਾ ਗਿਆ ਹੈ ।

95. ਅਪਾਹਜ ਵਿਅਕਤੀਆਂ ਦੀ ਸੁਰਖਿਆ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ ਅਤੇ "ਅਪਾਹਜ ਵਿਅਕਤੀ (ਅਧਿਕਾਰਾਂ ਦੇ ਬਰਾਬਰ ਮੌਕੇ ਅਤੇ ਪੂਰੀ ਭਾਈਵਾਲੀ)" ਐਕਟ 1995 ਤਹਿਤ ਇਨ੍ਹਾਂ ਨੂੰ ਹੋਰ ਸੰਭਵ ਸਹੂਲਤਾਂ ਦੇ ਨਾਲ ਨੌਕਰੀਆਂ ਵਿਚ 3 ਫ਼ੀ ਸਦੀ ਰਾਖਵੇਂਪਣ ਲਈ ਸਾਰੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ । ਪਿਛਲੇ ਸਾਲ ਦੌਰਾਨ ਨੇਤਰਹੀਣ ਅਪਾਹਜ ਵਿਅਕਤੀਆਂ ਲਈ ਰਾਖਵੀਆਂ ਆਸਾਮੀਆਂ ਵਿਰੁੱਧ 83 ਨਿਯੁਕਤੀਆਂ ਕੀਤੀਆਂ ਗਈਆਂ ਅਤੇ ਬਾਕੀ ਰਹਿੰਦੇ ਨੇਤਰਹੀਣ ਵਿਅਕਤੀਆਂ ਨੂੰ ਰੋਜ਼ਗਾਰ ਪ੍ਰਦਾਨ ਕਰਨ ਦੀ ਕਾਰਵਾਈ ਕੀਤੀ ਜਾ ਰਹੀ ਹੈ ।

96. ਇਸ ਵਿਭਾਗ ਨੇ 60 ਸਾਲਾਂ ਤੋਂ ਵੱਧ ਉਮਰ ਦੀਆਂ ਔਰਤਾਂ ਨੂੰ ਬੱਸਾਂ ਵਿਚ ਮੁਫ਼ਤ ਸਫ਼ਰ ਕਰਨ ਦੀ ਸਹੂਲਤ ਮੁਹੱਈਆ ਕੀਤੀ ਹੈ ਅਤੇ ਇਸ ਸਕੀਮ ਰਾਹੀਂ 2,75,000 ਤੋਂ ਵੱਧ ਔਰਤਾਂ ਲਾਭ ਪ੍ਰਾਪਤ ਕਰ ਰਹੀਆਂ ਹਨ ।

**ਸਿੱਖਿਆ**

97. ਸਿੱਖਿਆ ਮਨੁੱਖੀ ਸਾਧਨ ਵਿਕਾਸ ਵਿਚ ਸਭ ਤੋਂ ਵੱਧ ਮਹੱਤਵਪੂਰਨ ਨਿਵੇਸ਼ ਹੈ । ਇਸ ਦੇ ਪਸਾਰ ਅਤੇ ਮਿਆਰ ਵੱਲ ਰਾਜ ਸਰਕਾਰ ਵਿਸ਼ੇਸ਼ ਧਿਆਨ ਦੇ ਰਹੀ ਹੈ । ਇਸ ਵੇਲੇ ਸਰਕਾਰ ਦੁਆਰਾ ਰਾਜ ਵਿਚ 12,925 ਪ੍ਰਾਇਮਰੀ ਸਕੂਲ, 2,545 ਮਿਡਲ ਸਕੂਲ, 1,860 ਹਾਈ ਸਕੂਲ, 830 ਸੀਨੀਅਰ ਸੈਕੰਡਰੀ ਸਕੂਲ ਅਤੇ 47 ਕਾਲਜ ਚਲਾਏ ਜਾ ਰਹੇ ਹਨ । ਇਨ੍ਹਾਂ ਤੋਂ ਇਲਾਵਾ ਵੱਡੀ ਗਿਣਤੀ ਵਿਚ ਸਹਾਇਤਾ-ਪ੍ਰਾਪਤ ਅਤੇ ਗੈਰ-ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲ ਅਤੇ ਕਾਲਜ ਵੀ ਹਨ । ਪ੍ਰਾਇਮਰੀ ਸਿੱਖਿਆ,

[ਸ੍ਰੀ ਸਪੀਕਰ]
ਸੈਕੰਡਰੀ ਅਤੇ ਉਚੇਰੀ ਸਿੱਖਿਆ ਦਾ ਆਧਾਰ ਹੈ, ਇਸ ਲਈ ਸਕੂਲ ਸਿੱਖਿਆ ਵਿਭਾਗ ਇਸ ਦੀ ਕੁਆਲਿਟੀ ਨੂੰ ਬਿਹਤਰ ਬਣਾਉਣ ਲਈ ਬਹੁਤ ਧਿਆਨ ਦੇ ਰਿਹਾ ਹੈ। ਇਹ ਤਜਵੀਜ਼ ਹੈ ਕਿ ਮੁੱਢਲੀ ਸਿਖਿਆ ਨੂੰ ਬਿਹਤਰ ਬਣਾਉਣ ਲਈ ਲੋਕਾਂ ਦਾ ਸਹਿਯੋਗ ਪ੍ਰਾਪਤ ਕਰਨ ਵਾਸਤੇ ਸਭਾਵਾਂ ਦੇ ਰਜਿਸਟਰੇਸ਼ਨ ਐਕਟ ਅਧੀਨ ਪੇਂਡੂ ਸਿੱਖਿਆ ਸਭਾਵਾਂ ਬਣਾ ਲਈਆਂ ਜਾਣ। ਦਾਖ਼ਲਾ ਅਤੇ ਹਾਜ਼ਰੀ ਵਧਾਉਣ ਲਈ ਭਾਰਤ ਸਰਕਾਰ ਵੱਲੋਂ "ਦੁਪਹਿਰ ਦੇ ਖਾਣੇ ਦੀ ਸਕੀਮ" ਚਲਾਈ ਗਈ ਹੈ। ਰਾਜ ਵਿਚ ਪੂਰਨ ਸਾਖਰਤਾ ਦਾ ਟੀਚਾ ਪ੍ਰਾਪਤ ਕਰਨ ਲਈ ਸਾਲ 1996-97 ਦੌਰਾਨ 500 ਪ੍ਰਇਮਰੀ ਸਕੂਲਾਂ ਨੂੰ ਮਿਡਲ, 120 ਮਿਡਲ ਸਕੂਲਾਂ ਨੂੰ ਹਾਈ ਅਤੇ 120 ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲਾਂ ਦਾ ਦਰਜਾ ਦਿੱਤਾ ਗਿਆ ਹੈ। ਵਿੱਤੀ ਸੰਕਟ ਕਾਰਨ ਇਹ ਸਕੂਲ ਕਾਰਜਸ਼ੀਲ ਨਾ ਹੋ ਸਕੇ ਅਤੇ 1998-99 ਵਿਚ ਇਨ੍ਹਾਂ ਨੂੰ ਕਾਰਜਸ਼ੀਲ ਕਰਨ ਦੀ ਤਜਵੀਜ਼ ਹੈ। ਸਾਲ 1997-98 ਦੌਰਾਨ ਪੰਜਾਬ ਸਰਕਾਰ ਨੇ ਆਦਰਸ਼ ਸਕੂਲਾਂ ਨੂੰ ਸਥਾਪਿਤ ਕਰਕੇ ਦਿਹਾਤੀ ਇਲਾਕਿਆਂ ਵਿਚ ਗੁਣਾਤਮਕ ਸਿੱਖਿਆ ਮੁਹੱਈਆ ਕਰਨ ਵਾਸਤੇ ਆਦਰਸ਼ ਸਿੱਖਿਆ ਸਭਾ ਰਜਿਸਟਰ ਕੀਤੀ। ਸਾਲ 1997-98 ਵਿਚ 14,460 ਅਧਿਆਪਕਾਂ ਨੂੰ ਭਰਤੀ ਕੀਤਾ ਗਿਆ। ਰਾਜ ਵਿਚ ਅਧਿਆਪਕਾਂ ਦੀਆਂ ਵੱਡੀ ਗਿਣਤੀ ਵਿਚ ਖਾਲੀ ਪਈਆਂ ਆਸਾਮੀਆਂ ਭਰਨ ਲਈ ਰਾਜ ਪੱਧਰ ਤੇ ਅਧਿਆਪਕ ਚੋਣ ਕਮੇਟੀ ਬਣਾਉਣ ਦੀ ਤਜਵੀਜ਼ ਹੈ।

98. ਕੌਮੀ ਸਿਖਿਆ ਨੀਤੀ, 1986 ਅਧੀਨ ਰਾਜ ਸਰਕਾਰ ਦੁਆਰਾ ਚੁਣੇ ਗਏ 50 ਸਕੂਲਾਂ ਵਿਚ ਸੀਨੀਅਰ ਸੈਕੰਡਰੀ ਪੱਧਰ ਤੇ ਪੇਸ਼ਾਵਰਾਨਾ ਕੋਰਸਾਂ ਦੀਆਂ 150 ਇਕਾਈਆਂ ਸ਼ੁਰੂ ਕਰਨ ਦੀ ਤਜਵੀਜ਼ ਹੈ। ਪੰਜਾਬ ਸਕੂਲ ਸਿਖਿਆ ਬੋਰਡ ਦੁਆਰਾ ਪੀ. ਐਮ. ਟੀ./ਸੀ. ਈ. ਟੀ. ਪ੍ਰੀਖਿਆਵਾਂ ਵਿਚ ਬੈਠਣ ਵਾਲੇ ਵਿਦਿਆਰਥੀਆਂ ਲਈ ਖਾਸ ਕਰਕੇ ਦਿਹਾਤੀ ਖੇਤਰਾਂ ਵਿਚ ਘੱਟੋ ਘੱਟ ਫ਼ੀਸਾਂ ਲੈ ਕੇ ਕੋਚਿੰਗ ਮੁਹੱਈਆ ਕਰਨ ਲਈ ਵਿਸ਼ੇਸ਼ ਕੋਚਿੰਗ ਅਤੇ ਅਗਵਾਈ ਕੇਂਦਰ ਕਾਇਮ ਕੀਤੇ ਗਏ ਹਨ। ਇਸ ਵੇਲੇ ਅਜਿਹੇ 16 ਕੇਂਦਰ ਹਨ।

99. ਛੇਵੀਂ ਜਮਾਤ ਤੋਂ ਅੱਠਵੀਂ ਜਮਾਤ ਤੱਕ ਦੇ 40% ਅਤੇ ਇਸ ਤੋਂ ਵੱਧ ਅਪੰਗ ਵਿਦਿਆਰਥੀਆਂ ਦੀ ਪੜ੍ਹਾਈ ਲਗਾਤਾਰ ਜਾਰੀ ਰੱਖਣ ਲਈ 1,50,000 ਰੁਪਏ ਦੀ ਰਾਸ਼ੀ ਉਨ੍ਹਾਂ ਵਿਚਕਾਰ ਬਰਾਬਰ ਵੰਡੀ ਜਾ ਚੁੱਕੀ ਹੈ। ਪਾਠ ਪੁਸਤਕਾਂ ਦੀਆਂ 15-2 ਤੱਕ ਕੀਮਤਾਂ ਘਟਾਉਣ ਦੀ ਤਜਵੀਜ਼ ਹੈ।

100. ਸਾਲ 1997-98 ਦੌਰਾਨ ਸ਼ਿਵਾਲਿਕ ਕਾਲਜ ਨਯਾ-ਨੰਗਲ, ਸ਼ਹੀਦ ਭਗਤ ਸਿੰਘ ਕਾਲਜ, ਕੋਟਕਪੂਰਾ ਅਤੇ ਗੁਰੂ ਗੋਬਿੰਦ ਸਿੰਘ ਕਾਲਜ, ਗਿੱਦੜਬਾਹਾ ਸਰਕਾਰ ਨੇ ਆਪਣੇ ਹੱਥ ਵਿਚ ਲੈ ਲਏ ਹਨ। ਸਾਹਿਤਕ ਅਤੇ ਸਭਿਆਚਾਰਕ ਸਮਾਰੋਹ ਪੰਜਾਬ ਰਾਜ ਤੋਂ ਬਾਹਰ, ਉਥੇ ਰਹਿੰਦੇ ਪੰਜਾਬੀ ਦੇ ਲਾਭ ਲਈ ਆਯੋਜਿਤ ਕੀਤੇ ਜਾ ਰਹੇ ਹਨ, ਜਿਨ੍ਹਾਂ ਵਿਚ ਕੌਮੀ ਅਤੇ ਅੰਤਰਰਾਸ਼ਟਰੀ ਪ੍ਰਤਿਸ਼ਠਾ ਵਾਲੇ ਵਿਦਵਾਨ ਵੀ ਸ਼ਿਰਕਤ ਕਰਦੇ ਹਨ ਅਤੇ ਪੰਜਾਬੀ ਸਭਿਆਚਾਰ ਦੀ ਅਹਿਮੀਅਤ ਸੰਬੰਧੀ ਖੋਜ-ਪੱਤਰ ਪੜ੍ਹਦੇ ਹਨ।

**ਸੂਚਨਾ ਅਤੇ ਲੋਕ ਸੰਪਰਕ**

101. ਇਹ ਵਿਭਾਗ ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਸਬੰਧੀ ਲੋਕਾਂ ਨੂੰ ਸੂਚਨਾ ਦੇਣ ਲਈ ਵੱਖੋ-ਵੱਖ ਮੀਡੀਆ ਦੀਆਂ ਸੇਵਾਵਾਂ ਦੀ ਵਰਤੋਂ ਕਰਦਾ ਹੈ ।

102. ਇਹ ਵਿਭਾਗ ਅਵਾਮ ਨੂੰ ਲੋਕ-ਸਨੇਹੀ ਪ੍ਰਸ਼ਾਸ਼ਨ ਦੀਆਂ ਨੀਤੀਆਂ ਬਾਰੇ ਜਾਣੂ ਕਰਵਾਉਂਦਾ ਹੈ, ਜੋ ਪੇਂਡੂ ਵਿਕਾਸ, ਖੇਤੀਬਾੜੀ, ਵਪਾਰ ਅਤੇ ਉਦਯੋਗਿਕ ਵਿਕਾਸ ਦੇ ਆਪਣੇ ਪ੍ਰੋਗਰਾਮਾਂ ਰਾਹੀਂ ਸਮਾਜ ਦੇ ਸਾਰੇ ਵਰਗਾਂ ਦੀ ਭਲਾਈ ਨੂੰ ਪਰਮ ਅਗੇਤ ਦਿੰਦਾ ਹੈ ।

103. ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮ ਪ੍ਰਿੰਟ ਅਤੇ ਇਲੈਕਟਰੋਨਿਕ, ਮੀਡੀਆ, ਡਰਾਮਿਆਂ, ਮੀਟਿੰਗਾਂ/ਕਾਨਫਰੰਸਾਂ ਅਤੇ ਛੋਟੇ ਲੇਖਾਂ, 35 ਐਮ. ਐਮ. ਫਾਰਮੇਟ ਅਤੇ ਵੀਡੀਓ ਫਿਲਮਾਂ ਅਤੇ ਛੋਟੀਆਂ ਫਿਲਮਾਂ ਜੋ ਕਿ ਵਿਕਾਸ ਪ੍ਰੋਗਰਾਮ ਅਤੇ ਨੀਤੀਆਂ ਦਰਸਾਉਂਦੀਆਂ ਹਨ, ਦੇ ਰਾਹੀਂ ਦਰਸਾਏ ਜਾ ਚੁੱਕੇ ਹਨ । ਪੰਜਾਬ ਨਿਊਜ਼ਰੀਲ ਨੰਬਰ 126 ਅਤੇ 127 ਬੰਬਈ ਤੋਂ ਤਿਆਰ ਕੀਤੀ ਗਈ ਸੀ । ਇਕ ਚਲਦੀ ਫਿਰਦੀ ਡਾਰਕ ਰੂਮ ਵੈਨ ਤਿਆਰ ਕੀਤੀ ਗਈ ਹੈ ਜਿਸ ਵਿਚ ਕਿਸੇ ਵਿਸ਼ੇਸ਼ ਮੌਕੇ/ ਸਮਾਰੋਹ ਨਾਲ ਸੰਬੰਧਿਤ ਤਸਵੀਰਾਂ ਉਸੇ ਸਮੇਂ ਪ੍ਰੈਸ/ਅਖਬਾਰਾਂ ਨੂੰ ਤੁਰੰਤ ਦੇਣ ਲਈ ਡਿਵੈਲਪ ਕੀਤੀਆਂ ਜਾਂਦੀਆਂ ਹਨ ।

104. ਪੰਜਾਬ ਸਰਕਾਰ. ਦੇਸ਼ ਦੇ ਸਮਾਜਿਕ, ਆਰਥਿਕ ਅਤੇ ਸਭਿਆਚਾਰਕ ਜੀਵਨ ਪ੍ਰਤੀ ਪੰਜਾਬ ਅਤੇ ਪੰਜਾਬੀਆਂ ਵਲੋਂ ਪਾਏ ਯੋਗਦਾਨ ਅਤੇ ਕੀਤੀਆਂ ਕੁਰਬਾਨੀਆਂ ਨੂੰ ਪੇਸ਼ ਕਰਕੇ ਅਤੇ ਉਘੜਵੇਂ ਰੂਪ ਵਿਚ ਦਰਸਾ ਕੇ ਭਾਰਤ ਦੀ ਆਜ਼ਾਦੀ ਦੀ 50ਵੀਂ ਵਰ੍ਹੇ ਗੰਢ ਮੁਨਾਸਬ ਢੰਗ ਨਾਲ ਮਨਾ ਰਹੀ ਹੈ । ਇਸ ਸੰਦਰਭ ਵਿਚ ਭਾਰਤ ਦੀ ਅਮੀਰ ਵਿਰਾਸਤ ਨੂੰ ਦਰਸਾਉਂਦੀ ਪੁਸਤਕ 'ਗਲੋਰੀਅਸ ਗਲਿੰਪਸਿਜ਼' ਅਤੇ 'ਕੰਟਰੀਬਿਊਸ਼ਨ ਆਫ ਪੰਜਾਬੀਜ਼ ਇਨ ਫਰੀਡਮ ਸਟ੍ਰਗਲ' ਅਤੇ 'ਟਾਰਚ ਬੇਅਰਜ਼ ਆਫ ਇੰਡੀਅਨ ਫ੍ਰੀਡਮ ਸਟ੍ਰਗਲ' ਦੇ ਸਿਰਲੇਖ ਵਾਲੀਆਂ ਪੁਸਤਕਾਂ ਵਿਭਾਗ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ ।

105. ਇਸ ਤੋਂ ਇਲਾਵਾ "ਗੁਰੂ ਰਵਿਦਾਸ ਜੀਵਨ ਤੇ ਵਿਚਾਰਧਾਰਾ" (ਅੰਗਰੇਜ਼ੀ ਅਤੇ ਪੰਜਾਬੀ) "ਮਹਾਂਰਿਸ਼ੀ ਬਾਲਮੀਕੀ ਜੀਵਨ ਤੇ ਫਲਸਫਾ" (ਅੰਗਰੇਜ਼ੀ ਅਤੇ ਪੰਜਾਬੀ) ਅਤੇ ਕੁਝ ਕਿਤਾਬਚੇ ਜੋ ਸਰਕਾਰ ਦੇ ਫੈਸਲਿਆਂ ਅਤੇ ਰਾਜ ਦੇ ਵਿਕਾਸ ਨੂੰ ਦਰਸਾਉਂਦੇ ਹਨ, ਵੀ ਪ੍ਰਕਾਸ਼ਿਤ ਕੀਤੇ ਗਏ ਸਨ ।

106. ਵਿਭਾਗ ਦੀਆਂ ਸਰਗਰਮੀਆਂ ਦਾ ਇਕ ਹੋਰ ਪੱਖ ਯਾਦਗਾਰੀ ਪ੍ਰਾਜੈਕਟ ਰਹੇ ਸਨ । ਖਾਲਸੇ ਦੇ 300ਵੇਂ ਜਨਮ ਦਿਵਸ ਨੂੰ ਵਿਸ਼ਵ ਪੱਧਰ ਤੇ ਮਨਾਉਣ ਲਈ, ਪਿਛੋਕੜ ਸਮੱਗਰੀ ਤਿਆਰ ਕਰਨ ਅਤੇ ਆਨੰਦਪੁਰ ਸਾਹਿਬ ਵਿਖੇ ਵਿਰਾਸਤੀ ਯਾਦਗਾਰ ਸਥਾਪਿਤ ਕਰਨ ਸਬੰਧੀ ਸਰਗਰਮੀਆਂ ਦਾ ਤਾਲਮੇਲ ਬਣਾਉਣ ਲਈ ਇਕ ਕਮੇਟੀ ਬਣਾਈ ਗਈ ਹੈ । ਇਸ ਤੋਂ ਇਲਾਵਾ ਸ੍ਰੀ ਗੁਰੂ ਰਵਿਦਾਸ ਜੀ ਅਤੇ ਮਹਾਂਰਿਸ਼ੀ ਬਾਲਮੀਕੀ ਜੀ ਦੇ ਜਨਮ ਦਿਵਸ ਸਬੰਧੀ ਰਾਜ ਪੱਧਰ ਦੇ ਸਮਾਗਮ ਵੀ ਆਯੋਜਿਤ ਕੀਤੇ

[ਸ੍ਰੀ ਸਪੀਕਰ]
ਗਏ ਸਨ । ਢੁਡੀਕੇ ਵਿਖੇ ਲਾਲਾ ਲਾਜਪਤ ਰਾਏ ਯਾਦਗਾਰ ਨੂੰ ਇਕ ਲੱਖ ਰੁਪਏ ਅਤੇ ਕੂਕਾ ਯਾਦਗਾਰੀ ਟਰੱਸਟ ਨੂੰ 50 ਲੱਖ ਰੁਪਏ ਦੀ ਰਕਮ ਸਹਾਇਤਾ ਗ੍ਰਾਂਟ ਵਜੋਂ ਦਿੱਤੀ ਗਈ ਸੀ ।

107. 23 ਜਨਵਰੀ ਨੂੰ ਨੇਤਾ ਜੀ ਸੁਭਾਸ਼ ਚੰਦਰ ਬੋਸ ਦਾ ਜਨਮ ਦਿਵਸ ਮਨਾਇਆ ਗਿਆ ਜਿਸ ਲਈ ਸਾਡੇ ਜ਼ਿਲ੍ਹਿਆਂ ਦੇ ਸਦਰ ਮੁਕਾਮਾਂ ਤੇ ਸਮਾਗਮ ਆਯੋਜਿਤ ਕੀਤੇ ਗਏ ਸਨ ।

108. ਵਿਭਾਗ ਨੇ ਨਵੰਬਰ 1997 ਵਿਚ ਭਾਰਤੀ ਅੰਤਰਰਾਸ਼ਟਰੀ ਵਪਾਰ ਮੇਲੇ ਵਿਚ ਹਿੱਸਾ ਲਿਆ । ਪੰਜਾਬ ਪੈਵਿਲਿਅਨ ਨੇ ਪਹਿਲਾ ਇਨਾਮ ਜਿਤਿਆ ।

109. ਵਿਭਾਗ ਨੇ ਮਹਾਰਾਜਾ ਰਣਜੀਤ ਸਿੰਘ ਦੇ ਜਨਮ ਦਿਨ, ਸੰਤ ਫਤਹ ਸਿੰਘ ਦੀ ਬਰਸੀ, ਡਾ: ਬੀ. ਆਰ. ਅੰਬੇਦਕਰ ਦੀ ਵਰ੍ਹੇ ਗੰਢ ਅਤੇ ਬਰਸੀ, ਭਗਤ ਨਾਮਦੇਵ ਜੀ ਦਾ ਜਨਮ ਦਿਨ ਅਤੇ ਸ਼ਹੀਦ ਭਗਤ ਸਿਘ ਦੇ ਸ਼ਹੀਦੀ ਦਿਨ ਸਬੰਧੀ ਰਾਜ ਪੱਧਰ ਦੇ ਸਮਾਹੋਹ ਵੀ ਆਯੋਜਿਤ ਕੀਤੇ ਗਏ । ਇਸ ਤੋਂ ਇਲਾਵਾ ਵਿਸ਼ਵਕਰਮਾ ਦਿਵਸ, ਕ੍ਰਿਸਮਿਸ ਦਿਵਸ, ਹੋਲਾ ਮਹੱਲਾ, ਜੋੜ ਮੇਲਾ, ਪਰਜਾ ਮੰਡਲ ਅੰਦੋਲਨ ਦਿਵਸ ਅਤੇ ਪੰਜਾ ਸਾਹਿਬ ਦੇ ਸ਼ਹੀਦਾਂ ਦਾ ਯਾਦਗਾਰੀ ਦਿਵਸ ਰਾਜ ਪੱਧਰ ਤੇ ਮਨਾਏ ਗਏ ਸਨ ।

110. ਰੌਸ਼ਨੀ ਅਤੇ ਆਵਾਜ਼ ਪ੍ਰੋਗਰਾਮ ਦੇ ਮਾਧਿਅਮ ਦੀ ਵੀ ਆਵਾਮ ਵਿਚ ਮਹੱਤਵਪੂਰਨ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਵਰਤੋਂ ਕੀਤੀ ਗਈ ਸੀ । ਇਸ ਮਾਧਿਅਮ ਰਾਹੀਂ ਵੱਖ-ਵੱਖ ਥਾਵਾਂ ਤੇ 'ਸਰਹਿੰਦ ਦੀ ਦਾਸਤਾਨ' ਅਤੇ 'ਵਕਤ ਬੋਲਦਾ ਹੈ' ਪੇਸ਼ ਕੀਤੇ ਗਏ ਸਨ, ਜਿਨ੍ਹਾਂ ਨੇ ਕਾਫ਼ੀ ਗਿਣਤੀ ਵਿਚ ਦਰਸ਼ਕਾਂ ਨੂੰ ਆਕ੍ਰਸ਼ਿਤ ਕੀਤਾ ਸੀ ।

**ਲੋਕ ਨਿਰਮਾਣ ਕਾਰਜ ਵਿਭਾਗ (ਪੁਲ ਤੇ ਸੜਕਾਂ)**

111. ਲੋਕ ਨਿਰਮਾਣ ਵਿਭਾਗ ਨੇ ਸੜਕ ਉਸਾਰੀ ਅਤੇ ਸਾਂਭ-ਸੰਭਾਲ ਦੀ ਤਕਨਾਲੋਜੀ ਦੇ ਖੇਤਰ ਵਿਚ ਤਕਨੀਕੀ ਤੌਰ ਤੇ ਮਹੱਤਵਪੂਰਣ ਤਰੱਕੀ ਕਰ ਲਈ ਹੈ । ਹੁਣ ਸੜਕ ਉਸਾਰੀ ਅਤੇ ਸਾਂਭ-ਸੰਭਾਲ ਹੋਟ ਮਿਕਸ ਪਲਾਂਟ, ਪੇਵਰ ਫਿਨਿਸ਼ਰਜ਼, ਟੈਂਡਮ ਵਾਈਬ੍ਰੇਟਰੀ ਰੋਲਰ ਆਦਿ ਦੀ ਵਰਤੋਂ ਮਸ਼ੀਨੀ ਕਾਰਜ ਪ੍ਰਣਾਲੀ ਨਾਲ ਹੋ ਰਹੀ ਹੈ । ਕੰਪਿਊਟਰੀ ਕ੍ਰਿਤ ਹੋਟ ਮਿਕਸ ਪਲਾਂਟ, ਇਲੈਕਟਰੋਨਿਕ ਤੌਰ ਤੇ ਕੰਟਰੋਲਡ ਪੇਵਰ ਅਤੇ ਆਧੁਨਿਕ ਰੋਲਰ ਵੀ ਵਰਤੋਂ ਵਿਚ ਲਿਆਉਣੇ ਸ਼ੁਰੂ ਕੀਤੇ ਜਾ ਰਹੇ ਹਨ । ਸਟੈਂਡਰਡ ਪ੍ਰੀ ਸਟ੍ਰੈਸਿੰਗ ਅਤੇ ਹੋਰ ਤਾਜ਼ਾ ਤਰੀਨ ਤਕਨਾਲੋਜੀ ਦੀ ਵਰਤੋਂ ਕਰਕੇ ਤਾਜ਼ਾ ਤਰੀਨ ਆਧੁਨਿਕ ਤਕਨੀਕਾਂ ਨੂੰ ਅਪਣਾ ਕੇ ਪੁਲਾਂ ਅਤੇ ਫਲਾਈ ਓਵਰਾਂ ਦੀ ਉਸਾਰੀ ਵਿਚ ਤਕਨਾਲੋਜੀ ਅਪਗ੍ਰੇਡੇਸ਼ਨ ਦਾ ਟੀਚਾ ਵੀ ਪ੍ਰਾਪਤ ਕਰ ਲਿਆ ਗਿਆ ਹੈ, ਜਿਸ ਦਾ ਸਿੱਟਾ ਸ਼ਹਿਰੀ ਕਾਰਜਾਂ ਦਾ ਤੇਜ਼ੀ ਨਾਲ ਮੁਕੰਮਲ ਹੋਣ ਵਿਚ ਨਿਕਲਿਆ ਹੈ ।

112. ਪੰਜਾਬ ਮੰਡੀ ਬੋਰਡ, ਮਾਰਕਿਟ ਕਮੇਟੀਆਂ ਵਲੋਂ ਦਿੱਤੇ ਧਨ ਅਤੇ ਪੇਂਡੂ ਵਿਕਾਸ ਫੰਡ ਦੇ 195 ਕਰੋੜ ਰੁਪਏ ਦੇ ਖਰਚ ਨਾਲ ਮੌਜੂਦਾ ਸਰਕਾਰ ਦੇ ਸਮੇਂ ਦੌਰਾਨ

6,500 ਕਿਲੋਮੀਟਰ ਲੰਮੀਆਂ ਲਿੰਕ ਸੜਕਾਂ ਦੀ ਮੁਰੰਮਤ ਕੀਤੀ ਜਾ ਚੁੱਕੀ ਹੈ । 30 ਜੂਨ 1998 ਤੱਕ 140 ਕਰੋੜ ਰੁਪਏ ਦੀ ਲਾਗਤ ਨਾਲ ਹੋਰ 4,000 ਕਿਲੋਮੀਟਰ ਲੰਮੀਆਂ ਸੜਕਾਂ ਦੀ ਮੁਰੰਮਤ ਕੀਤੀ ਜਾਵੇਗੀ । ਰਾਜ ਸਰਕਾਰ ਨੇ ਇਨ੍ਹਾਂ ਨੂੰ ਹੋਰ ਚਿਰ ਸਥਾਈ ਬਣਾਉਣ ਲਈ ਲਿੰਕ ਸੜਕਾਂ ਦੇ ਮਿਆਰ ਦਾ ਦਰਜਾ ਵਧਾਉਣ ਦਾ ਵੀ ਫੈਸਲਾ ਕੀਤਾ ਹੈ । ਪਹਿਲੀ ਵਾਰ ਇਹ ਫੈਸਲਾ ਕੀਤਾ ਗਿਆ ਹੈ ਕਿ ਸਮੇਂ ਸਮੇਂ ਸਿਰ ਵਿਸ਼ੇਸ਼ ਮੁਰੰਮਤ ਤੋਂ ਇਲਾਵਾ ਲਿੰਕ ਸੜਕਾਂ ਦੀ ਬਕਾਇਦਾ ਛੋਟੀ ਮੋਟੀ ਮੁਰੰਮਤ ਵੀ ਕੀਤੀ ਜਾਵੇ ।

113. ਰਾਜ ਸਰਕਾਰ ਨੇ ਪ੍ਰਾਈਵੇਟ ਭਾਈਵਾਲੀ ਲਈ ਨੀਤੀ ਦਿਸ਼ਾ ਨਿਰਦੇਸ਼ ਪ੍ਰਵਾਨ ਕਰਕੇ ਅਤੇ ਸਰਕਾਰ ਤੇ ਪ੍ਰਾਈਵੇਟ ਏਜੰਸੀਆਂ ਦੋਹਾਂ ਵਲੋਂ ਟੋਲ ਟੈਕਸ ਦੀ ਉਗਰਾਹੀ ਸਬੰਧੀ ਕਾਨੂੰਨ ਬਣਾਕੇ ਬਿਲਡ ਉਪਰੇਟ ਟਰਾਂਸਫਰ (ਬੀ. ਓ. ਟੀ.) ਆਧਾਰ ਤੇ ਸੜਕਾਂ ਤੇ ਪੁਲ ਬਣਾਉਣ ਲਈ ਪ੍ਰਾਈਵੇਟ ਸੈਕਟਰ ਦਾ ਸਹਿਯੋਗ ਲੈਣ ਲਈ ਇਕ ਵੱਡੀ ਪਹਿਲ ਕਦਮੀ ਕੀਤੀ ਹੈ ।

114. ਰੇਲਵੇ ਫਾਟਕਾਂ ਦੀ ਥਾਂ ਫਲਾਈਓਵਰਾਂ ਦੀ ਉਸਾਰੀ ਸਬੰਧੀ ਸਰਕਾਰ ਵਲੋਂ ਵਧੇਰੇ ਜ਼ੋਰ ਦਿੱਤਾ ਗਿਆ ਹੈ । 51.50 ਕਰੋੜ ਰੁਪਏ ਦੀ ਲਾਗਤ ਨਾਲ ਪ੍ਰੀ-ਮਿਕਸ ਕਾਰਪਿਟ ਨਾਲ 2500 ਕਿਲੋਮੀਟਰ ਲੰਮੀਆਂ ਯੋਜਨਾ ਅਧੀਨ ਸੜਕਾਂ ਵਿਛਾਈਆਂ ਜਾ ਚੁੱਕੀਆਂ ਹਨ ਅਤੇ 152 ਸੁਧਾਰ ਕਾਰਜ ਸ਼ੁਰੂ ਕੀਤੇ ਗਏ ਹਨ । 20 ਕਰੋੜ ਰੁਪਏ ਦੀ ਲਾਗਤ ਨਾਲ 94 ਪੁਲਾਂ ਦੀ ਉਸਾਰੀ ਸ਼ੁਰੂ ਕੀਤੀ ਗਈ ਸੀ । ਇਨ੍ਹਾਂ ਵਿਚੋਂ 41 ਮੁਕੰਮਲ ਹੋ ਚੁੱਕੇ ਹਨ । ਰਾਜ ਸਰਕਾਰ ਦੇ ਯਤਨਾਂ ਦੇ ਸਿੱਟੇ ਵਜੋਂ ਹੁਣ ਭਾਰਤ ਸਰਕਾਰ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਰਾਸ਼ਟਰੀ ਮਾਰਗਾਂ ਦੇ ਚੰਡੀਗੜ੍ਹ-ਅੰਬਾਲਾ, ਚੰਡੀਗੜ੍ਹ-ਰੋਪੜ-ਕੀਰਤਪੁਰ ਸਾਹਿਬ-ਜਲੰਧਰ-ਅੰਮ੍ਰਿਤਸਰ ਅਤੇ ਜਲੰਧਰ-ਪਠਾਨਕੋਟ ਹਿੱਸਿਆਂ ਨੂੰ ਚਾਰ ਮਾਰਗੀ ਬਣਾਉਣ ਲਈ ਸਹਿਮਤੀ ਹੋ ਗਈ ਹੈ ।

**ਜਨ ਸਿਹਤ**

115. ਵੱਖ-ਵੱਖ ਜਲ ਸਪਲਾਈ ਸਕੀਮਾਂ ਅਧੀਨ ਸਾਲ 1980, 1985 ਅਤੇ 1995 ਵਿਚ ਕੀਤੇ ਸਰਵੇਖਣਾਂ ਅਨੁਸਾਰ ਪੰਜਾਬ ਦੇ ਕੁਲ 12,342 ਪਿੰਡਾਂ ਵਿਚੋਂ 8,579 ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਮੱਸਿਆ ਸੀ । 427.00 ਕਰੋੜ ਰੁਪਏ ਦੀ ਲਾਗਤ ਨਾਲ ਇਨ੍ਹਾਂ ਪਿੰਡਾਂ ਵਿਚੋਂ 7,003 ਪਿੰਡਾਂ ਵਿਚ 31-3-97 ਤੱਕ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਗਿਆ ਹੈ, ਜਿਸਦਾ ਕੁੱਲ 80.50 ਲੱਖ ਪੇਂਡੂ ਵਸੋਂ ਨੂੰ ਲਾਭ ਹੋਇਆ । ਪੰਜਾਬ ਵਿਚ ਸਾਲ 1997-98 ਦੌਰਾਨ ਦਿਹਾਤੀ ਜਲ ਸਪਲਾਈ ਲਈ ਪੰਜਾਬ ਸਰਕਾਰ ਦੁਆਰਾ 2,235 ਲੱਖ ਰੁਪਏ ਅਤੇ ਭਾਰਤ ਸਰਕਾਰ ਦੁਆਰਾ 1,330 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਇਸ ਤੋਂ ਇਲਾਵਾ 210 ਲੱਖ ਰੁਪਏ ਦੀ ਰਕਮ ਰਾਜੀਵ ਗਾਂਧੀ ਰਾਸ਼ਟਰੀ ਪੀਣ ਯੋਗ ਪਾਣੀ ਮਿਸ਼ਨ ਅਧੀਨ ਫਲੋਰੋਸਿਜ਼ ਅਤੇ ਖਾਰੇ ਪਾਣੀ ਦੇ ਕੰਟਰੋਲ ਲਈ ਜ਼ਿਲ੍ਹਾ ਬਠਿੰਡਾ, ਮਾਨਸਾ, ਫ਼ਿਰੋਜ਼ਪੁਰ ਅਤੇ ਅੰਮ੍ਰਿਤਸਰ ਦੇ ਪ੍ਰਭਾਵਿਤ ਪਿੰਡਾਂ ਲਈ ਉਪਲਬਧ ਹੈ । ਇਸ ਤੋਂ ਇਲਾਵਾ ਸਾਲ 1997-98 ਦੌਰਾਨ, ਸਮੂਹਿਕ ਦਿਹਾਤੀ ਜਲ ਸਪਲਾਈ ਅਤੇ ਵਾਤਾਵਰਨ ਸਫ਼ਾਈ ਪ੍ਰੋਜੈਕਟ ਲਈ ਵਿਸ਼ਵ ਬੈਂਕ ਦੀ ਸਹਾਇਤਾ ਨਾਲ

[ਸ੍ਰੀ ਸਪੀਕਰ]

1,500 ਲੱਖ ਰੁਪਏ ਦਾ ਉਪਬੰਧ ਹੈ। ਸਾਲ 1998-99 ਦੌਰਾਨ ਪਾਇਲਟ ਪ੍ਰਾਜੈਕਟ ਅਧੀਨ 15.00 ਕਰੋੜ ਰੁਪਏ ਦੇ ਤਜਵੀਜ਼ਤ ਬਜਟ ਨਿਰਧਾਰਨ ਨਾਲ 22 ਪਿੰਡਾਂ ਨੂੰ ਕਵਰ ਕਰਨਾ ਤਜਵੀਜ਼ ਕੀਤਾ ਜਾਂਦਾ ਹੈ।

116. ਸਾਲ 1998-99 ਦੌਰਾਨ ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਵੱਖ-ਵੱਖ ਸਕੀਮਾਂ ਦੇ ਤਹਿਤ 181.00 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ 1,629 ਪਿੰਡਾਂ ਵਿਚ ਪੀਣ ਦਾ ਪਾਣੀ ਸਪਲਾਈ ਕਰਨ ਦੀ ਤਜਵੀਜ ਹੈ। ਇਸ ਤੋਂ ਇਲਾਵਾ ਕੰਢੀ ਖੇਤਰ ਵਿਚ ਪੇਂਡੂ ਜਲ ਸਪਲਾਈ ਸਕੀਮ ਦਾ ਵਿਸਤਾਰ ਕਰਨ ਦੀ ਤਜਵੀਜ਼ ਹੈ ਜਿਸ ਦੇ ਲਈ 20 ਕਰੋੜ ਰੁਪਏ ਦੀ ਰਾਸ਼ੀ ਖ਼ਰਚ ਕਰਨ ਦੀ ਤਜਵੀਜ਼ ਹੈ।

117. ਜਨ ਸਿਹਤ ਵਿਭਾਗ, ਮੁਕਤਸਰ, ਆਨੰਦਪੁਰ ਸਾਹਿਬ, ਫ਼ਰੀਦਕੋਟ, ਫਤਿਹਗੜ੍ਹ ਸਾਹਿਬ, ਦੇ ਇਤਿਹਾਸਕ ਸ਼ਹਿਰਾਂ ਵਿਚ ਵੀ ਜਲ ਸਪਲਾਈ ਅਤੇ ਸੀਵਰੇਜ ਸੁਵਿਧਾ ਮੁਹੱਈਆ ਕਰਨ ਲਈ ਇਨ੍ਹਾਂ ਸਕੀਮਾਂ ਨੂੰ ਕਾਇਮ ਰੱਖਦਾ ਹੈ ਅਤੇ ਇਨ੍ਹਾਂ ਵਿਚ ਵਾਧਾ ਕਰਦਾ ਹੈ। ਜ਼ਿਲ੍ਹਾ ਮੁਕਤਸਰ ਵਿਚ ਬਹੁਤ ਸਾਰੀਆਂ ਦਿਹਾਤੀ ਜਲ ਸਪਲਾਈ ਦੀਆਂ ਸਕੀਮਾਂ ਅਤੇ ਬਠਿੰਡਾ ਤੇ ਫ਼ਰੀਦਕੋਟ ਵਿਚ ਕੁਝ ਕੁ ਸਕੀਮਾਂ ਦਾ ਸੇਮ ਕਾਰਨ ਬੁਰੀ ਤਰ੍ਹਾਂ ਨੁਕਸਾਨ ਹੋ ਗਿਆ ਸੀ। ਇਨ੍ਹਾਂ ਨੂੰ ਠੀਕ ਕਰਨ ਲਈ ਯਤਨ ਕੀਤੇ ਜਾ ਰਹੇ ਹਨ। ਕੁਝ ਕੇਸਾਂ ਵਿਚ ਤਾਂ ਸਾਰੇ ਬੁਨਿਆਦੀ ਢਾਂਚੇ ਨੂੰ ਦੁਬਾਰਾ ਬਣਾਉਣਾ ਪਵੇਗਾ ਜਦੋਂ ਕਿ ਭਾਰਤ ਸਰਕਾਰ ਨੇ 27 ਸਕੀਮਾਂ ਨੂੰ ਅੱਪ-ਗ੍ਰੇਡ ਕਰਨ ਲਈ ਤਜਵੀਜ਼ ਨੂੰ ਪ੍ਰਵਾਨ ਕੀਤਾ ਹੈ। ਇਹ ਪ੍ਰਾਜੈਕਟ ਤਜਵੀਜ਼ ਨਾਬਾਰਡ ਨੂੰ ਵੀ ਦੁਬਾਰਾ ਬਣਤਰ ਲਈ ਭੇਜ ਦਿੱਤੀ ਗਈ ਹੈ।

**ਟ੍ਰਾਂਸਪੋਰਟ**

118. ਟ੍ਰਾਂਸਪੋਰਟ ਵਿਭਾਗ ਦਾ ਮੁੱਖ ਕੰਮ ਜਨਤਾ ਨੂੰ ਕੁਸ਼ਲ ਬੱਸ ਸੇਵਾ ਮੁਹੱਈਆ ਕਰਵਾਉਣਾ, ਮੋਟਰ ਵਾਹਨ ਐਕਟ ਦੇ ਉਪਬੰਧਾਂ ਤੇ ਨਿਯਮਾਂ ਨੂੰ ਅਮਲ ਵਿਚ ਲਿਆ ਕੇ ਵੱਖ-ਵੱਖ ਕਿਸਮ ਦੇ ਮੋਟਰ ਵਾਹਨ ਕਰਾਂ ਨੂੰ ਇਕੱਠਾ ਕਰਨਾ, ਰਾਜ ਟ੍ਰਾਂਸਪੋਰਟ ਪਾਲਿਸੀ ਅਧੀਨ ਆਉਂਦੇ ਵਾਹਨਾਂ ਜਿਵੇਂ ਬੱਸ, ਟਰੱਕ, ਮਿੰਨੀ ਬੱਸਾਂ ਆਦਿ ਨੂੰ ਪਰਮਿਟ ਮੁਹੱਈਆ ਕਰਨੇ ਅਤੇ ਸੜਕ ਸੁਰੱਖਿਆ ਨਿਯਮਾਂ ਨੂੰ ਲਾਗੂ ਕਰਵਾਉਣਾ ਹੈ। ਸਰਕਾਰ ਨੇ ਰਾਜ ਦੇ ਮਾਲੀਏ ਨੂੰ ਵਧਾਉਣ ਲਈ ਨਿਮਨ ਲਿਖਤ ਕਦਮ ਉਠਾਏ ਹਨ :—

(1) ਨਿੱਜੀ ਵਰਤੋਂ ਲਈ ਬਣਾਏ ਗਏ ਵਾਹਨਾਂ ਦੇ ਇਕ ਮੁਸ਼ਤ ਮੁਲ, ਜਿਸਦੀ ਕੀਮਤ 50,000 ਰੁਪਏ ਤੋਂ ਜ਼ਿਆਦਾ ਹੋਵੇ ਤੇ 1 ਫ਼ੀ ਸਦੀ ਦੇ ਦਰ ਨਾਲ ਇਕ ਮੁਸ਼ਤ ਸੜਕ ਕਰ।

(2) ਆਪਣੀ ਪਸੰਦ ਦੇ ਰਜਿਸਟਰੇਸ਼ਨ ਨੰਬਰਾਂ ਲਈ ਵਾਧੂ ਫੀਸ।

(3) ਰਾਜ ਵਿਚ ਬਿਹਤਰ ਬੱਸ ਸੇਵਾ ਮੁਹੱਈਆ ਕਰਨ ਲਈ ਇਕ ਨਵੀਂ ਟਰਾਂਸਪੋਰਟ ਨੀਤੀ ਬਣਾਈ ਗਈ ਹੈ (9-8-1990 ਦੀ ਟਰਾਂਸਪੋਰਟ ਸਕੀਮ ਦੁਆਰਾ) ।

(4) ਮੋਟਰ ਵਾਹਨਾਂ ਦੇ ਆਰਜ਼ੀ ਰਜਿਸਟਰੇਸ਼ਨ ਨੰਬਰ ਅਲਾਟ ਕਰਨ ਲਈ 121 ਪ੍ਰਾਈਵੇਟ ਡੀਲਰ ਅਧਿਕਾਰਤ ਕੀਤੇ ਗਏ ਹਨ ।

119. ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਦੋ ਮੁੱਖ ਸਰਕਾਰੀ ਅਦਾਰੇ ਹਨ ਜੋ ਬੱਸ ਸੇਵਾ ਮੁਹੱਈਆ ਕਰਦੇ ਹਨ, ਇਨ੍ਹਾਂ ਕੋਲ 2,407 ਮਨਜ਼ੂਰ-ਸ਼ੁਦਾ ਬੱਸਾਂ ਹਨ । ਇਨ੍ਹਾਂ ਵਿਚੋਂ 2,369 ਬੱਸਾਂ ਚਾਲੂ ਹਾਲਤ ਵਿਚ ਹਨ । ਉਨ੍ਹਾਂ ਵਿਚੋਂ 1,375 (58.0 ਫ਼ੀ ਸਦੀ) ਪੁਰਾਣੀਆਂ ਹੋ ਚੁੱਕੀਆਂ ਹਨ, ਪਰੰਤੂ ਫਿਰ ਵੀ ਸੜਕ ਤੇ ਚੱਲ ਰਹੀਆਂ ਹਨ । ਰਾਜ ਸਰਕਾਰ ਨੇ ਇਕ ਹੋਰ ਸੰਸਥਾ ਸਥਾਪਿਤ ਕੀਤੀ ਹੈ ਜਿਸ ਦਾ ਨਾਂ ਪੰਜਾਬ ਸਟੇਟ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਹੈ । ਵਿੱਤੀ ਸੰਸਥਾਵਾਂ/ਬੈਂਕਾਂ ਤੋਂ ਕਰਜ਼ਾ ਲੈ ਕੇ ਇਸ ਕੰਪਨੀ ਰਾਹੀਂ ਤਕਰੀਬਨ 2,000 ਨਵੀਆਂ ਬੱਸਾਂ ਖਰੀਦਣ ਦਾ ਫੈਸਲਾ ਕੀਤਾ ਗਿਆ ਹੈ । 15 ਫ਼ੀ ਸਦੀ ਰਕਮ ਰਾਜ ਸਰਕਾਰ ਦੇਵੇਗੀ । ਇਨ੍ਹਾਂ ਵਿਚੋਂ ਤਕਰੀਬਨ 200 ਬੱਸਾਂ ਦਸੰਬਰ, 1997 ਵਿਚ ਜਾਰੀ ਕੀਤੀਆਂ ਜਾ ਚੁੱਕੀਆਂ ਹਨ ।

**ਆਬਕਾਰੀ ਤੇ ਕਰ**

120. ਆਬਕਾਰੀ ਤੇ ਕਰ ਵਿਭਾਗ, ਪੰਜਾਬ ਵਿਕਰੀ ਕਰ ਐਕਟ, ਪੰਜਾਬ ਮਨੋਰੰਜਨ ਡਿਊਟੀ ਐਕਟ, ਪੰਜਾਬ ਮਨੋਰੰਜਨ (ਸਿਨੇਮਾ ਦੇ ਸ਼ੋਅ) ਐਕਟ ਅਤੇ ਪੰਜਾਬ ਆਬਕਾਰੀ ਐਕਟ ਦੀ ਵਸੂਲੀ ਕਰਦਾ ਹੈ । ਸਾਲ 1997-98 ਦੌਰਾਨ 30-11-1997 ਤੱਕ ਸਾਰੇ ਐਕਟਾਂ ਅਧੀਨ ਕੁਲ 1,805.77 ਕਰੋੜ ਰੁਪਏ ਦੀ ਵਸੂਲੀ ਹੋਈ ਜਦੋਂ ਕਿ ਪਿਛਲੇ ਵਸੂਲੀ ਸਾਲ ਦੇ ਇਸੇ ਸਮੇਂ ਵਿਚ 1,560.19 ਕਰੋੜ ਰੁਪਏ ਵਸੂਲੀ ਹੋਈ ਸੀ । ਇਹ ਵਾਧਾ 245.58 ਕਰੋੜ ਰੁਪਏ ਯਾਨੀ 15.7 ਫ਼ੀ ਸਦੀ ਰਿਹਾ ।

121. ਸਾਲ 1998-99 ਲਈ ਨਿਮਨ ਲਿਖਤ ਟੀਚੇ ਤਜਵੀਜ਼ ਕੀਤੇ ਗਏ ਹਨ :—

| | | (ਰੁਪਏ ਕਰੋੜਾਂ ਵਿਚ) |
|---|---|---|
| 1. | ਆਬਕਾਰੀ .. | 1296.00 |
| 2. | ਵਿਕਰੀ, ਵਪਾਰ ਆਦਿ ਤੇ ਕਰ .. | 1407.00 |
| 3. | ਮਨੋਰੰਜਨ ਤੇ ਸ਼ੋਅ ਐਕਟ .. | 6.50 |
| | ਜੋੜ .. | 2709.50 |

[ਸ਼੍ਰੀ ਸਪੀਕਰ]

122. ਸਾਲ 1997-98 ਲਈ ਵਸੂਲੀ ਦਾ ਅਨੁਮਾਨਿਤ ਟੀਚਾ 2,509.60 ਕਰੋੜ ਰੁਪਏ ਹੈ, ਜਦੋਂ ਕਿ ਸਾਲ 1996-97 ਦੌਰਾਨ 2,277.58 ਕਰੋੜ ਰੁਪਏ ਦੀ ਵਸੂਲੀ ਹੋਈ ਸੀ । ਇਹ ਵਾਧਾ 232.02 ਕਰੋੜ ਰੁਪਏ ਅਰਥਾਤ 10.2% ਬਣਦਾ ਹੈ । ਸਾਲ 1998-99 ਦੌਰਾਨ 2,709.50 ਕਰੋੜ ਰੁਪਏ ਦੀ ਵਸੂਲੀ ਦਾ ਅਨੁਮਾਨ ਹੈ ।

**ਖੁਰਾਕ ਤੇ ਸਪਲਾਈ**

123. ਪੰਜਾਬ ਨੇ ਕੇਂਦਰੀ ਅੰਨ-ਭੰਡਾਰ ਵਿਚ ਅਨਾਜ ਦੇ ਯੋਗਦਾਨ ਵਿਚ ਮੋਹਰੀ ਰਹਿਣ ਦੀ ਆਪਣੀ ਪਿਰਤ ਨੂੰ ਬਰਕਰਾਰ ਰੱਖਿਆ ਹੈ । 1997-98 ਦੀ ਹਾੜੀ ਦੀ ਫ਼ਸਲ ਲਈ ਕੇਂਦਰ ਸਰਕਾਰ ਵਲੋਂ ਕਣਕ ਦਾ ਘੱਟੋ-ਘੱਟ ਇਮਦਾਦੀ ਭਾਅ 415/- ਰੁਪਏ ਪ੍ਰਤਿ ਕੁਇੰਟਲ ਨਿਸ਼ਚਿਤ ਕੀਤਾ ਗਿਆ ਸੀ ਪਰੰਤੂ ਪੰਜਾਬ ਸਰਕਾਰ ਨੇ ਇਹ ਮਾਮਲਾ ਭਾਰਤ ਸਰਕਾਰ ਕੋਲ ਉਠਾਇਆ ਅਤੇ 60/- ਰੁਪਏ ਪ੍ਰਤਿ ਕੁਇੰਟਲ ਬਤੌਰ ਬੋਨਸ ਮਨਜ਼ੂਰ ਕਰਵਾਇਆ । ਇਸ ਤਰ੍ਹਾਂ ਕਿਸਾਨਾਂ ਨੂੰ ਪ੍ਰਤਿ ਕੁਇੰਟਲ ਕੁਲ ਭਾਅ 1996-97 ਦੀ ਹਾੜੀ ਦੌਰਾਨ ਪ੍ਰਾਪਤ ਕੀਤੇ ਗਏ ਭਾਅ ਨਾਲੋਂ 95/- ਰੁਪਏ ਪ੍ਰਤਿ ਕੁਇੰਟਲ ਵੱਧ ਸੀ ।

124. ਰਾਜ ਸਰਕਾਰ ਤੇ ਉਸ ਦੀਆਂ ਏਜੰਸੀਆਂ ਨੇ 1997-98 ਦੌਰਾਨ ਮੰਡੀਆਂ ਵਿਚ ਪਹੁੰਚੀ ਕਣਕ ਵਿਚੋਂ 59.67 ਲੱਖ ਮੀਟਰਿਕ ਟਨ ਕਣਕ ਖਰੀਦੀ । ਇਸੇ ਤਰ੍ਹਾਂ ਮੰਡੀਆਂ ਵਿਚ 97.93 ਲੱਖ ਮੀਟਰਿਕ ਟਨ ਝੋਨਾ ਆਇਆ । ਇਹ ਉਦੋਂ ਤਕ ਮੰਡੀਆਂ ਵਿਚ ਝੋਨੇ ਦੀ ਆਮਦ ਦਾ ਰਿਕਾਰਡ ਸੀ । ਰਾਜ ਦੀਆਂ ਝੋਨਾ ਖਰੀਦਣ ਵਾਲੀਆਂ ਏਜੰਸੀਆਂ, ਐਫ. ਸੀ. ਆਈ. ਤੇ ਮਿੱਲਾਂ ਵਾਲਿਆਂ ਨੇ ਰਲ ਕੇ ਝੋਨਾ ਖਰੀਦਿਆ ।

125. ਸਾਲ 1997-98 ਦੇ ਸਾਉਣੀ ਮੌਸਮ ਦੌਰਾਨ ਰਾਜ ਸਰਕਾਰ ਦੀ ਦਖਲ-ਅੰਦਾਜ਼ੀ ਤੇ ਝੋਨੇ ਦੀਆਂ ਸਭ ਤੋਂ ਵਧੀਆ, ਵਧੀਆ ਅਤੇ ਸਾਧਾਰਣ ਕਿਸਮਾਂ ਦੀ ਥਾਂ ਤੇ ਹੁਣ 'ਏ' ਗਰੇਡ ਅਤੇ ਸਾਧਾਰਣ ਕਿਸਮਾਂ ਵਿਚ ਵਰਗੀਕਰਣ ਕੀਤਾ ਗਿਆ । ਵਧੀਆ ਝੋਨੇ ਦਾ ਘੱਟੋ-ਘੱਟ ਇਮਦਾਦੀ ਭਾਅ 435/- ਰੁਪਏ ਤੋਂ ਵਧਾ ਕੇ 445/- ਰੁਪਏ ਪ੍ਰਤਿ ਕੁਇੰਟਲ ਕੀਤਾ ਗਿਆ ਜਦੋਂ ਕਿ ਇਸ ਦੇ ਮੁਕਾਬਲੇ ਪਿਛਲੀ ਸਾਉਣੀ ਦੇ ਮੌਸਮ ਵਿਚ ਇਹ ਭਾਅ 395/- ਰੁਪਏ ਸੀ । ਚਾਵਲ ਦੀਆਂ ਵੱਖ-ਵੱਖ ਕਿਸਮਾਂ ਦੇ ਵਿਸ਼ੇਸ਼ ਵਿਵਰਣ ਰਿਆਇਤ ਦੇਣ ਸਬੰਧੀ ਇਹ ਮਾਮਲਾ ਵੀ ਭਾਰਤ ਸਰਕਾਰ ਨਾਲ ਉਠਾਇਆ ਗਿਆ । ਰਾਜ ਸਰਕਾਰ ਦੁਆਰਾ ਇਸ ਸਬੰਧ ਵਿਚ ਸੰਗਠਿਤ ਕੋਸ਼ਿਸ਼ਾਂ ਕੀਤੀਆਂ ਗਈਆਂ ਅਤੇ ਇਹ ਰਿਆਇਤਾਂ ਪਰਵਾਨ ਕਰਵਾ ਲਈਆਂ ਗਈਆਂ ।

126. ਪਿਛਲੇ ਸਾਲ ਇਸ ਸਰਕਾਰ ਦੇ ਕਾਰਜ ਸੰਭਾਲਣ ਤੋਂ ਫੌਰਨ ਬਾਅਦ ਕਣਕ ਦੀ ਸਪਲਾਈ ਵਾਜਬ ਕੀਮਤਾਂ ਦੁਕਾਨਾਂ ਤੇ 5-30 ਰੁਪਏ ਪ੍ਰਤਿ ਕਿਲੋ ਦੀ ਦਰ ਨਾਲ ਅਤੇ 10 ਕਿਲੋ ਦਾ ਥੈਲਾ 60/- ਰੁਪਏ ਦੀ ਦਰ ਨਾਲ ਸਪਲਾਈ ਕਰਨ ਦਾ ਫੈਸਲਾ

ਲਿਆ ਤਾਂ ਜੋ ਕਣਕ/ਆਟੇ ਦੀਆਂ ਵਧ ਰਹੀਆਂ ਕੀਮਤਾਂ ਨੂੰ ਰੋਕਿਆ ਜਾ ਸਕੇ ਅਤੇ ਇਸ ਫੈਸਲੇ ਨਾਲ ਇਹ ਸਾਰਥਕ ਤੌਰ ਤੇ ਰੁੱਕ ਗਈਆਂ ।

127. ਰਾਜ ਵਿਚ ਕੀਮਤ ਪੱਧਰ ਨੂੰ ਬਰਕਰਾਰ ਰੱਖਣ ਲਈ ਰਾਜ ਦੇ ਅੰਨ ਭੰਡਾਰ ਲਈ ਅਪ੍ਰੈਲ/ਮਈ, 1997 ਵਿਚ 2.00 ਲੱਖ ਮੀਟਰਿਕ ਟਨ ਕਣਕ ਵੀ ਖਰੀਦੀ ਗਈ ।

128. ਰਾਜ ਸਰਕਾਰ ਨੇ ਆਮ ਬਾਜ਼ਾਰ ਵਿਚ ਕਣਕ/ਆਟੇ ਦੇ ਵੱਧ ਰਹੇ ਭਾਅ ਨੂੰ ਠੱਲ੍ਹ ਪਾਉਣ ਲਈ ਓਪਨ ਮਾਰਕੀਟ ਸੇਲ ਸਕੀਮ (ਘਰੇਲੂ) ਵ੍ਹੀਟ ਅਧੀਨ ਪ੍ਰਤੀ ਰਾਸ਼ਨ ਕਾਰਡ ਉਤੇ 6.80 ਰੁਪਏ ਪ੍ਰਤੀ ਕਿਲੋ ਦੇ ਦਰ ਨਾਲ 20 ਕਿਲੋ ਪ੍ਰਤੀ ਮਹੀਨਾ ਹਿਸਾਬ ਨਾਲ ਕਣਕ ਸਪਲਾਈ ਕਰਨ ਦਾ ਹੁਣੇ ਜਿਹੇ ਫੈਸਲਾ ਕੀਤਾ ਹੈ ।

129. ਤਕਰੀਬਨ 12,000 ਵਾਜਬ ਕੀਮਤ ਦੁਕਾਨਾਂ ਦੇ ਨੈੱਟਵਰਕ ਰਾਹੀਂ ਰਾਜ ਵਿਚ ਉਚਿਤ ਸੰਗਠਿਤ ਜਨਤਕ ਵਿਤਰਣ ਪ੍ਰਬੰਧ ਨੂੰ ਬਰਕਰਾਰ ਰੱਖਿਆ ਗਿਆ ਹੈ। ਭਾਰਤ ਸਰਕਾਰ ਨੇ 1-10-1997 ਤੋਂ ਰਾਜ ਵਿਚ ਮਿਥੀ ਜਨਤਕ ਵੰਡ ਪ੍ਰਣਾਲੀ ਨੂੰ ਲਾਗੂ ਕਰਨ ਦੀ ਪ੍ਰਵਾਨਗੀ ਦੇ ਦਿੱਤੀ ਹੈ । ਰਾਜ ਸਰਕਾਰ ਨੇ ਪੀਲੇ ਕਾਰਡ ਧਾਰਕਾਂ ਵਾਲੇ ਅਨੁਸੂਚਿਤ ਜਾਤਾਂ ਦੇ ਪਰਿਵਾਰਾਂ ਨੂੰ ਲਾਭ ਪਹੁੰਚਾ ਕੇ ਇਸ ਸਕੀਮ ਵਿਚ ਵਾਧਾ ਕਰਨ ਦਾ ਫੈਸਲਾ ਕੀਤਾ ਹੈ । ਜ਼ਰੂਰੀ ਵਸਤਾਂ ਦੀ ਉਪਲਬਧਤਾ ਨੂੰ ਯਕੀਨੀ ਬਣਾਉਣ ਲਈ ਜਨਤਕ ਵੰਡ ਸਿਸਟਮ ਨੂੰ ਨਵੇਂ ਸਿਰਿਓਂ ਠੀਕ ਕੀਤਾ ਗਿਆ ਹੈ । ਨਿਗੰਰ ਜਾਂਚ ਅਤੇ ਦੋਸ਼ੀ ਕਰਮਚਾਰੀਆਂ ਤੇ ਡੀਲਰਾਂ ਵਿਰੁੱਧ ਕਾਰਵਾਈ ਸ਼ੁਰੂ ਕਰ ਦਿੱਤੀ ਗਈ ਹੈ ।

130. ਉਪਭੋਗਤਾਵਾਂ ਦੇ ਹਿੱਤਾਂ ਨੂੰ ਮਹਿਫੂਜ਼ ਰੱਖਣ ਅਤੇ ਨਿਆਂ ਮੁਹੱਈਆ ਕਰਵਾਉਣ ਲਈ ਉਪਭੋਗਤਾ ਸੁਰੱਖਿਆ ਐਕਟ, 1986 ਅਧੀਨ ਪੰਜਾਬ ਰਾਜ ਉਪਭੋਗਤਾ ਝਗੜੇ ਨਿਪਟਾਉਣ ਵਾਲਾ ਕਮਿਸ਼ਨ ਅਤੇ 17 ਜ਼ਿਲ੍ਹਾ ਫੋਰਮ ਸਥਾਪਤ ਕੀਤੇ ਗਏ ਹਨ ।

**ਮਾਲੀਆ**

131. ਭੋਂ ਸੁਧਾਰ ਐਕਟ, 1972 ਦੇ ਬਣਨ ਤੋਂ 30-9-1997 ਤੱਕ 2,22,594 ਏਕੜ ਦਾ ਰਕਬਾ ਵਾਧੂ ਘੋਸ਼ਿਤ ਕੀਤਾ ਗਿਆ ਹੈ । ਇਸ ਵਿਚੋਂ ਤਕਰੀਬਨ 46.50% ਰਕਬਾ, 28,295 ਲਾਭ ਪਾਤਰਾਂ ਨੂੰ ਅਲਾਟ ਕੀਤਾ ਗਿਆ ਹੈ ਇਸ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ 11,302 ਲਾਭਪਾਤਰ ਸ਼ਾਮਲ ਹਨ । ਬਾਕੀ ਰਹਿੰਦੇ ਵਾਧੂ ਰਕਬੇ ਨੂੰ ਅਲਾਟ ਕਰਨ ਲਈ ਪੂਰੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ ।

132. ਵਾਫਰ ਦਿਹਾਤੀ ਨਿਕਾਸੀ ਅਤੇ ਘੱਟ ਉਪਜਾਊ ਨਿਕਾਸੀ ਜ਼ਮੀਨ ਦੀ ਨਿਰੰਤਰ ਕਾਸ਼ਤ ਵਾਲੇ ਕਬਜ਼ੇ ਦੇ ਆਧਾਰ ਤੇ ਅਣਅਧਿਕਾਰਤ ਕਬਜ਼ੇ ਨੂੰ ਹੱਥ-ਬਦਲੀ ਕਰਨ ਦੀ ਇਕ ਨਵੀਂ ਨੀਤੀ ਬਣਾਈ ਗਈ ਹੈ ।

133. ਪੰਜਾਬ ਧਾਰਮਿਕ ਥਾਵਾਂ ਅਤੇ ਭੋਂ (ਬੇਦਖਲੀ ਤੇ ਕਿਰਾਇਆ ਵਸੂਲੀ) ਐਕਟ, 1997 ਬਣਾਇਆ ਗਿਆ ਹੈ ਤਾਂ ਜੋ ਧਾਰਮਿਕ ਸੰਸਥਾਵਾਂ ਨਾਜਾਇਜ਼ ਕਬਜ਼ੇ ਵਾਲੇ ਲੋਕਾਂ ਤੋਂ ਸੰਖੇਪ ਸੁਣਵਾਈ ਮਗਰੋਂ ਆਪਣੀਆਂ ਥਾਵਾਂ ਖ਼ਾਲੀ ਕਰਵਾ ਸਕਣ ।

[ਸ਼੍ਰੀ ਸਪੀਕਰ]

134. 1996-97 ਦੀ ਹਾੜ੍ਹੀ ਤੋਂ ਜ਼ਮੀਨ ਦਾ ਮਾਲੀਆ ਖਤਮ ਕਰ ਦਿੱਤਾ ਗਿਆ ਹੈ । ਲੋਕਾਂ ਨੂੰ ਮਾਲ ਰਿਕਾਰਡ ਦੀਆਂ ਕਾਪੀਆਂ ਦਾ ਆਸਾਨੀ ਨਾਲ ਮਿਲਣਾ ਯਕੀਨੀ ਬਣਾਉਣ ਲਈ ਭੋਂ ਰਿਕਾਰਡਾਂ ਲਈ ਕੰਪਿਊਟਰ ਦੀ ਵਰਤੋਂ ਸ਼ੁਰੂ ਕੀਤੀ ਗਈ ਹੈ ਅਤੇ ਇਸ ਮੰਤਵ ਲਈ ਰਾਜ ਦੇ ਸਤਾਰਾਂ ਜ਼ਿਲ੍ਹਿਆਂ ਲਈ ਫੰਡ ਮਨਜ਼ੂਰ ਕਰ ਦਿੱਤੇ ਗਏ ਹਨ । ਸਾਲ 1997-98 ਦੌਰਾਨ 56.50 ਕਰੋੜ ਰੁਪਏ ਦੀ ਰਕਮ ਭਾਰੀ ਬਰਸਾਤ, ਹੜ੍ਹਾਂ ਤੇ ਸੇਮ ਆਦਿ ਕਾਰਣ ਫ਼ਸਲਾਂ ਦੇ ਨੁਕਸਾਨ ਤੋਂ ਪ੍ਰਭਾਵਿਤ ਵਿਅਕਤੀਆਂ ਨੂੰ ਲਾਭ ਦੇਣ ਅਤੇ ਜਨਤਕ ਸੇਵਾਵਾਂ ਨੂੰ ਬਹਾਲ ਕਰਨ ਲਈ ਡਿਪਟੀ ਕਮਿਸ਼ਨਰਾਂ ਨੂੰ ਦਿੱਤੀ ਗਈ ।

135. ਅਸ਼ਟਾਮ ਪੇਪਰ ਦੀ ਨਿਰੰਤਰ ਕਮੀ ਨੂੰ ਧਿਆਨ ਵਿਚ ਰੱਖਦੇ ਹੋਏ ਨਾਨ-ਜੁਡੀਸ਼ਲ ਅਸ਼ਟਾਮ ਪੇਪਰਾਂ ਦੇ ਨਾ ਮਿਲਣ ਦੀ ਸੂਰਤ ਵਿਚ ਇਸ ਦੀ ਬਜਾਏ 1/- ਰੁਪਏ ਤੋਂ 25/- ਰੁਪਏ ਤੱਕ ਮੁੱਲ ਅੰਕ ਦੀਆਂ ਵਿਸ਼ੇਸ਼ ਚਿਪਕਾਈਆਂ ਜਾਣ ਵਾਲੀਆਂ ਟਿਕਟਾਂ ਦੀ ਵਰਤੋਂ ਲਈ ਉਪਬੰਧ ਬਣਾਇਆ ਗਿਆ ਹੈ ।

136. ਸਮਾਜ ਦੇ ਕਮਜ਼ੋਰ ਵਰਗ ਦੇ ਲੋਕਾਂ ਦੁਆਰਾ ਵਪਾਰਕ ਬੈਂਕਾਂ ਤੋਂ ਕਰਜ਼ਾ ਲੈਣ ਲਈ ਕਬਜ਼ਾ ਨਾ ਛੱਡਣ ਵਾਲੇ ਕੀਤੇ ਰਹਿਨਨਾਮਿਆਂ ਤੇ ਲੱਗਣ ਵਾਲੀ ਰਜਿਸਟਰੇਸ਼ਨ ਫ਼ੀਸ ਦੀ ਛੋਟ ਲਈ ਆਮਦਨ-ਸੀਮਾ 6,400/- ਰੁਪਏ ਤੋਂ ਵਧਾ ਕੇ 11,000/- ਰੁਪਏ ਸਲਾਨਾ ਕਰ ਦਿੱਤੀ ਗਈ ਹੈ । ਪਿੰਡਾਂ ਦੇ ਚੌਕੀਦਾਰਾਂ ਦਾ ਮਿਹਨਤਾਨਾ 1-8-1997 ਤੋਂ 300/- ਰੁਪਏ ਤੋਂ ਵਧਾ ਕੇ 400/- ਰੁਪਏ ਪ੍ਰਤਿ ਮਹੀਨਾ ਕਰ ਦਿੱਤਾ ਗਿਆ ਹੈ ।

**ਸਭਿਆਚਾਰਕ ਮਾਮਲੇ ਅਤੇ ਪੁਰਾਲੇਖ**

137. ਮੇਰੀ ਸਰਕਾਰ ਰਾਜ ਦੇ ਅਮੀਰ ਸਭਿਆਚਾਰਕ ਵਿਰਸੇ ਦੀ ਸੇਵਾ ਸੰਭਾਲ ਅਤੇ ਪ੍ਰਸਾਰ ਲਈ ਪ੍ਰਤੀਬੱਧ ਹੈ ਜਿਸ ਲਈ ਇਕ ਵਿਸਤ੍ਰਿਤ ਸਭਿਆਚਾਰਕ ਨੀਤੀ ਬਣਾਈ ਜਾ ਰਹੀ ਹੈ । ਇਸ ਨੀਤੀ ਦਾ ਮੁੱਖ ਜ਼ੋਰ ਪੰਜਾਬ ਦੀਆਂ ਪਰੰਪਰਾਗਤ ਲੋਕ ਕਥਾਵਾਂ ਦੇ ਪੁਨਰ-ਜੀਵਤ ਅਤੇ ਸਥਾਪਨ ਲਈ ਹੋਵੇਗਾ ਜਿਵੇਂ ਕਿ ਢਾਡੀ, ਕਵੀਸ਼ਰੀ, ਯੁੱਧ ਕਲਾਵਾਂ ਅਤੇ ਲੋਕ ਗਾਥਾਵਾਂ ਆਦਿ ਜਿਹੜੀਆਂ ਕਿ ਸਮਾਂ ਬੀਤਣ ਦੇ ਨਾਲ ਅਲੋਪ ਹੋ ਰਹੀਆਂ ਹਨ । ਪੰਜਾਬੀ ਫਿਲਮਾਂ ਦੇ ਮਿਆਰ ਨੂੰ ਉੱਚਾ ਚੁੱਕਣ ਲਈ ਪੰਜਾਬ ਫਿਲਮ ਨੀਤੀ ਵਿਚ ਵੀ ਸੋਧ ਕੀਤੀ ਜਾ ਰਹੀ ਹੈ ।

138. ਦੂਜੀਆਂ ਆਮ ਕਾਰਵਾਈਆਂ ਦੇ ਹਿੱਸੇ ਵਜੋਂ ਵਿਭਾਗ ਵੱਲੋਂ ਸਭਿਆਚਾਰਕ ਆਦਾਨ ਪ੍ਰਦਾਨ ਪ੍ਰੋਗਰਾਮਾਂ ਦੇ ਅਧੀਨ ਚੰਡੀਗੜ੍ਹ ਵਿਖੇ ਵੀਅਤਨਾਮ ਅਤੇ ਰੂਸ ਦੀਆਂ ਸਭਿਆਚਾਰਕ ਮੰਡਲੀਆਂ ਦੀਆਂ ਪੇਸ਼ਕਾਰੀਆਂ ਕਰਵਾਈਆਂ ਗਈਆਂ, ਫਤਿਹਗੜ੍ਹ ਸਾਹਿਬ ਦੇ ਪਿੰਡ ਬਰਾਸ ਦੇ ਪੁਰਾਤਨ ਥੇਹ ਦੀ ਖੁਦਾਈ ਜਾਰੀ ਰਹੀ । ਪੰਜਾਹ ਤੋਂ ਵੱਧ ਸੁਰੱਖਿਅਤ ਯਾਦਗਾਰਾਂ ਦਾ ਕੰਮ ਹੱਥਾਂ ਵਿਚ ਲਿਆ ਗਿਆ ।

139. ਮੇਰੀ ਸਰਕਾਰ ਰਾਜ ਦੇ ਅਨਮੋਲ ਪੁਰਾਤੱਤਵ ਰਿਕਾਰਡਾਂ ਦੀ ਸੰਭਾਲ ਲਈ ਚੰਡੀਗੜ੍ਹ ਦੇ ਸੈਕਟਰ 38 ਵਿਚ ਪੁਰਾਤੱਤਵ ਭਵਨ ਦੀ ਉਸਾਰੀ ਦਾ ਕੰਮ ਮੁਕੰਮਲ ਕਰਨ ਦੀ ਕੋਸ਼ਿਸ਼ ਵੀ ਕਰੇਗੀ ।

140. ਰਾਜ ਸਰਕਾਰ ਨੇ 1999–2000 ਵਿਚ ਖ਼ਾਲਸੇ ਦਾ 300 ਸਾਲਾ ਜਨਮ ਦਿਵਸ ਉੱਚਿਤ ਅਤੇ ਸ਼ਾਨਦਾਰ ਢੰਗ ਨਾਲ ਮਨਾਉਣ ਦਾ ਫ਼ੈਸਲਾ ਕੀਤਾ ਹੈ। ਇਹ ਇਤਿਹਾਸਕ ਘਟਨਾ, ਜੋ ਕਿ ਸਮੁੱਚੀ ਦੁਨੀਆਂ ਦੇ ਸਨਮੁੱਖ ਭਾਰਤ ਦੇ ਅਮੀਰ ਅਧਿਆਤਮਕ ਅਤੇ ਸਭਿਆਚਾਰਕ ਵਿਰਸੇ ਦਾ ਪ੍ਰਤੀਕ ਹੋਏਗੀ, ਨੂੰ ਮਨਾਉਣ ਸਬੰਧੀ ਪੰਜਾਬ ਸਰਕਾਰ ਨੇ ਖ਼ਾਲਸੇ ਦੇ ਜਨਮ ਅਸਥਾਨ ਆਨੰਦਪੁਰ ਸਾਹਿਬ ਵਿਖੇ ਇਕ ਖ਼ਾਲਸਾ ਵਿਰਾਸਤ ਯਾਦਗਾਰੀ ਪ੍ਰਾਜੈਕਟ ਕਾਇਮ ਕਰਨ ਦਾ ਫ਼ੈਸਲਾ ਕੀਤਾ ਹੈ। ਇਹ ਸਿੱਖੀ ਸਿਧਾਂਤ ਦੇ ਸਦਾਚਾਰਕ ਆਧਾਰ, ਸਰਬ-ਵਿਆਪੀ ਭਾਈਚਾਰੇ ਦੇ ਵਿਚਾਰ, ਬਰਾਬਰੀ ਅਤੇ ਵਿਤਕਰੇ-ਰਹਿਤ ਸਮਾਜ ਨੂੰ ਦਰਸਾਏਗਾ, ਜਿਸ ਦਾ ਵਰਨਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਂਵਾਕ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਵਿਚ ਕੀਤਾ ਗਿਆ ਹੈ। ਪੰਜਾਬ ਸਰਕਾਰ ਨੇ 'ਆਨੰਦਪੁਰ ਸਾਹਿਬ ਫਾਊਂਡੇਸ਼ਨ ਟ੍ਰਸਟ' ਸਥਾਪਿਤ ਕੀਤਾ ਹੈ, ਜਿਹੜਾ ਖ਼ਾਲਸੇ ਦੇ ਜਨਮ ਦੀ ਤੀਸਰੀ ਸ਼ਤਾਬਦੀ ਸਬੰਧੀ ਸਮੁੱਚੇ ਪ੍ਰੋਗਰਾਮਾਂ ਨੂੰ ਲਾਗੂ ਕਰੇਗਾ।

**ਸੈਰ-ਸਪਾਟਾ**

141. ਵਿਸ਼ੇਸ਼ ਕਰਕੇ ਦੂਰ ਦੇ ਖੇਤਰਾਂ ਵਿਚ ਰੋਜ਼ਗਾਰ ਉਪਜਾਊ ਸਾਧਨ ਦੇ ਰੂਪ ਵਿਚ ਸੈਰ ਸਪਾਟੇ ਦੀ ਮਹੱਤਤਾ ਅਤੇ ਰਾਜ ਦੇ ਆਰਥਿਕ ਵਿਕਾਸ ਵਿਚ ਇਸਦੀ ਦੇਣ ਦੀ ਮਹੱਤਤਾ ਨੂੰ ਪ੍ਰਵਾਨ ਕਰਦਿਆਂ ਇਕ "ਡਰਾਫਟ ਸੈਰ-ਸਪਾਟਾ ਨੀਤੀ" ਸਰਕਾਰ ਦੇ ਵਿਚਾਰ ਅਧੀਨ ਹੈ, ਇਸ ਦੇ ਮੁੱਖ ਉਦੇਸ਼ ਨਿਮਨ ਅਨੁਸਾਰ ਹਨ :—

(1) ਸੈਰ-ਸਪਾਟਾ ਟੀਚੇ ਦੀ ਸ਼ਨਾਖ਼ਤ ਤੇ ਵਿਕਾਸ ਅਤੇ ਘਰੇਲੂ ਤੇ ਅੰਤਰਰਾਸ਼ਟਰੀ ਦੋਹਾਂ ਤਰ੍ਹਾਂ ਦੇ ਯਾਤਰੀਆਂ ਨਾਲ ਸਬੰਧਿਤ ਗਤੀਵਿਧੀਆਂ।

(2) ਵੱਖਰੀ ਖ਼ਪਤਕਾਰ ਪਸੰਦਗੀ ਨੂੰ ਆਕਰਸ਼ਿਤ ਕਰਨ ਲਈ ਸੈਰ-ਸਪਾਟਾ ਉਤਪਾਦਾਂ ਦੀ ਵੰਨਸੁਵੰਨਤਾ।

(3) ਤੀਰਥ ਯਾਤਰਾ ਦੇ ਕੇਂਦਰਾਂ ਦਾ ਵਿਸਤ੍ਰਿਤ ਵਿਕਾਸ।

(4) ਸਮੂਹਕ ਕਾਰੋਬਾਰ ਆਦਿ ਅਤੇ ਬਜਟ ਯਾਤਰੀਆਂ ਲਈ ਸਹੂਲਤਾਂ ਪੈਦਾ ਕਰਨਾ।

(5) ਮੌਜੂਦਾ ਆਧਾਰਿਕ ਸਰੰਚਨਾ ਨੂੰ ਮਜ਼ਬੂਤ ਅਤੇ ਉੱਨਤ ਕਰਨਾ।

(6) ਰੋਜ਼ਗਾਰ ਸਬੰਧੀ ਮੌਕੇ ਪੈਦਾ ਕਰਨ ਲਈ ਸੈਰ-ਸਪਾਟਾ ਉਦਯੋਗ ਦਾ ਵਿਕਾਸ।

(7) ਇਸਦੀ ਯਾਤਰੀ ਸਮਰੱਥਾ ਦੇ ਬਾਜ਼ਾਰੀਕਰਨ ਅਤੇ ਛਪਾਈ ਅਤੇ ਇਲੈਕਟ੍ਰਾਨਿਕ ਸਾਧਨਾਂ ਦੁਆਰਾ ਸੈਰ ਸਪਾਟੇ ਦਾ ਵਿਕਾਸ ਕਰਨਾ।

142. ਆਰਥਿਕ ਉਦਾਰੀਕਰਨ ਦੀ ਪ੍ਰਕ੍ਰਿਆ ਦੇ ਨਤੀਜੇ ਜੋਂ ਸੈਰ-ਸਪਾਟੇ ਦੇ ਰੋਜ਼ਗਾਰ ਪੈਦਾ ਕਰਨ ਅਤੇ ਆਰਥਿਕ ਵਿਕਾਸ ਦਾ ਇਕ ਮੁੱਖ ਸਾਧਨ ਬਣਨ ਕਾਰਨ ਨਵੀਆਂ ਨੀਤੀਆਂ ਤਿਆਰ ਕੀਤੀਆਂ ਜਾ ਰਹੀਆਂ ਹਨ। ਸੈਰ ਸਪਾਟਾ ਪ੍ਰਾਜੈਕਟਾਂ ਦੀ ਹੌਸਲਾ ਅਫਜ਼ਾਈ ਲਈ ਇਕ ਪੈਕਿਜ ਨੂੰ ਵੀ ਅੰਤਿਮ ਰੂਪ ਦਿੱਤਾ ਜਾ ਰਿਹਾ ਹੈ।

[ਸ੍ਰੀ ਸਪੀਕਰ]

143. ਯਾਤਰੀਆਂ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਵਿਭਾਗ ਦਾ 17 ਕੰਪਲੈਕਸਾਂ ਦਾ ਇਕ ਵਿਸ਼ੇਸ਼ ਨੈੱਟ-ਵਰਕ ਹੈ । ਸੰਘੋਲ, ਫਰੀਦਕੋਟ, ਆਮ ਖਾਸ ਬਾਗ, ਸਰਹਿੰਦ ਵਿਖੇ ਯਾਤਰੀ ਕੰਪਲੈਕਸਾਂ ਦੀ ਉਸਾਰੀ ਅਤੇ ਮਾਧੋਪੁਰ ਯਾਤਰੀ ਕੰਪਲੈਕਸ ਦਾ ਮੁੱਖ ਵਿਸਤਾਰ ਪ੍ਰਗਤੀ ਅਧੀਨ ਹੈ । ਕਪੂਰਥਲਾ ਵਿਖੇ ਯਾਤਰੀ ਕੰਪਲੈਕਸ ਦੀ ਉਸਾਰੀ ਦਾ ਕੰਮ ਮੁਕੰਮਲ ਹੋ ਗਿਆ ਹੈ । ਇਹਨਾਂ ਕੰਪਲੈਕਸਾਂ ਦੇ ਮੌਜੂਦਾ ਵਿੱਤੀ ਵਰ੍ਹੇ ਦੌਰਾਨ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ਮੌਜੂਦਾ ਵਿੱਤੀ ਵਰ੍ਹੇ ਦੌਰਾਨ ਰਾਜ ਸਰਕਾਰ ਦੇ ਆਨੰਦਪੁਰ ਸਾਹਿਬ, ਗੋਇੰਦਵਾਲ ਸਾਹਿਬ ਅਤੇ ਮੁਕਤਸਰ ਵਿਖੇ ਤਿੰਨ ਹੋਰ ਕੰਪਲੈਕਸ ਸਥਾਪਿਤ ਕਰਨ ਦੀ ਅਤੇ ਮਲੋਟ ਦੇ ਮੌਜੂਦਾ ਕੰਪਲੈਕਸ ਦਾ ਵਿਸਤਾਰ ਕਰਨ ਦੀ ਤਜਵੀਜ਼ ਹੈ । ਰੋਪੜ ਵਿਚ ਆਨੰਦਪੁਰ ਸਾਹਿਬ ਵਿਖੇ ਦੋ ਸੁਲਭ ਟਾਇਲਟ ਮੋਬਾਇਲ ਗੱਡੀਆਂ ਦੀ ਕੇਂਦਰੀ ਵਿੱਤੀ ਸਹਾਇਤਾ ਅਧੀਨ ਜਲਦੀ ਵਿਵਸਥਾ ਕੀਤੀ ਜਾ ਰਹੀ ਹੈ ।

144. ਰਾਜ ਸਰਕਾਰ ਨੇ ਭਾਰਤ ਸਰਕਾਰ ਦੇ ਸੈਰ-ਸਪਾਟਾ ਮੰਤਰਾਲੇ ਤੋਂ ਸਾਲ 1997-98 ਦੌਰਾਨ ਜਿਹੜੇ ਤਿਉਹਾਰਾਂ ਨੂੰ ਕੌਮੀ ਤਿਉਹਾਰ ਕਰਾਰ ਦੁਆਇਆ ਹੈ ਉਹ ਹਨ :--

(1) ਹੋਲਾ-ਮੁਹੱਲਾ ਆਨੰਦਪੁਰ ਸਾਹਿਬ ।

(2) ਦਿਹਾਤੀ ਖੇਡਾਂ ਕਿਲ੍ਹਾ ਰਾਇਪੁਰ, ਲੁਧਿਆਣਾ ।

(3) ਵਿਸਾਖੀ ਮੇਲਾ ਤਲਵੰਡੀ ਸਾਬੋ ।

(4) ਹਰੀ ਬਲਭ ਸੰਗੀਤ ਸੰਮੇਲਨ, ਜਲੰਧਰ ।

**ਕਿਰਤ ਤੇ ਰੋਜ਼ਗਾਰ**

145. ਕਿਰਤ ਵਿਭਾਗ ਦੇ ਤਿੰਨ ਮੁੱਖ ਕੰਮ ਹਨ : ਉਦਯੋਗਿਕ ਸ਼ਾਂਤੀ ਦੀ ਬਰਕਰਾਰੀ, ਕਿਰਤ ਸਬੰਧੀ ਕਾਨੂੰਨਾਂ ਨੂੰ ਲਾਗੂ ਕਰਨਾ ਅਤੇ ਉਦਯੋਗਿਕ ਕਾਮਿਆਂ ਦੀ ਭਲਾਈ ਅਤੇ ਸੁਰੱਖਿਆ ।

146. ਰਾਜ ਵਿਚ ਉਦਯੋਗਿਕ ਸਬੰਧੀ ਪ੍ਰਤੀ ਸਥਿਤੀ ਸ਼ਾਂਤੀਪੂਰਨ ਰਹੀ । ਸਮੁੱਚੇ ਝਗੜੇ/ਹੜਤਾਲਾਂ ਦਾ ਦੋਸਤਾਨਾ ਢੰਗ ਨਾਲ ਨਿਪਟਾਰਾ ਕੀਤਾ ਗਿਆ ਸੀ । ਕਿਰਤ ਵਿਭਾਗ ਦਾ ਸੁਲਾਹਕਾਰੀ ਅਮਲਾ ਉਦਯੋਗਿਕ ਝਗੜਿਆਂ ਦੇ ਮਿੱਤਰਤਾ ਪੂਰਣ ਨਿਪਟਾਰੇ ਉਪਰ ਜ਼ੋਰ ਦਿੰਦਾ ਹੈ, ਤਾਂ ਜੋ ਕੰਮ ਵਿਚ ਰੁਕਾਵਟ ਨਾ ਆਵੇ । ਸੁਲਾਹਕਾਰੀ ਅਮਲੇ ਦੇ ਯਤਨਾਂ ਸਦਕਾ 50 ਫੀ ਸਦੀ ਤੋਂ ਵਧੇਰੇ ਕੇਸ ਆਪਸੀ ਸਲਾਹ ਮਸ਼ਵਰੇ ਦੇ ਪੱਧਰ ਤੇ ਹੀ ਨਿਪਟਾਏ ਗਏ ਸਨ ।

147. ਕਾਮਿਆਂ ਨੂੰ ਉਨ੍ਹਾਂ ਦੇ ਮਾਲਕਾਂ ਹੱਥੋਂ ਸ਼ੋਸ਼ਿਤ ਹੋਣ ਤੋਂ ਬਚਾਉਣ ਲਈ ਰਾਜ ਸਰਕਾਰ ਨੇ ਜਥੇਬੰਦ ਅਤੇ ਗੈਰ ਜਥੇਬੰਦ ਦੋਹਾਂ ਖੇਤਰਾਂ ਦੇ 60 ਅਦਾਰਿਆਂ ਵਿਚ ਘੱਟੋ ਘੱਟ ਉਜਰਤਾਂ ਨਿਸ਼ਚਿਤ ਕੀਤੀਆਂ/ਸੋਧੀਆਂ ਹਨ । ਹੁਣ 1 ਸਤੰਬਰ, 1997 ਤੋਂ

ਇਕ ਅਕੁਸ਼ਲ ਕਾਮਾ ਘੱਟ ਤੋਂ ਘੱਟ 1542.70 ਰੁਪਏ ਪ੍ਰਤੀ ਮਹੀਨਾ ਉਜਰਤ ਪ੍ਰਾਪਤ ਕਰ ਰਿਹਾ ਹੈ । ਇਨ੍ਹਾਂ ਉਜਰਤਾਂ ਨੂੰ ਖਪਤਕਾਰ ਕੀਮਤ ਸੂਚਕ ਅੰਕਾਂ ਨਾਲ ਜੋੜਿਆ ਜਾਂਦਾ ਹੈ ।

148. 4 ਮਾਰਚ, 1997 ਨੂੰ ਜਲੰਧਰ ਵਿਖੇ 'ਕੌਮੀ ਸੁਰੱਖਿਆ ਦਿਵਸ' ਮਨਾਇਆ ਗਿਆ, ਜਿਸ ਵਿਚ ਜੇਤੂਆਂ ਨੂੰ ਸੁਰੱਖਿਆ ਪੁਰਸਕਾਰ ਅਤੇ ਕਿਰਤਵੀਰ ਪੁਰਸਕਾਰ ਦਿੱਤੇ ਗਏ ।

149. ਭਾਰਤ ਦੀ ਮਾਨਯੋਗ ਸਰਵ-ਉੱਚ ਅਦਾਲਤ ਦੇ ਸਿਵਲ ਰਿਟ ਪਟੀਸ਼ਨ ਨੰਬਰ 465/86 (ਐਮ.ਸੀ. ਮਹਿਤਾ ਬਨਾਮ ਭਾਰਤੀ ਸੰਘ) ਦੀ ਰੌਸ਼ਨੀ ਵਿਚ ਭਾਰਤ ਸਰਕਾਰ ਦੇ ਕਿਰਤ ਮੰਤਰਾਲਾ ਦੁਆਰਾ ਜਾਰੀ ਕੀਤੇ ਦਿਸ਼ਾ ਨਿਰਦੇਸ਼ਾਂ ਅਧੀਨ ਮਜ਼ਦੂਰ ਬੱਚਿਆਂ ਦੀ ਸ਼ਨਾਖਤ ਕਰਨ ਲਈ ਰਾਜ ਵਿਚ ਇਕ ਸਰਵੇਖਣ ਕਰਵਾਇਆ ਗਿਆ ਸੀ । ਸਰਵੇਖਣ ਮੁਤਾਬਿਕ 3,614 ਬੱਚੇ ਕੰਮ ਕਰਦੇ ਵੇਖੇ ਗਏ, ਜਿਨ੍ਹਾਂ ਵਿਚੋਂ ਕੇਵਲ 91 ਬੱਚੇ ਜੋਖ਼ਮ ਵਾਲੇ ਉਦਯੋਗਾਂ ਵਿਚ ਕੰਮ ਕਰਦੇ ਵੇਖੇ ਗਏ । ਮਾਨਯੋਗ ਸਰਵ ਉੱਚ ਅਦਾਲਤ ਦੇ ਨਿਰਦੇਸ਼ਾਂ ਮੁਤਾਬਿਕ ਇਹਨਾਂ ਜੋਖ਼ਮ ਵਾਲੇ ਉਦਯੋਗਾਂ ਵਿਚ ਕੰਮ ਕਰ ਰਹੇ ਬੱਚਿਆਂ ਨੂੰ ਕੰਮ ਤੋਂ ਹਟਾ ਲਿਆ ਗਿਆ ਹੈ ਅਤੇ ਪਰਿਵਾਰ ਦੇ ਬਾਲਗ ਮੈਂਬਰ ਨੂੰ ਬਦਲਵਾਂ ਰੋਜ਼ਗਾਰ ਮੁਹੱਈਆ ਕਰਨ ਦੇ ਯਤਨ ਕੀਤੇ ਜਾ ਰਹੇ ਹਨ । ਸਰਕਾਰ ਮਾਨਯੋਗ ਸਰਵਉੱਚ ਅਦਾਲਤ ਦੇ ਫੈਸਲੇ ਨੂੰ ਸਮੁੱਚੇ ਰੂਪ ਵਿਚ ਲਾਗੂ ਕਰਨ ਲਈ ਪ੍ਰਤੀਬੱਧ ਹੈ ਅਤੇ ਰਾਜ ਵਿਚੋਂ ਬਾਲ ਮਜ਼ਦੂਰੀ ਨੂੰ ਖ਼ਤਮ ਕਰਨ ਲਈ ਆਪਣੀ ਪੂਰੀ ਕੋਸ਼ਿਸ਼ ਕਰ ਰਹੀ ਹੈ ।

150. ਮਾਨਯੋਗ ਸਰਵਉੱਚ ਅਦਾਲਤ ਦੀਆਂ ਹਦਾਇਤਾਂ ਦੇ ਮੁਤਾਬਿਕ ਰਾਜ ਵਿਚ ਬੰਧਕ ਮਜ਼ਦੂਰੀ ਦਾ ਪਤਾ ਲਗਾਉਣ ਲਈ ਸਰਵੇਖਣ ਵੀ ਕਰਵਾਇਆ ਗਿਆ । ਪੰਜਾਬ ਸਰਕਾਰ ਇਸ ਗੱਲ ਦਾ ਦਾਅਵਾ ਕਰ ਸਕਦੀ ਹੈ ਕਿ ਰਾਜ ਵਿਚ ਬੰਧਕ ਮਜ਼ਦੂਰੀ ਦੀ ਬਿਲਕੁਲ ਅਣਹੋਂਦ ਹੈ, ਕਿਉਂਕਿ ਸਰਵੇਖਣ ਦੌਰਾਨ ਅਜਿਹੀ ਮਜ਼ਦੂਰੀ ਦਾ ਕੋਈ ਵੀ ਕੇਸ ਵਿਭਾਗ ਦੇ ਨੋਟਿਸ ਵਿਚ ਨਹੀਂ ਆਇਆ ।

**ਖੇਡਾਂ ਅਤੇ ਯੁਵਕ ਸੇਵਾਵਾਂ**

151. ਪੰਜਾਬ, ਭਾਰਤ ਵਿਚ ਪਹਿਲਾ ਰਾਜ ਹੈ ਜਿਸ ਨੇ 1961 ਵਿਚ ਇਕ ਸੁਤੰਤਰ ਖੇਡ ਵਿਭਾਗ ਕਾਇਮ ਕੀਤਾ ਸੀ ਅਤੇ ਉਦੋਂ ਤੋਂ ਹੀ ਇਸ ਨੇ ਕੌਮੀ ਖੇਡਾਂ ਵਿਚ ਆਪਣੀ ਸਰਦਾਰੀ ਕਾਇਮ ਕੀਤੀ ਹੋਈ ਹੈ । ਪੰਜਾਬ ਨੇ 1997 ਵਿਚ ਬੰਗਲੌਰ ਵਿਖੇ ਹੋਈਆਂ ਕੌਮੀ ਖੇਡਾਂ ਵਿਚ 113 ਮੈਡਲ ਜਿੱਤੇ. ਜਦੋਂ ਕਿ 1994 ਵਿਚ ਪੂਨਾ ਵਿਖੇ ਹੋਈਆਂ ਖੇਡਾਂ ਵਿਚ 88 ਮੈਡਲ ਜਿੱਤੇ ਸਨ, ਇਸ ਤੋਂ ਇਲਾਵਾ ਪੰਜਾਬ ਦਿਹਾਤੀ ਅਤੇ ਔਰਤਾਂ ਦੀਆਂ ਖੇਡਾਂ ਵਿਚ ਕੌਮੀ ਚੈਂਪੀਅਨ ਰਿਹਾ ਹੈ ।

152. ਖੇਡ ਦੇ ਸਿਲਸਿਲੇ ਨੂੰ ਸਮੁੱਚੇ ਰਾਜ ਵਿਚ ਫੈਲਾਇਆ ਜਾ ਰਿਹਾ ਹੈ ਜਿਸ ਵਿਚ ਅੰਤਰਰਾਸ਼ਟਰੀ ਮਹੱਤਤਾ ਵਾਲੇ ਸ਼ਾਨਦਾਰ ਪ੍ਰਾਜੈਕਟ ਸ਼ਾਮਲ ਹਨ ਜਿਵੇਂ ਕਿ ਮੁਹਾਲੀ ਵਿਚ 25.00 ਕਰੋੜ ਰੁਪਏ ਦੀ ਲਾਗਤ ਵਾਲੇ ਰਾਜ ਖੇਡ ਕੰਪਲੈਕਸ ਦੀ ਸਥਾਪਨਾ ਜਿਹੜਾ

[ਸ੍ਰੀ ਸਪੀਕਰ]
ਕਿ ਇਨਡੋਰ ਅਤੇ ਆਊਟਡੋਰ ਖੇਡਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕਰੇਗਾ । ਲੁਧਿਆਣਾ ਵਿਚ ਦਰਾਮਦ ਕੀਤਾ ਹਾਕੀ ਟਰਫ ਅਤੇ ਜਲੰਧਰ ਵਿਖੇ ਛੇ ਕਰੋੜ ਦੀ ਲਾਗਤ ਵਾਲੇ ਸਿੰਥੈਟਿਕ ਟਰੈਕ ਜ਼ਿਲ੍ਹਾ ਪੱਧਰ ਤੇ ਚਾਰ ਅਤੇ ਬਲਾਕ ਪੱਧਰ ਤੇ 18 ਸਟੇਡੀਅਮ ਸਾਢੇ 8 ਕਰੋੜ ਰੁਪਏ ਨਾਲ ਉਸਾਰੀ ਅਧੀਨ ਹਨ ।

153. ਪੰਜਾਬ ਸਰਕਾਰ ਖੇਡਾਂ ਵਿਚ ਸਰਵਉੱਚਤਾ ਪ੍ਰਾਪਤ ਕਰਨ ਲਈ ਕੁਝ ਚੁਣੇ ਹੋਏ ਅਨੁਸ਼ਾਸਨਾਂ ਵਿਚ ਰਿਹਾਇਸ਼ੀ ਖੇਡ ਅਕਾਦਮੀਆਂ ਸਥਾਪਿਤ ਕਰਨ ਵਰਗੀਆਂ ਨਵੀਆਂ ਸਕੀਮਾਂ ਤੇ ਵਿਚਾਰ ਕਰ ਰਹੀ ਹੈ । ਦਿਹਾਤੀ ਖੇਡ ਕਲੱਬਾਂ ਲਈ ਵਿੱਤੀ ਸਹਾਇਤਾ ਅਤੇ ਪਰੰਪਰਾਗਤ ਲੜਾਈ ਸਬੰਧੀ ਕਲਾਵਾਂ ਜਿਵੇਂ ਕਿ ਘੋੜਸਵਾਰੀ, ਗੱਤਕੇਬਾਜ਼ੀ, ਤੀਰ-ਅੰਦਾਜ਼ੀ ਨੂੰ ਮੁੜ ਸੁਰਜੀਤ ਕਰਨ ਅਤੇ ਆਨੰਦਪੁਰ ਸਾਹਿਬ ਵਿਖੇ ਖੁੱਲ੍ਹਾ ਘੋੜ-ਸਵਾਰੀ ਅਖਾੜਾ ਅਤੇ ਰਿਹਾਇਸ਼ੀ ਸੰਸਥਾ ਦੀ ਸਥਾਪਨਾ ਵਿਚਾਰ ਅਧੀਨ ਹੈ ।

154, ਪੰਜਾਬ ਸਰਕਾਰ ਨੇ ਮੌਜੂਦਾ ਖੇਡ ਪ੍ਰਣਾਲੀ ਨੂੰ ਸੁਗਠਿਤ ਕਰਨ ਲਈ ਅੰਤਰਰਾਸ਼ਟਰੀ ਖਿਡਾਰੀਆਂ, ਪ੍ਰਤਿਸ਼ਠ ਖੇਡ ਪ੍ਰਬੰਧਕਾਂ ਅਤੇ ਉੱਚ ਤਕਨੀਕੀ ਖੇਡਾਂ ਨੂੰ ਚਲਾ ਰਹੇ ਅਫਸਰਾਂ ਦੀ ਇੱਕ ਮਾਹਿਰ ਕਮੇਟੀ ਦੀ ਸਥਾਪਨਾ ਕੀਤੀ ਹੈ । ਪੰਜਾਬ ਕੌਮੀ ਪੱਧਰ ਤੇ ਆਪਣੇ ਸਰਵੋਤਮ ਪ੍ਰਦਰਸ਼ਨ ਨੂੰ ਬਰਕਰਾਰ ਰੱਖਣ ਅਤੇ ਆਉਣ ਵਾਲੇ ਸਮੇਂ ਵਿੱਚ ਹੋਣ ਵਾਲੀਆਂ ਅੰਤਰਰਾਸ਼ਟਰੀ ਖੇਡਾ ਵਿੱਚ ਦੇਸ਼ ਲਈ ਤਮਗੇ ਜਿੱਤਣ ਲਈ ਦ੍ਰਿੜ੍ਹ ਹੈ । ਪੰਜਾਬ ਸਰਕਾਰ ਖੇਡ ਪ੍ਰਾਜੈਕਟਾਂ ਅਤੇ ਸਕੀਮਾਂ ਦੀ ਪੂਰਤੀ ਲਈ ਹਰ ਤਰ੍ਹਾਂ ਦੀ ਵਿੱਤੀ ਸਹਾਇਤਾ ਦੇਣ ਲਈ ਵਾਅਦਾ ਕਰਦੀ ਹੈ ।

155. ਪੰਜਾਬ ਦੇ ਨੌਜਵਾਨਾਂ ਨੂੰ ਰੋਜ਼ਗਾਰ ਮੁਹੱਈਆ ਕਰਨ ਲਈ ਸਿਖਲਾਈ ਤੇ ਰੋਜ਼ਗਾਰ ਕੇਂਦਰ, ਇੱਕ ਮਹੱਤਵਪੂਰਨ ਸਕੀਮ ਹੈ ਜੋ ਕਿ ਨੌਜਵਾਨਾਂ ਨੂੰ ਰੋਜ਼ਗਾਰ ਯੋਗ ਬਨਾਉਣ ਲਈ ਉਨ੍ਹਾਂ ਨੂੰ ਤਕਨੀਕੀ ਸਹਾਇਤਾ ਦੇਣ ਤੋਂ ਇਲਾਵਾ ਉਨ੍ਹਾਂ ਵਿੱਚ ਕੌਮੀ ਅਖੰਡਤਾ ਅਤੇ ਕਿਰਤ ਦੇ ਸਤਿਕਾਰ ਦੀ ਭਾਵਨਾ ਪੈਦਾ ਕਰਦੀ ਹੈ । ਉਹ ਨੌਜਵਾਨ, ਜਿਹੜੇ ਜ਼ਰੂਰੀ ਸਰੀਰਕ ਅਤੇ ਸਿਖਿਅਕ ਮਿਆਰ ਰੱਖਦੇ ਹਨ, ਉਨ੍ਹਾਂ ਨੂੰ ਫੌਜ ਅਤੇ ਅਰਧ ਫੌਜੀ ਬਲਾਂ ਵਿੱਚ ਭਰਤੀ ਸਬੰਧੀ ਮੁਫ਼ਤ ਸਿਖਲਾਈ ਦੇਣ ਲਈ ਚੁਣ ਲਿਆ ਜਾਂਦਾ ਹੈ । ਉਹ ਨੌਜਵਾਨ, ਜਿਹੜੇ ਸੈਨਾ ਲਈ ਯੋਗਤਾ ਨਹੀਂ ਰੱਖਦੇ ਉਨ੍ਹਾਂ ਨੂੰ ਵੱਖ-ਵੱਖ ਉਦਯੋਗਿਕ ਸਿਖਲਾਈ ਸੰਸਥਾਵਾਂ ਅਤੇ ਐਸ. ਐਲ. ਆਈ. ਟੀ. ਵਰਗੀਆਂ ਤਕਨੀਕੀ ਸੰਸਥਾਵਾਂ ਵਿੱਚ ਰੋਜ਼ਗਾਰ ਯੋਗ ਬਣਾਉਣ ਲਈ ਤਕਨੀਕੀ ਸਿਖਲਾਈ ਦਿੱਤੀ ਜਾਂਦੀ ਹੈ, ਤਾਂ ਜੋ ਉਹ ਆਪਣੇ ਕੰਮ ਸ਼ੁਰੂ ਕਰ ਸਕਣ । ਇਸ ਵੇਲੇ ਥੇਹ ਕਾਂਜਲਾ, ਨਾਭਾ, ਲੁਧਿਆਣਾ ਅਤੇ ਫਰੀਦਕੋਟ ਵਿਖੇ ਸਥਾਪਿਤ ਕੈਂਪਾਂ ਵਿੱਚ ਲਗਭਗ ਦੋ ਹਜ਼ਾਰ ਨੌਜਵਾਨ ਵੱਖ-ਵੱਖ ਤਰ੍ਹਾਂ ਦੀ ਸਿਖਲਾਈ ਲੈ ਰਹੇ ਹਨ । ਹਰ ਸਾਲ ਸੱਤ ਹਜ਼ਾਰ ਨੌਜਵਾਨਾਂ ਨੂੰ ਸਰਕਾਰੀ/ਅਰਧ ਸਰਕਾਰੀ ਨੌਕਰੀਆਂ, ਉਦਯੋਗਿਕ ਅਦਾਰਿਆਂ ਅਤੇ ਫੌਜੀ/ਅਰਧ ਫੌਜੀ ਬਲਾਂ ਵਿੱਚ ਭਰਤੀ ਲਈ ਸਿਖਲਾਈ ਦਿੱਤੀ ਜਾਂਦੀ ਹੈ ।

156. ਸੀ-ਪਾਇਟ ਨੇ ਭਾਰੀ ਗਿਣਤੀ ਵਿੱਚ ਪੰਜਾਬ ਦੇ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਸੰਬੰਧੀ ਸਿਖਲਾਈ ਦੇ ਕੇ ਤੇ ਮਗਰੋਂ ਨੌਕਰੀਆਂ ਦੁਆਕੇ ਮਹੱਤਵਪੂਰਨ ਕੰਮ ਕੀਤਾ ਹੈ । ਇਹ ਇਸ ਤਥ ਤੋਂ ਪ੍ਰਤਖ ਹੈ ਕਿ 30 ਨਵੰਬਰ, 1997 ਤੱਕ 46,724 ਨੌਜਵਾਨਾਂ ਨੂੰ ਸਿਖਲਾਈ ਦਿੱਤੀ ਜਾ ਚੁੱਕੀ ਹੈ, ਜਿਹਨਾਂ ਵਿਚੋਂ 27,134 ਨੌਜਵਾਨਾਂ ਨੂੰ ਵਧੀਆ ਢੰਗ ਨਾਲ ਰੋਜ਼ਗਾਰ ਮੁਹੱਈਆ ਕੀਤਾ ਗਿਆ । (12 000 ਨੌਜਵਾਨਾਂ ਨੇ ਸਿਰਫ ਫੌਜੀ ਅਤੇ ਅਰਧ-ਫੌਜੀ ਬਲਾਂ ਵਿੱਚ ਨੌਕਰੀ ਪ੍ਰਾਪਤ ਕੀਤੀ, 13,260 ਨੌਜਵਾਨ ਉਦਯੋਗਿਕ ਅਦਾਰਿਆਂ ਵਿੱਚ ਅਤੇ 1,874 ਦੂਸਰੀਆਂ ਸੰਸਥਾਵਾਂ ਵਿੱਚ ਲੱਗੇ) ਉਹ ਨਿਰੰਤਰ ਸਮਾਜ ਸੇਵਾ ਵੀ ਕਰ ਰਹੇ ਹਨ ਅਤੇ ਜਦੋਂ ਜ਼ਿਲ੍ਹਾ ਪ੍ਰਸ਼ਾਸਨ ਨੂੰ ਜ਼ਰੂਰਤ ਹੁੰਦੀ ਹੈ ਤਾਂ ਖੂਨ-ਦਾਨ ਵੀ ਕਰਦੇ ਹਨ । ਰਾਜ ਸਰਕਾਰ ਦੇ ਮਹੱਤਵਪੂਰਨ ਵਿਅਕਤੀਆਂ ਨੇ ਸੀ-ਪਾਇਟ ਕੈਂਪਾਂ ਨੂੰ 'ਇੱਛਾ ਦਾ ਟਾਪੂ' 'ਨੌਜਵਾਨਾਂ ਲਈ ਵਰਦਾਨ' ਅਤੇ 'ਸਮੇਂ ਦੀ ਪ੍ਰਬਲ ਲੋੜ' ਕਿਹਾ ਹੈ । ਨੌਜਵਾਨਾਂ ਦੁਆਰਾ ਪ੍ਰਦਰਸ਼ਿਤ, ਕਾਰਜ-ਸਭਿਆਚਾਰ ਅਤੇ ਅਨੁਸ਼ਾਸਨ ਤੋਂ ਹਰ ਇੱਕ ਨੂੰ ਸੰਸਥਾ 'ਤੇ ਫਖਰ ਹੁੰਦਾ ਹੈ, ਜਿਹੜਾ ਕਿ ਮੁਕੰਮਲ ਤੌਰ ਤੇ ਨੌਜਵਾਨਾਂ ਵਿੱਚ ਸਹੀ ਕਦਰਾਂ-ਕੀਮਤਾਂ ਨੂੰ ਭਰਨ ਅਤੇ ਉਨ੍ਹਾਂ ਨੂੰ ਚੰਗੇ ਸ਼ਹਿਰੀ ਬਨਾਉਣ ਤੋਂ ਇਲਾਵਾ, ਉਨ੍ਹਾਂ ਨੂੰ ਆਪਣੀ ਰੋਜ਼ੀ ਸਤਿਕਾਰਿਤ ਢੰਗ ਨਾਲ ਕਮਾਉਣ ਦੇ ਯੋਗ ਕਰਨ ਲਈ ਪੂਰੀ ਤਰ੍ਹਾਂ ਸਮਰਪਿਤ ਹੈ । ਸਰਕਾਰ ਇਹ ਵਿਸ਼ਵਾਸ ਦਿਵਾਉਂਦੀ ਹੈ ਕਿ ਪੂਰੀ ਵਿੱਤੀ ਸਹਾਇਤਾ ਮੁਹੱਈਆ ਕਰਵਾਈ ਜਾਵੇਗੀ ।

157. ਯੁਵਕ ਸੇਵਾਵਾਂ ਵਿਭਾਗ ਦੀ ਸਥਾਪਤੀ ਦਾ ਮੰਤਵ ਨੌਜਵਾਨਾਂ ਦੀ ਸ਼ਕਤੀ ਨੂੰ ਉਸਾਰੂ ਦਿਸ਼ਾ ਵਿੱਚ ਲਾਉਣਾ ਅਤੇ ਉਨ੍ਹਾਂ ਵਿੱਚ ਕੌਮੀ ਨਿਰਮਾਣ ਕਾਰਜ ਪ੍ਰਤੀ ਭਾਵਨਾਵਾਂ ਪੈਦਾ ਕਰਨਾ ਹੈ । ਸਾਲ 1997-98 ਦੌਰਾਨ, 11,600 ਨੌਜਵਾਨਾਂ ਨੇ ਯੂਥ ਲੀਡਰਸ਼ਿਪ ਸਿਖਲਾਈ ਕੈਂਪਾਂ, ਹਾਈਕਿੰਗ, ਟ੍ਰੈਕਿੰਗ ਅਤੇ ਪਰਬਤ-ਆਰੋਹਣ, ਯੂਥ ਫੈਸਟੀਵਲ/ਪੁਰਸਕਾਰ, ਅਧਿਆਪਕ ਸਿਖਲਾਈ ਕੈਂਪਾਂ, ਅੰਤਰਰਾਜੀ ਯਾਤਰਾਵਾਂ, ਸਭਿਆਚਾਰਕ ਮੰਡਲੀਆਂ, ਨੌਜਵਾਨ ਆਦਾਨ-ਪ੍ਰਦਾਨ ਪ੍ਰੋਗਰਾਮ, ਨੌਜਵਾਨ ਗੋਸ਼ਟੀਆਂ/ਕਾਨਫਰੰਸਾਂ ਅਤੇ ਵਰਕਸ਼ਾਪਾਂ ਆਦਿ ਭਿੰਨ ਭਿੰਨ ਪ੍ਰੋਗਰਾਮਾਂ/ਕਾਰਵਾਈਆਂ ਵਿੱਚ ਭਾਗ ਲਿਆ । ਇਸੇ ਤਰ੍ਹਾਂ ਸਾਲ 1998-99 ਦੌਰਾਨ 12,240 ਨੌਜਵਾਨਾਂ ਨੂੰ ਸ਼ਾਮਿਲ ਕੀਤਾ ਜਾਵੇਗਾ । ਸਾਲ 1997-98 ਦੇ ਵਿੱਤੀ ਵਰ੍ਹੇ ਦੌਰਾਨ, ਇਨ੍ਹਾਂ ਸਕੀਮਾਂ ਲਈ 138.57 ਲੱਖ ਦਾ ਉਪਬੰਧ ਸੀ । ਇਹਨਾਂ ਸਕੀਮਾਂ ਨੂੰ ਹੋਰ ਪ੍ਰਭਾਵਸ਼ਾਲੀ ਢੰਗ ਨਾਲ ਚਲਾਉਣ ਲਈ ਸਾਲ 1998-99 ਦੌਰਾਨ 251.69 ਲੱਖ ਰੁਪਏ ਦੀ ਤਜਵੀਜ਼ ਕੀਤੀ ਗਈ ।

158. ਕੌਮੀ ਸੇਵਾ ਯੋਜਨਾ, ਕੇਂਦਰੀ ਸਪਾਂਸਰਡ ਸਕੀਮ ਹੈ । ਇਸ ਦਾ ਖ਼ਰਚਾ ਕੇਂਦਰ ਅਤੇ ਰਾਜ ਸਰਕਾਰ ਦੁਆਰਾ ਕ੍ਰਮਵਾਰ 7:5 ਦੇ ਅਨੁਪਾਤ ਵਿੱਚ ਕੀਤਾ ਜਾਂਦਾ ਹੈ । ਇਸ ਸਕੀਮ ਅਧੀਨ ਸਾਰੀਆਂ ਯੂਨੀਵਰਸਿਟੀਆਂ ਅਤੇ ਜ਼ਿਲ੍ਹਾ ਯੂਥ ਕੇਂਦਰਾਂ ਨੂੰ ਕਾਲਜਾਂ/ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਕੌਮੀ ਸੇਵਾ ਯੋਜਨਾ ਚਲਾਉਣ ਲਈ ਗ੍ਰਾਂਟਾਂ ਦਿੱਤੀਆਂ ਜਾਂਦੀਆਂ ਹਨ । ਸਾਲ 1997-98 ਦੌਰਾਨ, 85,000 ਵਾਲੰਟੀਅਰਾਂ ਨੇ 204.00 ਲੱਖ ਦੇ ਬਜਟ ਉਪਬੰਧ ਨਾਲ ਇਸ ਸਕੀਮ ਵਿੱਚ ਭਾਗ ਲਿਆ । 1998-99 ਦੌਰਾਨ 85,000 ਵਲੰਟੀਅਰ ਭਾਗ ਲੈਣਗੇ, ਜਿਸ ਲਈ ਬਜਟ ਵਿੱਚ 263.50 ਲੱਖ ਰੁਪਏ ਦੀ ਤਜਵੀਜ਼ ਕੀਤੀ ਗਈ ਹੈ ।

[ਸ਼੍ਰੀ ਸਪੀਕਰ]

159. ਰਾਜ ਸਰਕਾਰ ਨੇ ਸਾਲ 1997-98 ਦੌਰਾਨ, ਰਾਜ ਦੇ ਨੌਜਵਾਨਾਂ ਦੀ ਵਿਲੰਬਿਤ ਮੰਗ ਦੀ ਪੂਰਤੀ ਅਤੇ ਚੰਡੀਗੜ੍ਹ ਵਿਖੇ ਪੰਜਾਬ ਯੁਵਾ ਭਵਨ ਦੀ ਉਸਾਰੀ ਲਈ ਇੱਕ ਕਰੋੜ ਰੁਪਿਆ ਮੁਹੱਈਆ ਕੀਤਾ। ਇਹ ਯੁਵਾ ਭਵਨ ਰਾਜ ਦੇ ਨੌਜਵਾਨਾਂ ਦੀਆਂ ਸਰਗਰਮੀਆਂ ਲਈ ਇੱਕ ਧੁਰੇ ਦਾ ਕੰਮ ਕਰੇਗਾ। ਇਸ ਭਵਨ ਦੀ ਉਸਾਰੀ ਦਾ ਕੰਮ ਪੂਰਾ ਕਰਨ ਲਈ 1998-99 ਦੌਰਾਨ, ਅਨੁਮਾਨਤ ਬਜਟ ਵਿੱਚ ਤਿੰਨ ਕਰੋੜ ਰੁਪਏ ਦੀ ਤਜਵੀਜ਼ ਕੀਤੀ ਗਈ ਹੈ।

**ਸੈਨਿਕ ਭਲਾਈ**

160. ਸੈਨਿਕ ਭਲਾਈ ਵਿਭਾਗ ਪੰਜਾਬ ਲਗਭਗ 6-7 ਲੱਖ ਸਾਬਕਾ ਫੌਜੀਆਂ ਅਤੇ ਪੰਜਾਬ ਦੇ ਨੌਕਰੀ ਕਰ ਰਹੇ 2 ਲੱਖ ਫੌਜੀਆਂ ਦੇ ਭਲਾਈ-ਕਾਰਜਾਂ ਦੀ ਦੇਖ-ਰੇਖ ਕਰਦਾ ਹੈ। ਡਾਇਰੈਕਟੋਰੇਟ ਉਨ੍ਹਾਂ ਦੇ ਮੁੜ ਵਸੇਬੇ, ਜਿਵੇਂ ਕਿ ਦੁਬਾਰਾ ਨੌਕਰੀ ਤੇ ਲਗਾਉਣ, ਸਵੈ-ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਕਰਜ਼ਾ ਸਕੀਮਾਂ ਦਾ ਪ੍ਰਬੰਧ ਕਰਨ ਵਿੱਚ ਰੁਝਿਆ ਹੋਇਆ ਹੈ। ਇਹ 65 ਸਾਲਾਂ ਤੋਂ ਵੱਧ ਉਮਰ ਦੇ ਸਾਬਕਾ ਫੌਜੀਆਂ ਦੀ ਭਲਾਈ, ਸਾਬਕਾ-ਫੌਜੀਆਂ ਦੇ ਬੱਚਿਆਂ ਨੂੰ ਪੁਲਿਸ ਸਮੇਤ ਹਥਿਆਰਬੰਦ/ਅਰਧ ਫੌਜੀ ਬਲਾਂ ਵਿੱਚ ਨੌਕਰੀ ਦਿਵਾਉਣ ਲਈ ਸਿਖਲਾਈ ਦੇਣ ਦਾ ਯਤਨ ਕਰਦਾ ਹੈ। ਵੱਖ-ਵੱਖ ਵਿਭਾਗਾਂ ਵਿੱਚ ਸਾਬਕਾ ਫੌਜੀਆਂ ਲਈ ਰਾਖਵੀਆਂ ਖਾਲੀ ਆਸਾਮੀਆਂ ਸੰਬੰਧੀ ਰਾਜ ਸਰਕਾਰ ਦੀ ਪਾਲਿਸੀ ਨੂੰ ਲਾਗੂ ਕਰਾਉਣ ਦੀ ਜ਼ਿੰਮੇਵਾਰੀ ਲੈਂਦਾ ਹੈ।

161. ਵਿਭਾਗ ਨੇ 1984 ਦੇ ਭਗੌੜੇ ਫੌਜੀਆਂ ਨੂੰ ਮੁੜ ਵਸਾਉਣ ਦਾ ਕੰਮ ਵੀ ਹੱਥ ਵਿੱਚ ਲਿਆ ਹੈ। ਹੁਣ ਤੱਕ 362 ਭਗੌੜਿਆਂ ਵਿਚੋਂ 221 ਨੂੰ ਕੇਂਦਰੀ/ਰਾਜ ਸਰਕਾਰ ਵਿੱਚ ਨੌਕਰੀਆਂ ਤੇ ਲਾਇਆ ਜਾ ਚੁੱਕਾ ਹੈ। ਬਾਕੀ ਰਹਿੰਦੇ 120 ਅਤੇ ਉਨ੍ਹਾਂ ਦੇ ਪਰਿਵਾਰਾਂ, ਜਿਨ੍ਹਾਂ ਦਾ ਅਜੇ ਤੀਕ ਮੁੜ ਵਸੇਬਾ ਨਹੀਂ ਹੋਇਆ, ਨੂੰ 500/-ਰੁਪਏ ਪ੍ਰਤੀ ਮਹੀਨਾ ਗੁਜ਼ਾਰਾ ਭੱਤਾ ਦਿੱਤਾ ਜਾਂਦਾ ਹੈ। ਭਗੌੜਿਆਂ ਦੀਆਂ ਵਿਧਵਾਵਾਂ ਨੂੰ ਦਿੱਤੀ ਜਾਣ ਵਾਲੀ ਇਸ ਰਕਮ ਨੂੰ 1500/- ਰੁਪਏ ਪ੍ਰਤੀ ਮਹੀਨੇ ਤੋਂ ਵਧਾ ਕੇ 2500/- ਰੁਪਏ ਪ੍ਰਤੀ ਮਹੀਨਾ ਕਰਨ ਦੀ ਤਜਵੀਜ਼ ਹੈ।

162. ਪੰਜਾਬ ਸਰਕਾਰ ਨੇ ਜੰਗੀ ਜਾਗੀਰ ਦੀ ਰਕਮ 500/- ਰੁਪਏ ਤੋਂ ਵਧਾ ਕੇ 1,200/- ਰੁਪਏ ਪ੍ਰਤੀ ਸਾਲ, ਦੂਜੀ ਵਿਸ਼ਵ ਜੰਗ ਦੇ ਬਜ਼ੁਰਗ ਫੌਜੀਆਂ ਨੂੰ (ਜਿਨ੍ਹਾਂ ਨੂੰ ਕੋਈ ਪੈਨਸ਼ਨ ਨਹੀਂ ਮਿਲਦੀ) ਸਹਾਇਤਾ 200/- ਰੁਪਏ ਤੋਂ ਵਧਾ ਕੇ 300/- ਰੁਪਏ ਪ੍ਰਤੀ ਮਹੀਨਾ, ਜੰਗੀ ਵਿਧਵਾਵਾਂ ਨੂੰ 100/- ਰੁਪਏ ਪ੍ਰਤੀ ਮਹੀਨੇ ਦੀ ਦਰ ਨਾਲ ਆਵਾਜਾਈ ਭੱਤਾ, ਸਾਬਕਾ ਫੌਜੀਆਂ ਦੀਆਂ ਲੜਕੀਆਂ ਦੀ ਸ਼ਾਦੀ ਲਈ, ਸ਼ਾਦੀ ਗ੍ਰਾਂਟ 3500/- ਰੁਪਏ ਤੋਂ ਵਧਾ ਕੇ 5000/- ਰੁਪਏ ਪ੍ਰਤੀ ਸ਼ਾਦੀ (ਦੋ ਲੜਕੀਆਂ ਤੱਕ) ਕਰ ਦਿੱਤੀ ਗਈ ਹੈ। ਬਹਾਦਰੀ ਪੁਰਸਕਾਰ ਪ੍ਰਾਪਤ ਕਰਨ ਵਾਲਿਆਂ ਨੂੰ ਮਿਲਦੀ ਸਾਲਾਨਾ ਰਕਮ ਵੀ 29 ਸਤੰਬਰ, 1997 ਤੋਂ ਵਧਾਈ ਗਈ ਹੈ। ਸਰਕਾਰ ਹਥਿਆਰਬੰਦ ਸੈਨਾਂ ਦੇ ਸੈਨਿਕਾਂ, ਜਿਹੜੇ ਕਿਸੇ ਵੀ ਆਪ੍ਰੇਸ਼ਨ ਵਿੱਚ ਮਾਰੇ ਗਏ/ਜ਼ਖਮੀ ਹੋਏ (ਵਿਦਰੋਹ ਆਪ੍ਰੇਸ਼ਨ ਸਮੇਤ) ਦੀਆਂ ਵਿਧਵਾਵਾਂ/ਨਿਰਭਰ ਵਿਅਕਤੀਆਂ ਨੂੰ ਵੀ ਗ੍ਰਾਂਟ ਦਿੰਦੀ ਹੈ।

163. ਸਾਡੀਆਂ ਪ੍ਰਤਿਸ਼ਠਾਵਾਨ ਸੰਸਥਾਵਾਂ ਜਿਵੇਂ ਕਿ ਪੰਜਾਬ ਸੈਨਿਕ ਭਵਨ, ਸੈਕਟਰ 21 ਅਤੇ ਡਿਫੈਂਸ ਸਰਵਿਸ ਆਫਿਸਰਜ਼ ਇੰਸਟੀਚਿਊਟ, ਸੈਕਟਰ 36, ਚੰਡੀਗੜ੍ਹ ਮੁਕੰਮਲ ਹੋਣ ਦੇ ਨੇੜੇ ਹਨ। ਪੰਜਾਬ ਜੰਗੀ ਅਜਾਇਬ ਘਰ 1.97 ਕਰੋੜ ਰੁਪਏ ਦੀ ਲਾਗਤ ਨਾਲ ਲੁਧਿਆਣਾ ਵਿਖੇ ਬਣਾਇਆ ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਜੰਗੀ ਯਾਦਗਾਰ ਸੋਸਾਇਟੀ ਲੁਧਿਆਣਾ ਨੂੰ ਰਜਿਸਟਰਾਰ, ਫਰਮ ਅਤੇ ਸੋਸਾਇਟੀਆਂ, ਪੰਜਾਬ ਨਾਲ ਰਜਿਸਟਰ ਕੀਤਾ ਗਿਆ ਹੈ। ਭਾਰਤ ਸਰਕਾਰ ਅਤੇ ਰੱਖਿਆ ਮੰਤਰਾਲੇ ਨੇ ਅਜਾਇਬ ਘਰ ਵਿੱਚ ਪ੍ਰਦਰਸ਼ਨ ਲਈ ਟੈਂਕ, ਫੌਜੀ ਤੋਪਾਂ, ਛੋਟੇ ਹਥਿਆਰ ਅਤੇ ਜੰਗੀ ਟਰਾਫੀਆਂ ਮੁਹੱਈਆ ਕੀਤੀਆਂ ਹਨ।

164. ਨੌਜਵਾਨਾਂ ਨੂੰ ਹਥਿਆਰਬੰਦ ਸੈਨਾਵਾਂ ਵਿੱਚ ਤਕਨੀਕੀ ਅਤੇ ਗੈਰ-ਤਕਨੀਕੀ ਕਾਡਰਾਂ ਵਿੱਚ ਅਫਸਰ ਵਜੋਂ ਭਰਤੀ ਹੋਣ ਲਈ ਤਿਆਰ ਕਰਨ ਲਈ ਮੁਹਾਲੀ ਵਿਖੇ ਕੈਰੀਅਰ ਸੰਸਥਾ ਦੀ ਉਸਾਰੀ ਸ਼ੁਰੂ ਕਰਨ ਲਈ ਤਜਵੀਜ਼ ਬਣਾਈ ਗਈ ਹੈ।

165. ਐਂਗਲੋ-ਸਿੱਖ ਸਾਰਾਗੜ੍ਹੀ ਐਜੂਕੇਸ਼ਨ ਸੁਸਾਇਟੀ ਨੌਜਵਾਨਾਂ ਨੂੰ ਮੁਕਾਬਲੇ ਦੇ ਇਮਤਿਹਾਨਾਂ ਅਤੇ ਹੋਰ ਸਬੰਧਤ ਖੇਤਰਾਂ ਵਾਸਤੇ ਤਿਆਰ ਕਰਨ ਲਈ ਉੱਚ-ਕੋਟੀ ਦੀ ਸਿੱਖਿਆ ਦੇਣ ਲਈ ਹਕੂਮਤ ਸਿੰਘ ਵਾਲਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਸਾਰਾਗੜ੍ਹੀ ਯਾਦਗਾਰੀ ਸਕੂਲ ਚਲਾਏਗੀ।

**ਸਹਾਇਤਾ ਅਤੇ ਮੁੜ ਵਸੇਬਾ**

166. ਪੰਜਾਬ ਸਰਕਾਰ ਉਹਨਾਂ ਲੋੜਵੰਦ ਅਤੇ ਬੇਸਹਾਰਾ ਵਿਅਕਤੀਆਂ ਨੂੰ ਜੋ 1984 ਦੇ ਦੰਗਿਆਂ ਨਾਲ ਦਿੱਲੀ ਵਿਖੇ ਅਤੇ ਹੋਰਨਾਂ ਥਾਵਾਂ ਉਪਰ, ਪੰਜਾਬ ਵਿੱਚ ਅਤਿਵਾਦੀ ਹਿੰਸਾ ਨਾਲ ਅਤੇ ਮਲੇਰਕੋਟਲਾ ਵਿਖੇ ਆਯੋਜਿਆ ਘਟਨਾਵਾਂ ਤੋਂ ਬਾਅਦ ਫਿਰਕੂ ਹਿੰਸਾ ਦਾ ਸ਼ਿਕਾਰ ਹੋਏ, ਦੀਆਂ ਵਿੱਤੀ ਕਠਿਨਾਈਆਂ ਦੂਰ ਕਰਨ ਲਈ ਵਿੱਤੀ ਸਹਾਇਤਾ ਅਤੇ ਮੁੜ ਵਸਾਉਣ ਦੀਆਂ ਸਹੂਲਤਾਂ, ਐਕਸਗਰੇਸ਼ੀਆ ਗਰਾਂਟ, ਗੁਜ਼ਾਰਾ ਭੱਤਾ, ਪੰਜਾਬ ਸਰਕਾਰ ਦੀਆਂ ਬੱਸਾਂ ਵਿੱਚ ਮੁਫਤ ਸਫਰ ਕਰਨ ਦੀਆਂ ਸਹੂਲਤਾਂ, ਵਿਧਵਾ ਦੀ ਲੜਕੀ ਜਾਂ ਸਵਰਗਵਾਸੀ ਪਤੀ ਦੀ ਭੈਣ ਦੇ ਵਿਆਹ ਲਈ ਗਰਾਂਟ, ਬੱਚਿਆਂ ਨੂੰ ਯੂਨੀਵਰਸਿਟੀ ਦੇ ਪੱਧਰ ਤੱਕ ਮੁਫਤ ਸਿੱਖਿਆ ਅਤੇ ਪਹਿਲ ਦੇ ਆਧਾਰ ਤੇ ਰੋਜ਼ਗਾਰ ਮੁਹੱਈਆ ਕਰਾਉਣ ਦੀਆਂ ਸਹੂਲਤਾਂ ਪ੍ਰਦਾਨ ਕਰਦੀ ਹੈ।

167. ਵੱਖ-ਵੱਖ ਸਕੀਮਾਂ ਅਧੀਨ ਸਹਾਇਤਾ ਦਾ ਪੈਮਾਨਾ ਸੋਧਿਆ ਗਿਆ ਹੈ ਅਤੇ ਦਹਿਸ਼ਤਵਾਦ ਤੋਂ ਪ੍ਰਭਾਵਿਤ ਵਿਧਵਾਵਾਂ, ਆਸ਼ਰਿਤ ਮਾਪੇ ਜਿਹਨਾ ਦਾ ਇਕੋ ਲੜਕਾ ਜਾਂ ਸਾਰੇ ਲੜਕੇ ਦਹਿਸ਼ਤਵਾਦੀ ਹਿੰਸਾ ਵਿੱਚ ਮਾਰੇ ਗਏ ਅਤੇ ਉਹ ਵਿਅਕਤੀ ਜੋ 70 ਫੀਸਦੀ ਤੋਂ ਵੱਧ ਅੰਗਹੀਣ ਹਨ, ਨੂੰ 1 ਜਨਵਰੀ, 1997 ਤੋਂ 2500/- ਰੁਪਏ ਪ੍ਰਤੀ ਮਹੀਨਾ ਗੁਜ਼ਾਰਾ ਭੱਤਾ ਲੈਣ ਦੇ ਯੋਗ ਬਣਾਇਆ ਹੈ। ਹੁਣ ਤੱਕ, 10,959 ਪਰਿਵਾਰਾਂ ਨੂੰ ਐਕਸ-ਗਰੇਸ਼ੀਆ ਗਰਾਂਟ ਅਤੇ 8,782 ਵਿਧਵਾਵਾਂ/ਆਸ਼ਰਿਤ ਮਾਪਿਆਂ/

[ਸ਼੍ਰੀ ਸਪੀਕਰ]

ਪੂਰੀ ਤਰ੍ਹਾਂ ਅੰਗਹੀਣ ਵਿਅਕਤੀਆਂ ਨੂੰ 2,500/- ਰੁਪਏ ਪ੍ਰਤੀ ਮਹੀਨਾ ਗੁਜ਼ਾਰਾ ਭੱਤਾ ਦਿੱਤਾ ਜਾ ਰਿਹਾ ਹੈ । 1 ਜਨਵਰੀ, 1997 ਤੋਂ ਪ੍ਰਭਾਵਿਤ ਪਰਿਵਾਰਾਂ ਦੀਆਂ ਧੀਆਂ/ਆਸ਼ਰਿਤ ਭੈਣਾਂ ਦੀ ਸ਼ਾਦੀ ਲਈ 10,000 ਰੁਪਏ ਦੀ ਗਰਾਂਟ ਨੂੰ ਵਧਾ ਕੇ 25,000/- ਰੁਪਏ ਕਰ ਦਿੱਤਾ ਹੈ ।

168. ਸਹਾਇਤਾ ਤੇ ਮੁੜ ਵਸੇਬਾ ਵਿਭਾਗ, ਰਾਜ ਦੀ ਨੀਤੀ ਦੇ ਦਾਇਰੇ ਅੰਦਰ ਰਹਿ ਕੇ, ਸਾਰੇ ਦਹਿਸ਼ਤਵਾਦ ਤੋਂ ਪ੍ਰਭਾਵਿਤ ਪਰਿਵਾਰਾਂ ਨੂੰ ਯਕੀਨਨ ਮਦਦ ਦੇਣ ਲਈ ਸਰਗਰਮ ਕੋਸ਼ਿਸ਼ਾਂ ਕਰ ਰਿਹਾ ਹੈ ।

**ਆਜ਼ਾਦੀ ਸੰਗਰਾਮੀਆਂ ਦੀ ਭਲਾਈ**

169. ਰਾਜ ਸਰਕਾਰ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀਆਂ ਦੇਣ ਵਾਲੇ ਆਜ਼ਾਦੀ ਸੰਗਰਾਮੀਆਂ ਦੀ ਭਲਾਈ ਨੂੰ ਬਹੁਤ ਮਹੱਤਤਾ ਦਿੰਦੀ ਹੈ । ਪੰਜਾਬ ਸਰਕਾਰ ਨੇ 15 ਅਗਸਤ, 1997 ਤੋਂ ਸਾਰੇ ਸੁਤੰਤਰਤਾ ਸੰਗਰਾਮੀਆਂ ਅਤੇ ਉਹਨਾਂ ਦੀਆਂ ਵਿਧਵਾਵਾਂ ਨੂੰ ਮਿਲਦੀ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਦੀ ਰਾਸ਼ੀ 1100/- ਰੁਪਏ ਪ੍ਰਤੀ ਮਹੀਨਾ ਤੋਂ ਵਧਾ ਕੇ 1500/- ਰੁਪਏ ਪ੍ਰਤੀ ਮਹੀਨਾ ਕਰ ਦਿੱਤੀ ਹੈ । ਪੰਜਾਬ ਸਰਕਾਰ ਸੁਤੰਤਰਤਾ ਸੰਗਰਾਮੀਆਂ ਦੇ ਬੱਚਿਆਂ ਨੂੰ ਵੱਖ-ਵੱਖ ਸਹੂਲਤਾਂ ਜਿਵੇਂ ਕਿ ਵਜ਼ੀਫ਼ੇ ਦੇਣਾ, ਹੋਸਟਲ ਫੀਸਾਂ, ਕਿਤਾਬਾਂ ਖਰੀਦਣਾ ਆਦਿ ਪ੍ਰਧਾਨ ਕਰਦੀ ਹੈ । ਸੁਤੰਤਰਤਾ ਸੰਗਰਾਮੀਆਂ ਦੇ ਬੱਚਿਆਂ (ਪੋਤੇ, ਪੋਤੀਆਂ) ਲਈ ਸਰਕਾਰੀ ਵਿਦੱਅਕ ਅਤੇ ਤਕਨੀਕੀ ਸੰਸਥਾਵਾਂ ਵਿਚ ਵੱਖ-ਵੱਖ ਕੋਰਸਾਂ ਦੇ ਦਾਖਲਿਆਂ ਵਿਚ 2 ਫ਼ੀ ਸਦੀ ਸੀਟਾਂ ਰਾਖਵੀਆਂ ਰੱਖੀਆਂ ਹਨ । ਸੁਤੰਤਰਤਾ ਸੰਗਰਾਮੀਆਂ ਦੇ ਬੱਚਿਆਂ (ਪੋਤੇ, ਪੋਤੀਆਂ) ਲਈ ਗਜ਼ਟਿਡ ਆਸਾਮੀਆਂ ਵਿਚ 2 ਫ਼ੀ ਸਦੀ ਆਸਾਮੀਆਂ ਵੀ ਰਾਖਵੀਆਂ ਕੀਤੀਆਂ ਗਈਆਂ ਹਨ ਅਤੇ ਸੁਤੰਤਰਤਾ ਸੰਗਰਾਮੀਆਂ ਦੇ ਬੱਚਿਆਂ ਲਈ ਨਾਨ-ਗਜ਼ਟਿਡ ਪੋਸਟਾਂ ਲਈ 1 ਫ਼ੀ ਸਦੀ ਸੀਟਾਂ ਰਾਖਵੀਆਂ ਹਨ । ਸੁਤੰਤਰਤਾ ਸੰਗਰਾਮੀਆਂ ਦੇ ਲੜਕਿਆਂ ਤੇ ਲੜਕੀਆਂ ਦੀ ਸ਼ਾਦੀ ਲਈ ਵਿੱਤੀ ਸਹਾਇਤੀ ਵਜੋਂ 10,000 ਰਪਏ ਦੀ ਗਰਾਂਟ ਦਿੱਤੀ ਜਾਂਦੀ ਹੈ । ਰਾਜ ਸਰਕਾਰ ਦੀਆਂ ਬੱਸਾਂ ਵਿਚ ਸੁਤੰਤਰਤਾ ਸੰਗਰਾਮੀ ਅਤੇ ਉਹਨਾਂ ਦੀਆਂ ਵਿਧਵਾਵਾਂ ਲਈ ਮੁਫ਼ਤ ਸਫ਼ਰ ਕਰਨ ਦੀ ਸਹੂਲਤ ਵੀ ਉਪਲਬੱਧ ਹੈ ।

**ਪੈਨਸ਼ਨਾਂ ਅਤੇ ਪੈਨਸ਼ਨਰਾਂ ਦੀ ਭਲਾਈ**

170. ਡਾਇਰੈਕਟੋਰੇਟ ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਦੀ ਸਥਾਪਨਾ 1986 ਵਿਚ ਕੀਤੀ ਗਈ, ਤਾਂ ਜੋ ਇਹ ਸੁਨਿਸਚਿੱਤ ਕੀਤਾ ਜਾਵੇ ਕਿ ਪੈਨਸ਼ਨਰਾਂ ਨੂੰ ਰਿਟਾਇਰ ਹੋਣ ਉਪਰੰਤ ਰਿਟਾਇਰਮੈਂਟ ਲਾਭ ਮੁਹੱਈਆਂ ਕਰਨ, ਉਨ੍ਹਾਂ ਦੀਆਂ ਸਮਸਿਆਂਵਾਂ ਹੱਲ ਕਰਨ ਤੇ ਉਨ੍ਹਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਲਈ ਪਾਲਸੀ ਨੂੰ ਤੁਰੰਤ ਤੇ ਪ੍ਰਭਾਵਕਾਰੀ ਰੂਪ ਵਿਚ ਲਾਗੂ ਕੀਤਾ ਜਾ ਸਕੇ । ਇਕ ਸਾਲ ਦੇ ਅੰਦਰ-ਅੰਦਰ ਰਿਟਾਇਰ ਹੋਣ ਵਾਲੇ ਸਰਕਾਰੀ ਕਰਮਚਾਰੀਆਂ ਬਾਰੇ ਜਾਣਕਾਰੀ ਅਤੇ ਉਨ੍ਹਾਂ ਦੇ ਪੈਨਸ਼ਨ ਕੇਸਾਂ ਦੀ ਪ੍ਰਗਤੀ ਬਾਰੇ ਵੱਖ-ਵੱਖ ਮਹਿਕਮਿਆਂ ਤੋਂ ਸਮੇਂ ਸਮੇਂ ਰਿਪੋਰਟ ਪ੍ਰਾਪਤ ਕੀਤੀ ਜਾਂਦੀ ਹੈ ।

ਪੈਨਸ਼ਨਰਾ ਦੀਆਂ ਸ਼ਿਕਾਇਤਾਂ ਨੂੰ ਦੂਰ ਕਰਨ ਅਤੇ ਪੈਂਡਿੰਗ ਪਨਸ਼ਨ ਕੇਸਾਂ ਨੂੰ ਸ਼ੀਘਰ ਨਿਪਟਾਉਣ ਲਈ ਵੱਖ-ਵੱਖ ਪੱਧਰ ਤੇ ਮੀਟਿੰਗਾਂ ਕੀਤੀਆਂ ਜਾਂਦੀਆਂ ਹਨ। ਇਸ ਵਿਭਾਗ ਦੀਆਂ ਕੋਸ਼ਿਸ਼ਾਂ ਨਾਲ ਵੱਡੀ ਗਿਣਤੀ ਵਿਚ ਪੈਨਸ਼ਨਰਾਂ ਦੇ ਕੇਸਾਂ ਦਾ ਨਿਪਟਾਰਾ ਕੀਤਾ ਜਾ ਚੁੱਕਾ ਹੈ।

171. ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਪੈਨਸ਼ਨਰਾਂ ਨੂੰ ਅੰਤ੍ਰਿਮ ਰਾਹਤ ਦੇ ਤੌਰ ਤੇ ਤਿੰਨ ਕਿਸ਼ਤਾਂ ਦਿੱਤੀਆਂ ਗਈਆਂ ਹਨ।

**ਛਪਾਈ ਤੇ ਲਿੱਖਣ ਸਮੱਗਰੀ**

172. ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ ਸਰਕਾਰ ਦੇ ਸਾਰੇ ਵਿਭਾਗਾਂ ਵਿਚ ਲਿਖਣ ਸਮੱਗਰੀ ਅਤੇ ਕਾਗਜ਼ਾਂ, ਫਾਰਮਾਂ ਅਤੇ ਰਜਿਸਟਰਾਂ, ਸਰਕਾਰੀ ਗਜ਼ਟ ਅਤੇ ਹੋਰ ਪ੍ਰਕਾਸ਼ਨਾਵਾਂ ਅਤੇ ਬੱਸਾਂ ਦੀਆਂ ਟਿਕਟਾਂ ਦੀ ਛਪਾਈ ਦੀਆਂ ਲੋੜਾਂ ਦੀ ਪੂਰਤੀ ਕਰਦਾ ਹੈ। ਵਿਭਾਗ ਟਾਈਪ ਮਸ਼ੀਨਾਂ, ਪਲੇਨ ਕਾਗਜ਼ ਕਾਪੀਅਰ, ਡੁਪਲੀਕੇਟਿੰਗ ਮਸ਼ੀਨਾਂ ਆਦਿ ਦੀਆਂ ਲੋੜਾਂ ਸਬੰਧੀ ਠੇਕੇ ਦੇ ਦਰ ਨਿਸ਼ਚਿਤ ਕਰਦਾ ਹੈ। ਸਰਕਾਰੀ ਦਫ਼ਤਰਾਂ ਵਿਚ ਵਰਤੀਆਂ ਜਾਣ ਵਾਲੀਆਂ ਟਾਈਪ ਮਸ਼ੀਨਾਂ ਦੀ ਸਰਵਿਸਿੰਗ ਤੇ ਮੁਰੰਮਤ ਦਾ ਕੰਮ ਵੀ ਇਸ ਦੇ ਜ਼ਿੰਮੇ ਹੈ।

173. ਸਰਕਾਰੀ ਡੀਲਕਸ ਡਾਇਰੀ, ਪਾਕਿਟ ਡਾਇਰੀ ਅਤੇ ਸਰਕਾਰੀ ਕੈਲੰਡਰਾਂ ਅਤੇ ਦੂਸਰੇ ਮਹੱਤਵਪੂਰਨ ਕਾਰਜਾਂ, ਜਿਨ੍ਹਾਂ ਵਿਚ ਸੂਚਨਾ ਅਤੇ ਲੋਕ ਸੰਪਰਕ ਵਿਭਾਗ ਦੇ ਪੋਸਟਰ ਸ਼ਾਮਲ ਹਨ, ਜਿਹੜੇ ਕਿ ਪਹਿਲਾਂ ਪ੍ਰਾਈਵੇਟ ਪ੍ਰੈਸਾਂ 'ਚ ਛਾਪੇ ਜਾਂਦੇ ਸਨ, ਉਹ ਹੁਣ ਪਿਛਲੇ ਕਾਫੀ ਸਾਲਾਂ ਤੋਂ ਸਰਕਾਰੀ ਪ੍ਰੈਸਾਂ ਵਿਚ ਛਾਪੇ ਜਾ ਰਹੇ ਹਨ।

174. ਮਾਨਸਾ ਅਤੇ ਫਤਹਿਗੜ੍ਹ ਸਾਹਿਬ ਵਿਖੇ ਜ਼ਿਲ੍ਹਾ ਸਦਰ ਮੁਕਾਮਾਂ ਤੇ ਦੋ ਨਵੀਆਂ ਟਾਈਪ ਮਸ਼ੀਨਾਂ ਵਰਕਸ਼ਾਪਾਂ ਸਥਾਪਿਤ ਕੀਤੀਆਂ ਗਈਆਂ ਹਨ ਅਤੇ ਇਨ੍ਹਾਂ ਨੇ ਕਾਰਜ ਕਰਨਾ ਸ਼ੁਰੂ ਕਰ ਦਿੱਤਾ ਹੈ। ਇਹ ਵਰਕਸ਼ਾਪਾਂ ਜ਼ਿਲ੍ਹੇ ਦੇ ਵੱਖ-ਵੱਖ ਦਫ਼ਤਰਾਂ ਵਿਚ ਮਸ਼ੀਨਾਂ ਦੀ ਸਰਵਿਸਿੰਗ ਓਵਰਹਾਲਿੰਗ ਅਤੇ ਮੁਰੰਮਤ ਦੀਆਂ ਲੋੜਾਂ ਦੀ ਪੂਰਤੀ ਕਰਦੀਆਂ ਹਨ। ਸਾਲ 1998-99 ਦੌਰਾਨ ਨਵਾਂ ਸ਼ਹਿਰ, ਮੋਗਾ ਅਤੇ ਮੁਕਤਸਰ ਜ਼ਿਲ੍ਹਾ ਸਦਰ ਮੁਕਾਮਾਂ ਤੇ ਤਿੰਨ ਹੋਰ ਟਾਈਪ ਮਸ਼ੀਨਾਂ ਵਰਕਸ਼ਾਪਾਂ ਸਥਾਪਿਤ ਕਰਨ ਦੀ ਤਜਵੀਜ਼ ਰਖੀ ਗਈ ਹੈ।

175. ਸਾਲ 1997-98 ਦੌਰਾਨ ਸਰਕਾਰੀ ਪ੍ਰੈਸ, ਪਟਿਆਲਾ ਵਿਖੇ ਨਵੀਂ ਰੋਟਰੀ ਬੱਸ ਟਿੱਕਟ ਛਪਾਈ ਮਸ਼ੀਨ ਖਰੀਦਣ ਅਤੇ ਸਰਕਾਰੀ ਪ੍ਰੈਸ, ਮੋਹਾਲੀ ਵਿਖੇ ਦੋ ਰੰਗੀ ਆਫਸੈੱਟ ਮਸ਼ੀਨ ਅਤੇ ਡੀ. ਟੀ. ਪੀ. ਸੈੱਟ-ਅੱਪ ਖਰੀਦਣ ਦੀ ਤਜਵੀਜ਼ ਕੀਤੀ ਗਈ ਹੈ।

176. ਸਰਕਾਰੀ ਪ੍ਰੈਸ ਮੁਹਾਲੀ ਵਿਖੇ ਲੰਮੇ ਸਮੇਂ ਤੋਂ ਅਮਲੇ ਦੀ ਕਮੀ ਕਾਰਨ ਵਿਹਲੀ ਪਈ ਮਸ਼ੀਨਰੀ ਨੂੰ ਤਕਨੀਕੀ ਅਮਲੇ ਦੀ ਪ੍ਰਵਾਨਗੀ ਸਹਿਤ, ਵਰਤੋਂ ਵਿਚ ਲਿਆਂਦਾ ਗਿਆ ਹੈ। ਇਸ ਨਾਲ ਛਪਾਈ ਲਈ ਪਹਿਲਾਂ ਪ੍ਰਾਈਵੇਟ ਅਤੇ ਯੂ.ਟੀ. ਪ੍ਰੈਸ ਨੂੰ ਭੇਜੇ ਜਾਣ ਵਾਲੇ ਕੰਮ ਵਿਚ ਕਮੀ ਆਵੇਗੀ।

[ਸ੍ਰੀ ਸਪੀਕਰ]

**ਵਿਗਿਆਨ ਤਕਨਾਲੋਜੀ ਅਤੇ ਵਾਤਾਵਰਣ**

177. ਮੇਰੀ ਸਰਕਾਰ ਰਾਜ ਵਿਚ ਪੰਜਾਬ ਪ੍ਰਦੂਸ਼ਨ ਕੰਟਰੋਲ ਬੋਰਡ ਰਾਹੀਂ ਜਲ ਅਤੇ ਹਵਾ ਦੇ ਪ੍ਰਦੂਸ਼ਣ ਨੂੰ ਰੋਕਣ, ਇਸ ਤੇ ਕਾਬੂ ਪਾਉਣ ਅਤੇ ਘਟਾਉਣ ਲਈ ਨਿਰੰਤਰ ਯਤਨ ਕਰ ਰਹੀ ਹੈ । ਬੋਰਡ ਨੇ ਪਿਛਲੇ ਵਰ੍ਹੇ ਤੱਕ ਤਰਲ ਪਦਾਰਥਾਂ ਨੂੰ ਹਾਨੀ ਰਹਿਤ ਕਰਨ ਦੇ 2,327 ਪਲਾਂਟ ਅਤੇ ਹਵਾ ਪ੍ਰਦੂਸ਼ਣ ਨਿਯੰਤ੍ਰਣ ਲਈ 1865 ਯੰਤਰ ਲਗਾਏ ਸਨ । ਮੌਜੂਦਾ ਵਰ੍ਹੇ ਦੌਰਾਨ ਬੋਰਡ ਨੇ 181 ਗੰਦਾ ਜਲ ਨਿਕਾਸ ਪਲਾਂਟ ਅਤੇ ਹਵਾ ਪ੍ਰਦੂਸ਼ਣ ਨਿਯੰਤ੍ਰਣ ਲਈ 169 ਯੰਤਰ ਲਗਾਏ । ਖਤਰਨਾਕ ਵੇਸਟ (ਮੈਨਜਮੈਂਟ ਤੇ ਹੈਂਡਲਿੰਗ) ਨਿਯਮਾਂ ਦੇ ਅਨੁਸਰਣ ਵਿਚ 583 ਉਦਯੋਗਾਂ ਨੇ ਖਤਰਨਾਕ ਵੇਸਟ ਸਮੱਗਰੀ ਦੇ ਸੁਰਖਿਅਤ ਭੰਡਾਰ ਦੇ ਪ੍ਰਬੰਧ ਕੀਤੇ ਹਨ । ਵਾਤਾਵਰਣ ਸੁਰੱਖਿਆ ਐਕਟ ਅਧੀਨ 18 ਇਕਾਈਆਂ ਨੂੰ ਬੰਦ ਕੀਤਾ ਗਿਆ ਹੈ । ਬੋਰਡ ਦੀ ਅਗਲੇ ਤਿੰਨ ਸਾਲਾਂ ਵਿਚ ਬਾਕੀ ਰਹਿੰਦੇ ਉਦਯੋਗਾਂ ਵਲੋਂ ਪ੍ਰਦੂਸ਼ਣ ਨਿਯੰਤ੍ਰਣ ਪ੍ਰਣਾਲੀ ਸਥਾਪਿਤ ਕਰਾਉਣ ਦੀ ਤਜਵੀਜ਼ ਹੈ । ਲੁਧਿਆਣਾ, ਮੰਡੀ ਗੋਬਿੰਦਗੜ੍ਹ, ਅੰਮ੍ਰਿਤਸਰ ਅਤੇ ਬਟਾਲਾ ਵਿਚ ਉਦਯੋਗਿਕ ਵਿਭਾਗ ਦੁਆਰਾ ਅਗਲੇ 3-5 ਸਾਲਾਂ ਵਿਚ ਰਿਹਾਇਸ਼ੀ ਥਾਵਾਂ ਤੇ ਪ੍ਰਦੂਸ਼ਣ ਫੈਲਾਉਣ ਵਾਲੀਆਂ ਉਦਯੋਗਿਕ ਇਕਾਈਆਂ ਨੂੰ ਬਦਲਵੇਂ ਥਾਵਾਂ ਤੇ ਤਬਦੀਲ ਕਰਨ ਦੀ ਤਜਵੀਜ਼ ਕੀਤੀ ਗਈ ਹੈ । ਬੋਰਡ ਸਮੇਂ ਸਮੇਂ ਤੇ ਹਵਾ ਦੀ ਸ਼ੁੱਧੀ ਦੇ ਪੱਧਰ ਦਾ ਨਿਰੀਖਣ ਕਰਦਾ ਹੈ ਅਤੇ ਇਸ ਨੇ ਰਾਜ ਵਿਚ 16 ਸਥਾਈ ਹਵਾ ਨਿਰੀਖਣ ਕੇਂਦਰ ਸਥਾਪਿਤ ਕੀਤੇ ਹਨ । ਇਹ 4 ਦਰਿਆਵਾਂ ਅਰਥਾਤ ਰਾਵੀ, ਬਿਆਸ, ਸਤਲੁਜ ਅਤੇ ਘੱਗਰ ਦੇ ਪਾਣੀਆਂ ਦਾ 20 ਸੈਂਪਲਿੰਗ ਸਟੇਸ਼ਨਾਂ ਤੇ ਲਗਾਤਾਰ ਨਿਰੀਖਣ ਕਰ ਰਿਹਾ ਹੈ, ਇਸ ਤੋਂ ਇਲਾਵਾ ਬੋਰਡ ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ ਵਿਚ ਧਰਤੀ ਹੇਠਲੇ ਪਾਣੀ ਅਤੇ ਭੂਮੀ ਦੀ ਕਿਸਮ ਦਾ ਨਿਰੀਖਣ ਵੀ ਕਰ ਰਿਹਾ ਹੈ ।

178. ਵਿਗਿਆਨ ਅਤੇ ਤਕਨਾਲੋਜੀ ਨਾਲ ਸਬੰਧਿਤ ਪੰਜਾਬ ਸਟੇਟ ਕੌਂਸਲ, ਵਿਗਿਆਨ ਅਤੇ ਤਕਨਾਲੋਜੀ ਨਾਲ ਸਬੰਧਿਤ ਪ੍ਰਾਜੈਕਟ, ਕਾਰਵਾਈਆਂ ਅਤੇ ਪ੍ਰੋਗਰਾਮਾਂ ਨੂੰ ਬਾਕਾਇਦਾ ਆਪਣੇ ਹੱਥਾਂ ਵਿਚ ਲੈ ਰਹੀ ਹੈ ਅਤੇ ਰਾਜ ਦੀਆਂ ਵਿਕਾਸ ਸਬੰਧੀ ਲੋੜਾਂ ਵਿਚ ਇਸਦੀ ਵਰਤੋਂ ਲਈ ਇਸਦੀ ਪ੍ਰਗਤੀ ਤੇ ਤਰੱਕੀ ਲਈ ਕਾਰਜ ਕਰ ਰਹੀ ਹੈ । ਮੌਜੂਦਾ ਸਾਲ ਦੌਰਾਨ ਖੋਜ ਅਤੇ ਵਿਕਾਸ ਸੰਸਥਾਵਾਂ ਅਤੇ ਯੂਨੀਵਰਸਿਟੀਆਂ ਦੀ ਸਹਾਇਤਾ ਨਾਲ ਵੱਖ-ਵੱਖ ਖੇਤਰਾਂ ਵਿਚ ਬਹੁਤ ਸਾਰੇ ਅਮਲੀ ਖੋਜ ਪ੍ਰਾਜੈਕਟ ਹੱਥ ਵਿਚ ਲਏ ਗਏ ਹਨ । ਕੌਂਸਲ ਅਜਿਹੇ ਪ੍ਰੋਗਰਾਮਾਂ ਨੂੰ ਸਹਾਇਤਾ ਵੀ ਕਰਦੀ ਹੈ ਜਿਵੇਂ ਕਿ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣਾ ਅਤੇ ਸਵੈ-ਇੱਛਤ ਸੰਗਠਨਾਂ ਦੀ ਸਹਾਇਤਾ ਕਰਨਾ । ਪਿਛਲੇ ਸਮੇਂ ਵਿਚ ਜਲੰਧਰ, ਕਪੂਰਥਲਾ ਸੜਕ ਉੱਤੇ ਮਿਤੀ 17-10-1997 ਨੂੰ ਉਸ ਸਮੇਂ ਦੇ ਪ੍ਰਧਾਨ ਮੰਤਰੀ ਦੁਆਰਾ ਪੁਸ਼ਪਾ ਗੁਜਰਾਲ ਸਾਇੰਸ ਸਿਟੀ ਦਾ ਨੀਂਹ ਪੱਥਰ ਰੱਖਿਆ ਗਿਆ । ਭਾਰਤ ਸਰਕਾਰ 70 ਕਰੋੜ ਦੇ ਇਸ ਪ੍ਰਾਜੈਕਟ ਦੀ ਇਮਾਰਤ ਅਤੇ ਸਾਜ਼ ਸਮਾਨ ਦਾ ਪੂਰਾ ਖਰਚਾ ਦੇਵੇਗੀ । ਇਸ ਸਾਇੰਸ ਸਿਟੀ ਦਾ ਮੁੱਖ ਮੁੱਦਾ ਬੱਚਿਆਂ ਅਤੇ ਆਮ ਜਨਤਾ ਵਿਚਕਾਰ ਵਿਗਿਆਨ ਤਰਬੀਅਤ ਸਥਾਪਿਤ ਕਰਨਾ ਹੋਵੇਗਾ ।

179. ਪੰਜਾਬ ਊਰਜਾ ਵਿਕਾਸ ਏਜੰਸੀ (ਪੀ. ਈ. ਡੀ. ਏ.) ਨੇ ਗੈਰ ਪਰੰਪਰਾਗਤ ਊਰਜਾ ਅਧਾਰਿਤ ਪ੍ਰੋਗਰਾਮਾਂ ਦੀ ਪ੍ਰਗਤੀ ਅਤੇ ਵਿਕਾਸ ਨੂੰ ਅਤੇ ਮਾਈਕਰੋ ਹਾਈਡਲ ਬਾਇਓਮਸ਼ ਐਗਰੋ ਵੇਸਟ, ਸੂਰਜੀ ਥਰਮਲ ਸੂਰਜੀ ਫੋਟੋ ਵਾਲਟੇਕ, ਬਿਜਲੀ ਉਤਪਾਦਨ, ਸੰਯੁਕਤ ਦਿਹਾਤੀ ਊਰਜਾ ਪ੍ਰੋਗਰਾਮ, ਸਹਿ ਉਤਪਾਦਨ ਦੇ ਖੇਤਰਾਂ ਦੇ ਪ੍ਰਾਜੈਕਟਾਂ ਨੂੰ ਲਾਗੂ ਕਰਨਾ ਜਾਰੀ ਰੱਖਿਆ। ਅੱਠ ਮਿੰਨੀ ਜਲ ਊਰਜਾ ਪ੍ਰਾਜੈਕਟ ਜਿਹੜੇ ਕਿ 9.8 ਮੈਗਾਵਾਟ ਦੀ ਸਮਰੱਥਾ ਦੇ ਹਨ, ਅਬੋਹਰ ਅਤੇ ਬਠਿੰਡਾ ਨਹਿਰੀ ਪ੍ਰਾਜੈਕਟ ਉਪਰ ਸਥਾਪਿਤ ਕੀਤੇ ਜਾ ਰਹੇ ਹਨ। 23 ਹਾਈਡਲ ਥਾਵਾਂ ਦੀ ਸ਼ਨਾਖਤ ਦੂਸਰੀਆਂ ਨਹਿਰਾਂ ਉਪਰ ਸਥਾਪਿਤ ਕੀਤੀ ਗਈ ਹੈ ਅਤੇ ਬਨਾਓ, ਅਪਣਾਓ ਅਤੇ ਚਲਾਓ ਦੇ ਆਧਾਰ ਤੇ ਨਿੱਜੀ ਖੇਤਰ ਲਈ ਰੱਖੇ ਗਏ ਹਨ। 28 ਹੋਰ ਥਾਵਾਂ ਤੇ ਬਨਾਓ, ਅਪਣਾਓ ਤੇ ਚਲਾਓ ਦੇ ਆਧਾਰ ਤੇ ਮਿੰਨੀ ਹਾਈਡਲ ਊਰਜਾ ਪ੍ਰਾਜੈਕਟ ਜਲਦੀ ਹੀ ਸਥਾਪਤੀ ਲਈ ਨਿੱਜੀ ਸੈਕਟਰ ਨੂੰ ਦਿੱਤੇ ਜਾ ਰਹੇ ਹਨ। ਰਾਜ ਵਿਚ ਸ਼ਨਾਖਤ ਕੀਤੀ ਦੋ ਸੌ ਵੀਹ ਮੈਗਾਵਾਟ ਸਹਿ-ਉਤਪਾਦਨ ਸਮਰੱਥਾ ਦੀ ਵਰਤੋਂ ਕਰਨ ਲਈ ਦੋ ਸਹਿਕਾਰੀ ਖੰਡ ਮਿਲਾਂ ਦਾ ਪਤਾ ਲਗਾਇਆ ਜਾ ਚੁੱਕਾ ਹੈ। ਇੰਡੀਆ ਰਿਨੁਏਬਲ ਐਨਰਜੀ ਡਿਵੈਲਪਮੈਂਟ ਏਜੰਸੀ ਨਾਲ ਇਕ ਅਹਿਦਨਾਮਾ ਕੀਤਾ ਗਿਆ ਹੈ, ਨਿੱਜੀ ਖੇਤਰ ਵਿਚ ਪੰਜਾਬ ਊਰਜਾ ਵਿਕਾਸ ਏਜੰਸੀ ਇਕ ਕਾਰੋਬਾਰੀ ਵਿਕਾਸ ਸਹਾਇਕ ਵਜੋਂ ਗੈਰ ਪਰੰਪਰਾਗਤ ਪ੍ਰਾਜੈਕਟਾਂ ਦੀ ਪ੍ਰਗਤੀ ਲਈ ਕੰਮ ਕਰੇਗੀ। ਗੈਰ ਪਰੰਪਰਾਗਤ ਊਰਜਾ ਸ੍ਰੋਤ ਮੰਤਰਾਲਾ, ਭਾਰਤ ਸਰਕਾਰ ਅਤੇ ਕੌਮੀ ਨਵਿਆਉਣਯੋਗ ਊਰਜਾ ਲੈਬਾਰਟਰੀ ਯੂ.ਐਸ.ਏ. ਦੇ ਸਹਿਯੋਗ ਨਾਲ 200 ਕਿਲੋਵਾਟ ਦਾ ਸੂਰਜੀ ਫੋਟੋਵਾਲਟੇਕ ਗ੍ਰਿਡ ਇੰਟਰੇਕਟਿਵ ਪਾਵਰ ਪਲਾਂਟ ਸਥਾਪਿਤ ਕੀਤਾ ਜਾਵੇਗਾ, ਪੀ.ਈ.ਡੀ.ਏ. ਨੇ ਲਾਭ ਪਾਤਰਾਂ ਨੂੰ ਐਸ.ਪੀ.ਵੀ. ਲਾਲਟੈਣਾਂ ਮੁਹੱਈਆਂ ਕਰਨ, ਰਾਜ ਦੇ ਪਿੰਡਾਂ ਵਿਚ ਐਸ.ਪੀ.ਵੀ ਘਰੇਲੂ ਬਿਜਲੀ-ਰੌਸ਼ਨੀ ਪ੍ਰਣਾਲੀ ਸੰਸਥਾਇਕ ਬਾਇਓ ਗੈਸ ਪਲਾਂਟਾਂ ਦੀ ਸਥਾਪਤੀ ਅਤੇ ਪਰਿਵਾਰਕ ਸਾਈਜ਼ ਦੇ ਬਾਇਓ ਗੈਸ ਪਲਾਂਟਾਂ ਦੀ ਸਥਾਪਤ ਦਾ ਪ੍ਰੋਗਰਾਮ ਜਾਰੀ ਰੱਖਿਆ ਸੀ ਅਤੇ ਅੱਗੇ ਵੀ ਜਾਰੀ ਰੱਖੇਗੀ। ਐਮ.ਐਨ ਪ੍ਰੋਗਰਾਮਾਂ ਨੂੰ ਰਾਜ ਨੇ 30 ਨਵੇਂ ਬਲਾਕਾਂ ਵਿਚ ਫੈਲਾਇਆ ਜਾਵੇਗਾ।

**ਸ਼ਹਿਰੀ ਹਵਾਬਾਜ਼ੀ**

180. ਉਸ ਸਮੇਂ ਦੇ ਪ੍ਰਧਾਨ ਮੰਤਰੀ ਜੀ ਨੇ ਪੰਜਾਬ ਦੇ ਆਪਣੇ ਇਕ ਦੌਰੇ ਸਮੇਂ ਰਾਜਾਸਾਂਸੀ ਦੇ ਹਵਾਈ ਅੱਡੇ ਨੂੰ ਅੱਪਗ੍ਰੇਡ ਕਰਕੇ ਅੰਤਰਰਾਸ਼ਟਰੀ ਏਅਰਪੋਰਟ ਬਣਾਏ ਜਾਣ ਦਾ ਐਲਾਨ ਕੀਤਾ, ਇਹਦੇ ਲਈ ਪੰਜਾਬ ਸਰਕਾਰ ਏਅਰਪੋਰਟ ਅਥਾਰਟੀ ਆਫ ਇੰਡਿਆ ਨੂੰ ਮੁਫਤ ਜ਼ਮੀਨ ਦੇਣ ਲਈ ਵਚਨ-ਬੱਧ ਹੈ। 138 ਏਕੜ, 3 ਕਨਾਲ ਅਤੇ 11 ਮਰਲੇ ਜ਼ਮੀਨ ਪ੍ਰਾਪਤ ਕਰਨ ਲਈ ਅਧਿਸੂਚਨਾ ਪਹਿਲਾਂ ਹੀ ਜਾਰੀ ਕਰ ਦਿੱਤੀ ਗਈ ਹੈ ਅਤੇ ਇਸ ਲਈ ਪ੍ਰਾਪਤੀ-ਕਾਰਵਾਈ ਅਗਲੇ ਪੜਾਅ ਤੇ ਹੈ। 800.00 ਲੱਖ ਰੁਪਏ ਦੀ ਰਾਸ਼ੀ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਜ਼ਮੀਨ ਮਾਲਿਕਾਂ ਨੂੰ ਮੁਆਵਜ਼ਾ ਦੇਣ ਲਈ ਦਿੱਤੀ ਗਈ ਹੈ।

181. ਰਾਜ ਦੇ ਸਾਰੇ ਹਵਾਬਾਜ਼ੀ ਕਲੱਬਾਂ, ਏਅਰਕਰਾਫਟ ਮੇਨਟੇਨੇਂਸ ਇੰਜੀਨੀਅਰਿੰਗ ਕਾਲਜ, ਪਟਿਆਲਾ ਅਤੇ ਸਰਕਾਰੀ ਏਰੋ ਇੰਜਨ ਓਵਰਹਾਲਿੰਗ ਵਰਕਸ਼ਾਪ, ਪਟਿਆਲਾ

[ਸ੍ਰੀ ਸਪੀਕਰ]

ਨੂੰ ਇਕ ਹੀ ਸੁਰੱਖਿਆ ਛੱਤਰੀ ਅਧੀਨ ਲਿਆ ਕੇ ਰਾਜ ਵਿਚ ਸ਼ਹਿਰੀ ਹਵਾਬਾਜ਼ੀ ਦੀਆਂ ਸਰਗਰਮੀਆਂ ਦੇ ਵਾਧੇ ਲਈ ਪੰਜਾਬ ਸਹਿਰੀ ਹਵਾਬਾਜ਼ੀ ਅਥਾਰਟੀ ਕਾਇਮ ਕਰ ਦਿੱਤੀ ਗਈ ਹੈ । ਇਹ ਅਥਾਰਟੀ ਪਾਇਲਟਾਂ, ਗਰਾਉਂਡ ਅਮਲਾ ਕੇਬਿਨ ਕ੍ਰਿਉ ਅਤੇ ਹਵਾਈ ਜ਼ਹਾਜ਼ ਦੇਖ-ਭਾਲ ਇੰਜੀਨੀਅਰਾਂ ਨੂੰ ਸਿਖਲਾਈ ਦੇਣ ਲਈ ਨੀਤੀ ਤਿਆਰ ਕਰੇਗੀ ਅਤੇ ਇਸ ਨੂੰ ਸ਼ਹਿਰੀ ਹਵਾਬਾਜ਼ੀ ਦੀਆਂ ਸਰਗਰਮੀਆਂ ਦੇ ਵਿਕਾਸ ਲਈ ਫੰਡ ਜੁਟਾਉਣ ਲਈ ਵੀ ਇਖ਼ਤਿਆਰ ਦਿੱਤੇ ਗਏ ਹਨ ।

**ਕਾਨੂੰਨੀ ਅਤੇ ਵਿਧਾਨਿਕ ਮਾਮਲੇ**

182. ਕਾਨੂੰਨੀ ਅਤੇ ਵਿਧਾਨਿਕ ਮਾਮਲਿਆਂ ਦਾ ਵਿਭਾਗ ਸਲਾਹ-ਮਸ਼ਵਰੇ ਦੀ ਸਮਰੱਥਾ ਵਿਚ ਕਾਰਜ ਕਰਦਾ ਹੈ ਅਤੇ ਇਹ ਡਾਇਰੈਕਟੋਰੇਟ ਕਾਨੂੰਨੀ ਸੇਵਾਵਾਂ ਦਾ ਪ੍ਰਸ਼ਾਸਨੀ ਵਿਭਾਗ ਹੈ ।

183. ਕਾਨੂੰਨੀ ਸੇਵਾਵਾਂ ਦਾ ਡਾਇਰੈਕਟੋਰੇਟ ਭਾਰਤ ਦੇ ਸੰਵਿਧਾਨ ਦੀ ਧਾਰਾ 39 (ੳ) ਦੇ ਕਾਨੂੰਨਾਂ ਦੀ ਪਾਲਣਾ ਵਿਚ ਕਾਇਮ ਕੀਤਾ ਗਿਆ ਹੈ । ਮੁਫ਼ਤ ਕਾਨੂੰਨੀ ਸੇਵਾਵਾਂ ਮਹੱਈਆ ਕਰਨ ਲਈ ਜ਼ਰੂਰੀ ਸਕੀਮਾਂ ਤਿਆਰ ਕੀਤੀਆਂ ਗਈਆਂ ਸਨ ਤਾਂ ਜੋ ਕੋਈ ਵੀ ਨਾਗਰਿਕ ਆਰਥਕ ਜਾਂ ਹੋਰ ਨਿਰਯੋਗਤਾ ਕਾਰਣ ਨਿਆਂ ਤੋਂ ਵਾਂਝਾ ਨਾ ਰਹਿ ਜਾਵੇ ।

184. ਸਾਲ 1997-98 ਦੇ ਦੌਰਾਨ 31-11-1997 ਤੱਕ 2,565 ਵਿਅਕਤੀਆਂ ਨੇ ਕਾਨੂੰਨੀ ਸਹਾਇਤਾ/ਸਲਾਹ ਮਸ਼ਵਰੇ ਲਈ ਬੇਨਤੀ ਕੀਤੀ ਸੀ, ਜਿਨ੍ਹਾਂ ਵਿਚੋਂ 2,437 ਵਿਅਕਤੀਆਂ ਨੂੰ ਕਾਨੂੰਨੀ ਸਹਾਇਤਾ/ਸਲਾਹ ਮਸ਼ਵਰਾ ਦਿੱਤਾ ਗਿਆ, 182 ਲੋਕ ਅਦਾਲਤਾਂ ਆਯੋਜਿਤ ਕੀਤੀਆਂ ਗਈਆਂ । ਇਨ੍ਹਾਂ ਲੋਕ ਅਦਾਲਤਾਂ ਵਿਚ 12,470 ਮਾਮਲੇ ਪ੍ਰਾਪਤ ਹੋਏ, ਜਿਨ੍ਹਾਂ ਵਿਚੋਂ 7,543 ਮਾਮਲਿਆਂ ਦਾ ਨਿਪਟਾਰਾ ਕੀਤਾ ਗਿਆ ਅਤੇ 10,31,31,341 ਰੁਪਏ ਮੁਆਵਜ਼ੇ ਵਜੋਂ ਦਿੱਤੇ ਗਏ । ਇਸ ਤੋਂ ਇਲਾਵਾ, ਇਸ ਸਮੇਂ ਦੌਰਾਨ 102 ਵਿਚਾਰ ਗੋਸ਼ਟੀਆਂ ਆਯੋਜਿਤ ਕੀਤੀਆਂ ਗਈਆਂ ਸਨ ।

**ਸ਼ਿਕਾਇਤਾਂ**

185. ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਅਤੇ ਉਪ-ਮੰਡਲ ਸ਼ਿਕਾਇਤ ਨਿਵਾਰਨ ਕਮੇਟੀਆਂ ਦਾ ਪੁਨਰਗਠਨ ਕਰਕੇ ਜਨਤਕ ਸ਼ਿਕਾਇਤਾਂ ਦੇ ਨਿਵਾਰਨ ਲਈ ਮਸ਼ੀਨਰੀ ਨੂੰ ਹੋਰ ਪ੍ਰਭਾਵੀ ਬਣਾਉਣਾ ਤਜਵੀਜ਼ ਕੀਤਾ ਜਾਂਦਾ ਹੈ । ਸਾਰੇ ਵਿਭਾਗਾਂ ਨੂੰ ਇਹ ਹਦਾਇਤ ਕੀਤੀ ਗਈ ਹੈ ਕਿ ਉਹ ਆਪਣੇ ਵਿਭਾਗ ਦੇ ਉਨ੍ਹਾਂ ਅਧਿਕਾਰੀਆਂ ਨੂੰ ਜਨਤਾ ਦੀਆਂ ਸ਼ਿਕਾਇਤਾਂ ਸੁਣਨ ਅਤੇ ਨਿਰੀਖਣ ਕਰਨ ਲਈ ਨੋਡਲ ਅਫ਼ਸਰ ਵਜੋਂ ਨਿਯੁਕਤ ਕਰਨ, ਜਿਹਨਾਂ ਦਾ ਸੇਵਾ ਰਿਕਾਰਡ ਵਧੀਆ ਹੋਵੇ ।

**ਚੌਕਸੀ**

186. ਮੌਜੂਦਾ ਸਰਕਾਰ ਸਰਕਾਰੀ ਕਰਮਚਾਰੀਆਂ ਅਤੇ ਜਨਤਾ ਵਿਚੋਂ ਭ੍ਰਿਸ਼ਟਾਚਾਰ ਨੂੰ ਮੂਲੋਂ ਖ਼ਤਮ ਕਰਨ ਲਈ ਵਚਨਬੱਧ ਹੈ ।

187. ਫ਼ਰਵਰੀ, 1997 ਤੋਂ ਨਕਦ ਇਨਾਮ ਦੇਣ ਦੀ ਇਕ ਸਕੀਮ ਦਾ ਐਲਾਨ ਕੀਤਾ ਗਿਆ ਸੀ । ਉਹ ਵਿਅਕਤੀ, ਜੋ ਦਰਜਾ-I ਅਧਿਕਾਰੀਆਂ ਨੂੰ ਭ੍ਰਿਸ਼ਟਾਚਾਰ ਵਿਚ ਫੜਾਉਣ ਸਬੰਧੀ ਸੂਚਨਾ ਦਿੰਦਾ ਹੈ, ਉਸ ਨੂੰ 50,000 ਰੁਪਏ ਅਤੇ ਦੂਜੇ ਅਧਿਕਾਰੀਆਂ ਨੂੰ ਫੜਾਉਣ ਦੀ ਸੂਚਨਾ ਦੇਣ ਵਾਲੇ ਨੂੰ 25,000 ਰੁਪਏ ਦਾ ਨਕਦ ਇਨਾਮ ਦਿੱਤਾ ਜਾਂਦਾ ਹੈ । ਇਸ ਸਕੀਮ ਨੂੰ ਅਮਲੀ ਰੂਪ ਦੇਣ ਦੇ ਨਤੀਜੇ ਵਜੋਂ ਭ੍ਰਿਸ਼ਟਾਚਾਰ ਵਿਚ ਫੜੇ ਗਏ ਵਿਅਕਤੀਆਂ ਦੀ ਗਿਣਤੀ ਦੁਗਣੀ ਤੋਂ ਵੀ ਜ਼ਿਆਦਾ ਹੋ ਗਈ ਹੈ । ਫ਼ਰਵਰੀ, 1997 ਤੋਂ ਨਵੰਬਰ, 1997 ਤੱਕ ਫੜੇ ਗਏ ਕਰਮਚਾਰੀਆਂ ਦੀ ਗਿਣਤੀ 171 ਹੈ ਜਦੋਂ ਕਿ ਫ਼ਰਵਰੀ, 1996 ਤੋਂ ਨਵੰਬਰ, 1996 ਤੱਕ ਦੇ ਇਸੇ ਹੀ ਸਮੇਂ ਵਿਚ ਫੜੇ ਗਏ ਕਰਮਚਾਰੀਆਂ ਦੀ ਗਿਣਤੀ 77 ਸੀ ।

188. ਇਸ ਤਰ੍ਹਾਂ ਕਰਨ ਤੋਂ ਇਲਾਵਾ, ਚੌਕਸੀ ਬਿਊਰੋ ਨੇ ਵੱਖ-ਵੱਖ ਸਰਕਾਰੀ ਅਫ਼ਸਰਾਂ ਅਤੇ ਪ੍ਰਾਈਵੇਟ ਵਿਅਕਤੀਆਂ ਦੇ ਖਿਲਾਫ਼ ਫੌਜਦਾਰੀ, ਦੁਰਾਚਾਰ ਅਤੇ ਆਮਦਨ ਸਬੰਧੀ ਉਹਨਾਂ ਵਲੋਂ ਦਰਸਾਏ ਸਾਧਨਾਂ ਤੋਂ ਵੱਧ ਸੰਪਤੀ ਪ੍ਰਾਪਤ ਕਰਨ ਲਈ 115 ਫੌਜਦਾਰੀ ਕੇਸ ਦਰਜ ਕੀਤੇ ਸਨ ।

189. ਚੌਕਸੀ ਬਿਊਰੋ ਨੇ ਫ਼ਰਵਰੀ, 1997 ਤੋਂ ਨਵੰਬਰ, 1997 ਤੱਕ 149 ਬਕਾਇਦਾ ਤਫ਼ਤੀਸ਼ਾਂ ਅਤੇ 89 ਆਰੰਭਿਕ ਤਫ਼ਤੀਸ਼ਾਂ ਦਰਜ ਕੀਤੀਆਂ ਅਤੇ ਇਸ ਸਮੇਂ ਦੌਰਾਨ 199 ਬਕਾਇਦਾ ਤਫ਼ਤੀਸ਼ਾਂ ਅਤੇ 188 ਆਰੰਭਿਕ ਤਫ਼ਤੀਸ਼ਾਂ ਮੁਕੰਮਲ ਕੀਤੀਆਂ ਸਨ ।

190. ਭ੍ਰਿਸ਼ਟਾਚਾਰ ਨੂੰ ਰੋਕਣ ਅਤੇ ਸਰਕਾਰੀ ਕਰਮਚਾਰੀਆਂ ਦੇ ਪੱਧਰ ਤੇ ਜਵਾਬ-ਦੇਹੀ ਨੂੰ ਯਕੀਨੀ ਬਣਾਉਣ ਲਈ ਸਰਕਾਰ ਨੇ ਲੋਕਪਾਲ ਨੂੰ ਨਿਯੁਕਤ ਕਰਕੇ ਲੋਕਪਾਲ ਦੀ ਸੰਸਥਾ ਨੂੰ ਮੁੜ ਸੁਰਜੀਤ ਕੀਤਾ ਹੈ, ਜਿਸ ਨੇ 1-9-1997 ਤੋਂ ਆਪਣਾ ਕਾਰਜ ਕਰਨਾ ਸ਼ੁਰੂ ਕਰ ਦਿੱਤਾ ਹੈ । ਸਰਕਾਰ ਨੇ ਪੰਜਾਬ ਲੋਕਪਾਲ ਐਕਟ, 1996 ਵਿਚ ਤਰਮੀਮ ਕਰਕੇ ਲੋਕਪਾਲ ਦੀ ਸੰਸਥਾ ਨੂੰ ਹੋਰ ਮਜ਼ਬੂਤ ਕੀਤਾ ਹੈ ।

**ਭਵਨ ਨਿਰਮਾਣ ਕਲਾ**

191. ਭਵਨ ਨਿਰਮਾਣ ਕਲਾ ਵਿਭਾਗ, ਪੰਜਾਬ ਰਾਜ ਦੇ ਸਮੁੱਚੇ ਵਿਕਾਸ ਨੂੰ ਅਮਲੀ ਅਤੇ ਸੁਹਜਵਾਦੀ ਰੂਪ ਦੇ ਰਿਹਾ ਹੈ । ਪਿਛਲੇ ਸਾਲ ਦੀ ਤਰ੍ਹਾਂ ਆਪਣੀ ਵਿਲੱਖਣਤਾ ਨੂੰ ਕਾਇਮ ਰੱਖਦਿਆਂ ਪੰਜਾਬ ਪੈਵਿਲੀਅਨ ਜਿਸ ਨੇ ਨਵੰਬਰ, 1997 ਵਿਚ ਅੰਤਰ-ਰਾਸ਼ਟਰੀ ਵਪਾਰ ਮੇਲੇ ਤੇ ਸੋਨੇ ਦਾ ਤਮਗਾ ਜਿੱਤਿਆ ਸੀ, ਭਵਨ ਨਿਰਮਾਣ ਕਲਾ ਵਿਭਾਗ ਦੁਆਰਾ ਡਿਉਂਤਿਆ ਗਿਆ ਸੀ । ਇਸ ਵਿਭਾਗ ਦੀਆਂ ਕੁਝ ਹੋਰ ਮਹੱਤਵਪੂਰਣ ਸਕੀਮਾਂ ਨਿਮਨ ਅਨੁਸਾਰ ਹਨ :—

(1) ਮਲੋਟ 'ਇਨਸਟੀਚਿਊਟ ਆਫ਼ ਮੈਨੇਜਮੈਂਟ ਐਂਡ ਤਕਨਾਲੋਜੀ' ਅਤੇ ਮਲੋਟ ਵਿਖੇ 'ਕਮਿਊਨਿਟੀ ਰੀਕਰੀਏਸ਼ਨ ਸੈਂਟਰ' ਨੂੰ ਭੂ-ਦ੍ਰਿਸ਼ ਸਕੀਮਾਂ ਸਹਿਤ ਡਿਉਂਤਿਆ ਗਿਆ ਹੈ ।

[ਸ਼੍ਰੀ ਸਪੀਕਰ]

(2) ਡੀ. ਏ. ਸੀ. ਕੰਪਲੈਕਸ, ਜਲੰਧਰ ਅਤੇ ਲੁਧਿਆਣਾ, ਪਟਿਆਲਾ ਅਤੇ ਜਲੰਧਰ ਵਿਖੇ ਬਹੁ-ਮੰਜ਼ਲੀ ਨਿਆਇਕ ਕੰਪਲੈਕਸ ਉਸਾਰੀ ਅਧੀਨ ਹਨ। ਮੁਕਤਸਰ, ਨਵਾਂ ਸ਼ਹਿਰ ਅਤੇ ਮੋਗਾ ਦੇ ਸਾਰੇ ਨਵੇਂ ਜ਼ਿਲ੍ਹਿਆਂ ਵਿਚ ਡੀ. ਏ. ਸੀ. ਕੰਪਲੈਕਸ, ਹਸਪਤਾਲਾਂ, ਪੋਲੀਟੈਕਨਿਕਾਂ ਅਤੇ ਸਰਕਟ-ਹਾਊਸਾਂ ਦੀ ਉਸਾਰੀ ਬਹੁਤ ਜਲਦੀ ਸ਼ੁਰੂ ਕੀਤੀ ਜਾ ਰਹੀ ਹੈ।

(3) ਜਲੰਧਰ ਵਿਖੇ ਭੂਮੀ ਰਿਕਾਰਡ ਲਈ ਇਕ ਬਹੁਤ ਹੀ ਸ਼ਾਨਦਾਰ ਬਹੁ-ਮੰਜ਼ਲੀ ਇਮਾਰਤ ਦਾ ਡਿਜ਼ਾਈਨ ਤਿਆਰ ਕੀਤਾ ਗਿਆ ਹੈ ਅਤੇ ਉਸਦੀ ਉਸਾਰੀ ਸ਼ੁਰੂ ਹੋ ਗਈ ਹੈ।

(4) ਮਲੇਰਕੋਟਲਾ ਤੋਂ ਇਲਾਵਾ ਅੰਮ੍ਰਿਤਸਰ ਅਤੇ ਲੁਧਿਆਣਾ ਵਿਚ ਕੂਕਾ ਸ਼ਹੀਦੀ ਯਾਦਗਾਰ ਦੀ ਵਿਉਂਤ ਕੀਤੀ ਗਈ ਹੈ। ਕਰਤਾਰ ਸਿੰਘ ਸਰਾਭਾ ਅਤੇ ਦੂਸਰੇ ਸ਼ਹੀਦਾਂ ਦੀਆਂ ਯਾਦਗਾਰਾਂ ਵੀ ਲੁਧਿਆਣਾ, ਸੰਗਰੂਰ ਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਪ੍ਰਗਤੀ ਅਧੀਨ ਹਨ।

(5) ਮੁਕਤਸਰ ਅਤੇ ਕਪੂਰਥਲਾ ਜ਼ਿਲ੍ਹਿਆਂ ਵਿਚ ਸਰਕਾਰੀ ਪੋਲੀਟੈਕਨਿਕਾਂ ਦਾ ਵਿਉਂਤ ਕੀਤੀ ਗਈ ਹੈ ਅਤੇ ਨੀਂਹ-ਪੱਥਰ ਰੱਖੇ ਗਏ ਹਨ।

(6) ਛੱਤਬੀੜ ਵਿਖੇ ਐਮ. ਐਮ. ਚੌਧਰੀ ਜੀਵ-ਜੰਤੂ ਪਾਰਕ ਵਿਚ ਵਾਧੇ ਲਈ ਆਧੁਨਿਕ ਵਲਗਣਾਂ ਅਤੇ ਦੂਜੀਆਂ ਸਕੀਮਾਂ ਤਿਆਰ ਕੀਤੀਆਂ ਗਈਆਂ ਹਨ।

(7) ਰਣਜੀਤ ਸਾਗਰ ਡੈਮ ਦੇ ਅਮਲੇ ਅਤੇ ਲੇਬਰ ਲਈ ਪਰਿਪੂਰਣ ਟਾਊਨਸ਼ਿਪ ਅਤੇ ਡੈਮ ਦੇ ਭੂ-ਦ੍ਰਿਸ਼ ਨੂੰ ਵਿਕਸਤ ਕਰਨ ਤੋਂ ਬਾਅਦ ਆਲੇ ਦੁਆਲੇ ਦੀ ਸੁੰਦਰਤਾ ਅਤੇ ਬਿਜਲੀ ਘਰਾਂ ਅਤੇ ਕਾਫ਼ੀ-ਹਾਊਸ ਦੀ ਸੁੰਦਰਤਾ ਲਈ ਸਕੀਮਾਂ ਤਿਆਰ ਕੀਤੀਆਂ ਗਈਆਂ ਹਨ।

(8) ਵਿਸ਼ਵ ਬੈਂਕ ਪ੍ਰਾਜੈਕਟ ਦੇ ਅਧੀਨ ਛੇ ਕਰੋੜ ਰੁਪਏ ਦੀ ਲਾਗਤ ਨਾਲ ਤਿਆਰ ਹੋਣ ਵਾਲੀ ਸ਼ਾਨਦਾਰ ਸਿਹਤ ਤੇ ਪਰਿਵਾਰ ਭਲਾਈ ਸੰਸਥਾ ਇਸੇ ਸਾਲ ਦੌਰਾਨ ਸੰਪੂਰਨ ਹੋ ਜਾਵੇਗੀ।

(9) ਕਮਜ਼ੋਰ ਵਰਗਾਂ ਦੇ ਲੋਕਾਂ ਨੂੰ ਮਕਾਨ ਮੁਹੱਈਆ ਕਰਨ ਲਈ ਅਤੇ 25 ਹਜ਼ਾਰ ਦੀ ਦਿਹਾਤੀ ਆਬਾਦੀ ਵਾਲੇ ਫੋਕਲ ਪੁਆਇੰਟਾਂ ਲਈ ਨਵੇਂ ਡਿਜ਼ਾਈਨ ਤਿਆਰ ਕੀਤੇ ਗਏ ਹਨ।

(10) ਦਿਹਾਤੀ ਬੱਚਿਆਂ ਦੇ ਸਮੁੱਚੇ ਵਿਕਾਸ ਲਈ ਅਤੇ ਉਹਨਾਂ ਨੂੰ ਮਿਆਰੀ ਵਿਦਿਆ ਤੇ ਆਧੁਨਿਕ ਸਹੂਲਤਾਂ ਮੁਹੱਈਆ ਕਰਨ ਲਈ ਆਦਰਸ਼ ਸਕੂਲਾਂ ਲਈ ਬਹੁਤ ਹੀ ਸੁੰਦਰ ਡਿਜ਼ਾਈਨ ਤਿਆਰ ਕੀਤਾ ਗਿਆ ਹੈ। ਭਵਨ ਨਿਰਮਾਣ ਕਲਾ ਦੁਆਰਾ ਆਨੰਦਪੁਰ ਸਾਹਿਬ ਦੇ ਇਤਿਹਾਸਕ ਕੰਪਲੈਕਸ ਨੂੰ ਸੰਸਾਰ ਦਾ ਨਵਾਂ ਅਜੂਬਾ ਬਣਾਉਣ ਦੀ ਤਜਵੀਜ਼ ਕੀਤੀ ਗਈ ਹੈ।

**ਚੋਣਾਂ**

192. ਪੰਜਾਬ ਚੋਣ ਕਮਿਸ਼ਨ ਨੇ ਸਾਲ 1997-98 ਦੌਰਾਨ ਤਿੰਨ ਨਗਰ ਨਿਗਮਾਂ, 90 ਨਗਰ ਪਾਲਕਾਵਾਂ, ਚਾਰ ਨਗਰ ਪੰਚਾਇਤਾਂ ਅਤੇ ਪੰਚਾਇਤ ਸੰਮਤੀ ਦੀਆਂ 29 ਖਾਲੀ ਸੀਟਾਂ ਨੂੰ ਭਰਨ ਲਈ ਜ਼ਿਮਨੀ ਚੋਣਾਂ ਕਰਾਈਆਂ।

**ਸਿੱਟਾ**

193. ਮੇਰੀ ਸਰਕਾਰ ਪਿਛਲੀ ਫ਼ਰਵਰੀ ਵਿਚ ਹੋਈਆਂ ਵਿਧਾਨ ਸਭਾ ਚੋਣਾਂ ਨਾਲ ਪੈਦਾ ਹੋਏ ਅਮਨ ਸਦਭਾਵਨਾ ਅਤੇ ਪ੍ਰਗਤੀ ਦੇ ਮਾਹੌਲ ਨੂੰ ਕਾਇਮ ਰੱਖਣ ਲਈ ਪੂਰੀ ਤਰ੍ਹਾਂ ਵਚਨਬੱਧ ਹੈ। ਮੇਰੀ ਸਰਕਾਰ ਇਸ ਗੱਲ ਨੂੰ ਦੁਹਰਾਉਂਦੀ ਹੈ ਕਿ ਇਹ ਸਮਾਜ ਦੇ ਸਾਰੇ ਵਰਗਾਂ ਲਈ ਉਤਰਦਾਈ ਹੈ ਅਤੇ ਪੰਜਾਬ ਦੇ ਸਰਬਪੱਖੀ ਵਿਕਾਸ ਲਈ ਕੰਮ ਕਰਨ ਦਾ ਵਚਨ ਦਿੰਦੀ ਹੈ ਅਤੇ ਇਸ ਰਾਜ ਦੁਆਰਾ ਹਮੇਸ਼ਾ ਵਾਂਗ ਆਪਣਾ ਅਦੁੱਤੀ ਯੋਗਦਾਨ ਜਾਰੀ ਰੱਖੇਗੀ ਜਿਸ ਨਾਲ ਉਹ ਦੇਸ਼ ਨੂੰ ਰਾਸ਼ਟਰਾਂ ਦੇ ਭਾਈਚਾਰੇ ਵਿਚ ਸਨਮਾਨ ਪੂਰਵਕ ਥਾਂ ਦੁਆ ਸਕੇ। ਮੇਰੀ ਸਰਕਾਰ ਦਾ ਪਹਿਲਾ ਸਾਲ ਪਹਿਲਾਂ ਤੋਂ ਹੋਏ ਨੁਕਸਾਨ ਨੂੰ ਪੂਰਾ ਕਰਨ ਅਤੇ ਪ੍ਰਸ਼ਾਸਨ ਸਾਹਮਣੇ ਨਿਸ਼ਚਿਤ ਤਰਜੀਹਾਂ ਨੂੰ ਨਵਾਂ ਰੂਪ ਦੇਣ ਵਿਚ ਬੀਤਿਆ ਹੈ। ਬੁਨਿਆਦੀ ਕੰਮ ਕਰ ਲਿਆ ਗਿਆ ਹੈ। ਅਸੀਂ ਬਹੁਤ ਕੁਝ ਪ੍ਰਾਪਤ ਕੀਤਾ ਹੈ ਪਰ ਵੱਡੀਆਂ ਚੁਣੌਤੀਆਂ ਅੱਗੇ ਹਨ। ਬੁਨਿਆਦੀ ਢਾਂਚਾ ਅਤੇ ਸਮਾਜਿਕ ਸੇਵਾਵਾਂ ਅਣਗੌਲੀ ਹਾਲਤ ਵਿਚ ਹਨ। ਪ੍ਰਾਇਮਰੀ ਸਿਖਿਆ ਦੇ ਢਾਂਚੇ ਨੂੰ ਸੁਧਾਰਨ ਅਤੇ ਮਜ਼ਬੂਤ ਕਰਨ, ਪੀਣ ਦੇ ਸਾਫ ਪਾਣੀ ਦਾ ਪ੍ਰਬੰਧ ਕਰਨ, ਸੜਕਾਂ ਦੇ ਸਿਲਸਿਲੇ ਨੂੰ ਠੀਕ ਕਰਨ, ਪ੍ਰਾਇਮਰੀ ਸਿਹਤ ਸੇਵਾਵਾਂ ਨੂੰ ਖਾਸ ਕਰਕੇ ਮਾਵਾਂ ਅਤੇ ਬੱਚਿਆਂ ਦੀਆਂ ਸਿਹਤ ਸੇਵਾਵਾਂ ਨੂੰ ਮਜ਼ਬੂਤ ਕਰਨ, ਆਧੁਨਿਕ ਬਣਾਉਣ ਅਤੇ ਧਾਰਮਿਕ ਇਤਿਹਾਸਕ ਸ਼ਹਿਰਾਂ ਦੇ ਵਿਕਾਸ ਕਰਨ ਦੇ ਕੁਝ ਅਜਿਹੇ ਮੁੱਦੇ ਹਨ, ਜਿਨ੍ਹਾਂ ਨੂੰ ਮੇਰੀ ਸਰਕਾਰ ਵਲੋਂ ਪਹਿਲ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਸ ਗੱਲ ਨੂੰ ਧਿਆਨ ਵਿਚ ਰੱਖ ਕੇ ਕਿ ਬੁਨਿਆਦੀ ਢਾਂਚਾ ਸਮਾਜਿਕ-ਆਰਥਿਕ ਵਿਕਾਸ ਦੀ ਰੀੜ੍ਹ ਦੀ ਹੱਡੀ ਹੈ, ਉਸ ਵੱਲ ਤੁਰੰਤ ਧਿਆਨ ਦੇਣ ਦੀ ਲੋੜ ਹੈ। ਮੇਰੀ ਸਰਕਾਰ ਨੇ 1998 ਦੇ ਸਾਲ ਨੂੰ "ਬੁਨਿਆਦੀ ਢਾਂਚੇ ਦੇ ਵਿਕਾਸ ਦਾ ਸਾਲ" ਵਜੋਂ ਮਨਾਉਣ ਦਾ ਫੈਸਲਾ ਕੀਤਾ ਹੈ।

194. ਇਹ ਤਾਂ ਸਾਡੇ ਸਾਹਮਣੇ ਪੇਸ਼ ਚੁਣੌਤੀਆਂ ਵਿਚੋਂ ਕੁਝ ਇਕ ਹਨ। ਪਰ ਮੇਰੀ ਸਰਕਾਰ ਇਨ੍ਹਾਂ ਚੁਣੌਤੀਆਂ ਦਾ ਪੂਰੀ ਦ੍ਰਿੜ੍ਹਤਾ ਨਾਲ ਰਾਜ ਦੇ ਲੋਕਾਂ ਦੇ ਸੁਭਾਅ ਅਨੁਸਾਰ ਟਾਕਰਾ ਕਰਨ ਲਈ ਪੂਰੀ ਤਰ੍ਹਾਂ ਤੱਤਪਰ ਹੈ। ਇਸ ਰਾਜ ਨੂੰ ਇੰਨਾਂ ਉੱਨਤ ਬਣਾਇਆ ਜਾਵੇਗਾ ਕਿ ਦੁਨੀਆ ਇਸ ਦੀ ਰੀਸ ਕਰਨਾ ਚਾਹੇਗੀ। ਇਸ ਟੀਚੇ ਦੀ ਪ੍ਰਾਪਤੀ ਲਈ ਮੇਰੀ ਸਰਕਾਰ ਸਦਨ ਦੇ ਸਾਰੇ ਸਤਿਕਾਰਯੋਗ ਮੈਂਬਰਾਂ ਤੋਂ ਸਹਿਯੋਗ ਲੈਂਦੀ ਰਹੇਗੀ ਅਤੇ ਸਭ ਪੱਖਾਂ ਦੇ ਵਿਚਾਰਾਂ ਅਤੇ ਸੁਝਾਵਾਂ ਦਾ ਸਵਾਗਤ ਕਰੇਗੀ। ਜਿਵੇਂ ਮੈਂ ਪਿਛਲੇ ਸਾਲ ਕਿਹਾ ਸੀ ਕਿ ਪੰਜਾਬ ਸਾਡਾ ਹੈ, ਇਹੋ ਵਿਚਾਰ ਮੇਰੀ ਸਰਕਾਰ ਦਾ ਵੀ ਹੈ।

[ਸ੍ਰੀ ਸਪੀਕਰ]

195. ਮੈਂ ਆਪਣਾ ਭਾਸ਼ਣ ਇਸ ਮਹਾਨ ਸਦਨ ਦੇ ਸਤਿਕਾਰਯੋਗ ਮੈਂਬਰਾਂ ਦਾ ਧੰਨਵਾਦ ਕਰਦਿਆਂ ਸਮਾਪਤ ਕਰਦਾ ਹਾਂ, ਜਿਹੜੇ ਰਾਜ ਦੇ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਅਤੇ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਕਰਨ ਲਈ ਇਕੱਠੇ ਹੋਏ ਹਨ, ਜਿਨ੍ਹਾਂ ਦੀ ਉਹ ਪ੍ਰਤੀਨਿੱਧਤਾ ਕਰਦੇ ਹਨ । ਮੈਨੂੰ ਯਕੀਨ ਹੈ ਕਿ ਵਰਤਮਾਨ ਇਜਲਾਸ ਦੌਰਾਨ ਸਦਨ ਦੀ ਕਾਰਵਾਈ ਬਹੁਤ ਸਾਰਥਕ ਹੋਵੇਗੀ ਅਤੇ ਇਨਸਾਨ ਦੇ ਹਰੇਕ ਖੇਤਰ ਵਿਚ ਅਮਨ, ਸਦ-ਭਾਵਨਾ ਅਤੇ ਆਰਥਿਕ ਵਿਕਾਸ ਦੇ ਦੌਰ ਨੂੰ ਹੋਰ ਬੇਹਤਰ ਬਣਾਵੇਗੀ । ਮੈਂ ਫਿਰ ਇਸ ਇਜਲਾਸ ਦੇ ਆਰੰਭ ਤੇ ਸਾਰੇ ਸਤਿਕਾਰਯੋਗ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ ਅਤੇ ਉਨ੍ਹਾਂ ਦੀ ਸਫਲਤਾ ਲਈ ਕਾਮਨਾ ਕਰਦਾ ਹਾਂ ਤਾਂ ਜੋ ਉਹ ਮੇਰੀ ਸਰਕਾਰ ਨੂੰ ਪੰਜਾਬ ਦੇ ਲੋਕਾਂ ਦੀ ਭਲਾਈ ਲਈ ਚਲਾਉਣ ਵਿਚ ਵਡਮੁੱਲਾ ਯੋਗਦਾਨ ਪਾ ਸਕਣ । ਜੈ ਹਿਂਦ

## (ii) Panel of Chairmen

**Mr. Speaker** : Under Rule 13(1) of the Rules of Procedure and Conduct of Business in the Punjab Vidan Sabha (Punjab Legislative Assembly), I nominate the following Members to serve on the Panel of Chairmen :—

1. Professor Jagir Singh
2. Sardar Natha Singh Dalam
3. Sardar Avtar Singh Brar
4. Shri Satpal Gosain.

---

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ ਗਿਆਰਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਤੀਜੇ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :—

(1) ਪੰਜਾਬ ਰਾਜ ਵਿਧਾਨ-ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) (ਸੋਧਨਾ) ਬਿੱਲ, 1997 ।

(2) ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 1997 ।

(3) ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 1997 ।

(4) ਪੰਜਾਬ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 1997 ।

(5) ਪੈਪਸੂ ਕਿਰਾਏਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 1997 ।

(6) ਪੰਜਾਬ ਲੋਕਪਾਲ (ਸੋਧਨਾ) ਬਿਲ, 1997 ।

(7) ਪੰਜਾਬ ਜਾਇਦਾਦ ਦੇ ਵਿਰੂਪਣ ਤੇ ਰੋਕ ਬਿਲ, 1997 ।

(8) ਪੰਜਾਬ ਅਧਿਆਪਕਾਂ ਦੀ ਵਿਸ਼ੇਸ਼ ਭਰਤੀ ਸਬੰਧੀ ਬਿਲ, 1997 ।

(9) ਪੰਜਾਬ ਧਾਰਮਿਕ ਅਸਥਾਨ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਬਿਲ, 1997 ।

(ਇਸ ਵੇਲੇ ਹਾਊਸ ਵਿਚ ਬਹੁਤ ਸਾਰੇ ਮਾਨਯੋਗ ਮੈਂਬਰਜ਼ ਬੋਲਣ ਲਈ ਖੜੇ ਸਨ ।)

**Mr. Speaker** : Please sit down. Now Zero Hour is over.

---

## WALK-OUTS

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ (ਸੀ. ਪੀ. ਆਈ.), ਕਾਮਰੇਡ ਅਜੈਬ ਸਿੰਘ ਰੌਂਤਾ (ਸੀ. ਪੀ. ਆਈ.) ਅਤੇ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ (ਬੀ. ਐਸ. ਪੀ.) ਸਦਨ ਵਿਚੋਂ ਨਾਹਰੇ ** ** ਮਾਰਦੇ ਹੋਏ ਵਾਕ-ਆਊਟ ਕਰ ਗਏ ।)

**ਸ੍ਰੀ ਸਪੀਕਰ** : ਨਾਹਰੇ ਰਿਕਾਰਡ ਨਾ ਕੀਤੇ ਜਾਣ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ ।

**Mr. Speaker** : Next business, Call Attention Notices. Chaudhary Jagjit Singh to please move.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਵਾਸਤੇ ਟਾਈਮ ਨਹੀਂ ਦਿੰਦੇ, ਇਸ ਕਰਕੇ ਮੈਂ ਰੋਸ ਵਜੋਂ ਵਾਕ-ਆਊਟ ਕਰਦਾ ਹਾਂ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸ਼੍ਰੋਮਣੀ ਅਕਾਲੀ ਦਲ-ਮਾਨ) ਸਦਨ ਵਿੱਚੋਂ ਵਾਕ-ਆਊਟ ਕਰ ਗਏ ।)

---

## CALL ATTENTION NOTICES UNDER RULE 66
(Serial No. 5 and 10)

1. **Chaudhary Jagjit Singh**
2. **Sardar Gurcharan Singh Dirba**
3. **Sardar Ajit Inder Singh Mofar**

} Sir, I beg to draw the attention of the the Goverment towards a matter of urgent Public importance namely, deaths of thousands of cattle in the area of Moga district in Punjab due to the foot and mouth disease. The cattle are continuously dying in this region and the disease is not yet under control. There is a great resentment amongst the people of the area on this issue. The Minister concerned may please be asked to make a statement on the floor of the House.

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ** (ਡਾਕਟਰ ਰਤਨ ਸਿੰਘ) : ਸਪੀਕਰ ਸਾਹਿਬ, ਦਸੰਬਰ, 1997 ਵਿਚ ਪੰਜਾਬ ਰਾਜ ਵਿਚ ਅਤਿ ਦੀ ਸਰਦੀ ਪਈ ਅਤੇ 15-20 ਦਿਨਾਂ ਤੱਕ ਸੂਰਜ ਨਹੀਂ ਨਿਕਲਿਆ । ਭਾਰੀ ਬਾਰਸ਼ਾਂ ਕਾਰਨ ਵਾਤਾਵਰਨ ਵਿੱਚ ਹੁੰਮਸ ਪੈਦਾ ਹੋ ਗਈ । ਅਜਿਹਾ ਵਾਤਾਵਰਨ ਬਿਮਾਰੀਆਂ ਦੇ ਪ੍ਰਫੁੱਲਿਤ ਹੋਣ ਲਈ ਢੁੱਕਵਾਂ ਹੁੰਦਾ ਹੈ । ਜ਼ਿਆਦਾ ਸਰਦੀ ਅਤੇ ਹੁੰਮਸ ਕਾਰਨ ਪਸ਼ੂਆਂ ਦੀ ਬਿਮਾਰੀਆਂ ਨਾਲ ਲੜਨ ਦੀ ਸਮਰੱਥਾ ਘੱਟ ਗਈ । ਅਜਿਹੇ ਹਾਲਾਤ ਪੈਦਾ ਹੋਣ ਉਪਰੰਤ ਮੋਗਾ ਜ਼ਿਲ੍ਹੇ ਵਿੱਚ ਮੂੰਹ ਖੁਰ ਦੀ ਬਿਮਾਰੀ ਫੈਲ ਗਈ ਅਤੇ ਨਾਲ ਲੱਗਦੀ ਫਿਰੋਜ਼ਪੁਰ ਦੀ ਜ਼ੀਰਾ ਤਹਿਸੀਲ ਵੀ ਪ੍ਰਭਾਵਿਤ ਹੋ ਗਈ । ਉਸ ਉਪਰੰਤ ਇਹ ਰਾਜ ਦੇ ਕੁਝ ਹੋਰ ਭਾਗਾਂ ਵਿੱਚ ਵੀ ਫੈਲ ਗਈ । ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ, ਹਰਿਆਣਾ

---

**Not recorded as ordered by the Chair.

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]

ਖੇਤੀਬਾੜੀ ਯੂਨੀਵਰਸਿਟੀ ਹਿਸਾਰ, ਇੰਡੀਅਨ ਵੈਟਰਨਰੀ ਰਿਸਰਚ ਇੰਸਟੀਚਿਊਟ, ਇੱਜ਼ਤ ਨਗਰ/ਮੁਕਤੇਸ਼ਵਰ ਅਤੇ ਸਟੇਟ ਲਾਈਵਸਟਾਕ ਸੈਨੇਟਰੀ ਲੈਬਾਰਟਰੀ, ਜਲੰਧਰ ਤੋਂ ਮਾਹਿਰਾਂ ਨੂੰ ਪ੍ਰਭਾਵਿਤ ਇਲਾਕੇ ਵਿਚ ਬੁਲਾਇਆ ਗਿਆ। ਉਨ੍ਹਾਂ ਨੇ ਪ੍ਰਭਾਵਿਤ ਪਸ਼ੂਆਂ ਨੂੰ ਵੇਖਿਆ, ਮਰਿਆਂ ਦਾ ਪੋਸਟ ਮਾਰਟਮ ਕੀਤਾ ਗਿਆ ਅਤੇ ਅਗਲੇਰੀ ਜਾਂਚ ਲਈ ਢੁਕਵਾਂ ਮੈਟੀਰੀਅਲ ਆਪਣੀਆਂ ਲੈਬਾਰਟਰੀਆਂ ਵਿਚ ਜਾਂਚ ਲਈ ਲੈ ਗਏ। ਮਾਹਿਰਾਂ ਦੀ ਰਿਪੋਰਟ ਅਨੁਸਾਰ ਮੂੰਹ ਖੁਰ ਦੀ ਬਿਮਾਰੀ 'ਓ' ਟਾਈਪ ਦੇ ਵਾਇਰਸ ਨਾਲ ਹੋਈ। ਇਸ ਵਾਇਰਸ ਨੇ ਗਊਕੇ ਪਸ਼ੂਆਂ ਦੇ ਦਿਲ ਨੂੰ ਬਹੁਤ ਬੁਰੇ ਢੰਗ ਨਾਲ ਪ੍ਰਭਾਵਿਤ ਕੀਤਾ ਜਿਸ ਕਾਰਨ ਉਨ੍ਹਾਂ ਦੀਆਂ ਮੌਤਾਂ ਹੋਈਆਂ। ਮੱਝਾਂ ਵਿੱਚ ਵੀ ਮੂੰਹ ਖੁਰ ਦੀ ਬਿਮਾਰੀ ਇਸੇ ਵਾਇਰਸ ਕਰਕੇ ਹੋਈ ਪਰ ਉਨ੍ਹਾਂ ਵਿਚ ਮੌਤਾਂ ਮੂੰਹ ਖੁਰ ਦੀ ਬਿਮਾਰੀ ਤੋਂ ਬਾਅਦ ਜਿਸਮਾਨੀ ਤਾਕਤ ਘੱਟਣ ਨਾਲ ਗਲ-ਘੋਟੂ ਦੀ ਬਿਮਾਰੀ ਕਾਰਨ ਹੋਈਆਂ। ਬਿਮਾਰੀ ਦੀ ਰੋਕਥਾਮ ਅਤੇ ਇਲਾਜ ਸਬੰਧੀ ਇਨ੍ਹਾਂ ਮਾਹਿਰਾਂ ਨਾਲ ਵਿਚਾਰ ਵਟਾਂਦਰਾ ਕੀਤਾ ਗਿਆ ਅਤੇ ਉਨ੍ਹਾਂ ਦੀ ਨਸੀਹਤ ਅਨੁਸਾਰ ਰੋਕਥਾਮ ਦਾ ਸਮੁੱਚਾ ਕੰਮ ਲਾਗੂ ਕੀਤਾ ਗਿਆ। ਪ੍ਰਭਾਵਿਤ ਪਸ਼ੂਆਂ ਦਾ ਇਲਾਜ ਕੀਤਾ ਗਿਆ ਜਦੋਂ ਕਿ ਸਿਹਤਮੰਦ ਪਸ਼ੂਆਂ ਨੂੰ ਮੂੰਹ ਖੁਰ ਅਤੇ ਗਲ-ਘੋਟੂ ਦੀ ਬਿਮਾਰੀ ਵਿਰੁੱਧ ਵੈਕਸੀਨ ਲਗਾਏ ਗਏ। ਲੋੜ ਅਨੁਸਾਰ ਵੈਕਸੀਨੇਸ਼ਨ ਦੁਬਾਰਾ ਵੀ ਕੀਤੀ ਗਈ। ਇਹ ਬਿਮਾਰੀ 24 ਦਸੰਬਰ, 1997 ਨੂੰ ਪਹਿਲੀ ਵਾਰ ਪਿੰਡ ਲਧਾਇਕੇ ਜ਼ਿਲ੍ਹਾ ਮੋਗਾ ਤੋਂ ਸ਼ੁਰੂ ਹੋਈ ਅਤੇ ਬਾਅਦ ਵਿਚ ਜ਼ੀਰਾ ਤਹਿਸੀਲ ਅਤੇ ਰਾਜ ਦੇ ਦੂਜੇ ਭਾਗਾਂ ਵਿਚ ਫੈਲੀ। ਮਿਤੀ 18 ਮਾਰਚ, 1998 ਤੱਕ 22,433 ਪਸ਼ੂ ਇਸ ਬਿਮਾਰੀ ਤੋਂ ਪ੍ਰਭਾਵਿਤ ਹੋਏ ਜਿਨ੍ਹਾਂ ਵਿੱਚੋਂ 1,703 ਪਸ਼ੂ ਇਸ ਬਿਮਾਰੀ ਨਾਲ ਮਰੇ। ਇਸ ਤਰ੍ਹਾਂ ਵਿਭਾਗ ਦੀਆਂ ਕੋਸ਼ਿਸ਼ਾਂ ਸਦਕਾ ਪ੍ਰਭਾਵਿਤ ਪਸ਼ੂਆਂ ਵਿਚੋਂ 20,730 ਪਸ਼ੂਆਂ ਨੂੰ ਬਚਾਇਆ ਜਾ ਸਕਿਆ। ਬਚਾਓ ਦਾ ਸਾਰਾ ਕੰਮ ਬੜੇ ਹੀ ਯੋਜਨਾਬੱਧ ਤਰੀਕੇ ਨਾਲ ਕੀਤਾ ਗਿਆ। ਰਿਲੀਫ ਪਾਰਟੀਆਂ ਦਾ ਆਯੋਜਨ ਕੀਤਾ ਗਿਆ ਅਤੇ ਹਰ ਇੱਕ ਪਾਰਟੀ ਨੂੰ ਕੁਝ ਪਿੰਡ ਦਿੱਤੇ ਗਏ ਜਿਨ੍ਹਾਂ ਪ੍ਰਤੀ ਉਹ ਮੁਕੰਮਲ ਤੌਰ ਤੇ ਜ਼ੁੰਮੇਵਾਰ ਠਹਿਰਾਏ ਗਏ। ਹਰ 4-5 ਪਾਰਟੀਆਂ ਪਿੱਛੇ ਇੱਕ ਸੈਕਟਰ ਇੰਚਾਰਜ ਨਿਰਧਾਰਿਤ ਕੀਤਾ ਗਿਆ ਅਤੇ ਜ਼ਿਲ੍ਹੇ ਵਿੱਚ ਸੈਕਟਰ ਇੰਚਾਰਜ ਬਿਮਾਰੀ ਦੀ ਰੋਕਥਾਮ ਸਬੰਧੀ ਜ਼ਿਲ੍ਹੇ ਦੇ ਡਿਪਟੀ ਡਾਇਰੈਕਟਰ ਨੂੰ ਜਵਾਬ-ਦੇਹ ਬਣਾਏ ਗਏ। ਸਪੀਕਰ ਸਾਹਿਬ, ਸਰਦਾਰ ਤੋਤਾ ਸਿੰਘ ਜੀ ਬੈਠੇ ਹਨ। ਇਨ੍ਹਾਂ ਨੇ ਅਤੇ ਮੈਂ ਆਪ ਜਾ ਕੇ ਪਿੰਡਾਂ ਦਾ ਦੌਰਾ ਕੀਤਾ ਔਰ ਜ਼ਿਮੀਦਾਰਾਂ ਨੂੰ ਰਿਲੀਫ ਦਿੱਤਾ। ਅਸੀਂ ਧੰਨਵਾਦੀ ਹਾਂ ਉਥੋਂ ਦੀਆਂ ਐਸੋਸੀਏਸ਼ਨਾਂ ਦਾ ਜਿਨ੍ਹਾਂ ਨੇ ਇਸ ਬਿਮਾਰੀ ਦੀ ਰੋਕਥਾਮ ਲਈ ਬਹੁਤ ਮਦਦ ਕੀਤੀ। ਗਲ-ਘੋਟੂ ਦੀ ਵੈਕਸੀਨ ਪਸ਼ੂਆਂ ਨੂੰ ਮੁਫਤ ਲਗਾਈ ਗਈ ਜਦੋਂ ਕਿ ਮੂੰਹ ਖੁਰ ਦੀ ਵੈਕਸੀਨ ਅੱਧੀ ਕੀਮਤ ਭਾਵ 3 ਰੁਪਏ 60 ਪੈਸੇ ਪ੍ਰਤੀ ਖੁਰਾਕ ਲਗਾਈ ਗਈ। ਇਹ ਦੋਵੇਂ ਵੈਕਸੀਨਾਂ ਭਰਪੂਰ ਮਾਤਰਾ ਵਿੱਚ ਉਪਲਬਧ ਕਰਵਾਈਆਂ ਗਈਆਂ ਅਤੇ ਇਨ੍ਹਾਂ ਦੀ ਕੋਈ ਘਾਟ ਰਾਜ ਵਿੱਚ ਨਹੀਂ ਹੋਣ ਦਿੱਤੀ ਗਈ। ਮੂੰਹ ਖੁਰ ਦੀ ਬਿਮਾਰੀ ਇਕ ਵਾਇਰਲ ਬਿਮਾਰੀ ਹੈ ਅਤੇ ਇਸ ਦੇ ਲਈ ਕੋਈ ਇਲਾਜ ਨਹੀਂ ਹੈ। ਕੇਵਲ ਬਚਾਓ ਲਈ ਵੈਕਸੀਨੇਸ਼ਨ ਹੀ ਹੈ ਜਿਸ ਨਾਲ ਇਸ ਬਿਮਾਰੀ ਨੂੰ ਠੱਲ੍ਹ ਪਾਈ ਜਾ ਸਕਦੀ ਹੈ। ਪ੍ਰਭਾਵਿਤ ਪਸ਼ੂਆਂ ਨੂੰ ਮੂੰਹ ਖੁਰ ਦੀ ਬਿਮਾਰੀ ਹੋਣ ਉਪਰੰਤ ਦੂਜੀਆਂ ਬਿਮਾਰੀਆਂ ਦੇ ਆਉਣ ਤੋਂ ਰੋਕਣ ਲਈ ਉਨ੍ਹਾਂ ਦਾ ਇਲਾਜ ਸੁਚੱਜੇ ਢੰਗ ਨਾਲ ਕੀਤਾ ਗਿਆ। ਇਹ ਸਾਰਾ ਕੰਮ ਨਿਰਦੇਸ਼ਕ, ਪਸ਼ੂ ਪਾਲਣ, ਪੰਜਾਬ ਅਤੇ ਸਦਰ ਮੁਕਾਮ ਤੇ ਦੂਜੇ ਸੀਨੀਅਰ

ਅਫਸਰਾਂ ਦੀ ਦੇਖ-ਰੇਖ ਵਿੱਚ ਹੋਇਆ । ਸਕੱਤਰ, ਪਸ਼ੂ ਪਾਲਣ, ਰਾਜ ਮੰਤਰੀ, ਪਸ਼ੂ ਪਾਲਣ ਔਰ ਸਾਰੇ ਵਿਭਾਗ ਦੇ ਸੀਨੀਅਰ ਅਫਸਰਾਂ ਨੇ ਲਗਾਤਾਰ ਰਾਤ-ਦਿਨ ਕੰਮ ਕੀਤਾ ਔਰ ਲੋਕਾਂ ਦੀਆਂ ਸ਼ਿਕਾਇਤਾਂ ਸੁਣੀਆਂ । ਮੈਨੂੰ ਸਦਨ ਨੂੰ ਦੱਸਦੇ ਹੋਏ ਸੰਤੋਸ਼ ਅਨੁਭਵ ਹੁੰਦਾ ਹੈ ਕਿ ਰਾਜ ਵਿੱਚ ਪਸ਼ੂ ਧਨ ਦਾ ਬਹੁਤ ਨੁਕਸਾਨ ਹੋ ਜਾਣ ਦੇ ਬਾਵਜੂਦ ਵੀ ਪਸ਼ੂ ਪਾਲਕਾਂ ਨੇ ਇਸ ਵਿਭਾਗ ਵੱਲੋਂ ਬਿਮਾਰੀ ਨੂੰ ਰੋਕਣ ਸਬੰਧੀ ਕੀਤੀ ਗਈ ਅਣਥੱਕ ਮਿਹਨਤ ਦੀ ਸ਼ਲਾਘਾ ਕੀਤੀ । ਮੈਂ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਬਹੁਤ ਜ਼ਿਆਦਾ ਫੰਡ ਦਿੱਤੇ ਔਰ ਵੈਕਸੀਨ ਵਾਸਤੇ ਇੱਕ ਕਰੋੜ ਰੁਪਿਆ ਵੱਧ ਸਾਡੇ ਬਜਟ ਨਾਲੋਂ ਦਿੱਤਾ । ਇਸ ਨਾਲ ਅਸੀਂ ਤਕੜੇ ਹੋ ਕੇ ਇਸ ਬਿਮਾਰੀ ਨੂੰ ਰੋਕਣ ਦਾ ਉਪਰਾਲਾ ਕੀਤਾ । (ਥੰਪਿੰਗ)ਇਹ ਬਿਮਾਰੀ ਰਾਜ ਦੇ 9 ਜ਼ਿਲ੍ਹਿਆਂ ਤੋਂ ਰਿਪੋਰਟ ਕੀਤੀ ਗਈ ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ : ਮੋਗਾ, ਫਿਰੋਜ਼ਪੁਰ, ਰੋਪੜ, ਸੰਗਰੂਰ, ਫਰੀਦਕੋਟ, ਲੁਧਿਆਣਾ, ਹੁਸ਼ਿਆਰਪੁਰ, ਫਤਿਹਗੜ੍ਹ ਸਾਹਿਬ ਅਤੇ ਬਠਿੰਡਾ । ਪੰਜਾਬ ਰਾਜ ਵਿੱਚ ਗਲ-ਘੋਟੂ ਦੀ ਬਿਮਾਰੀ ਦੀ ਰੋਕਥਾਮ ਲਈ ਤਕਰੀਬਨ 80 ਲੱਖ ਟੀਕੇ ਲਗਾਏ ਜਾ ਚੁੱਕੇ ਹਨ ਜਦੋਂ ਕਿ ਮੂੰਹ ਖੁਰ ਦੀ ਬਿਮਾਰੀ ਦੀ ਰੋਕਥਾਮ ਲਈ 27 ਲੱਖ 50 ਹਜ਼ਾਰ ਟੀਕੇ ਲਗਾਏ ਜਾ ਚੁੱਕੇ ਹਨ । ਪੰਜਾਬ ਵਿੱਚ ਕੁੱਲ 22,433 ਪਸ਼ੂ ਪ੍ਰਭਾਵਿਤ ਹੋਏ ਜਿਨ੍ਹਾਂ ਵਿਚੋਂ ਇਕੱਲੇ ਮੋਗਾ ਜ਼ਿਲ੍ਹੇ ਵਿੱਚ 13,080 ਪਸ਼ੂ ਇਸ ਬਿਮਾਰੀ ਨਾਲ ਪੀੜਿਤ ਹੋਏ । ਕੁੱਲ 1,703 ਪਸ਼ੂਆਂ ਦੀਆਂ ਮੌਤਾਂ ਹੋਈਆਂ ਜਿਨ੍ਹਾਂ ਵਿਚੋਂ 1,040 ਮੌਤਾਂ ਇਕੱਲੇ ਮੋਗੇ ਜ਼ਿਲ੍ਹੇ ਵਿੱਚ ਹੋਈਆਂ । ਜ਼ਿਲ੍ਹਾਵਾਰ ਪ੍ਰਭਾਵਿਤ ਅਤੇ ਮਰੇ ਪਸ਼ੂਆਂ ਦਾ ਵੇਰਵਾ ਇਸ ਪ੍ਰਕਾਰ ਹੈ :—

| ਜ਼ਿਲ੍ਹੇ ਦਾ ਨਾਂ | ਪ੍ਰਭਾਵਿਤ ਹੋਏ ਪਸ਼ੂਆਂ ਦੀ ਗਿਣਤੀ | ਮਰੇ ਪਸ਼ੂਆਂ ਦੀ ਗਿਣਤੀ |
|---|---|---|
| 1 | 2 | 3 |
| ਮੋਗਾ .. | 13,080 | 1,040 |
| ਫਿਰੋਜ਼ਪੁਰ .. | 3,672 | 318 |
| ਰੋਪੜ .. | 1,645 | 101 |
| ਸੰਗਰੂਰ .. | 1,532 | 79 |
| ਫਤਿਹਗੜ੍ਹ ਸਾਹਿਬ .. | 658 | 52 |
| ਹੁਸ਼ਿਆਰਪੁਰ .. | 135 | 45 |
| ਲੁਧਿਆਣਾ . | 1,200 | 35 |
| ਫਰੀਦਕੋਟ .. | 486 | 28 |
| ਬਠਿੰਡਾ .. | 25 | 5 |
| ਕੁੱਲ .. | 22,433 | 1,703 |

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਬਿਮਾਰੀ ਤੇ ਕੰਟਰੋਲ ਕਰਨ ਵਾਸਤੇ ਸਰਦਾਰ ਤੋਤਾ ਸਿੰਘ ਨੂੰ ਮੋਗਾ ਜ਼ਿਲ੍ਹੇ ਵਿਚ ਅਤੇ ਬਾਕੀ ਸਾਰੇ ਜ਼ਿਲ੍ਹਿਆਂ ਦਾ ਸਾਰਾ ਕਰੈਡਿਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੂੰ ਜਾਂਦਾ ਹੈ ਜਿਨ੍ਹਾਂ ਨੇ ਐਮਰਜੰਸੀ ਦੇ ਤੌਰ ਤੇ 24 ਘੰਟੇ ਸਕੀਮ ਚਲਾ ਕੇ ਇਸ ਬਿਮਾਰੀ ਤੇ ਕੰਟਰੋਲ ਕੀਤਾ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਸਪਲੀਮੈਂਟਰੀ ।

**ਸ੍ਰੀ ਸਪੀਕਰ** : ਵੈਸੇ ਜਵਾਬ ਵਿਚ ਕਾਫੀ ਡਿਟੇਲ ਆ ਗਈ ਹੈ ।

**ਚੌਧਰੀ ਜਗਜੀਤ ਸਿੰਘ** : ਜੋ ਮੈਂ ਪੁੱਛਿਆ ਸੀ, ਉਹ ਤਾਂ ਆਇਆ ਨਹੀਂ ਜੀ । ਸਪੀਕਰ ਸਾਹਿਬ, ਪਸ਼ੂ ਜਿਹੜੇ ਹਨ, ਉਹ ਸਾਡੇ ਪੰਜਾਬ ਦਾ ਧਨ ਹਨ ਔਰ ਇਸ ਦੇ ਵਿਚ ਅੱਜ ਕਲ੍ਹ ਜਿਹੜੀਆਂ ਮੱਝਾਂ ਹਨ, ਉਹ 10 ਹਜ਼ਾਰ ਤੋਂ ਲੈ ਕੇ 20-25 ਹਜ਼ਾਰ ਰੁਪਏ ਤੱਕ ਵਿਕਦੀਆਂ ਹਨ ਔਰ ਦੋਗਲੀ ਨਸਲ ਦੀਆਂ ਗਾਈਆਂ 50-55 ਹਜ਼ਾਰ ਰੁਪਏ ਤੱਕ ਦੀਆਂ ਆਉਂਦੀਆਂ ਹਨ । ਸਾਨੂੰ ਇਨ੍ਹਾਂ ਪਸ਼ੂਆਂ ਤੋਂ ਪੰਜਾਬ ਦੇ ਅੰਦਰ ਬੜਾ ਦੁੱਧ ਮਿਲਦਾ ਹੈ ਜਿਸ ਕਰਕੇ ਇਨ੍ਹਾਂ ਪਸ਼ੂਆਂ ਦੀ ਬੜੀ ਮਹੱਤਤਾ ਹੈ । ਸਪੀਕਰ ਸਾਹਿਬ, ਇਸ ਦੇ ਵਿਚ ਖਾਸ ਗੱਲ ਇਹ ਹੈ ਕਿ ਜੋ ਫਾਰਮਰਜ਼ ਹਨ, ਉਨ੍ਹਾਂ ਕੋਲ ਤਾਂ ਹੋਰ ਵੀ ਸਾਧਨ ਹਨ ਲੇਕਿਨ ਜਿਹੜੇ ਗਰੀਬ ਆਦਮੀ ਹਨ, ਉਹ ਮੱਝਾਂ ਗਾਈਆਂ ਤੇ....

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਹੀ ਕਰਨ ਲੱਗਾ ਹਾਂ । ਉਹ ਮੱਝਾਂ ਗਾਈਆਂ ਤੇ ਹੀ ਪੇਟ ਪਾਲਦੇ ਹਨ । ਜੋ ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ 1700 ਡੰਗਰ ਪੰਜਾਬ ਵਿਚ ਮਰਿਆ ਹੈ, ਸਪੀਕਰ ਸਾਹਿਬ, ਰੋਜ਼ ਅਖਬਾਰਾਂ ਪੜ੍ਹੋ....

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਕੁਐਸਚਨ ਪੁੱਛੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਰਾਈਟ ਹੈ ਔਰ ਮੈਂ ਸਪਲੀਮੈਂਟਰੀ ਹੀ ਪੁੱਛਣ ਲੱਗਾ ਹਾਂ । ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਅਤੇ ਇਹ ਦੱਸਣ ਕਿ ਪੰਜਾਬ ਵਿਚ ਟੋਟਲ ਪਸ਼ੂ ਕਿੰਨੇ ਹਨ, ਇਨ੍ਹਾਂ ਨੇ ਕਿੰਨੇ ਪਸ਼ੂਆਂ ਨੂੰ ਸਰਕਾਰੀ ਤੌਰ ਤੇ ਮੂੰਹ ਖੁਰ ਦੀ ਬਿਮਾਰੀ ਦੇ ਟੀਕੇ ਲਗਾਏ ਹਨ ਔਰ ਇਨ੍ਹਾਂ ਦਾ ਪੰਜਾਬ ਦੇ ਅੰਦਰ ਇਸ ਵਾਸਤੇ ਕਿੰਨਾ ਬਜਟ ਸੀ ? ਔਰ ਤੀਸਰੀ ਗੱਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਪਸ਼ੂਆਂ ਦੇ ਟੀਕੇ ਲਗਾਉਂਦੇ ਹਨ, ਉਹ ਟੀਕੇ ਮਾਰਕੀਟ ਵਿਚ ਕਿੰਨੇ ਵਿਕੇ ? ਕਈ ਹੋਰ ਸੰਸਥਾਵਾਂ ਵੀ ਪੰਜਾਬ ਦੇ ਅੰਦਰ ਹਨ ਜਿਨ੍ਹਾਂ ਨੇ ਇਸ ਬਿਮਾਰੀ ਵਿਚ ਪਸ਼ੂਆਂ ਨੂੰ ਟੀਕੇ ਲਗਵਾਉਣ ਵਿਚ ਮਦਦ ਕੀਤੀ ਹੈ ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਮੈਂ ਪੜ੍ਹ ਰਿਹਾ ਸੀ, ਪਤਾ ਨਹੀਂ ਉਸ ਸਮੇਂ ਇਹਸੱਤੇ ਸਨ ਜਾਂ ਇਨ੍ਹਾਂ ਨੇ ਸੁਣਿਆ ਨਹੀਂ । ਮੈਂ ਮਾਨਯੋਗ ਵਿਧਾਇਕ ਨੂੰ ਦੱਸਣਾ

ਚਾਹੁੰਦਾ ਹਾਂ ਕਿ ਟੋਟਲ ਇਕ ਲੱਖ ਪਸ਼ੂ ਹਨ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ 100% ਉਨ੍ਹਾਂ ਨੂੰ ਕਵਰ ਕਰ ਰਹੀ ਹੈ । ਇਹ ਕਾਂਗਰਸ ਦੀ ਸਰਕਾਰ ਨਹੀਂ ਜਿਹੜੀ ਲੋਕਾਂ ਦਾ ਧਿਆਨ ਨਹੀਂ ਕਰਦੀ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਇਨਫਰਮੇਸ਼ਨ ਦੇ ਰਹੇ ਹਨ । ਪੰਜਾਬ ਵਿਚ 90 ਲੱਖ ਪਸ਼ੂ ਹਨ ਔਰ ਪੰਜਾਬ ਵਿਚ ਸਿਰਫ 28 ਲੱਖ ਪਸ਼ੂਆਂ ਨੂੰ ਮੂੰਹ ਖੁਰ ਦੀ ਬਿਮਾਰੀ ਦੇ ਟੀਕੇ ਲੱਗੇ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਸਪਲੀਮੈਂਟਰੀ ।

**ਸ੍ਰੀ ਸਪੀਕਰ** : ਮੋਫਰ ਸਾਹਿਬ ਪੁੱਛੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਬਹੁਤ ਬਹੁਤ ਮਿਹਰਬਾਨੀ। ਜ਼ੀਰੋ ਆਵਰ ਦੌਰਾਨ ਤੁਸੀਂ ਮੈਨੂੰ ਬੋਲਣ ਦਾ ਮੌਕਾ ਨਹੀਂ ਦਿੱਤਾ....

**ਸ੍ਰੀ ਸਪੀਕਰ** : ਉਸ ਸਮੇਂ ਟਾਈਮ ਦੀ ਬਹੁਤ ਜ਼ਿਆਦਾ ਸ਼ਾਰਟੇਜ ਸੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਉਹ ਕੁਐਸਚਨ ਬਹੁਤ ਇੰਪਾਰਟੈਂਟ ਸੀ । ਇਸ ਬਿਮਾਰੀ ਦੌਰਾਨ ਜਿਨ੍ਹਾਂ ਪਸ਼ੂਆਂ ਦਾ ਨੁਕਸਾਨ ਹੋਇਆ ਹੈ ਔਰ ਜੋ ਕੈਟਲ ਮਰੇ ਹਨ, ਉਨ੍ਹਾਂ ਵਿਚੋਂ ਕਈ ਪਸ਼ੂ ਲੋਕਾਂ ਨੇ ਲੋਨ ਲੈ ਕੇ ਲਏ ਸਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਲੋਨ ਲਿਆ ਸੀ ਔਰ ਉਨ੍ਹਾਂ ਦੇ ਪਸ਼ੂਆਂ ਦਾ ਨੁਕਸਾਨ ਹੋ ਗਿਆ ਹੈ, ਕੀ ਇਹ ਉਨ੍ਹਾਂ ਦੇ ਲੋਨ ਮੁਆਫ ਕਰਨਗੇ ?

**ਮੰਤਰੀ** : ਮੋਫਰ ਸਾਹਿਬ, ਇਸ ਦੇ ਬਾਰੇ ਵਿਚਾਰ ਕਰ ਲਵਾਂਗੇ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਤਾਂ ਆਇਆ ਨਹੀਂ ਕਿ ਇਨ੍ਹਾਂ ਨੇ ਗਿਣਤੀ ਗਲਤ ਦੱਸੀ ਹੈ । ਦੂਸਰੀ ਗੱਲ ਇਹ ਹੈ ਕਿ ਕੰਪਨਸੇਸ਼ਨ ਦਿਵਾਉਣ ਦਾ ਜਵਾਬ ਵੀ ਨਹੀਂ ਆਇਆ....

**ਸ੍ਰੀ ਸਪੀਕਰ** : ਚੌਧਰੀ ਜੀ, ਅੱਗੇ ਚਲੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਜਵਾਬ ਤਾਂ ਲੈ ਕੇ ਦਿਉ । ਤੁਸੀਂ ਹਾਊਸ ਦੇ ਕਸਟੋਡੀਅਨ ਹੋ. ਸਾਡਾ ਜਵਾਬ ਤੁਸੀਂ ਹੀ ਲੈ ਕੇ ਦੇਣਾ ਹੈ । ਵੈਕਸੀਨੇਸ਼ਨ ਜਿਹੜੀ ਕਰ ਰਹੇ ਹਨ, ਉਹ ਵੈਕਸੀਨੇਸ਼ਨ ਕਿਸ ਡਿਪਾਰਟਮੈਂਟ ਨੇ ਟੈਸਟ ਕੀਤੀ ਹੈ ? ਸਾਡੀ ਸਰਕਾਰ ਵੇਲੇ ਬਿਮਾਰੀ ਦੌਰਾਨ ਹਰ ਪਿੰਡ ਵਿਚ ਵੈਨ ਪਹੁੰਚ ਜਾਂਦੀ ਸੀ । (ਹਾਸਾ)

**ਸ੍ਰੀ ਸਪੀਕਰ** : ਤੁਹਾਡਾ ਮਸਲਾ ਹੱਲ ਹੋ ਗਿਆ ਹੈ, ਤੁਹਾਡਾ ਪੁਆਇੰਟ ਆ ਗਿਆ ਹੈ ।

**ਚੌਧਰੀ ਜਗਜੀਤ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਸ਼ੂ ਮਰੇ ਹਨ, ਉਨ੍ਹਾਂ ਦੇ ਮਾਲਕਾਂ ਨੂੰ ਕੰਪਨਸੇਸ਼ਨ ਕੀ ਦੇ ਰਹੇ ਹੋ ?

**ਸ੍ਰੀ ਸਪੀਕਰ** : ਇਹ ਤਾਂ ਮੋਵਰ ਸਾਹਿਬ ਨੇ ਪੁੱਛ ਲਿਆ ਹੈ ।

**ਚੌਧਰੀ ਜਗਜੀਤ ਸਿੰਘ** : ਪਰ ਜਵਾਬ ਨਹੀਂ ਆਇਆ । ਸਪੀਕਰ ਸਾਹਿਬ, ਸਾਨੂੰ ਪੂਰਾ ਜਵਾਬ ਮਿਲਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਉਨ੍ਹਾਂ ਵੱਲੋਂ ਜਵਾਬ ਆ ਗਿਆ ਹੈ ।

**ਚੌਧਰੀ ਜਗਜੀਤ ਸਿੰਘ** : ਉਨ੍ਹਾਂ ਵੱਲੋਂ ਜੋ ਜਵਾਬ ਦਿੱਤਾ ਗਿਆ ਹੈ, ਉਸ ਦੇ ਵਿਚ ਪੀੜਤ ਲੋਕਾਂ ਨੂੰ ਕੰਪਨਸੇਸ਼ਨ ਦੇਣ ਬਾਰੇ ਨਹੀਂ ਕਿਹਾ ਗਿਆ ।

**ਸ੍ਰੀ ਸਪੀਕਰ** : ਇਸ ਬਾਰੇ ਮੋਵਰ ਸਾਹਿਬ ਦੀ ਸਪਲੀਮੈਂਟਰੀ ਤੇ ਜਵਾਬ ਆ ਚੁਕਾ ਹੈ । ਵੈਸੇ ਵੀ ਉਨ੍ਹਾਂ ਨੇ ਆਟੋਮੈਟੀਕਲੀ ਕੰਪਨਸੇਸ਼ਨ ਦੇਣਾ ਹੀ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਸ ਸਬੰਧੀ ਜਵਾਬ ਨਹੀਂ ਆਇਆ । ਇਸ ਤੋਂ ਪਤਾ ਲੱਗਦਾ ਹੈ ਕਿ ਇਹ ਸਰਕਾਰ ਲੋਕਾਂ ਦੀਆਂ ਭਾਵਨਾਵਾਂ ਪ੍ਰਤੀ ਜਾਗਰੂਕ ਨਹੀਂ ਹੈ ।

**ਡਾਕਟਰ ਹਰਬੰਸ ਲਾਲ** : ** **

**ਸ੍ਰੀ ਸਪੀਕਰ** : ਇਹ ਜੋ ਡਾਕਟਰ ਸਾਹਿਬ ਬਿਨਾਂ ਇਜਾਜ਼ਤ ਦੇ ਬੋਲੇ ਹਨ, ਇਹ ਐਕਸਪੰਜ ਕੀਤਾ ਜਾਵੇ ।

---

(Serial No. 7)

1. **Chaudhary Jagjit Singh**
2. **Sardar Avtar Singh Brar**

Sir, I beg to draw the attention of the Government towards a matter of urgent public importance namely, the cut imposed by the Government on 95% grant of Govt. Aided Pvt. colleges for the year 1996-97. The said grant has been reduced to 45% for 1996-97. The teachers of these colleges are making their all efforts to get the said grant restored to 95%, but the Government has not yet taken any decision towards it. There is a great resentment amongst the staff of these colleges. The minister concerned may please be asked to make a statement on the floor of the House.

**ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਸਰਦਾਰ ਮਨਜੀਤ ਸਿੰਘ ਕਲਕੱਤਾ)**: ਵਿੱਤੀ ਸਾਲ 1996-97 ਵਿਚ 95% ਘਾਟੇ ਦੀ ਸਕੀਮ ਅਧੀਨ ਸਰਕਾਰ ਵੱਲੋਂ ਕੋਈ ਕੱਟ ਨਹੀਂ ਲਗਾਈ ਗਈ । ਅੰਤਰਿਮ ਰਿਲੀਫ, ਵਾਧੂ ਮਹਿੰਗਾਈ ਭੱਤਾ ਅਤੇ ਮੈਡੀਕਲ

---

**Expunged as ordered by the Chair.

ਅਲਾਊਂਸ ਆਦਿ ਦਾ ਵਾਧੂ ਬੋਝ ਜੋ ਕਿ ਰੁ: 7,15,96,000/- ਬਣਦਾ ਹੈ, ਉਸ ਸਾਲ ਵਿਚ ਅਦਾ ਨਹੀਂ ਕੀਤਾ ਜਾ ਸਕਿਆ । ਪਰੰਤੂ ਹੁਣ ਇਹ ਰਕਮ ਮਨਜ਼ੂਰ ਕਰ ਦਿੱਤੀ ਗਈ ਹੈ ਅਤੇ ਜਲਦੀ ਹੀ ਅਦਾਇਗੀ ਕਰ ਦਿੱਤੀ ਜਾਵੇਗੀ । ਸਰਕਾਰ ਕਾਲਜ ਟੀਚਰਾਂ ਦੀਆਂ ਜਾਇਜ਼ ਮੰਗਾਂ ਤੇ ਪੂਰੀ ਤਰ੍ਹਾਂ ਧਿਆਨ ਦੇ ਰਹੀ ਹੈ ਅਤੇ ਉਨ੍ਹਾਂ ਨਾਲ ਬਾਕੀ ਰਹਿੰਦੀਆਂ ਮੰਗਾਂ ਨੂੰ ਨਜਿੱਠਣ ਲਈ ਸਰਕਾਰ ਨੇ ਲਗਾਤਾਰ ਸਮੇਂ ਸਮੇਂ ਸਿਰ ਸੰਪਰਕ ਬਣਾਇਆ ਹੋਇਆ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇੱਥੇ ਦੱਸਿਆ ਹੈ ਕਿ ਪੰਜਾਬ ਦੇ ਅੰਦਰ ਕੋਈ ਕੱਟ ਨਹੀਂ ਲਗਾਈ ਗਈ ਪਰ ਮੈਨੂੰ ਇਸ ਬਾਰੇ ਪੂਰੀ ਜਾਣਕਾਰੀ ਹੈ ਕਿਉਂਕਿ ਮੈਂ ਆਪਣਾ ਇਕ ਕਾਲਜ ਚਲਾਉਂਦਾ ਹਾਂ ਜਿਸ ਦਾ ਮੈਂ ਪ੍ਰਬੰਧਕ ਹਾਂ । ਮੈਂ ਪੂਰੀ ਤਰ੍ਹਾਂ ਅਤੇ ਬੜੀ ਜ਼ਿੰਮੇਵਾਰੀ ਦੇ ਨਾਲ ਕਹਿ ਰਿਹਾ ਹਾਂ ਕਿ ਜਿਹੜੇ ਪ੍ਰਾਈਵੇਟ ਕਾਲਜ ਹਨ, ਉਨ੍ਹਾਂ ਲਈ 1996-97 ਵਿਚ ਪੰਜਾਬ ਸਰਕਾਰ ਨੇ ਸਿਰਫ 45% ਹੀ ਗਰਾਂਟ ਦਿੱਤੀ ਹੈ । ਇਨ੍ਹਾਂ ਦਾ 7 ਕਰੋੜ ਰੁਪਏ ਦਾ ਬਕਾਇਆ ਰਹਿੰਦਾ ਹੈ ਔਰ ਫਰਵਰੀ ਅਤੇ ਮਾਰਚ ਦੀਆਂ ਗਰਾਂਟਾਂ ਵੀ ਨਹੀਂ ਦਿੱਤੀਆਂ ਗਈਆਂ । ਇਹ ਸਾਰਾ ਬਕਾਇਆ ਮਿਲਾਕੇ ਕੁੱਲ 17 ਕਰੋੜ ਰੁਪਏ ਪੰਜਾਬ ਸਰਕਾਰ ਦੇ ਜ਼ਿੰਮੇ ਪ੍ਰਾਈਵੇਟ ਕਾਲਜਿਜ਼ ਦਾ ਹੈ । ਮੈਂ ਤੁਹਾਡੀ ਮਾਰਫਤ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪ੍ਰਾਈਵੇਟ ਮੈਨੇਜਮੈਂਟਾਂ ਨੂੰ ਪੂਰੀ ਗਰਾਂਟ 95% ਨਹੀਂ ਜਾਂਦੀ ਔਰ ਜਿਹੜੇ ਟੀਚਰ ਭਰਤੀ ਕੀਤੇ ਗਏ ਹਨ, ਉਨ੍ਹਾਂ ਦੀ ਸਭ ਤੋਂ ਵੱਡੀ ਗਿਣਤੀ ਪੰਜਾਬ ਅੰਦਰ ਪ੍ਰਾਈਵੇਟ ਕਾਲਜਾਂ ਵਿਚ ਹੈ ਅਤੇ ਉਨ੍ਹਾਂ ਦੇ ਰਾਹੀਂ ਹੀ ਵਿਦਿਆ ਦਾ ਪਸਾਰ ਹੋ ਰਿਹਾ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਵੀ ਹੈ ਕਿ ਕਲਕੱਤਾ ਸਾਹਿਬ ਵੀ ਪ੍ਰਾਈਵੇਟ ਮੈਨੇਜਮੈਂਟ ਐਸੋਸੀਏਸ਼ਨ ਦੀਆਂ ਮੀਟਿੰਗਾਂ ਦੇ ਵਿਚ ਜਾਂਦੇ ਰਹੇ ਹਨ ਅਤੇ ਮੈਂ ਵੀ ਜਾਂਦਾ ਰਿਹਾ ਹਾਂ । ਪਹਿਲਾਂ ਪੰਜਾਬ ਦੇ ਅੰਦਰ ਜਿਹੜੀ 1 ਨਵੰਬਰ, 1977 ਨੂੰ ਕਾਲਜਾਂ ਦੀ ਸਟਰੈਂਥ ਸੀ, ਉਸ ਦੇ ਮੁਤਾਬਕ ਟੀਚਰਾਂ ਦੀ ਸਟਰੈਂਥ ਸਾਨੂੰ ਮਿਲੀ ਹੈ ਪਰ ਪਹਿਲਾਂ ਜਿਹੜੇ ਕਾਲਜਾਂ ਦੇ ਵਿੱਚ 400 ਬੱਚੇ ਹੁੰਦੇ ਸਨ, ਹੁਣ ਉਨ੍ਹਾਂ ਦੀ ਗਿਣਤੀ 1100 ਹੋ ਗਈ ਹੈ ਲੇਕਿਨ ਫ਼ੀਸ ਦੀ, ਫਾਈਨ ਦੀ ਅਤੇ ਜੋ ਐਡਮਿਸ਼ਨ ਫੀਸ ਹੈ, ਉਹ ਐਡੀਸ਼ਨਲ ਇਨਕਮ ਸਰਕਾਰ ਆਪਣੇ ਪਾਸ ਲਈ ਜਾ ਰਹੀ ਹੈ ਅਤੇ ਕਾਲਜਾਂ ਨੂੰ ਕੁਝ ਵੀ ਨਹੀਂ ਦੇ ਰਹੀ......

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਤਾਂ ਸਪੀਚ ਹੀ ਕਰਨ ਲੱਗ ਪਏ ਹੋ । ਸਵਾਲ ਪੁੱਛੋ ।

**ਚੌਧਰੀ ਜਗਜੀਤ ਸਿੰਘ** : ਔਰ ਨਾ ਹੀ ਸਰਕਾਰ ਟੀਚਰਾਂ ਦੀਆਂ ਵਾਧੂ ਪੋਸਟਾਂ ਦੇ ਰਹੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਲਜਾਂ ਦੇ ਟੀਚਰਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਜਾਇਜ਼ ਮੰਗਾਂ ਹਨ ਜਿਨ੍ਹਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪ੍ਰਾਈਵੇਟ ਕਾਲਜਾਂ ਦਾ 17 ਕਰੋੜ ਰੁਪਿਆ ਬਕਾਇਆ ਬਣਦਾ ਹੈ, ਕੀ ਉਸ ਨੂੰ ਮਨਿਸਟਰ ਸਾਹਿਬ ਡੇਟ ਬਾਊਂਡ ਕਰਨਗੇ ਕਿ ਉਹ ਪੈਸਾ ਕਾਲਜ

[ਚੌਧਰੀ ਜਗਜੀਤ ਸਿੰਘ]

ਮੈਨੇਜਮੈਂਟਾਂ ਨੂੰ ਕਦੋਂ ਤੱਕ ਦੇ ਦਿੱਤਾ ਜਾਵੇਗਾ ? ਉਹ ਟੀਚਰ ਜਿਨ੍ਹਾਂ ਨੂੰ ਪਹਿਲੀ ਤਰੀਕ ਨੂੰ ਤਨਖਾਹ ਮਿਲਣੀ ਚਾਹੀਦੀ ਹੈ, ਉਹ 5-5 ਮਹੀਨੇ ਤਨਖਾਹ ਤੋਂ ਬਿਨਾਂ ਬੈਠੇ ਰਹਿੰਦੇ ਹਨ । ਮਨਿਸਟਰ ਸਾਹਿਬ ਇਸ ਦਾ ਉੱਤਰ ਦੇਣ ।

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਹੇਠ ਜੋ ਪੰਜਾਬ ਸਰਕਾਰ ਬਣੀ ਹੈ, ਉਹ ਪ੍ਰਾਈਵੇਟ ਅਦਾਰੇ ਅਤੇ ਪ੍ਰਾਈਵੇਟ ਮੈਨੇਜਮੈਂਟਾਂ ਜਿਹੜੀਆਂ ਕਿ ਕਾਲਜ ਚਲਾ ਰਹੀਆਂ ਹਨ, ਸਹਿਯੋਗ ਦੇ ਰਹੀਆਂ ਹਨ, ਉਨ੍ਹਾਂ ਦੀ ਭਰਪੂਰ ਪ੍ਰਸ਼ੰਸਾ ਕਰਦੀ ਹੈ । ਉਹ ਅਦਾਰੇ ਸਰਕਾਰ ਦੀ ਐਜੂਕੇਸ਼ਨ ਦੇ ਮਾਮਲੇ ਵਿਚ ਮੱਦਦ ਕਰਦੇ ਹਨ । ਇਹ ਮੈਨੇਜਮੈਂਟਾਂ ਬਹੁਤ ਵਧੀਆਂ ਕੰਮ ਕਰ ਰਹੀਆਂ ਹਨ । ਅਸੀਂ ਉਨ੍ਹਾਂ ਦੀਆਂ ਸਾਰੀਆਂ ਔਕੜਾਂ ਤੋਂ ਜਾਣੂੰ ਹਾਂ । ਸਪੀਕਰ ਸਾਹਿਬ, ਪਿਛਲੀ ਸਰਕਾਰ ਖਜ਼ਾਨਾ ਖਾਲੀ ਕਰ ਗਈ ਸੀ । ਬਜਟ ਵਿੱਚ ਇਸ ਵਾਰ ਐਡਿਮ ਰਿਲੀਫ ਅਤੇ ਮਹਿੰਗਾਈ ਅਲਾਊਂਸ ਪ੍ਰੋਵਾਈਡ ਕੀਤਾ ਗਿਆ ਹੈ । ਪਹਿਲਾਂ ਇਸ ਦੀ ਪ੍ਰੋਵੀਜ਼ਨ ਨਹੀਂ ਸੀ, ਇਸ ਕਰਕੇ ਉਨ੍ਹਾਂ ਨੂੰ ਪੇਮੈਂਟ ਨਹੀਂ ਹੋ ਸਕੀ । ਇਹ ਸੈਂਕਸ਼ਨ ਹੋ ਗਈ ਹੈ ਅਤੇ ਜਲਦੀ ਹੀ ਇਹ ਪੇਮੈਂਟਾਂ ਕਰ ਦਿੱਤੀਆਂ ਜਾਣਗੀਆਂ । (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਇਥੇ ਕਲਕੱਤਾ ਸਾਹਿਬ ਵੱਲੋਂ ਇਕ ਸ਼ਬਦ ਕਿਹਾ ਗਿਆ ਹੈ 'ਜਲਦੀ' । ਇਹ ਜੋ ਜਲਦੀ ਸ਼ਬਦ ਇਸ ਹਾਊਸ ਵਿੱਚ ਬੋਲਿਆ ਜਾਂਦਾ ਹੈ, ਇਸ ਦਾ ਮਤਲਬ ਇਹ ਲਗਾਇਆ ਜਾਂਦਾ ਹੈ ਕਿ ਇਹ ਕੰਮ ਡੇਟ ਬਾਊਂਡ ਨਹੀਂ ਹੈ ।

**ਸ੍ਰੀ ਸਪੀਕਰ** : ਤੁਸੀਂ ਇਸ ਨਾਲ ਰਿਲੇਟਿਡ ਪ੍ਰਸ਼ਨ ਕਰੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਲੱਗਦਾ ਹੈ ਕਿ ਤੁਸੀਂ ਮੇਰੇ ਨਾਲ ਨਰਾਜ਼ ਹੋ । ਤੁਸੀਂ ਮੇਰੀ ਬੇਨਤੀ ਸੁਣੋ ਕਿ ਕਾਲਜਾਂ ਦੇ ਇਮਤਿਹਾਨ ਪਿੱਛੇ ਪੈ ਰਹੇ ਹਨ । ਸੈਂਕੜੇ ਕਾਲਜ ਅਧਿਆਪਕ ਸਰਕਾਰੀ ਦਫਤਰਾਂ ਸਾਹਮਣੇ ਧਰਨੇ ਮਾਰੀ ਬੈਠੇ ਹਨ । ਇਹ ਕਹਿੰਦੇ ਹਨ ਕਿ ਅਸੀਂ. . . .

**ਸ੍ਰੀ ਸਪੀਕਰ** : ਮੋਫਰ ਸਾਹਿਬ, ਤੁਸੀਂ ਅਗਲਾ ਕਾਲ ਅਟੈਨਸ਼ਨ ਨੋਟਿਸ ਪੜ੍ਹੋ ।

(ਮਾਈਕ ਬੰਦ ਹੋਣ ਕਾਰਨ ਅਤੇ ਸ਼ੋਰ ਪੈਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ ।)

**ਸਰਦਾਰ ਅਵਤਾਰ ਸਿੰਘ ਬਰਾੜ**, ਇਹ ਦੱਸਣ ਕਿ ਉਨ੍ਹਾਂ ਦੀਆਂ ਮੰਗਾਂ ਕਦੋਂ ਤੱਕ ਪੂਰੀਆਂ ਕੀਤੀਆਂ ਜਾਣਗੀਆਂ ? ਉਨ੍ਹਾਂ ਦੀਆਂ ਮੰਗਾਂ ਮੰਨੀਆਂ ਜਾਣੀਆਂ ਚਾਹੀਦੀਆਂ ਹਨ ।

**ਸ੍ਰੀ ਸਪੀਕਰ** ਤੁਸੀਂ ਬੈਠ ਜਾਓ । ਮੰਤਰੀ ਸਾਹਿਬ ਨੇ ਦੱਸ ਦਿੱਤਾ ਹੈ ਜੋ ਕੁਝ ਪੁੱਛਿਆ ਗਿਆ ਸੀ ।

**ਚੌਧਰੀ ਜਗਜੀਤ ਸਿੰਘ** : ਇਹ ਖਜ਼ਾਨੇ ਦੀ ਗੱਲ ਕਰਦੇ ਹਨ। ਖਜ਼ਾਨਾ ਇਹ ਕਿਉਂ ਨਹੀਂ ਭਰ ਸਕੇ ਜਦ ਕਿ ਇਨ੍ਹਾਂ ਨੂੰ ਆਇਆਂ ਪੂਰਾ ਸਾਲ ਹੋ ਗਿਆ ਹੈ।**

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ। ਜੋ ਇਨ੍ਹਾਂ ਨੇ ਨਾਮ ਲਿਆ ਹੈ, ਉਹ ਇਸ ਹਾਊਸ ਵਿਚ ਹਾਜ਼ਰ ਨਹੀਂ ਹਨ। ਇਸ ਲਈ ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

---

(Serial No. 11)

**Sardar Ajit Inder Singh Mofar** : Sir, I beg to draw the attention of the Government towards a matter of urgent public importance namely, that Punjab State Electricity Board has raised 3 paise per unit in the State in February, 1998. There is great resentment among all the people of State as they are already paying very heavily for electricity used for domestic purpose. The Minister concerned may please be asked to make a statement on the floor of the House in this regard.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਸਰ, ਮੈਂ ਸੋਚਦਾ ਸੀ ਕਿ ਆਨਰੇਬਲ ਮੈਂਬਰ ਸਾਹਿਬ ਪ੍ਰਸ਼ਨ ਪੰਜਾਬੀ ਵਿੱਚ ਪੜ੍ਹਨਗੇ, ਇਸ ਲਈ ਮੈਂ ਜਵਾਬ ਪੰਜਾਬੀ ਵਿਚ ਦੇਵਾਂਗਾ ਪਰ ਇਨ੍ਹਾਂ ਨੇ ਪੜ੍ਹਿਆ ਹੀ ਅੰਗਰੇਜ਼ੀ ਵਿਚ ਹੈ, ਇਸ ਲਈ ਮੈਂ ਵੀ ਅੰਗਰੇਜ਼ੀ ਵਿਚ ਹੀ ਜਵਾਬ ਦੇਵਾਂਗਾ।

Board has not raised tariff/levied fuel surcharge @ 3 paise/unit in the State in the month of February, 1998.

Government of India had increased the prices of coal, its freight charges, w. e. f. 1 October, 1997 and 15 October, 1997 respectively. By virtue of this, additional financial liability to the tune of Rs. 45.81 Crores p. a. came up on the Board. In order to partially off-set the impact due to this increase, Board had to levy fuel surcharge @ 3 paise unit w. e. f. 12 Nov., 1997 on all categories of consumers, except tubewell consumers where free supply has been given to them w. e. f. 14 February, 1997 by the Board. Levy of additional fuel surcharge @ 3 paise, unit shall increase the revenue of the Board by about Rs. 32.58 Crores p. a. against annual financial liability of Rs. 45.81 Crores.

**Sardar Ajit Inder Singh Mofar**: With due regard to the respected Minister Sahib, I want to ask that since last year the rate has been revised three times. No doubt, people have benefitted for the tubewells heavily and I give my regard to the present Government for that. But the people who have not benefitted and who are using electricity for their domestic use, they are 95% people and they are losing heavily. So it is to bring to the notice of the Government and to the respected Minister. Will they give some relief to the people who use electricity in the houses for domestic purposes ?

---

**Expunged as ordered by the Chair.

**ਸ਼੍ਰੀ ਸਪੀਕਰ** ਤੁਸੀਂ ਤਾਂ ਕਲੈਰੀਫੀਕੇਸ਼ਨ ਲੈਣੀ ਸੀ ਪਰ ਤੁਸੀਂ ਤਾਂ ਕਿਸੇ ਹੋਰ ਪਾਸੇ ਨੂੰ ਤੁਰ ਪਏ ਹੋ ।

**Sardar Ajit Inder Singh Mofar**: Let us see what Minister Sahib says about it. When you can give benefit to the tubewell people you can give to these people also. Let's see what he has to say about it.

(No reply was given)

---

## PRESENTATION OF FIRST REPORT OF THE BUSINESS ADVISORY COMMITTEE

**Mr. Speaker**: I have to present to the House the First Report of the Business Advisory Committee. The Report reads :—

After considering the tentative date-wise programme, the Committee recommended that the following business be transacted at the sittings of the Vidhan Sabha on 26-3-98 and 27-3-98: —

| 1 | 2 |
|---|---|
| Thursday the 26th March, 1998 (9.00 A.M. to 1.00 P. M.) (Morning Sitting) | Non-Official Business. |
| Thursday, the 26th March, 1998 (2.30 P. M.) (Afternoon Sitting) | 1. Presentation of Supplementary Estimates for the year 1997-98 ;<br>2. Presentation of Report of the Committee on Estimates on the Supplementary Estimates for the year 1997-98 ;<br>3. Discussion and Voting on Demands for Grants on Supplementary Estimates for the year 1997-98 ;<br>4. Appropriation Bill in respect of Supplementary Estimates for the year 1997-98. |
| Friday, the 27th March, 1998 (9.00 A.M.) | 1. FINANCIAL BUSINESS<br>(a) Presentation of Vote-on-Account for three months from Ist April to 3oth June, 1998 ; |

(b) Motion regarding Vote-on-Account for three months ;

(c) The Punjab Appropriation (Vote-on-Account) Bill, 1998

2. LEGISLATIVE BUSINESS

(a) The Punjab Land Revenue (Amendment) Bill, 1998

(b) The Punjab Panchayati Raj (Amendment) Bill, 1998

(c) The Punjab General Sales Tax (Amendment) Bill, 1998

(Replacing Punjab Ordinances No. 1 and 2 of 1998)

(d) The Punjab Mechanical Vehicles (Bridges and Roads Tolls) Bill, 1998

3. Official Resolution under Subsection (3) of section 65 of the Electricity Supply Act, 1948 to raise the maximum limit of loan up to Rs. 3000 Crores.

4. Motion regarding constitution of Elected Committees of Punjab Vidhan Sabha for the year 1998-99

5. Motion under Rule 16 regarding adjournment of the House *Sine-die*.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent.

**Minister for Food and Supplies and Parliamentary Affairs (Shri Madan Mohan Mittal)**: Sir, I beg to move—

That this House agrees with the recommendations contained in the First Report of the Business Advisory Committee.

**Mr. Speaker**: Motion moved—

That this House agrees with the recommendations contained in the First Report of the Business Advisory Committee.

**Mr. Speaker**: Discussion, if any ?

(No one rose to speak)

**Mr. Speaker** Question is—

That this House agrees with the recommendations contained in the First Report of the Business Advisory Committee.

*The motion was carried unanimously.*

---

PAPERS LAID/RE-LAID ON THE TABLE

**Minister for Food and Supplies and Parliamentary Affairs (Shri Madan Mohan Mittal)**: Sir, I beg to—

1. lay on the Table—

   (i) The Punjab General Sales Tax (Amendment) Ordinance, 1998

   (Punjab Ordinance No. I of 1998)

   (ii) The Punjab General Sales Tax (Second Amendment) Ordinance, 1998

   (Punjab Ordinance No. 2 of 1998)
   as required under Article 213 (2) (a) of the Constitution of India.

2. re-lay on the Table the Punjab State Legal Services Authorities Rules, 1996, as required under sub-section (2) of Section 30 of the Legal Services Authorities Act, 1987.

3. lay on the Table the Annual Reports of the Punjab Agricultural University, Ludhiana for the years 1985-86 to 1989-90.

4. lay on the Table the Annual Report of Punjab Agricultural University, Ludhiana for the year 1993-94, along with Government's comments, as required under Section 39 (3) of the Haryana and Punjab Agricultural Universities Act, 1970.

5. lay on the Table—

   (i) the Annual Report of the Punjab Backward Classes Land Development and Finance Corporation for the year 1992-93 as required under section 27 (6) of the Punjab Backward Classes Land Development and Finance Corporation Act, 1976 and

   (ii) the Balance Sheet of the Pnnjab Backward Classes Land Development and Finance Corporation for the year 1992-93, as required under Section 27 (6) of the Punjab Backward Classes Land Development and Finance Corpraotion Act, 1976.

6. lay on the Table the 13th Annual Report of Punjab State Civil Supplies Coropration Ltd. for the year 1986, as required under section 619-A of the Companies Act, 1986.

7. lay on the Table the Annual Accounts and Audit Report of the Pepsu Road Transport Corporation for the year 1994-95, alongwith statement showing the reasons for delay in laying the said Report, as required under section 33 (4) of the Road Transport Corporation Act, 1950.

8. lay on the Table the Annual Statement of Accounts of the Punjab Housing Development Board for the period from 1-4-95 to 30-6-95 as required under section 68 (3) of the Punjab Housing Development Board Act, 1972.

9. lay on the Table the Statement showing the reasons for delay in laying the Annual Accounts and Audit Report of the Pepsu Road Transport Corporation for the year 1996-97

*Thank you, Sir.*

## PRESENTATION OF REPORTS

**Mr. Speaker**: Now, Presentation of Reports. Chairman, Committee on Public Accounts.

**ਸ਼੍ਰੀ ਸਭਾਪਤੀ, ਲੋਕ ਲੇਖਾ ਕਮੇਟੀ** (ਪ੍ਰੋਫੈਸਰ ਜਗੀਰ ਸਿੰਘ): ਸ਼੍ਰੀ ਮਾਨ ਜੀ ਮੈਂ,

1. **ਲੋਕ ਨਿਰਮਾਣ ਵਿਭਾਗ** (ਭਵਨ ਅਤੇ ਮਾਰਗ ਸ਼ਾਖਾ) ਨਾਲ ਸਬੰਧਿਤ ਸਾਲਾਂ 1984-85, 1985-86 ਅਤੇ 1986-87 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1984-85, 1985-86 ਅਤੇ 1986-87 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 110 ਵੀਂ ਰਿਪੋਰਟ;

[ਸਭਾਪਤੀ, ਲੋਕ ਲੇਖਾ ਕਮੇਟੀ]

2. ਛਪਾਈ ਅਤੇ ਲਿਖਣ ਸਮੱਗਰੀ ਵਿਭਾਗ ਨਾਲ ਸਬੰਧਤ ਸਾਲਾਂ 1991-92 ਅਤੇ 1992-93 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1991-92 ਅਤੇ 1992-93 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 111 ਵੀਂ ਰਿਪੋਰਟ ;

3. ਸਾਲਾਂ 1990-91, 1991-92, 1992-93, 1993-94, 1994-95 ਅਤੇ 1995-96 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1990-91, 1991-92 1992-93, 1993-94, 1994-95 ਅਤੇ 1995-96 ਲਈ ਭਾਰਤ ਦੇ ਕਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ 112 ਵੀਂ ਰਿਪੋਰਟ (ਆਮ ਰਿਪੋਰਟ) ;

4. ਖੁਰਾਕ ਅਤੇ ਸਪਲਾਈਜ਼ ਵਿਭਾਗ ਨਾਲ ਸਬੰਧਤ ਸਾਲਾਂ 1987-88, 1988-89, 1989-90, 1990-91 ਅਤੇ 1992-93 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1987-88, 1988-89, 1989-90, 1990-91 ਅਤੇ 1992-93 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 113 ਵੀਂ ਰਿਪੋਰਟ ;

5. ਖੇਤੀ ਬਾੜੀ ਵਿਭਾਗ ਨਾਲ ਸਬੰਧਤ ਸਾਲ 1986-87 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1986-87 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 114 ਵੀਂ ਰਿਪੋਰਟ ; ਅਤੇ

6. ਉਦਯੋਗ ਵਿਭਾਗ ਨਾਲ ਸਬੰਧਤ ਸਾਲਾਂ 1994-95 ਅਤੇ 1995-96 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1994-95 ਅਤੇ 1995-96 ਲਈ ਭਾਰਤ, ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 115 ਵੀਂ ਰਿਪੋਰਟ

ਪੇਸ਼ ਕਰਦਾ ਹਾਂ ।

**Chairman, Committee on Public Undertakings** (Shri Satpal Gosain): Sir, I beg to present the 53rd Report of the Committee on Public Undertakings on the Audit Paras appearing in the Reports of the Comptroller and Auditor-General of India for the years 1982-83 1983-84 and 1984-85 (Commercial) relating to Pepsu Road Transport Corporation Punjab State Civil Supplies Corporation Ltd., Punjab Tanneries Limited, Punjab Electronics Components Limited and Punjab State Industrial Development Corporation Limited.

**ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ** (ਸਰਦਾਰ ਸੁਜਾਨ ਸਿੰਘ) : ਸਪੀਕਰ ਸਾਹਿਬ, ਮੈਂ ਲੋਕ ਨਿਰਮਾਣ ਵਿਭਾਗ (ਭਵਨ ਅਤੇ ਮਾਰਗ) ਨਾਲ ਸੰਬੰਧਤ ਸੇਵਾਵਾਂ ਅਤੇ ਅਸਾਮੀਆਂ ਵਿੱਚ

ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਰਾਖਵੇਂਕਰਨ ਸੰਬੰਧੀ ਸਾਲ 1997-98 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ 21ਵੀਂ ਰਿਪੋਰਟ ਪੇਸ਼ ਕਰਦਾ ਹਾਂ ।

**ਸਭਾਪਤੀ, ਸਰਕਾਰੀ ਆਸ਼ਵਾਸਨਾਂ ਸੰਬੰਧੀ ਕਮੇਟੀ** (ਸਰਦਾਰ ਨੱਥਾ ਸਿੰਘ ਦਾਲਮ) : ਮੈਂ ਸਾਲ 1997-98 ਲਈ ਸਰਕਾਰੀ ਆਸ਼ਵਾਸਨਾਂ ਸੰਬੰਧੀ ਕਮੇਟੀ ਦੀ 31ਵੀਂ ਰਿਪੋਰਟ ਪੇਸ਼ ਕਰਦਾ ਹਾਂ ।

---

## RESOLUTION RE. RE COMMENDING TO THE STATE GOVERNMENT TO TAKE SUITABLE STEPS TO ENACT LEGISLATION FOR SETTING UP SPECIAL COURTS FOR THE TRIAL OF CASES OF ATROCITIES ON WOMEN IN THE STATE

**ਸ੍ਰੀ ਸਪੀਕਰ** : ਹੁਣ ਰੈਜ਼ੋਲਿਊਸ਼ਨ । ਸਰਦਾਰ ਹਰਮਿੰਦਰ ਸਿੰਘ ਜੱਸੀ ।

**ਸਰਦਾਰ ਹਰਮਿੰਦਰ ਸਿੰਘ ਜੱਸੀ** (ਤਲਵੰਡੀ ਸਾਬੋ) : ਮੈਂ ਪ੍ਰਸਤਾਵ ਕਰਦਾ ਹਾਂ :—

"ਇਹ ਸਦਨ ਰਾਜ ਸਰਕਾਰ ਨੂੰ ਰਾਜ ਵਿੱਚ ਔਰਤਾਂ ਤੇ ਅਤਿਆਚਾਰ ਦੇ ਕੇਸਾਂ ਦੀ ਸੁਣਵਾਈ ਲਈ ਵਿਸ਼ੇਸ਼ ਅਦਾਲਤਾਂ ਸਥਾਪਤ ਕਰਨ ਲਈ ਉਚਿਤ ਕਾਨੂੰਨ ਬਣਾਉਣ ਦੀ ਸਿਫਾਰਸ਼ ਕਰਦਾ ਹੈ ।"

**Mr. Speaker** : Motion moved--

"This House reccommends to the State Government to take suitable steps to enact legislation to set up Special Courts for the trial of cases of atrocities on Women in the State."

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜੋ ਅੱਜ ਔਰਤਾਂ ਤੇ ਜ਼ੁਲਮ ਅਤੇ ਅਤਿਆਚਾਰ ਹੋ ਰਿਹਾ ਹੈ, ਉਸ ਤੇ ਮਤਾ ਰੱਖਣ ਦੀ ਆਗਿਆ ਦਿੱਤੀ ਹੈ । ਸਾਡਾ ਹਿੰਦੁਸਤਾਨ ਆਜ਼ਾਦੀ ਦੀ 50ਵੀਂ ਵਰ੍ਹੇਗੰਢ ਮਨਾ ਰਿਹਾ ਹੈ ਤੇ ਬੜੇ ਦੁੱਖ ਨਾਲ ਇਹ ਕਹਿਣਾ ਪੈਂਦਾ ਹੈ ਕਿ ਸਾਡੇ ਹਿੰਦੁਸਤਾਨ ਦੇ ਅੰਦਰ ਦਿਨ-ਬ-ਦਿਨ ਜਿਹੜੇ ਔਰਤਾਂ ਤੇ ਅਤਿਆਚਾਰ ਹਨ, ਪਿਛਲੇ ਸਾਲਾਂ ਨਾਲੋਂ ਉਹ ਵਧ ਰਹੇ ਹਨ । ਚੀਨ ਦੇ ਇੱਕ ਪ੍ਰਸਿੱਧ ਸ਼ਹਿਰ ਵਿੱਚ ਇੰਟਰਨੈਸ਼ਨਲ ਕਾਨਫਰੰਸ ਫਾਰ ਵੁਮੈਨ ਹੋਈ ਸੀ . . .

| *10.54 ਵਜੇ ਪੂਰਵ ਦੁਪਹਿਰ | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |
|---|---|

ਉਸਦੇ ਵਿੱਚ ਭਾਰਤ ਦੇ ਵੀ ਅੰਕੜੇ ਪੇਸ਼ ਕੀਤੇ ਗਏ ਸਨ । ਹਰ 47 ਮਿੰਟਾਂ ਬਾਅਦ ਇੱਕ ਔਰਤ ਹਿੰਦੁਸਤਾਨ ਵਿੱਚ ਕਿਸੇ ਨਾ ਕਿਸੇ ਦੁੱਖ ਤਕਲੀਫ ਕਾਰਨ ਜਾਂ ਦਾਜ ਦੇ ਕਾਰਨ ਜਾਂ ਕਿਸੇ ਹੋਰ ਕਾਰਨ ਮਰਦੀ ਹੈ । ਇਸੇ ਤਰ੍ਹਾਂ ਹਰ 44 ਮਿੰਟਾਂ ਬਾਅਦ ਸਾਡੇ

[ਸਰਦਾਰ ਹਰਮਿੰਦਰ ਸਿੰਘ ਜੱਸੀ]

ਹਿੰਦੁਸਤਾਨ ਦੇ ਅੰਦਰ ਕਿਸੇ ਔਰਤ ਨਾਲ ਬਲਾਤਕਾਰ ਕੀਤਾ ਜਾਂਦਾ ਹੈ । ਹਜ਼ਾਰਾਂ ਅਜਿਹੀਆਂ ਬਦਕਿਸਮਤ ਔਰਤਾਂ ਹਨ ਜਿਨ੍ਹਾਂ ਨੂੰ ਦਾਜ ਘੱਟ ਲਿਆਉਣ ਕਾਰਨ ਸਾਡੇ ਇਸ ਦੇਸ਼ ਵਿੱਚ ਮਾਰਿਆ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਅੰਦਰ ਪਿਛਲੇ ਸਾਲ ਵਿੱਚ 12 ਫੀ ਸਦੀ ਵਾਧਾ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਦੇ ਅੰਦਰ ਜਿਹੜੀਆਂ ਘਟਨਾਵਾਂ ਪੰਜਾਬ ਵਿੱਚ ਵਾਪਰੀਆਂ ਹਨ, ਉਨ੍ਹਾਂ ਘਟਨਾਵਾਂ ਵੱਲ ਵੀ ਮੈਂ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਮਹਿਲ ਕਲਾਂ ਦੇ ਅੰਦਰ ਇੱਕ ਲੜਕੀ ਕਿਰਨਦੀਪ ਕੌਰ ਕਾਲਜ ਨੂੰ ਜਾ ਰਹੀ ਸੀ । ਉਸ ਦਾ ਬਾਪ ਅਪੰਗ ਹੈ । ਉਸ ਲੜਕੀ ਨਾਲ ਕੁਝ ਲੋਕਾਂ ਨੇ ਬਲਾਤਕਾਰ ਕੀਤਾ ਅਤੇ ਬਲਾਤਕਾਰ ਕਰਨ ਤੋਂ ਬਾਦ ਉਸ ਨੂੰ ਵੱਢ ਕੇ ਦਬਾ ਦਿੱਤਾ ਗਿਆ । ਇਸੇ ਤਰ੍ਹਾਂ ਬਠਿੰਡੇ ਦੇ ਵਿੱਚ ਸੀ. ਆਈ. ਏ. ਸਟਾਫ਼ ਦੇ ਅੰਦਰ ਮਾਂ ਬੇਟੇ ਨੂੰ ਇੱਕ ਦੂਸਰੇ ਦੇ ਸਾਹਮਣੇ ਨਗਨ ਕੀਤਾ । ਇਸੇ ਤਰ੍ਹਾਂ ਕੁਝ ਲੜਕੀਆਂ ਹੋਸਟਲ ਵਿੱਚ ਚਲੀਆਂ ਗਈਆਂ ਅਤੇ ਉਥੋਂ ਕੁਝ ਲੋਕ ਪਤਾ ਨਹੀਂ ਉਨ੍ਹਾਂ ਨੂੰ ਕਿਥੇ ਲੈ ਗਏ । ਇਸ ਗੱਲ ਦਾ ਪਤਾ ਨਹੀਂ ਲੱਗ ਸਕਿਆ । ਪਿਛਲੇ ਸਾਲ ਦੇ ਅੰਦਰ ਉਹ ਲੜਕੀਆਂ ਨਹੀਂ ਮਿਲੀਆਂ । ਇਸੇ ਤਰ੍ਹਾਂ ਹੀ ਫਗਵਾੜੇ ਦੇ ਅੰਦਰ ਇੱਕ ਪੰਜਵੀਂ ਕਲਾਸ ਵਿੱਚ ਪੜ੍ਹਦੀ ਲੜਕੀ ਨਾਲ ਬਲਾਤਕਾਰ ਕੀਤਾ ਗਿਆ । ਇਸੇ ਤਰ੍ਹਾਂ ਹੀ ਹੋਰ ਵੀ ਕਿੰਨੀਆਂ ਹੀ ਘਟਨਾਵਾਂ ਹਨ ਜਿਨ੍ਹਾਂ ਨੂੰ ਅਗਰ ਮੈਂ ਦੱਸਣ ਲੱਗਾਂ ਤਾਂ ਸ਼ਾਇਦ ਸਦਨ ਦਾ ਸਮਾਂ ਕਾਫ਼ੀ ਨਹੀਂ ਹੋਵੇਗਾ । ਪਿਛਲੇ ਸਾਲ ਦੇ ਅੰਦਰ ਪੰਜਾਬ ਵਿੱਚ ਇਹੋ ਜਿਹੀਆਂ ਘਟਨਾਵਾਂ ਵਿੱਚ 12 ਫੀ ਸਦੀ ਵਾਧਾ ਹੋਇਆ ਹੈ । ਇਸ ਕਰਕੇ ਇਹ ਜਿਹੜਾ ਮਤਾ ਅੱਜ ਇਥੇ ਲਿਆਂਦਾ ਗਿਆ ਹੈ, ਇਹ ਬਹੁਤ ਜ਼ਰੂਰੀ ਹੈ ।

ਡਿਪਟੀ ਸਪੀਕਰ ਸਾਹਿਬ, ਜਿਹੜਾ ਪੰਜਾਬ ਦੇ ਅੰਦਰ ਕਾਨੂੰਨ ਹੈ, ਉਹ ਬਹੁਤ ਹੀ ਗੁੰਝਲਦਾਰ ਅਤੇ ਖਰਚੀਲਾ ਹੈ ਅਤੇ ਉਸ ਕਾਨੂੰਨ ਦੀ ਸਹਾਇਤਾ ਲੈਣ ਵਾਸਤੇ ਔਰਤਾਂ ਨੂੰ ਬੜੀ ਔਖਿਆਈ ਹੁੰਦੀ ਹੈ । ਔਰਤਾਂ ਆਪਣਾ ਦੁੱਖ ਨਹੀਂ ਦੱਸ ਸਕਦੀਆਂ ਅਤੇ ਉਹ ਵਿਚਾਰੀਆਂ ਦਬਨ-ਘੁੱਟਣ ਵਿੱਚ ਆ ਕੇ ਆਤਮ ਹੱਤਿਆ ਕਰ ਲੈਂਦੀਆਂ ਹਨ । ਕੁਝ ਔਰਤਾਂ ਆਪਣੀ ਬਣਦੀ ਜਾਇਦਾਦ ਦੀਆਂ ਮਾਲਕ ਹੁੰਦੀਆਂ ਹਨ ਲੇਕਿਨ ਬੜੇ ਦੁੱਖ ਦੀ ਗੱਲ ਹੈ ਕਿ ਉਹ ਕੋਰਟਾਂ ਵਿੱਚ ਨਹੀਂ ਜਾ ਸਕਦੀਆਂ ਕਿਉਂਕਿ ਉਨ੍ਹਾਂ ਕੋਲ ਕੋਰਟ ਕੇਸ ਲੜਨ ਵਾਸਤੇ ਪੈਸਾ ਨਹੀਂ ਹੁੰਦਾ । ਜਿਹੜੇ ਜਰਵਾਣੇ ਲੋਕ ਹੁੰਦੇ ਹਨ, ਉਹ ਉਨ੍ਹਾਂ ਨੂੰ ਦਬਾ ਲੈਂਦੇ ਹਨ । ਜਿਹੜੀ ਸਾਡੀ ਨਿਆਂ ਪਾਲਿਕਾ ਹੈ, ਉਸ ਦਾ ਬੜਾ ਲੰਮਾ ਪ੍ਰਾਸੈੱਸ ਹੈ । ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜ਼ਿਲ੍ਹਿਆਂ ਵਿੱਚ ਵਿਸ਼ੇਸ਼ ਅਦਾਲਤਾਂ ਬਣਾਈਆਂ ਜਾਣ ਤਾਂ ਕਿ ਜਿਹੜੀਆਂ ਸਾਡੀਆਂ ਮਾਵਾਂ ਭੈਣਾਂ ਆਤਮ ਹੱਤਿਆ ਕਰ ਲੈਂਦੀਆਂ ਹਨ, ਸੜ ਕੇ ਮਰ ਜਾਂਦੀਆਂ ਹਨ ਜਾਂ ਦੁੱਖੜੇ ਝੱਲਦੀਆਂ ਰਹਿੰਦੀਆਂ ਹਨ, ਉਨ੍ਹਾਂ ਦੀ ਸਹਾਇਤਾ ਹੋ ਸਕੇ ਅਤੇ ਉਨ੍ਹਾਂ ਦੇ ਬੱਚੇ ਬਰਬਾਦ ਹੋਣ ਤੋਂ ਬਚ ਸਕਣ । ਮੈਂ ਸਾਰੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਇਹ ਮਤਾ ਮੈਂ ਇਥੇ ਲੈ ਕੇ ਆਇਆ ਹਾਂ, ਉਸ ਨੂੰ ਸਰਬਸੰਮਤੀ ਦੇ ਨਾਲ ਪਾਸ ਕੀਤਾ

ਜਾਵੇ ਤਾਂ ਜੋ ਔਰਤਾਂ ਨੂੰ ਜ਼ਿਲ੍ਹਿਆਂ ਵਿੱਚ ਨਿਆਂ ਦੁਆਇਆ ਜਾ ਸਕੇ ਅਤੇ ਜਿਹੜੀਆਂ ਸਾਡੀਆਂ ਮਾਵਾਂ ਭੈਣਾਂ ਕਿਸੇ ਕੋਲ ਆਪਣਾ ਦੁੱਖ ਦਰਦ ਨਹੀਂ ਦੱਸ ਸਕਦੀਆਂ, ਉਹ ਆਪਣੇ ਜ਼ਿਲ੍ਹਿਆਂ ਵਿੱਚ ਆਪਣੇ ਅਧਿਕਾਰੀਆਂ ਨੂੰ ਆਪਣਾ ਦੁੱਖ ਦੱਸ ਸਕਣ । ਕਈ ਵਾਰ ਐਸਾ ਹੁੰਦਾ ਹੈ ਕਿ ਲੜਕੀ ਦਾਜ ਘੱਟ ਲੈ ਕੇ ਆਉਂਦੀ ਹੈ । ਉਸ ਨੂੰ ਉਸ ਦੇ ਸਹੁਰੇ ਤੰਗ ਕਰਦੇ ਹਨ । ਉਹ ਕਿਸੇ ਕੋਲ ਆਪਣਾ ਦੁੱਖ ਨਹੀਂ ਫਰੋਲ ਸਕਦੀ । ਜਦੋਂ ਉਹ ਪੇਕੇ ਜਾਂਦੀ ਹੈ ਤਾਂ ਪੇਕਿਆਂ ਦੀ ਹਾਲਤ ਵੇਖ ਕੇ ਉਹ ਉਨ੍ਹਾਂ ਨਾਲ ਵੀ ਡਰਦੀ ਮਾਰੀ ਗੱਲ ਨਹੀਂ ਕਰਦੀ । ਫਿਰ ਜਦੋਂ ਕੁਝ ਸਮੇਂ ਬਾਦ ਉਹ ਫਿਰ ਸਹੁਰਿਆਂ ਘਰ ਆਉਂਦੀ ਹੈ ਤਾਂ ਉਥੇ ਉਹ ਜਾਂ ਤਾਂ ਸਪਿਰਿਟ ਪੀ ਲੈਂਦੀ ਹੈ ਅਤੇ ਜਾਂ ਫਿਰ ਸੜ ਜਾਂਦੀ ਹੈ, ਨਹੀਂ ਤਾਂ ਫਿਰ ਉਸ ਦੇ ਸਹੁਰੇ ਹੀ ਉਸ ਨੂੰ ਮਾਰ ਦਿੰਦੇ ਹਨ । ਅੱਜ ਜਦੋਂ ਕਿ ਸਾਡਾ ਦੇਸ਼ ਆਜ਼ਾਦੀ ਦੀ 50ਵੀਂ ਵਰ੍ਹੇ ਗੰਢ ਮਨਾ ਰਿਹਾ ਹੈ, ਔਰਤਾਂ ਅੱਜ ਵੀ ਆਰਥਿਕ ਤੌਰ ਤੇ ਅਤੇ ਸਮਾਜਿਕ ਤੌਰ ਤੇ ਦਬੀਆਂ ਹੋਈਆਂ ਹਨ । ਇਸ ਲਈ ਮੈਂ ਸਾਰੇ ਹਾਊਸ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਮਤਾ ਅੱਜ ਇਥੇ ਮੈਂ ਲਿਆਂਦਾ ਹੈ, ਇਸ ਨੂੰ ਸਰਬਸੰਮਤੀ ਦੇ ਨਾਲ ਪਾਸ ਕੀਤਾ ਜਾਵੇ । ਏਥੇ ਭੈਣ ਬੀਬੀ ਜਾਗੀਰ ਕੌਰ ਬੈਠੀ ਹੈ । ਜਦੋਂ ਇਹ ਹਾਲੇ ਮੰਤਰੀ ਨਹੀਂ ਬਣੇ ਸਨ ਤਾਂ ਇਹ ਔਰਤਾਂ ਦੇ ਹੱਕ ਵਿੱਚ ਬੜਾ ਬੋਲਦੇ ਸਨ । ਅੱਜ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਅਸੀਂ ਇਹ ਮਤਾ ਲੈ ਕੇ ਆਏ ਹਾਂ, ਇਸ ਮਤੇ ਤੇ ਉਹ ਸਾਡੀ ਪ੍ਰੋੜ੍ਹਤਾ ਕਰਦੇ ਹੋਏ ਇਸ ਨੂੰ ਪਾਸ ਕਰਾਉਣ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਏਥੇ ਸਦਨ ਦੇ ਅੰਦਰ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਨਾਲ ਹੀ ਮੈਂ ਬੇਨਤੀ ਵੀ ਕਰਦਾ ਹਾਂ ਕਿ ਜਿਹੜਾ ਇਹ ਮਤਾ ਅਸੀਂ ਇਥੇ ਲਿਆਂਦਾ ਹੈ, ਇਸ ਨੂੰ ਸਰਬਸੰਮਤੀ ਦੇ ਨਾਲ ਪਾਸ ਕੀਤਾ ਜਾਵੇ । ਤੁਹਾਡਾ ਬਹੁਤ ਬਹੁਤ ਧੰਨਵਾਦ । ਜੈ ਹਿੰਦ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ** (ਕੈਪਟਨ ਕੰਵਲਜੀਤ ਸਿੰਘ) : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਇੱਕ ਐਸਾ ਵਿਸ਼ਾ ਉਠਾਇਆ ਹੈ ਜਿਹੜਾ ਕਿ ਸਾਡੇ ਸਮਾਜ ਦਾ ਹੀ ਵਿਸ਼ਾ ਹੈ । ਇਸ ਵਿਸ਼ੇ ਨੂੰ ਕੋਈ ਸਿਆਸੀ ਰੰਗਤ ਦੇਣਾ ਮੈਂ ਉਚਿਤ ਨਹੀਂ ਸਮਝਦਾ । ਵੈਸੇ ਜੋ ਲੜਕੀਆਂ ਦੇ ਐਸੇ ਕੇਸ ਹੁੰਦੇ ਹਨ ਜਾਂ ਉਨ੍ਹਾਂ ਨੂੰ ਕੋਈ ਹੋਰ ਤਕਲੀਫ ਹੁੰਦੀ ਹੈ, ਉਸ ਸਬੰਧੀ ਪੰਜਾਬ ਸਰਕਾਰ ਵੱਲੋਂ ਇੱਕ ਪੰਜਾਬ ਸਟੇਟ ਕਮਿਸ਼ਨ ਫਾਰ ਵੂਮਨ ਕਾਂਸਟੀਚਿਊਟ ਕੀਤਾ ਗਿਆ ਸੀ ਜਿਹੜਾ ਕਿ ਵਿਸ਼ੇਸ਼ ਤੌਰ ਤੇ ਇਸ ਗੱਲ ਵੱਲ ਧਿਆਨ ਦਿਵਾਉਣ ਲਈ ਹੀ ਸਥਾਪਿਤ ਕੀਤਾ ਗਿਆ ਸੀ ਲੇਕਿਨ ਸਾਨੂੰ ਬੜੇ ਦੁੱਖ ਦੇ ਨਾਲ ਇਹ ਕਹਿਣਾ ਪੈਂਦਾ ਹੈ ਕਿ ਇਹ ਕਮਿਸ਼ਨ 1 ਜੁਲਾਈ, 1996 ਨੂੰ ਮੇਰੇ ਮਾਨਯੋਗ ਮੈਂਬਰ ਸਾਹਿਬ ਦੀ ਸਰਕਾਰ ਦੇ ਦੌਰਾਨ ਭੰਗ ਕਰ ਦਿੱਤਾ ਗਿਆ । (ਸਰਕਾਰੀ ਬੈਂਚਾਂ ਵੱਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** (ਬੈਠੇ ਬੈਠੇ) : ਜਿਹੜੇ ਔਰਤਾਂ ਵਾਸਤੇ ਥਾਣੇ ਬਣਾਏ ਗਏ, ਉਹ ਵੀ ਦੱਸ ਦਿਓ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਇਨ੍ਹਾਂ ਨੇ ਆਪਣੀ ਸਪੀਚ ਦੌਰਾਨ ਜ਼ਿਕਰ ਕੀਤਾ ਹੈ ਕਿ ਜਦੋਂ ਦੀ ਬਾਦਲ ਸਰਕਾਰ ਆਈ ਹੈ......ਇਨ੍ਹਾਂ ਨੇ ਇਹ ਗੱਲ

[ਵਿੱਤ ਅਤੇ ਯੋਜਨਾਬੰਦੀ ਮੰਤਰੀ]

ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਇਹੋ ਜਿਹੀਆਂ ਗੱਲਾ ਵਿੱਚ ਵਾਧਾ ਹੋ ਗਿਆ ਹੈ, ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਵੇਲੇ ਏਥੇ ਹੀ, ਪੰਜਾਬ ਦੀ ਧਰਤੀ ਦੇ ਉਪਰ ਹੀ ਮੁਹਾਲੀ ਵਿੱਚ ਇੱਕ ਕਾਤੀਆ ਕੇਸ ਹੋਇਆ . . . .(ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਜਿੱਥੇ ਇੱਕ ਵਿਦੇਸ਼ੀ ਲੜਕੀ ਦੀ ਪੱਤ ਲੁੱਟੀ ਗਈ। ਮੈਂ ਇਨ੍ਹਾਂ ਨੂੰ ਇਹ ਵੀ ਯਾਦ ਦਿਵਾਉਣਾ ਚਾਹਾਂਗਾ ਕਿ ਇਨ੍ਹਾਂ ਦੀ ਸਰਕਾਰ ਦੇ ਦੌਰਾਨ ਹੀ ਇਨ੍ਹਾਂ ਦੀ ਪਾਰਟੀ ਦੇ ਇੱਕ ਮੈਂਬਰ ਵੱਲੋਂ ਹੀ ਇੱਕ ਨੌਜਵਾਨ ਲੜਕੀ 'ਸਾਹਨੀ' ਨੂੰ ਟੋਟੇ ਟੋਟੇ ਕਰਕੇ ਤੰਦੂਰ ਦੇ ਵਿੱਚ ਸਾੜਿਆ ਗਿਆ ਜਿਸ ਦੇ ਵਾਸਤੇ ਕਾਂਗਰਸ ਪਾਰਟੀ ਦੇ ਬਹੁਤ ਉੱਚ ਅਧਿਕਾਰੀ ਜਿੰਮੇਵਾਰ ਪਾਏ ਗਏ . . . (ਵਿਘਨ)

(ਇਸ ਵੇਲੇ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸ੍ਰੀ ਡਿਪਟੀ ਸਪੀਕਰ** : ਪਲੀਜ਼, ਤੁਸੀਂ ਬੈਠਣ ਦਾ ਯਤਨ ਕਰੋ।

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਮੈਂ ਇਸ ਮਹਾਨ ਸਦਨ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਸਮੱਸਿਆ ਨੂੰ ਕੋਈ ਰਾਜਨੀਤਿਕ ਰੰਗਤ ਨਾ ਦਿੱਤੀ ਜਾਵੇ। ਵੈਸੇ ਵੀ ਜਿਹੜੇ ਕੋਈ ਅਜਿਹੇ ਕੇਸ ਹਨ, ਉਹ ਵੱਖ ਵੱਖ ਕਚਹਿਰੀਆਂ ਦੇ ਵਿੱਚ ਪਾਏ ਜਾ ਸਕਦੇ ਹਨ . . . . .(ਵਿਘਨ). . . .ਹਾਈ ਕੋਰਟ. . (ਵਿਘਨ). . . .ਇਸ ਲਈ, ਡਿਪਟੀ ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਨੂੰ ਵਿਚਾਰਿਆ ਨਹੀਂ ਜਾਣਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ** : ਮੇਰੀ ਪ੍ਰਾਰਥਨਾ ਹੈ ਕਿ ਜਦੋਂ ਜਿਸ ਮੈਂਬਰ ਸਾਹਿਬ ਦਾ ਟਾਈਮ ਆਵੇਗਾ, ਉਸ ਵਕਤ ਉਹ ਬੋਲ ਲਵੇ। ਕਿਰਪਾ ਕਰਕੇ ਆਪਣੀਆਂ ਸੀਟਾਂ ਤੇ ਬੈਠ ਜਾਉ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਰਿਕਾਰਡ ਕਢਵਾ ਕੇ ਦੇਖ ਲਓ। ਜਿਤਨੀਆਂ ਜ਼ਿਆਦਤੀਆਂ ਬੀਬੀਆਂ ਦੇ ਨਾਲ ਸਾਡੀ ਸਰਕਾਰ ਦੇ ਪੰਜ ਸਾਲਾਂ ਵਿਚ ਹੋਈਆਂ ਹਨ, ਉਤਨੀਆਂ ਇਨ੍ਹਾਂ ਦੀ ਸਰਕਾਰ ਦੇ ਇਕ ਸਾਲ ਦੇ ਸਮੇਂ ਵਿਚ ਹੋਈਆਂ ਹਨ। ਭਾਵੇਂ ਰਿਕਾਰਡ ਕਢਵਾ ਕੇ ਦੇਖ ਲਵੋ।. . .(ਸ਼ੋਰ) (ਵਿਘਨ)

**ਸ੍ਰੀ ਡਿਪਟੀ ਸਪੀਕਰ**: ਕਿਰਪਾ ਕਰਕੇ ਆਪਣੀ ਵਾਰੀ ਵੇਲੇ ਹੀ ਬੋਲਿਆ ਜਾਵੇ। ਕੇਵਲ ਰੈਜ਼ੋਲਿਊਸ਼ਨ ਤੇ ਹੀ ਬੋਲਿਆ ਜਾਵੇ। ਹੋਰ ਕਿਸੇ ਵਿਸ਼ੇ ਤੇ ਨਾ ਬੋਲਿਆ ਜਾਵੇ।

(ਇਸ ਸਮੇਂ ਸਦਨ ਵਿਚ ਬਹੁਤ ਸ਼ੋਰ ਸੀ। ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ ਜਿਹੜਾ ਕਿ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ।)

---

**Not recorded as ordered by the Chair.

ਜੋ ਵੀ ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਅਪੋਜ਼ੀਸ਼ਨ ਵੱਲੋਂ ਗੱਲਾਂ ਬਿਨਾਂ ਪਰਮਿਸ਼ਨ ਕੀਤੀਆਂ ਜਾ ਰਹੀਆਂ ਹਨ, ਇਹ ਸਾਰੀਆਂ ਐਕਸਪੰਜ ਹੋਣੀਆਂ ਚਾਹੀਦੀਆਂ ਹਨ ।

**ਸ੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਰਿਕਾਰਡ ਨਾ ਕੀਤੀਆਂ ਜਾਣ । ਹਾਂ ਜੀ, ਮਾਹਨੀ ਸਾਹਿਬ ।

(ਇਸ ਸਮੇਂ ਲੀਡਰ ਆਫ ਦੀ ਆਪੋਜ਼ੀਸ਼ਨ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ ।)

ਅੱਛਾ ਬੀਬੀ ਜੀ, ਤੁਸੀਂ ਬੋਲ ਲਵੋ । ਫਿਰ ਸਾਹਨੀ ਸਾਹਿਬ ਬੋਲਣਗੇ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦੀ ਹਾਂ ਕਿ ਇਹ ਬੜਾ ਅਹਿਮ ਮਤਾ ਹੈ । ਜਿਹੜਾ ਸੁਝਾਓ ਰੱਖਿਆ ਗਿਆ ਹੈ, ਚੰਗਾ ਹੁੰਦਾ ਜੇਕਰ ਸਰਕਾਰ ਹਮਦਰਦੀ ਪ੍ਰਗਟ ਕਰਦੀ ਹੋਈ ਇਸ ਨਾਲ ਐਗਰੀ ਕਰਦੀ । ਲੇਕਿਨ ਬੜਾ ਭਾਰੀ ਅਫਸੋਸ ਹੈ ਕਿ ਭਰਾ ਕੰਵਲਜੀਤ (ਕੈਪਟਨ ਕੰਵਲਜੀਤ ਸਿੰਘ) ਕੰਪੀਟੀਸ਼ਨ ਵਿਚ ਪੈ ਗਏ ਹਨ । ਸਾਡੀ ਸਰਕਾਰ ਦੇ ਸਮੇਂ ਤਾਂ ਇਕ ਕੇਸ ਹੋਇਆ ਸੀ ਤੇ ਇਨ੍ਹਾਂ ਦੀ ਆਪਣੀ ਸਰਕਾਰ ਵੇਲੇ 15 ਹੋਏ ਹਨ । ਇਹ ਉਮੀਦ ਨਹੀਂ ਸੀ ਕਿ ਇਹ ਤਾਹਨੇ-ਮਿਹਣੇ ਹੋਣਗੇ । ਚਾਹੀਦਾ ਇਹ ਹੈ ਕਿ ਕਾਂਗਰਸ ਰਾਜ ਦੇ ਸਮੇਂ ਜੋ ਥਾਣੇ ਬਣਾਏ ਗਏ, ਕੋਰਟਾਂ ਕਾਇਮ ਕੀਤੀਆਂ ਗਈਆਂ, ਕਮਿਸ਼ਨ ਬਣਾਇਆ ਗਿਆ, ਅੱਜ ਸਰਕਾਰ ਉਸ ਉਤੇ ਕਾਇਮ ਰਹਿੰਦੀ । ਇਸ ਤਰ੍ਹਾਂ ਨਾ ਕਰਕੇ ਸਰਕਾਰ ਬੀਬੀਆਂ ਭੈਣਾਂ ਨਾਲ ਹੋਰ ਜ਼ਿਆਦਤੀਆਂ ਕਰਾਉਣਾ ਚਾਹੁੰਦੀ ਹੈ । ਅੱਜ ਫਿਰੋਜ਼ਪੁਰ, ਲੁਧਿਆਣਾ, ਸੰਗਰੂਰ, ਬਠਿੰਡੇ ਅਤੇ ਪਟਿਆਲੇ ਜ਼ਿਲ੍ਹਿਆਂ ਵਿਚ ਚੜ੍ਹਦੇ ਸੂਰਜ ਦੀ ਟਿੱਕੀ ਨਾਲ ਬੀਬੀਆਂ-ਭੈਣਾਂ ਨਾਲ ਜ਼ਿਆਦਤੀਆਂ ਹੁੰਦੀਆਂ ਹਨ ਅਤੇ ਉਹ ਮਾਰੀਆਂ ਜਾ ਰਹੀਆਂ ਹਨ । ਇਹ ਮੇਰੇ ਭਰਾਵਾਂ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਨੇ ਇਕ ਸਾਲ ਵਿਚ ਰਿਕਾਰਡ ਕਾਇਮ ਕੀਤਾ ਹੈ । ਮੈਨੂੰ ਇਸ ਤਰ੍ਹਾਂ ਉਮੀਦ ਨਹੀਂ ਸੀ ਕਿ ਇਹ ਇਸ ਤਰ੍ਹਾਂ ਤਾਹਨੇ-ਮਿਹਣੇ ਦੇਣਗੇ । ਅਸੀਂ ਚਾਹੁੰਦੇ ਹਾਂ ਕਿ ਹੈਲਦੀ ਡਿਸਕਸ਼ਨ ਕਰੀਏ ਅਤੇ ਜੈਨੂਅਨ ਗੱਲਾਂ ਕਰੀਏ । ਇਸ ਤਰ੍ਹਾਂ ਨਾ ਕਰਨ ਨਾਲ ਹਾਊਸ ਦੀ ਮਰਿਆਦਾ ਖਰਾਬ ਹੁੰਦੀ ਹੈ ਅਤੇ ਇਸ ਦੇ ਜ਼ਿੰਮੇਵਾਰ, ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਹੋ ।

**ਸ੍ਰੀ ਡਿਪਟੀ ਸਪੀਕਰ** : ਹੁਣ ਸਾਹਨੀ ਜੀ ਬੋਲਣਗੇ ।

**ਸ੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਭੈਣ ਜੀ ਨੇ ਕਿਹਾ ਹੈ, ਇਹ ਰੈਜ਼ੋਲਿਊਸ਼ਨ ਅੱਛਾ ਹੈ ਅਤੇ ਅੱਜ ਦੇ ਸਮੇਂ ਦੇ ਮੁਤਾਬਿਕ ਹੈ ਮਗਰ ਹਾਦਸਾ ਇਹ ਹੈ, ਗੱਲ ਇਹ ਹੈ ਜਾਂ ਕ੍ਰਿਟੀਸਿਜ਼ਮ ਇਸ ਗੱਲ ਦਾ ਹੈ ਕਿ ਰੈਜ਼ੋਲਿਊਸ਼ਨ ਉਹ ਪੇਸ਼ ਕਰਦੇ ਹਨ ਜਿਨ੍ਹਾਂ ਨੇ ਖੁਦ ਇਸ ਗੱਲ ਤੇ ਪਹਿਰਾ ਨਹੀਂ ਦਿੱਤਾ । ਅੱਜ ਭੈਣ ਜੀ ਕਹਿੰਦੇ ਹਨ ਕਿ ਸਰਦਾਰ ਬੇਅੰਤ ਸਿੰਘ ਜੀ ਮਰਹੂਮ ਨੇ ਇਹ

[ਸ੍ਰੀ ਜਗਦੀਸ਼ ਸਾਹਨੀ]

ਕੀਤਾ ਅਤੇ ਫਲਾਣੇ ਥਾਣੇ ਬਣੇ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਆ ਉਸ ਸਮੇਂ ਸਰਦਾਰ ਬੇਅੰਤ ਸਿੰਘ ਇਸ ਵਿਧਾਨ ਸਭਾ ਦੇ ਵਿੱਚ ਨਹੀਂ ਸਨ ਜਿਸ ਵੇਲੇ ਐਮ. ਐਲ. ਏ. ਹੋਸਟਲ ਵਿਚ ਇਕ ਲੜਕੀ ਨੂੰ ਫੜਿਆ ਗਿਆ ਔਰ ਸਰਦਾਰ ਬੇਅੰਤ ਸਿੰਘ ਦਾ ਬਿਆਨ ਸੀ ਕਿ ਉਹ ਉਸਦੀ ਚਾਚੀ ਸੀ ? ਅੱਜ ਇਹ ਉਹ ਬਿਆਨ ਭੁੱਲ ਗਏ ਹਨ । ਉਸ ਵੇਲੇ ਕੋਈ ਮਰਿਆਦਾ ਨਹੀਂ ਸੀ, ਉਸ ਵੇਲੇ ਕੋਈ ਔਰਤ ਨਹੀਂ ਸੀ ? ਇਸੇ ਹਾਊਸ ਦੇ ਵਿੱਚ ਸਰਦਾਰ ਬੇਅੰਤ ਸਿੰਘ ਦਾ ਬਿਆਨ ਸੀ ਕਿ ਉਹ ਸਰਦਾਰ ਸਾਧੂ ਸਿੰਘ ਐਮ. ਐਲ. ਏ. ਦੀ ਚਾਚੀ ਲੱਗਦੀ ਸੀ ਪਰ ਚਾਚੀ ਨਾਲ ਰਾਤ ਨੂੰ ਬਦਫੈਲੀਆਂ ਨਹੀਂ ਕੀਤੀਆਂ ਜਾ ਸਕਦੀਆਂ . . .(ਵਿਘਨ)

**ਸ੍ਰੀ ਡਿਪਟੀ ਸਪੀਕਰ** : ਜਿਹੜਾ ਮੈਂਬਰ ਹਾਊਸ ਵਿੱਚ ਹਾਜ਼ਰ ਨਹੀਂ, ਉਸ ਦੇ ਖਿਲਾਫ ਨਹੀਂ ਬੋਲਣਾ । ਤੁਸੀਂ ਆਪਣੀ ਗੱਲ ਕਰੋ, ਰੇਜ਼ੋਲਿਊਸ਼ਨ ਤੇ ਗੱਲ ਕਰੋ, ਇਧਰ ਉਧਰ ਦੀ ਗੱਲ ਨਹੀਂ ਕਰਨੀ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ ।

**ਸ੍ਰੀ ਡਿਪਟੀ ਸਪੀਕਰ** : ਮਿੱਤਲ ਸਾਹਿਬ, ਮੈਂ ਇਨ੍ਹਾਂ ਨੂੰ ਰੋਕ ਦਿੱਤਾ ਹੈ ਅਤੇ ਕਹਿ ਦਿੱਤਾ ਹੈ ਕਿ ਰੇਜ਼ੋਲਿਊਸ਼ਨ ਤੇ ਬੋਲੋ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਡਿਪਟੀ ਸਪੀਕਰ** : ਸਾਹਨੀ ਸਾਹਿਬ, ਤੁਸੀਂ ਬੈਠੋ । ਪਹਿਲਾਂ ਮਿੱਤਲ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲਈਏ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ. ਇਹ ਹੈ ਕਿ ਮੋਸ਼ਨ ਮੂਵ ਹੋ ਗਈ, ਆਨਰੇਬਲ ਮੈਂਬਰ ਨੇ ਰੇਜ਼ੋਲਿਊਸ਼ਨ ਮੂਵ ਕਰ ਦਿੱਤਾ । ਉਨ੍ਹਾਂ ਨੇ ਆਪਣੀ ਬਹਿਸ ਕਰ ਦਿੱਤੀ ਅਤੇ ਜੋ ਕੁਝ ਕਹਿਣਾ ਸੀ, ਕਹਿ ਦਿੱਤਾ in support of the resolution. He has invited discussion and from the Treasury Benches the Hon'ble Finance Minister is on his legs to reply ਔਰ ਉਨ੍ਹਾਂ ਤੇ ਜੋ ਆਬਜੈਕਸ਼ਨ ਆ ਰਿਹਾ ਹੈ, ਉਹ ਫੈਕਟਸ ਦੇ ਅਗੇਂਸਟ ਹੈ । Her Point of order is against the facts, it is against the law and it is against morality. ਜੋ ਕੁਝ ਵੀ ਆਨਰੇਬਲ ਐਫ. ਐਮ. ਸਾਹਿਬ ਨੇ ਕਿਹਾ ਹੈ, ਉਹ ਸਾਰਾ ਫੈਕਟਸ ਤੇ ਬੇਸਡ ਹੈ ਔਰ ਮੇਰੀ ਅਰਜ਼ ਹੈਕਿ ਅਸੀਂ ਹਾਊਸ ਦੀ ਮਰਿਆਦਾ ਨੂੰ ਮੇਨਟੇਨ ਕਰਨਾ ਚਾਹੁੰਦੇ ਹਾਂ and for that, we want your cooperation. The Finance Minister has said nothing wrong. He has only told the facts what is actually happening. He

wanted to bring in the points. He wants to tell. ਡਿਪਟੀ ਸਪੀਕਰ ਸਾਹਿਬ, ਉਹ ਤਾਂ ਬਲਕਿ ਬਹਿਸ ਕਰਕੇ ਇਨ੍ਹਾਂ ਦੇ ਰੇਜ਼ੋਲਿਊਸ਼ਨ ਨੂੰ ਜਸਟੀਫਾਈ ਕਰਨਾ ਚਾਹੁੰਦੇ ਸਨ । ਉਨ੍ਹਾਂ ਨੇ ਤਾਂ ਬਹਿਸ ਇਸ ਗੱਲ ਤੇ ਕੀਤੀ ਹੈ ਕਿ ਇਹ ਗੱਲਾਂ ਹੋਈਆਂ । ਇਹ ਐਟਰਸਟੀਜ਼ ਦਾ ਪੁਆਇੰਟ ਹੈ ਅੌਰ ਐਟਰੋਸਟੀਜ਼ ਦਾ ਉਨ੍ਹਾਂ ਨੇ ਜ਼ਿਕਰ ਕੀਤਾ ਹੈ । So, Hon'ble Member should be allowed to speak. ਵਿੱਤ ਮੰਤਰੀ ਜੀ ਨੂੰ ਕੰਟੀਨਿਊ ਕਰਨ ਦੀ ਇਜਾਜ਼ਤ ਦਿੱਤੀ ਜਾਵੇ ਅੌਰ ਸਾਰੀ ਗੱਲ ਉਨ੍ਹਾਂ ਨੂੰ ਕਹਿਣ ਦਿੱਤੀ ਜਾਵੇ ।

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਮੈਂ .....

**ਸ਼੍ਰੀ ਡਿਪਟੀ ਸਪੀਕਰ** : ਇਕ ਮਿੰਟ ਸਾਹਨੀ ਸਾਹਿਬ, ਵਿੱਤ ਮੰਤਰੀ ਸਾਹਿਬ ਗੱਲ ਕਰ ਲੈਣ, ਉਸਦੇ ਬਾਅਦ ਤੁਸੀਂ ਬੋਲ ਲੈਣਾ । ਐਫ. ਐਮ. ਸਾਹਿਬ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਦੁਬਾਰਾ ਇਸ ਗੱਲ ਨੂੰ ਦੁਹਰਾਉਣਾ ਚਾਹਾਂਗਾ ਕਿ ਜਿਥੋਂ ਤੱਕ ਧੀਆਂ ਭੈਣਾਂ ਦੀ ਇੱਜ਼ਤ ਜਾਂ ਸੁਰੱਖਿਆ ਦਾ ਸਵਾਲ ਹੈ, ਅਸੀਂ ਸਮਝਦੇ ਹਾਂ ਕਿ ਇਹ ਸਾਡੀ ਸਰਕਾਰ ਦਾ ਸਭ ਤੋਂ ਵੱਡਾ ਫਰਜ਼ ਹੈ ਅੌਰ ਅਸੀਂ ਇਸ ਦੇ ਲਈ ਜੋ ਕੁਝ ਕਰਨ ਦੀ ਲੋੜ ਹੈ, ਕਰ ਰਹੇ ਹਾਂ । ਮੇਰਾ ਇਤਰਾਜ਼ ਸਿਰਫ ਇਕੋ ਸੀ ਕਿ ਐਸੀਆਂ ਸਾਂਝੀਆਂ ਸਮਾਜਿਕ ਸਮੱਸਿਆਵਾਂ ਜਿਨ੍ਹਾਂ ਨੂੰ ਇਕੱਠੇ ਬੈਠ ਕੇ ਹੱਲ ਕਰਨ ਦੀ ਲੋੜ ਹੋਵੇ, ਨੂੰ ਰਾਜਨੀਤਕ ਰੰਗਤ ਨਹੀਂ ਦੇਣੀ ਚਾਹੀਦੀ ਜਿਹੜੀ ਕਿ ਮੇਰੀ ਵਿਰੋਧੀ ਧਿਰ ਨੇ ਦਿੱਤੀ । ਉਨ੍ਹਾਂ ਨੇ ਇਥੇ ਵਿਸ਼ੇਸ਼ ਤੌਰ ਤੇ ਇਕ ਘਟਨਾ ਦਾ ਜ਼ਿਕਰ ਕੀਤਾ, ਉਸ ਦੇ ਉਤਰ ਵਿਚ ਮੈਂ ਵੀ ਦੋ ਘਟਨਾਵਾਂ ਜੋ ਇਨ੍ਹਾਂ ਦੇ ਸਮੇਂ ਵਾਪਰੀਆਂ ਸਨ, ਉਨ੍ਹਾਂ ਦਾ ਜ਼ਿਕਰ ਕਰ ਦਿੱਤਾ । ਇਕ ਹੋਰ ਗੱਲ ਦਾ ਸਾਹਨੀ ਸਾਹਿਬ ਨੇ ਜ਼ਿਕਰ ਕਰ ਦਿੱਤਾ, ਲੇਕਿਨ ਅਸੀਂ ਇਸ ਵਿਸ਼ੇ ਨੂੰ ਰਾਜਸੀ ਰੰਗਤ ਦੇਣ ਦੇ ਹੱਕ ਵਿਚ ਨਹੀਂ ਹਾਂ ਅਤੇ ਨਾ ਹੀ ਸਾਡੀ ਸਰਕਾਰ ਇਸ ਹੱਕ ਵਿਚ ਹੈ । ਇਨ੍ਹਾਂ ਦੇ ਬਾਰੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਕੇਸਿਜ਼ ਕਚਹਿਰੀਆਂ ਵਿਚ ਚੱਲ ਰਹੇ ਹਨ ਅਤੇ ਬਹੁਤ ਸਾਰੇ ਕਾਨੂੰਨ ਵੀ ਇਸ ਤੇ ਬਣੇ ਹੋਏ ਹਨ । ਇਕ ਕਮਿਸ਼ਨ ਵੀ ਬਣਿਆ ਹੋਇਆ ਸੀ ਜਿਹੜਾ ਵਿਸ਼ੇਸ਼ ਤੌਰ ਤੇ ਅੌਰਤਾਂ ਜਾਂ ਜ਼ਨਾਨੀਆਂ ਨਾਲ ਜੋ ਧੱਕੇ ਹੁੰਦੇ ਹਨ, ਉਸਦੀ ਪੜਤਾਲ/ਇਨਕੁਆਇਰੀ ਕਰਦਾ ਸੀ ਅਤੇ ਜਿਹੜਾ ਕਿ 1997 ਵਿਚ ਸਾਡੇ ਸਾਹਮਣੇ ਵਾਲਿਆਂ ਨੇ ਤੋੜ ਦਿੱਤਾ । ਮੇਰਾ ਤਾਂ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਹਾਈ ਕੋਰਟ ਨਾਲ ਵੀ ਵਿਚਾਰ ਵਟਾਂਦਰਾ ਕਰਾਂਗੇ ਕਿਉਂਕਿ ਉਨ੍ਹਾਂ ਦੀ ਸਲਾਹ ਤੋਂ ਬਗੈਰ ਕੋਈ ਗੱਲ ਨਹੀਂ ਕੀਤੀ ਜਾ ਸਕਦੀ । ਇਹ ਮਸਲਾ ਕਾਨੂੰਨੀ ਹੈ । ਇਸੇ ਕਰਕੇ ਇਸ ਸਮੇਂ ਮੈਂ ਨਹੀਂ ਸਮਝਦਾ ਕਿ ਇਹ ਰੇਜ਼ੋਲਿਊਸ਼ਨ ਉਚਿਤ ਹੈ । ਇਸ ਲਈ ਮੈਂ ਤਜਵੀਜ਼ ਕਰਾਂਗਾ ਕਿ ਇਸ ਨੂੰ ਰੱਦ ਕੀਤਾ ਜਾਵੇ ।

**ਸ਼੍ਰੀ ਡਿਪਟੀ ਸਪੀਕਰ** : ਰੰਤਾ ਸਾਹਿਬ ।

**ਕਮਾਂਡੋ ਅਜੈਬ ਸਿੰਘ ਰੰਤਾ** (ਨਿਹਾਲ ਸਿੰਘ ਵਾਲਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਪਣੀ ਪਾਰਟੀ ਵੱਲੋਂ ਪੰਜਾਬ ਦੇ

[ਕਾਮਰੇਡ ਅਜੈਬ ਸਿੰਘ ਰੌਂਤਾ]

ਇਸ ਪਵਿੱਤਰ ਸਦਨ ਵਿਚ ਇਸ ਅਹਿਮ ਮਸਲੇ ਤੇ, ਇਸ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਵਿਚ ਨਹੀਂ ਪੈਣਾ ਚਾਹੁੰਦਾ, ਇਸ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ ਕਿ ਕਿਸ ਸਮੇਂ ਕਿਸ ਦੀ ਸਰਕਾਰ ਸੀ ਅਤੇ ਉਸ ਸਮੇਂ ਕੀ ਹੋਇਆ ਅਤੇ ਇਹ ਕਿ ਅੱਜ ਕਿਸ ਦੀ ਸਰਕਾਰ ਹੈ ਔਰ ਅੱਜ ਕੀ ਗੱਲਾਂ ਵਾਪਰ ਰਹੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਹਾਊਸ ਦੇ ਮੈਂਬਰਾਂ ਨੂੰ ਪੰਜਾਬ ਦੇ ਲੋਕਾਂ ਨੇ ਬੜੀ ਸਿਆਣਪ ਨਾਲ ਔਰ ਬੜੀ ਦਿਆਨਤਦਾਰੀ ਨਾਲ ਇਕ ਇਕ ਵੋਟ ਪਾ ਕੇ ਇਸ ਹਾਊਸ ਦੇ ਮੈਂਬਰ ਬਣਾ ਕੇ ਭੇਜਿਆ ਹੈ। ਲੇਕਿਨ ਉਨ੍ਹਾਂ ਔਰਤਾਂ ਦਾ ਅਪਮਾਨ ਹੋ ਰਿਹਾ ਹੈ ਜਿਹੜੀਆਂ ਸਾਡੀਆਂ ਭੈਣਾਂ ਹਨ ਔਰ ਜਿਨ੍ਹਾਂ ਸਦਕਾ ਅੱਜ ਅਸੀਂ ਇਸ ਹਾਊਸ ਵਿਚ ਆਏ ਹਾਂ। ਅੱਜ ਹਿੰਦੁਸਤਾਨ ਔਰ ਪੰਜਾਬ ਵਿਚ ਸਮੇਂ ਸਮੇਂ ਤੇ ਜੋ ਘਟਨਾਵਾਂ ਵਾਪਰ ਰਹੀਆਂ ਹਨ, ਉਹ ਚਿੰਤਾ ਦਾ ਕਾਰਨ ਹਨ। ਜੇ ਔਰਤ ਮਹਾਨ ਨਾ ਹੁੰਦੀ ਤਾਂ ਹਿੰਦੁਸਤਾਨ ਦੀ ਇਹ ਅਵਸਥਾ ਨਾ ਹੁੰਦੀ ਪਰੰਤੂ ਅੱਜ ਮਰਦ ਪ੍ਰਧਾਨ ਸਮਾਜ ਅੰਦਰ ਕੀ ਕੀ ਗੱਲਾਂ ਕੀਤੀਆਂ ਜਾਂਦੀਆਂ ਹਨ। ਕੌਣ ਨਹੀਂ ਜਾਣਦਾ ਕਿ ਜਦੋਂ ਬੱਚਾ ਹੁੰਦਾ ਹੈ ਤਾਂ ਸਾਰਿਆਂ ਦੀਆਂ ਅੱਖਾਂ ਲੱਗੀਆਂ ਹੁੰਦੀਆਂ ਹਨ ਕਿ ਔਰਤ ਹੈ ਜਾਂ ਮਰਦ ਹੈ। ਬੇਟਾ ਹੈ ਜਾਂ ਬੇਟੀ ਹੈ। ਲੇਕਿਨ ਉਹ ਮਾਂ ਭੁੱਲ ਜਾਂਦੀ ਹੈ ਕਿ ਉਹ ਵੀ ਪਹਿਲਾਂ ਬੇਟੀ ਸੀ, ਫਿਰ ਉਹ ਬੇਟੀ ਤੋਂ ਬਾਅਦ ਨੂੰਹ ਬਣੀ ਔਰ ਫਿਰ ਨੂੰਹ ਤੋਂ ਬਾਅਦ ਉਸ ਨੇ ਸੱਸ ਬਣਨਾ ਹੈ। ਜਦੋਂ ਕਿਤੇ ਉਹ ਬੇਟੀ ਨੂੰ ਜਨਮ ਦੇ ਦੇਵੇ ਤਾਂ ਸਾਰੇ ਟੱਬਰ ਦੀਆਂ ਅੱਖਾਂ ਪੁੱਠੇ ਪਾਸ ਝਾਕਣ ਲੱਗ ਪੈਂਦੀਆਂ ਹਨ। ਕਿਹਾ ਜਾਂਦਾ ਹੈ ਕਿ ਸਾਡੇ ਘਰ ਪੱਥਰ ਡਿਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਉਸ ਮਾਂ ਨੂੰ, ਉਸ ਸੱਸ ਨੂੰ ਜਿਹੜੀ ਇਸ ਸਮਾਜ ਵਿਚ ਵੱਸਦੀ ਹੈ ਕਿ ਜਦੋਂ ਉਹ ਪੈਦਾ ਹੋਈ ਸੀ ਤਾਂ ਕੀ ਪੱਥਰ ਨਹੀਂ ਡਿੱਗਿਆ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਮਰਦ ਪ੍ਰਧਾਨ ਸਮਾਜ ਅੰਦਰ ਮਰਦ ਦੀ ਗੱਲ ਕਾਤੀ ਜਾਂਦੀ ਹੈ। ਜਦੋਂ ਮਰਦ ਪੈਦਾ ਹੁੰਦਾ ਹੈ ਤਾਂ ਉਸ ਸਮੇਂ ਭੰਗੜੇ ਪਾਏ ਜਾਂਦੇ ਹਨ, ਢੋਲ ਵਜਾਏ ਜਾਂਦੇ ਹਨ, ਸ਼ਰਾਬਾਂ ਪੀਤੀਆਂ ਜਾਂਦੀਆਂ ਹਨ ਲੇਕਿਨ ਉਹੀ ਮਰਦ ਆਪਣੇ ਬਾਪ ਦੀ ਪੱਗ ਨੂੰ ਕਿਸੇ ਸਮੇਂ ਰੋਲ ਦਿੰਦਾ ਹੈ, ਉਸ ਪੱਗ ਨੂੰ ਸ਼ਰਾਬਾਂ ਪੀ ਕੇ, ਲਲਕਾਰ ਕੇ ਗੰਦਾ ਕਰ ਦਿੰਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਮਤਾ ਆਇਆ ਸੀ ਕਿ ਜਿਹੜੀਆਂ ਔਰਤ ਜਾਤੀ ਨੂੰ ਮਾੜਾ ਕਹਿੰਦੀਆਂ ਹਨ....

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਮੱਖਣ ਸਿੰਘ ਆਪਣੀ ਸੀਟ ਤੇ ਬੈਠੇ ਬੈਠੇ ਕੁਝ ਬੋਲ ਰਹੇ ਸਨ।)

**ਕਾਮਰੇਡ ਅਜੈਬ ਸਿੰਘ ਰੌਂਤਾ** : ਮੱਖਣ ਸਿੰਘ ਜੀ, ਚੁੱਪ ਕਰ ਕੇ ਬੈਠ ਜਾਓ।

(ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਆਪਣੀ ਗੱਲ ਕਹੀ ਜਾਓ।

**ਕਾਮਰੇਡ ਅਜੈਬ ਸਿੰਘ ਰੌਂਤਾ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਟੈਸਟ ਤੋਂ ਬਾਅਦ ਔਰਤ ਨੂੰ ਮਾਰਨ ਦੀ ਗੱਲ ਹੁੰਦੀ ਹੈ, ਉਹ ਬੈਨ ਕੀਤਾ

ਜਾਵੇ । ਇਸ ਹਾਊਸ ਵਿਚ ਪਹਿਲਾਂ ਇਸ ਟੈਸਟ ਬੰਦ ਹੋਣ ਸਬੰਧੀ ਮਤਾ ਪਾਸ ਹੋਇਆ ਸੀ ਪਰ ਮੈਨੂੰ ਇਸ ਗੱਲ ਉਤੇ ਸ਼ਰਮ ਮਹਿਸੂਸ ਹੁੰਦੀ ਹੈ ਕਿ ਅੱਜ ਦੀ ਸਰਕਾਰ ਕੀ ਕਰ ਰਹੀ ਹੈ । ਚੌਗਾਵਾਂ ਵਿਖੇ ਮੋਟੇ ਮੋਟੇ ਅੱਖਰਾਂ ਵਿਚ ਇਕ ਕਲੀਨਿਕ ਤੇ ਲਿਖਿਆ ਹੋਇਆ ਹੈ ਕਿ ਇੱਥੇ ਗਰਭ ਟੈਸਟ ਕੀਤਾ ਜਾਂਦਾ ਹੈ, ਇੱਥੇ ਮੁੰਡਾ-ਕੁੜੀ ਟੈਸਟ ਕੀਤੇ ਜਾਂਦੇ ਹਨ । ਜੇ ਹਿੰਮਤ ਹੈ ਤਾਂ ਤੁਸੀਂ ਉਸ ਨੂੰ ਫੜ ਲਓ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਮਾਜ ਵਿਚ ਮਹਾਨ ਔਰਤਾਂ ਨੇ ਜਨਮ ਲਿਆ ਹੈ । ਬਾਬਾ ਨਾਨਕ ਵੇਲੇ ਜਦੋਂ ਮਹਾਨ ਔਰਤ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ ਤਾਂ ਉਸ ਸਮੇਂ ਉਨ੍ਹਾਂ ਨੇ ਕਿਹਾ ਸੀ "ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ।" ਐ ਪੱਗਾਂ ਬੰਨ੍ਹਦੇ ਸਿੰਘੋ ਸਰਦਾਰੋ (ਰੂਲਿੰਗ ਪਾਰਟੀ ਵੱਲ ਇਸ਼ਾਰਾ), ਜੇ ਤੁਹਾਡੀ ਮਾਂ ਨਾ ਹੁੰਦੀ ਤਾਂ ਤੁਸੀਂ ਅੱਜ ਇਸ ਹਾਊਸ ਵਿਚ ਨਾ ਹੁੰਦੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਵੀ ਸਰਦਾਰ ਹਾਂ ਪਰ ਅਸੀਂ ਆਪਣੀ ਮਾਂ ਦੀ ਇੱਜ਼ਤ ਕਰਦੇ ਹਾਂ । ਤੁਸੀਂ ਤਾਂ ਮਾਂ ਨੂੰ ਵੀ ਨਹੀਂ ਮੰਨਦੇ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ . . .(ਕਈ ਮੈਂਬਰ ਸਾਹਿਬਾਨ ਵੱਲੋਂ ਵਿਘਨ) . . ਮੈਂ ਮੁਆਫ਼ੀ ਮੰਗਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਘਟਨਾਵਾਂ ਬੜੀਆਂ ਵਾਪਰਦੀਆਂ ਹਨ ਅਤੇ ਘਟਨਾਵਾਂ ਤੋਂ ਹੀ ਇਤਿਹਾਸ ਦੀ ਸਿਰਜਨਾ ਕੀਤੀ ਜਾਂਦੀ ਹੈ । ਲੇਕਿਨ ਇਤਿਹਾਸ ਉਸ ਸਰਕਾਰ ਨੂੰ ਕਦੇ ਮੁਆਫ਼ ਨਹੀਂ ਕਰਦਾ ਜਿਹੜੀ ਆਪਣੇ ਸਮੇਂ ਵਿਚ ਰਾਜ ਪ੍ਰਬੰਧ ਦੇ ਖਿਲਾਫ਼ ਹੋਣ ਵਾਲੀਆਂ ਗੱਲਾਂ ਦਾ ਦਲੇਰੀ ਨਾਲ ਮੁਕਾਬਲਾ ਨਹੀਂ ਕਰਦੀ, ਟਾਕਰਾ ਨਹੀਂ ਕਰਦੀ । ਮੈਂ ਗੱਲ ਮਹਾਨ ਨਾਨਕ ਦੀ ਕਰ ਰਿਹਾ ਸੀ । ਮੈਂ ਪੰਜਾਬ ਦੀ ਬਹਾਦਰ ਔਰਤ ਨੂੰ ਲਲਕਾਰ ਦੇਣੀ ਚਾਹੁੰਦਾ ਹਾਂ ਕਿ ਐ ਪੰਜਾਬ ਦੀਏ ਧੀਏ, ਤੇਰੇ ਆਲੇ ਦੁਆਲੇ ਬਦਮਾਸ਼ ਅਤੇ ਗੁੰਡੇ ਲੋਕਾਂ ਨੇ ਘੇਰਾ ਪਾਇਆ ਹੋਇਆ ਹੈ, ਜਿਸ ਤਰ੍ਹਾਂ ਗੱਲ ਕਹੀ ਗਈ ਹੈ :

ਚੁੰਨੀ ਲੈ ਲੈ ਕੁੜੀਏ ਸਿਰ ਤੇ ਅਣਖ ਪੰਜਾਬ ਦੀ ਏ,
ਫਿਰ ਕਿਉਂ ਲਾਹ ਕੇ ਹੈ ਇਹ ਮੋਢੇ ਤੇ ਲਟਕਾਈ ।
ਚੁੰਨੀ ਇਜ਼ਤ ਹੁੰਦੀ ਆਖੀ ਗੱਲ ਬਜ਼ੁਰਗਾਂ ਦੀ
ਇਸ ਨੂੰ ਜਾਣਦੀ ਹੈ ਸਾਰੀ ਹੀ ਲੁਕਾਈ ।
ਏਸ ਚੁੰਨੀ ਖਾਤਰ ਸਿਰ ਵਾਰੇ ਸਰਦਾਰਾਂ ਨੇ
ਜਦ ਸੀ ਚੁੰਨੀ ਦੇ ਵੱਲ ਗੋਰਾਂ ਨਿਗਾਹ ਟਿਕਾਈ ।
ਤੇਰੀਆਂ ਵਿਚ ਰਗਾਂ ਦੇ ਖੂਨ ਹੈ ਝਾਂਸੀ ਰਾਣੀ ਦਾ
ਤੇਰੇ ਵਿਰਸੇ ਚੋਂ ਇਕ ਸੀਗੀ ਭਾਗੋ ਮਾਈ ।

ਮਾਈ ਭਾਗੋ ਵਰਗੀਆਂ ਅਤੇ ਰਾਣੀ ਝਾਂਸੀ ਵਰਗੀਆਂ ਔਰਤਾਂ ਵੀ ਇਸ ਹਿੰਦੁਸਤਾਨ ਦੀ ਧਰਤੀ ਤੇ ਸਨ ਜਿਹੜੀਆਂ ਆਪਣੀ ਇੱਜ਼ਤ ਦੀ ਖਾਤਰ ਆਪਾ ਵਾਰ ਗਈਆਂ । ਉਹ ਵੀ ਬਹਾਦਰ ਔਰਤਾਂ ਸਨ ਜਿਨ੍ਹਾਂ ਦਾ ਜ਼ਿਕਰ ਇਸ ਮਤੇ ਉਤੇ, ਇਸ ਹਾਊਸ ਵਿਚ ਕਰਨਾ ਜ਼ਰੂਰੀ ਬਣਦਾ ਹੈ । ਇਨ੍ਹਾਂ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਨੇ ਕਿਹਾ ਹੈ ਕਿ ਕਾਂਗਰਸ

[ਕਾਮਰੇਡ ਅਜੈਬ ਸਿੰਘ ਰੌਂਤਾ]
ਦੇ ਵੇਲੇ ਕੀ ਵਾਪਰਿਆ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਵੇਲੇ ਕਿਰਨਜੀਤ ਕਾਂਡ ਵਾਪਰਿਆ । ਡਿਪਟੀ ਸਪੀਕਰ ਸਾਹਿਬ, ਫਿਰ ਇਹ ਸਾਰੇ ਭੱਜ ਗਏ । ਉਸ ਕਿਰਨਜੀਤ ਦੇ ਭੋਗ ਤੇ ਨਹੀਂ ਗਏ । ਜਿਹੜੇ ਹਰਚੰਦ ਸਿੰਘ ਲੌਂਗੋਵਾਲ ਨੂੰ ਮਾੜਾ ਕਹਿੰਦੇ ਸਨ, ਸਾਰੇ ਉਧਰ ਭੱਜ ਗਏ ਲੇਕਿਨ ਉਸ ਦੇ ਭੋਗ ਤੇ ਨਹੀਂ ਗਏ ।.... (ਵਿਘਨ).. ਉਸ ਕਿਰਨਜੀਤ ਦੇ ਭੋਗ ਤੋਂ ਇਹ ਭੱਜੇ ਸੀ । ਕਿਰਨਜੀਤ ਬਾਰੇ ਠੀਕ ਕਿਹਾ ਗਿਆ ਸੀ :

ਅਣਖ, ਇੱਜ਼ਤ, ਸਵੈਮਾਨ ਲਈ, ਆਪਾ ਕੁਰਬਾਨ ਕਰ ਗਈ ਕਿਰਨ,
ਗੁੰਡੇ, ਪੁਲਿਸ ਸਿਆਸੀ ਚੌਧਰੀਆਂ ਦੀ, ਈਨ ਨਾ ਮੰਨਣ ਦਾ ਐਲਾਨ ਕਰ ਗਈ ਕਿਰਨ
ਕਾਤਲਾਂ ਭੇੜੀਆਂ ਖਿਲਾਫ ਜੂਝਣ ਦਾ, ਪੈਗਾਮ ਬਣ ਗਈ ਕਿਰਨ,
ਉਠੋ ਮੇਰੀ ਧਰਤ ਦੇ ਜਾਇਓ, ਬਣੋ ਕਿਰਨਾਂ ਦੇ ਕਾਫਲੇ ਦੀ ਕਿਰਨ ।

ਇਹ ਲਲਕਾਰ ਕੇ ਕਿਹਾ ਗਿਆ ਸੀ ਲੇਕਿਨ ਇਹ ਇਕ ਦਿਨ ਪਹਿਲਾਂ ਜਿਹੜਾ ਇਕੱਠ ਹੋਇਆ ਸੀ, ਉਸ ਇਕੱਠ ਤੇ ਜਾ ਕੇ ਹਾਅ ਦਾ ਨਾਹਰਾ ਵੀ ਨਹੀਂ ਮਾਰ ਸਕੇ.... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਸ ਤੋਂ ਬਾਅਦ ਚਾਵਲਾ ਜੀ ਨੇ ਬੋਲਣਾ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਇਹ ਹੀ ਨਹੀਂ ਫਿਰੋਜ਼ਪੁਰ ਦੀਆਂ ਦੋ ਔਰਤਾਂ ਗੁੰਮ ਹੋਈਆਂ ਨੂੰ ..

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਤਾਂ ਇਹ ਹੈ ਕਿ ਜਿਹੜੀਆਂ ਐਟ੍ਰੋਸਿਈਜ਼ ਆਨ ਵੂਮੈਨ ਹਨ, ਉਨ੍ਹਾਂ ਦੇ ਵਾਸਤੇ ਸਪੈਸ਼ਲ ਕੋਰਟਾਂ ਦੀ ਪ੍ਰੋਵੀਜ਼ਨ ਕੀਤੀ ਜਾਵੇ । ਰੌਂਤਾ ਸਾਹਿਬ ਕਾਫੀ ਪੁਰਾਣੇ ਮੈਂਬਰ ਹਨ ਪਰ ਇਹ ਇਥੇ ਭੋਗਾਂ ਦੀਆਂ ਗੱਲ ਕਰ ਰਹੇ ਹਨ । ਟੈਸਟਾਂ ਵਾਲੀ ਗੱਲ ਤਾਂ ਚਲੋ ਠੀਕ ਹੈ ਲੇਕਿਨ ਜਿਹੜੀ ਡਿਬੇਟ ਹੈ, ਇਹ ਰੈਜ਼ੋਲਿਊਸ਼ਨ ਤੱਕ ਹੀ ਕਨਫਾਈਨ ਕਰਨੀ ਚਾਹੀਦੀ ਹੈ । ਇਸ ਤਰ੍ਹਾਂ ਨਾਲ ਤਾਂ ਫਿਰ ਬਹੁਤ ਸਾਰੀਆਂ ਗੱਲਾਂ ਹੋਣਗੀਆਂ, ਇਧਰੋਂ ਵੀ ਇਹੋ ਜਿਹੀਆਂ ਗੱਲਾਂ ਹੋਣਗੀਆਂ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਤੁਸੀਂ ਇਹ ਚੈੱਕ ਕਰੋ ।

**ਸ੍ਰੀ ਡਿਪਟੀ ਸਪੀਕਰ** : ਕਾਮਰੇਡ ਸਾਹਿਬ, ਪਲੀਜ਼ ਰੈਜ਼ੋਲਿਊਸ਼ਨ ਤੇ ਹੀ ਬੋਲੋ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਇਹ ਸਾਰੇ ਪੰਜਾਬ ਦੇ ਲੋਕਾਂ ਦੀ ਚਿੰਤਾ ਦਾ ਵਿਸ਼ਾ ਹੈ । ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਫਿਰੋਜ਼ਪੁਰ ਦੀਆਂ ਦੋ ਵਿਦਿਆਰਥਣਾਂ ਮਨਦੀਪ ਅਤੇ ਮਲਕੀਤ ਨੂੰ ਗੁੰਮ ਹੋਈਆਂ ਨੂੰ ਤਿੰਨ ਮਹੀਨੇ ਬੀਤ ਚੁੱਕੇ ਹਨ ਜਿਨ੍ਹਾਂ ਬਾਰੇ ਸਾਰੇ ਪੰਜਾਬ ਦੇ ਲੋਕ, ਸਾਰੇ ਪੰਜਾਬ ਦੀਆਂ ਰਾਜਸੀ ਪਾਰਟੀਆਂ ਕੱਲ੍ਹ ਨੂੰ ਇਕੱਠੀਆਂ ਹੋ ਰਹੀਆਂ ਹਨ । ਤਿੰਨ ਮਹੀਨੇ ਹੋ ਗਏ ਹਨ, ਡਿਪਟੀ ਸਪੀਕਰ

ਸਾਹਿਬ, ਉਨ੍ਹਾਂ ਦਾ ਕੋਈ ਥਹੁ ਪਤਾ ਨਹੀਂ। ਇਸ ਦੇ ਬਾਰੇ ਵਾਰ ਵਾਰ ਉਥੋਂ ਦੀਆਂ ਔਰਤਾਂ ਨੇ ਅਤੇ ਲੋਕਾਂ ਨੇ ਪੁਲਿਸ ਕੋਲ ਪਹੁੰਚ ਕੀਤੀ ਲੇਕਿਨ ਪੁਲਿਸ ਨੇ ਕੋਈ ਦਰਿਆਫਤ ਨਹੀਂ ਕੀਤੀ। ਅੱਜ ਤੱਕ ਪੁਲਿਸ ਕਿਸੇ ਪਾਸੇ ਵੱਲ ਤੁਰਨ ਨੂੰ ਤਿਆਰ ਨਹੀਂ। ਡਿਪਟੀ ਸਪੀਕਰ ਸਾਹਿਬ, ਹੋਰ ਇਥੇ ਕਿਹੜੀਆਂ ਗੱਲਾਂ ਕੀਤੀਆਂ ਜਾ ਸਕਦੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਲਖਮੀਰ ਜਿਹੜੀ ਕਿ ਸਾਡੀ ਇਸਤਰੀ ਸਭਾ ਦੀ ਆਗੂ ਹੈ, ਨੇ ਸਾਰਾ ਇਕੱਠ ਕੀਤਾ ਔਰ ਇਕੱਠ ਕਰਕੇ ਰੌਲਾ ਰੱਪਾ ਪਾਇਆ ਕਿ ਪ੍ਰਸ਼ਾਸਨ ਅਤੇ ਪੁਲਿਸ ਇਸ ਪਾਸੇ ਵੱਲ ਧਿਆਨ ਦੇਵੇ ਲੇਕਿਨ, ਡਿਪਟੀ ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਉਸ ਲਖਮੀਰ ਕੌਰ ਨੂੰ ਉਥੋਂ ਦੀ ਪੁਲਿਸ ਵੱਲੋਂ ਇਹ ਕਿਹਾ ਗਿਆ ਕਿ ਤੂੰ ਆਪ ਦਿਨ ਕੱਟੀ ਕਰਨੀ ਹੈ ਕਿ ਨਹੀਂ ਕਰਨੀ।

ਡਿਪਟੀ ਸਪੀਕਰ ਸਾਹਿਬ, ਇਹ ਰਾਜਭਾਗ ਅੱਜ ਇਨ੍ਹਾਂ ਵੱਲ ਹੈ, ਕੱਲ੍ਹ ਨੂੰ ਕਿਸੇ ਹੋਰ ਵੱਲ ਆ ਸਕਦਾ ਹੈ ਅਤੇ ਇਸ ਤੋਂ ਬਾਅਦ ਕਿਸੇ ਹੋਰ ਵੱਲ ਵੀ ਆ ਸਕਦਾ ਹੈ। ਇਹੋ ਜਿਹੇ ਮਾਮਲਿਆਂ ਉਤੇ ਸਾਨੂੰ ਸਾਰਿਆਂ ਨੂੰ ਚਿੰਤਾ ਕਰਨੀ ਚਾਹੀਦੀ ਹੈ ਅਤੇ ਸਭਨਾਂ ਨੂੰ ਇਹੋ ਜਿਹੀਆਂ ਗੱਲਾਂ ਉਤੇ ਹਾਅ ਦਾ ਨਾਅਰਾ ਜ਼ਰੂਰ ਮਾਰਨਾ ਚਾਹੀਦਾ ਹੈ। ਇਹ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਇੱਕ ਪੰਜ ਸਾਲਾ ਦੀ ਬੱਚੀ ਨਾਲ ਬਲਾਤਕਾਰ ਕੀਤਾ ਗਿਆ ..

(ਇਸ ਵਕਤ ਮਾਨਯੋਗ ਵਿੱਤ ਅਤੇ ਯੋਜਨਾਬੰਦੀ ਮੰਤਰੀ ਜੀ ਬੋਲਣ ਲਈ ਖੜ੍ਹੇ ਹੋਏ।)

**ਸ੍ਰੀ ਡਿਪਟੀ ਸਪੀਕਰ** : ਰੌਂਤਾ ਸਾਹਿਬ, ਬੈਠ ਜਾਓ। ਕੈਪਟਨ ਸਾਹਿਬ ਖੜ੍ਹੇ ਹਨ, ਉਨ੍ਹਾਂ ਦੀ ਗੱਲ ਸੁਣ ਲਵੋ।

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਦੋ ਪੁਆਇੰਟ ਕਲੀਅਰ ਕਰਨਾ ਚਾਹਾਂਗਾ। ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਕਿਰਨਜੀਤ ਕਾਂਡ ਦੇ ਸਬੰਧ ਵਿਚ ਅਕਾਲੀਆਂ ਵੱਲੋਂ ਕੋਈ ਵੀ ਲੀਡਰ ਨਹੀਂ ਗਿਆ। ਮੈਂ ਇਸ ਸਦਨ ਵਿੱਚ ਇਸ ਗੱਲ ਨੂੰ ਦੁਬਾਰਾ ਬੜੀ ਜ਼ਿੰਮੇਵਾਰੀ ਤੇ ਗੰਭੀਰਤਾ ਦੇ ਨਾਲ ਕਹਾਂਗਾ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਉਥੇ ਖੁਦ ਗਏ, ਉਥੇ ਉਸ ਦੇ ਪਰਿਵਾਰ ਦੇ ਨਾਲ ਬੈਠ ਕੇ ਗੱਲਾਂ ਬਾਤਾਂ ਕੀਤੀਆਂ ਅਤੇ ਉਥੋਂ ਦੇ ਇਲਾਕਾ ਨਿਵਾਸੀਆਂ ਨਾਲ ਗੱਲਾਂ ਕੀਤੀਆਂ।

(ਇੱਕ ਆਵਾਜ਼ : ਕਿੰਨੇ ਮਹੀਨੇ ਬਾਅਦ ਗਏ ਸਨ, ਦੋ ਮਹੀਨੇ ਬਾਅਦ ਗਏ ਸਨ।)

ਔਰ ਜਿਹੜੇ ਜਿਹੜੇ ਪੁਲਿਸ ਅਧਿਕਾਰੀ ਇਸ ਇਨਵੇਸਟੀਗੇਸ਼ਨ ਨੂੰ ਲੰਬਿਤ ਕਰਨ ਵਿੱਚ ਜ਼ਿੰਮੇਵਾਰ ਸਨ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਅਤੇ ਡਸਿਪਲਿਨਰੀ ਐਕਸ਼ਨ ਉਨ੍ਹਾਂ ਦੇ ਖਿਲਾਫ਼ ਲਿਆ ਗਿਆ।

ਦੂਸਰੀ ਗੱਲ, ਜੋ ਇਨ੍ਹਾਂ ਨੇ ਮਨਦੀਪ ਕੌਰ ਦੇ ਬਾਰੇ ਜ਼ਿਕਰ ਕੀਤਾ ਹੈ, ਵੈਸੇ ਤਾਂ ਇਨ੍ਹਾਂ ਨੂੰ ਇਸ ਡਿਸਕਸ਼ਨ ਵਿੱਚ ਆਉਣਾ ਨਹੀਂ ਚਾਹੀਦਾ ਸੀ ਕਿਉਂਕਿ ਇਨ੍ਹਾਂ ਨੇ ਸਵੇਰੇ ਵੀ ਸਵਾਲ ਪੁੱਛਿਆ ਸੀ ਅਤੇ ਉਸ ਦਾ ਉੱਤਰ ਦੇ ਦਿੱਤਾ ਗਿਆ ਸੀ ਲੇਕਿਨ ਮਾਨਯੋਗ ਮੈਂਬਰ

[ਵਿੱਤ ਅਤੇ ਯੋਜਨਾਬੰਦੀ ਮੰਤਰੀ]
ਸਾਹਿਬ ਦੇ ਜਜ਼ਬਾਤ ਦਾ ਸਤਿਕਾਰ ਕਰਦਾ ਹੋਇਆ ਅਤੇ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਦਾ ਸਤਿਕਾਰ ਕਰਦਾ ਹੋਇਆ ਮੈਂ ਇਸ ਗੱਲ ਦੀ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੋਨਾਂ ਲੜਕੀਆਂ ਦੇ ਲਾਪਤਾ ਹੋਣ ਬਾਰੇ ਬੜੀ ਗੰਭੀਰਤਾ ਦੇ ਨਾਲ ਸਾਡੀ ਪੰਜਾਬ ਸਰਕਾਰ ਨੇ ਕੱਲ੍ਹ ਹੀ ਹੁਕਮ ਜਾਰੀ ਕਰਕੇ ਜਿਹੜੀ ਇਨਵੈਸਟੀਗੇਸ਼ਨ ਹੈ, ਉਹ ਐਸ. ਪੀ. ਡਿਟੈਕਟਿਵ ਫਿਰੋਜ਼ਪੁਰ ਦੇ ਹਨ, ਉਨ੍ਹਾਂ ਨੂੰ ਸੰਭਾਲ ਦਿੱਤੀ ਗਈ ਹੈ ਔਰ ਪਰਸਨਲੀ ਉਨ੍ਹਾਂ ਨੂੰ ਰਿਸਪਾਂਸੀਬਲ ਬਣਾਇਆ ਗਿਆ ਹੈ ਕਿ ਇਸ ਦੀ ਇਨਵੈਸਟੀਗੇਸ਼ਨ ਕਰਕੇ ਇਸ ਬਾਰੇ ਜੋ ਸੱਚਾਈ ਹੈ, ਉਹ ਸਾਹਮਣੇ ਲਿਆਂਦੀ ਜਾਵੇ।

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਰੌਂਤਾ ਸਾਹਿਬ ਜੀ।

**ਕਾਮਰੇਡ ਅਜੈਬ ਸਿੰਘ ਰੌਂਤਾ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਉਤੇ ਚਿੰਤਤ ਹਾਂ ਅਤੇ ਇਸ ਉਤੇ ਸਾਰੇ ਹਾਊਸ ਨੂੰ ਵੀ ਚਿੰਤਤ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਦੀਆਂ ਗੱਲਾਂ ਹੋਰ ਮੈਂਬਰ ਸਾਹਿਬਾਨ ਨੇ ਵੀ ਧਿਆਨ ਵਿੱਚ ਲਿਆਂਦੀਆਂ ਹਨ ਕਿ ਔਰਤਾਂ ਉਤੇ ਜੋ ਜ਼ੁਲਮ-ਜਬਰ ਵੱਧ ਰਿਹਾ ਹੈ, ਉਸ ਵੱਲ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਅਤੇ ਇਹ ਸਾਡਾ ਸਾਰਿਆਂ ਦਾ ਹੀ ਫਰਜ਼ ਬਣਦਾ ਹੈ। ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਮਾਂ ਮਾਤਾ ਗੁਜਰੀ ਜੀ ਨੂੰ ਯਾਦ ਕਰੋ ਜਿਸ ਨੂੰ ਕਿਸੇ ਨੇ ਕਿਹਾ ਕਿ ਤੁਹਾਡਾ ਪਤੀ ਨਹੀਂ ਰਿਹਾ, ਤੁਹਾਡੇ ਪੋਤਰੇ ਵੀ ਨਹੀਂ ਰਹੇ ਤਾਂ ਉਸ ਮਹਾਨ ਮਾਂ ਨੇ ਅੱਗੋਂ ਕਿਹਾ ਸੀ—

ਮੇਰਾ ਨਾਂ ਗੁਜਰੀ ਮੇਰੀ ਅੱਲ ਗੁਜਰੀ
ਪਹਿਲਾਂ ਮੈਂ ਪਤੀ ਦਿੱਤਾ ਫਿਰ ਪੋਤੇ ਦਿੱਤੇ,
ਆਹ ਹੁਣ ਮੌਤ ਮੈਨੂੰ ਕਹਿੰਦੀ ਚੱਲ ਗੁਜਰੀ
ਤਾਹੀਓਂ ਲੋਕ ਮੈਨੂੰ ਗੁਜਰੀ ਆਖਦੇ ਨੇ
ਜਿਹੜੀ ਪਈ ਸਿਰ ਤੇ ਮੈਂ ਗਈ ਝੱਲ ਗੁਜਰੀ

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਚਹਾਂਗਾ ਕਿ ਮਾਨਯੋਗ ਮੈਂਬਰ ਸਾਹਿਬਾਨ ਜਿਹੜੀਆਂ ਗੱਲਾਂ ਧਿਆਨ ਵਿਚ ਲਿਆਂਦੇ ਹਨ, ਸਰਕਾਰ ਨੂੰ ਉਨ੍ਹਾਂ ਪ੍ਰੰਪਰਾਵਾਂ ਉਤੇ ਚੱਲਣ ਦਾ ਨਿਸ਼ਚਾ ਕਰਨਾ ਚਾਹੀਦਾ ਹੈ ਤਾਂ ਹੀ ਅਜਿਹੇ ਮਤਿਆਂ ਦੀ ਪੂਰਤੀ ਹੋ ਸਕਦੀ ਹੈ। ਜੋ ਇਹ ਵਿਸ਼ਾ ਲਿਆਂਦਾ ਗਿਆ ਹੈ, ਮਤਾ ਲਿਆਂਦਾ ਗਿਆ ਹੈ, ਉਹ ਕਿਸ ਤਰ੍ਹਾਂ ਪੂਰਾ ਹੋਵੇਗਾ। ਬਿੱਲ ਬਣ ਗਏ, ਕਾਨੂੰਨ ਬਣਾਏ ਗਏ ਤਾਂ ਜੋ ਅਜਿਹੇ ਅੱਤਿਆਚਾਰ ਨਾ ਹੋਣ ਪਰੰਤੂ ਇਹ ਬਣਾਈਆਂ ਹੋਈਆਂ ਰੇਤ ਦੀਆਂ ਕੰਧਾਂ ਕਦੇ ਪੈਸੇ ਦੇ ਜ਼ੋਰ ਨਾਲ ਤੇ ਕਦੇ ਰਾਜਨੀਤਿਕ ਦਬਾਅ ਦੇ ਹੇਠਾਂ ਆ ਕੇ ਢਹਿ ਢੇਰੀ ਹੋ ਰਹੀਆਂ ਹਨ। ਮੈਂ ਕਹਿਣਾ ਚਾਹਾਂਗਾ ਕਿ ਜਿਹੜਾ ਸਾਡਾ ਥੱਲੇ ਵਾਲਾ ਢਾਂਚਾ ਹੈ, ਉਸ ਵਿਚ ਸੁਧਾਰ ਲਿਆਉਣ ਦੀ ਜ਼ਰੂਰਤ ਹੈ ਕਿਉਂਕਿ ਜਦੋਂ ਕਿਸੇ ਨਾਲ ਜਬਰ-ਜ਼ੁਲਮ ਹੁੰਦਾ ਹੈ ਤਾਂ ਉਹ ਥਾਣੇ ਵਾਲਿਆਂ ਦੇ ਕੋਲ ਰਿਪੋਰਟ ਦਰਜ ਕਰਵਾਉਣ ਜਾਂਦੇ ਹਨ ਪਰ ਉਨ੍ਹਾਂ ਦੀ ਜੋ ਰਿਪੋਰਟ ਹੈ, ਉਹ ਦਰਜ ਨਹੀਂ ਕੀਤੀ ਜਾਂਦੀ। ਜੇਕਰ ਰਿਪੋਰਟ ਹੀ ਦਰਜ ਨਹੀਂ ਕੀਤੀ ਜਾਂਦੀ ਤਾਂ ਲੋਕਾਂ ਨੂੰ ਇਨਸਾਫ ਕਿਸ ਤਰ੍ਹਾਂ ਮਿਲੇਗਾ।

ਜਦੋਂ ਤੱਕ ਅਸੀਂ ਔਰਤਾਂ ਪ੍ਰਤੀ ਹੋ ਰਹੇ ਜ਼ੁਲਮਾਂ ਪ੍ਰਤੀ ਨਹੀਂ ਸੋਚਦੇ, ਉਦੋਂ ਤੱਕ ਅਸੀਂ ਆਪਣੇ ਸਮਾਜ, ਆਪਣੀ ਸਟੇਟ, ਆਪਣੇ ਦੇਸ਼ ਅਤੇ ਉਸ ਬਹਾਦਰ ਜਨਨੀ ਔਰਤ ਦਾ ਕੁਝ ਨਹੀਂ ਸੰਵਾਰ ਸਕਦੇ । ਇਸ ਦੇ ਨਾਲ ਹੀ ਇਸ ਮਤੇ ਦੀ ਪ੍ਰੋੜ੍ਹਤਾ ਕਰਦੇ ਹੋਏ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਲਕਸ਼ਮੀ ਕਾਂਤਾ ਚਾਵਲਾ ਜੀ, ਹੁਣ ਤੁਸੀਂ ਬੋਲੋ । ਤੁਹਾਡੇ ਤੋਂ ਬਾਅਦ ਸ਼ਿੰਗਾਰਾ ਰਾਮ ਜੀ ਦੀ ਵਾਰੀ ਹੈ ।

**श्रीमती लक्ष्मी कांता चावला** (अमृतसर केन्द्रीय) : शुक्रिया उपाध्यक्ष महोदय । मैं कहना चाहती हूं कि जिस विषय को आज सदन के सामने गैर-सरकारी प्रस्ताव के रूप में लाया गया है, ऊपर से कोई कुछ भी कहे पर दिल में यह विषय संवेदनशील है, गंभीर है । सच्च तो यह है कि युग कोई भी रहा हो, जुल्म का शिकार औरत ही बनती आई है । विदेशी आक्रमणकारी आये, तो भी अपमानित करने के लिए इस देश की लड़कियों को ही अपमानित किया गया । आज भी अगर दो ग्रुप आपस में लड़ते हैं तो वे मां, बेटी की गाली देता है और घर में बैठी अपनी बहन, बेटी, कुड़ी, धी को अपमानित करते हैं । आप एक दूसरे की बोल-चाल में देख लीजिए । यहां पर एक राज्य के 2 करोड़ 20 लाख लोगों के 117 प्रतीनिधि बैठे हैं, 4-6 महिलाओं को छोड़ दीजिए, इन लोगों की जुबान से हमेशा गाली निकलेगी और निशाना औरत ही होती है । आज सामाजिक प्रदूषण, धवनि प्रदूषण इन गालियों की वजह से इस समय समाज में फैल रहा है । यह महिलाओं के प्रति बहुत बड़ा अपराध है । कोई इसे क्यों नहीं रोकता ।

दूसरा, औरत का जन्म लेना न कभी 400 साल पहले या 4,000 साल पहले अच्छा माना गया है और न अब माना जाता है । कोई विरला ही घर होगा जहां लड़की के पैदा होने पर पार्टी दी जाती हो या शराब पी जाती हो । लड़की का जन्म लेना दुख माना जाता है । लोग मंदिर जाते हैं, गुरुदवारे जाते है, बाबा सोढल जाते हैं और वैष्णो देवी जाते हैं कि हे भगवान, हमारी झोली खाली है, इसे भर दो । 4-4 बेटियां होते हुए भी इन की झोली खाली है और एक बेटा आ जाने से इन की झोली भर जाएगी । उन के लिए फिर भंगड़े पड़ते हैं और जगराते कराए जाते हैं । चाहे किसी ने कागजों में देवी कहा और चाहे किसी ने पैर की जूती कहा, इस से कोई विशेष अंतर नहीं पड़ता । 33% रिजरवेशन की बात न आई होती तो आज यहां कोई महिला दिखाई नहीं देती । फिर तो जिस की लाठी, उसी की भैंस वाली बात होती । कांग्रेस का जब यहां राज था तो इस सदन में जन्म से पूर्व भ्रूण टैस्ट पर प्रतिबंध लगाने के लिए रैजियोलूशन पास हुआ था । हमारे समाज में कोई

[श्रीमती लक्ष्मी कांता चावला]

इस के लिए तैयार नहीं कि उन के घर में लड़की आए। हमारे यहां पंजाबी में एक कहावत है :

ਇੱਕ ਧੀ-ਧੀ, ਦੋ ਧੀਆਂ ਵਰਤਾਰਾ,
ਤਿੰਨ ਧੀਆਂ ਦੀ ਧਾੜ ਆਈ ਤੇ
ਚਾਰ ਧੀਆਂ ਪੁਆੜਾ;

जबकि लड़का सातवां भी बेटा है।

अगर किसी का किसी के साथ लड़ाई-झगड़ा हो तो वह सड़क पर लड़ता हुआ भी घर में बैठी मां-बहन को अपमानित करता है। जब केतिया कांड हुआ था तो जब हमने इस सदन में उस के बारे शोर मचाया था, तब कुछ लोग हंसते रहे। इस तरह लगता था जैसे दुर्योधन की भरी सभा में द्रोपदी का चीर हरण हो रहा हो और दुसाशन हस रहा हो। (शेम-शेम की आवाजें) नहीं यह शेम-शेम न कहिए, मुझे यह नहीं चाहिए। बठिंडा के थाने में एक महिला को नंगा करके अपमानित किया गया.......(शेम-शेम की आवाजें) नहीं शेम-शेम न कीजिए। अगर कोई गलत बात कहूंगी तो मुझे रोक दीजिए। अगर मैं कोई गलत बात करूं तो मुझे रोक देना। अमरजीत कौर का केस आप के सामने है, जितना उस से भारत की नारी का अपमान हुआ, वह सब के सामने है। जितने बड़े आदमी हैं, पैसे वाले हैं, उन की अगर एक पत्नी है तो उस को वे छोड़ कर दूसरी कर लेते है और पहली पत्नी को तालाक नहीं देते हैं।

(एक आवाज : खान साहिब तो चार शादी कर सकते हैं।) यह कौन से पाकिस्तान से आए हैं। पिछले विधान सभा सैशन में इनकी दोनों बीवीयां थी और वे गर्वनर गैलरी में कार्यक्रम देखने के लिए आती थी।

**श्री डिप्टी स्पीकर** : आप अपने मते पर बात करें।

**श्रीमती लक्ष्मी कांता चावला** : मैं तो बिलकुल प्वांयट पर बोल रही हूं। मुझे पता है क्लास में 45 मिन्ट का पीरीयड होता है और मुझे मालूम है कि यह स्बजैक्ट मैंने कैसे खतम करना है। मेरा निवेदन है कि औरतों पर जुल्म तो 20वीं सदी तक चल रहा है परंतू औरतों के लिए स्पैशल कोर्टस बनाने के लिए कोई मानसिक तौर पर देश में तैयार नहीं है। इस देश में जितनी मर्जी तरक्की हो जाए और नाम राज, रोजी, रजिया या राजिन्द्र कुछ भी हो मगर जूता तो औरत पर ही पड़ता है। बी. एस. पी. वाले कहते हैं कि हम दलित हैं। मगर मैं कहती हूं कि औरत तो चाहे किसी भी जाति की हो, ब्रहमण हो या वैश्य हो, जुता तो उस पर ही पड़ता है। यहां तक कि पुरुष शराब पी

कर गुस्सा अपनी पत्नी पर ही निकालता है, घर में माँ फिर भी बच जाती है। इस लिए मैं कहना चाहती हूं कि अमृतसर में मीरा नाम की एक लड़की ने जज की कोर्ट में गोलियां खाकर आत्म हत्या की थी जिस के जज के साथ गलत सम्बंध थे और वह प्रैगनैंट हो गई थी। अगर कोई लड़की ससुराल में मर जाती है तो उस के कारण जानने के लिए ससुराल वालों के विरुद्ध केस दर्ज हो जाता है कि किन हालात के कारण लड़की की मौत हुई है। और 306/326 का केस दर्ज हो जाता है लेकिन उस जज के खिलाफ कोई कारवाई नहीं हुई, उलटा जज साहिब को तरक्की दे दी गई और उस गरीब लड़की (मीरा) का भाई सैशन कोर्ट में धक्के खा रहा है। ऐसे ही अमृतसर में तीसरा केस सन्तोष का है। कितना अजीब कानून है पुलिस का। अगर कोई मिस्टर ऐ. मिस्टर बी. को मारता है तो केस 324-326 का दर्ज हो जाता है मगर अमृतसर के डी. एस. पी. ने एक लड़की को थाने में तीन दिन टार्चर किया। उस टार्चर के खिलाफ 50 लोगों ने पुलिस हैडक्वारटर पर मुजाहरा किया और कहा गया कि एस. पी. (हैडक्वारटर) केस की इन्क्वायरी कर रहे हैं। जबकि एस.पी. हैडक्वारटर पिछले 6 महीने से वी. आई. पी. डियूटी पर हैं। और उस सन्तोष लड़की को पुलिस की तरफ से धमकाया जा रहा है कि अगर तुम ने ज़ुबान खोली तो तुम को खत्म कर दिया जाएगा। यह केस 13 जनवरी का है।

अब मैं कैप्टन साहिब को कहूंगी कि किरनजीत का केस तो आप को मालूम ही है। वहां पर मैं भी गई थी और मिस्टर एंड मिसिज़ बरनाला भी गए थे। उस केस का क्या बना। इसी तरह ही अगर किसी और को मारना होता है तो उस को डायन कह कर मार देते है। क्या भूत प्रेत औरतों ही में आते हैं। पुरुष में नहीं आते? औरतों को नंगा कर के मारा जाता है और औरतों को ही डायन बनाया जाता है। इन सब समाजिक कुरीतियों को दूर करना पड़ेगा।

दूसरा जो प्रापर्टी का झगड़ा है, जब लड़कियां भाई से जायदाद में हिस्सा मांगती हैं तो झगड़ा शुरु हो जाता है। जब ससुराल वाले पैसा या दहेज मांगते है तो वहां भी लड़ाई-झगड़ा शुरु हो जाता है। सरकार को लड़कियों के लिए उनकी हिफाज़त के लिए पहल करनी चाहिए। जो भी दहेज लेता है, वह सरकार का कर्मचारी न बन सके। सरकारी अफसर न बन सके और कोई भी पोलीटीकल आदमी किसी किस्म का भी इलैक्शन न लड़ सके। जितने भी ज़ुल्म लड़कियों पर होते हैं, उनके लिए फैमिली कोर्टस बनाई जाएं।

डिप्टी स्पीकर साहिब, हर लड़की को स्कूल भेजना शुरू किया जाए। जो लोग लड़कियों को स्कूल पढ़ने के लिए नहीं भेजते, उनको सजा दी जाए।

[श्रीमती लक्ष्मी कांता चावला]

अतिवाद के दिनों में, डिप्टी स्पीकर साहिब, पंजाब की बेटियों की इज्जत लुटी गई। कई लड़कियों ने बच्चों को जन्म दिया लेकिन ऐसी मां अपने बच्चे को बच्चा नहीं कह सकती और बच्चा अपनी मां को मां नहीं कह सकता। उन लड़कियों के लिए अलग कमिशन बनाया जाए।

डिप्टी स्पीकर साहिब, जब द्रोपदी का चीर हरण हुआ था तो सब को पता है कि क्या हुआ था। रावण ने जब सीता को चुराया था जो कितनी फौज लड़ाई के लिए भेजी गई थी। आज पंजाब में लड़कियों की कितनी बुरी हालत हो रही है। लड़कियों को दहेज के लिए मारा जा रहा है। लड़कियों की इज्जत लुटी जा रही है। लड़कियों की बुरी दशा हो रही है।

डिप्टी स्पीकर साहिब, एक सरदार एक दुश्मन औरत को शिवाजी के पास ले आया, तो उस वक्त शिवाजी ने उस औरत को मां कहा और वापिस भेज दिया। आज पंजाब में 50% लड़कियों की बुरी हालत हो रही है। उन पर जुलम हो रहे हैं। डाक्टरों और वकीलों की फीस बहुत ज्यादा है। उनकी फीसों पर कोई सीलिंग नहीं है। एक-एक लाख रूपए हाई कोर्ट के वकील चार्ज करते हैं। 15-15, 20-20 हजार रूपया छोटे मोटे केस का चार्ज करते हैं। उन की फीसों पर कोई चैक होना चाहिए। आज कल तो पैसे वालों का कानून है पैसे वालों को कोई पूछता नहीं है। गरीबों को तंग किया जाता है, उन गरीबों के लिए फैमिली कोर्टस बनानी चाहिए ताकि औरतों को भी सभी सहूलतें मिल सकें और वे भी जागरूक हों। धन्यवाद।

**ਸ੍ਰੀ ਡਿਪਟੀ ਸਪੀਕਰ** : ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਜੀ, ਤੁਸੀਂ 10 ਮਿੰਟ ਰੈਜ਼ੋਲਿਊਸ਼ਨ ਤੇ ਹੀ ਬੋਲਣਾ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** (ਗੜ੍ਹਸ਼ੰਕਰ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਜੋ ਮਤਾ ਸ੍ਰੀ ਹਰਮਿੰਦਰ ਸਿੰਘ ਜੱਸੀ ਜੀ ਨੇ ਰਾਜ ਵਿਚ ਔਰਤਾਂ ਤੇ ਅਤਿਆਚਾਰ ਦੇ ਕੇਸਾਂ ਦੀ ਸੁਣਵਾਈ ਲਈ ਵਿਸ਼ੇਸ਼ ਅਦਾਲਤਾਂ ਸਥਾਪਤ ਕਰਨ ਲਈ ਇਸ ਪਵਿੱਤਰ ਸਦਨ ਵਿਚ ਲਿਆਂਦਾ ਹੈ, ਇਹ ਇਕ ਬੜਾ ਹੀ ਅਹਿਮ ਮਸਲਾ ਹੈ। ਔਰਤ ਹਜ਼ਾਰਾਂ ਸਾਲਾਂ ਤੋਂ ਇਸ ਦੇਸ਼ ਵਿਚ ਹਰ ਯੁੱਗ ਵਿਚ ਪੀੜਤ ਰਹੀ ਹੈ, ਭਾਵੇਂ ਉਹ ਸਤਯੁੱਗ ਹੋਵੇ ਭਾਵੇਂ ਦੁਆਪਰ ਹੋਵੇ, ਭਾਵੇਂ ਤਰੇਤਾ ਯੁੱਗ ਹੋਵੇ ਅਤੇ ਭਾਵੇਂ ਅੱਜ ਜੋ ਅਸੀਂ ਸੋ-ਕਾਲਡ ਕਲਯੁੱਗ ਕਹਿੰਦੇ ਹਾਂ, ਉਹ ਹੋਵੇ। ਸਾਡੇ ਦੇਸ਼ ਦੇ ਅੰਦਰ ਬਹੁਤ ਸਾਰੀਆਂ ਜਾਤਾਂ ਹਨ ਅਤੇ ਬਹੁਤ ਸਾਰੇ ਧਰਮਾਂ ਅਤੇ ਵਰਗਾਂ ਦੇ ਲੋਕ ਰਹਿੰਦੇ ਹਨ। ਇਥੇ ਹੀ ਨਹੀਂ, ਪੂਰੀ ਦੁਨੀਆਂ ਦੇ ਅੰਦਰ ਦੋ ਕਿਸਮ ਦੀ ਵਿਚਾਰਧਾਰਾ ਪਾਈ ਜਾਂਦੀ ਹੈ। ਇਕ ਵਿਚਾਰਧਾਰਾ ਗੈਰ-ਮਾਨਵਤਾਵਾਦੀ ਹੈ ਅਤੇ ਦੂਸਰੀ ਵਿਚਾਰਧਾਰਾ ਮਾਨਵਤਾਵਾਦੀ ਹੈ। ਮੈਂ ਸਮਝਦਾ ਹਾਂ ਕਿ ਸਾਡੇ ਦੇਸ਼ ਦੇ ਅੰਦਰ ਗੈਰ-

ਮਾਨਵਤਾਵਾਦੀ ਵਿਚਾਰਧਾਰਾ ਦੀ ਇਹ ਪੈਦਾਇਸ਼ ਹੈ, ਚਾਹੇ ਇਹ ਜਾਤੀਵਾਦ ਹੈ, ਛੂਆ ਛੂਤ ਹੈ ਅਤੇ ਚਾਹੇ ਔਰਤਾਂ ਪ੍ਰਤੀ ਅਣ-ਮਨੁੱਖਤਾਪੂਰਨ ਵਤੀਰਾ ਹੈ । ਸਾਡੇ ਦੇਸ਼ ਦੇ ਅੰਦਰ ਜੋ ਔਰਤਾਂ ਨੂੰ ਅੜੇ ਹੱਥੀਂ ਲਿਆ ਗਿਆ, ਦਬਾ ਕੇ ਰੱਖਿਆ ਗਿਆ ਅਤੇ ਪੀੜਤ ਕਰਕੇ ਰੱਖਿਆ ਗਿਆ, ਇਹ ਗੈਰ-ਮਾਨਵਤਾਵਾਦੀ ਵਿਚਾਰਧਾਰਾ ਦੀ ਉਪਜ ਹੈ । ਜਿਥੋਂ ਤੱਕ ਮਾਨਵਤਾਵਾਦੀ ਵਿਚਾਰਧਾਰਾ ਦਾ ਸਵਾਲ ਹੈ, ਕੋਈ 600 ਸਾਲ ਦੇ ਅਰਸੇ ਤੋਂ ਸਾਡੇ ਬਜ਼ੁਰਗਾਂ ਨੇ, ਗੁਰ ਸਾਹਿਬਾਨ ਨੇ, ਗੁਰੂ ਰਵੀਦਾਸ, ਭਗਤ ਕਬੀਰ, ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਨੇ ਜਿਥੇ ਮਾਨਵਤਾਵਾਦੀ ਕਦਰਾਂ ਕੀਮਤਾਂ ਨੂੰ ਉਪਰ ਲਿਆਉਣ ਲਈ ਸਮੁੱਚੀ ਲੋਕਾਈ ਲਈ ਸੰਘਰਸ਼ ਕੀਤਾ, ਉਥੇ ਔਰਤਾਂ ਨੂੰ ਵੀ ਸਨਮਾਨ ਦਿੱਤਾ ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਔਰਤ ਜਿਸਨੂੰ ਅਸੀਂ ਜਗਤ ਜਨਨੀ ਕਹਿੰਦੇ ਹਾਂ ਜਿਹੜੀ ਔਰਤ ਵੱਡੇ-ਵੱਡੇ ਮਹਾਂਰਿਸ਼ੀਆਂ, ਗੁਰੂਆਂ ਅਤੇ ਤਪੱਸਵੀਆਂ ਨੂੰ ਜਨਮ ਦਿੰਦੀ ਹੈ, ਅੱਜ ਇਹ ਬੜੀ ਚਿੰਤਾ ਦਾ ਵਿਸ਼ਾ ਹੈ ਕਿ ਉਸੇ ਔਰਤ ਤੇ ਬੜੇ ਬੜੇ ਅਤਿਆਚਾਰ ਹੋ ਰਹੇ ਹਨ ਜਿਨ੍ਹਾਂ ਨੂੰ ਕਿ ਰੋਕਿਆ ਜਾਣਾ ਚਾਹੀਦਾ ਹੈ । ਜਿਥੋਂ ਤੱਕ ਔਰਤ ਦਾ ਸਵਾਲ ਹੈ, ਸਾਡੇ ਗੁਰੂ ਸਾਹਿਬਾਨ ਨੇ ਔਰਤ ਨੂੰ ਸਤਿਕਾਰ ਦਿੱਤਾ ਹੈ । ਜੇ ਅਸੀਂ ਇਤਿਹਾਸ ਦੇ ਅੰਦਰ ਝਾਤੀ ਮਾਰੀਏ ਤਾਂ ਮਹਾਤਮਾ ਫੂਲੇ ਜੋ ਮਹਾਂਰਾਸ਼ਟਰ ਵਿਚ ਪੈਦਾ ਹੋਏ । ਉਨ੍ਹਾਂਨੇ ਔਰਤ ਜਮਾਤ ਲਈ ਬੜਾ ਤਾਕਤਵਰ ਸੰਘਰਸ਼ ਕੀਤਾ । 1851 ਵਿਚ ਉਨ੍ਹਾਂ ਨੇ ਔਰਤਾਂ ਲਈ ਸਕੂਲ ਖੋਲ੍ਹਿਆ ਅਤੇ ਆਪਣੀ ਘਰ ਵਾਲੀ ਸਾਵਿਤਰੀ ਬਾਈ ਫੂਲੇ ਨੂੰ ਉਸੇ ਸਕੂਲ ਵਿਚ ਚਾਰ ਜਮਾਤਾਂ ਤੱਕ ਪੜ੍ਹਾਇਆ ਅਤੇ ਟੀਚਰ ਵੀ ਲਗਾਇਆ । ਉਨ੍ਹਾਂ ਨੇ ਔਰਤਾਂ ਤੇ ਜੋ ਅਤਿਆਚਾਰ ਸਨ, ਜਿਵੇਂ ਵਿਧਵਾ ਔਰਤ ਦੀ ਦੋਬਾਰਾ ਸ਼ਾਦੀ ਨਹੀਂ ਸੀ ਹੋ ਸਕਦੀ, ਉਨ੍ਹਾਂ ਨੂੰ ਰੋਕਣ ਲਈ ਉਨ੍ਹਾਂ ਨੇ ਸਤਿਆ ਸੇਵਾ ਸਮਾਜ ਸੰਘਰਸ਼ ਰਾਹੀਂ ਇਹ ਉਪਬੰਧ ਕੀਤਾ ਕਿ ਉਨ੍ਹਾਂ ਦੀਆਂ ਸ਼ਾਦੀਆਂ ਵੀ ਹੋ ਸਕਣਗੀਆਂ । ਉਨ੍ਹਾਂ ਨੇ ਔਰਤਾਂ ਨੂੰ ਸਕੂਲਾਂ ਵਿਚ ਪੜ੍ਹਾ ਲਿਖਾ ਕੇ ਜੀਵਨ ਜਿਊਣ ਦੇ ਕਾਬਲ ਬਣਾਇਆ । ਇਸੇ ਤਰ੍ਹਾਂ ਬਾਬਾ ਸਾਹਿਬ ਭੀਮ ਰਾਓ ਅੰਬੇਦਕਰ ਨੇ 40 ਸਾਲ ਦੱਬੇ ਕੁਚਲੇ ਲੋਕਾਂ ਲਈ ਸੰਘਰਸ਼ ਕੀਤਾ । ਉਹ 1951 ਵਿਚ ਹਿੰਦੂ ਕੋਡ ਬਿੱਲ ਪਾਰਲੀਮੈਂਟ ਵਿਚ ਲੈ ਕੇ ਆਏ ਜਿਸ ਵਿਚ ਉਨ੍ਹਾਂ ਨੇ ਔਰਤਾਂ ਨੂੰ ਮਰਦਾਂ ਦੇ ਬਰਾਬਰ ਲਿਆਉਣ ਲਈ ਉਪਰਾਲਾ ਕੀਤਾ । ਇਸ ਗੱਲ ਨੂੰ ਨਾ ਹਿੰਦੁਸਤਾਨ ਦੇ ਲੋਕ ਭੁਲਾ ਸਕਦੇ ਹਨ ਅਤੇ ਨਾ ਪੂਰੀ ਦੁਨੀਆਂ ਦੇ ਲੋਕ ਭੁਲਾ ਸਕਦੇ ਹਨ । ਇਸ ਗੱਲ ਲਈ ਉਨ੍ਹਾਂ ਤੇ ਟੀਕਾ-ਟਿੱਪਣੀ ਵੀ ਹੋਈ ਅਤੇ ਇਸੇ ਕਰਕੇ ਉਨ੍ਹਾਂ ਨੇ ਕਾਨੂੰਨ ਮੰਤਰੀ ਦੇ ਪੱਦ ਤੋਂ ਰੀਜ਼ਾਈਨ ਕੀਤਾ । ਇਸ ਤੋਂ ਬਾਅਦ ਫਿਰ ਉਹੀ ਬਿੱਲ ਦੋ ਚਰਣਾਂ ਵਿਚ ਪਾਸ ਕੀਤਾ ਗਿਆ ।

ਇਸ ਕਰਕੇ ਮੈਂ ਪੰਜਾਬ ਦੇ ਇਸ ਪਵਿੱਤਰ ਸਦਨ ਵਿਚ ਜਿਸ ਵਿਚ ਅਸੀਂ ਅੱਜ ਬੈਠੇ ਹਾਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਔਰਤਾਂ ਤੇ ਜ਼ੁਲਮ ਇਕ ਬੜੀ ਚਿੰਤਾ ਦਾ ਵਿਸ਼ਾ ਹੈ । ਪੰਜਾਬ ਦੇ ਕੋਲ ਇਹ ਬਹੁਤ ਵੱਡਾ ਵਿਰਸਾ ਹੈ । ਜਾਬ ਦੇ ਕੋਲ ਇਕ ਪਵਿੱਤਰ ਵਿਰਸਾ ਹੈ । ਗੁਰੂ ਨਾਨਕ ਦੇਵ ਜੀ ਨੇ ਔਰਤ ਬਾਰੇ

[ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ]

ਕਿਹਾ ਹੈ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ।" ਅਸੀਂ ਔਰਤ ਨੂੰ ਕਿਉਂ ਮਾੜਾ ਕਹਿੰਦੇ ਹਾਂ, ਉਸਨੂੰ ਅਪਮਾਨਿਤ ਕਰਦੇ ਹਾਂ? ਅੱਜ ਸਰਕਾਰੀ ਬੈਂਚਾਂ ਤੇ ਬੈਠਣ ਵਾਲੇ ਵੀ ਬੜੀਆਂ ਦੁਹਾਈਆਂ ਦੇਂਦੇ ਹਨ ਕਿ ਸਾਡੀ ਸਰਕਾਰ ਸਰਬੱਤ ਦਾ ਭਲਾ ਮੰਗਣ ਵਾਲੀ ਸਰਕਾਰ ਹੈ ਅਤੇ ਸਰਬੱਤ ਦਾ ਭਲਾ ਮੰਗਣ ਵਾਲੇ ਲੋਕਾਂ ਦੀ ਸਰਕਾਰ ਹੈ। ਅਰਦਾਸ ਵਿਚ ਵੀ ਕਿਹਾ ਜਾਂਦਾ ਹੈ ਕਿ ਨਪੱਤਿਆਂ ਦੀ ਪੱਤ, ਨਿਓਟਿਆਂ ਦੀ ਓਟ ਅਤੇ ਨਿਆਸਰਿਆਂ ਦਾ ਆਸਰਾ ਪਰ ਪੰਜਾਬ ਦੀ ਧਰਤੀ ਤੇ ਔਰਤ ਦੀ ਪੱਤ ਕਿਉਂ ਲੁੱਟੀ ਜਾ ਰਹੀ ਹੈ? ਇਹ ਸਰਕਾਰ ਦੀ ਜ਼ਿੰਮੇਵਾਰੀ ਕਿਉਂ ਨਹੀਂ ਬਣਦੀ? ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਗੁਰੂ ਰਵੀਦਾਸ ਜੀ ਨੇ ਕਿਹਾ "ਸੋ ਕਤ ਜਾਣੈ ਪੀੜ ਪਰਾਈ, ਜਾ ਕੇ ਅੰਦਰ ਦਰਦ ਨਾ ਕਾਈ।" ਜਿਸ ਨੂੰ ਆਪ ਕਦੇ ਦੁੱਖ ਦਰਦ ਨਹੀਂ ਹੋਇਆ, ਉਹ ਕਿਸੇ ਦੇ ਦੁੱਖ ਦਰਦ ਨੂੰ ਕੀ ਸਮਝ ਸਕਦਾ ਹੈ। ਰਾਜਪੁਰਾ ਦੇ ਕੋਲ ਬਘੌਰਾ ਪਿੰਡ ਵਿਚ ਇਕ ਢਾਈ ਸਾਲਾਂ ਦੀ ਇਕ ਸ਼ਡਿਊਲਡ ਕਾਸਟ ਲੜਕੀ ਨਾਲ ਬਲਾਤਕਾਰ ਹੋਇਆ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਉਸ ਲੜਕੀ ਦੇ 14 ਸਾਲ ਦੇ ਭਰਾ ਨੇ ਘਨੌਰ ਥਾਣੇ ਦੇ ਅੱਗੇ 2-3 ਹਜ਼ਾਰ ਲੋਕਾਂ ਦੇ ਇਕੱਠ ਵਿਚ ਇਹ ਗੱਲ ਕਹੀ ਅਤੇ ਉਸ ਨੇ ਕਸਮ ਖਾਧੀ ਕਿ ਜਦੋਂ ਮੇਰੀ ਇਸ ਢਾਈ ਸਾਲਾਂ ਦੀ ਭੈਣ ਦੀ ਬਰਾਤ ਉਠੇਗੀ, ਉਸੇ ਦਿਨ ਮੇਰੀ ਲਾਸ਼ ਉਠੇਗੀ। ਜਦੋਂ ਮੇਰੀ ਭੈਣ ਦੀ ਡੋਲੀ ਉਠੇਗੀ, ਉਦੋਂ ਮੇਰੀ ਲਾਸ਼ ਉਠੇਗੀ ਅਤੇ ਉਧਰ ਉਸ ਬਲਾਤਕਾਰੀ ਘਰ ਵੈਣ ਪੈਣਗੇ। ਉਸ ਲੜਕੀ ਦਾ ਬਿਆਨ ਦਰਜ ਕੀਤਾ ਗਿਆ। ਐਸ. ਐਸ. ਪੀ. ਨੇ ਉਸੇ ਲੜਕੇ ਨੂੰ ਭਰੋਸਾ ਦਿਵਾਇਆ ਅਤੇ ਕਿਹਾ ਕਿ ਤੂੰ ਮੇਰਾ ਪੁੱਤਰ ਹੈ, ਤੂੰ ਇਸ ਤਰ੍ਹਾਂ ਨਾ ਕਰ, ਤੂੰ ਪੜ੍ਹਾਈ ਕਰ, ਤੇਰੀ ਪੜ੍ਹਾਈ ਦਾ ਖਰਚਾ ਮੈਂ ਦਿਆਂਗਾ। ਡਿਪਟੀ ਸਪੀਕਰ ਸਾਹਿਬ, ਇਸ ਤਰੀਕੇ ਦੇ ਨਾਲ ਇੱਜ਼ਤਾਂ ਲੁੱਟਾ ਕੇ ਕਿਸੇ ਸਮਾਜ ਦੇ ਅੰਦਰ, ਕਿਸੇ ਦੇਸ਼ ਦੇ ਅੰਦਰ ਸ਼ਾਂਤੀ ਨਹੀਂ ਹੋ ਸਕਦੀ। ਇਕ ਪਾਸੇ ਜਿਹੜੀ ਸਾਡੀ ਸਰਕਾਰ ਹੈ, ਉਸ ਨੇ ਸ਼ਡਿਊਲਡ ਕਾਸਟ ਲੜਕੀ ਦੀ ਸ਼ਾਦੀ ਲਈ 5100/- ਰੁਪਏ ਸ਼ਗਨ ਦੀ ਸਕੀਮ ਰੱਖੀ ਹੈ ਅਤੇ ਦੂਜੇ ਪਾਸੇ ਇਹੋ ਜਿਹੇ ਅਤਿਆਚਾਰ ਹੋ ਰਹੇ ਹਨ। ਜੰਡਾਲੀ ਪਿੰਡ ਦੀ ਲੜਕੀ ਗੁਪਤਾ ਨਰਸਿੰਗ ਹੋਮ ਵਿਚ 4 ਸਾਲ ਤੋਂ ਨੌਕਰੀ ਕਰਦੀ ਸੀ। ਸ਼ਾਮ ਨੂੰ ਉਹ ਘਰੋਂ ਨੌਕਰੀ ਕਰਨ ਗਈ ਤਾਂ ਉਸ ਨਾਲ ਬਲਾਤਕਾਰ ਕੀਤਾ ਗਿਆ ਅਤੇ ਉਸ ਦਾ ਗਲਾ ਘੁੱਟ ਕੇ ਉਸ ਨੂੰ ਮਾਰ ਦਿੱਤਾ ਗਿਆ। ਉਸ ਦਾ ਪੋਸਟ ਮਾਰਟਮ ਵੀ ਨਹੀਂ ਹੋਣ ਦਿੱਤਾ ਗਿਆ। ਇਸੇ ਤਰ੍ਹਾਂ ਬਟਾਲੇ ਵਿਚ ਇਕ 11 ਸਾਲ ਦੀ ਲੜਕੀ ਨਾਲ ਬਲਾਤਕਾਰ ਕਰਕੇ ਉਸ ਨੂੰ ਦਰਿਆ ਬਿਆਸ ਵਿਚ ਰੋੜ੍ਹ ਦਿੱਤਾ ਗਿਆ। ਜੇ ਪੰਜਾਬ ਸਰਕਾਰ ਦਲਿਤਾਂ ਦੀਆਂ ਲੜਕੀਆਂ ਦੀ ਇੱਜ਼ਤ ਦੀ ਰਾਖੀ ਨਹੀਂ ਕਰ ਸਕਦੀ ਤਾਂ ਇਹ ਉਨ੍ਹਾਂ ਦੀ ਭਲਾਈ ਦੀ ਠੇਕੇਦਾਰ ਵੀ ਨਹੀਂ ਬਣ ਸਕਦੀ ਭਾਵੇਂ ਕਿ ਇਸ ਨੇ ਉਨ੍ਹਾਂ ਦੇ ਵਾਸਤੇ 5100/- ਰੁਪਏ ਦੀ ਸ਼ਗਨ ਦੀ ਸਕੀਮ ਵੀ ਰੱਖੀ ਹੈ। ਜੇ ਉਨ੍ਹਾਂ ਦੀ ਇੱਜ਼ਤ ਮਹਿਫੂਜ਼ ਨਹੀਂ ਤਾਂ ਇਹ ਸਕੀਮ ਵੀ ਫਜ਼ੂਲ ਹੈ। ਹਜ਼ਾਰਾਂ ਸਾਲਾਂ ਤੋਂ ਲੋਕ ਆਪਣੀਆਂ ਲੜਕੀਆਂ ਦੀਆਂ ਸ਼ਾਦੀਆਂ ਕਰਦੇ ਆ ਰਹੇ ਹਨ। ਇਹ ਸਕੀਮ ਸਰਕਾਰ ਨੂੰ ਵਾਪਸ ਲੈ ਲੈਣੀ ਚਾਹੀਦੀ ਹੈ, ਇਹ ਉਨ੍ਹਾਂ ਵਾਸਤੇ ਕੋਈ ਪਰਉਪਕਾਰ ਨਹੀਂ ਹੈ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਜਿਹੜਾ ਪੰਜਾਬ ਦੇ ਅੰਦਰ .....

**ਜੰਗਲਾਤ ਅਤੇ ਕਾਨੂੰਨੀ ਅਤੇ ਵਿਧਾਨਕ ਮਾਮਲਿਆਂ ਸਬੰਧੀ ਮੰਤਰੀ** : ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਥੇ ਵਿਚਾਰ ਤਾਂ ਇਹ ਹੋ ਰਹੀ ਹੈ ਕਿ ਔਰਤਾਂ ਦੇ ਉਤੇ ਜੋ ਐਟਰਾਸਿਟੀਜ਼ ਹੋ ਰਹੀਆਂ ਹਨ, ਉਨ੍ਹਾਂ ਨੂੰ ਰੋਕਣ ਵਾਸਤੇ ਕਿਸੇ ਲਾਅ ਦੀ ਇਨੈਕਟਮੈਂਟ ਕੀਤੀ ਜਾਵੇ। ਪੰਜਾਬ ਸਰਕਾਰ ਦੀ ਜਿਹੜੀ ਸਕੀਮ ਹੈ, ਉਸ ਵਿਚ ਔਰਤਾਂ ਦੀ ਭਲਾਈ ਵਾਸਤੇ, ਨਿਰਧਨਾਂ ਦੀ ਭਲਾਈ ਵਾਸਤੇ 5100/- ਰੁਪਿਆ ਦਿੱਤਾ ਜਾਂਦਾ ਹੈ ਲੇਕਿਨ ਮੈਂਬਰ ਸਾਹਿਬ ਨੂੰ ਇਸ ਉਤੇ ਵੀ ਇਤਰਾਜ਼ ਹੈ। ਇਨ੍ਹਾਂ ਦੇ ਕਹਿਣ ਤੋਂ ਤਾਂ ਇਸ ਤਰ੍ਹਾਂ ਲੱਗਦਾ ਹੈ ਜਿਵੇਂ ਇਹ 5100/- ਰੁਪਿਆ ਦੇਣ ਨਾਲ ਹੀ ਉਨ੍ਹਾਂ ਔਰਤਾਂ ਤੇ ਅਤਿਆਚਾਰ ਹੋ ਰਹੇ ਹਨ। ਇਹ ਹਾਊਸ ਨੂੰ ਗੁੰਮਰਾਹ ਕਰਨ ਵਾਲੀ ਗੱਲ ਹੈ।

**ਸ਼੍ਰੀ ਡਿਪਟੀ ਸਪੀਕਰ** : ਤੁਹਾਡਾ ਟਾਈਮ ਖਤਮ ਹੋ ਗਿਆ ਹੈ ਸਹੂੰਗੜਾ ਜੀ। ਹੁਣ ਤੁਸੀਂ 2 ਮਿੰਟਾਂ ਦੇ ਅੰਦਰ ਅੰਦਰ ਖਤਮ ਕਰ ਦਿਓ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅੱਜ ਜਿਹੜਾ ਔਰਤਾਂ ਦੇ ਉਤੇ ਅਤਿਆਚਾਰ ਹੋ ਰਿਹਾ ਹੈ, ਉਸ ਦੇ ਵਾਸਤੇ ਜਿਹੜਾ ਸਾਡਾ ਗੰਦਾ ਸਾਹਿਤ ਹੈ, ਗੰਦਾ ਕਲਚਰ ਹੈ, ਉਹ ਵੀ ਕਾਫ਼ੀ ਹੱਦ ਤੱਕ ਜ਼ਿੰਮੇਂਵਾਰ ਹੈ। ਇਥੇ ਮੇਰੇ ਤੋਂ ਪਹਿਲਾਂ ਬੀਬੀ ਜੀ ਨੇ ਠੀਕ ਕਿਹਾ ਹੈ ਕਿ ਔਰਤ ਨਾਲ ਹਰ ਜਗ੍ਹਾ ਧੱਕਾ ਹੁੰਦਾ ਹੈ ਅਤੇ ਲੜਕੀ ਦੇ ਜੰਮਣ ਤੇ ਕੋਈ ਖੁਸ਼ੀ ਨਹੀਂ ਹੁੰਦੀ। ਸਾਡੇ ਸਾਹਿਤ ਦੇ ਅੰਦਰ ਅਤੇ ਕਲਚਰ ਦੇ ਅੰਦਰ ਜੋ ਜ਼ਹਿਰ ਹੈ, ਉਹ ਵੀ ਇਸ ਦੇ ਲਈ ਜ਼ਿੰਮੇਵਾਰ ਹੈ। ਸਾਡੀ ਸੁਸਾਇਟੀ ਦੇ ਅੰਦਰ ਜੇ ਇਸੇ ਤਰ੍ਹਾਂ ਹੀ ਹੀਰਾਂ-ਰਾਂਝਿਆਂ, ਮਿਰਜ਼ਿਆਂ-ਸਾਹਿਬਾਂ ਅਤੇ ਲੈਲਾ ਮਜਨੂੰਆਂ ਦੇ ਰਿਕਾਰਡ ਸਾਡੇ ਬਨੇਰਿਆਂ ਤੇ, ਸਾਡੇ ਘਰਾਂ ਵਿਚ ਵੱਜਦੇ ਰਹਿਣਗੇ ਤਾਂ ਸਾਡੀ ਸੁਸਾਇਟੀ ਨੂੰ ਕੋਈ ਫਾਇਦਾ ਨਹੀਂ ਹੋ ਸਕਦਾ। ਅਜਿਹੇ ਮਾਹੌਲ ਵਿਚ ਕੋਈ ਮਹਾਨ ਔਰਤ ਪੈਦਾ ਨਹੀਂ ਹੋ ਸਕਦੀ। ਜੇ ਅਸੀਂ ਆਪਣੇ ਇਸ ਗੰਦੇ ਕਲਚਰ ਨੂੰ ਬੰਦ ਨਾ ਕੀਤਾ ਤਾਂ ਜਿਹੜਾ ਸਾਡਾ ਮਾਂ ਅਤੇ ਭੈਣ ਦਾ ਪਵਿੱਤਰ ਰਿਸ਼ਤਾ ਹੈ, ਇਸ ਦੇ ਉਤੇ ਵੀ ਕੁਐਸਚਨ ਮਾਰਕ ਲੱਗ ਜਾਵੇਗਾ। ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹੋਇਆ ਅਤੇ ਇਸ ਦਾ ਪੁਰਜ਼ੋਰ ਸਮਰਥਨ ਕਰਦਾ ਹੋਇਆ ਮੰਗ ਕਰਦਾ ਹਾਂ ਕਿ ਔਰਤਾਂ ਤੇ ਹੋ ਰਹੇ ਅਤਿਆਚਾਰ ਨੂੰ ਰੋਕਣ ਲਈ ਵਿਸ਼ੇਸ਼ ਅਦਾਲਤਾਂ ਜਾਂ ਵਿਸ਼ੇਸ਼ ਸੈੱਲ ਜ਼ਿਲ੍ਹਾ ਪੱਧਰ ਤੇ ਬਣਾਏ ਜਾਣ। ਮੈਂ ਇਹ ਵੀ ਆਸ ਕਰਦਾ ਹਾਂ ਕਿ ਇਸ ਮਤੇ ਨੂੰ ਪੂਰੀ ਸ਼ਿੱਦਤ ਅਤੇ ਇਮਾਨਦਾਰੀ ਦੇ ਨਾਲ ਲਿਆ ਜਾਵੇ ਅਤੇ ਇਸ ਵੱਲ ਵਿਸ਼ੇਸ਼ ਤੌਰ ਤੇ ਧਿਆਨ ਦਿੱਤਾ ਜਾਵੇ। ਧੰਨਵਾਦ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** (ਰਾਜਾ ਨਰਿੰਦਰ ਸਿੰਘ) : ਥੈਂਕ ਯੂ, ਡਿਪਟੀ ਸਪੀਕਰ ਸਾਹਿਬ, ਬਹੁਤ ਮਿਹਰਬਾਨੀ। ਮੈਂ..

**ਸ਼੍ਰੀ ਡਿਪਟੀ ਸਪੀਕਰ** : ਇਨ੍ਹਾਂ ਤੋਂ ਬਾਅਦ ਸ਼੍ਰੀ ਮਨੋਰੰਜਨ ਕਾਲੀਆ ਜੀ ਬੋਲਣਗੇ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਮੈਂ ਸਤਿਕਾਰ ਯੋਗ ਬੀਬੀ ਚਾਵਲਾ ਜੀ ਨੂੰ ਐਡਰੈਸ ਕਰਾਂਗਾ । ਇਨ੍ਹਾਂ ਨੇ ਸਾਡੇ ਤੇ ਕੁਐਸਚਨ ਕੀਤਾ ਹੈ । ਮੈਂ ਇਨ੍ਹਾਂ ਨੂੰ ਚਾਹ ਤੇ ਬੁਲਾਉਂਗਾ ਜਾਂ ਖਾਣੇ ਤੇ ਬੁਲਾਉਂਗਾ ਔਰ ਇਨ੍ਹਾਂ ਨੂੰ ਦੱਸਾਂਗਾ ਕਿ ਸਾਡੇ ਪਰਿਵਾਰਾਂ ਦੇ ਵਿੱਚ ਬਹੁਤ ਸਾਰੀਆਂ ਲੜਕੀਆਂ ਪੈਦਾ ਹੋਈਆਂ ਹਨ ਔਰ ਅਸੀਂ ਜਸ਼ਨ ਵੀ ਬਹੁਤ ਮਨਾਏ ਹਨ । ਇਹ ਜਿਹੜੇ ਏਥੇ ਕੇਸ ਕੋਟ ਕੀਤੇ ਗਏ ਹਨ, ਇਹ ਕੇਵਲ ਸਟਰੇਅ ਕੇਸ ਹਨ । ਜਿਸ ਦਿਨ ਸੰਸਾਰ ਬਣਿਆ, 'ਸਰਵਾਈਵਲ ਆਫ ਦੀ ਫਿੱਟੈਸਟ ਰੂਲ, ਚੱਲ ਰਿਹਾ ਹੈ ਭਾਵੇਂ ਐਨੀਮਲ ਕਮਿਊਨਿਟੀ ਵਿੱਚ ਚਲੇ ਜਾਓ ਅਤੇ ਭਾਵੇ ਹਿਊਮੈਨ ਕਮਿਊਨਿਟੀ ਨੂੰ ਲੈ ਲਓ । ਜਿਸ ਮਾਂ ਨੇ ਧੀ ਜੰਮੀ ਹੈ, ਉਸ ਨੇ ਨੂੰਹ ਤੇ ਅਤਿਆਚਾਰ ਵੀ ਕੀਤਾ ਹੈ, ਇਸ ਦਾ ਜ਼ਿਕਰ ਹੀ ਨਹੀਂ ਕੀਤਾ ਗਿਆ । ਬੀਬੀ ਜੀ, ਔਰਤ ਜਾਤ ਨੇ ਵੀ ਔਰਤ ਉਤੇ ਕੋਈ ਚੰਗਾ ਕੰਮ ਨਹੀਂ ਕੀਤਾ । ਕੁਐਸਚਨ ਇਹ ਹੈ । ਇਸ ਗੱਲ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਔਰਤ ਤੇ ਜ਼ਿਆਦਤੀ ਹੋ ਰਹੀ ਹੈ ਔਰ ਰੈਜ਼ੋਲਿਊਸ਼ਨ ਇਜ਼ ਨੋਬਲ

(**ਵਿਰੋਧੀ ਧਿਰਾਂ ਵਲੋਂ ਆਵਾਜ਼ਾਂ** : ਫਿਰ ਇਸ ਨੂੰ ਪਾਸ ਵੀ ਕਰ ਦਿਓ ।)

ਲੇਕਿਨ ਆਪਣੀ ਮੰਜੀ ਹੇਠ ਸੋਟਾ ਫੇਰ ਕੇ ਦੇਖੋ ਕਿ ਘਰੋ ਘਰੀ ਕੀ ਹੁੰਦਾ ਹੈ, ਇਸ ਵਾਸਤੇ ਮੇਰੀ ਫੀਲਿੰਗ ਇਹ ਹੈ ਕਿ ਜਿਹੜਾ ਨੌਂਤਾ ਸਾਹਿਬ ਨੇ ਕਿਹਾ ਹੈ ਜੋ ਗੁਰਬਾਣੀ ਇਨ੍ਹਾਂ ਨੇ ਅੱਜ ਕਹੀ ਹੈ, ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਕਾਮਰੇਡ ਵੀ ਗੁਰਬਾਣੀ ਬੋਲ ਸਕਦੇ ਹਨ । ਇਨ੍ਹਾਂ ਨੂੰ ਕਿਸੇ ਦਿਨ ਅਸੀਂ ਆਪਣੀ ਅਕਾਲੀ ਕਾਨਫਰੰਸ ਵਿਚ ਬੁਲਾਵਾਂਗੇ ।

**ਸ਼੍ਰੀ ਡਿਪਟੀ ਸਪੀਕਰ** : ਰਾਜਾ ਜੀ, ਟਾਈਮ ਬਹੁਤ ਥੋੜ੍ਹਾ ਹੈ ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਟਰੇਜ਼ਰੀ ਬੈਂਚਾਂ ਵੱਲ ਇਤਰਾਜ਼ ਕੀਤਾ ਕਿ ਪੱਗਾਂ ਵਾਲਿਓ ! ਧਿਆਨ ਕਰੋ, ਤੁਹਾਡੀ ਪੱਗ ਨੂੰ ਦਾਗ ਲੱਗ ਰਿਹਾ ਹੈ । ਮੈਂਬਰ ਸਾਹਿਬ, ਏਥੇ ਅੰਗਰੇਜ਼ ਦੇ ਰਾਜ ਵਿਚ ਇਹ ਰਿਕਾਰਡ ਦਾ ਜ਼ਿਕਰ ਕਰ ਰਹੇ ਸੀ । ਰਿਕਾਰਡ ਵਿੱਚ ਇਹ ਵੀ ਦਰਜ਼ ਹੈ ਕਿ 'ਉਠੀਂ ਵੇ, ਮੋੜੀਂ ਵੇ, ਭਾਈ ਕੱਛ ਵਾਲਿਆ, ਰੰਨ ਬਸਰੇ ਨੂੰ ਗਈ ।' ਉਦੋਂ ਇਹ ਕੱਛ ਵਾਲਿਆਂ ਅਤੇ ਪੱਗ ਵਾਲਿਆਂ ਨੇ ਬੀਬੀਆਂ, ਧੀਆਂ ਮੋੜ ਕੇ ਲਿਆਂਦੀਆਂ ਸਨ । ਬੀਬੀ ਜੀ, ਸਾਡੀ ਤਾਂ ਹਿਸਟਰੀ ਹੀ ਇਹੀ ਹੈ । ਗੁਰੂ ਨਾਨਕ ਪਾਤਸ਼ਾਹ ਦੇ ਬਾਰੇ ਵੀ ਦੱਸਿਆ ਗਿਆ, ਦਸਮ ਗੁਰੂ ਬਾਰੇ ਵੀ ਕਿਹਾ ਗਿਆ, ਮਾਤਾ ਗੁਜਰੀ ਦਾ ਵੀ ਜ਼ਿਕਰ ਕੀਤਾ ਗਿਆ । ਸਾਡੀ ਤਾਂ ਪਰੰਪਰਾ ਔਰ ਹਿਸਟਰੀ ਹੀ ਇਸੇ ਤਰ੍ਹਾਂ ਦੀ ਹੈ ਔਰ ਅਕਾਲੀ ਦਲ ਇਸ ਤੇ ਕਾਇਮ ਹੈ । ਇਹ ਅਕਾਲੀ ਦਲ ਦੀ ਸਰਕਾਰ ਹੈ ।

(**ਵਿਰੋਧੀ ਧਿਰਾਂ ਵਲੋਂ ਆਵਾਜ਼ਾਂ** : ਫਿਰ ਇਹ ਰੈਜ਼ੋਲਿਊਸ਼ਨ ਪਾਸ ਕਰ ਦਿਓ ।)
(ਵਿਘਨ)

ਤੁਸੀਂ ਕਹਿ ਦਿਓ, ਮੈਂ ਜਵਾਬ ਦੇ ਦਿਆਂਗਾ।

(**ਇੱਕ ਆਵਾਜ਼** : ਬੀ. ਜੇ. ਪੀ. ਵਾਲੇ ਨਹੀਂ ਹੋਣ ਦਿੰਦੇ)

ਇਹ ਤਾਂ ਰੀਅਲੀ ਸੱਚ ਹੈ ਕਿ ਅਸੀਂ ਹਿੰਦੂ ਸਿੱਖ ਵਿੱਚ ਫਰਕ ਨਹੀਂ ਸਮਝਦੇ। ਸਾਨੂੰ ਪਾੜ ਪਾੜ ਕੇ ਠੱਗੀ ਠੋਰੀ ਨਾਲ ਤੁਹਾਡਾ ਕੰਮ ਬਣਦਾ ਰਿਹਾ ਹੈ, ਜੇ ਤੁਸੀਂ ਸਾਨੂੰ ਨਾ ਪਾੜੋ ਤਾਂ ਤੁਹਾਡਾ ਕੰਮ ਨਹੀਂ ਬਣਦਾ।

ਰੈਜ਼ੋਲਿਊਸ਼ਨ ਤੇ ਬੋਲਦੇ ਹੋਏ ਧੀਆਂ ਦੇ ਬਾਰੇ, ਮਾਵਾਂ ਦੇ ਬਾਰੇ ਸਦਨ ਦੇ ਵਿੱਚ ਮੇਰੇ ਦੋਸਤ ਵੀਰਾਂ ਨੇ ਆਪਣੀ ਆਪਣੀ ਗੱਲ ਕੀਤੀ ਹੈ। ਸਾਰੇ ਬੋਲੇ ਹਨ। ਅਸੀਂ ਕੇਵਲ ਗੈਲਰੀ ਪਲੇਅ ਕਰਦੇ ਹਾਂ। ਇਲਾਕੇ ਦੇ ਬੰਦੇ ਬੈਠੇ ਹੁੰਦੇ ਹਨ ਅਤੇ ਅਸੀਂ ਉਨ੍ਹਾਂ ਨੂੰ ਦੱਸੀਏ ਕਿ ਅਸੀਂ ਇਹ ਚੰਗੀ ਗੱਲ ਕੀਤੀ ਹੈ ਲੇਕਿਨ ਆਪਣੇ ਮਨ ਨੂੰ ਕਿਸੇ ਨੇ ਕਦੇ ਨਹੀਂ ਟਟੋਲਿਆ। ਜੇ ਟਟੋਲਿਆ ਹੈ ਤਾਂ ਕੇਵਲ ਬੀਬੀ ਚਾਵਲਾ ਨੇ ਟਟੋਲਿਆ ਹੈ। ਉਨ੍ਹਾਂ ਨੇ ਦੋਹਾਂ ਪਾਸਿਆਂ ਦੀ ਗੱਲ ਕਹੀ ਹੈ। ਉਨ੍ਹਾਂ ਕੇਤੀਆਂ ਦੀ ਗੱਲ ਵੀ ਕੀਤੀ ਹੈ।

(**ਆਵਾਜ਼ਾਂ** : ਫਿਰ ਬੀਬੀ ਚਾਵਲਾ ਜੀ ਦੀ ਹੀ ਗੱਲ ਮੰਨ ਲਵੋ ਤੇ ਰੈਜ਼ੋਲਿਊਸ਼ਨ ਪਾਸ ਕਰ ਦਿਉ।)

ਉਹ ਸਾਡੇ ਮਾਨਯੋਗ ਮੈਂਬਰ ਸਾਹਿਬਾ ਹਨ, ਉਨ੍ਹਾਂ ਦੀ ਗੱਲ ਤਾਂ ਅਸੀਂ ਮੰਨਾਂਗੇ ਹੀ। ਟਿਕਟ ਅਸੀਂ ਉਨ੍ਹਾਂ ਨੂੰ ਦਿੱਤੀ ਹੈ, ਤੁਹਾਡੀ ਪਾਰਟੀ ਨੇ ਨਹੀਂ ਦਿੱਤੀ। ਸਾਡੀ ਇਮੋਸ਼ਨਲ ਇਨਟੈਗਰੇਸ਼ਨ ਹੈ। ਮੈਂ ਇਸ ਗੱਲ ਨਾਲ ਸੌ ਫੀਸਦੀ ਸਹਿਮਤ ਹਾਂ ਕਿ ਆਪਾਂ ਸਾਰਿਆਂ ਨੂੰ ਜਨਰਲੀ ਇਸ ਗੱਲ ਦੀ ਪੁਲੀਟੀਕਲ ਸਟੇਜਾਂ ਤੇ ਨਹੀਂ ਸਗੋਂ ਆਪਣੇ ਘਰੋਂ-ਘਰੀਂ ਪੜਚੋਲ ਕਰਨੀ ਚਾਹੀਦੀ ਹੈ। ਜਿਹੜੇ ਸਾਡੇ ਆਪਣੇ ਪਰਿਵਾਰ ਅਤੇ ਰਿਸ਼ਤੇਦਾਰੀਆਂ ਹਨ, ਅਸੀਂ ਤਾਂ ਆਪਣੀ ਪੜਚੋਲ ਕੀਤੀ ਹੋਈ ਹੈ। ਅਸੀਂ ਲੜਕੀਆਂ ਨੂੰ ਵੀ ਸਮਾਜ ਵਿਚ ਉਹੋ ਜਿਹਾ ਦਰਜਾ ਦਿੱਤਾ ਹੋਇਆ ਹੈ ਜਿਹੋ ਜਿਹਾ ਅਸੀਂ ਮੇਲ (ਲੜਕੇ) ਨੂੰ ਆਪਣੇ ਪਰਿਵਾਰਾਂ ਵਿਚ ਦਿੰਦੇ ਹਾਂ। ਮੇਰੇ ਵੀਰ ਜਜ਼ਬਾਤ ਵਿਚ ਆ ਕੇ ਗੱਲ ਕਹਿ ਦਿੰਦੇ ਹਨ। ਮੇਰੇ ਵੀਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਹਿ ਦਿੰਦੇ ਹਨ ਕਿ ਸਾਨੂੰ ਤਾਂ 5,100/- ਰੁਪਏ ਦਾ ਸ਼ਗਨ ਹੀ ਬੁਰਾ ਲੱਗਦਾ ਹੈ। ਇਹ ਜਜ਼ਬਾਤੀ ਗੱਲ ਹੀ ਹੋ ਗਈ। ਮੈਂ ਇਕ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਇਕ ਜਗ੍ਹਾ ਪਿੰਡ ਵਿਚ ਹਰੀਜਨਾਂ ਦੀ ਬਸਤੀ ਵਿਚ, ਆਪਣੇ ਭਰਾਵਾਂ ਦੀਆਂ ਬੱਚੀਆਂ ਨੂੰ ਸ਼ਗਨ ਦੀ ਇਹ ਰਕਮ ਦੇਣ ਵਾਸਤੇ ਗਏ ਤਾਂ ਕੁਝ ਲੋਕ ਕਹਿਣ ਲੱਗੇ ਕਿ ਔਹ ਤੁਹਾਡੇ ਨਾਨਕੇ ਆ ਗਏ ਹਨ। ਅਸੀਂ ਕਿਹਾ ਕਿ ਅਸੀਂ ਤਾਂ ਨਾਨਕੇ ਬਣ ਕੇ ਵੀ ਬੜੇ ਖੁਸ਼ ਹੋਏ ਹਾਂ। ਨਾਨਕਿਆਂ ਵਾਸਤੇ ਤਾਂ ਘਰ ਦੇ ਬਾਰ ਖੁਲ੍ਹ ਜਾਂਦੇ ਹਨ, ਹੋਰ ਦਾਦੇ-ਤਾਇਆਂ ਵਾਸਤੇ ਭਾਵੇਂ ਨਾ ਖੁਲ੍ਹਣ। ਅਸੀਂ ਤਾਂ ਨਾਨਕੇ ਬਣ ਕੇ ਵੀ ਚੰਗੇ ਹਾਂ। ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਕੇਵਲ ਜਜ਼ਬਾਤੀ ਹੀ ਹੁੰਦੀਆਂ ਹਨ। ਇਕੱਲੇ ਇਕੱਲੇ ਕੇਸ ਨੂੰ ਕੋਟ ਕਰੀ ਜਾਣਾ, ਕੇਵਲ ਕਾਂਗਰਸ ਦੇ ਖਿਲਾਫ ਬੋਲਣਾ, ਬਹੁਜਨ ਸਮਾਜ ਪਾਰਟੀ ਦੇ ਖਿਲਾਫ ਬੋਲਣਾ ਜਾਂ ਕਾਮਰੇਡਾਂ (ਆਈ. ਅਤੇ ਐਮ.) ਦੇ ਖਿਲਾਫ ਬੋਲਣਾ, ਇਸ ਤਰ੍ਹਾਂ ਕਰਕੇ ਅਸੀਂ ਇਸ ਗਲ ਨੂੰ ਹੋਰ ਪਾਸੇ

[ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ]
ਲਿਜਾ ਰਹੇ ਹਾਂ। ਰੈਜ਼ੋਲਿਊਸ਼ਨ ਜਿਹੜਾ ਸਾਡਾ ਹੈ, ਉਹ ਹੈ ਵੀਕਰ ਸੈਕਸ਼ਨ ਵਾਸਤੇ ਕੋਰਟਾਂ ਬਣਾਉਣਾ। ਵੀਕਰ ਸੈਕਸ਼ਨ ਵਾਸਤੇ ਕਾਨੂੰਨ ਪਹਿਲਾਂ ਹੀ ਬਣੇ ਹੋਏ ਹਨ। ਜਦੋਂ ਇਨ੍ਹਾਂ (ਆਪੋਜ਼ੀਸ਼ਨ) ਦੀ ਸਰਕਾਰ ਸੀ, ਉਦੋਂ ਵੀ ਕਾਨੂੰਨ ਬਣੇ ਹੋਏ ਸਨ ਲੇਕਿਨ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਨਹੀਂ ਹੋਈ। ਇਹ ਇੰਪਲੀਮੈਂਟੇਸ਼ਨ ਹੁਣ ਵੀ ਹੋ ਰਹੀ ਹੈ ਜਾਂ ਨਹੀਂ, ਇਹ ਵੇਖਣਾ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇਕਰ ਅਸੀਂ ਸਾਰੇ ਆਪੋ ਆਪਣੇ ਘਰਾਂ ਵਿਚ ਦੇਖੀਏ ਕਿ ਆਪਾਂ ਕੀ ਕਰ ਰਹੇ ਹਾਂ। ਮੇਰੀਆਂ ਮਾਤਾਵਾਂ ਆਪਣੀਆਂ ਬੱਚੀਆਂ ਦੇ ਨਾਲ ਤਾਂ ਹੋਰ ਤਰ੍ਹਾਂ ਵਰਤਾਉ ਕਰਦੀਆਂ ਹਨ ਅਤੇ ਆਪਣੀਆਂ ਨੂੰਹਾਂ ਦੇ ਨਾਲ ਹੋਰ ਤਰ੍ਹਾਂ ਵਰਤਾਉ ਕਰਦੀਆਂ ਹਨ। ਇਹ ਤਾਂ ਆਪਣੇ ਮਨ ਨੂੰ ਸਮਝਾਉਣ ਦੀ ਗੱਲ ਹੈ। ਸਾਨੂੰ ਸਾਰਿਆਂ ਨੂੰ ਕੇਵਲ ਰੈਜ਼ੋਲਿਊਸ਼ਨ ਤੇ ਹੀ ਬੋਲਣਾ ਚਾਹੀਦਾ ਹੈ। ਇਕ ਦੂਜੇ ਨੂੰ ਹੀ ਕੋਸੀ ਜਾਵਾਂਗੇ ਤਾਂ ਫਿਰ ਉਹੋ ਗੱਲ ਹੋਵੇਗੀ ਕਿ : 'ਜੱਟੀ ਰੋਂਦੀ ਯਾਰਾਂ ਨੂੰ, ਨਾਂ ਲੈ ਕੇ ਭਰਾਵਾਂ ਦਾ'। ਮੇਰੇ ਭਰਾਵਾਂ ਨੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਕੀਤੀ। ਅਸੀਂ ਇਹ ਕੋਸ਼ਿਸ਼ ਨਾ ਕਰੀਏ ਕਿ ਇਕ ਦੂਜੇ ਨੂੰ ਬਦਨਾਮ ਕਰੀਏ। ਗੁਰੂ ਨਾਨਕ ਪਾਤਸ਼ਾਹ ਨੇ ਜੋ ਕਿਹਾ, ਅਸੀਂ ਉਸ ਨੂੰ ਕੋਟ ਕਰੀਏ। ਅਸੀਂ ਤਾਂ ਰੋਜ਼ ਅਰਦਾਸ ਵਿਚ ਸਰਬੱਤ ਦੇ ਭਲੇ ਦੀ ਗੱਲ ਕਰਦੇ ਹਾਂ। ਦਫਾ 302 ਚਲਦੀ ਰਹਿੰਦੀ ਹੈ, ਕਤਲ ਹੁੰਦੇ ਰਹਿੰਦੇ ਹਨ।....

**ਸ੍ਰੀ ਡਿਪਟੀ ਸਪੀਕਰ** : ਰਾਜਾ ਜੀ, ਜਲਦੀ ਖਤਮ ਕਰੋ। ਤੁਹਾਡਾ ਟਾਇਮ ਬੜਾ ਥੋੜ੍ਹਾ ਹੈ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਮੈਂ ਕੇਵਲ ਇਕ ਸ਼ੇਅਰ ਕਹਿ ਕੇ ਬੈਠ ਜਾਂਦਾ ਹਾਂ :

ਹਮ ਆਹ ਭੀ ਭਰਤੇ ਹੈਂ ਤੋ ਹੋ ਜਾਤੇ ਹੈਂ ਬਦਨਾਮ,
ਵੋ ਕਤਲ ਭੀ ਕਰਤੇ ਹੈਂ ਤੋ ਚਰਚਾ ਨਹੀਂ ਹੋਤਾ।

**ਸ੍ਰੀ ਡਿਪਟੀ ਸਪੀਕਰ** : ਹੁਣ ਸ੍ਰੀ ਮਨੋਰੰਜਨ ਕਾਲੀਆ ਜੀ ਬੋਲਣਗੇ। ਉਨ੍ਹਾਂ ਤੋਂ ਬਾਅਦ ਸਰਦਾਰ ਤੋਤਾ ਸਿੰਘ ਜੀ ਬੋਲਣਗੇ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** (**ਸ੍ਰੀ** ਮਨੋਰੰਜਨ ਕਾਲੀਆ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਅਭਾਰੀ ਹਾਂ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ, ਜਿਹੜਾ ਸ੍ਰੀ ਹਰਮਿੰਦਰ ਸਿੰਘ ਜੱਸੀ ਜੀ ਐਮ. ਐਲ. ਏ. ਹੋਰਾਂ ਨੇ ਲਿਆਂਦਾ ਹੈ, ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਰੈਜ਼ੋਲਿਊਸ਼ਨ ਹੈ ਕਿ ਸਪੈਸ਼ਲ ਕੋਰਟਸ, ਔਰਤਾਂ ਤੇ ਜਿਹੜੀਆਂ ਜ਼ਿਆਦਤੀਆਂ ਹੁੰਦੀਆਂ ਹਨ, ਉਨ੍ਹਾਂ ਲਈ ਹੋਣੀਆਂ ਚਾਹੀਦੀਆਂ ਹਨ। ਸਪੈਸ਼ਲ ਕੋਰਟਸ ਯਾਨੀ ਇਕ ਹੋਰ ਕਾਨੂੰਨ। ਸਵਾਲ ਇਸ ਗੱਲ ਦਾ ਹੈ ਕਿ ਜੇ ਸਾਰੀਆਂ ਸਮੱਸਿਆਵਾਂ ਕਾਨੂੰਨ ਬਣਾਉਣ ਦੇ ਨਾਲ ਹੱਲ ਹੋ ਜਾਂਦੀਆਂ ਤਾਂ ਫਿਰ ਕੋਈ ਸਮੱਸਿਆ ਰਹਿਣੀ ਹੀ ਨਹੀਂ ਸੀ। ਜਿਸ ਤਰ੍ਹਾਂ ਰਾਜਾ ਜੀ ਨੇ ਕਿਹਾ ਹੈ, ਇੰਡੀਅਨ ਪੀਨਲ ਕੋਡ ਇੰਨੀ ਮੋਟੀ ਕਿਤਾਬ ਹੈ ਕਿ ਕੋਈ ਵੀ ਸਮੱਸਿਆ, ਕੋਈ ਜ਼ਿਆਦਤੀ ਉਸਦੇ ਨਾਲ ਹੱਲ ਹੋ ਜਾਣੀ ਚਾਹੀਦੀ ਸੀ ਕਿਉਂਕਿ ਉਸਦੇ ਵਿੱਚ ਕੋਈ ਵੀ ਘਿਣਾਉਣਾ ਅਤਿਆਚਾਰ ਹੋਵੇ, ਉਸਦੇ ਲਈ ਕਾਨੂੰਨ ਬਣਿਆ ਹੋਇਆ ਹੈ ਲੇਕਿਨ ਸਮੱਸਿਆ ਹੱਲ ਨਹੀਂ ਹੋਈ। ਜਿੱਥੇ ਤੱਕ ਔਰਤਾਂ ਦੇ ਉਤੇ ਅਤਿਆਚਾਰ ਦਾ ਸਬੰਧ ਹੈ, ਜੇ ਆਦਮੀ ਖ਼ਰਚਾ ਨਾ ਦੇਵੇ ਤਾਂ ਧਾਰਾ 125 ਆਈ.ਪੀ.ਸੀ. ਥੱਲੇ ਔਰਤ ਨੂੰ ਖਰਚਾ ਮਿਲ ਸਕਦਾ ਹੈ। ਦਾਜ-ਦਹੇਜ ਮੰਗਦੇ ਹੋਣ ਤਾਂ 498-ਏ ਧਾਰਾ

ਹੈ, ਜੇ ਕੋਈ ਡਾਉਰੀ ਡੈੱਥ ਹੈ ਤਾਂ 304-ਬੀ ਧਾਰਾ ਆਈ. ਪੀ. ਸੀ. ਵਿੱਚ ਮੌਜੂਦ ਹੈ । ਲੇਕਿਨ ਇਹ ਸਮੱਸਿਆਵਾਂ ਕਾਨੂੰਨ ਬਣਾਉਣ ਦੇ ਨਾਲ ਹੱਲ ਨਹੀਂ ਹੋਣ ਲੱਗੀਆਂ । ਸਪੈਸ਼ਲ ਕੋਰਟਸ ਦਾ ਜ਼ਿਕਰ ਤਾਂ ਕੀਤਾ ਕਿ ਔਰਤਾਂ ਦੇ ਉਤੇ ਹੋ ਰਹੇ ਅਤਿਆਚਾਰ ਨੂੰ ਰੋਕਣ ਲਈ ਸਪੈਸ਼ਲ ਕੋਰਟਸ ਬਣਾਉਣੀਆਂ ਚਾਹੀਦੀਆਂ ਹਨ ਪਰ ਜੱਸੀ ਜੀ ਨੇ ਇਹ ਗੱਲ ਨਹੀਂ ਦੱਸੀ ਕਿ ਕੋਰਟਾਂ ਵਿਚ ਇੰਨੇ ਕੇਸ ਪੈਂਡਿੰਗ ਹਨ । ਇਸ ਲਈ ਇਨ੍ਹਾਂ ਦੇ ਬਣਾਉਣ ਦੀ ਜ਼ਰੂਰਤ ਹੈ । ਮੈਂ ਦੱਸਦਾ ਹਾਂ, ਜਿਸ ਤਰ੍ਹਾਂ ਕਿ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਔਰ ਰਾਜਾ ਜੀ ਨੇ ਪੁਆਇੰਟ ਟੱਚ ਕੀਤਾ ਹੈ, ਕਿ ਸਾਡੇ ਦੇਸ਼ ਵਿੱਚ ਇਸ ਸਮੱਸਿਆ ਨੂੰ ਹੱਲ ਕਰਨ ਲਈ ਸਮਾਜਿਕ ਤੌਰ ਤੇ ਪਰਿਆਸ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਦੁਨੀਆਂ ਦੇ ਸਾਰੇ ਦੇਸ਼ਾਂ ਵੱਲ ਝਾਤ ਮਾਰੀਏ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਜੇ ਕਿਸੇ ਦੇਸ਼ ਵਿੱਚ ਔਰਤ ਨੂੰ ਮਾਣ-ਸਨਮਾਨ ਲਈ ਉੱਚਾ ਦਰਜਾ ਦਿੱਤਾ ਗਿਆ ਹੈ ਤਾਂ ਉਹ ਭਾਰਤ ਹੈ। ਸਾਡੀ ਸੰਸਕ੍ਰਿਤੀ ਹੈ । ਜੇ ਦੇਵੀ ਦੇਵਤਿਆਂ ਵਿਚ ਪੂਜਾ ਦਾ ਸਥਾਨ ਦਿੱਤਾ ਗਿਆ ਹੈ ਤਾਂ ਮਾਤਾ ਦੁਰਗਾ, ਲਕਸ਼ਮੀ ਅਤੇ ਸਰਸਵਤੀ ਦੇ ਰੂਪ ਵਿੱਚ ਇਹ ਸਥਾਨ ਦਿੱਤਾ ਗਿਆ ਹੈ । ਇਸੇ ਤਰ੍ਹਾਂ ਜੇ ਰਿਸ਼ਤੇ ਵਿੱਚ ਦੇਖੀਏ, ਸਮਾਜਿਕ ਤੌਰ ਤੇ ਤਾਂ ਅਨੇਕਾਂ ਰਿਸ਼ਤੇ ਸਾਡੇ ਦੇਸ਼ ਦੇ ਵਿੱਚ ਔਰਤਾਂ ਦੇ ਬਣਾਏ ਗਏ ਹਨ । ਮਾਂ, ਭੈਣ, ਚਾਚੀ, ਤਾਈ, ਫੂਫੀ ਯਾਨੀ ਕਿ ਜੇ ਅਸੀਂ 20-25 ਸਾਲ ਪਹਿਲਾਂ ਦੀ ਗੱਲ ਕਰੀਏ ਤਾਂ ਮੁਹੱਲੇ ਦੀ ਲੜਕੀ ਨੂੰ ਸਾਡੀ ਭੈਣ ਕਿਹਾ ਜਾਂਦਾ ਸੀ ਲੇਕਿਨ ਅੱਜ ਇਸ ਗੱਲ ਨੂੰ ਸਮਾਜਿਕ ਤੌਰ ਤੇ ਤਬਦੀਲ ਕੀਤਾ ਗਿਆ ਕਿ ਔਰਤ ਹਮੇਸ਼ਾਂ ਪ੍ਰੋਟੈਕਸ਼ਨ ਥੱਲੇ ਰਹਿਣੀ ਚਾਹੀਦੀ ਹੈ । ਇਹ ਸ਼ਾਸ਼ਤਰਾਂ ਵਿਚ ਵੀ ਲਿਖਿਆ ਹੈ ਔਰ ਕੁਝ ਹੱਦ ਤੱਕ ਉਹ ਗੱਲਾਂ ਠੀਕ ਵੀ ਸਨ ਕਿ ਜੇ ਕੋਈ ਬੱਚੀ ਹੈ ਤਾਂ ਉਹ ਆਪਣੇ ਮਾਂ-ਬਾਪ ਦੇ ਸਾਏ ਥੱਲੇ ਪਲੇ ਅਤੇ ਸ਼ਾਦੀ ਤੋਂ ਬਾਅਦ ਉਸ ਤੇ ਪਤੀ ਦਾ ਸਾਇਆ ਰਹਿਣਾ ਜ਼ਰੂਰੀ ਹੈ, ਬੰਦਸ਼ ਨਹੀਂ ਹੈ । ਜੇ ਔਰਤ ਬਜ਼ੁਰਗ ਹੈ ਤਾਂ ਉਹ ਆਪਣੇ ਬੱਚਿਆਂ ਕੋਲ ਰਹੇ. ਪਰ ਇਸ ਗੱਲ ਨੂੰ ਬੰਦਸ਼ ਦਾ ਰੂਪ ਦੇ ਦਿੱਤਾ ਗਿਆ । ਫਿਰ ਆਵਾਜ਼ ਉੱਠੀ ਲਿਬਰੇਲਾਈਜ਼ੇਸ਼ਨ ਦੀ ਕਿ ਵੂਮੇਨ ਲਿਬਰੇਲਾਈਜ਼ੇਸ਼ਨ ਹੋਣੀ ਚਾਹੀਦੀ ਹੈ । ਇਹ ਜੋ ਕੁਰੀਤੀਆਂ ਨਜ਼ਰ ਆ ਰਹੀਆਂ ਹਨ, ਇਹ ਇਸੇ ਕਰਕੇ ਆ ਰਹੀਆਂ ਹਨ । ਲਿਬਰੇਲਾਈਜੇਸ਼ਨ ਅਤੇ ਜੋ ਟੀ. ਵੀ. ਦੇ ਮਾਧਿਅਮ ਰਾਹੀਂ ਵੈਸਟਰੇਨਾਇਜ਼ੇਸ਼ਨ ਹੋ ਰਹੀ ਹੈ, ਉਸਦੇ ਕਾਰਨ ਅਤਿਆਚਾਰਾਂ ਨੂੰ ਔਰ ਖਾਸ ਕਰਕੇ ਔਰਤਾਂ ਤੇ ਅਤਿਆਚਾਰਾਂ ਨੂੰ ਬੜ੍ਹਾਵਾ ਮਿਲ ਰਿਹਾ ਹੈ । ਅਸੀਂ ਜਿਹੜੀਆਂ ਕਦਰਾਂ ਕੀਮਤਾਂ ਆਪਣੀ ਸੰਸਕ੍ਰਿਤੀ ਦੇ ਵਿੱਚ, ਆਪਣੇ ਦੇਸ਼ ਦੇ ਵਿੱਚ, ਆਪਣੇ ਬਜ਼ੁਰਗਾਂ ਦੇ ਰਾਹੀਂ ਪਾਈਆਂ ਹਨ, ਉਨ੍ਹਾਂ ਨੂੰ ਕਾਇਮ ਕਰਨ ਦੀ ਜ਼ਰੂਰਤ ਹੈ ਔਰ ਜੋ ਵੈਸਟਰੇਨਾਈਜ਼ੇਸ਼ਨ ਦਾ ਟੀ. ਵੀ. ਦੇ ਰਾਹੀਂ ਸਾਡੀ ਸੰਸਕ੍ਰਿਤੀ ਦੇ ਉਤੇ ਹਮਲਾ ਹੋ ਰਿਹਾ ਹੈ, ਉਸ ਨੂੰ ਰੋਕਣ ਦੀ ਜ਼ਰੂਰਤ ਹੈ । ਜੱਸੀ ਸਾਹਿਬ ਨੇ ਜਿਹੜਾ ਰੇਜ਼ੋਲਿਊਸ਼ਨ ਲਿਆਂਦਾ ਹੈ ਕਿ ਸਪੈਸ਼ਲ ਕੋਰਟਸ ਬਣਾਈਆਂ ਜਾਣ, ਇਸ ਨਾਲ ਇਹ ਸਮੱਸਿਆ ਹੱਲ ਹੋਣ ਵਾਲੀ ਨਹੀਂ ਹੈ। ਸਪੈਸ਼ਲ ਕੋਰਟਸ ਬਣਾ ਦਿਓ ਔਰ ਸਮੱਸਿਆ ਹੱਲ ਹੋ ਜਾਵੇਗੀ, ਐਸਾ ਨਹੀਂ ਹੈ । ਇਸ ਲਈ ਜਿਹੜੀ ਗੱਲ ਤੇ ਮੈਂ ਜ਼ੋਰ ਦੇਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਸਮਾਜਿਕ ਤੌਰ ਤੇ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਕਦਰਾਂ ਕੀਮਤਾਂ ਔਰ ਬਜ਼ੁਰਗ ਜੋ ਲੀਹਾਂ ਪਾ ਕੇ ਗਏ ਹਨ, ਉਨ੍ਹਾਂ ਨੂੰ ਮਜ਼ਬੂਤ ਕੀਤਾ ਜਾਵੇ। ਇਸ ਦੇ ਨਾਲ ਹੀ ਸਾਡੀ ਸੰਸਕ੍ਰਿਤੀ ਤੇ ਜੋ ਹਮਲੇ ਹੋ ਰਹੇ ਹਨ ਜਾਂ ਵੈਸਟਰੇਨਾਈਜ਼ੇਸ਼ਨ ਹੋ ਰਹੀ ਹੈ, ਉਸ ਨੂੰ ਰੋਕਣ ਦੀ ਜ਼ਰੂਰਤ ਹੈ। ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ ਔਰ ਇਹ ਜੋ ਰੈਜ਼ੋਲਿਊਸ਼ਨ ਹੈ, ਇਹ ਸਮੱਸਿਆ ਦਾ ਹੱਲ ਨਹੀਂ ਹੈ। ਔਰਤਾਂ ਉਤੇ ਜ਼ਿਆਦਤੀ ਨੂੰ ਰੋਕਣ ਲਈ ਕਈ ਕਾਨੂੰਨ ਮੌਜੂਦ ਹਨ। ਮੈਂ ਸਮਝਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਦਾ ਸਾਨੂੰ ਲਾਭ ਨਹੀਂ ਹੋਵੇਗਾ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਡਿਪਟੀ ਸਪੀਕਰ** : ਮੈਂ ਦੋ ਮੈਸੇਜ਼ ਦੇਣੇ ਚਾਹੁੰਦਾ ਹਾਂ। ਸਾਰੇ ਮਾਨਯੋਗ ਮੰਤਰੀ ਸਾਹਿਬਾਨ ਔਰ ਮੈਂਬਰ ਸਾਹਿਬਾਨ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਸੈਸ਼ਨ ਤੋਂ ਬਾਅਦ ਸੀ. ਪੀ. ਏ. ਔਰ ਆਈ. ਪੀ. ਏ. ਦੀ ਮੀਟਿੰਗ ਪੰਜਾਬੀ ਰੀਜਨਲ ਹਾਲ ਵਿੱਚ ਹੋ ਰਹੀ ਹੈ। ਉਸ ਤੋਂ ਬਾਅਦ ਆਨਰੇਬਲ ਸਪੀਕਰ ਸਾਹਿਬ, ਵੱਲੋਂ ਖਾਣਾ ਦਿੱਤਾ ਜਾ ਰਿਹਾ ਹੈ। ਆਪ ਸਭ ਨੂੰ ਆਮੰਤਰਿਤ ਕੀਤਾ ਜਾਂਦਾ ਹੈ। ਹੁਣ ਸਕੂਲ ਸਿੱਖਿਆ ਮੰਤਰੀ ਸੰਬੋਧਿਤ ਕਰਨਗੇ। ਉਸ ਤੋਂ ਬਾਅਦ ਸ਼੍ਰੀ ਚਰੰਜੀ ਲਾਲ ਗਰਗ ਬੋਲਣਗੇ। (ਵਿਘਨ) ਮੌਫਰ ਸਾਹਿਬ ਤੁਹਾਡੇ ਨਾਂ ਤੇ ਵੀ ਧਿਆਨ ਦਿੱਤਾ ਜਾਵੇਗਾ।

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਸਾਹਨੀ ਸਾਹਿਬ।

**ਸ਼੍ਰੀ ਜਗਦੀਸ਼ ਸਾਹਨੀ** : ਬਾਦਲ ਸਾਹਿਬ ਦੀ ਸਰਕਾਰ ਔਰਤਾਂ ਨੂੰ ਕੀ ਕੀ ਦੇ ਸਕਦੀ ਹੈ, ਉਸ ਬਾਰੇ ਇਕ ਬੈਚਲਰ ਬੰਦੇ ਨੇ ਹੀ ਦੱਸ ਦਿੱਤਾ ਹੈ। (ਹਾਸਾ)

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਸਰਦਾਰ ਤੋਤਾ ਸਿੰਘ ਜੀ।

**ਉਚੇਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਰੇਜ਼ੋਲਿਊਸ਼ਨ ਤੇ ਬੋਲਣ ਵਾਸਤੇ ਟਾਈਮ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਜਿੱਥੋਂ ਤੱਕ ਔਰਤ ਜਾਤੀ ਦੀ ਗੱਲ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਨਾਲ ਸਬੰਧਿਤ ਸਭ ਤੋਂ ਵੱਧ ਮੇਰਾ ਮਹਿਕਮਾ ਹੈ ਔਰ ਇਸ ਮਹਿਕਮੇ ਵਿੱਚ ਔਰਤਾਂ ਦੇ ਸਤਿਕਾਰ ਵਾਸਤੇ ਉਦਮ ਕੀਤਾ ਗਿਆ ਹੈ। ਔਰਤਾਂ ਦੇ ਅਪਮਾਨ ਦੀ ਬੁਰਾਈ ਸਾਡੇ ਸਮਾਜ ਵਿੱਚ ਕੋਈ ਅੱਜ ਤੋਂ ਨਹੀਂ ਬਲਕਿ ਸਦੀਆਂ ਤੋਂ ਚਲੀ ਆ ਰਹੀ ਹੈ। ਉਸ ਵੇਲੇ ਧੀਆਂ, ਭੈਣਾਂ ਦੀ ਇੱਜ਼ਤ ਲੁੱਟੀ ਜਾਂਦੀ ਸੀ ਔਰ ਉਨ੍ਹਾਂ ਨੂੰ ਗਜ਼ਨਵੀ ਦੇ ਬਜ਼ਾਰਾਂ ਵਿੱਚ ਵੇਚਿਆ ਜਾਂਦਾ ਸੀ। ਉਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਕਿ ਮੇਰਾ ਸਿੱਖ ਕੁੜੀਮਾਰ ਨਾਲ ਨਾ ਵਰਤੇ। ਇਹ ਇਕ ਸਮਾਜਿਕ ਬੁਰਾਈ ਹੈ ਔਰ ਇਸ ਕਰਕੇ ਇਸ ਦਾ ਸਮਾਜਿਕ ਬਾਈਕਾਟ ਹੋਣਾ ਚਾਹੀਦਾ ਹੈ। ਕਾਨੂੰਨ ਕਿੰਨੇ ਹੀ ਬਣਾ ਲਓ, ਉਨ੍ਹਾਂ ਦਾ ਕੋਈ ਫਾਇਦਾ ਨਹੀਂ। ਔਰਤ ਜਾਤੀ ਦੇ ਸਤਿਕਾਰ ਵਾਸਤੇ ਕਿੰਨੇ ਹੀ ਕਾਨੂੰਨ ਹਨ ਪਰ ਉਨ੍ਹਾਂ ਤੇ ਅਮਲ ਨਹੀਂ ਹੋ ਰਿਹਾ। ਜ਼ੁਲਮ ਜਾਰੀ ਹਨ। ਇਸ ਕਰਕੇ ਸਮਾਜਿਕ ਬਾਈਕਾਟ ਜ਼ਰੂਰੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਕੀਤਾ ਸੀ ਕਿ ਮੇਰਾ ਸਿੱਖ ਕੁੜੀਮਾਰ ਨਾਲ ਨਾ ਵਰਤੇ। ਸਮਾਜਿਕ ਬੁਰਾਈ ਨੂੰ ਰੋਕਣ ਵਾਸਤੇ ਸਮਾਜਿਕ ਬਾਈਕਾਟ ਸਭ ਤੋਂ ਤਕੜਾ ਹੁੰਦਾ ਹੈ। ਕਾਨੂੰਨ ਕਿੰਨੇ ਹੀ ਬਣਾ ਲਵੋ, ਅਮਲ ਕੀਤੇ ਬਗੈਰ ਗੱਲ ਨਹੀਂ ਬਣਦੀ। ਕਾਨੂੰਨ ਹੁਣ ਵੀ ਬੜੇ ਬਣੇ ਹਨ। ਔਰਤ ਜਾਤੀ ਦੇ ਸਤਿਕਾਰ ਨੂੰ ਕਾਇਮ ਰੱਖਣ ਲਈ ਹਰ ਕਿਸਮ ਦੇ ਕਾਨੂੰਨ ਬਣੇ ਹਨ ਚਾਹੇ ਦਾਜ ਦਾ

ਹੈ ਜਾਂ ਕੋਈ ਹੋਰ ਹੈ ਪਰ ਕਿਸੇ ਤੇ ਕੋਈ ਅਮਲ ਨਹੀਂ ਹੋ ਰਿਹਾ । ਉਸੇ ਤਰ੍ਹਾਂ ਦੇ ਜ਼ੁਲਮ ਜਾਰੀ ਹਨ । ਸਭ ਤੋਂ ਵੱਡੀ ਸਜ਼ਾ ਬਾਈਕਾਟ ਦੀ ਸਜ਼ਾ ਹੁੰਦੀ ਹੈ । ਉਸ ਦਾ ਸਿੱਟਾ ਸਮਾਜ ਵਿੱਚ ਚੰਗਾ ਨਿਕਲਿਆ ਸੀ । ਪਹਿਲਾਂ ਜਦੋਂ ਕੁੜੀ ਪੈਦਾ ਹੁੰਦੀ ਸੀ ਤਾਂ ਉਸ ਨੂੰ ਤੌੜੇ ਵਿੱਚ ਪਾ ਕੇ ਨੱਪ ਦਿੱਤਾ ਜਾਂਦਾ ਸੀ ਨਾਲ ਗੁੜ ਰੱਖ ਦਿੱਤਾ ਜਾਂਦਾ ਸੀ ਅਤੇ ਸਮਾਜ ਵਿੱਚ ਕਹਿ ਦਿੱਤਾ ਜਾਂਦਾ ਸੀ ਕਿ ਗੁੜ ਖਾਈਂ, ਪੂਣੀ ਕੱਤੀਂ । ਆਪ ਜਾਈਂ ਹੀਏ, ਪੁੱਤ ਨੂੰ ਘੱਤੀਂ । ਇਸ ਤਰ੍ਹਾਂ ਦੀ ਮਿਸਾਲ ਸਾਡੇ ਸਮਾਜ ਵਿਚ ਸੀ ਜਿਸ ਨੂੰ ਰੋਕਣ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਕੰਮ ਆਈ । ਬੜਰੁੱਖਾਂ ਪਿੰਡ ਦੀ ਮਿਸਾਲ ਸਾਡੇ ਸਾਹਮਣੇ ਹੈ । ਉਸ ਪਿੰਡ ਵਿੱਚ ਇਕ ਕੁੜੀ ਪੈਦਾ ਹੋਈ ਤਾਂ ਉਸ ਨੂੰ ਵੀ ਉਸੀ ਤਰ੍ਹਾਂ ਤੌੜੇ ਵਿੱਚ ਪਾ ਕੇ ਨੱਪਣ ਲੱਗੇ ਸਨ ਤਾਂ ਬਾਬਾ ਗੁਦਰ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਗੱਲ ਯਾਦ ਆ ਗਈ ਤਾਂ ਉਨ੍ਹਾਂ ਨੇ ਉਸ ਸਰਦਾਰ ਨੂੰ ਕਿਹਾ ਕਿ ਤੂੰ ਗੋਬਿੰਦ ਸਿੰਘ ਦਾ ਸਿੱਖ ਹੈ ਅਤੇ ਤੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਉਸ ਨੂੰ ਅਜਿਹਾ ਕਰਨ ਤੋਂ ਰੋਕਿਆ ਗਿਆ ਅਤੇ ਉਹ ਲੜਕੀ ਰਾਜ ਕੌਰ ਚੜ੍ਹਤ ਸਿੰਘ ਦੇ ਪੁੱਤਰ ਸਰਦਾਰ ਮਹਾਂ ਸਿੰਘ ਨੂੰ ਵਿਆਹੀ ਗਈ ਜਿਸ ਨੇ 1780 ਵਿੱਚ ਮਹਾਰਾਜਾ ਰਣਜੀਤ ਸਿੰਘ ਨੂੰ ਜਨਮ ਦਿੱਤਾ ਅਤੇ ਉਸ ਨੇ 1799 ਈਸਵੀ ਵਿੱਚ ਲਾਹੌਰ ਤੇ ਕੇਸਰੀ ਨਿਸ਼ਾਨ ਝੁਲਾ ਦਿੱਤਾ । ਇਸ ਦੇ ਨਾਲ ਹੀ ਉਸ ਮਹਾਰਾਜੇ ਨੇ ਹਰੀ ਸਿੰਘ ਨਲਵਾ ਵਰਗਾ ਜਰਨੈਲ ਪੈਦਾ ਕੀਤਾ ਜਿਸ ਨੇ ਪਠਾਣਾਂ ਦੇ ਨੱਕ ਵਿੱਚ ਦਮ ਕੀਤਾ ਅਤੇ ਜਮਰੌਦ ਦਾ ਕਿਲਾ ਜਿੱਤਿਆ । ਤੁਸੀਂ ਹਿਸਟਰੀ ਪੜ੍ਹ ਲਓ ਜੇ ਉਸ ਤੋਂ ਬਾਅਦ ਕਦੇ ਵੀ ਕੋਈ ਧਾੜਵੀ ਹਿੰਦੁਸਤਾਨ ਵਿੱਚ ਆਇਆ ਹੋਵੇ ਅਤੇ ਬਹੂ-ਬੇਟੀਆਂ ਦੀ ਇੱਜ਼ਤ ਲੁੱਟ ਕੇ ਗਜ਼ਨਵੀ ਦੇ ਬਜ਼ਾਰਾਂ ਵਿੱਚ ਵੇਚੀ ਗਈ ਹੋਵੇ । ਇਹ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਸੀ ਜਿਸ ਨੇ ਸਮਾਜਿਕ ਲਹਿਰ ਪੈਦਾ ਕੀਤੀ । ਹੁਣ ਉਸ ਤੋਂ ਮਗਰੋਂ ਵਿਗੜੇ ਢੰਗ ਨਾਲ ਕੰਮ ਚੱਲ ਪਿਆ ਹੈ । ਜਦੋਂ ਪਤਾ ਲੱਗਦਾ ਹੈ ਕਿ ਸਾਡੇ ਘਰ ਬੇਟੀ ਪੈਦਾ ਹੋਣੀ ਹੈ ਤਾਂ ਬੱਚੇ ਨੂੰ ਪੇਟ ਵਿੱਚ ਚਾਰ ਮਹੀਨੇ ਦਾ ਹੋਣ ਤੋਂ ਪਹਿਲਾਂ ਹੀ ਮਾਰ ਦਿੱਤਾ ਜਾਂਦਾ ਹੈ, ਜਨਮ ਤੋਂ ਪਹਿਲਾਂ ਹੀ ਮਾਰ ਦਿੱਤਾ ਜਾਂਦਾ ਹੈ । ਭਾਵੇਂ ਇਸ ਦੇ ਲਈ ਕਾਨੂੰਨ ਬਣਾ ਦਿੱਤੇ ਗਏ ਹਨ ਪਰ ਕਾਨੂੰਨ ਤੇ ਅਮਲ ਕਿੰਨਾ ਕੁ ਹੁੰਦਾ ਹੈ, ਸਾਰਿਆਂ ਨੂੰ ਪਤਾ ਹੈ । ਚੋਰੀ ਛਿਪੇ ਸਾਰਾ ਕੰਮ ਹੋ ਰਿਹਾ ਹੈ । ਜਦ ਤੱਕ ਅਸੀਂ ਸਮਾਜਿਕ ਲਹਿਰ ਪੈਦਾ ਨਹੀਂ ਕਰਾਂਗੇ, ਤਦ ਤੱਕ ਭਾਵੇਂ ਇਸ ਗੱਲ ਵਾਸਤੇ ਮਤੇ ਕਿੰਨੇ ਵੀ ਲੈ ਆਉ, ਕਾਨੂੰਨ ਕਿੰਨੇ ਵੀ ਬਣਾ ਲਉ, ਕੁਝ ਨਹੀਂ ਹੋ ਸਕਦਾ । ਸਾਨੂੰ ਇਕ ਸਮਾਜਿਕ ਲਹਿਰ ਪੈਦਾ ਕਰਨੀ ਪਵੇਗੀ, ਜਾਗਰੂਕਤਾ ਪੈਦਾ ਕਰਨੀ ਪਵੇਗੀ, ਕੁੜੀ ਦਾ ਸਤਿਕਾਰ ਕਰਨਾ ਪਵੇਗਾ । ਮੈਂ ਵਿਦੇਸ਼ਾਂ ਵਿੱਚ ਜਾ ਕੇ ਵੇਖਿਆ ਹੈ ਕਿ ਉਥੇ ਕੁੜੀ ਦਾ ਕੇਕ ਵੀ ਮੁੰਡੇ ਦੇ ਕੇਕ ਵਾਂਗੂ ਹੀ ਕੱਟਿਆ ਜਾਂਦਾ ਹੈ । ਸਰਦਾਰ ਪ੍ਰਕਾਸ਼ ਸਿੰਘ ਬਾਦਲ-ਬੜਰੁੱਖਾਂ ਜਾ ਕੇ ਆਏ ਹਨ ਜਿਥੇ ਬੱਚੀ ਨੂੰ ਤੌੜੀ ਵਿੱਚੋਂ ਕੱਢਿਆ ਗਿਆ ਸੀ । ਮੈਂ 23 ਮਾਰਚ ਨੂੰ ਕੋਕਰੀ ਕਲਾਂ ਗਿਆ ਸੀ ਜਿਥੇ ਸੁਰਜੀਤ ਸਿੰਘ ਨੇ ਆਪਣੀ ਪੋਤੀ ਦਾ ਜਨਮ ਦਿਨ ਹਜ਼ਾਰਾਂ ਦੇ ਇਕੱਠ ਵਿੱਚ ਮਨਾਇਆ ਸੀ । ਸਮਾਜਿਕ ਲਹਿਰ ਪੈਦਾ ਕਰਨ ਲਈ ਔਰ ਧੀ

[ਉਚੇਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਦਾ ਸਤਿਕਾਰ ਕਰਨ ਲਈ ਮੈਂ ਵੀ ਉਥੇ ਬੋਲਿਆ ਸੀ। ਇਸੇ ਤਰ੍ਹਾਂ ਐਜੂਕੇਸ਼ਨ ਡਿਪਾਰਟਮੈਂਟ ਨੇ ਫੈਸਲਾ ਕੀਤਾ ਹੈ ਅਤੇ ਲੜਕੀ ਨੂੰ ਨੌਕਰੀ ਤੋਂ ਬਾਅਦ ਪਹਿਲ ਦੇ ਆਧਾਰ ਤੇ, ਉਸ ਦੀ ਚਾਇਸ ਦਾ ਸਟੇਸ਼ਨ ਦਿੱਤਾ ਜਾਂਦਾ ਹੈ। ਚਾਹੇ ਉਹ ਸ਼ਹਿਰ ਦੀ ਹੈ ਜਾਂ ਪਿੰਡ ਦੀ ਹੈ, ਉਸ ਨੂੰ ਪਹਿਲਾਂ ਪੁੱਛ ਕੇ ਉਸ ਅਨੁਸਾਰ ਹੀ ਲਗਾਇਆ ਜਾਂਦਾ ਹੈ। ਉਸ ਨੂੰ ਪੁੱਛਿਆ ਜਾਂਦਾ ਹੈ ਕਿ ਤੂੰ ਨੇੜੇ ਤੋਂ ਨੇੜੇ ਕਿੱਥੇ ਲੱਗਣਾ ਹੈ। (ਬੈਪਿੰਗ) ਮਰਦ ਤਾਂ 20-40 ਕਿਲੋਮੀਟਰ ਤੱਕ ਆਪਣੇ ਸਕੂਟਰ ਤੇ ਜਾਂ ਬੱਸ ਤੇ ਜਾ ਸਕਦੇ ਹਨ। ਇਸੇ ਤਰ੍ਹਾਂ ਮੋਹਾਲੀ ਵਿੱਚ 10 ਹਜ਼ਾਰ ਬੱਚਿਆਂ ਨੂੰ ਇਕੱਠਾ ਕਰਕੇ ਜਲੂਸ ਕੱਢਿਆ ਗਿਆ। ਅਸੀਂ ਫੰਕਸ਼ਨ ਤੇ ਵੀ ਜਾਂਦੇ ਹਾਂ ਔਰ ਉਥੇ ਇਕ ਤਰ੍ਹਾਂ ਦੀ ਲਹਿਰ ਪੈਦਾ ਕੀਤੀ ਜਾਂਦੀ ਹੈ। ਪਹਿਲੀ ਸਰਕਾਰ ਵਾਂਗੂ ਨਹੀਂ ਕੀਤਾ ਜਾਂਦਾ . . .

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਉਚੇਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ**. ਪਬਲਿਕ ਸਕੂਲਾਂ ਵਿੱਚ ਵੀ ਇਸ ਸਬੰਧੀ ਪ੍ਰਾਪੇਗੰਡਾ ਕੀਤਾ ਜਾਂਦਾ ਹੈ। ਮੈਂ ਇਕ ਪਬਲਿਕ ਸਕੂਲ ਵਿੱਚ ਗਿਆ ਸੀ ਔਰ ਉਹ ਉਥੇ ਇਕ ਨਾਟਕ ਕਰ ਰਹੇ ਸੀ ਜਿਹੜਾ ਕਿ ਜਨਮ ਤੋਂ ਚਾਰ ਮਹੀਨੇ ਪਹਿਲਾਂ ਹੀ ਮਾਰੀ ਗਈ ਬੇਟੀ ਬਾਰੇ ਸੀ। ਹੁਣ ਬੇਟੀ ਦੀ ਇੱਜ਼ਤ ਲਈ ਇਕ ਲਹਿਰ ਪੈਦਾ ਕੀਤੀ ਜਾ ਰਹੀ ਹੈ। ਇਸ ਲਈ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਮਤੇ ਜਾਂ ਕਾਨੂੰਨ ਬਣਾਉਣ ਨਾਲ ਮਸਲੇ ਹੱਲ ਨਹੀਂ ਹੋਣੇ। ਜਿਥੇ ਜਿਥੇ ਵੀ ਸਾਡਾ ਆਪਣਾ ਰੋਲ ਹੈ, ਆਪਾਂ ਪੂਰਾ ਜ਼ੋਰ ਲਾਈਏ। ਧੀ ਨੂੰ ਬਚਾਉਣ ਵਾਸਤੇ, ਧੀ ਦੇ ਸਤਿਕਾਰ ਵਾਸਤੇ ਪੰਜਾਬ ਸਰਕਾਰ ਪੂਰੀ ਵਾਹ ਲਾ ਰਹੀ ਹੈ। ਪੂਰੀ ਕੋਸ਼ਿਸ਼ ਕਰ ਰਹੀ ਹੈ ਕਿ ਧੀ ਦਾ ਸਤਿਕਾਰ ਕਿਵੇਂ ਹੋਣਾ ਚਾਹੀਦਾ ਹੈ, ਔਰਤ ਦਾ ਸਤਿਕਾਰ ਕਿਵੇਂ ਹੋਣਾ ਚਾਹੀਦਾ ਹੈ। ਇਹ ਵੀ ਠੀਕ ਹੈ ਕਿ ਔਰਤ ਦਾ ਸਤਿਕਾਰ ਘਟਾਉਣ ਲਈ ਔਰਤ ਵੀ ਜ਼ਿੰਮੇਵਾਰ ਹੈ। ਜਦੋਂ ਕਿਸੇ ਨੂੰਹ ਨੂੰ ਤੀਲੀ ਲਾ ਕੇ ਸਾੜ ਦਿੱਤਾ ਜਾਂਦਾ ਹੈ ਤਾਂ ਇਸ ਸਬੰਧੀ ਸੱਸ, ਨਨਾਣ, ਸਹੁਰੇ ਅਤੇ ਪਤੀ ਨੂੰ ਗ੍ਰਿਫਤਾਰ ਕੀਤਾ ਜਾਂਦਾ ਹੈ, ਇਸ ਲਈ ਕਿ ਤੁਸੀਂ ਔਰਤ ਜਾਤੀ ਤੇ ਕਿਉਂ ਜ਼ੁਲਮ ਕਰਦੇ ਹੋ। ਇਸ ਸਬੰਧੀ ਜਾਗਰੂਕਤਾ ਲਿਆਉਣੀ ਪਵੇਗੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਤਿਆਂ ਨਾਲ ਮਸਲਾ ਹੱਲ ਨਹੀਂ ਹੋਣਾ, ਆਪਾਂ ਇਕ ਸਮਾਜਿਕ ਲਹਿਰ ਪੈਦਾ ਕਰੀਏ। ਇਹ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ।

**ਸ੍ਰੀ ਡਿਪਟੀ ਸਪੀਕਰ**: ਹੁਣ ਸ੍ਰੀ ਚਰੰਜੀ ਲਾਲ ਜੀ। ਉਸ ਤੋਂ ਬਾਅਦ ਮੋਫਰ ਸਾਹਿਬ। ਬੇਨਤੀ ਹੈ ਕਿ ਸ਼ੈਡਿਊਲ ਟਾਈਮ ਪੰਜ ਮਿੰਟ ਹੀ ਲਵੋ ਕਿਉਂਕਿ ਟਾਈਮ ਬਹੁਤ ਥੋੜ੍ਹਾ ਹੈ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ** : (ਸ੍ਰੀ ਚਰੰਜੀ ਲਾਲ ਗਰਗ) ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਦੇ ਵਿੱਚ ਜੋ ਚਰਚਾ ਦਾ ਵਿਸ਼ਾ ਹੈ, ਉਹ ਇਕ ਅਹਿਮ ਵਿਸ਼ਾ ਹੈ ਕਿ ਸਾਡੇ ਦੇਸ਼ ਵਿੱਚ ਔਰਤਾਂ ਤੇ ਜੋ ਜ਼ੁਲਮ ਹੋ ਰਹੇ ਹਨ, ਉਨ੍ਹਾਂ ਨੂੰ

ਰੋਕਣਾ ਚਾਹੀਦਾ ਹੈ ਔਰ ਇਸ ਵਾਸਤੇ ਢੁਕਵੇਂ ਇੰਤਜ਼ਾਮ ਹੋਣੇ ਚਾਹੀਦੇ ਹਨ । ਮੈਂ ਇਸ ਗੱਲ ਨਾਲ ਸਹਿਮਤ ਹਾਂ ਅਤੇ ਕੋਈ ਵੀ ਇਨਸਾਨ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦਾ ਕਿ ਔਰਤਾਂ ਦੇ ਉਤੇ ਜ਼ੁਲਮ ਨੂੰ ਰੋਕਣਾ ਚਾਹੀਦਾ ਹੈ । ਸਮੁੱਚੇ ਤੌਰ ਤੇ ਆਪਾਂ ਨੂੰ ਇਸ ਦੀ ਨਿੰਦਾ ਕਰਨੀ ਚਾਹੀਦੀ ਹੈ । ਮਗਰ ਦੁੱਖ ਦੀ ਗੱਲ ਹੈ ਕਿ ਬੋਲਦੇ ਸਮੇਂ ਇਸ ਮਸਲੇ ਨੂੰ ਇਕ ਪਾਸੇ ਰੱਖਿਆ ਗਿਆ । ਮੈਂ ਦੇਖਦਾ ਰਿਹਾ ਹਾਂ, ਸੁਣਦਾ ਰਿਹਾ ਹਾਂ । ਜਦੋਂ ਮੇਰੇ ਸਾਹਮਣੇ ਬੈਠੇ ਵੀਰ ਇਸ ਮਸਲੇ ਤੇ ਬੋਲਦੇ ਸੀ ਤਾਂ ਉਨ੍ਹਾਂ ਨੇ ਇਸ ਮਸਲੇ ਨੂੰ ਇੱਕ ਪਾਸੇ ਧਰ ਦਿੱਤਾ । ਸਿਰਫ ਇੱਕੋ ਗੱਲ ਹੀ ਕੀਤੀ ਕਿ ਸਰਕਾਰ ਦੀ ਨਿੰਦਿਆ ਕਿਵੇਂ ਕਰਨੀ ਹੈ । ਜਿਹੜੀਆਂ ਇੱਕ ਦੋ ਘਟਨਾਵਾਂ ਇੱਕ ਸਾਲ ਦੇ ਅੰਦਰ ਵਾਪਰੀਆਂ, ਉਨ੍ਹਾਂ ਨੂੰ ਪੜ੍ਹ ਕੇ ਹੀ ਇਨ੍ਹਾਂ ਨੇ ਆਪਣਾ ਭਾਸ਼ਣ ਬੰਦ ਕਰ ਦਿੱਤਾ । ਦੁੱਖ ਦੀ ਗੱਲ ਹੈ ਕਿ ਇਹੋ ਪੰਜਾਬ ਦੀ ਧਰਤੀ ਹੈ ਜਿਸ ਤੇ ਇਹੋ ਜਿਹੀਆਂ ਘਟਨਾਵਾਂ ਹੋਈਆਂ ਜਿਨ੍ਹਾਂ ਕਰਕੇ ਪੰਜਾਬ ਦੀ ਅਤੇ ਦੇਸ਼ ਦੀ ਨਿੰਦਿਆ ਵਿਦੇਸ਼ਾਂ ਦੇ ਵਿੱਚ ਹੋਈ । ਪੰਜਾਬੀ ਦਾ ਇੱਕ ਆਮ ਮੁਹਾਵਰਾ ਹੈ ਕਿ ਬੋਲਣ ਤੋਂ ਪਹਿਲਾਂ ਆਪਣੀ ਪੀੜ੍ਹੀ ਹੇਠਾਂ ਸੋਟਾ ਮਾਰ ਲੈਣਾ ਚਾਹੀਦਾ ਹੈ । ਇੱਥੇ ਇੱਕ ਘਟਨਾ ਹੋਈ ਸੀ—

ਇੱਕ ਰੋਈ ਸੀ ਧੀ ਪੰਜਾਬ ਦੀ, ਤੂੰ ਲਿਖ ਲਿਖ ਮਾਰੇ ਵੈਣ ।
ਅੱਜ ਲੱਖਾਂ ਧੀਆਂ ਰੋਂਦੀਆਂ, ਤੈਨੂੰ ਵਾਰਸ਼ ਸ਼ਾਹ ਨੂੰ ਕਹਿਣ ।

ਡਿਪਟੀ ਸਪੀਕਰ ਸਾਹਿਬ, ਇਥੇ ਕਿਹੋ ਜਿਹੀਆਂ ਗੱਲਾਂ ਹੋਈਆਂ । ਕੇੜੀਆ ਕਾਂਡ ਹੋਇਆ ਜਿਸ ਦੀ ਵਿਦੇਸ਼ਾਂ ਦੇ ਵਿੱਚ ਵੀ ਨਿੰਦਿਆ ਹੋਈ । ਉਸ ਵੇਲੇ ਕਿਸ ਦੀ ਸਰਕਾਰ ਸੀ, ਆਹ ਮੇਰੇ ਸਾਹਮਣੇ ਬੈਠੇ ਵੀਰਾਂ ਦੀ ਸਰਕਾਰ ਸੀ । ਉਨ੍ਹਾਂ ਦੀ ਸਰਕਾਰ ਦਾ ਮੁੱਖੀ ਕੌਣ ਸੀ ? ਉਹ ਇਸ ਸੂਬੇ ਦੇ ਵਿੱਚ ਇਨ੍ਹਾਂ ਦੀ ਆਪਣੀ ਪਾਰਟੀ ਦਾ ਮੁੱਖੀ ਸੀ ਅਤੇ ਜਿਸ ਨੇ ਇਹ ਕਾਂਡ ਕੀਤਾ ਸੀ, ਉਹ ਕੌਣ ਸੀ ? ਉਹ ਸੀ ਉਸ ਮੁੱਖੀ ਦਾ ਪੋਤਰਾ । ਇਸ ਕਰਕੇ ਉਸ ਲੜਕੀ ਦੀ ਗੱਲ ਨੂੰ ਕਿਸੇ ਨੇ ਨਹੀਂ ਸੁਣਿਆ । ਅੱਜ ਤੁਸੀਂ ਔਰਤਾਂ ਦੀ ਲਾਜ ਰੱਖਣ ਵਾਲੇ ਅਖਵਾਉਂਦੇ ਹੋ ਪਰ ਦੱਸੋ, ਇਹ ਵਾਪਰਿਆ ਕਦੋਂ ਸੀ ? ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਇੱਕ ਕਾਂਡ ਦਿੱਲੀ ਦੇ ਵਿੱਚ ਵਾਪਰਿਆ, ਉਹ ਸੀ ਤੰਦੂਰ ਕਾਂਡ । ਇਸ ਤੰਦੂਰ ਕਾਂਡ ਦੇ ਵਿੱਚ ਇੱਕ ਔਰਤ ਨੂੰ ਤੰਦੂਰ ਦੇ ਵਿੱਚ ਸਿੱਟ ਕੇ ਬਾਲਣ ਦੀ ਜਗ੍ਹਾ ਤੇ ਉਸ ਔਰਤ ਦੇ ਹੱਡਾਂ ਨੂੰ ਬਾਲਿਆ ਗਿਆ । ਉਹ ਦੋਸ਼ੀ ਕੌਣ ਸੀ ? ਉਹ ਸੀ ਹਿੰਦੁਸਤਾਨ ਦੀ ਕਾਂਗਰਸ ਪਾਰਟੀ ਦੇ ਯੂਥ ਦਲ ਦਾ ਪ੍ਰਧਾਨ । (ਰੂਲਿੰਗ ਪਾਰਟੀ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਸ ਤੋਂ ਬਾਅਦ ਡਿਪਟੀ ਸਪੀਕਰ ਸਾਹਿਬ, ਜਦੋਂ ਐਮ. ਐਲ. ਏ. ਹੋਸਟਲ ਦੇ ਵਿੱਚ ਇੱਕ ਔਰਤ ਦੀ ਇੱਜ਼ਤ ਲੁੱਟੀ ਗਈ ਤਾਂ ਉਸ ਦਾ ਦੋਸ਼ੀ ਕੌਣ ਸੀ ।' ਆਹ ਮੇਰੇ ਸਾਹਮਣੇ ਬੈਠੇ ਵੀਰ ਜੋ ਹਨ, ਉਹ ਇਨ੍ਹਾਂ ਦੀ ਪਾਰਟੀ ਦਾ ਐਮ. ਐਲ. ਏ. ਸੀ । (ਰੂਲਿੰਗ ਪਾਰਟੀ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ ।)

**ਸ੍ਰੀ ਡਿਪਟੀ ਸਪੀਕਰ :** ਗਰਗ ਸਾਹਿਬ, ਵਾਈਂਡ ਅੱਪ ਕਰੋ ।

(**ਇੱਕ ਆਵਾਜ਼ :** ਤੁਸੀਂ ਬਠਿੰਡੇ ਵਾਲੇ ਕਾਂਡ ਦੀ ਗੱਲ ਕਰੋ ।)

**ਖੁਰਾਕ ਅਤੇ ਸਪਲਾਈ ਰਾਜ ਮੰਤਰੀ** : ਅੱਜ ਇਹ ਸਿਰਫ ਇਨ੍ਹਾਂ ਦੋ ਤਿਨ ਘਟਨਾਵਾਂ ਨੂੰ ਹੀ ਲੈ ਕੇ ਰੌਲਾ ਪਾਉਂਦੇ ਹਨ । ਇਸ ਕੇਤੀਆ ਕਾਂਡ ਅਤੇ ਤੰਦੂਰ ਕਾਂਡ ਵਿੱਚ ਕੌਣ ਸ਼ਾਮਲ ਸੀ ? ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਸਾਡੀ ਸਰਕਾਰ ਆਉਣ ਤੋਂ ਪਹਿਲਾਂ ਇੱਥੇ ਕੀ ਕੁਝ ਵਾਪਰਿਆ, ਕਿਵੇਂ ਔਰਤਾਂ ਦੀ ਇੱਜ਼ਤ ਲੁੱਟੀ ਗਈ ।

**ਸ੍ਰੀ ਡਿਪਟੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ**, : ਇੱਕ ਮਿੰਟ ਸਰ । ਡਿਪਟੀ ਸਪੀਕਰ ਸਾਹਿਬ, ਸੈਂਟਰ ਦੀ ਸਰਕਾਰ ਦੇ ਵਿੱਚ ਜੋ ਗ੍ਰਹਿ ਮੰਤਰੀ ਸੀ, ਉਹ ਕੌਣ ਸੀ ? ਉਹ ਸੀ, ਰੌਂਤਾ ਸਾਹਿਬ ਦੀ ਪਾਰਟੀ ਦਾ ** ** । ਉਦੋਂ . . .

**ਕਾਮਰੇਡ ਅਜੈਬ ਸਿੰਘ ਰੌਂਤਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਮਾਨਯੋਗ ਮੈਂਬਰ ਸਾਹਿਬ ਨੂੰ ਪਤਾ ਨਹੀਂ ਕਿ ਜਿਹੜਾ ਬੰਦਾ ਇਸ ਹਾਉਸ ਦੇ ਵਿੱਚ ਨਾ ਹੋਵੇ, ਉਸ ਦਾ ਨਾਂ ਬਿਆਨ ਨਹੀਂ ਕੀਤਾ ਜਾਂਦਾ । ਇਸ ਲਈ ਇਹ ਸ਼ਬਦ ਐਕਸਪੰਜ ਕਰਵਾਏ ਜਾਣ ।

**ਸ੍ਰੀ ਡਿਪਟੀ ਸਪੀਕਰ** : ਇਹ ਸ਼ਬਦ ਐਕਸਪੰਜ ਕੀਤੇ ਜਾਣ ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ**, : ਅੱਜ, ਡਿਪਟੀ ਸਪੀਕਰ ਸਾਹਿਬ, ਇਥੇ ਹਿੰਦੁਸਤਾਨ ਵਿੱਚ ਥਾਂ-ਥਾਂ ਤੇ ਜੋ ਔਰਤਾਂ ਦੀ ਬੇਇੱਜ਼ਤੀ ਹੋ ਰਹੀ ਹੈ, ਉਸ ਬਾਰੇ ਗੱਲਾਂ ਹੋ ਰਹੀਆਂ ਹਨ । ਮੈਂ ਪੰਜਾਬ ਦੀ ਗੱਲ ਕਰਦਾ ਹਾਂ ਮੈਂ ਕਿਸੇ ਮੈਂਬਰ ਦਾ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਉਹ ਇਥੇ ਹਾਜ਼ਰ ਨਹੀਂ ਹਨ । ਉਸ ਬਾਰੇ ਅਖ਼ਬਾਰਾਂ ਵਿੱਚ ਵੀ ਛਪਿਆ ਸੀ, ਉਸ ਦੀਆਂ ਫ਼ੋਟੋਆਂ ਛੱਪੀਆਂ ਸਨ । ਇਹ ਜੋ ਔਰਤਾਂ ਦੀ ਬੇਇੱਜ਼ਤੀ ਕੀਤੀ ਗਈ ਹੈ, ਉਸ ਦੇ ਖਿਲਾਫ਼ ਐਕਸ਼ਨ ਲਿਆ ਜਾਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ, ਗਰਗ ਸਾਹਿਬ ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ** : ਮੈਂ ਵਾਈਂਡ ਅੱਪ ਕਰਦਾ ਹਾਂ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੀਬੀ ਜੀ (ਸ੍ਰੀਮਤੀ ਰਾਜਿੰਦਰ ਕੌਰ ਭੱਠਲ) ਤੁਹਾਡੀ ਸਰਕਾਰ ਰਹੀ ਹੈ, ਉਸ ਦਾ ਸਾਰਾ ਪਿਛੋਕੜ ਇੰਨਾ ਭਿਆਨਕ ਹੈ ਕਿ ਜਦੋਂ ਇਤਿਹਾਸ ਲਿਖਿਆ ਜਾਵੇਗਾ ਤਾਂ ਹਿੰਦੁਸਤਾਨ ਦੇ ਲੋਕ ਪੜ੍ਹ ਕੇ ਆਪਣਾ ਸਿਰ ਜ਼ਮੀਨ ਤੇ ਝੁਕਾ ਲੈਣਗੇ ਕਿ ਅਜਿਹੀ ਪਾਰਟੀ ਆਈ ਜਿਸ ਨੇ ਵਿਦੇਸ਼ਾਂ ਦੀਆਂ ਲੜਕੀਆਂ ਨਾਲ ਗੁਨਾਹ ਕੀਤਾ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਤੁਸੀਂ ਭ੍ਰਿਸ਼ਟਾਚਾਰ ਦੀ ਗੱਲ ਕਰਦੇ ਹੋ, ਇਹ ਤੁਹਾਨੂੰ ਖੁਦ ਰੋਕਣਾ ਚਾਹੀਦਾ ਸੀ ।

**ਸ੍ਰੀ ਡਿਪਟੀ ਸਪੀਕਰ** : ਮੋਫਰ ਸਾਹਿਬ, ਸਿਰਫ਼ 5 ਮਿੰਟ ਲਈ ਹੀ ਬੋਲਣਾ ।

**Sardar Ajit Inder Singh Mofar** (Sardulgarh) : Thank you very much. I will not take more than three minutes.

---

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ । ਇਸ ਵੇਲੇ ਜੋ ਔਰਤਾਂ ਤੇ ਜ਼ੁਲਮ ਹੋ ਰਿਹਾ ਹੈ, ਇਹ ਬਹੁਤ ਦੁੱਖ ਵਾਲੀ ਗੱਲ ਹੈ । ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਵਿੱਚ ਬੋਲਣ ਲੱਗਿਆਂ ਖਿਆਲ ਰੱਖਣਾ ਚਾਹੀਦਾ ਹੈ । ਇਥੇ ਆਨਰੇਬਲ ਮੈਂਬਰਜ਼ ਬੈਠੀਆਂ ਹਨ । ਬਿਊਰੋਕਰੇਸੀ ਦੀਆਂ ਵੀ ਅਫਸਰ ਸਾਹਿਬਾਨ ਬੈਠੀਆਂ ਹਨ । ਕੋਈ ਅਜਿਹੀ ਗੱਲ ਨਾ ਉਠੇ ਜੋ ਕਿ ਕਹਿਣੀ ਨਹੀਂ ਚਾਹੀਦੀ ਪਰ ਕਹੀ ਜਾਂਦੀ ਹੈ ਅਤੇ ਇਸ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ । ਇਥੇ ਭੈਣ ਜੀ ਨੇ ਕਿਹਾ ਸੀ ਕਿ ਜਦੋਂ ਧਾੜਵੀ ਆਉਂਦੇ ਸਨ ਤਾਂ ਔਰਤਾਂ ਨੂੰ ਚੁੱਕ ਕੇ ਲੈ ਜਾਂਦੇ ਸਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਫਿਰ ਵਾਪਿਸ ਕੌਣ ਲਿਆਉਂਦਾ ਸੀ । ਫਿਰ ਉਨ੍ਹਾਂ ਨੂੰ ਵਸਾਇਆ ਜਾਂਦਾ ਸੀ । ਉਸ ਸਮੇਂ ਤੋਂ ਲੈ ਕੇ ਹੁਣ ਤੱਕ ਇਹੀ ਹੋ ਰਿਹਾ ਹੈ । 1992 ਵਿੱਚ ਕਾਂਗਰਸ ਦੀ ਸਰਕਾਰ ਬਣੀ । ਉਸ ਵੇਲੇ ਦੇ ਦੋ ਕੇਸ ਹਨ ਇੱਕ ਤਾਂ ਕੇਤੀਆ ਕੇਸ ਸੀ, ਜਿਸ ਨੂੰ ਸਭ ਤੋਂ ਪਹਿਲਾਂ ਸਰਦਾਰ ਸਿਮਰਨਜੀਤ ਸਿੰਘ ਮਾਨ ਨੇ ਉਠਾਇਆ ਸੀ । ਫਿਰ ਉਸ ਤੋਂ ਬਾਅਦ ਰੂਪਨ ਦਿਓਲ ਬਜਾਜ ਕੇਸ ਆਇਆ (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਜਿਸ ਵਿੱਚ ਉਸ ਵੇਲੇ ਦੇ ਡੀ. ਜੀ. ਪੀ. ਨੇ ਕੀ ਕੀਤਾ, ਸਭ ਨੂੰ ਪਤਾ ਹੈ । ਉਸ ਕੇਸ ਨੂੰ ਵੀ ਮਾਨ ਸਾਹਿਬ ਨੇ ਹੀ ਉਠਾਇਆ ਪਰ ਇਸ ਦੇ ਇਵਜ਼ ਵਿੱਚ ਉਨ੍ਹਾਂ ਨੂੰ ਕੀ ਇਨਾਮ ਮਿਲਿਆ, 57 ਕੇਸ ਬਣਾ ਕੇ 6 ਮਹੀਨੇ ਲਈ ਅੰਦਰ ਰੱਖਿਆ ਗਿਆ । ਅੱਜ ਵੀ ਉਹੀ ਗੱਲ ਹੋ ਰਹੀ ਹੈ । ਪੰਜਾਬ ਵਿੱਚ ਇੰਨੇ ਰੇਪ ਕੇਸ ਹੋ ਰਹੇ ਹਨ, ਐਬਡੱਕਸ਼ਨ ਕੇਸ ਹੋ ਰਹੇ ਹਨ, ਮਰਡੱਰ ਹੋ ਰਹੇ ਹਨ ਇਹ ਸਭ ਜਾਣਦੇ ਹਨ । ਕੋਈ ਵੀ ਜੋ ਧਰਮ ਨੂੰ ਮੰਨਦਾ ਹੈ, ਕੋਈ ਵੀ ਸਿੱਖ ਜੋ ਗੁਰੂ ਗ੍ਰੰਥ ਸਾਹਿਬ ਨੂੰ ਮੰਨਦਾ ਹੈ, ਕੋਈ ਵੀ ਹਿੰਦੂ ਜੋ ਗੀਤਾ ਨੂੰ ਮੰਨਦਾ ਹੈ ਅਤੇ ਕੋਈ ਵੀ ਮੁਸਲਮਾਨ ਜੋ ਕੁਰਾਨ ਨੂੰ ਮੰਨਦਾ ਹੈ, ਉਸ ਦੀ ਡਿਊਟੀ ਹੈ ਕਿ ਉਹ ਇਸ ਗੱਲ ਤੇ ਪਹਿਰਾ ਦੇਵੇ ਕਿ ਅਜਿਹਾ ਦੁਬਾਰਾ ਨਾ ਹੋਵੇ । ਇਸ ਰੇਜ਼ੋਲਿਊਸ਼ਨ ਬਾਰੇ ਜੋ ਕਿਹਾ ਗਿਆ ਹੈ, ਉਸ ਬਾਰੇ ਕਾਨੂੰਨ ਬਣਨਾ ਚਾਹੀਦਾ ਹੈ, ਤਾਂ ਕਿ ਲੋਕਾਂ ਨੂੰ ਡਰ ਹੋਵੇ ਅਤੇ ਉਹ ਕੋਈ ਵੀ ਗਲਤ ਕੰਮ ਨਾ ਕਰਨ । ਰੇਜ਼ੋਲਿਊਸ਼ਨ ਦੇ ਮੁਤਾਬਿਕ ਚੰਗੀ ਗੱਲ ਨੂੰ ਜ਼ਰੂਰ ਕਰਨਾ ਚਾਹੀਦਾ ਹੈ । ਵਿਮੈਨ ਸੈੱਲ ਬਣਾਏ ਗਏ ਹਨ ਅਤੇ ਇਸ ਬਾਰੇ ਸਰਕਾਰ ਵੱਲੋਂ ਗੱਲਾਂ ਕੀਤੀਆਂ ਗਈਆਂ ਹਨ । ਪੁਲਿਸ ਵੱਲੋਂ ਜੋ ਬੁਰੇ ਕੰਮ ਕੀਤੇ ਗਏ ਹਨ, ਉਸ ਬਾਰੇ ਰਿਸਪਾਂਸੇਬਿਲਟੀ ਫਿਕਸ ਕੀਤੀ ਜਾਣੀ ਚਾਹੀਦੀ ਹੈ ਅਤੇ ਇਸ ਦੇ ਲਈ ਉਸ ਡਿਸਟ੍ਰਿਕਟ ਦੇ ਪੁਲਿਸ ਹੈੱਡ ਨਾਲ ਗੱਲ ਕੀਤੀ ਜਾਣੀ ਚਾਹੀਦੀ ਹੈ । ਇਸ ਹਾਊਸ ਵਿੱਚ ਉਸ ਬਾਰੇ ਦੱਸਿਆ ਜਾਣਾ ਚਾਹੀਦਾ ਹੈ । ਪਹਿਲਾਂ ਕਦੇ ਇਸ ਬਾਰੇ ਖਿਆਲ ਨਹੀਂ ਕੀਤਾ ਗਿਆ, ਕਿੰਨਾ ਕੁਝ ਇੱਥੇ ਹੋ ਗਿਆ । ਲੇਡੀਜ਼ ਦੇ ਨਾਲ ਜਦੋਂ ਵੀ ਜ਼ੁਲਮ ਹੋਵੇ, ਉਸ ਦੇ ਖਿਲਾਫ ਸਖਤ ਐਕਸ਼ਨ ਲੈਣ ਲਈ ਸਾਨੂੰ ਸਾਰਿਆਂ ਨੂੰ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ । ਲਾਅ ਅਤੇ ਕੋਰਟਸ ਅੱਡ ਐਕਸ਼ਨ ਲੈਣ । ਇਸ ਦੇ ਲਈ ਸਰਕਾਰ ਨੂੰ ਕੋਈ ਐਗਜ਼ਾਂਪਲ ਕਾਇਮ ਕਰਨੀ ਚਾਹੀਦੀ ਹੈ ਤਾਂ ਕਿ ਪਤਾ ਲੱਗ ਸਕੇ ਕਿ ਸਰਕਾਰ ਨੇ ਜ਼ੁਲਮ ਕਰਨ ਵਾਲੇ ਦੇ ਖਿਲਾਫ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]
ਸਖਤ ਕਾਰਵਾਈ ਕੀਤੀ ਹੈ । ਦੋਸ਼ੀ ਨੂੰ ਸਜ਼ਾ ਦੇਣੀ ਚਾਹੀਦੀ ਹੈ । ਇਹ ਕਹਿ ਦੇਣਾ ਕਿ ਇਨਕੁਆਇਰੀ ਕਰ ਰਹੇ ਹਾਂ ਅਤੇ ਉਸ ਦੀ ਪੋਸਟਿੰਗ ਕਿਧਰੇ ਹੋਰ ਕਰ ਦਿਓ, ਇਸ ਨਾਲ ਗੱਲ ਨਹੀਂ ਬਣ ਸਕਦੀ । ਇਸ ਲਈ ਮੈਂ ਇਸ ਮਤੇ ਦੇ ਹੱਕ ਵਿੱਚ ਹਾਂ ਅਤੇ ਜੋ ਚੰਗੇ ਪੁਆਇੰਟ ਹਾਊਸ ਦੇ ਵਿੱਚ ਆਏ ਹਨ, ਉਨ੍ਹਾਂ ਨੂੰ ਟੇਕ ਅੱਪ ਕਰਨਾ ਚਾਹੀਦਾ ਹੈ ।

**ਡਾਕਟਰੀ ਸਿੱਖਿਆ ਅਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ** (ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਗਿਆ ਹੈ, ਇਸ ਦੇ ਵਿੱਚ ਕਿਹਾ ਗਿਆ ਹੈ ਕਿ ਇਹ ਸਦਨ ਰਾਜ ਸਰਕਾਰ ਨੂੰ ਰਾਜ ਵਿੱਚ ਔਰਤਾਂ ਤੇ ਅਤਿਆਚਾਰ ਦੇ ਕੇਸਾਂ ਦੀ ਸੁਣਵਾਈ ਲਈ ਵਿਸ਼ੇਸ਼ ਅਦਾਲਤਾਂ ਸਥਾਪਤ ਕਰਨ ਲਈ ਉਚਿਤ ਕਾਨੂੰਨ ਬਣਾਉਣ ਦੀ ਸਿਫਾਰਸ਼ ਕਰਦਾ ਹੈ । ਮੈਂ ਅਫਸੋਸ ਦੇ ਨਾਲ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਸ ਮਤੇ ਨੂੰ ਮੂਵ ਕਰਨ ਵਾਲੇ ਨੇ ਅਤੇ ਇਸ ਮਤੇ ਨੂੰ ਸਪੋਰਟ ਕਰਨ ਵਾਲਿਆਂ ਨੇ ਇਸ ਗੱਲ ਨੂੰ ਜਾਨਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਇਸ ਦੇ ਵਿੱਚ ਕੀ ਕੀ ਡੈਫੀਸ਼ੈਂਸੀ ਹੈ, ਮੌਜੂਦਾ ਲਾਅ ਦੇ ਵਿੱਚ ਕੀ ਕੀ ਪ੍ਰਾਬਲਜ਼ ਹਨ ਅਤੇ ਉਨ੍ਹਾਂ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ । ਨਾ ਕੋਈ ਸੁਜੈਸ਼ਨਾ ਦਿੱਤੀਆਂ ਹਨ ਅਤੇ ਨਾ ਹੀ ਕਿਸੇ ਸਪੋਰਟ ਕਰਨ ਵਾਲੇ ਨੇ ਮੌਜੂਦਾ ਲਾਅ ਦੇ ਵਿੱਚ ਇੰਪਰੂਵਮੈਂਟ ਲਿਆਉਣ ਲਈ ਕੋਈ ਸੁਜੈਸ਼ਨ ਦਿੱਤੀ ਹੈ ਕਿ ਲਾਅ ਨੂੰ ਕਿਸ ਤਰ੍ਹਾਂ ਐਕਸਪੀਡਾਈਟ ਕਰਨਾ ਚਾਹੀਦਾ ਹੈ । ਔਰਤਾਂ ਤੇ ਜਿਹੜਾ ਜ਼ੁਲਮ ਹੋ ਰਿਹਾ ਹੈ ਜਾਂ ਔਰਤਾਂ ਨੂੰ ਜਿਹੜਾ ਇਨਸਾਫ ਪੂਰਾ ਨਹੀਂ ਮਿਲ ਰਿਹਾ ਉਹ ਐਗਜਿਸਟਿੰਗ ਲਾਅ ਦੇ ਵਿੱਚ ਕੋਈ ਕਮੀ ਹੋਣ ਕਰਕੇ ਨਹੀਂ ਹੈ । ਇਸ ਮਤੇ ਨੂੰ ਲਿਆ ਕੇ ਆਪੋਜ਼ੀਸ਼ਨ ਵੱਲੋਂ ਇਸ ਨੂੰ ਇੱਕ ਸਿਆਸੀ ਰੰਗਤ ਦੇਣ ਦੀ ਅਤੇ ਇਸ ਹਾਊਸ ਦੇ ਵਿੱਚ ਗੈਲਰੀਆਂ ਨੂੰ ਪਲੇਅ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਸਾਡੇ ਸੰਵਿਧਾਨ ਦੇ ਵਿੱਚ ਬੜਾ ਕਲੀਅਰ ਹੈ ਕਿ ਅਗਰ ਕਿਸੇ ਦੇ ਨਾਲ ਕਿਸੇ ਧਰਮ ਦੇ ਨਾਂ ਉਤੇ, ਕਾਸਟ, ਰੰਗ ਜਾਂ ਸੈਕਸ ਦੇ ਆਧਾਰ ਤੇ ਜ਼ੁਲਮ ਹੁੰਦਾ ਹੈ ਤਾਂ ਉਸ ਦੇ ਨਾਲ ਕੋਈ ਵੀ ਡਿਸਕ੍ਰਿਮੀਨੇਸ਼ਨ ਨਹੀਂ ਕਰ ਸਕਦਾ ਅਤੇ ਸਮਾਜ ਵਿੱਚ ਹਰ ਇੱਕ ਨੂੰ ਇਕੋ ਜਿਹੇ ਅਧਿਕਾਰ ਹਨ । ਦਲਿਤ ਵਰਗ ਦੇ ਨਾਲ ਜਾਂ ਆਰਥਿਕ ਤੌਰ ਤੇ ਗਰੀਬ ਲੋਕਾਂ ਨਾਲ ਅਗਰ ਕੋਈ ਡਿਸਕ੍ਰਿਮੀਨੇਸ਼ਨ ਹੁੰਦੀ ਹੈ ਤਾਂ ਸਰਕਾਰ ਉਸ ਦੇ ਖਿਲਾਫ ਕਾਰਵਾਈ ਕਰਦੀ ਹੈ । ਪਿਛਲੇ 50 ਸਾਲਾਂ ਦੇ ਵਿੱਚ ਪਿਛਲੇ ਹੁਕਮਰਾਨਾਂ ਨੇ ਇਸ ਵੱਲ ਕੋਈ ਧਿਆਨ ਨਹੀਂ ਦਿੱਤਾ, ਨਾ ਜ਼ੁਲਮ ਕਰਨ ਵਾਲਿਆਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਅਤੇ ਨਾ ਹੀ ਕੋਈ ਸਪੈਸ਼ਲ ਕੋਰਟ ਬਣਾਉਣ ਦਾ ਯਤਨ ਕੀਤਾ ਜਦ ਕਿ ਸਰਕਾਰ ਨੇ ਪਰੀਵੈਨਸ਼ਨ ਆਫ ਕੁਰੱਪਸ਼ਨ ਐਕਟ ਬਣਾਏ ਅਤੇ ਸਪੈਸ਼ਲ ਜੱਜ ਡੈਜ਼ੀਗਨੇਟ ਹੋਏ । ਮੈਨੂੰ ਇਸ ਮਤੇ ਨੂੰ ਮੂਵ ਕਰਨ ਵਾਲੇ ਤੋਂ ਸਿਆਸੀ ਬਦਬੂ ਆਉਂਦੀ ਹੈ । ਨਵੰਬਰ, 1984 ਦੇ ਵਿਚ ਦਿੱਲੀ ਵਿਚ ਰਾਇਟਸ ਹੋਏ ਅਤੇ ਅੰਡਰ ਦੀ ਨੋਜ਼ ਆਫ ਐਡਮਿਨਿਸਟ੍ਰੇਸ਼ਨ ਹੋਏ । ਜਸਟਿਸ ਸੀਕਰੀ ਅਤੇ ਜਸਟਿਸ ਤਾਰਕੁੰਡੇ ਦੀਆਂ ਚਾਰ ਰਿਪੋਰਟਾਂ ਸਰਕਾਰ ਦੇ ਕੋਲ ਆਈਆਂ ਸਨ- ਜਿਸ ਦੇ ਵਿਚ ਦੱਸਿਆ ਗਿਆ ਸੀ ਕਿ ਨਵੰਬਰ ਰਾਇਟਸ ਦੇ ਵਿਚ 1,170 ਔਰਤਾਂ ਦੇ ਨਾਲ, ਰੇਪ ਕਰਕੇ ਉਨ੍ਹਾਂ ਨੂੰ ਜਲਾਇਆ ਗਿਆ ।

ਇਤਨਾ ਵੱਡਾ ਗੁਨਾਹ ਹੋਇਆ । (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਉਸ ਵੇਲੇ ਦੀ ਆਗਸਟ ਬਾਡੀ ਜਿਹੜੀ ਪਾਰਲੀਮੈਂਟ ਸੀ, ਉਸ ਨੇ ਅਤੇ ਇਸ ਹਾਊਸ ਦੀ ਵਿਧਾਨ ਸਭਾ ਨੇ ਉਨ੍ਹਾਂ ਬੇਗੁਨਾਹਾਂ ਦੇ ਹੱਕ ਵਿਚ ਕੋਈ ਆਵਾਜ਼ ਬੁਲੰਦ ਨਹੀਂ ਕੀਤੀ ਸੀ ਅਤੇ ਨਾ ਹੀ ਕੋਈ ਸਖਤ ਕਾਰਵਾਈ ਕਰਨ ਦੀ ਸਿਫਾਰਸ਼ ਕੀਤੀ ਸੀ ਬਲਕਿ ਉਸ ਵਕਤ ਦੇ ਹੋਮ ਮਨਿਸਟਰ ਦਾ ਬਿਆਨ ਜੋ 3 ਨਵੰਬਰ, 1984 ਨੂੰ 'ਟ੍ਰਿਬਿਊਨ' ਵਿਚ ਆਇਆ ਸੀ, ਵਿਚ ਕਿਹਾ ਗਿਆ ਸੀ ਕਿ Be lenient with the mourners ਅਜਿਹਾ ਹੀ ਨਹੀਂ ਮਾਰਨ ਵਾਲਿਆਂ, ਜਿਨ੍ਹਾਂ ਨੇ ਕਤਲ ਕੀਤੇ ਸਨ, ਉਨ੍ਹਾਂ ਨੂੰ ਸ਼ਾਬਾਸ਼ ਦਿੱਤੀ ਗਈ ਅਤੇ ਉੱਚੀਆਂ ਪਦਵੀਆਂ ਤੇ ਬਿਰਾਜਮਾਨ ਕੀਤਾ ਗਿਆ ।

ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਆਉਂਦਾ ਹੈ ਇਸ ਗੱਲ ਤੇ ਬਹਿਸ ਕਰਦਿਆਂ ਕਿ ਅਸੀਂ ਹਮੇਸ਼ਾ ਹੀ ਖਿਲਵਾੜ ਬਣਾਉਣ ਦੀ ਔਰਤਾਂ ਦੇ ਹੱਕ ਵਿਚ ਨਾਹਰਾ ਲਾਉਣ ਦੀ ਕੋਸ਼ਿਸ਼ ਕੀਤੀ । ਪਿਛਲੀ ਪਾਰਲੀਮੈਂਟ ਵਿਚ ਜਿਹੜੀ 11ਵੀਂ ਲੋਕ ਸਭਾ ਡਿਜ਼ਾਲਵ ਹੋਈ, ਉਸ ਵਿਚ ਹੁਕਮਰਾਨ ਪਾਰਟੀ ਸੀ ਮੇਰੇ ਸਾਹਮਣੇ ਬੈਠੇ ਮੇਰੇ ਵੀਰਾਂ ਦੀ । ਉਸ ਹੁਕਮਰਾਨ ਪਾਰਟੀ ਨੂੰ ਸਪੋਰਟ ਕਰਨ ਵਾਲੇ ਸਨ ਮੇਰੇ ਸਾਹਮਣੇ ਬੈਠੇ ਵੀਰ । ਪਰ ਇਨ੍ਹਾਂ ਤੋਂ ਔਰਤਾਂ ਦੀ 33% ਰਿਜ਼ਰਵੇਸ਼ਨ ਲਈ ਕੁਝ ਨਾ ਕਰ ਹੋਇਆ ਨਾ ਇਨ੍ਹਾਂ ਤੋਂ ਉਹ ਸਰਕਾਰ ਤੋੜੀ ਜਾ ਸਕੀ ਅਤੇ ਨਾ ਕੋਈ ਬਿੱਲ ਔਰਤਾਂ ਵਾਸਤੇ ਪਾਸ ਹੋ ਸਕਿਆ ਪਰ ਇਹ ਲੋਕ ਫਿਰ ਵੀ ਔਰਤਾਂ ਦੇ ਹਮਦਰਦ ਹਨ । ਮੈਂ ਇਸ ਪਵਿੱਤਰ ਸਦਨ ਦੇ ਮੈਂਬਰ ਬਣਨ ਤੋਂ ਪਹਿਲਾਂ 24 ਸਾਲ ਵਕਾਲਤ ਕੀਤੀ ਹੈ । ਸਪੈਸ਼ਲ ਐਕਟ ਬਣਾਇਆ ਸਰਕਾਰ ਨੇ, ਰੈਂਟ ਐਕਟ ਵਿਚ ਉਨ੍ਹਾਂ ਲਈ ਸਮਰੀ ਪ੍ਰੋਸੀਜਰ ਕੀਤਾ। ਜਿਹੜੇ ਸਰਵਿਸ ਤੋਂ ਰਿਟਾਇਰ ਹੁੰਦੇ ਹਨ, ਉਨ੍ਹਾਂ ਦੇ ਰੈਜ਼ੀਡੈਂਸ਼ਲ ਹਾਊਸਿਜ਼ ਪਰਸਨਲ ਨਸੈਸਿਟੀ ਦੀ ਗਰਾਊਂਡ ਤੇ ਵਿਦ ਇਨ ਵੰਨ ਈਅਰ ਡਿਸਪੋਜ਼ ਆਫ ਹੋਣੇ ਚਾਹੀਦੇ ਹਨ ਪਰ ਕੋਈ ਵੀ ਕੇਸ ਸਪੈਸੀਫਾਈਡ ਪੀਰੀਅਡ ਵਿਚ ਡਿਸਾਈਡ ਨਹੀਂ ਹੋਇਆ । ਮੇਰਾ ਕਹਿਣ ਦਾ ਭਾਵ ਹੈ ਕਿ ਐਗਜ਼ਿਸਟਿੰਗ ਲਾਅ ਵਿਚ ਅੱਜ ਹਰ ਉਹ ਪ੍ਰੋਵੀਜ਼ਨ ਹੈ ਜੋ ਹੋਣ ਵਾਲੇ ਜੁਰਮ ਨੂੰ ਕਵਰ ਕਰਦੀ ਹੈ । ਇਸ ਗੱਲ ਨੂੰ ਬਦਕਿਸਮਤੀ ਸਮਝ ਲਿਆ ਜਾਵੇ ਜਾਂ ਖੁਸ਼ਕਿਸਮਤੀ ਕਿ ਜਿਹੜਾ ਇੰਡੀਅਨ ਪੀਨਲ ਕੋਡ 1887 ਵਿਚ ਬਣਾਇਆ ਗਿਆ, ਉਸ ਦੇ ਵਿਚ ਸਿਰਫ ਇਕ ਅਮੈਂਡਮੈਂਟ ਸੈਕਸ਼ਨ 498 ਦੇ ਨਾਲ 498-ਏ ਬਣਾਉਣ ਤੋਂ ਬਿਨਾਂ ਹੋਰ ਕੋਈ ਵੀ ਤਰਮੀਮ ਕਰਨ ਦੀ ਲੋੜ ਨਹੀਂ ਪਈ ਅਤੇ ਉਸ ਦੇ ਵਿਚ ਬਣਾਇਆ ਹੋਇਆ ਕਾਨੂੰਨ ਹਰ ਜੁਡੀਸ਼ਲ ਸਕਰੂਟਿਨੀ ਤੇ ਪਰਫੈਕਟ ਉਤਰਿਆ । ਅੱਜ ਇਹ ਗੱਲ ਜੇ ਕੀਤੀ ਜਾਵੇ ਕਿ ਇਸ ਕੰਮ ਲਈ ਸਪੈਸ਼ਲ ਕੋਰਟਸ ਬਣਾਈਆਂ ਜਾਣ ਤਾਂ ਇਸ ਦਾ ਕੋਈ ਫਾਇਦਾ ਨਹੀਂ ਹੋਵੇਗਾ । ਹਿੰਦੂ ਮੈਰਿਜ ਐਕਟ ਤਹਿਤ ਲਾਅ ਸਪੈਸੀਫਾਈਡ ਹੈ ਕਿ ਇਹ ਰੈਸਟੀ-ਚਿਊਸ਼ਨ ਆਫ ਕੰਜਿਊਸਲ ਰਾਈਟਸ ਦੀ ਪਟੀਸ਼ਨ ਜਾਂ ਇਹ ਡਾਈਵੋਰਸ ਦੀ ਪਟੀਸ਼ਨ ਐਨੇ ਟਾਈਮ ਵਿਚ ਤਿਆਰ ਹੋ ਕੇ ਡਿਸਪੋਜ਼ ਆਫ ਹੋਣੀ ਚਾਹੀਦੀ ਹੈ । ਲੇਕਿਨ ਇਹ ਰੈਸਟ੍ਰਿਕਸ਼ਨ ਹੋਣ ਦੇ ਬਾਵਜੂਦ ਵੀ ਜੁਡੀਸ਼ਲ ਪ੍ਰੋਸੈੱਸ ਟਾਈਮ ਲੈ ਲੈਂਦਾ ਹੈ ਅਤੇ ਉਹ ਡਿਲੇਅ ਹੋ ਜਾਂਦੀਆਂ ਹਨ । ਅੱਜ ਸਾਨੂੰ ਲੋੜ ਹੈ ਕਿ ਨਵੇਂ ਕਾਨੂੰਨ ਅਤੇ ਨਵੀਆਂ ਅਦਾਲਤਾਂ

[ਡਾਕਟਰੀ ਸਿੱਖਿਆ ਅਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ]

ਬਣਾਉਣ ਦੀ ਥਾਂ ਇਸ ਪ੍ਰੋਸੀਜਰ ਨੂੰ ਚੰਗੀ ਤਰ੍ਹਾਂ ਸਮਝ ਕੇ ਇਸ ਦੀ ਇੰਪਲੀਮੈਂਟੇਸ਼ਨ ਵਿਚ ਜੋ ਘਾਟਾਂ ਹਨ, ਜਿਹੜੀਆਂ ਕਮਜ਼ੋਰੀਆਂ ਹਨ, ਉਨ੍ਹਾਂ ਨੂੰ ਕਵਰ ਕੀਤਾ ਜਾਵੇ । ਜੇ ਹਰ ਵਰਗ ਲਈ ਇਕ ਸਪੈਸ਼ਲ ਕੋਰਟ ਦੀ ਕਰੀਏਸ਼ਨ ਹੋਵੇਗੀ ਤਾਂ ਇਸ ਗੱਲ ਦਾ ਕੋਈ ਅੰਤ ਨਹੀਂ ਹੋਵੇਗਾ । ਅੱਜ ਹਿੰਦੁਸਤਾਨ ਦੇ ਬੜੇ ਵੱਡੇ ਹਿੱਸੇ ਵਿਚ ਦਲਿਤਾਂ ਤੇ ਅਤਿਆਚਾਰ ਹੋ ਰਹੇ ਹਨ । ਰਣਬੀਰ ਸੈਨਾ ਦੂਜਿਆਂ ਲੋਕਾਂ ਨੂੰ ਮਾਰੀ ਜਾ ਰਹੀ ਹੈ ਅਤੇ ਦੂਜੇ ਲੋਕ ਰਣਬੀਰ ਸੈਨਾ ਵਾਲਿਆਂ ਨੂੰ ਮਾਰ ਰਹੇ ਹਨ । ਬੇਗੁਨਾਹਾਂ ਦੇ ਖ਼ੂਨ ਡੋਲ੍ਹੇ ਜਾ ਰਹੇ ਹਨ । ਹਰ ਕੰਮ ਲਈ ਜ਼ਿਆਦਤੀ ਦਲਿਤ ਨਾਲ ਹੋ ਰਹੀ ਹੈ ਅਤੇ ਗਰੀਬ ਇਨਸਾਨ ਨਾਲ ਹੋ ਰਹੀ ਹੈ ਅਤੇ ਗਰੀਬ ਕੁਰਬਾਨ ਹੋ ਰਿਹਾ ਹੈ । ਜੇ ਸਪੈਸ਼ਲ ਕੋਰਟ ਇਸ ਦਾ ਆਂਸਰ ਹੈ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਸਮਾਜ ਨੂੰ ਕਨਫਿਊਜ਼ਨ ਤੋਂ ਬਿਨਾਂ ਕੁਝ ਨਹੀਂ ਦੇ ਸਕਾਂਗੇ । ਨਾ ਹੀ ਉਹ ਚੀਜ਼ਾਂ ਪ੍ਰੈਕਟੀਕੇਬਲ ਹਨ ਕਿਉਂਕਿ ਸਪੈਸ਼ਲ ਕੋਰਟ ਜੇ ਬਣੇਗੀ ਤਾਂ ਲੋਅਰ ਲੈਵਲ ਤੇ ਬਣੇਗੀ ਜਿਸ ਨੂੰ ਮੈਜਿਸਟਰੀਅਲ ਲੈਵਲ ਜਾਂ ਸਬ ਜੱਜ ਦਾ ਲੈਵਲ ਕਹਿ ਸਕਦੇ ਹਾਂ । ਉਸ ਤੋਂ ਬਾਅਦ ਐਪੀਲੇਟ ਅਥਾਰਿਟੀ ਹੈ ਜਿਸ ਨੂੰ ਡਿਸਟ੍ਰਿਕਟ ਜੱਜ ਕਹਿ ਲਵਾਂਗੇ ਜਾਂ ਐਡੀਸ਼ਨਲ ਡਿਸਟ੍ਰਿਕਟ ਜੱਜ ਕਹਿ ਲਵਾਂਗੇ ਅਤੇ ਉਸ ਤੋਂ ਬਾਅਦ ਕੋਈ ਵੀ ਚੀਜ਼ ਕਾਂਸਟੀਚਿਊਸ਼ਨ ਦੀ ਅਮੈਂਡਮੈਂਟ ਤੋਂ ਬਿਨਾਂ ਜਿਸ ਦੇ ਲਈ ਇਹ ਸਦਨ ਕੰਪੀਟੈਂਟ ਨਹੀਂ ਹੈ, ਸਿਸਟਮ ਵਿਚ ਚੇਂਜ ਨਹੀਂ ਕੀਤੀ ਜਾ ਸਕਦੀ ਕਿਉਂਕਿ ਉਸ ਤੋਂ ਬਾਅਦ ਨੈਕਸਟ ਪ੍ਰਾਸੈਸ ਹਾਈ ਕੋਰਟ ਹੈ ਅਤੇ ਸੁਪਰੀਮ ਕੋਰਟ ਹੈ । ਅੱਜ ਵੀ ਜਿਹੜੇ ਜੁਰਮਾਂ ਲਈ, ਆਫੈਂਸਿਜ਼ ਲਈ ਸਪੈਸ਼ਲ ਡੈਜ਼ਿਗਨੇਟਿਡ ਕੋਰਟਾਂ ਹਨ, ਉਨ੍ਹਾਂ ਦੀਆਂ ਐਪੀਲੇਟ ਅਥਾਰਿਟੀਆਂ ਹਾਈਕੋਰਟ ਅਤੇ ਸੁਪਰੀਮ ਕੋਰਟ ਹਨ ਜਿਨ੍ਹਾਂ ਵਿਚ ਡਿਸਪੋਜ਼ਲ ਦਾ ਸਿਸਟਮ ਉਹੀ ਹੈ । ਮੈਂ ਸਮਝਦਾ ਹਾਂ ਕਿ ਜਦ ਇਸ ਬਿੱਲ ਨੂੰ ਅਸੀਂ ਡਿਸਕਸ ਕਰਦੇ ਰਹੇ ਤਾਂ ਸਿੱਠਣੀਆਂ ਮਾਰਦੇ ਰਹੇ, ਮਿਹਣੇ ਮਾਰਦੇ ਰਹੇ, ਤਾਹਨੇ ਮਾਰਦੇ ਰਹੇ ਅਤੇ ਇਸਦੀ ਸੀਰੀਅਸਨੈੱਸ ਨੂੰ ਅਸੀਂ ਮਜ਼ਾਕ ਵਿਚ ਕਨਵਰਟ ਕਰਕੇ ਰੱਖ ਦਿੱਤਾ । ਇਸਨੂੰ ਮੂਵ ਕਰਨ ਵਾਲਿਆਂ ਨੇ ਕਦੇ ਗੰਭੀਰਤਾ ਨਾਲ ਸੋਚਿਆ ਹੀ ਨਹੀਂ । ਮੈਂ ਅੱਜ ਇਸ ਪਵਿੱਤਰ ਸਦਨ ਵਿਚ ਕਹਿਣਾ ਚਾਹਵਾਂਗਾ ਕਿ ਮੈਂ ਇਸ ਗੱਲ ਦਾ ਪੱਕਾ ਧਾਰਣੀ ਹਾਂ ਕਿ ਕੋਈ ਵੀ ਸਮਾਜ ਦਾ ਸੈਕਸ਼ਨ ਹੋਵੇ, ਔਰਤ ਹੋਵੇ, ਉਸ ਨੂੰ ਬਰਾਬਰ ਦਾ ਦਰਜਾ ਮਿਲਣਾ ਚਾਹੀਦਾ ਹੈ । ਇਕ ਪਾਸੇ ਅਸੀਂ 8 ਮਾਰਚ ਨੂੰ ਇੰਟਰਨੈਸ਼ਨਲ ਵੂਮੈਨ ਲਿਬਰੇਸ਼ਨ ਡੇਅ ਮਨਾਇਆ ਹੈ, ਇਕ ਪਾਸੇ ਅਸੀਂ ਰਾਈਟ ਆਫ ਇਕੁਐਲਿਟੀ ਮੰਗੇ ਹਨ ਅਤੇ ਦੂਜੇ ਪਾਸੇ ਅਸੀਂ ਸਪੈਸ਼ਲ ਲਾਅ ਪਾਸ ਕਰਕੇ ਉਸ ਇੰਪਾਰਟੈਂਟ ਵਰਗ ਨੂੰ ਇਹ ਅਹਿਸਾਸ ਕਰਾਉਣਾ ਚਾਹੁੰਦੇ ਹਾਂ ਕਿ ਅਸੀਂ ਤੁਹਾਨੂੰ ਆਪਣੇ ਆਪ ਤੋਂ ਅਲਹਿਦਾ ਸਮਝਦੇ ਹਾਂ । ਇਹ ਗੱਲਾਂ ਅੱਜ ਏਥੇ ਕਰਨ ਦਾ ਫਾਇਦਾ ਨਹੀਂ ਸੀ । ਅੱਜ ਜੋ ਫੈਕਟਸ ਐਂਡ ਫਿਗਰਜ਼ ਚਲ ਰਹੇ ਹਨ, ਉਹ ਜ਼ਾਹਿਰ ਕਰਦੇ ਹਨ ਕਿ ਔਰਤ ਨੇ ਆਪਣਾ ਸਥਾਨ ਇਸ ਸਮਾਜ ਵਿਚ ਬਣਾਇਆ ਹੋਇਆ ਹੈ । ਮੈਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਜਾਣ ਦਾ ਮੌਕਾ ਮਿਲਿਆ । ਉਥੇ ਇੰਟਰ ਜ਼ੋਨਲ ਯੂਥ ਫੈਸਟੀਵਲ ਦਾ ਮੌਕਾ ਸੀ । ਉਥੇ 3800 ਸਟੂਡੈਂਟਸ ਦੀ ਸਟਰੈਂਥ ਹੈ ।....

TO TAKE SUITABLE STEPS TO ENACT LEGISLATION FOR SETTING UP SPECIAL COURTS FOR THE TRIAL OF CASES OF ATROCITIES ON WOMEN IN THE STATE

**ਸ਼੍ਰੀ ਡਿਪਟੀ ਸਪੀਕਰ:** ਮਹੇਸ਼ ਇੰਦਰ ਜੀ, ਤੁਸੀਂ ਜ਼ਰਾ ਸ਼ਾਰਟ ਵਿਚ ਕਹਿ ਲਓ।

**ਡਾਕਟਰੀ ਸਿੱਖਿਆ ਅਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ :** ਉਥੇ 3,800 ਸਟੂਡੈਂਟਸ ਹਨ। ਕੈਂਪਸ ਵਿਚ ਜਿਹੜੇ ਐਡਮਿਟਿਡ ਹਨ, ਉਨ੍ਹਾਂ ਵਿਚ 2,670 ਲੜਕੀਆਂ ਹਨ ਅਤੇ 1,130 ਮੇਰੇ ਵੀਰ ਹਨ। ਮੇਰੇ ਕਹਿਣ ਦਾ ਭਾਵ ਹੈ ਕਿ ਜੇ ਅੱਜ ਅਸੀਂ ਕਿਸੇ ਗੱਲ ਤੇ ਸਪੈਸ਼ਲ ਰਾਈਟਸ ਮੰਗਣ ਦੀ ਕੋਸ਼ਿਸ਼ ਕਰਾਂਗੇ, ਜਦ ਕਿ ਸਾਡੇ ਕਾਂਸਟੀਚਿਊਸ਼ਨ ਨੇ ਹਰ ਸਿਟੀਜ਼ਨ ਨੂੰ ਇਕੁਐਲਿਟੀ ਦਿਵਾ ਲਾਅ ਦਿੱਤਾ ਹੈ, ਤਾਂ ਕੱਲ੍ਹ ਨੂੰ ਘੱਟ ਗਿਣਤੀ ਵਾਲੇ ਪੜ੍ਹੇ ਲਿਖੇ ਲੋਕ ਕਹਿਣਗੇ ਕਿ ਸਾਨੂੰ ਵੀ ਸਪੈਸ਼ਲ ਸਟੇਟਸ ਦਿੱਤਾ ਜਾਵੇ। ਅੱਗੇ ਹੀ 50 ਸਾਲਾਂ ਵਿਚ ਸਪੈਸ਼ਲ ਸਟੇਟੱਸਾਂ ਨੇ ਬੜੇ ਰੋਲੇ ਪਾਏ ਹੋਏ ਹਨ ਅਤੇ ਸਪੈਸ਼ਲ ਸਟੇਟੱਸ ਨੇ 50 ਸਾਲਾਂ ਵਿਚ ਮੁਲਕ ਵਿਚ ਇਨਡਿਸਿਪਲਿਨ ਹੀ ਲਿਆ ਕੇ ਖੜ੍ਹਾ ਕੀਤਾ ਹੈ ਅਤੇ ਇਸੇ ਸਪੈਸ਼ਲ ਸਟੇਟੱਸ ਦੇ ਮਸਲੇ ਨੂੰ ਇਸ਼ੂ ਬਣਾ ਕੇ ਵੋਟ ਪਾਲਿਟਿਕਸ ਨੂੰ ਅਪੀਜ਼ ਕਰਨ ਵਾਲੇ ਲੋਕ ਨਿਤਰਦੇ ਰਹੇ ਬਿਨਾਂ ਇਸ ਗੱਲ ਦੇ ਨਤੀਜੇ ਜਾਣਿਆਂ ਕਿ ਇਸ ਨਾਲ ਮੁਲਕ ਦਾ ਕੀ ਬਣੇਗਾ।

ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹੀ ਕਹਾਂਗਾ ਕਿ ਜਿਹੜੇ ਐਗਜ਼ਿ- ਸਟਿੰਗ ਲਾਅ ਹਨ, ਉਨ੍ਹਾਂ ਦੀ ਪਰਾਪਰ ਇੰਪਲੀਮੈਂਟੇਸ਼ਨ ਹੀ ਇਸ ਦਾ ਬਹੁਤ ਵਧੀਆ ਹੱਲ ਹੋਵੇਗਾ ਅਤੇ ਇਹ ਜੋ ਰੇਜ਼ੋਲਿਊਸ਼ਨ ਹੈ, ਇਹ ਅੱਜ ਦੀ ਲੋੜ ਨਹੀਂ ਹੈ। ਇਹ ਸਿਰਫ ਕਨਫਿਊਜ਼ਨ ਹੀ ਕਰੀਏਟ ਕਰੇਗਾ, ਡਿਸਟਰੱਸਟ ਕਰੀਏਟ ਕਰੇਗਾ ਅਤੇ ਇਹ ਸਤਿਕਾਰਯੋਗ ਔਰਤ ਦੇ ਮਨ ਵਿਚ ਫੀਲਿੰਗ ਕਰੀਏਟ ਕਰੇਗਾ ਕਿ ਉਹ ਇਨਫੀਰੀਅਰ ਹੈ। ਇਸ ਮੁਲਕ ਦੇ ਆਦਮੀ ਨਾਲੋਂ ਜਦ ਕਿ ਹਿੰਦੁਸਤਾਨ ਨੂੰ ਮਾਣ ਕਰਨਾ ਚਾਹੀਦਾ ਹੈ ਕਿ ਭਾਵੇਂ ਡਿਵੈਲਪਡ ਕੰਟਰੀ, ਦੁਨੀਆਂ ਵਿਚ ਅਮਰੀਕਾ ਨਾਲੋਂ ਵੱਧ ਕੋਈ ਨਹੀਂ ਪਰ ਉਸਨੂੰ ਵੀ ਇਹ ਮਾਣ ਨਹੀਂ ਮਿਲ ਸਕਿਆ ਕਿ ਉਥੇ ਪ੍ਰੈਜ਼ੀਡੈਂਟਸ਼ਿਪ ਲਈ ਕਿਸੇ ਔਰਤ ਨੂੰ ਉਹ ਸਥਾਨ ਮਿਲਿਆ ਹੋਵੇ। ਦੂਜੇ ਪਾਸੇ ਡਿਵੈਲਪਿੰਗ ਕੰਟਰੀਜ਼ ਨੂੰ ਮਾਣ ਪ੍ਰਾਪਤ ਹੈ ਕਿ ਇਥੇ ਕਾਫੀ ਕਾਫੀ ਲੰਬੇ ਅਰਸੇ ਲਈ ਔਰਤਾ ਨੇ ਗੌਰਮਿੰਟਸ ਨੂੰ ਹੈੱਡ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਇਸ ਗੱਲ ਨੂੰ, ਇਸ ਸਾਰੀ ਗੱਲ ਨੂੰ ਐਗਜ਼ਾਮਿਨ ਕਰੇ ਬਿਨਾਂ ਅਤੇ ਥਾਰੋਅਲੀ ਇਸਦੀ ਡੇਪੱਥ ਵਿਚ ਗਏ ਬਿਨਾਂ ਇਕ ਮੁੱਦਾ ਉਠਾ ਕੇ ਅਨਨਸੈਸਰੀ ਸਟੈਂਡ ਲੈਣਾ ਸਾਨੂੰ ਕਿਸੇ ਥਾਂ ਲੈਂਡ ਨਹੀਂ ਕਰੇਗਾ। ਸਾਨੂੰ ਸਾਡੇ ਲੋਕਾਂ ਨੇ ਇਸ ਹਾਊਸ ਵਿਚ ਨੁਮਾਇੰਦਗੀ ਕਰਨ ਲਈ ਭੇਜਿਆ ਹੈ, ਉਨ੍ਹਾਂ ਦੀਆਂ ਦੁੱਖ ਤਕਲੀਫਾਂ ਦੂਰ ਕਰਨ ਲਈ ਭੇਜਿਆ ਹੈ। ਜੇ ਅਸੀਂ ਇਥੇ ਵੈਲਿਊਏਬਲ ਟਾਈਮ ਨੂੰ ਵੇਸਟ ਕਰਾਂਗੇ ਤਾਂ ਆਪਣੇ ਵੋਟਰਾਂ ਨਾਲ ਵਿਸ਼ਵਾਸਘਾਤ ਕਰਾਂਗੇ। ਏਨੀ ਬੇਨਤੀ ਕਰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ। ਧੰਨਵਾਦ।

**ਸ਼੍ਰੀ ਡਿਪਟੀ ਸਪੀਕਰ :** ਹੁਣ ਬੀਬੀ ਭੱਠਲ ਜੀ ਬੋਲਣਗੇ ਅਤੇ ਫਿਰ ਸਰਦਾਰ ਗੁਰਦੇਵ ਸਿੰਘ ਬਾਦਲ ਬੋਲਣਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** (ਲਹਿਰਾ) : ਡਿਪਟੀ ਸਪੀਕਰ ਸਾਹਿਬ, ਇਥੇ ਅੱਜ ਇਕ ਬਹੁਤ ਹੀ ਮਹੱਤਵਪੂਰਨ ਮਤਾ ਸਾਡੀ ਪਾਰਟੀ ਦੇ ਮੈਂਬਰ ਵੱਲੋਂ ਆਇਆ ਹੈ। ਮੈਨੂੰ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਬੜੀ ਖੁਸ਼ੀ ਹੁੰਦੀ ਅਗਰ ਰੂਲਿੰਗ ਪਾਰਟੀ ਤੇ ਮੇਰੇ ਭਰਾ ਜੋ ਗੱਲਾਂ ਉਨ੍ਹਾਂ ਨੇ ਖੁਦ ਕਹੀਆਂ, ਉਨ੍ਹਾਂ ਗੱਲਾਂ ਤੇ ਖੜ੍ਹੇ ਰਹਿੰਦੇ। ਮੇਰੇ ਭਰਾਵਾਂ ਨੇ ਵੀ ਮੰਨਿਆ, ਇਸ ਹਾਊਸ ਨੇ ਵੀ ਮੰਨਿਆ ਕਿ ਇਹ ਇਕ ਸਮਾਜਕ ਮਾਮਲਾ ਹੈ ਜੋ ਸਾਰਿਆਂ ਨਾਲ ਸਬੰਧ ਰੱਖਦਾ ਹੈ ਅਤੇ ਬੜਾ ਚਿੰਤਾਜਕ ਮਾਮਲਾ ਹੈ। ਜੇਕਰ ਅਸੀਂ ਇਸ ਮਸਲੇ ਦੀ ਗੰਭੀਰਤਾ ਨੂੰ ਮਹਿਸੂਸ ਕਰਦੇ ਹਾਂ ਇਸ ਦੀਆਂ ਤਰੁੱਟੀਆਂ ਅਤੇ ਕਮੀਆਂ ਨਾਲ ਵੀ ਸਹਿਮਤ ਹਾਂ ਅਤੇ ਜੇਕਰ ਅਸੀਂ ਇਹ ਵੀ ਮੰਨਦੇ ਹਾਂ ਕਿ ਇਹ ਮਸਲਾ ਸਹੀ ਹੈ, ਠੀਕ ਹੈ ਅਤੇ ਇਸ ਨੂੰ ਹੱਲ ਕੀਤਾ ਜਾਣਾ ਚਾਹੀਦਾ ਹੈ ਇਸ ਦੇ ਬਾਵਜੂਦ ਜੇ ਅਸੀਂ ਇਹ ਕਹੀ ਜਾਈਏ ਕਿ ਸਪੈਸ਼ਲ ਕੋਰਟਾਂ ਬਣਾਉਣ ਦੀ ਲੋੜ ਨਹੀਂ, ਕੋਈ ਵੱਖਰਾ ਕਾਨੂੰਨ ਬਣਾਉਣ ਦੀ ਲੋੜ ਨਹੀਂ ਤਾਂ ਇਹ ਗੱਲ ਸ਼ੋਭਾ ਨਹੀਂ ਦਿੰਦੀ। ਮੈਨੂੰ ਇਸ ਗੱਲ ਦਾ ਅਫ਼ਸੋਸ ਹੈ। ਜੇਕਰ ਸਾਥੀਆਂ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਨੂੰ ਮੌਜੂਦਾ ਕਾਨੂੰਨ ਦੇ ਵਿਚ ਜਾਂ ਇਸ ਦੀ ਤਾਕਤ ਦੇ ਵਿਚ ਕੋਈ ਵਿਸ਼ਵਾਸ ਨਜ਼ਰ ਨਹੀਂ ਆਉਂਦਾ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਕ ਹੋਰ ਕਾਨੂੰਨ ਬਣਾ ਕੇ ਉਸ ਨੂੰ ਹੋਰ ਤੇਜ਼ੀ ਨਾਲ ਇੰਪਲੀਮੈਂਟ ਕਰਨ। ਮੌਜੂਦਾ ਕਾਨੂੰਨ ਵਿਚ ਅਗਰ ਇੰਪਲੀਮੈਂਟੇਸ਼ਨ ਦੀ ਕਮੀ ਹੈ ਤਾਂ ਉਹ ਦੂਰ ਕੀਤੀ ਜਾਣੀ ਚਾਹੀਦੀ ਹੈ। ਇਹ ਕਹਿ ਦੇਣਾ ਕਿ ਹੋਰ ਕਾਨੂੰਨ ਦੀ ਤਾਂ ਜ਼ਰੂਰਤ ਹੀ ਨਹੀਂ ਹੈ, ਇਸ ਤੇ ਮੈਨੂੰ ਹੈਰਾਨਗੀ ਹੈ। ਜੇ ਹੋਰ ਕਾਨੂੰਨ ਬਣਾਉਣ ਦੀ ਲੋੜ ਹੀ ਨਹੀਂ ਤਾਂ ਫਿਰ ਇਹ ਅਸੈਂਬਲੀ ਤੋੜ ਦਿਓ। ਜੇ ਕਦੀ ਡਿਵੈਲਪਮੈਂਟ ਦੀ ਗੱਲ ਕਰੀਏ ਤਾਂ ਇਹ ਕਹਿੰਦੇ ਹਨ ਕਿ ਖ਼ਜ਼ਾਨਾ ਖਾਲੀ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਅੱਜ ਆਪਾਂ ਇਸ ਮਾਮਲੇ ਨੂੰ ਪੂਰੀ ਗੰਭੀਰਤਾ ਦੇ ਨਾਲ ਲਈਏ ਅਤੇ ਇਸ ਨੂੰ ਸਿਰਫ ਹਾਸੇ ਵਿਚ ਹੀ ਪਾ ਕੇ ਨਾ ਛੱਡ ਦੇਈਏ। ਇਹ ਘਟਨਾ ਸਾਡੇ ਸਾਰਿਆਂ ਦੀਆਂ ਮਾਵਾਂ ਭੈਣਾਂ ਨਾਲ ਵਾਪਰਦੀ ਹੈ। ਇਸ ਮਤੇ ਨੂੰ ਮੇਰੇ ਰੂਲਿੰਗ ਪਾਰਟੀ ਦੇ ਭਰਾਵਾਂ ਨੇ ਤਾਹਨੇ-ਬਾਜ਼ੀ ਵਿਚ ਪਾ ਛੱਡਿਆ ਹੈ। ਮੈਂ ਕਹਿਣਾ ਚਾਹੁੰਦੀ ਹੈ ਕਿ ਇਹ ਘਟਨਾਵਾਂ ਭਾਵੇਂ ਕਿਸੇ ਦੇ ਵੀ ਸਮੇਂ ਵਿਚ ਹੋਈਆਂ, ਬਹੁਤ ਮਾੜੀਆਂ ਹਨ। ਅਗਰ ਅਸੀਂ ਇਨ੍ਹਾਂ ਨੂੰ ਦੂਰ ਕਰ ਸਕਦੇ ਹਾਂ ਤਾਂ ਇਹ ਪ੍ਰਸ਼ੰਸਾ ਵਾਲੀ ਗੱਲ ਹੋਵੇਗੀ। ਮੈਂ ਆਪਣੇ ਸਮੇਂ ਵਿਚ ਸਾਰੀ ਪੜਤਾਲ ਕਰਵਾ ਕੇ 11 ਗੱਲਾਂ ਔਰਤ ਜਾਤੀ ਦੇ ਹੱਕ ਵਿਚ ਪਾਸ ਕਰਨ ਵਾਸਤੇ ਲੈ ਕੇ ਆਈ ਸੀ। ਅੱਜ ਵੀ ਮੇਰੇ ਪਾਸ ਉਸ ਆਰਡੀਨੈਂਸ ਦੀ ਕਾਪੀ ਪਈ ਹੈ। ਅੱਜ ਬੀਬੀਆਂ ਭੈਣਾਂ ਦੇ ਲਈ ਹਾਲਾਤ ਸਾਜ਼ਗਾਰ ਨਹੀਂ ਹਨ। ਪਿਛਲੇ ਸਮੇਂ ਵਿਚ ਇਸ ਤਰ੍ਹਾਂ ਦੀਆਂ ਸੈਂਕੜੇ ਘਟਨਾਵਾਂ ਹੋਈਆਂ ਹਨ। ਇਹ ਮੈਂ ਨਹੀਂ ਕਹਿੰਦੀ, ਇਨ੍ਹਾਂ ਦੇ ਆਪਣੇ ਅੰਕੜੇ ਕਹਿੰਦੇ ਹਨ। ਤੁਸੀਂ ਅੰਕੜੇ ਕਢਾ ਕੇ ਵੇਖ ਲਓ ਕਿ ਇਨ੍ਹਾਂ ਘਟਨਾਵਾਂ ਵਿਚ ਕਿੰਨਾ ਵਾਧਾ ਹੋਇਆ ਹੈ। ਇਹ ਸ਼ਾਇਦ ਇਸ ਕਰਕੇ ਹੋਇਆ ਹੈ ਕਿ ਇਸ ਮਸਲੇ ਵੱਲ ਇਨ੍ਹਾਂ ਦੀ ਤਵੱਜੋਂ ਨਹੀਂ ਹੈ। ਇਨ੍ਹਾਂ ਕੇਸਾਂ ਨੂੰ ਬੰਦ ਨਾ ਕੀਤਾ ਜਾਵੇ। ਕਾਂਗਰਸ ਦੇ ਰਾਜ ਸਮੇਂ ਅਸੀਂ ਲੇਡੀਜ਼ ਲਈ ਵੱਖਰੇ ਪੁਲਿਸ ਥਾਣੇ ਬਣਾਉਣ ਦੀ ਗੱਲ ਕੀਤੀ ਸੀ। ਜਿਹੜੀ ਇਥੇ ਰੂਪਨ ਦਿਓਲ ਦੀ ਗੱਲ ਕੀਤੀ ਗਈ ਹੈ, ਅਗਰ ਕੋਈ ਲੇਡੀਜ਼ ਕੋਰਟ ਹੁੰਦੀ ਤਾਂ ਇਸ ਕੇਸ ਵਿਚ ਇਤਨਾ ਸਮਾਂ ਨਹੀਂ ਸੀ ਲੱਗਣਾ; ਇਸ ਕਰਕੇ ਇਸ ਮਸਲੇ ਨੂੰ ਸੀਰੀਅਸਲੀ ਅਤੇ ਹਮਦਰਦੀ ਨਾਲ ਲੈਣਾ ਚਾਹੀਦਾ ਹੈ ਇਸ ਨੂੰ ਪ੍ਰੈਕਟੀਕਲ ਸ਼ੇਪ ਦੇਣੀ

ਚਾਹੀਦੀ ਹੈ । ਮੈਨੂੰ ਅਫ਼ਸੋਸ ਹੈ ਕਿ ਮੇਰੇ ਭਰਾ ਕਹਿੰਦੇ ਹਨ ਕਿ ਅਸੀਂ ਸਿਆਸੀ ਗੱਲਾਂ ਕਰਦੇ ਹਾਂ । ਸਾਡੇ ਬਠਿੰਡੇ ਵਾਲੇ ਮੰਤਰੀ ਬੈਠੇ ਹਨ । ਇਨ੍ਹਾਂ ਨੂੰ ਪਤਾ ਨਹੀਂ ਕਿ ਉਥੇ ਕੀ ਹੋਇਆ ? ਦਿੱਲੀ ਵਿਚ ਕੀ ਹੋਇਆ, ਦੱਖਣ ਵਿਚ ਕੀ ਹੋਇਆ ਅਤੇ ਵਿਦੇਸ਼ਾਂ ਵਿਚ ਕੀ ਹੋਇਆ, ਉਹ ਤਾਂ ਸਾਰਾ ਇਨ੍ਹਾਂ ਨੂੰ ਪਤਾ ਹੈ ਲੇਕਿਨ ਬਠਿੰਡੇ ਵਿਚ ਕੀ ਹੋਇਆ, ਉਸ ਬਾਰੇ ਇਨ੍ਹਾਂ ਨੂੰ ਕੋਈ ਪਤਾ ਨਹੀਂ । ਬਠਿੰਡੇ ਦੀ ਧਰਤੀ ਕੰਬ ਉਠੀ ਹੈ ਅਤੇ ਜੋ ਇੰਸੀਡੈਂਟ ਉਸ ਧਰਤੀ ਤੇ ਹੋਇਆ, ਉਹੋ ਜਿਹਾ ਇੰਸੀਡੈਂਟ ਸ਼ਾਇਦ ਪਿਛਲੇ 40 ਸਾਲਾਂ ਵਿਚ ਵੀ ਨਾ ਹੋਇਆ ਹੋਵੇ । ਇਸ ਕਰਕੇ ਸਾਨੂੰ ਚਾਹੀਦਾ ਹੈ ਕਿ ਅਸੀਂ ਸਾਰੇ ਸੀਰੀਅਸ ਹੋ ਕੇ, ਸੰਜੀਦਗੀ ਨਾਲ ਆਪਣੀ ਜ਼ਿੰਮੇਵਾਰੀ ਨਿਭਾਉਂਦੇ ਹੋਏ ਇਸ ਮਤੇ ਨੂੰ ਟਾਕ-ਆਊਟ ਹੀ ਨਾ ਕਰ ਦੇਈਏ । ਜੇ ਤੁਹਾਨੂੰ ਔਰਤਾਂ ਨਾਲ ਹਮਦਰਦੀ ਹੈ ਤਾਂ ਤੁਹਾਨੂੰ ਇਸ ਐਕਟ ਦੇ ਬਣ ਜਾਣ ਵਿਚ ਕੀ ਤਕਲੀਫ ਹੈ ? ਜੇ ਇਹ ਲਾਅ ਬਣ ਜਾਂਦਾ ਹੈ ਤਾਂ ਇਸ ਵਿਚ ਤੁਹਾਨੂੰ ਕੀ ਦਿੱਕਤ ਹੈ ? ਜੇ ਸਪੈਸ਼ਲ ਕੋਰਟਾਂ ਬਣ ਜਾਣ ਤਾਂ ਇਸ ਵਿਚ ਹਰੱਜ ਵਾਲੀ ਕਿਹੜੀ ਗੱਲ ਹੈ ? ਇਹ ਤਾਂ ਉਹੀ ਗੱਲ ਹੋਈ ਕਿ ਸਾਰਾ ਘਰ ਤੇਰੇ ਹਵਾਲੇ, ਕੋਠੇ ਨੂੰ ਹੱਥ ਨਾ ਲਾਈਂ । ਪਿਛਲੇ ਇਕ ਸਾਲ ਵਿਚ ਜੋ ਕੁਝ ਇਥੇ ਹੋਇਆ ਹੈ, ਉਹ ਸਾਡੇ ਨਜ਼ਰ ਆਉਂਦਾ ਹੈ । 15 ਕੇਸ ਤਾਂ ਮੇਰੇ ਸਾਹਮਣੇ ਆਏ ਹਨ ਜਿਨ੍ਹਾਂ ਦੀ ਕੋਈ ਉਘ-ਸੁੱਘ ਨਹੀਂ ਨਿਕਲੀ । ਸਾਰਾ ਸਾਲ ਰੈਲੀਆਂ ਹੁੰਦੀਆਂ ਰਹੀਆਂ ਹਨ ਲੇਕਿਨ ਇਹ ਸ਼ਾਇਦ ਗੂੜ੍ਹੀ ਨੀਂਦ ਵਿਚ ਸੁੱਤੇ ਪਏ ਹਨ । ਮੈਨੂੰ ਅਫ਼ਸੋਸ ਹੈ ਕਿ ਭਾਵੇਂ 50% ਭੈਣਾਂ ਇੱਥੇ ਵਸਦੀਆਂ ਹਨ ਪਰ..

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਵਾਈਂਡ-ਅੱਪ ਕਰ ਦਿਓ ਪਲੀਜ਼ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ, ਡਿਪਟੀ ਸਪੀਕਰ ਸਾਹਿਬ, ਇਹ ਵੀ ਖੁਸ਼ੀ ਦੇ ਨਾਲ ਦੱਸਣਾ ਚਾਹੁੰਦੀ ਹਾਂ ਕਿ ਜਿਹੜੀ ਕਮਿਸ਼ਨ ਦੇ ਭੰਗ ਕਰਨ ਦੀ ਗੱਲ ਕੈਪਟਨ ਕੰਵਲਜੀਤ ਸਿੰਘ ਨੇ ਕੀਤੀ ਹੈ, ਉਹ ਜਿਹੜਾ ਕਮਿਸ਼ਨ ਬਣਾਇਆ ਗਿਆ ਸੀ ਅਤੇ ਜਿਸ ਦੀ ਚੇਅਰਪਰਸਨ ਵੀ ਇਕ ਆਈ. ਪੀ. ਐਸ. ਔਰਤ ਨੂੰ ਲਾਇਆ ਗਿਆ ਸੀ ਸਭ ਤੋਂ ਪਹਿਲਾਂ ਕਾਂਗਰਸ ਨੇ ਹੀ ਇਹ ਕਮਿਸ਼ਨ ਪੰਜਾਬ ਦੇ ਅੰਦਰ ਬਣਾਇਆ ਸੀ । ਤੁਸੀਂ ਤਾਂ ਪੈੜ ਵਿਚ ਪੈੜ ਧਰਨ ਦੀ ਕੋਸ਼ਿਸ਼ ਕੀਤੀ ਹੈ । ਇਹ ਕਮਿਸ਼ਨ ਕਾਂਗਰਸ ਦੇ ਸਮੇਂ ਵਿਚ ਬਣਿਆ ਸੀ । ਜਿਹੜੀ ਇਨ੍ਹਾਂ ਨੇ ਸਰਦਾਰ ਬੇਅੰਤ ਸਿੰਘ ਹੋਰਾਂ ਦੇ ਬਾਰੇ ਗੱਲ ਕੀਤੀ ਹੈ, ਅੱਜ ਉਨ੍ਹਾਂ ਦੀ ਮਿਹਰਬਾਨੀ ਦੇ ਨਾਲ ਹੀ ਇਹ ਏਥੇ ਬੈਠੇ ਹਨ । ਦੁਨੀਆਂ ਦੇ ਵਿਚ ਕਿਤੇ ਇਸ ਤਰ੍ਹਾਂ ਦੀ ਕੋਈ ਮਿਸਾਲ ਨਹੀਂ ਮਿਲਦੀ । ਚਾਹੇ ਗਲਤੀ ਕੀਤੀ ਸੀ ਜਾਂ ਨਹੀਂ ਕੀਤੀ, ਉਨ੍ਹਾਂ ਨੇ ਆਪਣੇ ਪੋਤੇ ਨੂੰ ਆਪਣੇ ਹੱਥੀਂ ਸਜ਼ਾ ਦਵਾਈ । ਇਹ ਅਗਰ ਇਸ ਮਸਲੇ ਪ੍ਰਤੀ ਸਨਸੀਅਰ ਹੁੰਦੇ ਔਰ ਔਰਤਾਂ ਦੇ ਹਮਦਰਦ ਹੁੰਦੇ ਤਾਂ ਅੱਜ ਪੂਰੇ ਤੌਰ ਤੇ ਇਸ ਮਤੇ ਦੇ ਨਾਲ ਸਹਿਮਤ ਹੁੰਦੇ । ਮੈਨੂੰ ਪੂਰਨ ਆਸ ਸੀ ਔਰ ਮੈਂ ਸਮਝਦੀ ਸੀ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕਰ ਦਿੱਤਾ ਜਾਵੇਗਾ ਲੇਕਿਨ ਮੇਰੇ ਭਰਾ ਇਸ ਗੱਲ ਨੂੰ ਸੁਣਨ ਨੂੰ ਤਿਆਰ ਹੀ ਨਹੀਂ । ਮੈਨੂੰ ਇਸ ਗੱਲ ਦਾ ਬੜਾ ਅਫ਼ਸੋਸ ਹੈ । ਇਹ ਪੁਲੀਟੀਕਲ ਪਿਛੋਕੜ ਦੇ ਵਿਚ ਜਾ ਕੇ ਬਹਿਸ ਕਰਦੇ ਹਨ, ਗੱਲਾਂ ਕਰਦੇ ਹਨ ਪਰ ਆਪਾਂ ਤਾਂ ਅੱਜ 21ਵੀਂ ਸਦੀ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]
ਦੇ ਵਿਚ ਜਾ ਰਹੇ ਹਾਂ । ਆਪਾਂ ਨੂੰ ਇਸ ਤਰ੍ਹਾਂ ਦੀ ਬਹਿਸ ਤੋਂ ਉਪਰ ਉਠ ਕੇ ਗੱਲ ਕਰਨੀ ਚਾਹੀਦੀ ਹੈ ।

*12.52 ਵਜੇ ਬਾਅਦ ਦੁਪਹਿਰ (ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਾਨੂੰ ਸਾਰਿਆਂ ਦੇ ਨਾਲ ਹਮਦਰਦੀ ਹੋਣੀ ਚਾਹੀਦੀ ਹੈ । ਆਪਾਂ ਸਾਰੇ ਰਲ ਕੇ ਇਕ ਵਾਤਾਵਰਣ ਬਣਾਈਏ ਅਤੇ ਅਸੀਂ ਸਾਂਝੀਵਾਲਤਾ ਦਾ ਮਤਾ ਲੈ ਕੇ ਆਈਏ ਜਿਸ ਨਾਲ ਸਾਰੇ ਸਮਾਜ ਦਾ ਤਾਅਲੁੱਕ ਹੋਵੇ ।

**ਸ੍ਰੀ ਸਪੀਕਰ** : ਵਾਈਂਡ-ਅੱਪ ਕਰੋ ਪਲੀਜ਼ ।

---

## WALK—OUT

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਏਥੇ ਸਦਨ ਦੇ ਵਿਚ ਸਾਰਿਆਂ ਨੂੰ ਸੁਣਿਆ ਹੈ । ਮੈਂ ਮਹਿਸੂਸ ਕਰਦੀ ਹਾਂ ਕਿ ਤੁਸੀਂ ਇਸ ਮਤੇ ਨਾਲ ਸਹਿਮਤ ਨਹੀਂ । ਮੈਂ ਨਹੀਂ ਸਮਝਦੀ ਸੀ ਕਿ ਤੁਸੀਂ ਇਸ ਤਰ੍ਹਾਂ ਕਰੋਗੇ । ਕਈ ਕਾਨੂੰਨੀ ਗੱਲਾਂ ਦੱਸੀਆਂ ਗਈਆਂ ਹਨ ਕਿ ਕਿਉਂਕਿ ਕਾਨੂੰਨ ਵਿਚ ਇਸ ਮਸਲੇ ਦਾ ਹੱਲ ਹੈ, ਇਸ ਲਈ ਇਨ੍ਹਾਂ ਵਿਸ਼ੇਸ਼ ਅਦਾਲਤਾਂ ਦੀ ਕੋਈ ਲੋੜ ਨਹੀਂ ਹੈ । ਇਸ ਤੋਂ ਇਲਾਵਾ ਹੋਰ ਵੀ ਕਈ ਤਰ੍ਹਾਂ ਦੀਆਂ ਦਲੀਲਾਂ ਦਿੱਤੀਆਂ ਗਈਆਂ ਹਨ ਜਿਸ ਨਾਲ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਇਨ੍ਹਾਂ ਵਿਸ਼ੇਸ਼ ਅਦਾਲਤਾਂ ਦੀ ਜ਼ਰੂਰਤ ਹੀ ਨਹੀਂ ਹੈ । ਇਸ ਤੋਂ ਸਰਕਾਰ ਦੀ ਮਨਸ਼ਾ ਸਾਫ ਨਜ਼ਰ ਆ ਗਈ ਹੈ ਅੌਰ ਸਾਨੂੰ ਇਸ ਤੇ ਬੜਾ ਭਾਰੀ ਅਫਸੋਸ ਹੈ । ਇਸ ਤੇ ਪਰੋਟੈਸਟ ਵਜੋਂ ਅਸੀਂ ਵਾਕ-ਆਊਟ ਕਰਦੇ ਹਾਂ । ਅਸੀਂ ਬਾਹਰ ਜਾ ਰਹੇ ਹਾਂ ।

(ਇਸ ਵੇਲੇ ਸੀ. ਪੀ. ਆਈ., ਬੀ. ਐਸ. ਪੀ., ਅਤੇ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ-ਆਊਟ ਕਰ ਗਏ)

---

## RESOLUTION RE. RE-COMMENDING TO THE STATE GOVERNMENT TO TAKE SUITABLE STEPS TO ENACT LEGISLATION FOR SETTING UP SPECIAL COURTS FOR THE TRAIL OF CASES OF ATROCITIES ON WOMEN IN THE STATE (*Resumption*)

**ਸ੍ਰੀ ਜਗਦੀਸ਼ ਸਾਹਨੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ** **

**ਸ੍ਰੀ ਸਪੀਕਰ** : ਬੈਠ ਜਾਓ, ਸਾਹਨੀ ਸਾਹਿਬ । ਇਹ ਐਕਸਪੰਜ ਕੀਤਾ ਜਾਂਦਾ ਹੈ ।

**Expunged as ordered by the Chair.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੁਦਈ ਤਾਂ ਏਥੋਂ ਭੱਜ ਗਏ ਹਨ, ਉਹ ਹਾਊਸ ਵਿੱਚੋਂ ਵਿਦੜਰਾਅ ਕਰ ਗਏ ਹਨ । ਮੈਂ ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਗੱਲ ਜੋ ਕੀਤੀ ਗਈ ਹੈ ਅਤੇ ਕੈਪਟਨ ਸਾਹਿਬ ਨੇ ਸ਼ੁਰੂ ਕੀਤਾ ਹੈ, I very strongly stress: This Resolution is politically motivated ਔਰ ਏਥੇ ਪਰੋਟੈਸਟ ਲਾਂਚ ਕਰਕੇ ਵਾਕ-ਆਊਟ ਕਰਕੇ ਚਲੇ ਜਾਣਾ, It shows that their motive was only to raise a political voice. While introducing this Resolution, they were never serious about the Resolution. They have no courage to face the discussion. They have no courage to hear the reply to the debate.

**ਸ੍ਰੀ ਸਪੀਕਰ** : ਇਕ ਵਜੇ ਤੱਕ ਹਾਊਸ ਹੈ । ਇੱਕ ਵਜੇ ਤੱਕ ਹਾਊਸ ਚੱਲਣਾ ਹੈ ।

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਜਦੋਂ ਮੁਦਈ ਹੀ ਨਹੀਂ ਰਿਹਾ ਤਾਂ ਡੀਬੇਟ ਕਾਹਦੇ ਲਈ ਚਲਣੀ ਹੈ ?

(ਇਕ ਆਵਾਜ਼ : ਜਦੋਂ ਮੁਦੱਈ ਹੀ ਮਰ ਗਿਆ, ਫਿਰ ਕੇਸ ਕਾਹਦਾ ?)

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ......

**ਸ੍ਰੀ ਸਪੀਕਰ** : ਸਾਹਨੀ ਜੀ, ਪਹਿਲਾਂ ਕੈਪਟਨ ਕੰਵਲਜੀਤ ਸਿੰਘ ਜੀ ਦੀ ਗੱਲ ਸੁਣ ਲਵੋ ।

**ਵਿੱਤ ਤੇ ਯੋਜਨਾਬੰਦੀ ਮੰਤਰੀ** : ਸਪੀਕਰ ਸਾਹਿਬ, ਮੈਂ ਬੜੇ ਦੁਖ ਨਾਲ ਇਹ ਗੱਲ ਕਹਿ ਰਿਹਾ ਹਾਂ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਐਸਾ ਬਿਆਨ ਦੇਣ ਦਾ ਕੀ ਅਧਿਕਾਰ ਹੈ ਕਿ ਅਸੀਂ ਉਸਨੂੰ ਟਾਕ-ਆਊਟ ਕਰਨਾ ਚਾਹੁੰਦੇ ਹਾਂ । ਹਾਲੇ ਪੂਰੇ ਪੰਜ ਮਿੰਟ ਹੋਰ ਪਏ ਹਨ ਵੋਟਿੰਗ ਹੋਣ ਵਾਸਤੇ । ਉਨ੍ਹਾਂ ਨੇ ਪਰੀਜੱਪਸ਼ਨ ਕੀਤਾ ਕਿ ਅਸੀਂ ਟਾਕ-ਆਊਟ ਕਰਨਾ ਚਾਹੁੰਦੇ ਹਾਂ । ਇਸ ਤਰ੍ਹਾਂ ਉਨ੍ਹਾਂ ਨੇ ਟਰੇਜ਼ਰੀ ਬੈਂਚਿਜ਼ ਤੇ ਬੇ-ਬੁਨਿਆਦ ਬੇ-ਅਸੂਲਾ ਅਤੇ ਝੂਠਾ ਇਲਜ਼ਾਮ ਲਗਾਇਆ ਹੈ । ਮੈਂ ਇਸ ਸਦਨ ਦੇ ਸਾਹਮਣੇ ਪ੍ਰਸਤਾਵ ਕਰਦਾ ਹਾਂ ਕਿ ਇਸ ਨੂੰ ਕੰਡੈਮ ਕੀਤਾ ਜਾਵੇ । (ਥੰਪਿੰਗ) ਦੂਸਰਾ ਸਪੀਕਰ ਸਾਹਿਬ, ਅਸੀਂ ਹਮੇਸ਼ਾ ਹੀ, ਸਾਡੇ ਮਾਣਯੋਗ ਮੁੱਖ ਮੰਤਰੀ ਜੀ ਨੇ ਹਮੇਸ਼ਾ ਹੀ, ਵਿਰੋਧੀ ਧਿਰ ਨੂੰ ਨਾਲ ਲੈ ਕੇ ਸਹਿਯੋਗ ਲੈ ਕੇ ਚਲਣ ਦਾ ਭਰੋਸਾ ਦਿੱਤਾ ਹੈ ਅਤੇ ਹਮੇਸ਼ਾ ਹਰ ਗੱਲ ਤੇ ਵਿਸ਼ਵਾਸ ਵਿਚ ਲੈ ਕੇ ਚੱਲਣ ਦੀ ਗੱਲ ਕੀਤੀ ਹੈ ਲੇਕਿਨ ਮੈਨੂੰ ਇਸ ਗੱਲ ਨੂੰ ਕਹਿਣ ਤੇ ਬੜਾ ਦੁੱਖ ਹੁੰਦਾ ਹੈ ਕਿ ਵਿਰੋਧੀ ਧਿਰ ਵੱਲੋਂ ਕੋਈ ਕੋਆਪਰੇਸ਼ਨ ਦਾ ਹੁੰਗਾਰਾ ਨਹੀਂ ਭਰਿਆ ਗਿਆ । ਹਰ ਮੰਗ ਤੇ ਸਿਰਫ ਅਖ਼ਬਾਰਾਂ ਵਿਚ ਹੈਡੱਲਾਈਨਜ਼ ਬਣਾਉਣ ਵਾਸਤੇ ਇਸ ਹਾਊਸ ਨੂੰ ਇਸਤੇਮਾਲ ਕੀਤਾ ਜਾ ਰਿਹਾ ਹੈ । ਇਸ ਹਾਊਸ ਦੀ ਇਸ ਤਰੀਕੇ ਨਾਲ ਬੇਅਦਬੀ ਕੀਤੀ ਜਾਂਦੀ ਹੈ । ਇਸ ਹਾਊਸ ਦੀ ਚੇਅਰ ਦੀ ਲੀਨੀਐਂਸੀ ਦੀ ਆਪੋਜ਼ੀਸ਼ਨ ਵੱਲੋਂ ਵਾਰ ਵਾਰ ਉਲੰਘਣਾ ਕਰਕੇ ਵਾਕ-ਆਊਟ ਕੀਤਾ ਜਾਂਦਾ ਹੈ । ਨਾਹਰੇ ਲਗਾਏ ਜਾਂਦੇ ਹਨ । ਮੈਂ ਸਪੀਕਰ ਸਾਹਿਬ, ਆਪ ਜੀ ਦੇ ਸਾਹਮਣੇ ਇਸ ਗੱਲ ਲਈ ਪ੍ਰਸਤਾਵ ਕਰਦਾ ਹਾਂ ਕਿ ਗੈਰ ਜ਼ਿੰਮੇਵਾਰਨਾ, ਗੈਰਵਿਧਾਨਿਕ ਅਤੇ ਡੈਮੋਕਰੇਸੀ ਦੇ ਬੁਨਿਆਦੀ ਅਸੂਲਾਂ ਦੇ ਉਲਟ ਜੋ ਕਾਰਵਾਈ ਸਾਡੇ ਵਿਰੋਧੀ ਧਿਰ ਦੇ ਮੈਂਬਰਾਂ ਨੇ ਕੀਤੀ ਹੈ, ਉਸ ਨੂੰ ਇਸ ਸਦਨ ਦੇ ਵਿਚ

[ਵਿੱਤ ਅਤੇ ਯੋਜਨਾਬੰਦੀ ਮੰਤਰੀ]
ਬਹੁਤ ਹੀ ਸਖਤ ਸ਼ਬਦਾਂ ਦੇ ਵਿਚ ਕੰਡੈਮ ਕੀਤਾ ਜਾਵੇ । ਮੈਂ ਇਸ ਪ੍ਰਤੀ ਇਸ ਸਦਨ ਦੇ ਵਿਚ ਰੈਜ਼ੋਲਿਊਸ਼ਨ ਮੂਵ ਕਰਦਾ ਹਾਂ ।

**ਡਾਕਟਰੀ ਸਿੱਖਿਆ ਤੇ ਖੋਜ, ਸਾਇੰਸ ਤਕਨਾਲੋਜੀ ਅਤੇ ਵਾਤਾਵਰਣ ਮੰਤਰੀ** ਸਪੀਕਰ ਸਾਹਿਬ, ਅੱਜ ਸਵੇਰ ਤੋਂ ਇਹ ਦੂਸਰੀ ਘਟਨਾ ਵਾਪਰੀ ਹੈ । ਜਦੋਂ ਮੈਂਬਰ ਗੱਲ ਕਰਦੇ ਰਹੇ, ਇਸ ਸਦਨ ਨੂੰ ਪਵਿੱਤਰ ਸਦਨ ਕਹਿੰਦੇ ਰਹੇ ਪਰ ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਪਵਿੱਤਰ ਸਦਨ ਦੀ ਪਵਿੱਤਰਤਾ ਹਮੇਸ਼ਾ ਹੀ ਉਨ੍ਹਾਂ ਵਲੋਂ ਭੰਗ ਕੀਤੀ ਜਾਂਦੀ ਹੈ । ਬਾਹਰ ਵਾਕ-ਆਊਟ ਕਰਦੇ ਹੋਏ ਡਾਕਟਰ ਹਰਬੰਸ ਲਾਲ ਜਿਹੜੇ ਕਿ ਫਤਿਹਗੜ੍ਹ ਸਾਹਿਬ ਤੋਂ ਮੈਂਬਰ ਬਣ ਕੇ ਆਏ ਹਨ, ਨਾਹਰੇ ਮਾਰਦੇ ਜਾ ਰਹੇ ਸਨ......

**ਸ੍ਰੀ ਸਪੀਕਰ**: ਉਹ ਤਾਂ ਪਹਿਲਾਂ ਹੀ ਐਕਸਪੰਜ ਕੀਤੇ ਜਾ ਚੁੱਕੇ ਹਨ ।

**ਡਾਕਟਰੀ ਸਿੱਖਿਆ ਤੇ ਖੋਜ, ਸਾਇੰਸ ਤਕਨਾਲੋਜੀ ਅਤੇ ਵਾਤਾਵਰਣ ਮੰਤਰੀ**: ਮੈਂ ਬੇਨਤੀ ਕਰਦਾ ਹਾਂ ਕਿ ਰਿਮੇਨਿੰਗ ਸਮੇਂ ਵਾਸਤੇ ਉਸ ਮੈਂਬਰ ਨੂੰ ਹਾਊਸ ਵਿਚੋਂ ਸਸਪੈਂਡ ਕੀਤਾ ਜਾਵੇ । (ਥੰਪਿੰਗ) ਜੇਕਰ ਅਸੀਂ ਇਸ ਤਰ੍ਹਾਂ ਨਹੀਂ ਕਰਾਂਗੇ ਤਾਂ ਸਦਨ ਦੇ ਵਿਚ ਡਸਿਪਲਨ ਨਹੀਂ ਰਹੇਗਾ । ਇਸ ਲਈ ਹਮੇਸ਼ਾ ਵਾਸਤੇ ਸਬਕ ਸਿਖਾਉਣਾ ਚਾਹੀਦਾ ਹੈ ਤਾਂ ਕਿ ਇਸ ਆਗਸਟ ਹਾਊਸ ਦੀ ਮਰਯਾਦਾ ਕਾਇਮ ਰਹਿ ਸਕੇ ।

**ਜੰਗਲਾਤ ਕਾਨੂੰਨੀ ਅਤੇ ਸੰਵਿਧਾਨਕ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੇ ਭਲਾਈ ਮੰਤਰੀ** ਮੇਰੀ ਬੇਨਤੀ ਹੈ ਕਿ ਕੈਪਟਨ ਕੰਵਲਜੀਤ ਸਿੰਘ, ਵਿੱਤ ਮੰਤਰੀ ਜੀ ਵੱਲੋਂ ਰੱਖੇ ਪ੍ਰਸਤਾਵ ਨੂੰ ਇੰਨ-ਬਿੰਨ ਪਾਸ ਕੀਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ**: ਸਪੀਕਰ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਪੇਸ਼ ਹੋਇਆ ਹੈ, ਮੈਂ ਸਮਝਦਾ ਹਾਂ ਕਿ ਇਹ ਕੰਡੈਮਨੇਸ਼ਨ ਦਾ ਰੈਜ਼ੋਲਿਊਸ਼ਨ ਪਾਸ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ**: ਠੀਕ ਹੈ । ਪਰ ਉਨ੍ਹਾਂ ਨੇ ਰੈਜ਼ੋਲਿਊਸ਼ਨ ਵਿਦਡਰਾਅ ਨਹੀਂ ਕੀਤਾ, ਇਸ ਲਈ ਸਾਨੂੰ ਹਾਊਸ ਇਕ ਵਜੇ ਤੱਕ ਚਲਾਉਣਾ ਪੈਣਾ ਹੈ ।

**ਕੁਝ ਆਵਾਜ਼ਾਂ**: ਜਦੋਂ ਇਕ ਰੈਜ਼ੋਲਿਊਸ਼ਨ ਪੇਸ਼ ਹੋ ਚੁੱਕਾ ਹੈ ਅਤੇ ਮਾਸਟਰ ਮੋਹਨ ਲਾਲ ਜੀ ਵੱਲੋਂ ਸੈਕਿੰਡ ਵੀ ਕੀਤਾ ਗਿਆ ਹੈ ਤਾਂ ਇਹ ਪਾਸ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ**: ਪਰ ਇਹ ਰਾਈਟਿੰਗ ਵਿਚ ਵੀ ਤਾਂ ਭੇਜੋ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ**: ਸਪੀਕਰ ਸਾਹਿਬ, ਇਹ ਇੰਸੀਡੈਂਟ ਇੰਸਟੈਂਟਲੀ ਵਾਪਰਿਆ ਹੈ । ਮੇਰੀ ਗੁਜ਼ਾਰਿਸ਼ ਹੈ ਕਿ ਇਸ ਰੈਜ਼ੋਲਿਊਸ਼ਨ ਨੂੰ ਕੰਡੈਮ ਕੀਤਾ ਜਾਣਾ ਚਾਹੀਦਾ ਹੈ ।

**Mr. Speaker** : The House stands adjourned till 2.30 P.M. today, the 26th March, 1998.

*1.00 P. M.

*(The Sabha then adjourned* till 2.30 P. M. today, the 26th March, 1998)*

---

APPENDIX-I

to

PUNJAB VIDHAN SABHA

DEBATES

***Dated 26th March, 1998***

*(Morning Sitting)*

Vol. IV—No. 11

## UNSTARRED QUESTION AND ANSWER

### ਸੁਤੰਤਰਤਾ ਸੰਗਰਾਮੀਆਂ ਲਈ ਪਲਾਟਾਂ/ਮਕਾਨਾਂ ਦੀ ਅਲਾਟਮੈਂਟ ਲਈ ਕੋਟਾ

185. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸੁਤੰਤਰਤਾ ਸੰਗਰਾਮੀਆਂ ਲਈ ਪੁੱਡਾ ਦੁਆਰਾ ਪਲਾਟਾਂ/ਮਕਾਨਾਂ ਦੀ ਅਲਾਟਮੈਂਟ ਲਈ ਕੋਈ ਕੋਟਾ ਨਿਸ਼ਚਿਤ ਕੀਤਾ ਗਿਆ ਸੀ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੋਟਾ ਬੰਦ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਸਰੂਪ ਸਿੰਘ** : (ੳ) ਹਾਂ ਜੀ ।

(ਅ) ਨਹੀਂ ਜੀ ।

———

## APPENDIX— II

to

## PUNJAB VIDHAN SABHA DEBATES

Dated 26th March, 1998

(Morning Sitting)

Vol. IV No. 11

### STARRED QUESTIONS AND ANSWERS

**ਅੱਤਵਾਦ ਦੇ ਸ਼ਿਕਾਰ ਹੋਏ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਵਿੱਤੀ ਸਹਾਇਤਾ**

*702. 1. **ਸ਼੍ਰੀ ਹਰਮਿੰਦਰ ਸਿੰਘ ਜੱਸੀ**
2. **ਸ਼੍ਰੀ ਰਾਕੇਸ਼ ਪਾਂਡੇ** } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ—

(ੳ) ਸਾਲਾਂ 1996, 1997 ਅਤੇ 1998 (ਹੁਣ ਤੱਕ) ਦੇ ਦੌਰਾਨ ਰਾਜ ਵਿਚ ਹੋਈਆਂ ਅੱਤਵਾਦ ਦੀਆਂ ਵਾਰਦਾਤਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਾਰਦਾਤਾਂ ਦੇ ਸ਼ਿਕਾਰ ਹੋਏ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਰਾਜ ਸਰਕਾਰ ਦੁਆਰਾ ਦਿੱਤੀ ਗਈ ਰਾਹਤ/ਵਿੱਤੀ ਸਹਾਇਤਾ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਾਲ 1996 ਦੌਰਾਨ ਅੱਤਵਾਦ ਦੀ ਘਟਨਾ ਦਾ ਕੋਈ ਕੇਸ ਦਰਜ ਨਹੀਂ ਹੋਇਆ, ਜਦ ਕਿ ਸਾਲ 1997 ਦੌਰਾਨ ਅੱਤਵਾਦ ਦੀਆਂ ਪੰਜ ਵਾਰਦਾਤਾਂ ਹੋਈਆਂ ਹਨ। ਇਸੇ ਤਰ੍ਹਾਂ ਸਾਲ 1998 ਮਿਤੀ 28 ਫਰਵਰੀ, 1998 ਤੱਕ ਕੋਈ ਅੱਤਵਾਦ ਦੀ ਵਾਰਦਾਤ ਨਹੀਂ ਹੋਈ ਅਤੇ ਪੰਜ ਘਟਨਾਵਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ ਜੀ :-

| ਲੜੀ ਨੰ: | ਮੁ: ਨੰ: ਮਿਤੀ, ਅ/ਧ | ਵਿਅਕਤੀ ਮਾਰੇ ਗਏ | ਵਿਅਕਤੀ ਜ਼ਖਮੀ ਹੋਏ |
|---|---|---|---|
| 1 | 2 | 3 | 4 |
| 1. | ਮੁ: ਨੰ: 22 ਮਿਤੀ 14 ਮਾਰਚ, 1997 ਅ/ਧ 4/5 ਐਕਸਪਲੋਸਿਵ ਐਕਟ 302/307/ਹਿੰ: ਡ: ਥਾਣਾ ਜੀ.ਆਰ.ਪੀ., ਜਲੰਧਰ। .. | 7 | 15 |

| 1 | 2 | | 3 | 4 |
|---|---|---|---|---|
| 2. | ਮੁ: ਨੰ: 27, ਮਿਤੀ 6 ਅਪ੍ਰੈਲ, 1997 ਅ/ਧ 302/307 ਹਿੰ: ਡ: 4/5 ਐਕਸਪਲੋਸਿਵ ਐਕਟ ਥਾਣਾ ਡਵੀਜ਼ਨ ਨੰ: 1, ਜ਼ਿਲਾ ਗੁਰਦਾਸਪੁਰ । | .. | 3 | 15 |
| 3. | ਮੁ: ਨੰ: 56, ਮਿਤੀ 6 ਜੂਨ, 1996 ਅ/ਧ 302/307/427 ਹਿੰ: ਡ: 4/5 ਐਕਸਪਲੋਸਿਵ ਐਕਟ, ਥਾਣਾ ਸਿਟੀ, ਪਠਾਨਕੋਟ ਜ਼ਿਲ੍ਹਾ ਗੁਰਦਾਸਪੁਰ । | .. | 7 | 17 |
| 4. | ਮੁ: ਨੰ: 56 ਮਿਤੀ 8 ਜੁਲਾਈ, 1997 ਅ/ਧ 307 ਹਿੰ: ਡ: 4/5 ਐਕਸਪਲੋਸਿਵ ਐਕਟ, ਥਾਣਾ ਜੀ. ਆਰ. ਪੀ., ਬਠਿੰਡਾ । | .. | 36 | 66 |
| 5. | ਮੁ: ਨੰ: 104, ਮਿਤੀ 9 ਜੁਲਾਈ, 1997 ਅ/ਧ 302/307 ਹਿੰ: ਡ: 25/54/59 ਐਕਟ, ਐਕਸਪਲੋਸਿਵ, ਥਾਣਾ ਬਾਘਾ ਪੁਰਾਣਾ, ਮੋਗਾ । | .. | 3 | 3 |

(ਅ) ਲੋੜੀਂਦੀ ਸੂਚਨਾ (ਅਨੁਲਗ ਅਨੁਸਾਰ) ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ANNEXURE-1

| Sr. No. | Item of Relief | Scale of relief being given at present |
|---|---|---|
| 1 | 2 | 3 |
| 1. | Ex-Gratia to next of kin on death of innocent Civilians .. | Rs. 1,00,000/- |
| 2. | **Stipend to the wards of deceased Civilians** | |
| | For school going childern .. | Rs. 300/- per month per child |
| | For college going .. | Rs. 500/- per month per child |
| 3. | **Marriage Grant** | |
| | On the occassion of marriage of each daughter/dependent sister of deceased .. | Rs. 25,000/- |
| 4. | **Subsistence Allowance to :-** | |
| | (i) Widows .. | Rs. 2,500/- per month |
| | (ii) Dependent parents if only son or sons killed and .. | Rs. 2,500/- per month |
| | (iii) If any son is alive .. | Rs. 300/- per month |
| | (iv) Orphans/destitutes .. | Rs. 1,000/- per month |
| | (v) Children of widow (in receipt of subsistence allowance on account of the death of her husband) on her natural death .. | Rs. 1,000/- per month |
| | (vi) Children on desertion by widow on her remarriage or otherwise .. | Rs. 1,000/- per month |
| 5. | **Employment** : | |
| | Employment under priority category No. 11 is granted to a dependent of family of the persons killed | One member of affected family |
| 6. | **Education** | |
| | Free education to the children of deceased innocent civilians | Upto university level |

| 1 | 2 | 3 |
|---|---|---|
| 7. | **Reservation of seats in professional Technical and Medical colleges**<br>two percent seats are reserved for the children of deceased innocent civilians. | |
| 8. | **Free Bus travel concession**<br>For the widows of terrorist victims in the buses of Punjab Roadways as well as Pepsu Roadways Transport Corporation within the territory of Punjab. The old, infirm and weak widows can also take with them an assistant as a helper during the journey. | |

## ਰਾਜ ਵਿਚ ਬਲਾਤਕਾਰ ਦੇ ਕੇਸਾਂ ਦੀ ਗਿਣਤੀ

*723 **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਸਾਲਾਂ 1995-96, 1996-97 ਅਤੇ 1997-98 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਨਾਬਾਲਗ ਲੜਕੀਆਂ, ਬਾਲਗ ਲੜਕੀਆਂ ਅਤੇ ਔਰਤਾਂ ਨਾਲ ਹੋਏ ਬਲਾਤਕਾਰਾਂ ਦੇ ਦਰਜ ਹੋਏ ਕੇਸਾਂ ਦੀ ਜ਼ਿਲ੍ਹਾਵਾਰ ਅਤੇ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਅਪਰਾਧੀਆਂ ਨੂੰ ਹੁਣ ਤਕ ਗ੍ਰਿਫਤਾਰ ਕਰ ਲਿਆ ਗਿਆ ਹੈ ਅਤੇ ਉਨ੍ਹਾਂ ਤੇ ਮੁਕੱਦਮਾ ਚਲਾਇਆ ਗਿਆ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਅਪਰਾਧੀਆਂ ਨੂੰ ਦੋਸ਼ੀ ਪਾਇਆ ਗਿਆ ਹੈ/ਬਰੀ ਕਰ ਦਿੱਤਾ ਗਿਆ ਹੈ ਅਤੇ ਅਦਾਲਤ ਵਿਚ ਪੈਂਡਿੰਗ ਹਰ ਇਕ ਕੇਸ ਦੀ ਵਰਤਮਾਨ ਸਥਿਤੀ ਕੀ ਹੈ ?

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਕੁਝ ਅਜਿਹੇ ਕੇਸ ਵੀ ਹਨ ਜਿਨ੍ਹਾਂ ਵਿਚ ਦੋਸ਼ੀਆਂ ਨੂੰ ਹਾਲੇ ਤਕ ਗ੍ਰਿਫਤਾਰ ਨਹੀਂ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਸਟੇਟਮੈਂਟ (ਅਨੁਲੱਗ 1 ਅਤੇ 2 ਅਨੁਸਾਰ) ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਹਾਂ ਜੀ । ਸੂਚਨਾ (ਅਨੁਲੱਗ 3 ਅਨੁਸਾਰ) ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਅਨੁਲੱਗ—1**

| ਲੜੀ ਨੰ: | ਪੁਲਿਸ ਜ਼ਿਲੇ | ਪਾਰਟ-ਏ | | | ਸਾਲ 1995-96 | | |
|---|---|---|---|---|---|---|---|
| | | ਕੁੱਲ ਕੇਸ | ਮਾਈਨਰ ਕੁੜੀਆਂ | ਅਡਲਟ ਕੁੜੀਆਂ | ਔਰਤਾਂ | ਜਿੰਨੇ ਦੋਸ਼ੀ ਗ੍ਰਿਫਤਾਰ ਕੀਤੇ | ਜਿੰਨੇ ਦੋਸ਼ੀ ਚਾਲਾਨ ਕੀਤੇ |
| 1 | 2 | 3 | 4 | 5 | 6 | 7 | 8 |
| 1. | ਮਜੀਠਾ .. | 1 | 1 | — | — | 1 | 1 |
| 2. | ਰੋਪੜ .. | 5 | 3 | 1 | 1 | 10 | 10 |
| 3. | ਬਰਨਾਲਾ .. | 1 | — | — | 1 | 5 | 5 |
| 4. | ਫਿਰੋਜ਼ਪੁਰ | 7 | — | 3 | 4 | 16 | 16 |
| 5. | ਮਾਨਸਾ | 3 | 2 | — | 1 | 9 | 9 |
| 6. | ਨਵਾਂ ਸ਼ਹਿਰ | 3 | 1 | 2 | — | 6 | 6 |
| 7. | ਗੁਰਦਾਸਪੁਰ | 2 | 1 | 1 | .. | 2 | 2 |
| 8. | ਪਟਿਆਲਾ .. | 7 | 1 | 4 | 2 | 14 | 10 |
| 9. | ਅੰਮ੍ਰਿਤਸਰ | 5 | 2 | 2 | 1 | 11 | 11 |
| 10. | ਤਰਨਤਾਰਨ | 6 | 3 | 1 | 2 | 8 | 6 |
| 11. | ਹੁਸ਼ਿਆਰਪੁਰ .. | 17 | 10 | 2 | 5 | 35 | 35 |
| 12. | ਜਲੰਧਰ .. | 9 | 8 | — | 1 | 23 | 23 |
| 13. | ਬਠਿੰਡਾ .. | 2 | — | 1 | 1 | 4 | 4 |
| 14. | ਬਟਾਲਾ .. | 4 | 1 | 3 | — | 6 | 8 |
| 15. | ਜਗਰਾਓਂ .. | 1 | — | 1 | — | 1 | 1 |
| 16. | ਮੁਕਤਸਰ .. | — | — | — | — | — | — |
| 17. | ਸੰਗਰੂਰ .. | 4 | 1 | 3 | — | 11 | 11 |
| 18. | ਕਪੂਰਥਲਾ .. | 3 | 1 | 2 | — | 5 | 5 |
| 19. | ਲੁਧਿਆਣਾ .. | 12 | 6 | 5 | 1 | 19 | 18 |
| 20. | ਫਰੀਦਕੋਟ .. | 2 | — | 1 | 1 | 7 | 7 |
| 21. | ਫਤਿਹਗੜ੍ਹ ਸਾਹਿਬ .. | 4 | 2 | 1 | 1 | 5 | 5 |
| 22. | ਖੰਨਾ .. | 2 | 1 | 1 | — | 3 | 3 |
| 23. | ਮੋਗਾ .. | — | — | — | — | — | — |
| | **ਜੋੜ** .. | 100 | 44 | 34 | 22 | 201 | 196 |

| ਲੜੀ ਨੰ: | ਪੁਲਿਸ ਜ਼ਿਲ੍ਹੇ | ਕੁੱਲ ਕੇਸ | ਸਾਲ 1996-97 | | | | |
|---|---|---|---|---|---|---|---|
| | | | ਮਾਈਨਰ ਕੁੜੀਆਂ | ਅਡਲਟ ਕੁੜੀਆਂ | ਔਰਤਾਂ | ਜਿੰਨੇ ਦੋਸ਼ੀ ਗ੍ਰਿਫਤਾਰ ਕੀਤੇ | ਜਿੰਨੇ ਦੋਸ਼ੀ ਚਾਲਾਨ ਕੀਤੇ |
| 1 | 2 | 3 | 4 | 5 | 6 | 7 | 8 |
| 1. | ਮਜੀਠਾ .. | 3 | 2 | — | 1 | 7 | 7 |
| 2. | ਰੋਪੜ .. | 5 | 4 | 1 | — | 6 | 6 |
| 3. | ਬਰਨਾਲਾ .. | 1 | — | 1 | — | 2 | 2 |
| 4. | ਫਿਰੋਜ਼ਪੁਰ .. | 14 | 1 | 6 | 7 | 27 | 27 |
| 5. | ਮਾਨਸਾ .. | — | — | — | — | — | — |
| 6. | ਨਵਾਂ ਸ਼ਹਿਰ .. | 4 | 2 | 2 | — | 11 | 11 |
| 7. | ਗੁਰਦਾਸਪੁਰ .. | 5 | 1 | 4 | — | 5 | 5 |
| 8. | ਪਟਿਆਲਾ .. | 4 | 2 | 1 | 1 | 6 | 6 |
| 9. | ਅੰਮ੍ਰਿਤਸਰ .. | 8 | 3 | 1 | 4 | 14 | 14 |
| 10. | ਤਰਨ ਤਾਰਨ .. | 6 | 3 | — | 3 | 13 | 13 |
| 11. | ਹੁਸ਼ਿਆਰਪੁਰ .. | 20 | 10 | 6 | 4 | 34 | 34 |
| 12. | ਜਲੰਧਰ ... | 14 | 9 | 4 | 1 | 29 | 29 |
| 13. | ਬਠਿੰਡਾ .. | 9 | — | 5 | 4 | 14 | 14 |
| 14. | ਬਟਾਲਾ .. | 8 | 1 | 7 | — | 13 | 13 |
| 15. | ਜਗਰਾਓਂ .. | 4 | — | — | — | 4 | 4 |
| 16. | ਮੁਕਤਸਰ .. | 1 | — | — | 1 | 2 | 2 |
| 17. | ਸੰਗਰੂਰ .. | 8 | 1 | 7 | — | 10 | 10 |
| 18. | ਕਪੂਰਥਲਾ .. | 12 | 1 | 3 | 8 | 22 | 27 |
| 19. | ਲੁਧਿਆਣਾ .. | 16 | 8 | 7 | 1 | 17 | 17 |
| 20. | ਫਰੀਦਕੋਟ .. | 2 | 1 | — | 1 | 2 | 2 |
| 21. | ਫਤਿਹਗੜ੍ਹ ਸਾਹਿਬ .. | 3 | 1 | 1 | 1 | 5 | 5 |
| 22. | ਖੰਨਾ .. | 7 | 1 | 3 | 3 | 8 | 8 |
| 23. | ਮੋਗਾ .. | 5 | — | 5 | — | 10 | 10 |
| | ਕੁੱਲ ਜੋੜ .. | 159 | 51 | 68 | 40 | 266 | 266 |

| ਲੜੀ ਨੰ: | ਪੁਲਿਸ ਜ਼ਿਲ੍ਹੇ | ਸਾਲ 1997-98 | | | | | |
|---|---|---|---|---|---|---|---|
| | | ਕੁੱਲ ਕੇਸ | ਮਾਈਨਰ ਕੁੜੀਆਂ | ਅਡਲਟ ਕੁੜੀਆਂ | ਔਰਤਾਂ | ਜਿੰਨੇ ਦੋਸ਼ੀ ਗ੍ਰਿਫ਼ਤਾਰ ਕੀਤੇ | ਜਿੰਨੇ ਦੋਸ਼ੀ ਚਾਲਾਨ ਕੀਤੇ |
| 1 | 2 | 3 | 4 | 5 | 6 | 7 | 8 |
| 1. | ਮਜੀਠਾ .. | 2 | 1 | — | 1 | 2 | 2 |
| 2. | ਰੋਪੜ .. | 5 | 1 | 1 | 3 | 11 | 11 |
| 3. | ਬਰਨਾਲਾ .. | 5 | — | 3 | 2 | 7 | 7 |
| 4. | ਫਿਰੋਜ਼ਪੁਰ .. | 13 | 2 | 7 | 4 | 28 | 17 |
| 5. | ਮਾਨਸਾ .. | 4 | 1 | 3 | — | 7 | 7 |
| 6. | ਨਵਾਂ ਸ਼ਹਿਰ .. | 2 | — | 1 | 1 | 4 | 4 |
| 7. | ਗੁਰਦਾਸਪੁਰ .. | 11 | 3 | 5 | 3 | 11 | 11 |
| 8. | ਪਟਿਆਲਾ .. | 11 | 1 | 4 | 6 | 17 | 14 |
| 9. | ਅੰਮ੍ਰਿਤਸਰ .. | 10 | 5 | 1 | 4 | 27 | 27 |
| 10. | ਤਰਨ ਤਾਰਨ .. | 6 | 3 | 2 | 1 | 18 | 2 |
| 11. | ਹੁਸ਼ਿਆਰਪੁਰ .. | 13 | 9 | 3 | 1 | 29 | 26 |
| 12. | ਜਲੰਧਰ .. | 14 | 11 | 1 | 2 | 32 | 32 |
| 13. | ਬਠਿੰਡਾ .. | 5 | — | 1 | 4 | 10 | 6 |
| 14. | ਬਟਾਲਾ .. | 8 | — | 6 | 2 | 9 | 9 |
| 15. | ਜਗਰਾਓਂ .. | 6 | 3 | 3 | — | 6 | 6 |
| 16. | ਮੁਕਤਸਰ .. | 2 | — | — | 2 | 2 | 2 |
| 17. | ਸੰਗਰੂਰ .. | 7 | — | 3 | 4 | 15 | 4 |
| 18. | ਕਪੂਰਥਲਾ .. | 11 | 1 | 3 | 7 | 29 | 13 |
| 19. | ਲੁਧਿਆਣਾ .. | 8 | 4 | 3 | 1 | 14 | 8 |
| 20. | ਫਰੀਦਕੋਟ .. | 8 | — | 5 | 3 | 16 | 12 |
| 21. | ਫਤਿਹਗੜ੍ਹ ਸਾਹਿਬ .. | — | — | — | — | — | — |
| 22. | ਖੰਨਾ .. | 2 | — | 1 | 1 | 2 | 1 |
| 23. | ਮੋਗਾ | 1 | — | 1 | — | 2 | 1 |
| | ਜੋੜ .. | 154 | 45 | 57 | 52 | 298 | 222 |

## ਅਨੁਲੱਗ II

### ਪਾਰਟੀ ਬੀ

ਸਾਲ 1995-96

| ਲੜੀ ਨੰ: | ਪੁਲਿਸ ਜ਼ਿਲ੍ਹੇ | ਸਜ਼ਾ | | ਬਰੀ | | ਜੇਰੇ ਸਮਾਇਤ | |
|---|---|---|---|---|---|---|---|
| | | ਕੇਸ | ਮੁਜਰਮ | ਕੇਸ | ਮੁਜਰਮ | ਕੇਸ | ਮੁਜਰਮ |
| 1 | 2 | 3 | 4 | 5 | 6 | 7 | 8 |
| 1. | ਮਜੀਠਾ | — | — | — | — | 1 | 1 |
| 2. | ਰੋਪੜ | 3 | 5 | — | — | 2 | 5 |
| 3. | ਬਰਨਾਲਾ | — | — | — | — | 1 | 5 |
| 4. | ਫਿਰੋਜ਼ਪੁਰ | 2 | 4 | 1 | 3 | 4 | 9 |
| 5. | ਮਾਨਸਾ | 1 | 1 | — | — | 2 | 8 |
| 6. | ਨਵਾਂ ਸ਼ਹਿਰ | — | — | — | — | 3 | 6 |
| 7. | ਗੁਰਦਾਸਪੁਰ | 2 | 2 | — | — | — | — |
| 8. | ਪਟਿਆਲਾ | — | — | 1 | 1 | 4 | 10 |
| 9. | ਅੰਮ੍ਰਿਤਸਰ | — | — | 1 | 1 | 3 | 9 |
| 10. | ਤਰਨ ਤਾਰਨ | — | — | 1 | 1 | 3 | 5 |
| 11. | ਹੁਸ਼ਿਆਰਪੁਰ | 3 | 5 | 6 | 17 | 8 | 13 |
| 12. | ਜਲੰਧਰ | 2 | 7 | 4 | 6 | 3 | 10 |
| 13. | ਬਠਿੰਡਾ | — | — | 2 | 4 | — | — |
| 14. | ਬਟਾਲਾ | — | — | — | — | 4 | 6 |
| 15. | ਜਗਰਾਓਂ | — | — | 1 | 1 | — | — |
| 16. | ਮੁਕਤਸਰ | — | — | — | — | — | — |
| 17. | ਸੰਗਰੂਰ | — | — | 3 | 8 | 1 | 3 |
| 18. | ਕਪੂਰਥਲਾ | 1 | 1 | — | — | 2 | 4 |
| 19. | ਲੁਧਿਆਣਾ | 1 | 1 | 1 | 1 | 9 | 16 |
| 20. | ਫਰੀਦਕੋਟ | — | — | 1 | 1 | — | — |
| 21. | ਫਤਿਹਗੜ੍ਹ ਸਾਹਿਬ | 2 | 3 | 1 | 1 | 1 | 1 |
| 22. | ਖੰਨਾ | — | — | — | — | 2 | 3 |
| 23. | ਮੋਗਾ | — | — | — | — | — | — |
| | ਜੋੜ | 17 | 29 | 23 | 45 | 53 | 114 |

**ਸਾਲ 1996-97**

ਪਾਰਟ-ਬੀ

| ਲੜੀ ਨੰ: | ਪੁਲਿਸ ਜ਼ਿਲ੍ਹੇ | ਸਜ਼ਾ | | ਬਰੀ | | ਜੇਰੇ ਸਮਾਇਤ | |
|---|---|---|---|---|---|---|---|
| | | ਕੇਸ | ਮੁਜਰਮ | ਕੇਸ | ਮੁਜਰਮ | ਕੇਸ | ਮੁਜਰਮ |
| 1 | 2 | 3 | 4 | 5 | 6 | 7 | 8 |
| 1. | ਮਜੀਠਾ | — | — | — | — | 2 | 6 |
| 2. | ਰੋਪੜ | 2 | 3 | — | — | 3 | 3 |
| 3. | ਬਰਨਾਲਾ | — | — | — | — | 1 | 2 |
| 4. | ਫ਼ਿਰੋਜ਼ਪੁਰ | — | — | 5 | 9 | 7 | 16 |
| 5. | ਮਾਨਸਾ | — | — | — | — | — | — |
| 6. | ਨਵਾਂ ਸ਼ਹਿਰ | — | — | — | — | 4 | 11 |
| 7. | ਗੁਰਦਾਸਪੁਰ | — | — | 3 | 3 | 1 | 1 |
| 8. | ਪਟਿਆਲਾ | — | — | — | — | 2 | 2 |
| 9. | ਅੰਮ੍ਰਿਤਸਰ | — | — | 1 | 2 | 5 | 10 |
| 10. | ਤਰਨ ਤਾਰਨ | — | — | 2 | 2 | 4 | 11 |
| 11. | ਹੁਸ਼ਿਆਰਪੁਰ | — | — | 1 | 4 | 17 | 27 |
| 12. | ਜਲੰਧਰ | 1 | 1 | 7 | 14 | 6 | 14 |
| 13. | ਬਠਿੰਡਾ | — | — | 5 | 10 | 3 | 3 |
| 14. | ਬਟਾਲਾ | — | — | 1 | 2 | 5 | 9 |
| 15. | ਜਗਰਾਓਂ | — | — | — | — | 3 | 3 |
| 16. | ਮੁਕਤਸਰ | — | — | — | — | 1 | 2 |
| 17. | ਸੰਗਰੂਰ | — | — | 2 | 4 | 6 | 6 |
| 18. | ਕਪੂਰਥਲਾ | — | — | 4 | 11 | 6 | 14 |
| 19. | ਲੁਧਿਆਣਾ | — | — | 3 | 3 | 13 | 14 |
| 20. | ਫਰੀਦਕੋਟ | — | — | 1 | 1 | 1 | 1 |
| 21. | ਫਤਿਹਗੜ੍ਹ ਸਾਹਿਬ | — | — | 1 | 2 | 2 | 3 |
| 22. | ਖੰਨਾ | — | — | 1 | 1 | 6 | 7 |
| 23. | ਮੋਗਾ | — | — | 1 | 2 | 4 | 8 |
| | ਜੋੜ | 3 | 4 | 38 | 70 | 102 | 173 |

**ਸਾਲ 1997-98**

| ਲੜੀ ਨੰ: | ਪੁਲਿਸ ਜ਼ਿਲ੍ਹੇ | ਸਜਾ | | ਬਰੀ | | ਜ਼ੇਰੇ ਸਮਾਇਤ | |
|---|---|---|---|---|---|---|---|
| | | ਕੇਸ | ਮੁਜਰਮ | ਕੇਸ | ਮੁਜਰਮ | ਕੇਸ | ਮੁਜਰਮ |
| 1 | 2 | 3 | 4 | 5 | 6 | 7 | 8 |
| 1. | ਮਜੀਠਾ | — | — | — | — | 2 | 2 |
| 2. | ਰੋਪੜ | — | — | — | — | 2 | 7 |
| 3. | ਬਰਨਾਲਾ | — | — | — | — | 5 | 7 |
| 4. | ਫਿਰੋਜ਼ਪੁਰ | — | — | — | — | 9 | 17 |
| 5. | ਮਾਨਸਾ | — | — | — | — | 4 | 17 |
| 6. | ਨਵਾਂ ਸ਼ਹਿਰ | — | — | — | — | 2 | 4 |
| 7. | ਗੁਰਦਾਸਪੁਰ | — | — | — | — | 9 | 9 |
| 8. | ਪਟਿਆਲਾ | — | — | — | — | 8 | 12 |
| 9. | ਅੰਮ੍ਰਿਤਸਰ | — | — | — | — | 3 | 7 |
| 10. | ਤਰਨ ਤਾਰਨ | — | — | — | — | 1 | 2 |
| 11. | ਹੁਸ਼ਿਆਰਪੁਰ | — | — | — | — | 10 | 26 |
| 12. | ਜਲੰਧਰ | — | — | 4 | 8 | 9 | 23 |
| 13. | ਬਠਿੰਡਾ | — | — | — | — | 3 | 6 |
| 14. | ਬਟਾਲਾ | — | — | — | — | 5 | 8 |
| 15. | ਜਗਰਾਓਂ | — | — | — | — | 3 | 3 |
| 16. | ਮੁਕਤਸਰ | — | — | — | — | 1 | 1 |
| 17. | ਸੰਗਰੂਰ | — | — | — | — | 3 | 4 |
| 18. | ਕਪੂਰਥਲਾ | — | — | — | — | 5 | 13 |
| 19. | ਲੁਧਿਆਣਾ | — | — | — | — | 5 | 7 |
| 20. | ਫਰੀਦਕੋਟ | — | — | — | — | 6 | 12 |
| 21. | ਫਤਿਹਗੜ੍ਹ ਸਾਹਿਬ | — | — | — | — | — | — |
| 22. | ਖੰਨਾ | — | — | — | — | — | — |
| 23. | ਮੋਗਾ | — | — | — | — | — | — |
| | ਜੋੜ | — | — | 4 | 8 | 95 | 177 |

## ANNEXURE-III

| 1 | Police Distt's<br>2 | FIR No,, Dt. & P.S.<br>3 | Name of accused and reason<br>4 |
|---|---|---|---|
| 1. | Tarn Taran | FIR No. 92, dt. 14-8-96 U/S 363/376/342/344/406 348/149/IPC, P. S. Vero-wal. | In this case out of six accused five accused' were arrested only one accused Malook Singh has not been arrested so far. Proceeding U/S 182/183/Cr. P.C. is in progress. |
| 2. | | FIR No. 43, dt. 26-2-96 U/S 363/376/366/IPC P.S. City Lines. | In this case, accused Vijay Kumar has not been arrested, proceeding to declare P. O. is under progress. |
| 3. | Moga | FIR No. 201 dt. 29-11-97 U/S 376/34/IPC, P. S. City, Moga. | In this case four accused were involved in which two accused Nishan Singh and Sarwan Kumar were arrested and other two accused Des Raj and Raju are still at large. Case is under investigation. Efforts are being made to arrest the other accused. |
| 4. | Bathinda | FIR No. 120, dt. 15-7-97 U/S 376/363/366/IPC, P.S. Kotwali, Bathinda. | Accused Jasvir S/o Mohan Ram r/o Nagria and Satvir S/o Ram Sarup r/o Nagria, P. S. Bhogpur, Distt. Itava (U.P.). Both the accused declare P.O. by the Courts on 22-3-97. At least 12 raids were conducted by Inspector, CIA and his staff to apprehend the above said accused. The CIA Staff sent parties in search of accused in Distt. Itava, Farkhabad in U. P. and Ganga Nagar in Rajasthan. The accused are absconding from their native village in U.P. |
| 5. | Ferozepur | FIR No. 41, Dt. 10-2-98 U/S 376/506/34/IPC, P.S. Sadar, Ferozepur. | This case was register against unknown person, suspected persons rounded up, but no clue so far. Case is still under investigation. |

| 1 | 2 | 3 | 4 |
|---|---|---|---|
| 6. | Sangrur | FIR No. 182, Dt. 11-9-97 U/S 368/376/366/IPC P.S. Kotwali, Sangrur. | In this case accused Raju S/o Karam Chand r/o Guru Nanak Basti, Dhuri was not arrested. The Court has declared the accused as P.O. on 1-4-98 U/S 182/183/Cr. P.C. |
| 7. | Patiala | FIR No. 13, dt. 15-2-98 U/S 376/506/IPC, P. S. Kotwali, Nabha. | In this case accused has not been arrested because accused is resident of U.P. State and he is still under-ground. Best efforts are being made to arrest the accused. |
| 8. | Amritsar | FIR No. 117, dt. 28-6-97 U/S 376/354/IPC, P.S., Sadar, Amritsar. | In this case accused Const. Sahib Singh No. 9/368 is on anticipatory bail. Second accused Manjit Singh S/o Dharam Singh has not been arrested. Proceeding under rule 182/183/ Section Cr. P.C. is being intiated. |
| 9. | Gurdaspur | FIR No. 54, dt. 30-4-96 U/S 376/34/IPC, P. S. Sadar, Pathankot. | In this case two accused namely Sham Singh and Suresh Kumar have been declared P.O. U/S 82/83/Cr. P.C. since 9-2-98. |
| | (ii) | FIR No. 40, dt. 28-4-97 U/S 376/363/366/120-B/ IPC P.S. Kahnuwan. | In this case accused Dhipali has not been arrested. Action U/S 182/183/Cr. P. C. is being taken by the Police. |
| | (iii) | FIR No. 260 dt. 6-12-97 U/S 376/IPC, P. S. Sadar, Pathankot. | Accused Devinder Pal has not been arrested. Warrant of arrest of accused issued by the Court. Efforts are being made to arrest. |
| | (iv) | FIR No. 34, dt. 12-2-98 U/S 376/365/342/IPC, P.S. Sadar, Pathankot. | In this case one accused Sulam Rasul has been arrested and stay order for other accused is continuing. |

# UNSTARRED QUESTIONS AND ANSWERS

## ਰਾਜ ਵਿਚ ਜੇਲ੍ਹਾਂ ਦੀ ਗਿਣਤੀ

181. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਜੇਲ੍ਹ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਇਸ ਸਮੇਂ ਜੇਲ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਹ ਕਿੱਥੇ-ਕਿੱਥੇ ਸਥਿਤ ਹਨ ਅਤੇ ਉਨ੍ਹਾਂ ਦੇ ਦਰਜੇ ਕੀ-ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਜੇਲ੍ਹਾਂ ਵਿਚ ਰੱਖੇ ਗਏ ਕੈਦੀਆਂ ਦੀ ਜੇਲ੍ਹ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਨ੍ਹਾਂ ਕੈਦੀਆਂ ਵਿਚ ਪੁਰਸ਼, ਇਸਤਰੀਆਂ ਅਤੇ ਬੱਚਿਆਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਕੈਦੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਉਮਰ 70 ਸਾਲਾਂ ਤੋਂ ਉਪਰ ਹੈ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਹਰੇਕ ਕੈਦੀ ਵਿਰੁੱਧ ਲਗਾਏ ਗਏ ਦੋਸ਼ਾਂ ਦੇ ਵੇਰਵੇ ਕੀ ਹਨ ਅਤੇ ਹਰੇਕ ਕੈਦੀ ਨੇ ਹੁਣ ਤਕ ਕਿੰਨੀ ਕੈਦ ਕੱਟੀ ਹੈ ਅਤੇ ਅਜਿਹੇ ਕੈਦੀਆਂ ਦੀ ਜੇਲ੍ਹਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਬਿਸਤਰਿਆਂ ਦੀ ਸਹੂਲਤ ਮੁਹੱਈਆ ਕੀਤੀ ਗਈ ਹੈ;

(ਸ) ਉਕਤ ਜੇਲ੍ਹਾਂ ਵਿਚ ਰੱਖੇ ਕੈਦੀਆਂ ਦਾ ਖਾਣਾ ਬਣਾਉਣ ਲਈ ਨਿਯੁਕਤ ਕੀਤੇ ਲਾਂਗਰੀਆਂ ਦੀ ਜੇਲ੍ਹ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : (ੳ) ਇਸ ਸਮੇਂ ਰਾਜ ਵਿੱਚ ਜੇਲ੍ਹਾਂ ਦੀ ਕੁੱਲ ਗਿਣਤੀ 27 ਹੈ । ਇਨ੍ਹਾਂ ਜ਼ੇਲ੍ਹਾਂ ਦੀ ਥਾਂ ਅਤੇ ਦਰਜਾ ਅਨੁਲੱਗ 'ੳ'* ਤੇ ਨੱਥੀ ਹੈ ।

(ਅ) ਇਨ੍ਹਾਂ ਜੇਲ੍ਹਾਂ ਵਿੱਚ ਕੈਦੀਆਂ ਦੀ ਗਿਣਤੀ, ਉਨ੍ਹਾਂ ਵਿੱਚ ਪੁਰਸ਼, ਇਸਤਰੀਆਂ ਬੱਚਿਆਂ ਅਤੇ 70 ਸਾਲ ਤੋਂ ਉਪਰ ਉਮਰ ਵਾਲੇ ਕੈਦੀਆਂ ਦੀ ਗਿਣਤੀ ਅਨੁਲੱਗ 'ਅ'* ਤੇ ਨੱਥੀ ਕੀਤੀ ਜਾਂਦੀ ਹੈ ।

(ੲ) ਇਨ੍ਹਾਂ ਕੈਦੀਆਂ ਦੀ ਗਿਣਤੀ ਅਨੁਲੱਗ 'ੲ'* ਤੇ ਨੱਥੀ ਕੀਤੀ ਜਾਂਦੀ ਹੈ । ਸਮੂਹ ਕੈਦੀਆਂ ਨੂੰ ਬਿਸਤਰਿਆਂ ਦੀ ਸਹੂਲਤ ਮੁਹੱਈਆਂ ਕੀਤੀ ਗਈ ਹੈ ।

(ਸ) ਕਿਸੇ ਵੀ ਜੇਲ੍ਹ ਵਿੱਚ ਖਾਣਾ ਬਣਾਉਣ ਲਈ ਤਨਖਾਹ ਤੇ ਕਿਸੇ ਲਾਂਗਰੀ ਨੂੰ ਨਿਯੁਕਤ ਨਹੀਂ ਕੀਤਾ ਗਿਆ । ਕੈਦੀਆਂ ਦਾ ਖਾਣਾ ਕੈਦੀ ਹੀ ਬਣਾਉਂਦੇ ਹਨ ।

---

*Placed in the library.

## ਸ਼ਹੀਦਾਂ, ਸੁਤੰਤਰਤਾ ਸੰਗਰਾਮੀਆਂ ਅਤੇ ਸ਼ਹੀਦੀ ਸਥਾਨਾਂ ਸਬੰਧੀ ਜਾਣਕਾਰੀ ਦੇਣ ਲਈ ਛਾਪੇ ਗਏ ਸਾਹਿਤ ਤੇ ਖਰਚਾ

191. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਲੋਕ ਸੰਪਰਕ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) 1 ਮਾਰਚ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਲੋਕ ਸੰਪਰਕ ਵਿਭਾਗ ਵਲੋਂ ਸ਼ਹੀਦਾਂ, ਸੁਤੰਤਰਤਾ ਸੰਗਰਾਮੀਆਂ ਅਤੇ ਰਾਜ ਵਿਚ ਸ਼ਹੀਦੀ ਸਥਾਨਾਂ ਬਾਰੇ ਜਾਣਕਾਰੀ ਦੇਣ ਸਬੰਧੀ ਛਾਪੇ/ਲਿਖੇ/ਕੱਢੇ ਗਏ ਸਾਹਿਤ, ਜਿਸ ਵਿਚ ਕਿਤਾਬਾਂ, ਕਿਤਾਬਚੇ ਅਤੇ ਲੇਖ ਸ਼ਾਮਲ ਹਨ, ਦੇ ਨਾਂ ਅਤੇ ਵੇਰਵੇ ਕੀ ਹਨ ਅਤੇ ਉਨ੍ਹਾਂ ਤੇ ਹੋਏ ਖਰਚ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਿਤਾਬਾਂ, ਕਿਤਾਬਚੇ ਅਤੇ ਲੇਖ ਕਿਸ ਭਾਸ਼ਾ ਵਿਚ ਛਾਪੇ ਗਏ ਸਨ;

(ੲ) ਕੀ ਉਕਤ ਸਮੇਂ ਦੇ ਦੌਰਾਨ ਸੁਤੰਤਰਤਾ ਸੰਗਰਾਮੀਆਂ ਬਾਰੇ ਜਾਣਕਾਰੀ ਦੇਣ ਲਈ ਕੋਈ ਫਿਲਮਾਂ ਵੀ ਬਣਾਈਆਂ ਗਈਆਂ ਸਨ, ਜੇ ਕਰ ਅਜਿਹਾ ਹੈ ਤਾਂ ਉਨ੍ਹਾਂ ਦੇ ਨਾਂ ਕੀ ਹਨ ਅਤੇ ਉਨ੍ਹਾਂ ਥਾਵਾਂ ਦੇ ਨਾਂ ਕੀ ਕੀ ਹਨ ਜਿਥੇ ਇਹ ਫਿਲਮਾਂ ਆਮ ਜਨਤਾ ਲਈ ਪ੍ਰਦਰਸ਼ਿਤ ਕੀਤੀਆਂ ਗਈਆਂ ਸਨ ।

**ਸਰਦਾਰ ਸੇਵਾ ਸਿੰਘ ਸੇਖਵਾਂ** : (ੳ) ਅਤੇ (ਅ) 1 ਮਾਰਚ, 1997 ਤੋਂ ਮਿਤੀ ਅੰਤ ਤਕ ਲੋਕ ਸੰਪਰਕ ਵਿਭਾਗ ਵਲੋਂ ਸ਼ਹੀਦਾਂ, ਸੁਤੰਤਰਤਾ ਸੰਗਰਾਮੀਆਂ ਅਤੇ ਰਾਜ ਦੇ ਸ਼ਹੀਦਾਂ ਸਬੰਧੀ ਛਾਪੀਆਂ ਪ੍ਰਕਾਸ਼ਨਾਵਾਂ ਦੀ ਸੂਚੀ ਖਰਚ ਦੇ ਵੇਰਵੇ ਸਹਿਤ ਹੇਠ ਲਿਖੇ ਅਨੁਸਾਰ ਹਨ: —

| ਲੜੀ ਨੰ: | ਵਿਸ਼ਾ | ਭਾਸ਼ਾ | ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ ਵਿਭਾਗ ਵਲੋਂ ਦੱਸੀ ਗਈ ਅੰਦਾਜ਼ਨ ਲਾਗਤ ਅੰਕੜੇ ਅਤੇ ਸ਼ਬਦਾਂ ਵਿਚ ਰਕਮ |
|---|---|---|---|
| 1 | 2 | 3 | 4 |
| 1. | ਜਲ੍ਹਿਆਂਵਾਲਾ ਬਾਗ ਬਾਰੇ ਇਕ ਫੋਲਡਰ | ਪੰਜਾਬੀ | ਰੁ. 50,000 ਪੰਜਾਹ ਹਜ਼ਾਰ ਰੁਪਏ |
| 2. | ਗਲੋਰੀਅਸ ਗਲਿੰਪਸ-ਰਾਸ਼ਟਰੀ ਸੁਤੰਤਰਤਾ ਦੇ ਸ਼ਾਨਦਾਰ ਇਤਿਹਾਸ ਨੂੰ ਦਰਸਾਉਣ ਵਾਲੀ ਇਕ ਪੁਸਤਕ | ਅੰਗ੍ਰੇਜ਼ੀ | ਰੁ. 4,98.248 ਚਾਰ ਲੱਖ ਅਠਾਨਵੇਂ ਹਜ਼ਾਰ ਦੋ ਸੌ ਅੜਤਾਲੀ ਰੁਪਏ |

| 1 | 2 | 3 | 4 |
|---|---|---|---|
| 3. | ਪੰਜਾਬ-ਟਾਰਚ-ਬੀਅਰਜ਼ ਆਫ ਇੰਡੀਆ ਫਰੀਡਮ ਸਟੱਰਗਲ | ਅਗ੍ਰੇਜ਼ੀ | ਰੁ. 75,000 ਪਝੱਤਰ ਹਜ਼ਾਰ ਰੁਪਏ |
| 4. | ਭਾਰਤ ਦੇ ਆਜ਼ਾਦੀ ਸੰਗਰਾਮ ਵਿਚ ਪੰਜਾਬ ਦੀ ਅਹਿਮ ਭੂਮਿਕਾ | ਪੰਜਾਬੀ | ਰੁ. 1,50,000 ਇਕ ਲੱਖ ਪੰਜਾਹ ਹਜ਼ਾਰ ਰੁਪਏ |
| 5. | ਕੰਟਰੀਬਿਊਸ਼ਨ ਆਫ ਪੰਜਾਬੀਜ਼ ਇਨ ਫਰੀਡਮ ਸਟਰੱਗਲ-ਮੁੱਖ ਮੰਤਰੀ ਦਾ ਭਾਸ਼ਣ | ਅੰਗ੍ਰੇਜ਼ੀ | ਕੰਟਰੋਲਰ ਪ੍ਰਿੰਟਿੰਗ ਤੇ ਛਪਾਈ ਵਲੋਂ ਸੂਚਨਾ ਦੀ ਉਡੀਕ ਹੈ |
| 6. | ਭਾਰਤ ਦੀ ਆਜ਼ਾਦੀ ਲਈ ਜਦੋ-ਜਹਿਦ ਵਿਚ ਪਜੰਬ ਦਾ ਯੋਗਦਾਨ ਮੁੱਖ ਮੰਤਰੀ ਦਾ ਭਾਸ਼ਣ ਇਕ ਕਿਤਾਬਚੇ ਦੇ ਰੂਪ ਵਿਚ | ਪੰਜਾਬੀ | —ਉਹੀ— |
| 7. | ਅਮਨ ਤੇ ਸ਼ਾਂਤੀ ਦੇ ਪੁੰਜ ਸੰਤ ਹਰਚੰਦ ਸਿੰਘ ਲੌਂਗੋਵਾਲ | ਪੰਜਾਬੀ | ਰੁ. 70,000 ਸੱਤਰ ਹਜ਼ਾਰ ਰੁਪਏ |

(ੲ) ਨਹੀਂ ਜੀ ।

---

## ਸੂਰਬੀਰਤਾ ਇਨਾਮ ਜੇਤੂਆਂ ਨੂੰ ਜ਼ਮੀਨ ਦੀ ਅਲਾਟਮੈਂਟ

194. **ਸ੍ਰੀ ਤਿਕਸ਼ਨ ਸੂਦ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਰਾਜ ਦੇ ਅਜਿਹੇ ਸੂਰਬੀਰਤਾ ਇਨਾਮ ਜੇਤੂਆਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਸਾਲ 1976 ਵਿਚ ਬਣਾਈ ਨੀਤੀ ਅਨੁਸਾਰ, ਜਿਸ ਵਿਚ ਅਜਿਹੇ ਇਨਾਮਾਂ ਲਈ ਮਿਤੀ 15 ਅਗਸਤ, 1947 ਮਿਥੀ ਗਈ ਸੀ, ਜ਼ਮੀਨ ਅਲਾਟ ਕੀਤੀ ਗਈ ਹੈ ਅਤੇ ਅਜਿਹੇ ਹਰੇਕ ਕੇਸ ਵਿਚ ਅਲਾਟ ਕੀਤੀ ਜ਼ਮੀਨ ਦੇ ਵੇਰਵੇ ਕੀ ਹਨ;

(ਅ) ਕੀ ਬਾਕੀ ਰਹਿੰਦੇ ਸੂਰਬੀਰਤਾ ਇਨਾਮ ਜੇਤੂਆਂ ਨੂੰ ਦੇਣ ਲਈ ਸਰਕਾਰ ਕੋਲ ਹੋਰ ਜ਼ਮੀਨ ਹੈ; ਜੇਕਰ ਅਜਿਹਾ ਹੈ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਪੰਜਾਬ ਰਾਜ ਦੇ ਸੂਰਬੀਰਤਾ ਇਨਾਮ ਜੇਤੂਆਂ, ਜਿਨ੍ਹਾਂ ਨੂੰ ਜ਼ਮੀਨ ਅਲਾਟ ਕੀਤੀ ਗਈ ਸੀ, ਦੀ ਸੂਚਨਾ ਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ਸਟੇਟਮੈਂਟ

ਜਿਲਾ ਵਾਈਜ਼ ਸੂਰਬੀਰਤਾ ਇਨਾਮ ਜੇਤੂਆਂ ਨੂੰ ਅਲਾਟ ਕੀਤੀ ਗਈ ਜ਼ਮੀਨ ਦੀ ਸਟੇਟਮੈਂਟ ਬਾਬਤ ਬਿਨਾਂ ਤਾਰਾ ਵਿਧਾਨ ਸਭਾ ਪ੍ਰਸ਼ਨ ਨੰ: 194 ਜੋ ਸ੍ਰੀ ਤਿਕਸ਼ਨ ਸੂਦ, ਐਮ. ਐਲ. ਏ., ਦੁਬਾਰਾ ਪੁਛਿਆ ਗਿਆ—

(ੳ) ਪੰਜਾਬ ਰਾਜ ਦੇ ਅਜਿਹੇ ਸੂਰਬੀਰਤਾ ਇਨਾਮ ਜੇਤੂਆਂ ਜਿਨ੍ਹਾਂ ਨੂੰ ਸਾਲ 1976 ਵਿਚ ਬਣਾਈ ਨੀਤੀ ਅਨੁਸਾਰ, ਜਿਸ ਵਿਚ ਕਿ ਅਜਿਹੇ ਇਨਾਮਾਂ ਲਈ ਮਿਤੀ 15 ਅਗਸਤ, 1947 ਮਿਥੀ ਗਈ ਸੀ, ਹਰੇਕ ਕੇਸ ਵਿਚ ਅਲਾਟ ਕੀਤੀ ਜ਼ਮੀਨ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

| ਜੇਤੂ ਦਾ ਨਾਂ | ਇਨਾਮ | ਕਿੰਨੀ ਜ਼ਮੀਨ ਅਲਾਟ ਕੀਤੀ ਗਈ |
|---|---|---|
| 1 | 2 | 3 |
| **ਜ਼ਿਲ੍ਹਾ ਬਠਿੰਡਾ** | | |
| 1. 16180-ਨਾਇਕ ਚੰਦ ਸਿੰਘ, ਪਿੰਡ ਜੈਦ, ਤਹਿਸੀਲ ਫੂਲ | ਐਮ. ਵੀ. ਸੀ. (ਮਰਨ ਉਪਰੰਤ) (ਜੰਮੂ ਅਤੇ ਕਸ਼ਮੀਰ) (22-11-1947) | ਕੋਈ ਵਾਰਸ ਨਾ ਹੋਣ ਕਾਰਣ ਜ਼ਮੀਨ ਅਲਾਟ ਨਹੀਂ ਕੀਤੀ ਜਾ ਸਕੀ |
| 2. 5219-ਜ਼ਮਾਦਾਰ ਹਰਦੇਵ ਸਿੰਘ | ਐਮ. ਵੀ. ਸੀ. (ਮਰਨ ਉਪਰੰਤ) (ਜੰਮੂ ਅਤੇ ਕਸ਼ਮੀਰ) (24-5-1948) | 140 ਬਿਘਾ |
| 3. 5253-ਸਿਪਾਹੀ ਜੈਲਾ ਸਿੰਘ ਪਿੰਡ ਸੰਗਤ ਕਲਾਂ | ਵੀ. ਸੀ. (ਮਰਨ ਉਪਰੰਤ) (ਜੰਮੂ ਅਤੇ ਕਸ਼ਮੀਰ) (1-7-1948) | 60 ਬਿਘਾ |
| 4. 4975-ਸਿਪਾਹੀ ਹਜੂਰਾ ਸਿੰਘ ਪਿੰਡ ਰਾਮਗੜ੍ਹ ਭੁਦੜ, ਤਹਿਸੀਲ ਤਲਵੰਡੀ ਸਾਬੋ | ਵੀ. ਸੀ. (ਮਰਨ ਉਪਰੰਤ) (ਜੇ. ਐਂਡ ਕੇ.) (3-7-1948) | 60 ਬਿਘਾ |

| 1 | | 2 | 3 |
|---|---|---|---|
| **ਜ਼ਿਲ੍ਹਾ ਫਰੀਦਕੋਟ** | | | |
| 5. | ਬਰਗੇਡੀਅਰ ਸੰਤ ਸਿੰਘ, ਪਿੰਡ ਅਤੇ ਡਾਕਖਾਨਾ ਪੰਜ ਗਰਾਂਹ ਕਲਾਂ, ਜ਼ਿਲ੍ਹਾ ਫਰੀਦਕੋਟ | ਮਹਾਂਵੀਰ ਚਕਰਾ ਬਾਰ ਅਤੇ ਐਮ-ਇੰਨ-ਡੀ | 20 ਏਕੜ ਜ਼ਮੀਨ ਕੋਟਕਪੂਰਾ ਵਿਖੇ |
| 6. | ਸ੍ਰੀਮਤੀ ਗੁਰਦਿਆਲ ਕੌਰ ਪੁੱਤਰੀ ਜੋਗਿੰਦਰ ਸਿੰਘ, ਪਿੰਡ ਅਤੇ ਡਾਕਖਾਨਾ ਮਹਿਲਾਂ ਕਲਾਂ, ਜ਼ਿਲ੍ਹਾ ਮੋਗਾ | ਪਰਮਵੀਰ ਚਕਰਾ | 5 ਏਕੜ ਜ਼ਮੀਨ ਕੋਟਕਪੂਰਾ |
| **ਜ਼ਿਲ੍ਹਾ ਸੰਗਰੂਰ** | | | |
| 7. | 3081-ਸੂਬੇਦਾਰ ਲਾਲ ਸਿੰਘ | ਮਹਾਂਵੀਰ ਚਕਰਾ (15-11-1948) | 100 ਬਿਘਾ |
| 8. | 3442/2508072-ਹਵਾਲਦਾਰ ਪ੍ਰੀਤਮ ਸਿੰਘ | ਮਹਾਂਵੀਰ ਚਕਰਾ (15-7-1948) | 100 ਬਿਘਾ |
| 9. | 5023-ਸਿਪਾਹੀ ਬਚਨ ਸਿੰਘ | ਵੀਰ ਚਕਰਾ (23-5-1948) | 60 ਬਿਘਾ |
| 10. | 3479/2508645-ਹਵਾਲਦਾਰ ਗੁਰਦਿਆਲ ਸਿੰਘ | ਵੀ. ਆਰ. ਸੀ. (2-3-1948) | 60 ਬਿਘਾ |
| 11. | 3646-ਲਾਂਸ ਨਾਇਕ ਨਰੰਗ ਸਿੰਘ | ਵੀ. ਆਰ. ਸੀ. (17-3-1948) | 60 ਬਿਘਾ |
| 12. | 3553/2508105-ਲਾਂਸ ਨਾਇਕ ਚੰਦ ਸਿੰਘ | ਵੀ. ਆਰ. ਸੀ. (23-5-1948) | 60 ਬਿਘਾ |
| 13. | 3315-ਲਾਂਸ ਨਾਇਕ, ਸਜਨ ਸਿੰਘ | ਵੀ. ਆਰ. ਸੀ. (23-5-1948) | 60 ਬਿਘਾ |
| 14. | 3234-ਹੌਲਦਾਰ ਮੁਕੰਦ ਸਿੰਘ | ਵੀ. ਆਰ. ਸੀ. (4-11-1948) | 60 ਬਿਘਾ |
| 15. | ਜੇ.ਸੀ.-1220 ਆਨਰੇਰੀ ਕੈਪਟਨ ਬਲਵੰਤ ਸਿੰਘ | ਵੀ. ਆਰ. ਸੀ. (3-11-1948) | 60 ਬਿਘਾ |

| 1 | | 2 | 3 |
|---|---|---|---|
| **ਜ਼ਿਲ੍ਹਾ ਫਿਰੋਜ਼ਪੁਰ** | | | |
| 16. | ਆਈ. ਸੀ. 13057-<br>ਮੇਜਰ ਸੁਰਿੰਦਰ ਮਸਾਦ | ਵੀਰ ਚਕਰ | ਸ੍ਰੀ ਗੰਗਾ ਨਗਰ ਵਿਖੇ 15 ਜ਼ਮੀਨ ਅਲਾਟ ਕੀਤੀ ਗਈ |
| **ਜ਼ਿਲ੍ਹਾ ਮੋਗਾ** | | | |
| 17. | ਨਾਇਕ ਦਰਸ਼ਨ ਸਿੰਘ<br>ਨੰ: 9025630<br>ਪਿੰਡ ਸਮਾਲਸਰ | ਮਹਾਵੀਰ ਚਕਰ<br>(ਮਰਨ ਉਪਰੰਤ) | ਇਸ ਦੀ ਮਾਤਾ ਸ੍ਰੀਮਤੀ ਹਰਨਾਮ ਕੌਰ ਪਿੰਡ ਫੱਤੇਵਾਲਾ ਚੱਕ, ਤਹਿਸੀਲ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ 10 ਏਕੜ ਜ਼ਮੀਨ ਅਲਾਟ ਕੀਤੀ ਗਈ |
| **ਜ਼ਿਲ੍ਹਾ ਫਤਿਹਗੜ੍ਹ ਸਾਹਿਬ** | | | |
| 18. | ਲੈਕ. ਅਮਰ ਸਿੰਘ, ਪਿੰਡ ਤੇ ਡਾਕਖਾਨਾ ਡੰਘੇੜੀਆ, ਜਿਲ੍ਹਾ ਫਤਿਹਗੜ੍ਹ ਸਾਹਿਬ | ਐਮ. ਵੀ. ਸੀ. | 20 ਏਕੜ |
| 19. | ਸੂਬੇਦਾਰ ਮੇਜਰ ਆਨਰੇਰੀ ਕੈਪਟਨ ਗੁਰਚਰਨ ਸਿੰਘ ਪਿੰਡ ਬੀਬੀਪੁਰ, ਤਹਿ. ਅਤੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ | ਐਮ. ਸੀ. ਬਾਰ ਅਤੇ ਵੀਰ ਚਕਰਾ | 40 ਏਕੜ |
| 20. | ਸੂਬੇਦਾਰ ਸੰਪੂਰਨ ਸਿੰਘ ਪਿੰਡ ਬੀਬੀਪੁਰ, ਡਾਕਖਾਨਾ ਡੰਘੇੜੀਆਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ਐਮ. ਵੀ. ਸੀ. | 2[illegible] ਏਕੜ |
| 21. | ਹੌਲਦਾਰ ਸੇਵਾ ਸਿੰਘ, ਪਿੰਡ ਲਾਡਪੁਰ, ਡਾਕਖਾਨਾ ਸਮਸਪੁਰ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ਵੀਰ ਚੱਕਰ | 12 ਏਕੜ |

(ਅ) ਪੰਜਾਬ ਰਾਜ ਦੇ ਉਪਰੋਕਤ ਜ਼ਿਲ੍ਹਿਆਂ ਤੋਂ ਇਲਾਵਾ ਕਿਸੇ ਹੋਰ ਜ਼ਿਲ੍ਹੇ ਵਿਚ ਸੂਰਬੀਰਤਾ ਇਨਾਮ ਜੇਤੂਆਂ ਨੂੰ ਕੋਈ ਜ਼ਮੀਨ ਅਲਾਟ ਨਹੀਂ ਕੀਤੀ ਗਈ ।

ਪੰਜਾਬ ਰਾਜ ਵਿਚ ਫਰੀਦਕੋਟ ਜ਼ਿਲ੍ਹੇ ਤੋਂ ਇਲਾਵਾ ਕਿਸੇ ਹੋਰ ਜਗ੍ਹਾ ਅਲਾਟ ਕਰਨ ਵਾਲੀ ਜ਼ਮੀਨ ਉਪਲਬਧ ਨਹੀਂ ਹੈ । ਜ਼ਿਲ੍ਹੇ ਵਿਚ ਸੂਨੀਵਾਈਜ਼ ਰਕਬਾ ਹੇਠ ਲਿਖੇ ਅਨੁਸਾਰ ਹੈ, ਜਿਸ ਵਿਚੋਂ ਬਹੁਤਾ ਅਣਅਧਿਕਾਰਤ ਕਬਜ਼ੇ ਅਧੀਨ ਹੈ ।

| | ਏਕੜ | ਕਨਾਲ | ਮਰਲਾਜ |
|---|---|---|---|
| | 1 | 2 | 3 |
| ਨਹਿਰੀ .. | 547 | 1 | 18 |
| ਬਰਾਨੀ .. | 183 | 5 | 07 |
| ਜਾਹੀ .. | 25 | 2 | 08 |
| ਗੈਰਮੁਮਕਿਨ .. | 149 | 6 | 09 |
| ਬੰਜਰ .. | 122 | 2 | 03 |

623—1-7-98—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।
51X66/10.1 kg. ਆਫਸੈਟ ਪੇਪਰ

# PUNJAB VIDHAN SABHA

# DEBATES

*26th March, 1998*

(Afternoon Sitting)

**VOL. IV NO. 3**

OFFICIAL REPORT

CONTENTS

*Thursday, the 26th March, 1998*




*Punjab Vidhan Sabha Secretariat, Chandigarh*

*Price : Rs. —*

Rs 91.-0

Rs 91 -00

FINANCIAL BUSINESS

# PUNJAB VIDHAN SABHA

*Thursday, the 26th March, 1998 (Afternoon Sitting)*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh at 2.30 p.m. Mr. Speaker (Sardar Charnjit Singh Atwal) in the Chair.*

## STARRED QUESTIONS AND ANSWERS

### Supplementaries to Starred Question No. 747*

**श्रीमती लक्ष्मी कांता चावला** : स्पीकर साहिब, मेरा प्रश्न है कि हम यहां तर्क बेतर्क के ज़िकर में न पड़ें। मेरा यह प्रश्न है कि पंजाब का व्यापारी इन्फोर्समैंट स्टाफ से बहुत दुखी है। अमृतसर में जो ट्रक चलता है वह पटियाले पकड़ लिया जाता है और पटियाला का ट्रक गुरदासपुर पकड़ लिया जाता है। ST-22 फार्म भी ब्लैक में मिलता है वह भी बाजार में नहीं मिलता। मेरा प्रश्न यह है कि हमारे जो व्यापारी भाईयों की शिकायत है, जो सच्ची है,इस को दूर करने के लिए मन्त्री जी क्या कोई कदम उठायेंगें? इसी तरह जो ट्रांसपोर्टर है उसका क्या कसूर है, वह बिल लेकर माल उठाता है फिर भी उनके ट्रक 10-10, 15-15 दिन पकड़े रहते हैं और उनका नुकसान होता है?

**ਸ਼੍ਰੀ ਬਲਰਾਮਜੀ ਦਾਸ ਟੰਡਨ (ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ) :** ਵੈਸੇ ਤਾਂ, ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਸਵਾਲ ਵਿਚੋਂ ਹੀ ਇਕ ਹੋਰ ਸਵਾਲ ਕਰ ਦਿਤਾ ਹੈ। ਜਿਥੋਂ ਤੱਕ ਇਨਫੋਰਸਮੈਂਟ ਸਟਾਫ ਦਾ ਸਵਾਲ ਹੈ ਉਸਦਾ ਮੇਨ-ਮਕਸਦ ਹੈ ਕਿ ਅਨਸਕਰੂਪਲੈਸ ਐਲੀਮੈਂਟ ਜਿਹੜਾ ਹੈ ਉਹ ਬਗੈਰ ਬਿੱਲ ਦੇ ਮਾਲ ਭੇਜਦਾ ਰਹਿੰਦਾ ਹੈ ਅਤੇ ਜਿਸ ਦੇ ਨਾਲ ਟੈਕਸ ਇਵੇਜ਼ਨ ਹੁੰਦੀ ਹੈ। ਟੈਕਸ ਦੀ ਉਗਰਾਹੀ ਠੀਕ ਹੋਵੇ ਅਤੇ ਪੂਰਾ ਟੈਕਸ ਅਦਾ ਹੋਵੇ ਇਸ ਲਈ ਟਰੱਕਾਂ ਦੀ ਚੈਕਿੰਗ ਹੁੰਦੀ ਹੈ। ਇਹ ਇਨਫੋਰਸਮੈਂਟ ਸਟਾਫ ਅਤੇ ਦੂਜੇ ਸਟਾਫ ਵਲੋਂ ਕੀਤੀ ਜਾਂਦੀ ਹੈ। ਇਸ ਸਬੰਧ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਵਿਉਪਾਰੀਆਂ ਲਈ ਬਹੁਤ ਵੱਡੀ ਸਹੂਲਤ ਜੋ ਪਹਿਲਾਂ ਨਹੀਂ ਸੀ, ਦਿਤੀ ਹੈ। ਉਹ ਇਹ ਹੈ ਕਿ ਪਹਿਲਾਂ ਇਨਫੋਰਸਮੈਂਟ ਸਟਾਫ ਇਹ ਇਨਸਿਸਟ ਕਰਦਾ ਸੀ ਕਿ ਜਾਂ ਤਾਂ ਪਹਿਲਾਂ ਪੈਸੇ ਕੈਸ਼ ਜਮ੍ਹਾ ਕਰਾਓ ਜੋ ਪੈਨੇਲਟੀ ਬਣਦੀ ਹੈ ਜਾਂ ਟੈਕਸ ਇਵੇਜ਼ਨ ਦੀ ਰਕਮ ਹੈ, ਪੈਨੇਲਟੀ ਅਤੇ ਟੈਕਸ ਇਵੇਜ਼ਨ ਦੋਹਾਂ ਦੀ ਰਕਮ ਕੈਸ਼ ਦਿਓ ਜਾਂ ਬੈਂਕ ਡਰਾਫਟ ਦੇ ਰੂਪ ਵਿੱਚ ਦਿਓ ਜਾਂ ਬੈਂਕ ਗਰੰਟੀ ਦਿਓ। ਅਸੀਂ ਵਿਉਪਾਰੀਆਂ ਨਾਲ ਮੀਟਿੰਗ ਕੀਤੀ ਔਰ ਜੋ

---

*For Starred Question No. 747 and reply thereto, please see P.V.S. Debates dated 26th March, 1998 (M.S.)

[ਸਥਾਨਕ ਸਰਕਾਰ, ਵਿਤ ਤੇ ਰੁਜ਼ਗਾਰ ਮੰਤਰੀ]

ਉਨ੍ਹਾਂ ਨੇ ਕਿਹਾ ਕਿ ਸਾਡੀ ਇਹ ਪ੍ਰਾਬਲਮ ਹੈ ਅਤੇ ਉਨ੍ਹਾਂ ਨੇ ਜੋ ਸੁਝਾਓ ਦਿਤਾ, ਅਸੀਂ ਉਹ ਮੰਨ ਲਿਆ। ਹੁਣ ਅਸੀਂ ਇਹ ਕਰ ਦਿਤਾ ਹੈ ਕਿ ਜੇ ਕੋਈ ਟਰੱਕ ਅੰਮ੍ਰਿਤਸਰ ਤੋਂ ਚਲਦਾ ਹੈ ਅਤੇ ਉਹ ਬਠਿੰਡੇ ਜਾ ਕੇ ਫੜਿਆ ਜਾਵੇ ਤਾਂ ਅਸੀਂ ਉਸ ਸਬੰਧੀ ਵਿਉਪਾਰੀਆਂ ਦੀ ਡੀਮਾਂਡ ਮੁਤਾਬਿਕ ਇਹ ਕਰ ਦਿਤਾ ਹੈ ਕਿ ਜਿੱਥੇ ਟਰੱਕ ਫੜਿਆ ਜਾਂਦਾ ਹੈ, ਉਸ ਵਾਰਡ ਦੇ ਦੋ ਡੀਲਰਾਂ ਦੀ ਗਰੰਟੀ ਤੇ ਅਤੇ ਉਸ ਏਰੀਏ ਦੇ ਈ.ਟੀ.ਓ. ਦੀ ਅਟੈਸਟੇਸ਼ਨ ਤੇ ਟਰੱਕ ਛੱਡ ਦਿਤਾ ਜਾਂਦਾ ਹੈ ਅਤੇ ਜਿੱਥੋਂ ਉਹ ਟਰੱਕ ਚਲਿਆ ਹੁੰਦਾ ਹੈ ਉਸ ਵਾਰਡ ਦਾ ਈ.ਟੀ.ਓ. ਉਸਦੀ ਅਸੈਸਮੈਂਟ ਕਰੇਗਾ ਅਤੇ ਜੋ ਵੀ ਡਿਸਕਰੀਪੈਂਸੀ ਹੈ, ਟੈਕਸ ਇਵੇਜ਼ਨ ਹੈ ਜਾਂ ਪੈਨਲਟੀ ਹੈ, ਉਹ ਉਥੇ ਹੀ ਜਮ੍ਹਾਂ ਕਰਵਾਏਗਾ। ਇਸ ਤੋਂ ਅੱਗੇ ਟਰਾਂਸਪੋਰਟਰ ਦਾ ਜੋ ਸਵਾਲ ਹੈ, ਸਪੀਕਰ ਸਾਹਿਬ, ਹਰ ਤਰ੍ਹਾਂ ਦੇ ਬੰਦੇ ਹੁੰਦੇ ਹਨ। ਜਿਹੜਾ ਅੱਛਾ ਟਰਾਂਸਪੋਰਟਰ ਵਰਗ ਹੈ, ਜਿਨ੍ਹਾਂ ਦਾ ਕੋਈ ਹੇਰਾਫੇਰੀ ਦਾ ਕੰਮ ਨਹੀਂ, ਇਹ ਬਹੁਤ ਵੱਡਾ ਵਰਗ ਹੈ। ਲੇਕਿਨ ਕੁਝ ਕਾਲੀਆਂ ਭੇਡਾਂ ਵੀ ਹੁੰਦੀਆਂ ਹਨ ਜਿਨ੍ਹਾਂ ਦਾ ਇਕੋ ਕੰਮ ਹੈ। ਉਹ ਕਹਿੰਦਾ ਹੈ ਕਿ ਤੁਸੀਂ ਮਾਲ ਦਿਓ ਅਤੇ ਜੇ ਬਿੱਲ ਨਹੀਂ ਤਾਂ ਉਹ ਨਾਰਮਲ ਰੇਟ ਤੋਂ ਬਹੁਤ ਜ਼ਿਆਦਾ ਪੈਸੇ ਲੈਂਦੇ ਹਨ ਔਰ ਕਹਿੰਦੇ ਹਨ ਕਿ ਅਸੀਂ ਡੈਸਟੀਨੇਸ਼ਨ ਤੇ ਸਮਾਨ ਪਹੁੰਚਾ ਦੇਵਾਂਗੇ। ਇਹ ਸਾਡੀ ਜ਼ੁੰਮੇਵਾਰੀ ਹੈ। ਇਸ ਤਰ੍ਹਾਂ ਦੀਆਂ ਕਾਲੀਆਂ ਭੇਡਾਂ ਹਨ ਜੋ ਸਾਰੀਆਂ ਨੂੰ ਬਦਨਾਮ ਕਰਦੀਆਂ ਹਨ। ਗੌਰਮਿੰਟ ਕੋਲ ਅੰਡਰ ਸੈਕਸ਼ਨ-14 ਪਾਵਰਾਂ ਹਨ ਤਾਂ ਕਿ ਇਸ ਕਿਸਮ ਦੀ ਮਾਲ-ਪ੍ਰੈਕਟਿਸ ਨੂੰ ਰੋਕਿਆ ਜਾ ਸਕੇ।

**श्रीमती लक्ष्मी कांता चावला** : स्पीकर साहिब, आपने मेहरबानी की है। सिर्फ एक और सपलीमैंटरी करने की मेहरबानी कीजिए। मैं कहना चाहती हूं कि मन्त्री जी ने ठीक कहा है कि वहां कालियां भेड़े हैं और वह एनफोर्समैंट में हैं। इन्होंने अमृतसर के 1111 केस बताएं हैं जो पकड़े गये हैं। कई केस ऐसे हैं जिन में बिल बिलकुल नहीं बनाया गया। उन का अफसरों के साथ सौदा हुआ है। गलत बिल नहीं पकड़े जाते जबकि ठीक बिल वाले ट्रक पकड़ लिये जाते हैं। क्या इन के पास डिटेल है कि जो गलत बिल वाले पकड़े गये हैं और जिनके पास बिल नहीं हैं?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਡਿਟੇਲ ਨਹੀਂ ਪੁੱਛੀ ਸੀ। ਇਹ ਸੈਪਰੇਟ ਕੁਐਸਚਨ ਦੇ ਦੇਣ। ਮੈਂ ਡੈਫੀਨੇਟਲੀ ਜਵਾਬ ਦੇ ਦੇਵਾਂਗਾ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਬਿਲਕੁਲ ਠੀਕ ਕਿਹਾ ਹੈ। ਪਰੰਤੂ ਕਿਤਾਬਾਂ ਵਿੱਚ ਇਹ ਗੱਲ ਠੀਕ ਹੈ, ਪ੍ਰੈਕਟੀਕਲੀ ਨਹੀਂ।

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੇਰੇ ਕੋਲ ਇੱਕ ਰਿਕਾਰਡਿਡ ਚੀਜ਼ ਹੈ ਜਿਹੜੀ ਕਿ ਇਨਫੋਰਸਮੈਂਟ ਸਟਾਫ ਦੇ ਖਿਲਾਫ ਹੈ। ਪੰਜਾਬ ਤੋਂ ਐਕਸਪੋਰਟ ਦਾ ਸਮਾਨ ਦਿੱਲੀ ਜਾਣਾ ਸੀ। ਮੁੱਖ ਮੰਤਰੀ, ਪੰਜਾਬ ਦੀ ਵਿਜੀਲੈਂਸ ਸਟਾਫ ਨੂੰ 6 ਨਵੰਬਰ, 1997 ਦੀ ਚਿੱਠੀ ਹੈ। ਪਰੰਤੂ ਵਿਜੀਲੈਂਸ ਸਟਾਫ ਨੇ ਕੋਈ ਕਾਰਵਾਈ ਨਹੀਂ ਕੀਤੀ। ਕੀ ਮੰਤਰੀ ਜੀ ਜਵਾਬ ਦੇਣਗੇ ਕਿ ਉਸ ਸਮੇਂ ਕਿੰਨੇ ਟਰੱਕ ਪਕੜੇ ਗਏ ਸਨ ? ਜਿਸ ਬੰਦੇ ਦਾ ਸਮਾਨ ਠੀਕ ਸੀ, ਜਿਸ ਦੇ ਸਾਰੇ ਬਿੱਲ ਠੀਕ ਸਨ, ਉਸ ਦਾ ਸਮਾਨ ਲਾਹ ਲਿਆ ਗਿਆ ਔਰ ਜਿਸ ਦਾ ਸਮਾਨ ਠੀਕ ਨਹੀਂ ਸੀ, ਉਸ ਨੂੰ ਭੇਜ ਦਿੱਤਾ ਗਿਆ।

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ।

**ਸ਼੍ਰੀ ਜਗਦੀਸ਼ ਸਾਹਨੀ** : ਕੀ ਮੰਤਰੀ ਜੀ ਇਹ ਸ਼ਿਉਰਟੀ ਦੇਣਗੇ ਕਿ ਉਹ ਇਨਫੋਰਸਮੈਂਟ ਦੇ ਲੋਕਾਂ ਖਿਲਾਫ ਇਨਕੁਆਰੀ ਕਰਵਾਉਣਗੇ ਕਿ ਉਹ ਕਿੰਨੀ ਜਾਇਦਾਦ ਬਣਾ ਚੁੱਕੇ ਹਨ ਅਤੇ ਸਰਕਾਰ ਕੋਲ ਕਿੰਨਾ ਪੈਸਾ ਗਿਆ ਹੈ ? ਮੈਂ ਲਿਸਟ ਦੇ ਦਿੰਦਾ ਹਾਂ ਕਿ ਕਿੰਨੇ ਟਰੱਕ ਰੋਕੇ ਗਏ, ਕੀ ਮੰਤਰੀ ਜੀ ਇਨਕੁਆਰੀ ਕਰਵਾ ਕੇ ਸਜ਼ਾ ਦੇਣ ਦੀ ਸ਼ਿਉਰਟੀ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ, ਮੈਂ ਸਰਕਾਰ ਦੇ ਬਿਹਾਫ ਤੇ ਨਾ ਸਿਰਫ ਇਸ ਡਿਪਾਰਟਮੈਂਟ ਦੇ ਬਾਰੇ ਸਗੋਂ ਸਾਰੇ ਡਿਪਾਰਟਮੈਂਟਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਅਗਰ ਕੋਈ ਸਪੈਸਫਿਕ ਕੇਸ, ਜਿਸ ਵਿੱਚ ਕੋਈ ਵੀ ਸਰਕਾਰੀ ਇੰਪਲਾਈ ਕਿਸੇ ਕਿਸਮ ਦੇ ਕੁਰੱਪਟ ਕੇਸ ਵਿੱਚ ਇਨਵਾਲਵ ਹੈ, ਉਹ ਦੱਸ ਦੇਣ। ਅਸੀਂ ਡੈਫੀਨੇਟਲੀ ਇਨਕੁਆਇਰੀ ਕਰਵਾਵਾਂਗੇ ਔਰ ਸਖਤ ਤੋਂ ਸਖਤ ਐਕਸ਼ਨ ਲਿਆ ਜਾਵੇਗਾ।

**ਸ਼੍ਰੀ ਸਪੀਕਰ** : ਅੱਜ ਦੀ ਲਿਸਟ ਦਾ ਅਗਲਾ ਕੁਐਸਚਨ, ਮੈਡਮ ਚਾਵਲਾ ਜੀ।

---

## ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿਚ ਪਾਣੀ ਦੀ ਸਪਲਾਈ ਦਾ ਪ੍ਰਬੰਧ

*740. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਮਿਉਂਸਪਲ ਕਾਰਪੋਰੇਸ਼ਨਾਂ ਅਤੇ ਮਿਉਂਸਪਲ ਕਮੇਟੀਆਂ ਪਾਸ ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿਚ ਪਾਣੀ ਦੀ ਸਪਲਾਈ ਦੇ ਕੋਈ ਬਦਲਵੇਂ ਪ੍ਰਬੰਧ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਪੋਰੇਸ਼ਨ-ਵਾਰ/ਕਮੇਟੀ-ਵਾਰ ਵੇਰਵੇ ਕੀ ਕੀ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਪ੍ਰਬੰਧਾਂ ਦੇ ਵੇਰਵੇ ਕੀ ਹਨ ?

**Shri Balramji Das Tandon** : (ੳ) Certain limited arrangements existing. Details are given at in Annexure 'ੳ'

(ਅ) Details are given in Annexure 'ਅ'.

**ਅਨੁਲੱਗ 'ੳ'**

| ਲੜੀ ਨੰ: | ਮਿਊਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਬਿਜਲੀ ਦੇ ਬਦਲਵੇਂ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਮਿਊਂਸੀਪਲ ਕਾਰਪੋਰੇਸ਼ਨ | | |
| 1. | ਜਲੰਧਰ | ਮੌਜੂਦਾ ਟਿਊਬਵੈਲਾਂ ਨਾਲ ਲੱਗੇ 18 ਜਨਰੇਟਰ ਸੈਟਾਂ ਰਾਹੀਂ ਅਤੇ ਪੰਪਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |
| 2. | ਲੁਧਿਆਣਾ | ਮੌਜੂਦਾ ਟਿਊਬਵੈਲਾਂ ਨਾਲ ਲੱਗੇ 45 ਜਨਰੇਟਰ ਸੈਟਾਂ ਰਾਹੀਂ ਅਤੇ ਪਾਣੀ ਦੇ ਟ੍ਰੈਕਟਰਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |
| 3. | ਪਟਿਆਲਾ | ਮੌਜੂਦਾ ਟਿਊਬਵੈਲਾਂ ਨਾਲ ਲੱਗੇ 3 ਜਨਰੇਟਰ ਸੈਟਾਂ ਰਾਹੀਂ ਅਤੇ ਦੋ ਟ੍ਰੈਕਟਰਾਂ ਰਾਹੀਂ ਅਤੇ 200 ਹੈਂਡ ਪੰਪਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |
| ਨਗਰ ਕੌਂਸਲ/ਨਗਰ ਪੰਚਾਇਤ | | |
| 1. | ਪਠਾਨਕੋਟ | ਮੌਜੂਦਾ ਟਿਊਬਵੈਲਾਂ ਨਾਲ ਲੱਗੇ 5 ਜਨਰੇਟਰ ਸੈਟਾਂ ਰਾਹੀਂ ਵਾਟਰ ਟੈਂਕ ਅਤੇ ਹੈਂਡ ਪੰਪਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |

| ਲੜੀ ਨੰ: | ਮਿਊਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਬਿਜਲੀ ਦੇ ਬਦਲਵੇਂ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| 2. | ਬਟਾਲਾ | ਮੌਜੂਦਾ ਟਿਊਬਵੈਲਾਂ ਨਾਲ ਲੱਗੇ 5 ਜਨਰੇਟਰ ਸੈਟਾਂ ਰਾਹੀਂ ਵਾਟਰ ਟੈਂਕਾਂ ਅਤੇ ਹੈਂਡ ਪੰਪਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |
| 3. | ਨੰਗਲ | ਪਾਣੀ ਦੀ ਸਪਲਾਈ ਜਨਰੇਟਰ ਸੈਟਾਂ ਰਾਹੀਂ ਕੀਤੀ ਜਾਂਦੀ ਹੈ। |
| 4. | ਖੰਨਾ | -ਉਹੀ- |
| 5. | ਕੁਰਾਲੀ | -ਉਹੀ- |
| 6. | ਅਨੰਦਪੁਰ | -ਉਹੀ- |
| 7. | ਐਸ.ਏ.ਐਸ. ਨਗਰ (ਮੋਹਾਲੀ) | -ਉਹੀ- |
| 8. | ਹੁਸ਼ਿਆਰਪੁਰ | ਪਾਣੀ ਦੀ ਸਪਲਾਈ ਜਨਰੇਟਰ ਸੈਟਾਂ ਰਾਹੀਂ, ਵਾਟਰ ਟੈਂਕਾਂ ਰਾਹੀਂ ਕੀਤੀ ਜਾਂਦੀ ਹੈ। |
| 9. | ਕਪੂਰਥਲਾ | -ਉਹੀ- |
| 10. | ਫਗਵਾੜਾ | -ਉਹੀ- |
| 11. | ਨਕੋਦਰ | -ਉਹੀ- |
| 12. | ਗੁਰਾਇਆ | -ਉਹੀ- |
| 13. | ਫਿਲੌਰ | -ਉਹੀ- |
| 14. | ਸੁਲਤਾਨਪੁਰ ਲੋਧੀ | -ਉਹੀ- |
| 15. | ਕੋਟਕਪੂਰਾ | -ਉਹੀ- |
| 16. | ਮੁਕਤਸਰ | -ਉਹੀ- |
| 17. | ਮਲੋਟ | -ਉਹੀ- |
| 18. | ਗਿਦੜਬਾਹਾ | -ਉਹੀ- |

[ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ]

| ਲੜੀ ਨੰ: | ਮਿਉਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਬਿਜਲੀ ਦੇ ਬਦਲਵੇਂ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| 19. | ਮਲੇਰਕੋਟਲਾ | ਪਾਣੀ ਦੀ ਸਪਲਾਈ ਜਨਰੇਟਰ ਸੈਟਾਂ ਰਾਹੀਂ, ਵਾਟਰ ਟੈਂਕਾਂ ਰਾਹੀਂ ਕੀਤੀ ਜਾਂਦੀ ਹੈ। |
| 20. | ਗੋਬਿੰਦਗੜ੍ਹ | -ਉਹੀ- |
| 21. | ਸਰਹੰਦ | -ਉਹੀ- |
| 22. | ਲਹਿਰਾਗਾਗਾ | ਪਾਣੀ ਦੀ ਸਪਲਾਈ ਜਨਰੇਟਰ ਸੈਟਾਂ ਰਾਹੀਂ ਕੀਤੀ ਜਾਂਦੀ ਹੈ। |

## ਅਨੁਲੱਗ 'ਅ'

| ਲੜੀ ਨੰ: | ਮਿਉਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਮਿਉਂਸੀਪਲ ਕਾਰਪੋਰੇਸ਼ਨ | | |
| 1. | ਅੰਮ੍ਰਿਤਸਰ | ਪਾਣੀ ਦੀ ਸਪਲਾਈ ਵਾਟਰ ਟੈਕਾਂ ਰਾਹੀਂ ਕੀਤੀ ਜਾਂਦੀ ਹੈ। |
| ਨਗਰ ਕੌਂਸਲ/ਨਗਰ ਪੰਚਾਇਤ | | |
| 1. | ਗੁਰਦਾਸਪੁਰ | ਪਾਣੀ ਦੀ ਸਪਲਾਈ ਵਾਟਰ ਟੈਕਾਂ ਰਾਹੀਂ ਅਤੇ ਹੈਂਡ ਪੰਪਾਂ ਰਾਹੀਂ ਕੀਤੀ ਜਾਂਦੀ ਹੈ। |

| ਲੜੀ ਨੰ: | ਮਿਉਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਨਗਰ ਕੌਂਸਲ/ਨਗਰ ਪੰਚਾਇਤ | | |
| 2. | ਜੰਡਿਆਲਾ ਗੁਰੂ | ਪਾਣੀ ਦੀ ਸਪਲਾਈ ਵਾਟਰ ਟੈਂਕਾਂ ਰਾਹੀਂ ਅਤੇ ਹੈਂਡ ਪੰਪਾਂ ਰਾਹੀਂ ਕੀਤੀ ਜਾਂਦੀ ਹੈ। |
| 3. | ਤਰਨਤਾਰਨ | -ਉਹੀ- |
| 4. | ਪੱਟੀ | -ਉਹੀ- |
| 5. | ਭਿੱਖੀ ਵਿੰਡ | -ਉਹੀ- |
| 6. | ਕਾਦੀਆਂ | -ਉਹੀ- |
| 7. | ਹਰਗੋਬਿੰਦ ਪੁਰ | -ਉਹੀ- |
| 8. | ਸੁਜਾਨਪੁਰ | -ਉਹੀ- |
| 9. | ਡੇਰਾ ਬਾਬਾ ਨਾਨਕ | -ਉਹੀ- |
| 10. | ਫਤਿਹਗੜ੍ਹ ਚੂੜੀਆਂ | -ਉਹੀ- |
| 11. | ਧਾਰੀਵਾਲ | -ਉਹੀ- |
| 12. | ਦੀਨਾ ਨਗਰ | -ਉਹੀ- |
| 13. | ਰਈਆ | ਵਾਟਰ ਸਪਲਾਈ ਲਾਗੂ ਨਾ ਹੋਣ ਕਰਕੇ ਹੈਂਡ ਪੰਪਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |
| 14. | ਖੇਮਕਰਨ | -ਉਹੀ- |
| 15. | ਰਮਦਾਸ | -ਉਹੀ- |
| 16. | ਅਜਨਾਲਾ | -ਉਹੀ- |
| 17. | ਮਜੀਠਾ | -ਉਹੀ- |

[ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ]

| ਲੜੀ ਨੰ: | ਮਿਉਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਨਗਰ ਕੌਂਸਲ/ਨਗਰ ਪੰਚਾਇਤ | | |
| 18. | ਚੋਲਾ ਸਾਹਿਬ | ਵਾਟਰ ਸਪਲਾਈ ਨਹੀਂ ਹੈ। |
| 19. | ਰਾਜਾ ਸਾਂਸੀ | -ਉਹੀ- |
| 20. | ਕਲਾਨੌਰ | -ਉਹੀ- |
| 21. | ਰਾਏਕੋਟ | ਪਾਣੀ ਦੀ ਸਪਲਾਈ ਵਾਟਰ ਟੈਂਕਾਂ ਅਤੇ ਹੈਂਡ ਪੰਪਾਂ ਰਾਹੀਂ ਕੀਤੀ ਜਾਂਦੀ ਹੈ। |
| 22. | ਮਾਛੀਵਾੜਾ | -ਉਹੀ- |
| 23. | ਦੋਰਾਹਾ | -ਉਹੀ- |
| 24. | ਪਾਇਲ | -ਉਹੀ- |
| 25. | ਜਗਰਾਉਂ | -ਉਹੀ- |
| 26. | ਰੋਪੜ | -ਉਹੀ- |
| 27. | ਮੋਰਿੰਡਾ | -ਉਹੀ- |
| 28. | ਖਰੜ | -ਉਹੀ- |
| 29. | ਸਾਹ੍ਨੇਵਾਲ | ਵਾਟਰ ਸਪਲਾਈ ਨਹੀਂ ਹੈ। |
| 30. | ਮਲੌਦ | -ਉਹੀ- |
| 31. | ਮੁਲਾਂਪੁਰ ਦਾਖਾਂ | -ਉਹੀ- |
| 32. | ਸਮਰਾਲਾ | -ਉਹੀ- |

| ਲੜੀ ਨੰ: | ਮਿਉਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਨਗਰ ਕੌਂਸਲ/ਨਗਰ ਪੰਚਾਇਤ | | |
| 33. | ਨੂਰਮਹਿਲ | ਪਾਣੀ ਦੀ ਸਪਲਾਈ ਵਾਟਰ ਟੈਂਕਾਂ ਅਤੇ ਹੈਂਡ ਪੰਪਾਂ ਰਾਹੀਂ ਕੀਤੀ ਜਾਂਦੀ ਹੈ। |
| 34. | ਅਲਾਵਲਪੁਰ | -ਉਹੀ- |
| 35. | ਆਦਮਪੁਰ | -ਉਹੀ- |
| 36. | ਸ਼ਾਹਕੋਟ | -ਉਹੀ- |
| 37. | ਕਰਤਾਰਪੁਰ | -ਉਹੀ- |
| 38. | ਨਵਾਂ ਸ਼ਹਿਰ | -ਉਹੀ- |
| 39. | ਰਾਹੋਂ | -ਉਹੀ- |
| 40. | ਗੜ੍ਹਸ਼ੰਕਰ | -ਉਹੀ- |
| 41. | ਬੰਗਾ | -ਉਹੀ- |
| 42. | ਦਸੂਹਾ | -ਉਹੀ- |
| 43. | ਮੁਕੇਰੀਆਂ | -ਉਹੀ- |
| 44. | ਉੜਮੁੜ ਟਾਂਡਾ | -ਉਹੀ- |
| 45. | ਗੜ੍ਹਦੀਵਾਲਾ | -ਉਹੀ- |
| 46. | ਹਰਿਆਣਾ | -ਉਹੀ- |
| 47. | ਸ਼ਾਮਚੁਰਾਸੀ | -ਉਹੀ- |
| 48. | ਭੋਗਪੁਰ | ਵਾਟਰ ਸਪਲਾਈ ਸਕੀਮ ਨਹੀਂ ਹੈ। |
| 49. | ਬਲਾਚੌਰ | ਵਾਟਰ ਸਪਲਾਈ ਨਹੀਂ ਹੈ। |

[ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ]

| ਲੜੀ ਨੰ: | ਮਿਊਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| | ਨਗਰ ਕੌਂਸਲ/ਨਗਰ ਪੰਚਾਇਤ | |
| 50. | ਲੋਹੀਆਂ | ਵਾਟਰ ਸਪਲਾਈ ਨਹੀਂ ਹੈ। |
| 51. | ਮਾਹਿਲਪੁਰ | -ਉਹੀ- |
| 52. | ਭੁਲੱਥ | -ਉਹੀ- |
| 53. | ਢਿੱਲਵਾਂ | -ਉਹੀ- |
| 54. | ਬੇਗੋਵਾਲ | -ਉਹੀ- |
| 55. | ਫਿਰੋਜ਼ਪੁਰ | ਵਾਟਰ ਟੈਂਕਾਂ ਅਤੇ ਹੈਂਡ ਪੰਪਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |
| 56. | ਜਲਾਲਾਬਾਦ | -ਉਹੀ- |
| 57. | ਜ਼ੀਰਾ | -ਉਹੀ- |
| 58. | ਧਰਮਕੋਟ | -ਉਹੀ- |
| 59. | ਮਖੂ | -ਉਹੀ- |
| 60. | ਫਰੀਦਕੋਟ | -ਉਹੀ- |
| 61. | ਬਾਘਾ ਪੁਰਾਣਾ | -ਉਹੀ- |
| 62. | ਬਧਨੀ ਕਲਾਂ | -ਉਹੀ- |
| 63. | ਰਾਮਾਂ | -ਉਹੀ- |
| 64. | ਸੰਗਤ | -ਉਹੀ- |

| ਲੜੀ ਨੰ: ਨੰ: | ਮਿਉਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਨਗਰ ਕੌਂਸਲ/ਨਗਰ ਪੰਚਾਇਤ | | |
| 65. | ਤਲਵੰਡੀ ਭਾਈ | ਵਾਟਰ ਟੈਂਕਾਂ ਅਤੇ ਹੈਂਡ ਪੰਪਾਂ ਰਾਹੀਂ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। |
| 66. | ਰਾਮਪੁਰਾ ਫੂਲ | -ਉਹੀ- |
| 67. | ਮੌੜ | -ਉਹੀ- |
| 68. | ਬੁਢਲਾਡਾ | -ਉਹੀ- |
| 69. | ਬਰੇਟਾ | -ਉਹੀ- |
| 70. | ਭੀਖੀ | -ਉਹੀ- |
| 71. | ਸਰਦੂਲਗੜ੍ਹ | -ਉਹੀ- |
| 72. | ਬਰੀਵਾਲਾ | -ਉਹੀ- |
| 73. | ਗੁਰੂ ਹਰਸਹਾਏ | -ਉਹੀ- |
| 74. | ਫਾਜਿਲਕਾ | -ਉਹੀ- |
| 75. | ਅਬੋਹਰ | -ਉਹੀ- |
| 76. | ਜੈਤੋਂ | -ਉਹੀ- |
| 77. | ਮੋਗਾ | -ਉਹੀ- |
| 78. | ਬਠਿੰਡਾ | -ਉਹੀ- |
| 79. | ਭੁੱਚੋਮੰਡੀ | -ਉਹੀ- |
| 80. | ਗੁਨਿਆਣਾ | -ਉਹੀ- |
| 81. | ਮਾਨਸਾ | -ਉਹੀ- |

[ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ]

| ਲੜੀ ਨੰ: | ਮਿਊਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਨਗਰ ਕੌਂਸਲ/ਨਗਰ ਪੰਚਾਇਤ | | |
| 82. | ਕੋਟਕਪੂਰਾ | ਵਾਟਰ ਸਪਲਾਈ ਸਕੀਮ ਨਹੀਂ ਹੈ। |
| 83. | ਤਲਵੰਡੀ ਸਾਬੋ | -ਉਹੀ- |
| 84. | ਰਾਜਪੁਰਾ | ਪਾਣੀ ਦੀ ਸਪਲਾਈ ਹੈਂਡ ਪੰਪਾਂ ਰਾਹੀਂ ਕੀਤੀ ਜਾਂਦੀ ਹੈ। |
| 85. | ਨਾਭਾ | ਪਾਣੀ ਦੀ ਸਪਲਾਈ ਵਾਟਰ ਟੈਂਕਾਂ ਰਾਹੀਂ ਕੀਤੀ ਜਾਂਦੀ ਹੈ। |
| 86. | ਸੰਗਰੂਰ | ਪਾਣੀ ਦੀ ਸਪਲਾਈ ਹੈਂਡ ਪੰਪਾਂ ਰਾਹੀਂ ਕੀਤੀ ਜਾਂਦੀ ਹੈ। |
| 87. | ਸਮਾਣਾ | -ਉਹੀ- |
| 88. | ਧੂਰੀ. | -ਉਹੀ- |
| 89. | ਸੁਨਾਮ | -ਉਹੀ- |
| 90. | ਬਰਨਾਲਾ | ਵਾਟਰ ਸਪਲਾਈ ਸਕੀਮ ਨਹੀਂ ਹੈ, ਪਾਣੀ ਦੀ ਸਪਲਾਈ ਵਾਟਰ ਟੈਂਕਾਂ ਰਾਹੀਂ ਕੀਤੀ ਜਾਂਦੀ ਹੈ। |
| 91. | ਫਤਿਹਗੜ੍ਹ ਸਾਹਿਬ | ਵਾਟਰ ਸਪਲਾਈ ਸਕੀਮ ਨਹੀਂ ਹੈ। |
| 92. | ਅਹਿਮਦਗੜ੍ਹ | -ਉਹੀ- |
| 93. | ਸਨੌਰ | -ਉਹੀ- |

| ਲੜੀ ਨੰ: | ਮਿਊਂਸੀਪਲ ਕਾਰਪੋਰੇਸ਼ਨ/ ਨਗਰ ਕੌਂਸਲ/ਨਗਰ ਪੰਚਾਇਤ ਦਾ ਨਾਮ | ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਵਾਟਰ ਸਪਲਾਈ ਸਕੀਮਾਂ ਤੋਂ ਇਲਾਵਾ ਹੋਰ ਪ੍ਰਬੰਧਾਂ ਦਾ ਵੇਰਵਾ |
|---|---|---|
| 1 | 2 | 3 |
| ਨਗਰ ਕੌਂਸਲ/ਨਗਰ ਪੰਚਾਇਤ | | |
| 94. | ਬਨੂੜ | ਵਾਟਰ ਸਪਲਾਈ ਸਕੀਮ ਨਹੀਂ ਹੈ। |
| 95. | ਡੇਰਾਬੱਸੀ | -ਉਹੀ- |
| 96. | ਤਪਾ | -ਉਹੀ- |
| 97. | ਭਵਾਨੀਗੜ੍ਹ | -ਉਹੀ- |
| 98. | ਭਦੌੜ | -ਉਹੀ- |
| 99. | ਲੌਂਗੋਵਾਲ | -ਉਹੀ- |
| 100. | ਧਨੌਲਾ | -ਉਹੀ- |
| 101. | ਬੱਸੀ ਪਠਾਣਾਂ | -ਉਹੀ- |
| 102. | ਅਮਲੋਹ | -ਉਹੀ- |
| 103. | ਪਾਤੜਾਂ | -ਉਹੀ- |
| 104. | ਘੱਗਾ | -ਉਹੀ- |
| 105. | ਹੰਡਿਆਇਆ | -ਉਹੀ- |
| 106. | ਦਿੜਬਾ | -ਉਹੀ- |
| 107. | ਘਨੌਰੀ | -ਉਹੀ- |
| 108. | ਮੂਣਕ | -ਉਹੀ- |
| 109. | ਚੀਮਾਂ | -ਉਹੀ- |
| 110. | ਖਮਾਣੋਂ | -ਉਹੀ- |

**श्रीमती लक्ष्मी कांता चावला :** स्पीकर साहिब, मैं बड़ी अन-पलैसैंट डयूटी निभा रही हूं। प्रश्न देखकर पुराने ज़माने वाली बात याद आ गई "वासता ई रब दा, तू जाईं वे कबूतरा।" मुझे उत्तर मिला है कि पानी की सप्लाई लिमटिड है और मैं अमृतसर से शुरू करती हूं। अमृतसर शहर में बिजली चली जाने पर पानी की सप्लाई कैसे होती है, वह वाटर टैंकों से की जाती है। मतलब बच्चे स्कूल-कालेज नहीं जाते। अगर बिजली 6 बार जाती है तो बच्चे 6 बार लाईन में लग कर पानी भरते हैं। मेरा प्रश्न है कि अमृतसर शहर में वाटर सप्लाई करने वाले कितने वाटर टैंक हैं। 14 लाख की जनसंख्या को पानी की सप्लाई वाटर टैंकों में कहां-कहां दी जाती है ?

**ਮੰਤਰੀ :** ਸਪੀਕਰ ਸਾਹਿਬ, ਕੁਐਸਚਨ ਹੋਰ ਸੀ, ਹੁਣ ਹੋਰ ਪਾਸੇ ਚਲੇ ਗਏ ਹਨ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਜਿਥੇ ਤੁਸੀਂ ਭੇਜਿਆ ਹੈ, ਉਥੇ ਹੀ ਗਈ ਹਾਂ। (ਹਾਸਾ)

**ਮੰਤਰੀ :** ਕੁਐਸਚਨ ਅਗਰ ਤੁਸੀਂ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** 5 ਵਾਟਰ ਟੈਂਕ ਹਨ, ਅਗਰ ਤੁਸੀਂ ਪੁੱਛੋ।

**ਮੰਤਰੀ :** ਪ੍ਰਸ਼ਨ ਹੈ ਜੀ:

(ੳ) ਕੀ ਰਾਜ ਵਿੱਚ ਮਿਉਂਸਪਲ ਕਾਰਪੋਰੇਸ਼ਨਾਂ ਅਤੇ ਮਿਉਂਸਪਲ ਕਮੇਟੀਆਂ ਪਾਸ ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਪਾਣੀ ਦੀ ਸਪਲਾਈ ਦੇ ਕੋਈ ਬਦਲਵੇਂ ਪ੍ਰਬੰਧ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਪੋਰੇਸ਼ਨ/ਕਮੇਟੀ-ਵਾਰ ਵੇਰਵੇ ਕੀ ਹਨ ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿੱਚ ਲੋਕਾਂ ਨੂੰ ਪਾਣੀ ਦੀ ਸਪਲਾਈ ਲਈ ਕੀਤੇ ਗਏ ਪ੍ਰਬੰਧਾਂ ਦੇ ਵੇਰਵੇ ਕੀ ਹਨ ?

ਇਹ ਸਾਰਾ ਬਿਜਲੀ ਫੇਲ੍ਹ ਹੋਣ ਕਰਕੇ ਵਾਟਰ ਸਪਲਾਈ ਦੇ ਉਤੇ ਜੋ ਇਫੈਕਟ ਹੁੰਦਾ ਹੈ, ਉਸ ਦੇ ਬਾਰੇ ਵਿੱਚ ਕੁਐਸਚਨ ਹੈ। ਉਸ ਦੇ ਵਿੱਚ ਆ ਜਾਂਦਾ ਹੈ ਕਿ ਕਿਹੜੀ-ਕਿਹੜੀ ਜਗ੍ਹਾ ਦੇ ਉਤੇ ਆਲਟਰਨੇਟਿਵ ਪ੍ਰਬੰਧ ਕੀਤੇ ਹਨ। ਕਿਨ੍ਹਾਂ-ਕਿਨ੍ਹਾਂ ਕਾਰਪੋਰੇਸ਼ਨਾਂ/ਮਿਉਂਸਪਲ ਕਮੇਟੀਆਂ ਦੇ ਵਿੱਚ ਕਿਸ-ਕਿਸ ਜਗ੍ਹਾ ਤੇ ਜਨਰੇਟਿੰਗ ਸੈਟ ਲੱਗੇ ਹਨ। ਕਿੰਨੇ ਟਿਊਬਵੈਲ ਹਨ ਅਤੇ ਕਿੰਨੇ ਟਿਊਬਵੈਲਾਂ ਤੇ ਜਨਰੇਟਿੰਗ ਸੈਟ ਲੱਗੇ ਹਨ ਤਾਂ ਕਿ ਅਗਰ ਬਿਜਲੀ ਫੇਲ੍ਹ

ਹੋ ਜਾਵੇ ਤਾਂ ਜਨਰੇਟਿੰਗ ਸੈਟ ਜਿਹੜੇ ਹਨ, ਉਹ ਪਾਣੀ ਦੇ ਸਕਣ। ਜੋ ਕੁਐਸਚਨ ਹੈ, ਉਸ ਦਾ ਜਵਾਬ ਦਿੱਤਾ ਹੈ। ਕਿਹੜੇ ਇਲਾਕੇ ਵਿਚ ਜਨਰੇਟਿੰਗ ਸੈਟ ਹਨ, ਇਹ ਸਾਰਾ ਸਦਨ ਦੀ ਟੇਬਲ ਤੇ ਲੇਅ ਕੀਤਾ ਹੈ। ਮਿਸਾਲ ਦੇ ਤੌਰ ਤੇ ਅਗਰ ਜਨਰੇਟਿੰਗ ਸੈਟ ਵੀ ਨਹੀਂ ਚਲਦਾ ਤਾਂ ਪਾਣੀ ਕਿਸੇ ਨਾ ਕਿਸੇ ਢੰਗ ਨਾਲ ਤਾਂ ਦੇਣਾ ਹੈ। ਉਨ੍ਹਾਂ ਜਗ੍ਹਾ ਤੇ ਪਾਣੀ ਦੀ ਸਪਲਾਈ ਕਰਨੀ ਹੀ ਹੈ। ਉਸ ਦੇ ਵਾਸਤੇ ਸਰਕਾਰ ਦੀ, ਮਿਊਂਸਪਲ ਕਮੇਟੀਆਂ ਦੀ, ਕਾਰਪੋਰੇਸ਼ਨਾਂ ਦੀ ਜ਼ਿਮੇਵਾਰੀ ਹੈ। ਉਸ ਦੇ ਮੁਤਾਬਿਕ ਉਨ੍ਹਾਂ ਜਗ੍ਹਾ ਤੇ ਟੈਂਕਰਾਂ ਰਾਹੀਂ ਪਾਣੀ ਲਿਆ ਕੇ ਦਿੱਤਾ ਜਾਂਦਾ ਹੈ। ਟੈਂਕਰਾਂ ਰਾਹੀਂ ਪਾਣੀ ਲਿਆ ਕੇ ਉਸ ਸਕੇਅਰਸਿਟੀ ਵਾਲੇ ਏਰੀਏ ਵਿਚ ਦਿੱਤਾ ਜਾਂਦਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਅੰਮ੍ਰਿਤਸਰ ਨਗਰ ਦੇ ਲਗਭਗ 11 ਲੱਖ ਲੋਕ ਹਨ..............

**ਸ਼੍ਰੀ ਸਪੀਕਰ** : ਬੀਬੀ ਜੀ, ਤੁਸੀਂ ਕੁਐਸਚਨ ਕਰੋ।

**श्रीमती लक्ष्मी कांता चावला** : 160 टयूबवैल हैं, जनरेटर कोई नहीं चलता। वहां पांच टैंकर हैं और उनमें से चार खराब हैं। एक तब पानी छिड़कता है जब वी.आई.पी. आते हैं। मैं मन्त्री जी से पूछना चाहती हूं, उन से एश्योरैंस चाहती हूँ कि जनरेटिंग सैट को हॉटलाईन से जोड़ेंगे ताकि बिजली चली जाने पर भी लोगों को पानी मिले। इन्होंने जवाब काफी बड़ा दिया है लेकिन लोगों को पानी नहीं मिलता। अब मैं इनको बिना संकट में डाले सीधा प्रश्न पूछना चाहती हूँ कि वहां 160 टयूबवैल हैं लेकिन जो वहां जनरेटिंग सैट हैं उन्हें हॉट लाईन से सीधे जोड़ेंगे ? क्योंकि बिजली तो जाती ही रहती है और लोगों को टैंकरों से पानी देने की बजाए जनरेटरों को हॉट लाईन से जोड़िए ताकि टयूबवैल चलते रहें।.....................

**ਸ਼੍ਰੀ ਸਪੀਕਰ** : ਮੰਤਰੀ ਜੀ, ਸਮਝ ਲਿਆ ਜੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਕਿ ਜਵਾਬ ਵੱਡਾ ਦਿੱਤਾ ਹੈ, ਇਨ੍ਹਾਂ ਨੇ ਸਾਰੀਆਂ ਕਮੇਟੀਆਂ ਦਾ ਪੁੱਛਿਆ ਹੈ। ਜੇਕਰ ਮੈਂ ਨਹੀਂ ਦੱਸਦਾ ਤਾਂ ਇਹ ਹਾਊਸ ਦੀ ਅਵਮਾਨਨਾ ਹੋਣੀ ਸੀ। ਸਾਰੀਆਂ ਕਮੇਟੀਆਂ ਦਾ ਪੁੱਛਿਆ ਹੈ।

**श्रीमती लक्ष्मी कांता चावला** : अवमानना वाली ही बात है कि इन्होंने जवाब गलत दिया है। हाऊस की अवमानना तो गलत जवाब देना है। अमृतसर शहर में भी हाऊस की कमेटी भेज कर देख लो कि क्या पानी मिलता है ?

**ਮੰਤਰੀ** : ਮੈਨੂੰ ਅਫਸੋਸ ਹੈ ਕਿ ਤੁਸੀਂ ਕਿਹਾ ਹੈ ਕਿ ਹਾਊਸ ਦਾ ਅਪਮਾਨ ਕੀਤਾ ਹੈ। ਮੈਂ ਤਾਂ ਹਾਊਸ ਦੇ ਵਿੱਚ ਸਰਕਾਰ ਦੇ ਨਾਤੇ ਪੂਰੇ ਪੰਜਾਬ ਬਾਰੇ ਜਵਾਬ ਦਿੱਤਾ ਹੈ ਪਰ ਜੋ ਇਨ੍ਹਾਂ ਨੇ ਕੁਐਸਚਨ ਕੀਤਾ ਹੈ ਅਗਰ ਉਸ ਦਾ ਜਵਾਬ ਨਾ ਦਿੱਤਾ ਜਾਂਦਾ ਤਾਂ ਇਸ ਤਰ੍ਹਾਂ ਹਾਊਸ ਦਾ ਅਪਮਾਨ ਹੋਣਾ ਸੀ। ਇਹ ਮੈਂ ਪੂਰੇ ਪੰਜਾਬ ਦਾ ਜਵਾਬ ਦਿੱਤਾ ਹੈ ਜਿਹੜੇ ਕਿ 4 ਪੇਜ ਭਰੇ ਹਨ ਔਰ 100 ਮਿਉਂਸਪਲ ਕਮੇਟੀਆਂ ਦੀ ਡਿਟੇਲ ਦਿੱਤੀ ਹੈ। ਤੁਸੀਂ ਆਪ ਹੀ ਗੱਲ ਨਹੀਂ ਸਮਝ ਰਹੇ। ਹਾਊਸ ਦਾ ਅਪਮਾਨ ਤਾਂ ਹੋਣਾ ਸੀ ਜੇਕਰ ਮੈਂ ਪੂਰੇ ਪੰਜਾਬ ਦਾ ਜਵਾਬ ਨਾ ਦਿੰਦਾ ਪਰ ਇਨ੍ਹਾਂ ਨੇ ਇਕੱਲੇ ਅੰਮ੍ਰਿਤਸਰ ਬਾਰੇ ਪੁੱਛਿਆ ਹੈ। ਤੁਸੀਂ ਇਹ ਗੱਲ ਕਿਉਂ ਨਹੀਂ ਸਮਝ ਰਹੇ। Why don't you understand ?

**Shrimati Laxmi Kanta Chawla** : I can understand each and everything Mr. Minister.

**ਸ਼੍ਰੀ ਸਪੀਕਰ** : ਬੀਬੀ ਜੀ, ਤੁਸੀਂ ਬੈਠ ਜਾਓ ਜੇਕਰ ਜਵਾਬ ਲੈਣਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਹ ਕਹਿਣ ਵਿੱਚ ਬੜੀ ਖੁਸ਼ੀ ਹੋ ਰਹੀ ਹੈ ਕਿ ਇਨ੍ਹਾਂ ਨੇ ਅੰਮ੍ਰਿਤਸਰ ਦੇ ਮੈਂਬਰ ਹੁੰਦੇ ਹੋਏ ਅੰਮ੍ਰਿਤਸਰ ਦੇ ਬਾਰੇ ਚਿੰਤਾ ਪ੍ਰਗਟ ਕੀਤੀ ਹੈ। ਮੈਂ ਹਾਊਸ ਨੂੰ ਇਹ ਵੀ ਵਿਸ਼ਵਾਸ ਦਿਵਾਉਂਦਾ ਹਾਂ ਕਿ ਕਾਰਪੋਰੇਸ਼ਨ ਇਸ ਉਤੇ ਕੰਮ ਕਰ ਰਹੀ ਹੈ ਕਿ ਬਿਜਲੀ ਫੇਲ੍ਹ ਹੋਣ ਜਾਣ ਉਤੇ ਅੰਮ੍ਰਿਤਸਰ ਵਿਚ ਆਲਟਰਨੇਟਿਵ ਅਰੇਂਜਮੈਂਟ ਐਗਜਿਸਟ ਕਰਦਾ ਹੈ। ਉਸ ਦੇ ਵਾਸਤੇ ਇੱਕ-ਇੱਕ ਜੈਨਰੇਟਿੰਗ ਸੈਟ ਲਗਾਉਣਾ ਹੈ ਕਿਉਂਕਿ 140 ਦੇ ਕਰੀਬ ਟਿਊਬਵੈਲ ਹਨ ਅਤੇ ਜੈਨਰੇਟਰ ਲਗਾਉਣ ਉਤੇ ਲੱਖਾਂ ਰੁਪਏ ਦਾ ਖ਼ਰਚਾ ਹੋਣਾ ਹੈ। ਉਸ ਦੇ ਵਾਸਤੇ ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਐਸਟੀਮੇਟ ਬਣਾਉ ਔਰ ਉਹ ਐਸਟੀਮੇਟ ਆ ਰਿਹਾ ਹੈ ਅਤੇ ਸਾਡੀ ਕੋਸ਼ਿਸ਼ ਹੈ ਕਿ ਇਨ੍ਹਾਂ ਦਾ ਓਵਰਆਲ ਸਾਰੇ ਦੇ ਸਾਰਾ ਬਜਟ ਅਰੇਂਜਮੈਂਟ ਦੇਖ ਕੇ ਉਸ ਦੀ ਪ੍ਰਵਾਨਗੀ ਦੇਈਏ ਤਾਂ ਕਿ ਬਿਜਲੀ ਫੇਲ੍ਹ ਹੋਣ ਉਤੇ ਲੋਕਾਂ ਨੂੰ ਆਲਟਰਨੇਟਿਵ ਸਿਸਟਮ ਮਿਲਦਾ ਰਹੇ। ਇਸੇ ਤਰ੍ਹਾਂ ਅਸੀਂ ਹੋਰ ਪ੍ਰਬੰਧ ਕਰ ਰਹੇ ਹਾਂ। ਅਸੀਂ ਇਲੈਕਟ੍ਰੀਸਿਟੀ ਡਿਪਾਰਟਮੈਂਟ ਨੂੰ ਲਿਖਿਆ ਹੈ ਕਿ ਉਹ ਵੀ ਸਾਨੂੰ ਹੌਟ-ਲਾਈਨ ਸਬੰਧੀ ਆਪਣਾ ਐਸਟੀਮੇਟ ਬਣਾ ਕੇ ਦੇਣ ਤਾਂ ਕਿ ਹੌਟ-ਲਾਈਨ ਲੱਗਣ ਕਰਕੇ ਪਾਣੀ ਮੁੱਹਈਆ ਹੋ ਸਕੇ। ਉਸ ਦੇ ਵਾਸਤੇ ਜਿੰਨੇ ਸਬ-ਸਟੇਸ਼ਨ ਉਸ ਦੇ ਪਾਸ ਪਾਸ ਪੈਂਦੇ ਹਨ ਕਿਉਂਕਿ 400 ਫੁੱਟ ਤੱਕ ਉਹ ਅਫੈਕਟਿਵ ਦੇ ਸਕਦੇ ਹਨ। ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਵੀ ਆਪਣਾ ਐਸਟੀਮੇਟ ਬਣਾ ਕੇ ਦਿਓ ਤਾਂਕਿ ਬਿਜਲੀ ਦੇ ਫੇਲ੍ਹ ਹੋਣ ਤੇ ਵੀ ਅੰਮ੍ਰਿਤਸਰ ਵਿਚ ਵਾਟਰ ਸਪਲਾਈ ਦਾ ਅਰੇਂਜਮੈਂਟ ਹੋ ਸਕੇ।

**ਸ਼੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੈਂ ਵੀ ਜਲੰਧਰ ਦੀ ਕਾਰਪੋਰੇਸ਼ਨ ਦੇ ਸਬੰਧ ਵਿੱਚ ਗੱਲ ਕਰਨੀ ਚਾਹੁੰਦਾ ਹਾਂ।

**ਸ਼੍ਰੀ ਸਪੀਕਰ** : ਮੰਤਰੀ ਸਾਹਿਬ ਨੇ ਸਾਰੇ ਪੰਜਾਬ ਬਾਰੇ ਜਵਾਬ ਦੇ ਦਿੱਤਾ ਹੈ।

**ਸ਼੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਜਲੰਧਰ ਦੇ ਵਿੱਚ ਵੀ ਪੋਜ਼ੀਸ਼ਨ ਸੇਮ ਹੀ ਹੈ। ਜੇਕਰ ਮੰਤਰੀ ਜੀ ਅੰਮ੍ਰਿਤਸਰ ਬਾਰੇ ਜਵਾਬ ਦੇ ਸਕਦੇ ਹਨ ਤਾਂ ਫਿਰ ਜਲੰਧਰ ਬਾਰੇ ਵੀ ਜਵਾਬ ਦੇਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਉਨ੍ਹਾਂ ਦੇ ਜਵਾਬ ਵਿੱਚ ਸਾਰੇ ਪੰਜਾਬ ਬਾਰੇ ਹੀ ਗੱਲ ਆ ਚੁੱਕੀ ਹੈ।

**ਮੰਤਰੀ** : ਸਪੀਕਰ ਸਾਹਿਬ, ਡਿਊ ਟੂ ਅਵੇਲੇਬਿਲਟੀ ਆਫ਼ ਫੰਡਜ਼ ਜਿਹੜੇ ਹਨ ਕਿਉਂਕਿ ਮਿਊਂਸੀਪਲ ਕਮੇਟੀ ਐਂਰ ਕਾਰਪੋਰੇਸ਼ਨ ਉਤੇ ਜਿਹੜੇ ਰਿਵੀਜ਼ਨ ਆਫ਼ ਪੇ ਸਕੇਲਜ਼ ਹੋਣ ਕਰਕੇ ਉਨ੍ਹਾਂ ਦੀ ਐਸਟੈਬਲਿਸ਼ਮੈਂਟ ਉਤੇ ਖਰਚਾ ਵਧਿਆ ਹੈ, ਉਸ ਕਰਕੇ ਬਾਕੀ ਦੀਆਂ ਹੋਰ ਚੀਜ਼ਾਂ ਉਤੇ ਵੀ ਪੂਰਾ ਅਸਰ ਪਿਆ ਹੈ। ਨਾਲ ਹੀ ਬੋਨਸ ਦੇਣ ਦੇ ਨਾਲ ਜੋ ਡਿਵੈਲਪਮੈਂਟ ਵਾਸਤੇ ਫੰਡ ਰੱਖੇ ਹਨ ਉਨ੍ਹਾਂ ਦੇ ਉਤੇ ਕਾਫ਼ੀ ਅਸਰ ਪੈਂਦਾ ਹੈ। ਲੇਕਿਨ ਇਸ ਦੇ ਬਾਵਜੂਦ ਸਾਡੀ ਕੋਸ਼ਿਸ਼ ਹੈ ਅਤੇ ਮੈਂ ਖੁਸ਼ੀ ਦੇ ਨਾਲ ਦੱਸਣਾ ਚਾਹੁੰਦਾ ਹਾਂ ਹੈਨਰੀ ਸਾਹਿਬ ਨੂੰ ਕਿ ਉਥੇ 18 ਟਿਊਬਵੈਲ ਹਨ। ਉਨ੍ਹਾਂ ਦੇ ਵਾਸਤੇ ਜੈਨਰੇਟਿੰਗ ਸੈਟਾਂ ਦਾ ਆਲਰੈਡੀ ਪ੍ਰਬੰਧ ਹੈ। ਸਾਰੇ ਪੰਜਾਬ ਦੇ ਲਈ ਆਲਟਰਨੇਟਿਵ ਦੇ ਕੇ ਜਾਂ ਹੌਟ-ਲਾਈਨ ਜਾਂ ਜੈਨਰੇਟਿੰਗ ਸੈਟਾਂ ਦੀ ਸਕੀਮ ਆਪਣੀ ਆਪਣੀ ਸਾਨੂੰ ਦੱਸਣ।

**ਸ਼੍ਰੀ ਅਵਤਾਰ ਹੈਨਰੀ** : ** ** **

**ਸ਼੍ਰੀ ਸਪੀਕਰ** : ਇਸ ਦਾ ਇਸ ਦੇ ਨਾਲ ਕੋਈ ਸਬੰਧ ਨਹੀਂ। ਇਸ ਬਾਰੇ ਤੁਸੀਂ ਅਲੱਗ ਲਿਖਕੇ ਦੇ ਦੇਣਾ। ਇਸ ਲਈ ਇਹ ਐਕਸਪੰਜ ਕੀਤਾ ਜਾਵੇ।

**ਬੱਸ ਅੱਡਾ ਬੰਗਾ, ਜ਼ਿਲ੍ਹਾ ਨਵਾਂ-ਸ਼ਹਿਰ ਦਾ ਨਵੀਨੀਕਰਣ**

*763. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਦੀ ਕਸਬਾ ਬੰਗਾ, ਜ਼ਿਲ੍ਹਾ ਨਵਾਂ-ਸ਼ਹਿਰ ਦੇ ਬੱਸ ਅੱਡੇ ਦੇ ਨਵੀਨੀਕਰਣ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ;

(ਅ) ਉਕਤ ਮੰਤਵ ਲਈ ਕੀਤੇ ਜਾਣ ਵਾਲੇ ਅਨੁਮਾਨਤ ਖ਼ਰਚੇ ਦੇ ਵੇਰਵੇ ਕੀ ਹਨ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਨਹੀਂ ਜੀ।

(ਅ) ਲਾਗੂ ਨਹੀਂ।

---

** Expunged as ordered by the Chair.

**ਚੌਧਰੀ ਮੋਹਨ ਲਾਲ ਬਹਿਰਾਮ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਕਿਹਾ ਹੈ ਕਿ ਬੰਗਾ ਬੱਸ ਸਟੈਂਡ ਦੀ ਉਸਾਰੀ ਦਾ ਕੰਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਲੇਕਿਨ ਉਸ ਬੱਸ ਸਟੈਂਡ ਦੀ ਹਾਲਤ ਬੜੀ ਖਰਾਬ ਹੈ। ਉਸ ਨੂੰ ਬਣਾਉਣ ਲਈ 26 ਲੱਖ ਰੁਪਏ ਦੀ ਪ੍ਰਵਾਨਗੀ ਨਗਰ ਕੌਂਸਲ ਵੱਲੋਂ ਦਿੱਤੀ ਗਈ ਹੈ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਇਹ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨਗਰ ਕੌਂਸਲਾਂ ਕੋਲ ਫੰਡਾਂ ਦੀ ਘਾਟ ਹੋਣ ਦੀ ਸੂਰਤ ਵਿਚ ਆਪਣੇ ਵਿੱਤੀ ਬਜਟ ਵਿਚੋਂ ਬੱਸ ਸਟੈਂਡ ਬਣਾਉਣ ਵਾਸਤੇ ਪੈਸਾ ਦੇਵੇਗੀ ਜਾਂ ਦੇਣ ਦਾ ਵਿਚਾਰ ਰੱਖਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਕੁਐਸਚਨ ਸੀ ਕਿ ਸਰਕਾਰ ਉਸ ਬੱਸ ਸਟੈਂਡ ਦੀ ਰਿਪੇਅਰ ਕਰੇਗੀ ? ਮੈਂ ਜਵਾਬ ਦਿੱਤਾ ਹੈ ਕਿ ਨਹੀਂ ਜੀ। ਜਿਥੋਂ ਤੱਕ ਮਿਉਂਸਪਲ ਕਮੇਟੀ ਦਾ ਤਾਅਲੁੱਕ ਹੈ, ਐਸਟੀਮੇਟ ਬਣਿਆ ਸੀ 26 ਲੱਖ ਰੁਪਏ ਦਾ, ਉਸ ਵਿਚੋਂ ਕੁਝ ਸੜਕਾਂ ਬਣਾਉਣ ਤੇ ਲੱਗ ਗਿਆ ਤੇ ਬਾਕੀ ਦਾ ਕੰਮ ਅੰਡਰ ਪ੍ਰਾਗਰੈਸ ਹੈ। ਮੈਂ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ 1998-99 ਦੇ ਨੈਕਸਟ ਬਜਟ ਵਿੱਚ ਇਹ ਸਾਰਾ ਕੰਮ ਮੁਕੰਮਲ ਹੋ ਜਾਵੇਗਾ। (ਥੰਪਿੰਗ)

---

### ਪਿੰਡਾਂ ਦੇ ਨੰਬਰਦਾਰਾਂ ਨੂੰ ਤਨਖਾਹ/ਮਿਹਨਤਾਨਾ ਦੇਣਾ

*801. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਪਿੰਡਾਂ ਦੇ ਨੰਬਰਦਾਰਾਂ ਨੂੰ ਤਨਖਾਹ ਜਾਂ ਮਿਹਨਤਾਨਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ (ਰਾਜ ਮੰਤਰੀ ਮਾਲ ਤੇ ਪੁਨਰਵਾਸ)** : ਨਹੀਂ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨੰਬਰਦਾਰਾਂ ਦਾ ਇੱਕ ਵਫ਼ਦ ਪਿੱਛੇ ਜਿਹੇ ਇਨ੍ਹਾਂ ਨੂੰ ਮਿਲਿਆ ਸੀ। ਉਸ ਨੂੰ ਇਨ੍ਹਾਂ ਨੇ ਕਿਹਾ ਸੀ ਕਿ ਪੰਜੋਤਰਾ ਖ਼ਤਮ ਹੋ ਚੁੱਕਿਆ ਹੈ, ਪੈਸਾ ਮਿਲਣ ਦਾ ਕੋਈ ਸਾਧਨ ਨਹੀਂ। ਉਨ੍ਹਾਂ ਨੂੰ ਹਰ ਰੋਜ਼ ਰਜਿਸਟਰੀਆਂ ਦੇ ਕਾਰਨ ਜ਼ਿਮੀਦਾਰਾਂ ਨਾਲ ਜਾਣਾ ਪੈਂਦਾ ਹੈ। ਇਨ੍ਹਾਂ ਨੇ ਉਨ੍ਹਾਂ ਨੂੰ ਆਸ਼ਵਾਸਨ ਦਿੱਤਾ ਸੀ ਕਿ ਨਵੇਂ ਸਾਲ ਵਿੱਚ ਜ਼ਰੂਰ ਮਿਹਨਤਾਨਾ ਜਾਂ ਤਨਖਾਹ ਦਿੱਤੀ ਜਾਵੇਗੀ। ਕੀ ਇਸ ਬਾਰੇ ਕੋਈ ਵਿਚਾਰ ਕਰ ਲਿਆ ਹੈ ?

**ਰਾਜ ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਵਾਕਿਆ ਹੀ ਨੰਬਰਦਾਰ ਸਾਹਿਬਾਨ ਦੀ ਯੂਨੀਅਨ ਦੇ ਮੈਂਬਰ ਮੈਨੂੰ ਮਿਲੇ ਸੀ। ਉਨ੍ਹਾਂ ਨੇ ਆਪ ਮੰਗ ਨਹੀਂ ਕੀਤੀ ਸੀ ਕਿ ਸਾਨੂੰ ਕੋਈ ਪੰਜੋਤਰਾ ਦਿੱਤਾ ਜਾਵੇ। ਉਨ੍ਹਾਂ ਦੀ ਕੋਈ ਮੰਗ ਨਹੀਂ ਸੀ ਕਿ ਸਾਨੂੰ ਕੋਈ ਪੈਸਾ ਦਿੱਤਾ ਜਾਵੇ, ਤਨਖਾਹ ਦਿੱਤੀ ਜਾਵੇ, ਭੱਤਾ ਦਿੱਤਾ ਜਾਵੇ। ਉਨ੍ਹਾਂ ਨੇ ਮੰਗ ਕੀਤੀ ਸੀ ਕਿ ਮਾਲੀਆ ਬੰਦ ਹੋ ਚੁੱਕਾ ਹੈ ਅਤੇ ਚੌਕੀਦਾਰਾਂ ਵਾਸਤੇ

ਚੌਕੀਦਾਰਾ ਉਹ ਇਕੱਠਾ ਕਰਦੇ ਹਨ। ਨੰਬਰਦਾਰਾਂ ਦੀ ਇਸ ਗੱਲ ਵਿੱਚ ਹੇਠੀ ਸੀ ਕਿ ਉਹ ਚੌਕੀਦਾਰਾਂ ਵਾਸਤੇ ਚੌਕੀਦਾਰਾ ਇਕੱਠਾ ਕਰਨ। ਉਨ੍ਹਾਂ ਦੀ ਮੰਗ ਸੀ ਕਿ ਚੌਕੀਦਾਰਾਂ ਨੂੰ ਤਨਖਾਹ ਸਰਕਾਰ ਦੇਵੇ ਤਾਂ ਕਿ ਸਾਨੂੰ ਚੌਕੀਦਾਰਾ ਇਕੱਠਾ ਨਾ ਕਰਨਾ ਪਵੇ। ਉਸ ਦਿਨ ਵੀ ਉਨ੍ਹਾਂ ਨੂੰ ਆਸ਼ਵਾਸਨ ਦਿੱਤਾ ਸੀ ਤੇ ਅੱਜ ਵੀ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਚੌਕੀਦਾਰਾਂ ਨੂੰ ਤਨਖਾਹ ਅਸੀਂ ਆਪ ਦੇਈਏ ਤੇ ਨੰਬਰਦਾਰਾਂ ਨੂੰ ਘਰ-ਘਰ ਜਾ ਕੇ ਚੌਕੀਦਾਰਾ ਨਾ ਇਕੱਠਾ ਕਰਨਾ ਪਵੇ। ਇਸ ਤੋਂ ਇਲਾਵਾ 12,500 ਪਿੰਡ ਪੰਜਾਬ ਦੇ ਹਨ ਤੇ ਹਰ ਪਿੰਡ ਵਿੱਚ 4-4, 5-5 ਨੰਬਰਦਾਰ ਹਨ। ਜੇ ਉਨ੍ਹਾਂ ਨੂੰ ਤਨਖਾਹ ਦੇਈਏ ਤਾਂ ਸਰਕਾਰ ਤੇ ਬਹੁਤ ਵੱਡਾ ਬੋਝ ਪਵੇਗਾ। ਨਾਲ ਹੀ ਕੋਈ ਵੀ ਨੰਬਰਦਾਰ ਐਸਾ ਨਹੀਂ ਜੋ ਕਿ ਚੰਗੀ ਹੈਸੀਅਤ ਵਿੱਚ ਨਾ ਹੋਵੇ। ਇਸ ਕਰਕੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਕੋਈ ਅਜਿਹਾ ਸਹਾਇਤਾ ਭੱਤਾ ਦੇਣ ਦੀ ਲੋੜ ਨਹੀਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪਲੀਮੈਂਟਰੀ ਸਪੀਕਰ ਸਾਹਿਬ, ਇਨ੍ਹਾਂ ਨੇ ਠੀਕ ਕਿਹਾ ਹੈ ਕਿ ਨੰਬਰਦਾਰ ਯੂਨੀਅਨ ਇਨ੍ਹਾਂ ਨੂੰ ਮਿਲੀ ਸੀ। ਉਨ੍ਹਾਂ ਨੇ ਇਹ ਕਿਹਾ ਸੀ ਕਿ ਤਨਖਾਹ ਨਹੀਂ ਦੇ ਸਕਦੇ ਤਾਂ ਕਮ-ਅਜ਼-ਕਮ ਰਜਿਸਟਰੀਆਂ ਹੁੰਦੀਆਂ ਹਨ, ਉਨ੍ਹਾਂ ਵਿਚੋਂ ਸਾਨੂੰ ਜ਼ਰੂਰ ਇੱਕ ਪਰਸੈਂਟ ਜਾਂ ਅੱਧਾ ਪਰਸੈਂਟ ਦਿੱਤਾ ਜਾਵੇ। ਇਨ੍ਹਾਂ ਨੇ ਕਿਹਾ ਸੀ ਕਿ ਜ਼ਰੂਰ ਸੋਚਾਂਗੇ। ਇਸ ਬਾਰੇ ਇਹ ਜ਼ਰੂਰ ਦੱਸਣ।

**ਰਾਜ ਮੰਤਰੀ** : ਐਸੀ ਕੋਈ ਗੱਲ ਨਹੀਂ ਹੋਈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪਲੀਮੈਂਟਰੀ ਸਪੀਕਰ ਸਾਹਿਬ। ਇਨ੍ਹਾਂ ਨੇ ਕਿਹਾ ਹੈ ਚੌਕੀਦਾਰਾਂ ਨੂੰ ਤਨਖਾਹ ਦੇਣ ਬਾਰੇ। ਉਸ ਬਾਰੇ ਇਹ ਸਪਸ਼ਟ ਕਰਨ ਕਿ ਚੌਕੀਦਾਰਾਂ ਨੂੰ ਤਨਖਾਹ ਸਰਕਾਰ ਦੇਵੇਗੀ? ਇਨ੍ਹਾਂ ਨੇ ਚੌਕੀਦਾਰੇ ਦੇ 8/- ਰੁਪਏ ਤੋਂ 40/- ਰੁਪਏ ਵਧਾ ਦਿੱਤੇ ਹਨ। ਕੀ ਇਹ ਸੱਚ ਹੈ?

**ਸ਼੍ਰੀ ਸਪੀਕਰ** : ਇਸ ਬਾਰੇ ਸੈਪਰੇਟ ਸਵਾਲ ਕਰ ਲੈਣਾ। ਅਗਲਾ ਸਵਾਲ

---

### ਜ਼ਿਲ੍ਹਾ ਹੁਸ਼ਿਆਰਪੁਰ ਵਿਚ ਭੌਂ-ਜਾਂਚ ਲੈਬਾਰਟਰੀਆਂ

*783. **ਸ਼੍ਰੀ ਅਰੁਨੇਸ਼ ਕੁਮਾਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਉਨ੍ਹਾਂ ਥਾਵਾਂ ਦੇ ਨਾਂ ਕੀ-ਕੀ ਹਨ ਜਿਥੇ ਕਿ ਭੌਂ-ਜਾਂਚ ਲੈਬਾਰਟਰੀਆਂ ਸਥਾਪਿਤ ਕੀਤੀਆਂ ਗਈਆਂ ਹਨ ਅਤੇ ਉਥੇ ਇਸ ਸਮੇਂ ਮਨਜ਼ੂਰ-ਸ਼ੁਦਾ ਗਿਣਤੀ ਵਿਰੁੱਧ ਲਗਾਏ ਗਏ ਅਮਲੇ ਦੇ ਵੇਰਵੇ ਕੀ ਹਨ?

**ਸਰਦਾਰ ਗੁਰਦੇਵ ਸਿੰਘ ਬਾਦਲ** : ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੁਸ਼ਿਆਰਪੁਰ, ਗੜ੍ਹਸ਼ੰਕਰ ਅਤੇ ਮੁਕੇਰੀਆਂ ਵਿਖੇ ਭੌਂ-ਜਾਂਚ ਲੈਬਾਰਟਰੀਆਂ ਸਥਾਪਿਤ ਕੀਤੀਆਂ ਗਈਆਂ ਹਨ। ਲੈਬਾਰਟਰੀਵਾਰ ਮਨਜ਼ੂਰਸ਼ੁਦਾ ਅਸਾਮੀਆਂ ਅਤੇ ਮੌਜੂਦਾ ਲੱਗੇ ਸਟਾਫ਼ ਦਾ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

[ਖੇਤੀਬਾੜੀ ਮੰਤਰੀ]

## ਅਨੁਲੱਗ 'ਓ'

ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਸਥਾਪਿਤ ਭੌਂ ਪਰਖ ਲੈਬਾਰਟਰੀਆਂ ਵਿੱਚ ਮਨਜ਼ੂਰ ਸ਼ੁਦਾ ਗਿਣਤੀ ਵਿਰੁੱਧ ਲਗਾਏ ਗਏ ਅਮਲੇ ਦਾ ਵੇਰਵਾ:—

| ਲੜੀ ਨੰਬਰ | ਲੈਬਾਰਟਰੀ ਦਾ ਨਾਂ | ਅਸਾਮੀ/ ਪੋਸਟ ਦਾ ਨਾਂ | ਮਨਜ਼ੂਰ ਸ਼ੁਦਾ ਅਸਾ-ਮੀਆਂ ਦੀ ਗਿਣਤੀ | ਮੌਜੂਦਾ ਸਟਾਫ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|---|---|
| 1 | ਹੁਸ਼ਿਆਰਪੁਰ | 1. ਭੌਂ ਪਰਖ ਅਫਸਰ | 1 | 1 | — |
| | | 2. ਖੇਤੀ ਵਿਕਾਸ ਅਫਸਰ | 3 | 3 | — |
| | | 3. ਲੈਬਾਰਟਰੀ ਅਟੈਂਡੈਂਟ | 2 | 1 | ਇੱਕ ਐਲ. ਏ. ਮੁਕੇਰੀਆਂ ਵਿਖੇ ਤਾਇਨਾਤ ਕੀਤਾ ਗਿਆ ਹੈ। |
| | | 4. ਵੈਨ ਡਰਾਈਵਰ | 1 | 1 | — |
| | | 5. ਮਕੈਨਿਕ-ਕਮ-ਪ੍ਰੋਜੈਕਟ ਅਪਰੇਟਰ | 1 | — | ਖਾਲੀ |
| 2 | ਗੜ੍ਹਸ਼ੰਕਰ | 1. ਭੌਂ ਪਰਖ ਅਫ਼ਸਰ | 1 | 1 | — |
| | | 2. ਖੇਤੀ ਵਿਕਾਸ ਅਫ਼ਸਰ | 1 | 1 | — |
| | | 3. ਸੀਨੀਅਰ ਲੈਬਾਰਟਰੀ ਸਹਾਇਕ | 2 | 1 | (ਇੱਕ ਮੁਕੇਰੀਆਂ ਵਿਖੇ ਤਾਇਨਾਤ ਹੈ।) |
| | | 4. ਲੈਬਾਰਟਰੀ ਅਟੈਂਡੈਂਟ | 2 | 2 | — |

| ਲੜੀ ਨੰਬਰ | ਲੈਬਾਰਟਰੀ ਦਾ ਨਾਂ | ਅਸਾਮੀ/ ਪੋਸਟ ਦਾ ਨਾਂ | ਮਨਜ਼ੂਰ ਸ਼ੁਦਾ ਅਸਾ- ਮੀਆਂ ਦੀ ਗਿਣਤੀ | ਮੌਜੂਦਾ ਸਟਾਫ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|---|---|
| | | 5. ਸੀਨੀਅਰ ਸਹਾਇਕ | 1 | — | ਖਾਲੀ |
| | | 6. ਸੇਵਾਦਾਰ | 1 | 1 | — |
| | | 7. ਚੌਕੀਦਾਰ | 1 | 1 | — |
| 3 | ਮੁਕੇਰੀਆਂ | 1. ਖੇਤੀ ਵਿਕਾਸ ਅਫਸਰ | — | 1 | ਲੈਬਾਰਟਰੀ ਦੇ ਕੰਮ ਨੂੰ ਚਲਾਉਣ ਹਿੱਤ ਦੂਜੀ ਸਕੀਮ ਵਿੱਚ ਤਾਇਨਾਤ ਸਟਾਫ਼ ਨੂੰ ਵਾਧੂ ਕੰਮ ਦਿੱਤਾ ਗਿਆ ਹੈ। |
| | | 2. ਸੀਨੀਅਰ ਲੈਬਾਰਟਰੀ ਸਹਾਇਕ | — | 1 | ਗੜ੍ਹਸ਼ੰਕਰ ਲੈਬਾਰਟਰੀ ਦੀ ਮਨਜ਼ੂਰਸ਼ੁਦਾ ਅਸਾਮੀ ਵਿਚੋਂ ਆਰਜ਼ੀ ਤੌਰ ਤੇ ਤਬਦੀਲ ਕਰਕੇ ਲਾਇਆ ਗਿਆ ਹੈ। |
| | | 3. ਲੈਬਾਰਟਰੀ ਅਟੈਂਡੈਂਟ | — | 1 | ਹੁਸ਼ਿਆਰਪੁਰ ਲੈਬਾਰਟਰੀ ਵਿਚੋਂ ਕੰਮ ਚਲਾਉਣ ਹਿੱਤ ਆਰਜ਼ੀ ਤੌਰ ਤੇ ਤਬਦੀਲ ਕਰਕੇ ਲਗਾਇਆ ਗਿਆ ਹੈ। |

ਸ਼੍ਰੀ ਅਰੁਨੇਸ਼ ਕੁਮਾਰ : ਸਪੀਕਰ ਸਾਹਿਬ, ਜਿਹੜੀ ਰਿਪੋਰਟ ਮੇਰੇ ਕੋਲ ਮੁਕੇਰੀਆਂ ਦੀ ਹੈ ਕਿ ਮੰਜ਼ੂਰਸ਼ੁਦਾ ਪੋਸਟਾਂ ਉਥੇ 8 ਹਨ, ਪਰ ਜਿਹੜੇ ਉਥੇ ਬੰਦੇ ਕੰਮ ਕਰ ਰਹੇ ਹਨ ਉਹ 3 ਹਨ। ਇਹ ਲੈਬਾਰਟਰੀ 1992 ਵਿਚ ਚਾਲੂ ਹੋਈ ਸੀ। ਉਥੇ ਜਿਹੜੀ ਸਟਾਫ ਦੀ ਕਮੀ ਹੈ ਉਹ ਕਮੀ ਮਨਿਸਟਰ ਸਾਹਿਬ ਕਦੋਂ ਤੱਕ ਪੂਰੀ ਕਰ ਦੇਣਗੇ ਤਾਂ ਕਿ ਲੈਬਾਰਟਰੀ ਦਾ ਕੰਮ ਠੀਕ ਢੰਗ ਨਾਲ ਚਲ ਸਕੇ।

ਮੰਤਰੀ : ਸਪੀਕਰ ਸਾਹਿਬ, ਜੋ ਪੋਸਟਾਂ ਸਰਕਾਰ ਵਲੋਂ ਮੰਜ਼ੂਰਸ਼ੁਦਾ ਹਨ ਅਤੇ ਜਿਨ੍ਹਾਂ ਦੀ ਜ਼ਿਲ੍ਹਾ ਯੋਜਨਾ ਕਮੇਟੀ ਨੇ ਪ੍ਰਵਾਨਗੀ ਦਿੱਤੀ ਹੋਈ ਹੈ ਉਹ ਸਟਾਫ ਅਸੀਂ ਉਥੇ ਭੇਜ ਦਿੱਤਾ ਹੋਇਆ ਹੈ। ਹੁਣ ਇਨ੍ਹਾਂ ਨੇ ਮੇਰੇ ਧਿਆਨ ਵਿਚ ਲਿਆਂਦਾ ਹੈ ਕਿ ਸਟਾਫ ਦੀ ਉਥੇ ਕਮੀ ਹੈ। ਉਥੇ ਅਸੀਂ ਕਮੀ ਜਲਦੀ ਪੂਰੀ ਕਰ ਦੇਵਾਂਗੇ।

ਸ਼੍ਰੀ ਅਰੁਨੇਸ਼ ਕੁਮਾਰ : ਸਪੀਕਰ ਸਾਹਿਬ, ਕੀ ਇਹ ਇਸ ਨੂੰ ਟਾਈਮ ਬਾਊਂਡ ਕਰਨਗੇ ?

ਸ਼੍ਰੀ ਸਪੀਕਰ : ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਜਲਦੀ ਕਰ ਦੇਵਾਂਗੇ। ਅਗਲਾ ਸਵਾਲ।

---

## ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਦੇ ਮੈਂਬਰ ਨਾਮਜ਼ਦ ਕਰਨ ਲਈ ਨਿਸਚਿਤ ਕੀਤੀ ਕਸੌਟੀ

*826. ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਕੀ ਵਿੱਤ ਅਤੇ ਯੋਜਨਾਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਦੇ ਮੈਂਬਰ ਨਾਮਜ਼ਦ ਕਰਨ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ ਹੈ;

(ਅ) ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ, ਲੁਧਿਆਣਾ ਦੇ ਮੈਂਬਰਾਂ ਦੇ ਨਾਂ ਕੀ ਕੀ ਹਨ ?

ਕੈਪਟਨ ਕੰਵਲਜੀਤ ਸਿੰਘ : (ੳ) ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵਿੱਚ ਨਾਮਜ਼ਦਗੀਆਂ ਅਤੇ ਨਿਯੁਕਤੀਆਂ ਮਿਤੀ 3 ਜੂਨ, 1997 ਨੂੰ ਹੋਈ ਨੋਟੀਫਿਕੇਸ਼ਨ ਅਨੁਸਾਰ ਕੀਤੀਆਂ ਜਾਂਦੀਆਂ ਹਨ (ਕਾਪੀ ਅੰਤਿਕਾ–I ਤੇ)।

(ਅ) ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਲੁਧਿਆਣਾ ਦੇ ਮੈਂਬਰਾਂ ਦੇ ਨਾਵਾਂ ਦੀ ਲਿਸਟ ਅੰਤਿਕਾ–II ਤੇ ਨਾਲ ਲਗਾਈ ਜਾਂਦੀ ਹੈ।

## ਅੰਤਕਾ-I

### ਪੰਜਾਬ ਸਰਕਾਰ

### ਯੋਜਨਾਬੰਦੀ ਵਿਭਾਗ

### ਨੋਟੀਫਿਕੇਸ਼ਨ

*ਮਿਤੀ 3 ਜੂਨ, 1997*

**ਨੰ: 2/1/ਪਸਪਬ/ਐਲ.ਪੀ.ਡੀ./ਖ.ਅ.(II)-97/3987.**—ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 2/8/88-ਐਲ.ਪੀ.ਡੀ.-II/8238, ਮਿਤੀ 19 ਅਗਸਤ, 1993 ਦੇ ਅਧਿਲੰਘਣ ਵਿੱਚ ਪੰਜਾਬ ਦੇ ਗਵਰਨਰ ਪੰਜਾਬ ਦੇ ਹਰ ਇੱਕ ਜ਼ਿਲ੍ਹੇ ਲਈ ਨਿਮਨ-ਲਿਖਤ ਅਨੁਸਾਰ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਦੇ ਪੁਨਰਗਠਨ ਦੀ ਖੁਸ਼ੀ ਲੈਂਦੇ ਹਨ:—

| | | |
|---|---|---|
| 1. | ਕੈਬਨਿਟ ਮੰਤਰੀ | ਚੇਅਰਮੈਨ |
| 2. | ਸਟੇਟ ਮੰਤਰੀ | ਚੇਅਰਮੈਨ/ਵਾਈਸ ਚੇਅਰਮੈਨ |
| 3. | ਪਾਰਲੀਮੈਂਟ ਦੇ ਸਾਰੇ ਮੌਜੂਦਾ ਮੈਂਬਰ ਜਿਨ੍ਹਾਂ ਦਾ ਹਲਕਾ ਪੂਰੀ ਤਰ੍ਹਾਂ ਜਾਂ ਹਲਕੇ ਦਾ ਕੁੱਝ ਹਿੱਸਾ ਜ਼ਿਲ੍ਹੇ ਵਿੱਚ ਪੈਂਦਾ ਹੋਵੇ। | ਮੈਂਬਰ |
| 4. | ਪੰਜਾਬ ਵਿਧਾਨ ਸਭਾ ਦੇ ਸਪੀਕਰ, ਡਿਪਟੀ ਸਪੀਕਰ ਅਤੇ ਹਰ ਮੰਤਰੀ ਵਲੋਂ ਆਪਣੀ ਥਾਂ ਤੇ ਆਪਣੇ ਹਲਕੇ ਵਿਚੋਂ ਆਪਣੀ ਚੋਣ ਦਾ ਇਕ ਨੁਮਾਇੰਦਾ | ਮੈਂਬਰ |
| 5. | ਯੂਨੀਅਨ ਮੰਤਰੀਆਂ ਵਲੋਂ ਆਪਣੀ ਜਗ੍ਹਾ ਤੋਂ ਮੀਟਿੰਗਾਂ ਅਟੈਂਡ ਕਰਨ ਲਈ ਆਪਣੇ ਹਲਕੇ ਵਿਚੋਂ ਆਪਣੀ ਚੋਣ ਦਾ ਇਕ ਨੁਮਾਇੰਦਾ. | ਮੈਂਬਰ |
| 6. | ਰਾਜ ਸਰਕਾਰ ਵਲੋਂ ਨਿਯੁਕਤ ਕੀਤੇ ਜਾਣ ਵਾਲੇ ਚਾਰ ਨਾਨ-ਆਫੀਸ਼ੀਅਲ ਮੈਂਬਰ | ਮੈਂਬਰ |

[ਵਿੱਤ ਅਤੇ ਯੋਜਨਾਬੰਦੀ ਮੰਤਰੀ]

| | | |
|---|---|---|
| 7. | ਜ਼ਿਲ੍ਹੇ ਦੇ ਸਾਰੇ ਮੌਜੂਦਾ ਐਮ.ਐਲ.ਏ. | ਮੈਂਬਰ |
| 8. | ਜ਼ਿਲ੍ਹੇ ਦੀ ਹਰ ਇਕ ਸਬ-ਡਵੀਜ਼ਨ ਵਿਚੋਂ ਇਕ ਸਰਪੰਚ ਜੋ ਕਿ ਜ਼ਿਲ੍ਹਾ ਪ੍ਰਸ਼ਾਸਨ ਦੀਆਂ ਸਿਫਾਰਸ਼ਾਂ ਤੇ ਰਾਜ ਸਰਕਾਰ ਦੀ ਮੰਜ਼ੂਰੀ ਉਪਰੰਤ ਨਿਯੁਕਤ ਕੀਤਾ ਜਾਵੇਗਾ। | ਮੈਂਬਰ |
| 9. | ਡਿਪਟੀ ਕਮਿਸ਼ਨਰ | ਮੈਂਬਰ-ਸਕੱਤਰ |
| 10 | ਅਡੀਸ਼ਨਲ ਡਿਪਟੀ ਕਮਿਸ਼ਨਰ (ਵਿਕਾਸ) | ਅਡੀਸ਼ਨਲ ਸਕੱਤਰ |

2. ਚੇਅਰਮੈਨ ਦੀ ਗੈਰ-ਹਾਜ਼ਰੀ ਵਿੱਚ ਵਾਈਸ ਚੇਅਰਮੈਨ ਮੀਟਿੰਗ ਦੀ ਪ੍ਰਧਾਨਗੀ ਕਰਨਗੇ।

3. ਚੁਣੇ ਹੋਏ ਮੈਂਬਰ ਦੀ ਮਿਆਦ ਉੱਨਾਂ ਸਮਾਂ ਹੋਵੇਗੀ, ਜਿੰਨਾਂ ਸਮਾਂ ਉਹ ਰਿਸਪੈਕਟਿਵ ਕਪੈਸਟੀ ਵਿੱਚ ਰਹਿੰਦਾ ਹੈ। ਜਦੋਂ ਕਿ ਨਾਮਜ਼ਦ ਕੀਤੇ ਗਏ ਮੈਂਬਰ ਅਤੇ ਨਾਨ ਆਫੀਸ਼ੀਅਲ ਮੈਂਬਰਾਂ ਦੀ ਮਿਆਦ ਦੋ ਸਾਲ ਦੀ ਹੋਵੇਗੀ। ਜੇਕਰ ਕੋਈ ਨਾਮਜ਼ਦ ਕੀਤਾ ਗਿਆ ਮੈਂਬਰ ਬੋਰਡ ਦੀਆਂ ਤਿੰਨ ਲਗਾਤਾਰ ਮੀਟਿੰਗਾਂ ਵਿੱਚ, ਬਿਨਾ ਕਿਸੇ ਉਚਿਤ ਕਾਰਨ ਅਤੇ ਚੇਅਰਮੈਨ ਨੂੰ ਪਹਿਲਾਂ ਦੱਸੇ ਬਗੈਰ, ਹਾਜ਼ਰ ਨਹੀਂ ਹੁੰਦਾ, ਤਾਂ ਉਹ ਬੋਰਡ ਦਾ ਮੈਂਬਰ ਰਿਹਾ ਨਹੀਂ ਸਮਝਿਆ ਜਾਵੇਗਾ ਅਤੇ ਉਸ ਦੀ ਜਗ੍ਹਾ ਤੇ ਨਵਾਂ ਮੈਂਬਰ ਨਾਮਜ਼ਦ ਕੀਤਾ ਜਾ ਸਕਦਾ ਹੈ।

4. ਜ਼ਿਲ੍ਹਾ ਪੱਧਰ ਦੇ ਸਾਰੇ ਸਬੰਧਤ ਅਫ਼ਸਰ ਬੋਰਡ ਦੀਆਂ ਮੀਟਿੰਗਾਂ ਵਿੱਚ ਹਾਜ਼ਰ ਰਹਿਣਗੇ। ਜ਼ਿਲ੍ਹੇ ਦਾ ਉਪ ਅਰਥ ਅਤੇ ਅੰਕੜਾ ਸਲਾਹਕਾਰ, ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਕੰਮ ਕਾਜ ਵਿੱਚ ਲੋੜੀਂਦੀ ਸਕੱਤਰੇਤ ਸਹਾਇਤਾ ਯਕੀਨੀ ਬਣਾਵੇਗਾ ਅਤੇ ਇਹ ਯਕੀਨੀ ਬਣਾਏਗਾ ਕਿ ਰਾਜ ਯੋਜਨਾਬੰਦੀ ਵਿਭਾਗ ਵਲੋਂ ਸਮੇਂ-ਸਮੇਂ ਤੇ ਜਾਰੀ ਕੀਤੀਆਂ ਗਈਆਂ ਸਾਰੀਆਂ ਹਦਾਇਤਾਂ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਮੈਂਬਰ ਦੇ ਧਿਆਨ ਵਿੱਚ ਲਿਆ ਦਿੱਤੀਆਂ ਜਾਂਦੀਆਂ ਹਨ। ਉਸਨੂੰ ਸਾਰੇ ਕੰਮਾਂ/ਸਕੀਮਾਂ ਦਾ ਮੁਆਇਨਾ ਕਰਨ ਦਾ ਅਤੇ ਯੋਜਨਾਬੰਦੀ ਵਿਭਾਗ ਨੂੰ ਰੈਗੂਲਰ ਰਿਪੋਰਟਾਂ ਭੇਜਣ ਦਾ ਅਧਿਕਾਰ ਹੋਵੇਗਾ।

5. ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਕਾਰਜ ਨਿਮਨ ਅਨੁਸਾਰ ਹੋਣਗੇ:—

(1) ਲੋਕਾਂ ਦੀਆਂ ਲੋੜਾਂ ਅਤੇ ਸਥਾਨਕ ਅਗੇਤਤਾਵਾਂ ਦੇ ਅਧਾਰ ਤੇ ਦੀਰਘਕਾਲੀ ਜ਼ਿਲ੍ਹਾ ਪਰਿਪੇਖ ਯੋਜਨਾ ਬਨਾਉਣੀ ਅਤੇ ਜ਼ਿਲ੍ਹੇ ਦੇ ਯੋਜਨਾਬੰਦੀ ਵਿਕਾਸ ਦੀ ਨੀਤੀ ਤਿਆਰ ਕਰਨੀ।

(2) ਹਰੇਕ ਸਾਲ ਦੇ ਸ਼ੁਰੂ ਹੋਣ ਤੋਂ ਪਹਿਲਾਂ ਪਲਾਨ ਫੰਡਜ਼ ਰਾਜ ਮੰਡੀਕਰਨ ਬੋਰਡ, ਰਾਜ ਦਿਹਾਤੀ ਵਿਕਾਸ ਬੋਰਡ ਅਤੇ ਕਮਿਊਨਟੀ ਅੰਸ਼ਦਾਨ ਤੋਂ ਉਪਲਬਧ ਸਾਧਨਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਸਕੀਮਾਂ/ਪ੍ਰੋਗਰਾਮਾਂ ਦੀ ਅਗੇਤਵਾਰ ਸੂਚੀ ਤਿਆਰ ਕਰਨੀ।

(3) ਸਕੀਮਾਂ/ਪ੍ਰੋਗਰਾਮਾਂ ਅਤੇ ਪ੍ਰਾਜੈਕਟਾਂ ਨੂੰ ਉਚਿਤ ਤੌਰ ਤੇ ਅਮਲੀ ਰੂਪ ਦੇਣ ਲਈ ਢੁਕਵੇਂ ਉਪਰਾਲੇ ਕਰਨੇ।

(4) ਪ੍ਰਾਜੈਕਟਾਂ ਦੀ ਪ੍ਰਗਤੀ ਦਾ ਨਰੀਖਣ ਕਰਨਾ ਅਤੇ ਇਸ ਮੰਤਵ ਲਈ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਲੋੜ ਅਨੁਸਾਰ ਅਕਸਰ ਮੀਟਿੰਗਾਂ ਕਰੇਗਾ। ਬੋਰਡ ਕਾਰਗੁਜ਼ਾਰੀ ਸਬੰਧੀ ਰਿਪੋਰਟਾਂ ਰਾਜ ਯੋਜਨਾ ਅਤੇ ਵਿਕਾਸ ਬੋਰਡ ਨੂੰ ਬਕਾਇਦਾ ਵਕਫੇ ਤੇ ਭੇਜੇਗਾ।

(5) ਲੋਕਾਂ ਦੀ ਵੱਧ ਤੋਂ ਵੱਧ ਸ਼ਮੂਲੀਅਤ ਅਤੇ ਉਨ੍ਹਾਂ ਦਾ ਆਪਣੇ ਨੇਤਾਵਾਂ ਪ੍ਰਤੀ ਵੱਧ ਤੋਂ ਵੱਧ ਵਿਸ਼ਵਾਸ ਅਤੇ ਵਿਕਾਸ ਪ੍ਰੋਜੈਕਟਾਂ ਨੂੰ ਅਮਲੀ ਰੂਪ ਦੇਣ ਦੀ ਸਮਰਥਾ ਨੂੰ ਯਕੀਨੀ ਬਨਾਉਣ ਲਈ ਪੰਚਾਇਤਾਂ ਅਤੇ ਹੋਰਨਾਂ ਸਥਾਨਕ ਸੰਸਥਾਵਾਂ ਨੂੰ ਵਿਕਾਸ ਪ੍ਰਾਜੈਕਟਾਂ ਦੇ ਕੰਮ ਨੂੰ ਅਮਲ ਵਿਚ ਲਿਆਉਣ ਲਈ ਹੱਥ ਵਿੱਚ ਲੈਣ ਵਾਸਤੇ ਉਤਸ਼ਾਹਿਤ ਕਰਨਾ। ਇਹ ਸ਼ਮੂਲੀਅਤ ਮਾਲੀ ਅਤੇ ਜਿਸਮਾਨੀ ਦੋਹਾਂ ਤਰ੍ਹਾਂ ਹੀ ਹੋਣੀ ਚਾਹੀਦੀ ਹੈ।

(6) ਰਾਜ ਯੋਜਨਾ ਬੋਰਡ ਦੁਆਰਾ ਸੌਂਪਿਆ ਜਾਣ ਵਾਲਾ ਕੋਈ ਵੀ ਹੋਰ ਸਬੰਧਤ ਕਾਰਜ।

ਚੇਅਰਮੈਨ, ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੁਆਰਾ ਨਿਰਧਾਰਤ ਕੀਤੀ ਜਾਣ ਵਾਲੀ ਥਾਂ ਤੇ ਸਮੇਂ-ਸਮੇਂ ਸਿਰ ਇਸ ਬੋਰਡ ਦੀ ਮੀਟਿੰਗ ਹੋਇਆ ਕਰੇਗੀ।

ਏ.ਕੇ. ਦੂਬੇ,

ਸਕੱਤਰ, ਪੰਜਾਬ ਸਰਕਾਰ,

ਯੋਜਨਾਬੰਦੀ ਵਿਭਾਗ।

ਚੰਡੀਗੜ੍ਹ:

ਮਿਤੀ 17 ਮਈ, 1997

[ਵਿੱਤ ਅਤੇ ਯੋਜਨਾਬੰਦੀ ਮੰਤਰੀ]

## ਅੰਤਕਾ-II

### ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਲੁਧਿਆਣਾ ਦੇ ਮੈਂਬਰਾਂ ਦੀ ਲਿਸਟ

1. ਕੈਪਟਨ ਕੰਵਲਜੀਤ ਸਿੰਘ, ਵਿੱਤ ਅਤੇ ਯੋਜਨਾ ਮੰਤਰੀ। — ਚੇਅਰਮੈਨ
2. ਸ਼੍ਰੀ ਸੁਰਜੀਤ ਸਿੰਘ ਬਰਨਾਲਾ, ਯੂਨੀਅਨ ਮੰਤਰੀ।
3. ਸ਼੍ਰੀ ਅਮਰੀਕ ਸਿੰਘ ਆਲੀਵਾਲ, ਐਮ.ਪੀ. (ਲੋਕ ਸਭਾ), ਲੁਧਿਆਣਾ।
4. ਸ਼੍ਰੀਮਤੀ ਸਤਵਿੰਦਰ ਕੌਰ ਧਾਲੀਵਾਲ, ਐਮ.ਪੀ. (ਲੋਕ ਸਭਾ), ਰੋਪੜ।
5. ਸ਼੍ਰੀ ਮਹਿੰਦਰ ਸਿੰਘ ਕਲਿਆਣ, ਐਮ.ਪੀ. (ਰਾਜ ਸਭਾ), ਲੁਧਿਆਣਾ।
6. ਸ: ਜਗੀਰ ਸਿੰਘ ਦਰਦ, ਐਮ.ਪੀ. (ਰਾਜ ਸਭਾ), ਲੁਧਿਆਣਾ।
7. ਸ਼੍ਰੀ ਚਰਨਜੀਤ ਸਿੰਘ ਅਟਵਾਲ, ਸਪੀਕਰ, ਪੰਜਾਬ, ਵਿਧਾਨ ਸਭਾ।
8. ਸ਼੍ਰੀ ਮਹੇਸ਼ ਇੰਦਰ ਸਿੰਘ, ਮੰਤਰੀ, ਡਾਕਟਰੀ ਸਿਖਿਆ ਅਤੇ ਖੋਜ, ਸਾਇੰਸ ਅਤੇ ਟੈਕਨਾਲੋਜੀ ਅਤੇ ਵਾਤਾਵਰਣ।
9. ਸ: ਭਾਗ ਸਿੰਘ ਮੱਲ੍ਹਾ, ਐਮ.ਐਲ.ਏ., ਜਗਰਾਉਂ।
10. ਸ਼੍ਰੀ ਹਰਮਹਿੰਦਰ ਸਿੰਘ, ਐਮ.ਐਲ.ਏ., ਰਾਏਕੋਟ।
11. ਸ਼੍ਰੀ ਬਿਕਰਮਜੀਤ ਸਿੰਘ ਖਾਲਸਾ, ਐਮ.ਐਲ.ਏ., ਦਾਖਾ।
12. ਸ਼੍ਰੀ ਰਾਕੇਸ਼ ਕੁਮਾਰ ਪਾਂਡੇ, ਐਮ.ਐਲ.ਏ., ਲੁਧਿਆਣਾ (ਨੋਰਥ)।
13. ਸ਼੍ਰੀ ਸੱਤਪਾਲ ਗੋਸਾਈਂ, ਐਮ.ਐਲ.ਏ., (ਲੁਧਿਆਣਾ ਈਸਟ) ।

14. ਸ਼੍ਰੀ ਹੀਰਾ ਸਿੰਘ ਗਾਬੜੀਆ, ਐਮ.ਐਲ.ਏ., (ਲੁਧਿਆਣਾ ਦਿਹਾਤੀ)।
15. ਸ਼੍ਰੀ ਸਾਧੂ ਸਿੰਘ, ਐਮ.ਐਲ.ਏ., ਪਾਇਲ।
16. ਸ਼੍ਰੀ ਜਗਦੀਸ਼ ਸਿੰਘ ਗਰਚਾ, ਐਮ.ਐਲ.ਏ, ਕਿਲਾ ਰਾਏਪੁਰ।
17. ਸ਼੍ਰੀ ਬਚਨ ਸਿੰਘ ਚੀਮਾ, ਐਮ.ਐਲ.ਏ, ਖੰਨਾ।
18. ਸ਼੍ਰੀ ਅਮਰੀਕ ਸਿੰਘ, ਐਮ.ਐਲ.ਏ., ਸਮਰਾਲਾ।
19. ਡਿਪਟੀ ਕਮਿਸ਼ਨਰ — ਮੈਂਬਰ, ਸਕੱਤਰ
20. ਅਡੀਸ਼ਨਲ ਡਿਪਟੀ ਕਮਿਸ਼ਨਰ (ਵਿਕਾਸ) — ਅਡੀਸ਼ਨਲ ਸਕੱਤਰ

ਜ਼ਿਲ੍ਹਾ ਪੱਧਰ ਦੇ ਸਾਰੇ ਸਬੰਧਤ ਅਫਸਰ ਬੋਰਡ ਦੀਆਂ ਮੀਟਿੰਗਾਂ ਵਿੱਚ ਹਾਜ਼ਰ ਰਹਿੰਦੇ ਹਨ। ਉਪ ਅਰਥ ਅਤੇ ਅੰਕੜਾ ਸਲਾਹਕਾਰ, ਜਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਕੰਮ ਵਿੱਚ ਲੋੜੀਂਦੀ ਸਕੱਤਰੇਤ ਸਹਾਇਤਾ ਦਿੰਦਾ ਹੈ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ, ਲੁਧਿਆਣਾ ਦੇ ਵਿਚ 20 ਮੈਂਬਰ ਹਨ ਅਤੇ ਕੈਪਟਨ ਸਾਹਿਬ ਇਸ ਦੇ ਚੇਅਰਮੈਨ ਹਨ। ਪਰ ਇਨ੍ਹਾਂ 20 ਮੈਂਬਰਾਂ ਤੋਂ ਇਲਾਵਾ ਜਿਹੜੇ ਹੋਰ ਮੈਂਬਰ ਇਸ ਮੀਟਿੰਗ ਵਿਚ ਹਾਜ਼ਰ ਹੁੰਦੇ ਹਨ ਅਤੇ ਮੀਟਿੰਗ ਅਟੈਂਡ ਕਰਦੇ ਹਨ ਉਹ ਕਿਸ ਕਪੈਸਟੀ ਵਿਚ ਮੀਟਿੰਗ ਅਟੈਂਡ ਕਰਦੇ ਹਨ ? ਇਸ ਬਾਰੇ ਦੱਸਿਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕ ਕੈਟੇਗਰੀ ਸਪੈਸ਼ਲ ਇਨਵਾਈਟੀ ਦੀ ਹੁੰਦੀ ਹੈ ਜਿਸ ਵਿਚ ਕਿਸੇ ਨੂੰ ਵੀ ਮੀਟਿੰਗ ਵਿਚ ਬੁਲਾਇਆ ਜਾ ਸਕਦਾ ਹੈ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਕੀ ਰੂਲਿੰਗ ਪਾਰਟੀ ਦੇ ਬੰਦਿਆਂ ਨੂੰ ਹੀ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ ਦੀ ਮੀਟਿੰਗ ਵਿਚ ਬੁਲਾਇਆ ਜਾ ਸਕਦਾ ਹੈ ? ਫੇਰ ਦੂਜੀ ਪਾਰਟੀ ਦੇ ਬੰਦਿਆਂ ਨੂੰ ਕਿਉਂ ਨਹੀਂ ਬੁਲਾਇਆ ਜਾਂਦਾ। ਕੀ ਇਹ ਸਪੈਸ਼ਲ ਇਨਵਾਈਟੀ ਵਾਲੀ ਗੱਲ ਲੁਧਿਆਣਾ ਵਿਚ ਹੀ ਲਾਗੂ ਹੈ ਜਾਂ ਫੇਰ ਦੂਜੇ ਜ਼ਿਲ੍ਹਿਆਂ ਦੇ ਵਿਚ ਵੀ ਲਾਗੂ ਹੈ ?

**ਸ਼੍ਰੀ ਸਪੀਕਰ** : ਪ੍ਰਧਾਨ ਜੀ, ਤੁਸੀਂ ਕੁਐਸਚਨ ਪੁੱਛੋ। (ਮਾਨਯੋਗ ਮੈਂਬਰ ਡਾਕਟਰ ਹਰਬੰਸ ਲਾਲ ਵਲੋਂ ਵਿਘਨ.......)

ਡਾਕਟਰ ਸਾਹਿਬ ਤੁਸੀਂ ਬੈਠੋ, ਤੁਹਾਡਾ ਇਸ ਸਵਾਲ ਦੇ ਨਾਲ ਸਬੰਧ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਚੇਅਰਮੈਨ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ ਦੀ ਡਿਸਕਰੀਸ਼ਨ ਹੁੰਦੀ ਹੈ ਕਿ ਜਿਸ ਦੀ ਉਹ ਜ਼ਰੂਰਤ ਸਮਝੇ ਉਸ ਨੂੰ ਮੀਟਿੰਗ ਵਿਚ ਬੁਲਾ ਸਕਦਾ ਹੈ। ਇਸ ਉਤੇ ਕੋਈ ਪਾਬੰਦੀ ਨਹੀਂ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਮਾਮਲਾ ਬੜਾ ਚਿੰਤਾ ਵਾਲਾ ਹੈ। ਮਨਿਸਟਰ ਸਾਹਿਬ ਦੇ ਜਵਾਬ ਨਾਲ ਸਾਡੀ ਸੰਤੁਸ਼ਟੀ ਨਹੀਂ ਹੁੰਦੀ। ਕੀ ਰੂਲਜ਼ ਵਿਚ ਅਮੈਂਡਮੈਂਟ ਕੀਤੀ ਹੈ ? ਕਿਸ ਡੇਟ ਤੋਂ ਇਸ ਦੀ ਪ੍ਰੋਵੀਜ਼ਨ ਕੀਤੀ ਹੈ ਕਿ ਕਿਸੇ ਵੀ ਮੈਂਬਰ ਨੂੰ ਮੀਟਿੰਗ ਵਿਚ ਪਾ ਸਕਦੇ ਹਨ ਜਾਂ ਫੇਰ ਟਾਈਮ-ਟੂ-ਟਾਈਮ ਜਦੋਂ ਸਰਕਾਰ ਜ਼ਰੂਰਤ ਸਮਝੇ ਕਿਸੇ ਨੂੰ ਵੀ ਮੀਟਿੰਗ ਵਿਚ ਬੁਲਾ ਸਕਦੀ ਹੈ ਜਾਂ ਕੇਵਲ ਇਹ ਲੁਧਿਆਣਾ ਵਿਚ ਹੀ ਲਾਗੂ ਹੈ। ਕਿਉਂਕਿ ਰੂਲਜ਼ ਦੇ ਵਿਚ ਸਪੈਸ਼ਲ ਇਨਵਾਈਟੀ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਦੂਜੇ ਨਾਨ-ਆਫੀਸ਼ਲ ਮੈਂਬਰ ਨੂੰ ਮੈਂਬਰ ਦੇ ਬਰਾਬਰ ਕਿਸ ਤਰ੍ਹਾਂ ਟਰੀਟ ਕੀਤਾ ਜਾ ਸਕਦਾ ਹੈ। ਇਹ ਇਕ ਗੈਰ ਡੈਮੋਕਰੇਟਿਕ ਪਰੰਪਰਾ ਚਲ ਰਹੀ ਹੈ। ਇਸ ਨੂੰ ਬੰਦ ਕਰਨ ਦੀ ਲੋੜ ਹੈ ਅਤੇ ਬੰਦ ਹੋਣੀ ਚਾਹੀਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਅਸੀਂ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ ਬਣਾਏ ਹਨ ਉਨ੍ਹਾਂ ਦਾ ਮੁੱਖ ਮੰਤਵ ਇਹ ਹੈ ਕਿ ਜ਼ਿਲ੍ਹੇ ਦਾ ਵਿਕਾਸ ਤੇਜ਼ੀ ਨਾਲ ਅਤੇ ਅੱਛੇ ਢੰਗ ਨਾਲ ਕੀਤਾ ਜਾ ਸਕੇ। ਸਪੀਕਰ ਸਾਹਿਬ, ਇਸ ਵਿਚ ਕੋਈ ਵੀ ਯੋਗਦਾਨ ਪਾ ਸਕਦਾ ਹੈ ਅਤੇ ਉਨ੍ਹਾਂ ਨੂੰ ਇਨਵਾਈਟ ਕਰਨ ਵਾਸਤੇ ਕੋਈ ਪਾਬੰਦੀ ਨਹੀਂ। ਦੂਸਰੀ ਗੱਲ ਇਹ ਹੈ ਕਿ ਜਦੋਂ ਵੀ ਵਿਕਾਸ ਬੋਰਡ ਦੀ ਉਚ ਪੱਧਰੀ ਮੀਟਿੰਗ ਹੁੰਦੀ ਹੈ ਤਾਂ ਉਸ ਵਿਚ ਸੈਂਟਰਲ ਲੈਵਲ ਤੇ ਅਤੇ ਸਟੇਟ ਲੈਵਲ ਤੇ ਵਿਸ਼ੇਸ਼ ਵਿਅਕਤੀ ਦੇ ਯੋਗਦਾਨ ਵਾਸਤੇ ਵਿਵਸਥਾ ਹੁੰਦੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਪਰਾਪਰ ਕੰਸਿਡਰ ਨਹੀਂ ਕਰ ਸਕਦੇ ਸਿਰਫ ਰਾਏ ਲੈ ਸਕਦੇ ਹਨ। (ਵਿਘਨ)

**ਮੰਤਰੀ** : ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਸੈਟਿਸਫਾਈ ਕਰ ਦਿੰਦਾ ਹਾਂ। ਅੱਜ ਵਿਰੋਧੀ ਧਿਰ ਵਾਲੇ ਪਤਾ ਨਹੀਂ ਜਦੋਂ ਦਾ ਖਾਣਾ ਖਾ ਕੇ ਆਏ ਹਨ ਤਾਂ ਉਨ੍ਹਾਂ ਦੀ ਮਨਸ਼ਾ ਹਰ ਗੱਲ ਵਿਚ ਲੜਾਈ ਕਰਨ ਵਾਲੀ ਲਗਦੀ ਹੈ। (ਹਾਸਾ) ਜਦੋਂ ਸਪੀਕਰ ਸਾਹਿਬ, ਕੋਈ ਵਿਸ਼ੇਸ਼ ਵਿਅਕਤੀ ਮੀਟਿੰਗ ਵਿਚ ਆ ਜਾਵੇ ਤਾਂ ਉਸਦਾ ਸਤਿਕਾਰ ਕਰਨਾ ਪੈਂਦਾ ਹੈ। ਜਿਥੋਂ ਤੱਕ ਵੋਟਿੰਗ ਦਾ ਸਵਾਲ ਹੈ, ਉਹ ਨਹੀਂ ਕਰ ਸਕਦਾ, ਪਰ ਸਲਾਹ-ਮਸ਼ਵਰਾ ਲੈ ਸਕਦੇ ਹਾਂ।

(ਇਸ ਵੇਲੇ ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ)

**ਸ਼੍ਰੀ ਸਪੀਕਰ** : ਪ੍ਰਧਾਨ ਸਾਹਿਬ, ਤੁਸੀਂ ਬੈਠ ਜਾਓ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਡਿਸਟ੍ਰਿਕਟ ਪਲਾਨਿੰਗ ਬੋਰਡ ਦੇ ਜਿਹੜੇ ਮੈਂਬਰ ਹਨ। ਉਨ੍ਹਾਂ ਮੈਂਬਰਾਂ ਨੂੰ ਕਾਇਮ ਕਰਨ ਵਾਸਤੇ ਇਕ ਸਪੈਸ਼ਲ ਕਰਾਈਟੇਰੀਆ ਬਣਿਆ ਹੋਇਆ ਹੈ ਕਿ ਇਸ ਪਲਾਨਿੰਗ ਬੋਰਡ ਦੇ ਇਹ ਮੈਂਬਰ ਹੋਣਗੇ। ਡਿਸਟ੍ਰਿਕਟ ਅਫਸਰ ਤੋਂ ਬਗੈਰ, ਪਾਰਲੀਮੈਂਟ ਦਾ ਮੈਂਬਰ, ਐਮ.ਐਲ.ਏ., ਵਜ਼ੀਰ ਸਾਹਿਬ ਆਦਿ ਨੁਮਾਇੰਦੇ ਚਾਹੀਦੇ ਹਨ। ਬਕਾਇਦਾ ਇਸ ਬਾਰੇ ਪੰਜਾਬ ਸਰਕਾਰ ਵਲੋਂ ਨੋਟੀਫਿਕੇਸ਼ਨ ਇਸ਼ੂ ਹੋਈ ਹੈ ਕਿ ਇਹ ਸੱਜਣ ਪਲਾਨਿੰਗ ਬੋਰਡ ਦੇ ਮੈਂਬਰ ਹੋਣਗੇ। ਰੂਲਜ਼ ਵਿਚ ਕਿਤੇ ਵੀ ਇਹ ਇੰਸਟਰੱਕਸ਼ਨਾਂ ਨਹੀਂ ਹਨ ਕਿ ਇਨ੍ਹਾਂ ਤੋਂ ਇਲਾਵਾ ਵੀ ਸਪੈਸ਼ਲ ਇਨਵਾਈਟੀ ਬੁਲਾਏ ਜਾਣਗੇ। ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਪਲਾਨਿੰਗ ਬੋਰਡ ਵਿਚ ਚੁਣੇ ਹੋਏ ਮੈਂਬਰ ਹੋਣ ਨਾ ਕਿ ਹਾਰੇ ਹੋਏ ਮੈਂਬਰ ਹੋਣ। ਇਹ ਰੂਲਜ਼ ਦੀ ਉਲੰਘਣਾ ਹੈ ......(ਵਿਘਨ) ਜੇਕਰ ਕੋਈ ਸਪੈਸ਼ਲ ਇਨਵਾਈਟ ਕਰਨਾ ਹੈ ਤਾਂ ਉਹ ਕੋਈ ਖਾਸ ਟੈਕਨੀਕਲ ਮਾਹਿਰ ਆਦਮੀ ਹੋਵੇ ਜਾਂ ਕੋਈ ਖਾਸ ਅਹਿਮਿਅਤ ਰੱਖਦਾ ਹੋਵੇ। ਇਹ ਨਵੀਂ ਪਰੰਪਰਾ ਪਾ ਰਹੇ ਹਨ ....(ਵਿਘਨ)

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਹ ਗੱਲ ਤੁਹਾਡੀ ਬਣੀ ਨਹੀਂ। ਮੰਤਰੀ ਜੀ ਨੇ ਪਹਿਲਾਂ ਹੀ ਜਵਾਬ ਦੇ ਦਿੱਤਾ ਹੈ। ਪ੍ਰਧਾਨ ਸਾਹਿਬ, ਤੁਸੀਂ ਨੈਕਸਟ ਕੁਐਸਚਨ ਕਰਨਾ ਹੈ ਜਾਂ ਮੈਂ ਅੱਗੇ ਬੁਲਾਵਾਂ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਪਹਿਲੇ ਦਾ ਜਵਾਬ ਤਾਂ ਲੈ ਕੇ ਦਿਉ.....(ਵਿਘਨ)

**ਸ਼੍ਰੀ ਸਪੀਕਰ** : ਪ੍ਰਧਾਨ ਸਾਹਿਬ, ਤੁਸੀਂ ਅਗਲਾ ਸਵਾਲ ਪੁੱਟ ਕਰੋ। (ਵਿਘਨ) ਪ੍ਰਧਾਨ ਜੀ, ਤੁਸੀਂ ਨੈਕਸਟ ਕੁਐਸਚਨ ਕਰਨਾ ਹੈ ਜਾਂ ਨਹੀਂ, ਜਾਂ ਮੈਂ ਅੱਗੇ ਬੁਲਾਵਾਂ ?

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਮੇਰਾ ਅਗਲਾ ਕੁਐਸਚਨ ਨੰਬਰ 827 ਹੈ ਜੀ। ਪਰ ਇਹ ਪਹਿਲਾਂ ਮੇਰੇ ਇਸ ਕੁਐਸਚਨ ਦਾ 'ਹਾਂ' ਜਾਂ 'ਨਾਂਹ' ਵਿਚ ਜਵਾਬ ਦੇਣ।

**ਸ਼੍ਰੀ ਸਪੀਕਰ** : ਤੁਸੀਂ ਨੈਕਸਟ ਕੁਐਸਚਨ ਕਰਨਾ ਹੈ ਜਾਂ ਮੈਂ ਅਗਲਾ ਕੁਐਸਚਨ ਬੁਲਾਵਾਂ ?

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੇਰੇ ਇਸ ਕੁਐਸਚਨ ਦਾ ਜਵਾਬ ਤਾਂ ਲੈ ਦਿਉ......

**ਸ਼੍ਰੀ ਸਪੀਕਰ** : ਰਹਿਣ ਦਿਉ ਫੇਰ। ਅਗਲਾ ਕੁਐਸਚਨ, ਸਰਦਾਰ ਅਜੀਤ ਇੰਦਰ ਸਿੰਘ ਮੋਫਰ। ਮੋਫਰ ਸਾਹਿਬ, ਤੁਸੀਂ ਆਪਣਾ ਕੁਐਸਚਨ ਕਰੋ। (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਦੱਸ ਦੇਣ ਕਿ ਜਿਹੜੇ ਸਪੈਸ਼ਲ ਮੈਂਬਰ ਬੁਲਾਏ ਜਾਣਗੇ, ਉਹ ਮੈਂਬਰ ਦੇ ਤੌਰ ਤੇ ਟਰੀਟ ਹੋਣਗੇ ਜਾਂ ਨਹੀਂ ? ਗੱਲ ਤਾਂ ਇਹੀ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਅਰਸ਼ੀ ਸਾਹਿਬ, ਇਹ ਪ੍ਰਥਾ ਇਨ੍ਹਾਂ ਦੇ ਵੇਲੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੀ ਹੀ ਪਈ ਹੋਈ ਹੈ, ਸਾਡੇ ਵੇਲੇ ਨਹੀਂ ਪਈ।......(ਵਿਘਨ)

**ਮੰਤਰੀ** : ਸਪੀਕਰ ਸਾਹਿਬ, ਮੇਰੇ ਖਿਆਲ ਵਿਚ ਵੈਸੇ ਮੈਂ ਕਾਫੀ ਸਪਸ਼ਟ ਰੂਪ ਵਿਚ ਉਤਰ ਦਿੱਤਾ ਸੀ। ਜਿਹੜੇ ਸੱਜਣਾਂ ਦੀ ਸਲਾਹ ਮਸ਼ਵਰੇ ਵੇਲੇ ਲੋੜ ਹੋਵੇਗੀ ਉਨ੍ਹਾਂ ਨੂੰ ਐਜ਼ ਸਪੈਸ਼ਲ ਇਨਵਾਈਟੀ ਬੁਲਾਇਆ ਜਾਵੇਗਾ ਤਾਂਕਿ ਅਸੀਂ ਉਸ ਜ਼ਿਲ੍ਹੇ ਦੀ ਯੋਜਨਾ ਨੂੰ ਔਰ ਉਸ ਜ਼ਿਲ੍ਹੇ ਦੀ ਪਲਾਨਿੰਗ ਨੂੰ ਅੱਛੇ ਢੰਗ ਨਾਲ ਬਣਾ ਸਕੀਏ। ਲੇਕਿਨ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਇਹ ਵੀ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਨ੍ਹਾਂ ਦਾ ਰੁਤਬਾ ਪੂਰੇ ਮੈਂਬਰ ਵਰਗਾ ਨਹੀਂ ਹੋਵੇਗਾ। (ਥੰਪਿੰਗ)

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੇਰਾ ਨੈਕਸਟ ਕੁਐਸਚਨ ਹੈ।

**ਸ਼੍ਰੀ ਸਪੀਕਰ** : ਤੁਹਾਡਾ ਕੁਐਸਚਨ ਹੁਣ ਪ੍ਰਧਾਨ ਜੀ ਨਹੀਂ ਆਉਣਾ। ਮੈਂ ਆਲਰੇਡੀ ਮੋਫਰ ਸਾਹਿਬ ਨੂੰ ਕਾਲ ਅਪਾਨ ਕਰ ਲਿਆ ਹੈ।

**(ਨਿਸ਼ਾਨ ਵਾਲਾ ਪ੍ਰਸ਼ਨ ਨੰ: 827 ਪੁੱਟ ਕਰਨ ਲਈ ਮਾਨਯੋਗ ਸਪੀਕਰ ਸਾਹਿਬ ਨੇ ਨਿਸ਼ਾਨ ਵਾਲਾ ਪ੍ਰਸ਼ਨ ਨੰ: 790 ਤੋਂ ਬਾਅਦ ਆਗਿਆ ਦਿੱਤੀ)**

## ਚੁੱਲ੍ਹਾ ਟੈਕਸ ਵਧਾਉਣਾ

***802. ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਪਿੰਡਾਂ ਵਿਚ ਚੁੱਲ੍ਹਾ ਟੈਕਸ ਵਿਚ ਵਾਧਾ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

(ਅ) ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਸਮੇਤ ਸਮਾਜ ਦੀਆਂ ਸਾਰੀਆਂ ਸ਼੍ਰੇਣੀਆਂ ਤੇ ਚੁੱਲ੍ਹਾ ਟੈਕਸ ਦੀ ਵਧਾਈ ਦਰ ਲਾਗੂ ਕਰ ਦਿੱਤੀ ਗਈ ਹੈ ?

**Sardar Nirmal Singh Kahlon** : (a) & (b) No, Sir.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੁੱਲ੍ਹਾ ਟੈਕਸ ਕਿਸ ਮਕਸਦ ਵਾਸਤੇ ਲਿਆ ਜਾਂਦਾ ਹੈ ? ਇਸਦੇ ਬਾਰੇ ਦੱਸਿਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਪੰਚਾਇਤ ਦੀ ਆਮਦਨ ਵਾਸਤੇ ਵੱਖ-ਵੱਖ ਜ਼ਰੀਏ ਵਰਤੇ ਜਾਂਦੇ ਹਨ। ਪਿੰਡ ਦੇ ਵਿਕਾਸ ਵਾਸਤੇ ਇਹ ਵੀ ਇਕ ਸਾਧਨ ਸੀ ਜਿਹੜਾ ਕਿ ਵੱਖ-ਵੱਖ ਸ਼੍ਰੇਣੀਆਂ ਤੋਂ ਟੈਕਸ ਦੇ ਆਧਾਰ ਤੇ ਪੈਸੇ ਲੈ ਕੇ ਪਿੰਡ ਦੇ ਵਿਕਾਸ ਵਾਸਤੇ ਵਰਤੇ ਜਾਂਦੇ ਸਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਜਿਹੜੇ ਵੀ ਚੁੱਲ੍ਹਾ ਟੈਕਸ ਦੇਣ ਵਾਲੇ ਪਿੰਡਾਂ ਦੇ ਲੋਕ ਹਨ, ਕੀ ਉਨ੍ਹਾਂ ਨੂੰ ਕੋਈ ਬੈਨੀਫਿਟ ਦਿੱਤਾ ਗਿਆ ਹੈ ਜਾਂ ਨਹੀਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਕੋਈ ਵੀ ਪਿੰਡ ਦਾ ਟੈਕਸ ਹੋਵੇ, ਉਹ ਪਿੰਡ ਦੇ ਵਿਕਾਸ ਵਾਸਤੇ, ਸਾਂਝੇ ਕੰਮਾਂ ਵਾਸਤੇ ਹੁੰਦਾ ਹੈ। ਉਹ ਪਾਰਟੀਕੁਲਰ ਕਿਸੇ ਇਕ ਦੀ ਸੇਵਾ ਕਰਨ ਵਾਸਤੇ ਨਹੀਂ ਹੁੰਦਾ। ਪਿੰਡ ਦੇ ਸਮੁੱਚੇ ਵਿਕਾਸ ਵਾਸਤੇ, ਸਾਂਝੇ ਕੰਮਾਂ ਵਾਸਤੇ ਲਾਇਆ ਜਾਂਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੰਤਰੀ ਜੀ ਦੱਸਣ ਕਿ ਜਦੋਂ ਕੋਈ ਸਰਪੰਚ ਖੜ੍ਹਾ ਹੁੰਦਾ ਹੈ ਤਾਂ ਉਸ ਕੋਲੋਂ ਚੁੱਲ੍ਹਾ ਟੈਕਸ ਦੀ ਰਸੀਦ ਕਿਉਂ ਦੇਖੀ ਜਾਂਦੀ ਹੈ ?

**ਸ਼੍ਰੀ ਸਪੀਕਰ** : ਮੋਫਰ ਜੀ, ਇਹ ਕੋਈ ਗੱਲ ਨਹੀਂ ਬਣੀ। ਨੈਕਸਟ ਕੁਐਸਚਨ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੇਰਾ ਕੁਐਸਚਨ ਲਾਉ ਜੀ।

**ਸ਼੍ਰੀ ਸਪੀਕਰ** : ਉਸ ਵਕਤ ਮੈਂ ਤੁਹਾਨੂੰ 6 ਵਾਰ ਕਿਹਾ ਸੀ ਉਠਣ ਲਈ। ਜੇ ਤੁਸੀਂ ਆਪਣਾ ਟਾਈਮ ਆਪ ਹੀ ਵੇਸਟ ਕਰੋ ਤਾਂ ਮੈਂ ਕੀ ਕਰ ਸਕਦਾ ਹਾਂ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੇਰਾ ਕੁਐਸਚਨ ਇੰਪਾਰਟੈਂਟ ਹੈ।

**ਸ਼੍ਰੀ ਸਪੀਕਰ** : ਚਲੋ ਦੇਖਾਂਗੇ। ਅਗਲਾ ਸਵਾਲ ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ।

---

**ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ ਦੇ ਦਫ਼ਤਰ ਦੀ ਇਮਾਰਤ ਦੀ ਉਸਾਰੀ**

*790 **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

[ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ]

(ੳ) ਕੀ ਜ਼ਿਲ੍ਹਾ ਨਵਾਂ ਸ਼ਹਿਰ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਦੀ ਇਮਾਰਤ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਇਸ ਮੰਤਵ ਲਈ ਕੋਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦਾ ਵੇਰਵਾ ਕੀ ਹੈ ਅਤੇ ਇਮਾਰਤ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ** : (ੳ) ਜੀ ਹਾਂ।

(ਅ) ਇਸ ਕੰਮ ਲਈ ਮੌਜੂਦਾ ਤਹਿਸੀਲ ਕੰਪਲੈਕਸ ਵਿਚ ਜਗ੍ਹਾ ਉਪਲਬਧ ਹੈ ਅਤੇ ਜ਼ਮੀਨ ਪ੍ਰਾਪਤੀ ਦੀ ਲੋੜ ਨਹੀਂ ਹੈ। ਇਹ ਕੰਮ ਜੂਨ, 1999 ਤੱਕ ਮੁਕੰਮਲ ਹੋਣ ਦੀ ਸੰਭਾਵ੍ਨਾ ਹੈ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਜੀ। ਬਹੁਤ ਬਹੁਤ ਸ਼ੁਕਰੀਆ। ਜਲਦੀ ਬਣਾ ਦੇਣ ਤਾਂ ਹੋਰ ਵੀ ਚੰਗਾ ਹੈ। ਜੂਨ, 1999 ਤੱਕ ਬਣ ਜਾਵੇ ਤਾਂ ਫਿਰ ਵੀ ਠੀਕ ਹੈ।

**ਸ਼੍ਰੀ ਸਪੀਕਰ** : ਹਾਂ ਜੀ, ਪ੍ਰਧਾਨ ਸਾਹਿਬ ਹੁਣ ਤੁਸੀਂ ਆਪਣਾ ਕੁਐਸਚਨ ਕਰ ਲਉ।

---

### ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਦੁਆਰਾ ਫੰਡਾਂ ਦੀ ਵੰਡ

*827. **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਕੀ ਵਿੱਤ ਅਤੇ ਯੋਜਨਾਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਪ-ਮੰਡਲਾਂ ਨੂੰ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਦੁਆਰਾ ਫੰਡਾਂ ਦੀ ਵੰਡ ਲਈ ਨਿਸਚਿਤ ਕੀਤੀ ਗਈ ਕਸੌਟੀ ਦੇ ਵੇਰਵੇ ਕੀ ਹਨ;

(ਅ) ਸਾਲ 1997-98 ਦੌਰਾਨ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ, ਲੁਧਿਆਣਾ ਦੁਆਰਾ ਵੱਖ-ਵੱਖ ਉਪ ਮੰਡਲਾਂ ਨੂੰ ਐਲੋਕੇਟ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ ?

**ਕੈਪਟਨ ਕੰਵਲਜੀਤ ਸਿੰਘ** : (ੳ) ਰਾਜ ਵਿੱਚ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਵਲੋਂ ਉਪ ਮੰਡਲਾਂ ਨੂੰ ਫੰਡਾਂ ਦੀ ਵੰਡ ਨਹੀਂ ਕੀਤੀ ਜਾਂਦੀ। ਜ਼ਿਲ੍ਹਾ ਯੋਜਨਾਬੰਦੀ

ਅਤੇ ਵਿਕਾਸ ਬੋਰਡ ਰਾਜ ਸਰਕਾਰ ਵਲੋਂ ਸਕੀਮਾਂ ਲਈ ਜਾਰੀ ਕੀਤੀਆਂ ਗਾਈਡਲਾਈਨਜ਼ ਅਤੇ ਜ਼ਿਲ੍ਹੇ ਦੇ ਵੱਖਰੇ ਵੱਖਰੇ ਖੇਤਰਾਂ ਦੀਆਂ ਲੋੜਾਂ ਅਨੁਸਾਰ ਪ੍ਰੋਜੈਕਟਾਂ ਦੀ ਲੋਕੇਸ਼ਨ ਅਤੇ ਫੰਡਾਂ ਦੀ ਵੰਡ ਦਾ ਫੈਸਲਾ ਕਰਦੇ ਹਨ।

(ਅ) ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡ, ਲੁਧਿਆਣਾ ਦੇ ਵੱਖ-ਵੱਖ ਉਪ ਮੰਡਲਾਂ ਵਿੱਚ ਸਾਲ 1997-98 ਦੌਰਾਨ ਐਲੋਕੇਟ ਕੀਤੇ ਫੰਡਾਂ ਦੇ ਵੇਰਵੇ ਸਬੰਧੀ ਸੂਚਨਾ ਇਕੱਤਰ ਕੀਤੀ ਗਈ ਹੈ ਅਤੇ ਅਨੁਲੱਗ 1 ਵਿੱਚ ਦਿੱਤੀ ਗਈ ਹੈ।

**ਅਨੁਲੱਗ-1**

ਸਾਲ 1997-98 ਦੌਰਾਨ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡ, ਲੁਧਿਆਣਾ ਦੁਆਰਾ ਵੱਖ-ਵੱਖ ਉਪ ਮੰਡਲਾਂ ਵਿੱਚ ਐਲੋਕੇਟ ਕੀਤੇ ਫੰਡਾਂ ਦਾ ਵੇਰਵਾ।

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਉਪ ਮੰਡਲ ਦਾ ਨਾਂ | ਐਲੋਕੇਟ ਕੀਤੇ ਫੰਡ 18-3-98 ਤੱਕ |
|---|---|---|
| 1 | 2 | 3 |
| 1. | ਲੁਧਿਆਣਾ ਈਸਟ | 467.94 |
| 2. | ਲੁਧਿਆਣਾ ਵੈਸਟ | 508.68 |
| 3. | ਜਗਰਾਉਂ | 225.62 |
| 4. | ਰਾਏਕੋਟ | 221.88 |
| 5. | ਪਾਇਲ | 116.91 |
| 6. | ਖੰਨਾ | 249.35 |
| 7. | ਸਮਰਾਲਾ | 202.37 |
| | ਜੋੜ : | 1992.75 |

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ, 'ੳ' ਦਾ ਉਤਰ ਤਾਂ ਠੀਕ ਹੈ ਪਰ ਭਾਗ 'ਅ' ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੁਧਿਆਣਾ ਵਿਚ 7 ਸਬ-ਡਿਵੀਜ਼ਨਾਂ ਹਨ ਜਿਨ੍ਹਾਂ ਵਿਚੋਂ 5 ਰੂਰਲ ਸਬ-ਡਿਵੀਜ਼ਨਾਂ ਹਨ। ਅਰਬਨ ਅਤੇ ਰੂਰਲ ਸਬ- ਡਿਵੀਜ਼ਨਾਂ ਨੂੰ ਐਲੋਕੇਟ ਕੀਤੇ ਗਏ ਫੰਡਾਂ ਵਿਚ ਬਹੁਤ ਅੰਤਰ ਹੈ। ਕੀ ਮੰਤਰੀ ਜੀ ਦੱਸਣਗੇ ਕਿ ਇਸ ਅੰਤਰ ਦਾ ਕਾਰਣ ਕੀ ਹੈ ?

**ਮੰਤਰੀ** : ਇਨ੍ਹਾਂ ਦਾ ਸਵਾਲ ਲੁਧਿਆਣਾ ਈਸਟ ਅਤੇ ਲੁਧਿਆਣਾ ਵੈਸਟ ਦੇ ਫੰਡਾਂ ਬਾਰੇ ਹੈ। ਇਸ ਦੇ ਵਿਚ ਮੈਂ ਇਹ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਅਰਬਨ ਏਰੀਆਜ਼ ਹਨ, ਉਨ੍ਹਾਂ ਦੇ ਵਿਚ ਡੈਵੋਲਿਊਸ਼ਨ ਆਫ ਐਕਸਾਈਜ਼ ਐਕਸੈਸ ਫੰਡ ਹੁੰਦੇ ਹਨ ਅਤੇ ਉਹ ਯੂ.ਏ.ਡੀ.ਐਫ. ਰਾਹੀਂ ਸਿਧੇ ਉਨ੍ਹਾਂ ਏਰੀਆਜ਼ ਵਿਚ ਭੇਜੇ ਜਾਂਦੇ ਹਨ। ਇਸ ਕਰਕੇ ਇਹ ਡਿਸਪੈਰਿਟੀ ਨਜ਼ਰ ਆਉਂਦੀ ਹੈ। ਫੰਡਜ਼ ਉਹੀ ਹਨ ਅਤੇ ਸਾਰੇ ਉਥੋਂ ਹੀ ਜਾਂਦੇ ਹਨ।

---

## ਅੰਮ੍ਰਿਤਸਰ ਵਿਚ ਲੜਕਿਆਂ ਦਾ ਕਾਲਜ ਖੋਲ੍ਹਣਾ

***744 ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਉਚੇਰੀ ਸਿਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਦੀ ਸਾਲ 1998 ਦੇ ਦੌਰਾਨ ਅੰਮ੍ਰਿਤਸਰ ਵਿਚ ਲੜਕਿਆਂ ਦਾ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਕਾਲਜ ਵਿਚ ਪਹਿਲੇ ਵਿਦਿਅਕ ਵਰ੍ਹੇ ਦੇ ਦੌਰਾਨ ਕਿਹੜੀਆਂ ਕਲਾਸਾਂ ਅਤੇ ਕੋਰਸ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ ?

(ਮਾਨਯੋਗ ਮੰਤਰੀ ਨੇ ਲਿਖਤੀ ਰੂਪ ਵਿਚ ਦਿੱਤੇ ਗਏ ਜਵਾਬ ਨੂੰ ਪੜ੍ਹਨ ਦੀ ਬਜਾਏ ਹੇਠ ਲਿਖਿਆ ਜਵਾਬ ਦਿੱਤਾ।)

**ਸਰਦਾਰ ਮਨਜੀਤ ਸਿੰਘ ਕਲਕੱਤਾ** : (ੳ) ਅੰਮ੍ਰਿਤਸਰ ਵਿਚ ਸਰਕਾਰੀ ਕਾਲਜ ਖੋਲ੍ਹਣ ਬਾਰੇ ਮਾਮਲਾ ਸਰਕਾਰ ਦੇ ਸਰਗਰਮ ਵਿਚਾਰ ਅਧੀਨ ਹੈ;

(ਅ) ਇਸ ਦਾ ਅਜੇ ਸਮਾਂ ਨਹੀਂ ਆਇਆ, ਇਸ ਕਰਕੇ ਸਵਾਲ ਨਹੀਂ ਉਠਦਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਜੇ ਸਮਾਂ ਨਹੀਂ ਆਇਆ। ਇਨ੍ਹਾਂ ਕੋਲ ਕਿਸੇ ਪੰਡਿਤ ਨੂੰ ਭੇਜੋ ਮਹੂਰਤ ਕੱਢਣ ਲਈ। (ਹਾਸਾ)

15 अगस्त, 1997 को अमृतसर में तिरंगा झंडा लहराते हुए कलकत्ता जी की उपस्थिति में मुख्य मंत्री जी ने इस के लिए कमिटमैंट की थी। पंजाबी में जो जवाब मिला है, वह है—ਸਵਾਲ ਨਹੀਂ ਉਠਦਾ। मैं मंत्री जी से पूछना चाहती हूँ कि ऐसे कौन से कंपैलिंग रीज़नज़ हैं जिन के कारण 'ਸਵਾਲ ਨਹੀਂ ਉਠਦਾ'।

**ਸ਼੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਕੀ ਕਾਰਨ ਹਨ, ਕੀ ਵਜ੍ਹਾ ਹੈ ਕਿ ਕਾਲਜ ਕਿਉਂ ਨਹੀਂ ਖੁੱਲ੍ਹ ਸਕਦਾ ?

**ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਜਵਾਬ ਠੀਕ ਤਰ੍ਹਾਂ ਨਹੀਂ ਸੁਣਿਆ ਭੈਣ ਜੀ ਨੇ। ਮੈਂ ਜਵਾਬ ਇਹ ਦਿੱਤਾ ਹੈ ਕਿ ਉਥੇ ਨਵਾਂ ਸਰਕਾਰੀ ਕਾਲਜ ਖੋਲ੍ਹਣ ਦਾ ਜਿਹੜਾ ਪ੍ਰਾਜੈਕਟ ਹੈ ਉਹ ਸਾਡੇ ਸਰਗਰਮ ਐਕਟਿਵ ਕੰਸਿਡਰੇਸ਼ਨ ਤੇ ਹੈ, ਸਰਗਰਮ ਵਿਚਾਰ ਅਧੀਨ ਹੈ। ਜੋ ਇਨ੍ਹਾਂ ਦਾ ਸਵਾਲ ਸੀ ਉਸ ਦੇ ਮੁਤਾਬਿਕ ਮੈਂ ਕਿਹਾ ਹੈ ਕਿ ਜਦੋਂ ਤੱਕ ਸਰਕਾਰੀ ਕਾਲਜ ਖੋਲ੍ਹਣ ਲਈ ਪੂਰੇ ਪ੍ਰਬੰਧ ਨਹੀਂ ਹੋ ਜਾਂਦੇ ਉਦੋਂ ਤੱਕ ਇਸ ਸਾਲ, ਇਸ ਅਕੈਡਮਿਕ ਸੈਸ਼ਨ ਤੋਂ ਕਲਾਸਾਂ ਵਗੈਰਾ ਸ਼ੁਰੂ ਨਹੀਂ ਕੀਤੀਆਂ ਜਾ ਸਕਦੀਆਂ। ਉਥੇ ਸਟਾਫ ਵੀ ਲੱਗਣਾ ਹੈ, ਲੇਕਿਨ ਉਸਦੇ ਵਾਸਤੇ ਹਾਲੇ ਸਮਾਂ ਉਪਯੁਕਤ ਨਹੀਂ ਹੈ। ਇਹ ਮੈਂ ਕਿਹਾ ਸੀ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਨਹੀਂ ਹੈ। ਜੋ ਕਲੱਕਤਾ ਸਾਹਿਬ ਨੇ ਉਤਰ ਦਿੱਤਾ ਹੈ ਉਹ ਸਾਰੀ ਕਲੈਰੀਫਿਕੇਸ਼ਨ ਦਿੱਤੀ ਹੈ।

मैंने पूछा था कि ऐसे कौन से कारण हैं जो सरकार को मज़बूर करते हैं कि अभी कालिज खोला नहीं जा सकता ?

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੈਂ ਤੇ ਕਿਹਾ ਹੈ ਕਿ ਅਸੀਂ ਕਾਲਜ ਖੋਲ੍ਹ ਰਹੇ ਹਾਂ, ਸਾਡੇ ਵਿਚਾਰ ਅਧੀਨ ਹੈ, ਸਰਗਰਮ ਵਿਚਾਰ ਅਧੀਨ ਹੈ। ਅੰਡਰ ਐਕਟਿਵ ਕੰਸਿਡਰੇਸ਼ਨ ਹੈ। ਇਹ ਸਮਝਦੇ ਹਨ ਕਿ ਪਤਾ ਨਹੀਂ ਕਾਲਜ ਨਹੀਂ ਖੋਲ੍ਹ ਰਹੇ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਜਿੰਨਾ ਪਿਆਰ ਅੰਮ੍ਰਿਤਸਰ ਨਾਲ ਹੈ ਸ਼ਾਇਦ ਇਨ੍ਹਾਂ ਨੂੰ ਉਸ ਨਾਲੋਂ ਕੁਝ ਘੱਟ ਹੀ ਹੋਵੇ ਜਾਂ ਬਰਾਬਰ ਹੋਵੇਗਾ। ਮੇਰੀ ਆਪਣੀ ਵੀ ਕਮਿੱਟਮੈਂਟ ਹੈ। ਮੈਂ ਵੀ ਇਲੈਕਟੋਰੇਟਸ ਦੇ ਕੋਲ ਜਾਣਾ ਹੈ ਔਰ ਮੈਂ ਬਾਦਲ ਸਾਹਿਬ ਨੂੰ ਆਪ ਹੀ ਬੇਨਤੀ ਕੀਤੀ ਸੀ ਕਿ ਅੰਮ੍ਰਿਤਸਰ ਵਿਖੇ ਇਹ ਸਰਕਾਰੀ ਕਾਲਜ ਖੋਲ੍ਹਿਆ ਜਾਵੇ। 14 ਅਗਸਤ, 1997 ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਸਾਡੀ ਮੰਗ ਨੂੰ ਮੰਨਦੇ ਹੋਏ ਉਥੇ ਇਸ ਕਾਲਜ ਨੂੰ ਖੋਲ੍ਹਣ ਵਾਸਤੇ ਐਲਾਨ ਵੀ ਕੀਤਾ ਸੀ। ਲੇਕਿਨ, ਸਪੀਕਰ ਸਾਹਿਬ, ਹਾਲੇ ਉਥੇ ਕਾਲਜ ਨਹੀਂ ਖੁਲ੍ਹ ਸਕਿਆ ਕਿਉਂਕਿ ਕਾਲਜ ਖੋਲ੍ਹਣ ਲਈ ਜ਼ਰੂਰੀ ਗੱਲਾਂ ਪੂਰੀਆਂ ਉਪਲਬਧ ਨਹੀਂ ਹਨ। ਉਥੇ ਜ਼ਮੀਨ ਕੋਈ ਨਹੀਂ ਹੈ। ....(ਵਿਘਨ)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, 15 ਏਕੜ ਜ਼ਮੀਨ ਵਾਸਤੇ ਨੋਟੀਫਿਕੇਸ਼ਨ ਹੋ ਗਈ ਹੈ ਜੀ। ਜ਼ਮੀਨ....ਉਥੇ ਹੈ....। (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਡੀ.ਸੀ. ਸਾਹਿਬ ਨੇ ਤਜਵੀਜ਼ ਭੇਜੀ ਹੈ ਕਿ 15 ਏਕੜ ਜ਼ਮੀਨ ਐਕੁਆਇਰ ਕਰ ਲਈ ਜਾਵੇ। ਇਸ ਜ਼ਮੀਨ ਬਾਬਤ ਲੋਕਲ ਸੈਲਫ ਗੌਰਮਿੰਟ ਨਾਲ ਗੱਲ ਕਰ ਰਹੇ ਹਾਂ। ਬੀਬੀ ਜੀ ਵੀ ਸਾਨੂੰ ਸਹਿਯੋਗ ਦੇਣ, ਜੇਕਰ ਜ਼ਮੀਨ ਮੁਫ਼ਤ ਹੀ ਮਿਲ ਜਾਵੇ ਤਾਂ ਹੋਰ ਵੀ ਚੰਗਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ ਦੇ ਦਿੰਦੀ ਹਾਂ, ਹੁਣੇ ਹੀ ਦੇ ਦਿੰਦੀ ਹਾਂ। ਸਪੀਕਰ ਸਾਹਿਬ, ਕ੍ਰਿਪਾ ਕਰਕੇ ਇਕ ਅਨੁਪੂਰਕ ਹੋਰ ਕਰਨ ਦੀ ਆਗਿਆ ਦੇ ਦਿਓ।

**ਸ਼੍ਰੀ ਸਪੀਕਰ** : ਠੀਕ ਹੈ ਜੀ, ਪੁੱਛ ਲਓ।

**श्रीमती लक्ष्मी कांता चावला** : स्पीकर साहिब, जो वहां ब्लड बैंक की बिल्डिंग है उसमें 15 कमरे हैं। डी.सी. साहिब ने कहा है कि उनमें से कमरे ले लो और वहां कालिज खोल लो। इन्होंने उत्तर दिया है कि वहां इस साल कालिज खुल नहीं सकता। अंग्रेजी में लिखा है कि "Question does not arise" और पंजाबी में लिखा है कि "ਸਵਾਲ ਹੀ ਪੈਦਾ ਨਹੀਂ ਹੁੰਦਾ"।

स्पीकर साहिब, आप जज बन जायें, आप देख लें। मेरा यह कहना है कि जो कालिज है लड़कों का उसके लिए पिछले साल सरकार ने कहा था कि अगले साल यह कालिज खोल दिया जायेगा। अब 15 कमरे हैं। अब चाबियां सरकार को मिलती हैं। डी.सी. साहिब ने खुद कहा है। अगर कमरे मिल जायें तो क्या यह इस साल से चलवा देंगे। दो कलासें 11वीं और 12वीं कलास शुरू करवा देंगे ?

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਕਮਰੇ ਉਥੇ ਲੈ ਕੇ ਕਾਲਜ ਸ਼ੁਰੂ ਕਰਨ ਦਾ ਕੋਈ ਪਰਪਜ਼ ਨਹੀਂ ਹੈ। ਕਾਲਜ ਕੁਝ ਕਮਰਿਆਂ ਵਿਚ ਨਹੀਂ ਖੁੱਲ੍ਹ ਸਕਦਾ ਇਸ ਤਰ੍ਹਾਂ ਕੋਈ ਪਰਪਜ਼ ਹੱਲ ਨਹੀਂ ਹੁੰਦਾ। ਉਥੇ ਬਕਾਇਦਾ ਕਾਲਿਜ ਖੋਲ੍ਹਿਆ ਜਾਣਾ ਹੈ, ਕੋਈ ਦੁਕਾਨ ਨਹੀਂ ਖੋਲ੍ਹਣੀ। ਕਾਲਜ ਵਾਸਤੇ ਗਰਾਊਂਡ ਹੋਣੀ ਚਾਹੀਦੀ ਹੈ। ਬਕਾਇਦਾ ਐਨਵਾਇਰਨਮੈਂਟ ਹੋਣਾ ਚਾਹੀਦਾ ਹੈ। ਗੌਰਮਿੰਟ ਉਥੇ ਇਕ ਬੜਾ ਪ੍ਰੈਸਟੀਜੀਅੱਸ ਕਾਲਜ ਖੋਲ੍ਹੇਗੀ। ਕਾਲਜ ਖੋਲ੍ਹਣ ਦਾ ਉਥੇ ਐਲਾਨ ਕੀਤਾ ਗਿਆ ਹੈ ਔਰ ਇਹ ਕਾਲਜ ਖੋਲ੍ਹਿਆ ਜਾਵੇਗਾ, ਬੜੀ ਸ਼ਾਨ ਨਾਲ ਖੋਲ੍ਹਿਆ ਜਾਵੇਗਾ। ਲੇਕਿਨ ਮੈਂ ਕਿਹਾ ਹੈ ਕਿ ਇਸ ਅਕਾਦਮਿਕ ਸੈਸ਼ਨ ਤੋਂ ਕਲਾਸਾਂ ਸ਼ੁਰੂ ਕਰਨ ਦਾ ਸਵਾਲ ਨਹੀਂ ਉਠਦਾ। ਕਿਉਂਕਿ ਉਥੇ ਕਾਲਿਜ ਵਾਸਤੇ ਹਾਲੇ ਕੋਈ ਬਿਲਡਿੰਗ ਨਹੀਂ ਹੈ, ਕੋਈ ਜਗ੍ਹਾ ਨਹੀਂ ਲਈ ਗਈ।

**ਸ਼੍ਰੀ ਸਪੀਕਰ** : ਬੀਬੀ ਜੀ, ਹੁਣ ਬੈਠੋ ਜੀ।

**ਪਠਾਨਕੋਟ ਅਤੇ ਧਾਰ ਬਲਾਕਾਂ ਵਿਚ ਹਸਪਤਾਲਾਂ/ਡਿਸਪੈਂਸਰੀਆਂ ਵਿਚ ਖਾਲੀ ਆਸਾਮੀਆਂ ਭਰਨਾ**

*711. **ਸ਼੍ਰੀ ਸੱਤਿਆ ਪਾਲ ਸੈਣੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਪਠਾਨਕੋਟ ਦੇ ਬਲਾਕਾਂ ਪਠਾਨਕੋਟ ਅਤੇ ਧਾਰ ਵਿਚ ਪੈਂਦੀਆਂ ਡਿਸਪੈਂਸਰੀਆਂ/ਹਸਪਤਾਲਾਂ ਵਿਚ ਇਸ ਵੇਲੇ ਡਾਕਟਰਾਂ ਅਤੇ ਹੋਰ ਸਟਾਫ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਇਨ੍ਹਾਂ ਆਸਾਮੀਆਂ ਦੇ ਕਦੋਂ ਤੱਕ ਪੁਰ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਪਠਾਨਕੋਟ ਦੇ ਬਲਾਕਾਂ ਪਠਾਨਕੋਟ/ਧਾਰ ਵਿੱਚ ਪੈਂਦੇ ਹਸਪਤਾਲਾਂ/ਡਿਸਪੈਂਸਰੀਆਂ ਵਿਚ ਇਸ ਵੇਲੇ 29 ਖਾਲੀ ਪਈਆਂ ਆਸਾਮੀਆਂ ਸਬੰਧੀ ਵੇਰਵੇ ਸਮੇਤ ਸਥਿਤੀ ਹੇਠ ਲਿਖੇ ਅਨੁਸਾਰ ਹੈ। ਇਨ੍ਹਾਂ ਆਸਾਮੀਆਂ ਦੇ ਪੁਰ ਕੀਤੇ ਜਾਣ ਦੀ ਸੰਭਾਵਨਾ ਸਰਕਾਰ ਦੀਆਂ ਭਰਤੀ ਸਬੰਧੀ ਵੱਖ-ਵੱਖ ਸੰਸਥਾਵਾਂ ਜਿਨ੍ਹਾਂ ਨੂੰ ਇਸ ਸਬੰਧ ਵਿੱਚ ਮੰਗ-ਪੱਤਰ ਭੇਜੇ ਹਨ, ਵਲੋਂ ਯੋਗ ਉਮੀਦਵਾਰ ਉਪਲੱਬਧ ਕਰਾਉਣ ਤੇ ਨਿਰਭਰ ਕਰਦਾ ਹੈ:—

| | ਆਸਾਮੀਆਂ ਦਾ ਵੇਰਵਾ | (1)<br>ਪਠਾਨਕੋਟ ਬਲਾਕ | (2)<br>ਧਾਰ ਬਲਾਕ | (1+2)<br>ਜੋੜ |
|---|---|---|---|---|
| 1. | ਮੈਡੀਕਲ ਅਫ਼ਸਰ | 5 | 3 | 8 |
| 2. | ਮਲਟੀਪਰਪਜ਼ ਵਰਕਰ | – | 2 | 2 |
| 3. | ਡਿਸਪੈਂਸਰ | 1 | 4 | 5 |
| 4. | ਲੈਬਾਰਟਰੀ ਅਟੈਂਡੈਂਟ | 1 | – | 1 |
| 5. | ਦਾਈ | 3 | 3 | 6 |
| 6. | ਡਰਾਈਵਰ | 1 | – | 1 |
| 7. | ਕਾਰਪੈਂਟਰ | 1 | – | 1 |
| 8. | ਦਰਜਾ–4 | 2 | 3 | 5 |
| | ਕੁੱਲ ਜੋੜ | 14 | 15 = | 29 |

**ਸ਼੍ਰੀ ਸੱਤਿਆ ਪਾਲ ਸੈਣੀ :** ਸਪੀਕਰ ਸਾਹਿਬ, ਇਹ ਜਿਹੜਾ ਕੁਐਸਚਨ ਦਿੱਤਾ ਹੈ, ਪਿਛਲੇ ਬਜਟ ਸੈਸ਼ਨ ਵਿਚ ਵੀ ਇਨ੍ਹਾਂ ਅੱਖਰਾਂ ਦੇ ਨਾਲ ਹੀ ਲਿਖਿਆ ਸੀ ਅਤੇ ਉਹੋ ਜਵਾਬ ਮੈਨੂੰ ਇਨ੍ਹਾਂ ਨੇ ਦੁਬਾਰਾ ਰਿਪੀਟ ਕਰ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਏਜੰਸੀਆਂ ਭਰਤੀ ਕਰ ਰਹੀਆਂ ਹਨ ਜਿਵੇਂ ਵਿਸ਼ੇਸ਼ਗ ਭਰਤੀ ਕਰਨੇ ਹਨ, ਡਾਕਟਰ ਭਰਤੀ ਕਰਨੇ ਹਨ, ਮੈਡੀਕਲ ਅਫ਼ਸਰ ਭਰਤੀ ਕਰਨੇ ਹਨ ਜਾਂ ਪ੍ਰੋਫੈਸਰ ਭਰਤੀ ਕਰਨੇ ਹਨ, ਉਨ੍ਹਾਂ ਦੀ ਤਾਂ ਸਮਝ ਪੈਂਦੀ ਹੈ ਕਿ ਉਨ੍ਹਾਂ ਨੂੰ ਨਾਰਮਜ਼ ਦੇ ਮੁਤਾਬਿਕ ਭਰਤੀ ਕੀਤਾ ਜਾਣਾ ਹੈ।ਪ੍ਰੰਤੂ ਜਿਹੜੇ ਕਲਾਸ-4 ਕਰਮਚਾਰੀ ਹਨ, ਕਾਰਪੈਂਟਰ ਵਗੈਰਾ ਹਨ, ਉਹ ਵੀ ਸਰਕਾਰ ਕੋਲੋਂ ਭਰਤੀ ਨਹੀਂ ਕੀਤੇ ਜਾ ਰਹੇ। ਉਨ੍ਹਾਂ ਲਈ ਕੀ

[ਸ਼੍ਰੀ ਸੱਤਿਆ ਪਾਲ ਸੈਣੀ]

ਪੈਮਾਨਾ ਅਪਨਾਇਆ ਜਾਂਦਾ ਹੈ ? ਉਨ੍ਹਾਂ ਨੂੰ ਭਰਤੀ ਕਰਨ ਲਈ ਕਿਹੜੀ ** ਗਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ।..........

**ਸ਼੍ਰੀ ਸਪੀਕਰ** : ਇਹ ** ਵਾਲੇ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸ਼੍ਰੀ ਸੱਤਿਆ ਪਾਲ ਸੈਣੀ** : ਕੀ ਕੋਈ ਉਨ੍ਹਾਂ ਦੀ ਭਰਤੀ ਡੇਟ-ਬਾਊਂਡ ਕਰਨਗੇ ? ਇਮਾਰਤਾਂ ਵਿਚ ਸਫਾਈ ਕਰਨ ਵਾਲੇ ਵੀ ਭਰਤੀ ਨਹੀਂ ਕੀਤੇ ਜਾ ਰਹੇ। ਕਲਾਸ-4, ਦਾਈਆਂ ਜਾਂ ਲੈਬਾਰਟਰੀ ਤਕਨੀਸ਼ੀਅਨ ਵਗੈਰਾ ਹਨ, ਉਨ੍ਹਾਂ ਨੂੰ ਟਾਈਮ-ਬਾਊਂਡ ਕਰਕੇ ਕਦੋਂ ਤੱਕ ਭਰ ਲਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਪੋਸਟਾਂ ਐਸ.ਐਸ.ਐਸ. ਬੋਰਡ ਨੇ ਭਰਨੀਆਂ ਹਨ। ਅਸੀਂ ਖੁਦ ਇੰਪਲਾਇ ਨਹੀਂ ਕਰ ਸਕਦੇ। ਉਨ੍ਹਾਂ ਨੂੰ ਇਹ ਪੋਸਟਾਂ ਭਰਤੀ ਕਰਨ ਵਾਸਤੇ ਕਹਿ ਦਿੱਤਾ ਹੋਇਆ ਹੈ। ਜਦੋਂ ਵੀ ਸਾਡੇ ਕੋਲ ਸਿਲੈਕਸ਼ਨ ਦੀ ਲਿਸਟ ਆਵੇਗੀ। ਅਸੀਂ ਤੁਰੰਤ ਡਪਿਊਟ ਕਰ ਦੇਵਾਂਗੇ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਕੁਐਸਚਨ ਦੇ ਜਵਾਬ ਦਾ ਅਰਥ ਨਹੀਂ ਸਮਝ ਆ ਰਿਹਾ।

**ਸ਼੍ਰੀ ਸਪੀਕਰ** : ਮੰਤਰੀ ਜੀ ਨੇ ਕਿਹਾ ਹੈ ਕਿ ਇਹ ਐਸ.ਐਸ.ਐਸ. ਬੋਰਡ ਰਾਹੀਂ ਭਰੀਆਂ ਜਾਣੀਆਂ ਹਨ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਕੀ ਮੈਂ ਮੰਤਰੀ ਜੀ ਨੂੰ ਇਹ ਪੁੱਛਣ ਦਾ ਦੁਰਸਾਹਸ ਕਰ ਸਕਦਾ ਹਾਂ ਕਿ ਉਹ ਕੋਈ ਅੱਛਾ ਜਿਹਾ ਮਹੀਨਾ ਦੱਸ ਦੇਣ, ਸਮਾਂ ਦੱਸ ਦੇਣ ਕਿ ਉਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਵੀ ਇਹੋ ਕਿਹਾ ਗਿਆ ਸੀ ਕਿ ਇਹ ਪੋਸਟਾਂ ਭਰਨ ਵਾਸਤੇ ਐਸ.ਐਸ.ਐਸ. ਬੋਰਡ ਨੂੰ ਕਹਿ ਦਿੱਤਾ ਹੈ।

**ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਥੇ ਕੁਝ ਅਨਪਾਰਲੀਮੈਂਟਰੀ ਸ਼ਬਦ ਕਹੇ ਗਏ ਹਨ। ਉਹ ਐਕਸਪੰਜ ਹੋਣੇ ਚਾਹੀਦੇ ਹਨ।

**ਸ਼੍ਰੀ ਸਪੀਕਰ** : ਮਿੱਤਲ ਸਾਹਿਬ, ਮੈਂ ਉਹ ਪਹਿਲਾਂ ਹੀ ਐਕਸਪੰਜ ਕਰਵਾ ਦਿੱਤੇ ਹਨ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪਬਲਿਕ ਸਰਵਿਸ ਕਮਿਸ਼ਨ ਅਤੇ ਐਸ.ਐਸ.ਐਸ. ਬੋਰਡ ਨੂੰ ਸਮਾਂ-ਬੱਧ ਕਿਹਾ ਜਾਵੇ। ਇਹ ਤਾਂ ਕੇਵਲ ਪਠਾਨਕੋਟ ਅਤੇ ਧਾਰ ਬਲਾਕ ਵਿਚ ਹੀ 29 ਅਸਾਮੀਆਂ ਖਾਲੀ ਦੱਸੀਆਂ ਗਈਆਂ ਹਨ। ਪੂਰੇ ਗੁਰਦਾਸਪੁਰ

**Expunged as ordered by the Chair

ਜ਼ਿਲ੍ਹੇ ਵਿੱਚ 96-97 ਦੇ ਕਰੀਬ ਪੋਸਟਾਂ ਖਾਲੀ ਪਈਆਂ ਹਨ। ਜਿਸ ਤਰ੍ਹਾਂ ਕਈ ਦੂਸਰੇ ਡਿਪਾਰਟਮੈਂਟਾਂ ਵਿਚ ਡਿਪਾਰਟਮੈਂਟਲ ਸਿਲੈਕਸ਼ਨ ਕਮੇਟੀਆਂ ਬਣੀਆਂ ਹੋਈਆਂ ਹਨ। ਕੀ ਮੰਤਰੀ ਜੀ ਵੀ ਕੋਈ ਇਸ ਤਰ੍ਹਾਂ ਦੀ ਡਿਪਾਰਟਮੈਂਟਲ ਸਿਲੈਕਸ਼ਨ ਕਮੇਟੀ ਬਣਾ ਕੇ ਇਹ ਪੋਸਟਾਂ ਤੁਰੰਤ ਭਰਨਗੇ ? ਇਸ ਬਾਰੇ ਵਿਚਾਰ ਦੱਸ ਦੇਣ।

ਮੰਤਰੀ : ਪੀ.ਪੀ.ਐਸ.ਸੀ. ਵੱਲੋਂ ਡਾਕਟਰਾਂ ਅਤੇ ਮੈਡੀਕਲ ਅਫ਼ਸਰਾਂ ਦੀ ਭਰਤੀ ਕੀਤੀ ਜਾ ਰਹੀ ਹੈ। ਇਸੇ ਤਰ੍ਹਾਂ ਬੋਰਡ ਵੱਲੋਂ ਵੀ ਭਰਤੀ ਕੀਤੀ ਜਾ ਰਹੀ ਹੈ। ਜਦੋਂ ਵੀ ਸਿਲੈਕਸ਼ਨ ਹੋ ਕੇ ਲਿਸਟ ਸਾਡੇ ਕੋਲ ਆਵੇਗੀ, ਅਸੀਂ ਡਿਪਿਊਟ ਕਰ ਦੇਵਾਂਗੇ। ਪੀ.ਪੀ.ਐਸ.ਸੀ. ਵੱਲੋਂ ਇੰਟਰਵਿਊ ਕੰਪਲੀਟ ਹੋ ਚੁੱਕੀ ਹੈ। ਫਾਈਨਲ ਲਿਸਟ ਤਿਆਰ ਹੋ ਰਹੀ ਹੈ। ਜਦੋਂ ਇਹ ਲਿਸਟ ਪਹੁੰਚੇਗੀ, ਅਸੀਂ ਪੋਸਟਿੰਗ ਕਰ ਦੇਵਾਂਗੇ।

ਸ਼੍ਰੀ ਅਵਤਾਰ ਹੈਨਰੀ : ਸਪੀਕਰ ਸਾਹਿਬ, ਮੰਤਰੀ ਜੀ ਇਹ ਦੱਸ ਦੇਣ ਕਿ ਪੀ.ਪੀ.ਐਸ.ਸੀ. ਨੂੰ ਅਤੇ ਐਸ.ਐਸ.ਐਸ. ਬੋਰਡ ਨੂੰ ਰਿਕੁਆਇਰਮੈਂਟ ਕਦੋਂ ਭੇਜੀ ਗਈ ਸੀ ?

ਮੰਤਰੀ : ਸਪੀਕਰ ਸਾਹਿਬ, ਇਹ ਇਸ ਬਾਰੇ ਸੈਪਰੇਟ ਸਵਾਲ ਕਰ ਦੇਣ ਜੀ।

ਸ਼੍ਰੀ ਅਵਤਾਰ ਹੈਨਰੀ : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸੇ ਸਵਾਲ ਦੇ ਨਾਲ ਸਬੰਧਤ ਹੈ ਕਿ ਰਿਕੁਆਇਰਮੈਂਟ ਭੇਜੇ ਨੂੰ ਕਿੰਨਾ ਸਮਾਂ ਹੋ ਗਿਆ ਹੈ ?

ਸ਼੍ਰੀ ਸੱਤਿਆ ਪਾਲ ਸੈਣੀ : ਸਪੀਕਰ ਸਾਹਿਬ, ਮੈਂ ਆਪਣੀ ਦੂਸਰੀ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਵਾਰ ਵੀ ਇਹ ਆਸ਼ਵਾਸਨ ਦਿੱਤਾ ਗਿਆ ਸੀ ਕਿ ਅਸੀਂ ਬਹੁਤ ਹੀ ਸ਼ੀਘਰ ਭਰਤੀ ਕਰ ਰਹੇ ਹਾਂ। ਜਿਹੜਾ ਬੋਰਡ ਬਣਾਇਆ ਗਿਆ ਹੈ, ਉਸ ਬੋਰਡ ਨੂੰ ਕਲਾਸ-4 ਦੀਆਂ ਅਸਾਮੀਆਂ ਭਰਨ ਵਾਸਤੇ ਇਕ ਸਾਲ ਦਾ ਸਮਾਂ ਲਗ ਗਿਆ ਹੈ। ਅਜੇ ਹੋਰ ਕਿਤਨਾ ਸਮਾਂ ਲੱਗੇਗਾ, ਇਸ ਦਾ ਸਪੈਸੀਫਿਕ ਉਤਰ ਆਉਣਾ ਚਾਹੀਦਾ ਸੀ ਜਿਹੜਾ ਕਿ ਨਹੀਂ ਆਇਆ।

ਸ਼੍ਰੀ ਸਪੀਕਰ : ਇਹ ਭਰਤੀ ਬੋਰਡ ਨੇ ਕਰਨੀ ਹੈ। ਇਸ ਲਈ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ।

---

## ਸਰਕਾਰੀ ਟੀ.ਬੀ. ਹਸਪਤਾਲ, ਅੰਮ੍ਰਿਤਸਰ ਵਿਚ ਦਵਾਈਆਂ ਦੀ ਦੁਕਾਨ

*746. ਕਾਮਰੇਡ ਅਜੈਬ ਸਿੰਘ ਰੌਂਤਾ : ਕੀ ਡਾਕਟਰੀ ਸਿਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰੀ ਟੀ.ਬੀ. ਹਸਪਤਾਲ, ਅੰਮ੍ਰਿਤਸਰ ਦੇ ਅੰਦਰ ਰੈੱਡ ਕਰਾਸ ਸੋਸਾਇਟੀ ਦੀ ਦਵਾਈਆਂ ਦੀ ਕੋਈ ਦੁਕਾਨ ਹੈ ਜਿਵੇਂ ਕਿ ਗੁਰੂ ਨਾਨਕ

[ਕਾਮਰੇਡ ਅਜੈਬ ਸਿੰਘ ਰੌਂਤਾ]

ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਹੈ, ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ ;

(ਅ) ਟੀ.ਬੀ. ਹਸਪਤਾਲ, ਅੰਮ੍ਰਿਤਸਰ ਦੇ ਬਾਹਰ, ਇਸ ਸਮੇਂ ਦਵਾਈਆਂ ਦੀਆਂ ਕਿੰਨੀਆਂ ਦੁਕਾਨਾਂ ਹਨ ?

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : (ੳ) ਸਰਕਾਰੀ ਟੀ.ਬੀ. ਹਸਪਤਾਲ, ਅੰਮ੍ਰਿਤਸਰ ਦੀ ਪਰੀਸੀਮਾ ਵਿਖੇ ਰੈਡ-ਕਰਾਸ ਸੋਸਾਇਟੀ ਵਲੋਂ ਕੋਈ ਕੈਮਿਸਟ ਦੀ ਦੁਕਾਨ ਨਹੀਂ ਖੋਲ੍ਹੀ ਗਈ ਹੈ। ਇਸ ਹਸਪਤਾਲ ਦੀ ਪਰੀਸੀਮਾ ਅੰਦਰ ਕੋਈ ਰੈਡ-ਕਰਾਸ ਦੁਕਾਨ ਨਹੀਂ ਖੋਲ੍ਹੀ ਜਾ ਸਕਦੀ, ਕਿਉਂਕਿ ਟੀ.ਬੀ. ਹਸਪਤਾਲ ਆਰ.ਬੀ. ਸਰ ਗੁਜਰਮਲ, ਕੇਸਰਾ ਦੇਵੀ ਵਲੋਂ ਦਾਨ ਕੀਤੀ ਜ਼ਮੀਨ ਉੱਤੇ ਉਸਾਰਿਆ ਹੋਇਆ ਹੈ। ਦਾਨ ਸਬੰਧੀ ਡੀਡ ਅਨੁਸਾਰ ਟੀ.ਬੀ. ਹਸਪਤਾਲ ਤੋਂ ਇਲਾਵਾ ਇਸ ਜ਼ਮੀਨ ਉੱਤੇ ਕੋਈ ਹੋਰ ਕਾਰੋਬਾਰ (activity) ਨਹੀਂ ਕੀਤਾ ਜਾ ਸਕਦਾ।

(ਅ) ਟੀ.ਬੀ. ਹਸਪਤਾਲ ਦੇ ਬਾਹਰਲੇ ਗੇਟ ਦੇ ਲਾਗੇ ਦੋ ਕੈਮਿਸਟ ਦੁਕਾਨਾਂ ਹਨ, ਜੋ ਟੀ.ਬੀ. ਦੇ ਮਰੀਜ਼ਾਂ ਲਈ ਦਵਾਈਆਂ ਸਬੰਧੀ ਲੋੜ ਨੂੰ ਪੂਰਾ ਕਰ ਰਹੀਆਂ ਹਨ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰ ਯੋਗ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਕਿ ਟੀ.ਬੀ. ਹਸਪਤਾਲ ਜਿਹੜਾ ਹੈ ਉਹ ਸ਼੍ਰੀਮਤੀ ਕੇਸਰਾ ਦੇਵੀ ਵਲੋਂ ਦਾਨ ਕੀਤੀ ਜ਼ਮੀਨ ਤੇ ਉਸਾਰਿਆ ਹੋਇਆ ਹੈ ਅਤੇ ਦਾਨ ਸਬੰਧੀ ਡੀਡ ਅਨੁਸਾਰ ਇਨ੍ਹਾਂ ਨੇ ਕਿਹਾ ਹੈ ਕਿ ਉਥੇ ਹਸਪਤਾਲ ਤੋਂ ਬਿਨਾਂ ਕੋਈ ਐਕਟੈਵਿਟੀ ਨਹੀਂ ਕੀਤੀ ਜਾ ਸਕਦੀ। ਮੈਂ ਜਾਣਨਾ ਚਾਹੁੰਦਾ ਹਾਂ ਕਿ ਦਵਾਈਆਂ ਦੀ ਦੁਕਾਨ ਚਾਹੇ ਰੈਡ ਕਰਾਸ ਵਲੋਂ ਖੋਲ੍ਹੀ ਗਈ ਹੋਵੇ ਜਾਂ ਦੂਜੀ ਹੋਵੇ ਇਹ ਹਸਪਤਾਲ ਦਾ ਇਕ ਹਿੱਸਾ ਹੁੰਦੀ ਹੈ ਅਤੇ ਇਸ ਤੋਂ ਬਿਨਾਂ ਮਰੀਜ਼ਾਂ ਨੂੰ ਬੜੀ ਔਕੜ ਪੇਸ਼ ਆਉਂਦੀ ਹੈ। ਇਸ ਗੱਲ ਨੂੰ ਧਿਆਨ ਵਿੱਚ ਰੱਖਦੇ ਹੋਏ ਕੀ ਸਰਕਾਰ ਉਥੇ ਦਵਾਈਆਂ ਦੀ ਦੁਕਾਨ ਖੋਲ੍ਹਣ ਲਈ ਵਿਚਾਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਸਿਵਲ ਰਿੱਟ ਪਟੀਸ਼ਨ ਸੰਜੀਵ ਜੈਨ ਅਤੇ ਅਦਰਜ਼ ਵਲੋਂ ਹੋਈ ਸੀ ਅਤੇ ਜਿਨ੍ਹਾਂ ਨੇ ਇਹ ਰਿੱਟ ਪਟੀਸ਼ਨ ਪਾਈ ਸੀ ਕਿ ਸਾਨੂੰ ਦੁਕਾਨ ਖੋਲ੍ਹਣ ਦੀ ਇਜ਼ਾਜ਼ਤ ਦਿਤੀ ਜਾਵੇ ਜਿਹੜੀ ਕਿ 17 ਮਾਰਚ, 1996 ਨੂੰ ਡਿਸਪੋਜ਼-ਆਫ ਹੋਈ । ਉਸ ਸਮੇਂ ਦੇ ਡੀ.ਆਰ.ਐਮ.ਈ. ਨੇ ਕੋਰਟ ਵਿੱਚ ਇਹ ਅੰਡਰਟੇਕਿੰਗ ਦਿੱਤੀ ਸੀ ਕਿ ਡੀਡ ਦੀ ਸਪਿਰਟ ਨੂੰ ਮੁੱਖ ਰੱਖਦਿਆਂ ਹੋਇਆਂ ਇਸ ਦੀ ਕੋਈ ਵਾਇਲੇਸ਼ਨ ਨਹੀਂ ਹੋਏਗੀ ਪਰ ਕੋਰਟ ਨੇ ਆਰਡਰ ਕੀਤਾ ਸੀ ਕਿ ਜੇ ਕਿਸੇ ਸਿਚੂਏਸ਼ਨ ਤੇ ਖੋਲ੍ਹਣੀ ਪਵੇ ਤਾਂ ਜਿਹੜਾ ਪਟੀਸ਼ਨਰ ਹੈ ਉਸ ਨੂੰ ਫਸਟ ਪ੍ਰੈਫਰੈਂਸ ਹੋਵੇਗੀ। ਮੈਂ ਸਮਝਦਾ ਹਾਂ ਕਿ ਜਿੰਨਾਂ ਚਿਰ ਡੀਡ ਦੀ

ਕਾਪੀ ਮੈਂ ਐਗਜ਼ਾਮਿਨ ਨਹੀਂ ਕਰਦਾ ਕੋਈ ਕਮਿਟਮੈਂਟ ਨਹੀਂ ਹੋ ਸਕਦੀ। ਕਿਉਂਕਿ ਜੁਡੀਸ਼ੀਅਲ ਵਰਡਿਕਟ ਇਸ ਤੇ ਆਇਆ ਹੈ ਅਤੇ ਕੋਈ ਵੀ ਉਸ ਦੀ ਵਾਇਲੇਸ਼ਨ ਨਹੀਂ ਹੋ ਸਕਦੀ।

**ਕਾਮਰੇਡ ਅਜੈਬ ਸਿੰਘ ਰੌਤਾ** : ਠੀਕ ਹੈ ਜੀ।

**ਬਲਾਕ ਤਲਵਾੜਾ ਵਿਚ ਅਵਾਰਾ-ਪਸ਼ੂਆਂ ਦੇ 'ਮੈਨੇਸ' ਨੂੰ ਰੋਕਣਾ**

*784. **ਸ਼੍ਰੀ ਅਰੁਨੇਸ਼ ਕੁਮਾਰ** : ਕੀ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਤਲਵਾੜਾ, ਸਬ-ਡਵੀਜ਼ਨ ਮੁਕੇਰੀਆਂ ਵਿਚ ਅਵਾਰਾ ਪਸ਼ੂਆਂ ਦੇ 'ਮੈਨੇਸ' ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਰਤਨ ਸਿੰਘ** : ਅਵਾਰਾ ਪਸ਼ੂ ਪਕੜਨ ਲਈ ਜ਼ਿੰਮੇਵਾਰ ਕੈਟਲ ਕੈਚਿੰਗ ਪਾਰਟੀ ਸਬ-ਡਿਵੀਜ਼ਨ ਮੁਕੇਰੀਆਂ (ਹੁਸ਼ਿਆਰਪੁਰ) ਦੇ ਬਲਾਕ ਤਲਵਾੜਾ ਵਿਖੇ ਅਵਾਰਾ ਪਸ਼ੂਆਂ ਨੂੰ ਪਕੜਨ ਲਈ ਭੇਜ ਦਿੱਤੀ ਗਈ ਹੈ।

**ਸ਼੍ਰੀ ਅਰੁਨੇਸ਼ ਕੁਮਾਰ** : ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਕੈਟਲ ਕੈਚਿੰਗ ਪਾਰਟੀ ਕਦੋਂ ਭੇਜੀ ਸੀ ?

**ਮੰਤਰੀ** : 9 ਤਰੀਕ ਨੂੰ ਤੁਸੀਂ ਕੰਪਲੇਂਟ ਭੇਜੀ ਸੀ ਅਤੇ 10 ਤਰੀਕ ਨੂੰ ਅਸੀਂ ਕੈਟਲ ਕੈਚਿੰਗ ਪਾਰਟੀ ਭੇਜ ਦਿਤੀ ਸੀ।

**ਸ਼੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਨ੍ਹਾਂ ਨੇ ਕੈਟਲ ਕੈਚਿੰਗ ਪਾਰਟੀ ਭੇਜੀ ਸੀ ਅਤੇ ਉਹ ਮੈਨੂੰ ਮੁਕੇਰੀਆਂ ਵਿਖੇ ਮਿਲੀ ਵੀ ਸੀ। ਪਰ ਉਨ੍ਹਾਂ ਨੇ ਕਿਹਾ ਕਿ ਸਾਡੇ ਕੋਲ ਕੋਈ ਸਮਾਨ ਨਹੀਂ ਹੈ। ਕੀ ਮੰਤਰੀ ਜੀ ਦੱਸਣਗੇ ਕਿ ਕਿਉਂਕਿ ਫਸਲਾਂ ਜਾਨਵਰਾਂ ਵਲੋਂ ਬਰਬਾਦ ਹੋ ਗਈਆਂ ਹਨ ਅਤੇ ਉਨ੍ਹਾਂ ਜਾਨਵਰਾਂ ਨੂੰ ਫੜਨ ਲਈ ਸਰਕਾਰ ਕੀ ਕਾਰਵਾਈ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਸਾਥੀ ਦੇ ਇਲਾਕੇ ਵਿੱਚ ਪਸ਼ੂ ਜਿਹੜੇ ਹਨ ਉਹ ਬਹੁਤ ਸ਼ਰਾਰਤੀ ਹਨ। ਉਹ ਦਿਨ ਵੇਲੇ ਜੰਗਲ ਵਿੱਚ ਚਲੇ ਜਾਂਦੇ ਹਨ ਅਤੇ ਰਾਤ ਨੂੰ ਆ ਕੇ ਫਸਲਾਂ ਦਾ ਨੁਕਸਾਨ ਕਰਦੇ ਹਨ। ਪਹਿਲਾਂ ਇਕ ਸਕੀਮ ਸਰਕਾਰ ਦੀ ਸੀ, ਜਿਹੜੀ ਕਿ ਮੇਰੇ ਸਾਹਮਣੇ ਬੈਠੇ ਸਾਥੀਆਂ ਦੀ ਸਰਕਾਰ ਨੇ ਬੰਦ ਕਰ ਦਿਤੀ ਸੀ। ਪਟਿਆਲਾ ਵਿਖੇ ਇਹ ਸਕੀਮ ਚਾਲੂ ਸੀ। ਹੁਣ ਅਸੀਂ 1998 ਵਿੱਚ ਇਸ ਮੰਤਵ ਲਈ 45 ਲੱਖ ਰੁਪਏ ਦਾ ਬਜਟ ਰੱਖਿਆ ਹੈ। ਵਾਕਿਆ ਹੀ ਪੰਜਾਬ ਵਿੱਚ ਅਵਾਰਾ ਪਸ਼ੂਆਂ ਦੀ ਭਰਮਾਰ ਹੈ ਇਸ ਨੂੰ ਅਸੀਂ ਬੰਦ ਕਰਾਂਗੇ।

## ਜ਼ਿਲ੍ਹਾ ਨਵਾਂ ਸ਼ਹਿਰ ਵਿਚ ਪ੍ਰਾਇਮਰੀ ਸਕੂਲ

***791. ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਨਵਾਂ ਸ਼ਹਿਰ ਵਿਚ ਇਸ ਸਮੇਂ ਕੁੱਲ ਕਿੰਨੇ ਪ੍ਰਾਇਮਰੀ ਸਕੂਲ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚੋਂ ਅਜਿਹੇ ਪ੍ਰਾਇਮਰੀ ਸਕੂਲ ਕਿੰਨੇ ਹਨ, ਜਿਨ੍ਹਾਂ ਦੀਆਂ ਇਮਾਰਤਾਂ ਨਹੀਂ ਹਨ ਅਤੇ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਇਮਾਰਤਾਂ ਦੀ ਮੁਰੰਮਤ ਕੀਤੀ ਜਾਣੀ ਲੋੜੀਂਦੀ ਹੈ ?

**ਸਰਦਾਰ ਤੋਤਾ ਸਿੰਘ** : (ੳ) ਇਸ ਵੇਲੇ ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਕੁੱਲ 439 ਸਰਕਾਰੀ ਪ੍ਰਾਇਮਰੀ ਸਕੂਲ ਹਨ।

(ਅ) 439 ਸ਼ਰਕਾਰੀ ਪ੍ਰਾਇਮਰੀ ਸਕੂਲਾਂ ਵਿਚੋਂ 7 ਸਰਕਾਰੀ ਪ੍ਰਾਇਮਰੀ ਸਕੂਲ ਅਜਿਹੇ ਹਨ, ਜਿਨ੍ਹਾਂ ਦੀਆਂ ਇਮਾਰਤਾਂ ਨਹੀਂ ਹਨ ਅਤੇ 44 ਸਰਕਾਰੀ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਨੂੰ ਮੁਰੰਮਤ ਦੀ ਲੋੜ ਹੈ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਮੱਸਿਆ ਬੜੀ ਗੰਭੀਰ ਹੈ ਕਿ 7 ਸਕੂਲਾਂ ਦੀ ਬਿਲਡਿੰਗ ਨਹੀਂ ਹੈ ਅਤੇ ਬਾਕੀ ਜੋ 44 ਸਰਕਾਰੀ ਪ੍ਰਾਇਮਰੀ ਸਕੂਲ ਹਨ, ਉਨ੍ਹਾਂ ਦੀਆਂ ਇਮਾਰਤਾਂ ਨੂੰ ਮੁਰੰਮਤ ਦੀ ਲੋੜ ਹੈ।..............

**Mr. Speaker** : Question Hour is over. The remaining Questions on the Order Paper shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 705*

**(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ।)**

ਅ.ਸ.ਪੱ. ਨੰ: ਸਸ-ਵਿ.ਮੰ-98/4634

* For Starred Question No. 705 and Reply thereto, please see Appendix to this Debate.

ਕੈਪਟਨ ਕੰਵਲਜੀਤ ਸਿੰਘ

ਵਿੱਤ ਤੇ ਯੋਜਨਾ ਮੰਤਰੀ,
ਪੰਜਾਬ।

ਫੋਨ : 741506

ਮਿਤੀ, ਚੰਡੀਗੜ੍ਹ, 25 ਮਾਰਚ, 1998

ਵਿਸ਼ਾ: ਤਾਰਾ ਅੰਕਿਤ ਪ੍ਰਸ਼ਨ ਨੰ; 705

ਪਿਆਰੇ ਅਟਵਾਲ ਸਾਹਿਬ,

ਮਿਤੀ 26 ਮਾਰਚ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ : 705 ਜੋ ਸ਼੍ਰੀ ਹਰਮਿੰਦਰ ਸਿੰਘ ਜੱਸੀ ਅਤੇ ਰਾਕੇਸ਼ ਪਾਂਡੇ ਐਮ.ਐਲ.ਏ. ਦੇ ਨਾਂ ਤੇ ਹੈ ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਜੀ।

ਆਦਰ ਸਹਿਤ,

ਹਿੱਤੂ,
ਸਹੀ/-
(ਕੈਪਟਨ ਕੰਵਲਜੀਤ ਸਿੰਘ)

ਸ: ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ।

---

**ਮੂਨਕ ਕੈਮੀਕਲਜ਼, ਬਠਿੰਡਾ ਦੁਆਰਾ ਬਿਜਲੀ ਦੀ ਚੋਰੀ**

*816 (1) **ਕਾਮਰੇਡ ਹਰਦੇਵ ਸਿੰਘ ਅਰਸ਼ੀ**
(2) **ਕਾਮਰੇਡ ਅਜੈਬ ਸਿੰਘ ਰੌਂਤਾ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਬਿਜਲੀ ਬੋਰਡ ਨੇ ਸਾਲ 1997 ਦੌਰਾਨ ਬਿਜਲੀ ਦੀ ਚੋਰੀ/ਕੁਵਰਤੋਂ ਸਬੰਧੀ ਮੈਸਰਜ਼ ਮੂਨਕ ਕੈਮੀਕਲਜ਼, ਬਠਿੰਡਾ ਤੋਂ ਕੋਈ ਜੁਰਮਾਨਾ/ਦੰਡ ਵਸੂਲ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਕੁੱਲ ਕਿੰਨੀ ਰਕਮ ਵਸੂਲ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਪੰਜਾਬ ਰਾਜ ਬਿਜਲੀ ਬੋਰਡ ਨੇ ਸਾਲ 1997 ਵਿੱਚ ਮੈਸ: ਮੂਨਕ ਕੈਮੀਕਲ, ਬਠਿੰਡਾ ਨੂੰ 66,17,165/- ਰੁਪਏ ਜੁਰਮਾਨਾ ਲਾਇਆ। ਖਪਤਕਾਰ ਵਲੋਂ ਹੁਣ ਤੱਕ 5,00,000/- ਰੁਪਏ ਜਮ੍ਹਾਂ ਕਰਵਾਏ ਗਏ ਹਨ। ਉਸ ਦਾ

[ਮੁੱਖ ਮੰਤਰੀ]

ਕੇਸ ਜ਼ੋਨਲ ਲੈਵਲ ਡਿਸਪਿਊਟ ਸੈਟਲਮੈਂਟ ਕਮੇਟੀ ਦੇ ਵਿਚਾਰ ਅਧੀਨ ਹੈ।

**ਬੰਗਾ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡ ਅਪਰਾ ਵਿਖੇ ਇਕ ਸਿਵਲ ਹਸਪਤਾਲ ਦੀ ਉਸਾਰੀ**

*755. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡ ਅਪਰਾ ਵਿਖੇ ਇਕ ਸਿਵਲ ਹਸਪਤਾਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ।

**ਅਨਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਾਂ ਨੂੰ ਮੁੜ ਵਸਾਉਣਾ**

*809. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਸਰਕਾਰ ਨੇ ਪੰਜਾਬ ਅਤੇ ਹਰਿਆਣਾ ਹਾਈ ਕੋਰਟ/ਭਾਰਤ ਦੀ ਸੁਪਰੀਮ ਕੋਰਟ ਦੇ ਫੈਸਲੇ ਦੀ ਪੈਰਵੀ ਵਿਚ ਰਾਜ ਵਿਚ ਅਨਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਾਂ ਦੁਆਰਾ ਪ੍ਰੈਕਟਿਸ ਤੇ ਰੋਕ ਲਗਾ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਨਤੀਜੇ ਵਜੋਂ ਬੇ-ਰੁਜ਼ਗਾਰ ਹੋਏ ਅਜਿਹੇ ਪ੍ਰੈਕਟੀਸ਼ਨਰਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰਭਾਵਿਤ ਹੋਏ ਪ੍ਰੈਕਟੀਸ਼ਨਰਾਂ ਨੂੰ ਮੁੜ ਵਸਾਉਣ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਹੁਕਮਾਂ ਅਨੁਸਾਰ ਵਿਭਾਗ ਨੇ ਸਰਵੇਖਣ ਕਰਨ ਲਈ ਹਦਾਇਤਾਂ ਜਾਰੀ ਕੀਤੀਆਂ ਹਨ। ਅਜਿਹੇ ਪ੍ਰੈਕਟੀਸ਼ਨਰਾਂ ਦੀ ਸੰਖਿਆ ਸਰਵੇਖਣ ਮੁਕੰਮਲ ਹੋਣ ਤੇ ਉਪਲਬਧ ਹੋਵੇਗੀ।

(ਅ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

## ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਵਿਚ ਉਦਯੋਗਿਕ ਫੋਕਲ ਪੁਆਇੰਟਸ

***712. ਸ਼੍ਰੀ ਸੱਤਿਆ ਪਾਲ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1997-98 ਦੇ ਦੌਰਾਨ ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਵਿਚ ਕੋਈ ਉਦਯੋਗਿਕ ਫੋਕਲ ਪੁਆਇੰਟਸ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਹ ਕਿੱਥੇ ਕਿੱਥੇ ਸਥਾਪਤ ਕੀਤੇ ਜਾਣੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਨਹੀਂ, ਸਾਲ 1997-98 ਦੌਰਾਨ ਤਹਿਸੀਲ ਪਠਾਨਕੋਟ ਜ਼ਿਲ੍ਹਾ ਗੁਰਦਾਸਪੁਰ ਵਿਚ ਕੋਈ ਉਦਯੋਗਿਕ ਫੋਕਲ ਪੁਆਇੰਟ ਸਥਾਪਤ ਕਰਨ ਦੀ ਤਜਵੀਜ਼ ਨਹੀਂ ਹੈ।

---

## ਆਈ.ਏ.ਐਸ./ਪੀ.ਸੀ.ਐਸ. ਅਫ਼ਸਰਾਂ ਦੇ ਵਿਰੁੱਧ ਚੌਕਸੀ ਪੜਤਾਲ

***795. ਕਾਮਰੇਡ ਅਜੈਬ ਸਿੰਘ ਰੌਤਾ** : ਕੀ ਮੁੱਖ ਮੰਤਰੀ ਆਈ.ਏ.ਐਸ./ ਪੀ.ਸੀ.ਐਸ. ਅਫ਼ਸਰਾਂ ਦੇ ਵਿਰੁੱਧ ਚੌਕਸੀ ਪੜਤਾਲ ਸਬੰਧੀ ਮਿਤੀ 17 ਜੂਨ, 1997 ਦੀ ਸੂਚੀ ਵਿਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰ: 427 ਦੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਕੇਸਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਵਿਚ ਪੜਤਾਲਾਂ ਮੁਕੰਮਲ ਕਰ ਲਈਆਂ ਗਈਆਂ ਹਨ ਅਤੇ ਅਜਿਹੇ ਹਰ ਇਕ ਕੇਸ ਵਿਚ ਪੜਤਾਲ ਅਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ;

(ਅ) ਬਾਕੀ ਰਹਿੰਦੇ ਕੇਸਾਂ ਵਿਚ ਪੜਤਾਲਾਂ ਕਦੋਂ ਤੱਕ ਮੁਕੰਮਲ ਕਰ ਲਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਤਾਰਾ ਅੰਕਿਤ ਵਿਧਾਨ ਸਭਾ ਪ੍ਰਸ਼ਨ ਨੰਬਰ 427 ਦਾ ਜਵਾਬ ਦੇਣ ਸਮੇਂ ਚੌਕਸੀ ਵਿਭਾਗ ਵਿੱਚ ਆਈ.ਏ.ਐਸ. ਅਤੇ ਪੀ.ਸੀ.ਐਸ. ਅਧਿਕਾਰੀਆਂ ਵਿਰੁੱਧ ਦਰਜ 9 ਬਕਾਇਦਾ ਇਨਕੁਆਰੀਆਂ ਅਤੇ 3 ਮੁੱਢਲੀਆਂ ਇਨਕੁਆਰੀਆਂ ਪੈਂਡਿੰਗ ਸਨ। ਇਨ੍ਹਾਂ ਵਿੱਚੋਂ 6 ਬਾਕਾਇਦਾ ਇਨਕੁਆਰੀਆਂ ਅਤੇ ਇੱਕ ਮੁੱਢਲੀ ਇਨਕੁਆਰੀ ਦਾ ਨਿਪਟਾਰਾ ਕੀਤਾ ਜਾ ਚੁੱਕਾ ਹੈ। ਇਹ ਵੇਰਵਾ ਅਨੁਲੱਗ 'ੳ' ਤੇ ਵੇਖਿਆ ਜਾ ਸਕਦਾ ਹੈ।

(ਅ) ਬਾਕੀ ਰਹਿੰਦੇ 5 ਕੇਸਾਂ ਵਿੱਚ ਪੜਤਾਲਾਂ ਛੇਤੀ ਹੀ ਪੂਰੀਆਂ ਹੋਣ ਦੀ ਆਸ ਹੈ।

## ਅਨੁਲੱਗ 'ੳ'

## ਮੁਕੰਮਲ ਕੀਤੀਆਂ ਗਈਆਂ ਪੜਤਾਲਾਂ ਅਤੇ ਕੀਤੀ ਗਈ ਕਾਰਵਾਈ ਦਾ ਵੇਰਵਾ

| ਲੜੀ ਨੰ: | ਪੜਤਾਲ ਨੰਬਰ | ਸ਼ੱਕੀ ਅਧਿਕਾਰੀ ਦਾ ਨਾਮ | ਦੋਸ਼ਾਂ ਦਾ ਸੰਖੇਪ ਵੇਰਵਾ | ਕੀਤੀ ਗਈ ਕਾਰਵਾਈ |
|---|---|---|---|---|
| 1. | ਬਕਾਇਦਾ ਪੜਤਾਲ ਨੰ: 6/95-ਲੁਧਿਆਣਾ | ਸ. ਜਸਬੀਰ ਸਿੰਘ ਆਹਲੂਵਾਲੀਆ ਆਈ.ਏ.ਐਸ. (ਰਿਟਾਇਰਡ) | ਸ਼ੱਕੀ ਅਧਿਕਾਰੀ ਵਿਰੁੱਧ ਜਦੋਂ ਪੰਜਾਬ ਮੰਡੀ ਬੋਰਡ ਦੇ ਸਕੱਤਰ ਸਨ, ਨੇ ਮੰਡੀ ਬੋਰਡ ਲਈ 9.90 ਲੱਖ ਰੁ: ਦੀ ਮਸ਼ੀਨਰੀ ਖਰੀਦਣ ਅਤੇ ਇੱਕ ਲੱਖ ਰੁਪਏ ਦੀ ਰਿਸ਼ਵਤ ਪ੍ਰਾਪਤ ਕਰਨ ਦੇ ਦੋਸ਼ ਸਨ। | ਪੜਤਾਲ ਦੌਰਾਨ ਲਗਾਏ ਗਏ ਦੋਸ਼ ਸਿੱਧ ਨਹੀਂ ਹੋ ਸਕੇ। ਇਸ ਲਈ ਪੜਤਾਲ ਠੱਪ ਕਰਨ ਦਾ ਫੈਸਲਾ ਲਿਆ ਜਾ ਚੁੱਕਾ ਹੈ। |
| 2. | ਬਕਾਇਦਾ ਪੜਤਾਲ ਨੰ: 8/97-ਸੰਗਰੂਰ | 1. ਸ. ਫੁਲਵੰਤ ਸਿੰਘ, ਆਈ.ਏ.ਐਸ.<br>2. ਸ. ਮਹਿਤਾਬ ਸਿੰਘ, ਪੀ.ਸੀ.ਐਸ. (ਰਿਟਾਇਰਡ) | ਸ਼ੱਕੀ ਅਧਿਕਾਰੀਆਂ ਵਿਰੁੱਧ ਸ. ਬਲਦੇਵ ਸਿੰਘ ਮਾਨ, ਸਾਬਕਾ ਮਨਿਸਟਰ ਪੰਜਾਬ ਦੀ ਮਿਲੀ-ਭਗਤ ਨਾਲ ਸੰਗਰੂਰ ਤੋਂ ਬਾਹਰ 25 ਏਕੜ ਜ਼ਮੀਨ ਖਰੀਦਣ ਦੇ ਦੋਸ਼ ਸਨ। | ਪੜਤਾਲ ਦੌਰਾਨ ਲਗਾਏ ਗਏ ਦੋਸ਼ ਸਿੱਧ ਨਹੀਂ ਹੋ ਸਕੇ। ਇਸ ਲਈ ਸ਼ੱਕੀਆਂ ਵਿਰੁੱਧ ਪੜਤਾਲ ਠੱਪ ਕਰਨ ਦਾ ਫੈਸਲਾ ਲਿਆ ਜਾ ਚੁੱਕਾ ਹੈ। |
| 3. | ਬਕਾਇਦਾ ਪੜਤਾਲ ਨੰ: 5/94-ਚੰਡੀਗੜ੍ਹ | ਸ਼੍ਰੀ ਡੀ.ਐਸ. ਜਸਪਾਲ, ਆਈ.ਏ.ਐਸ. | ਵੱਖ-ਵੱਖ ਅਫਸਰਾਂ ਵਲੋਂ ਬੇਨਿਯਮੀਆਂ ਕਰਨ ਦੇ ਦੋਸ਼ਾਂ ਤੋਂ ਇਲਾਵਾ ਸ਼੍ਰੀ ਡੀ.ਐਸ. ਜਸਪਾਲ, ਉਸ ਸਮੇਂ ਦੇ ਐਮ.ਡੀ. ਪੰਜਾਬ ਸਟੇਟ ਵੇਅਰਹਾਊਸਿੰਗ ਕਾਰਪੋਰੇਸ਼ਨ ਵਿਰੁੱਧ ਆਪਣੇ ਜਾਣੂੰ ਸਰੋਤਾਂ ਤੋਂ ਵੱਧ ਜਾਇਦਾਦ ਬਣਾਉਣ ਸਬੰਧੀ ਦੋਸ਼ ਸਨ। | ਸ਼੍ਰੀ ਡੀ.ਐਸ. ਜਸਪਾਲ ਵਲੋਂ ਜਾਇਦਾਦ ਬਣਾਉਣ ਸਬੰਧੀ ਦੋਸ਼ਾਂ ਬਾਰੇ ਮਾਮਲਾ ਪ੍ਰਬੰਧਕੀ ਵਿਭਾਗ ਭਾਵ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਵਿਭਾਗ ਨੂੰ ਨਿਯਮਾਂ ਅਧੀਨ ਵਿਭਾਗੀ ਕਾਰਵਾਈ ਕਰਨ ਲਈ ਰੈਫਰ ਕੀਤਾ ਗਿਆ ਸੀ। |

| ਲੜੀ ਨੰ: | ਪੜਤਾਲ ਨੰਬਰ | ਸ਼ੱਕੀ ਅਧਿਕਾਰੀ ਦਾ ਨਾਮ | ਦੋਸ਼ਾਂ ਦਾ ਸੰਖੇਪ ਵੇਰਵਾ | ਕੀਤੀ ਗਈ ਕਾਰਵਾਈ |
|---|---|---|---|---|
| 4. | ਬਕਾਇਦਾ ਪੜਤਾਲ ਨੰ: 1/96-ਮੋਗਾ | ਸ਼੍ਰੀ ਅਸ਼ੋਕ ਕੁਮਾਰ ਸਿੰਗਲਾ, ਪੀ.ਸੀ.ਐਸ. | ਇਹ ਦੋਸ਼ ਸੀ ਕਿ ਸ਼ੱਕੀ ਅਧਿਕਾਰੀ ਨੇ ਸ਼੍ਰੀ ਮਦਨ ਲਾਲ ਤੋਂ ਰਿਸ਼ਵਤ ਮੰਗੀ ਅਤੇ ਸਵੀਕਾਰ ਕੀਤੀ। ਉਸਨੇ ਦੋਹਾਂ ਧਿਰਾਂ ਨੂੰ ਸੁਣੇ ਬਗੈਰ ਕੁਝ ਫੈਸਲੇ ਵੀ ਸੁਣਾਏ। | ਪੜਤਾਲ ਦੌਰਾਨ ਦੋਸ਼ ਸਿੱਧ ਨਹੀਂ ਹੋ ਸਕੇ। ਇਸ ਲਈ ਚੌਕਸੀ ਵਿਭਾਗ ਵਲੋਂ ਸ਼ੱਕੀ ਵਿਰੁੱਧ ਦਰਜ ਪੜਤਾਲ ਠੱਪ ਕਰਨ ਦਾ ਫੈਸਲਾ ਲਿਆ ਜਾ ਚੁੱਕਾ ਹੈ। |
| 5. | ਬਕਾਇਦਾ ਪੜਤਾਲ ਨੰ: 6/97 ਹੁਸ਼ਿਆਰਪੁਰ | ਸ਼੍ਰੀ ਐਸ.ਆਰ. ਕਲੇਰ ਪੀ.ਸੀ.ਐਸ. | ਸ਼ੱਕੀ ਅਧਿਕਾਰੀ ਵਿਰੁੱਧ ਆਪਣੇ ਜਾਣੂੰ ਸਰੋਤਾਂ ਤੋਂ ਵੱਧ ਜਾਇਦਾਦ ਬਣਾਉਣ ਦਾ ਦੋਸ਼ ਸੀ। | ਪੜਤਾਲ ਦੌਰਾਨ ਲਗਾਏ ਗਏ ਦੋਸ਼ ਸਿੱਧ ਨਾ ਹੋਣ ਕਾਰਨ ਪੜਤਾਲ ਠੱਪ ਕਰਨ ਦਾ ਫੈਸਲਾ ਲਿਆ ਜਾ ਚੁੱਕਾ ਹੈ। |
| 6. | ਬਕਾਇਦਾ ਪੜਤਾਲ ਨੰ: 1/96 ਅੰਮ੍ਰਿਤਸਰ | ਸ਼੍ਰੀ ਐਸ.ਐਸ. ਜੌਹਲ, ਪੀ.ਸੀ.ਐਸ. | ਭਾਰਤੀ ਕਿਸਾਨ ਯੂਨੀਅਨ ਵਲੋਂ ਸ਼ੂਗਰ ਮਿੱਲ ਭੱਲਾ ਪਿੰਡ (ਅਜਨਾਲਾ) ਜ਼ਿਲ੍ਹਾ ਅੰਮ੍ਰਿਤਸਰ ਦੇ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਕਿਸਾਨਾਂ ਵਲੋਂ ਲਿਆਂਦੇ ਗੰਨੇ ਵਿੱਚ ਅਣ-ਅਧਿਕਾਰਤ ਕੱਟ ਲਗਾਉਣ ਅਤੇ ਕਿਸਾਨਾਂ ਨੂੰ ਮਿੱਲ ਵਿੱਚੋਂ ਖੰਡ ਦੀਆਂ ਬੋਰੀਆਂ ਵੱਖੋ-ਵੱਖ ਥਾਵਾਂ ਤੇ ਲਿਜਾਣ ਲਈ ਮਜਬੂਰ ਕਰਨ ਦਾ ਇਲਜ਼ਾਮ ਲਗਾਇਆ ਗਿਆ ਸੀ। | ਪੜਤਾਲ ਦੌਰਾਨ ਲਗਾਏ ਇਲਜ਼ਾਮ ਸਿੱਧ ਨਹੀਂ ਹੋਏ ਸਨ ਜਿਸ ਦੇ ਫਲਸਰੂਪ ਪੜਤਾਲ ਠੱਪ ਕਰਨ ਦਾ ਫੈਸਲਾ ਲਿਆ ਗਿਆ। |
| 7. | ਮੁੱਢਲੀ ਪੜਤਾਲ ਨੰ: 2/95- ਅੰਮ੍ਰਿਤ[illegible] | ਸ਼੍ਰੀ ਐਸ.ਐਸ. ਖਾਰਾ, ਪੀ.ਸੀ.ਐਸ. | ਇਹ ਦੋਸ਼ ਸੀ ਕਿ ਸ਼ੱਕੀ ਅਧਿਕਾਰੀ ਨੇ ਭ੍ਰਿਸ਼ਟ ਤਰੀਕਿਆਂ ਨਾਲ ਜਾਣੂੰ ਸਰੋਤਾਂ ਤੋਂ ਵੱਧ ਜਾਇਦਾਦ ਬਣਾਈ। | ਪੜਤਾਲ ਦੌਰਾਨ ਦੋਸ਼ ਸਿੱਧ ਨਹੀਂ ਹੋਏ ਸਨ, ਜਿਸ ਦੇ ਫਲ-ਸਰੂਪ ਮਾਮਲਾ ਠੱਪ ਕਰ ਦਿੱਤਾ ਗਿਆ। |

**ਮੁੱਖ ਮੰਤਰੀ/ਕੈਬਨਿਟ ਮੰਤਰੀਆਂ/ਰਾਜ ਮੰਤਰੀਆਂ ਦੇ ਟੈਲੀਫੋਨਾਂ ਤੇ ਖਰਚ**

*704. 1. ਸਰਦਾਰ ਹਰਮਿੰਦਰ ਸਿੰਘ ਜੱਸੀ
2. ਸ਼੍ਰੀ ਰਾਕੇਸ਼ ਪਾਂਡੇ } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਮੁੱਖ ਮੰਤਰੀ, ਕੈਬਨਿਟ ਮੰਤਰੀਆਂ ਅਤੇ ਰਾਜ ਮੰਤਰੀਆਂ ਦੇ ਦਫ਼ਤਰ ਅਤੇ ਘਰ ਵਿਚ ਲਗਾਏ ਗਏ ਸਰਕਾਰੀ ਟੈਲੀਫੋਨਾਂ ਦੇ ਖਰਚਿਆਂ ਵਜੋਂ ਸਰਕਾਰ ਦੁਆਰਾ 12 ਫਰਵਰੀ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਮੰਤਰੀ-ਵਾਰ ਅਤੇ ਮਹੀਨੇ-ਵਾਰ ਕਿੰਨੀ-ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ :

## ਸੂਚਨਾ

| ਲੜੀ ਨੰ: | ਮੰਤਰੀ ਦਾ ਨਾਂ | ਬਿਲ ਦੀ ਮਿਤੀ 5/97 ਸਮਾਂ 16-2-97 ਤੋਂ 15-4-97. | ਬਿਲ ਦੀ ਮਿਤੀ 7/97 ਸਮਾਂ 16-4-97 ਤੋਂ 15-6-97 | ਬਿਲ ਦੀ ਮਿਤੀ 9/97 ਸਮਾਂ 14-5-97 ਤੋਂ 15-8-97 | ਬਿਲ ਦੀ ਮਿਤੀ 11/97 ਸਮਾਂ 16-8-97 ਤੋਂ 15-10-97 | ਬਿਲ ਦੀ ਮਿਤੀ 1/98 ਸਮਾਂ 16-10-97 ਤੋਂ 15-12-97 |
|---|---|---|---|---|---|---|
| | (ਸਰਵ ਸ਼੍ਰੀ/ਸ਼੍ਰੀਮਤੀ) | | | | | |
| 1 | ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ, ਪੰਜਾਬ | 150238/-ਰੁ. | 234390/-ਰੁ. | 277812/-ਰੁ. | 264609/-ਰੁ. | 279982/-ਰੁ. |
| 2 | ਬਲਰਾਮਜੀ ਦਾਸ ਟੰਡਨ ਕੈਬਨਿਟ ਮੰਤਰੀ, ਪੰਜਾਬ | 35619/-ਰੁ. | 17620/-ਰੁ. | 55967/-ਰੁ. | 44892/-ਰੁ. | 88708/-ਰੁ. |
| 3 | ਰਣਜੀਤ ਸਿੰਘ ਬ੍ਰਹਮਪੁਰਾ ਕੈਬਨਿਟ ਮੰਤਰੀ, ਪੰਜਾਬ | 26712/-ਰੁ. | 30467/-ਰੁ. | 53712/-ਰੁ. | 39678/-ਰੁ. | 30741/-ਰੁ. |
| 4 | ਪ੍ਰਕਾਸ਼ ਸਿੰਘ ਮਜੀਠਾ ਕੈਬਨਿਟ ਮੰਤਰੀ, ਪੰਜਾਬ | 59778/-ਰੁ. | 137040/-ਰੁ. | 93248/-ਰੁ. | 117602/-ਰੁ. | 108293/-ਰੁ. |
| 5 | ਗੁਰਦੇਵ ਸਿੰਘ ਬਾਦਲ ਕੈਬਨਿਟ ਮੰਤਰੀ, ਪੰਜਾਬ | 54132/-ਰੁ. | 61394/-ਰੁ. | 93448/-ਰੁ. | 69629/-ਰੁ. | 77459/-ਰੁ. |
| 6 | ਮਦਨ ਮੋਹਨ ਮਿੱਤਲ ਕੈਬਨਿਟ ਮੰਤਰੀ, ਪੰਜਾਬ | 23562/-ਰੁ. | 18903/-ਰੁ. | 84611/-ਰੁ. | 75383/-ਰੁ. | 98334/-ਰੁ. |
| 7 | ਕੈਪਟਨ ਕੰਵਲਜੀਤ ਸਿੰਘ ਕੈਬਨਿਟ ਮੰਤਰੀ, ਪੰਜਾਬ | 83439/-ਰੁ. | 166359/-ਰੁ. | 48147/-ਰੁ. | 103724/-ਰੁ. | 100266/-ਰੁ. |
| 8 | ਸਰੂਪ ਸਿੰਘ ਕੈਬਨਿਟ ਮੰਤਰੀ, ਪੰਜਾਬ | 34455/-ਰੁ. | 49193/-ਰੁ. | 30292/-ਰੁ. | 22409/-ਰੁ. | 23382/-ਰੁ. |

| ਲੜੀ ਨੰ: | ਮੰਤਰੀ ਦਾ ਨਾਂ | ਬਿਲ ਦੀ ਮਿਤੀ 5/97 ਸਮਾਂ 16.2.97 ਤੋਂ 15.4.97 | ਬਿਲ ਦੀ ਮਿਤੀ 7/97 ਸਮਾਂ 16.4.97 ਤੋਂ 15.6.97 | ਬਿਲ ਦੀ ਮਿਤੀ 9/97 ਸਮਾਂ 14.6.97 ਤੋਂ 15.8.97 | ਬਿਲ ਦੀ ਮਿਤੀ 11/97 ਸਮਾਂ 16.8.97 ਤੋਂ 15.10.97 | ਬਿਲ ਦੀ ਮਿਤੀ 1/98 ਸਮਾਂ 16.10.97 ਤੋਂ 15.12.97 |
|---|---|---|---|---|---|---|
| | (ਸਰਵ ਸ਼੍ਰੀ/ਸ਼੍ਰੀਮਤੀ) | | | | | |
| 9 | ਉਪਿੰਦਰਜੀਤ ਕੌਰ ਕੈਬਨਿਟ ਮੰਤਰੀ, ਪੰਜਾਬ | 15556/-ਰੁ. | 32797/-ਰੁ. | 42587/-ਰੁ. | 26538/-ਰੁ. | 33724/-ਰੁ. |
| 10 | ਨਿਰਮਲ ਸਿੰਘ ਕਾਹਲੋਂ ਕੈਬਨਿਟ ਮੰਤਰੀ, ਪੰਜਾਬ | 54609/-ਰੁ. | 19343/-ਰੁ. | 136215/-ਰੁ. | 91355/-ਰੁ. | 86524/-ਰੁ. |
| 11 | ਹਰਮੇਲ ਸਿੰਘ ਕੈਬਨਿਟ ਮੰਤਰੀ, ਪੰਜਾਬ | -- | -- | 9410/-ਰੁ. | 67229/-ਰੁ. | 46522/-ਰੁ. |
| 12 | ਬੀਬੀ ਜਾਗੀਰ ਕੌਰ ਕੈਬਨਿਟ ਮੰਤਰੀ, ਪੰਜਾਬ | -- | -- | 9196/-ਰੁ. | 19996/-ਰੁ. | 33247/-ਰੁ. |
| 13 | ਮਹੇਸ਼ ਇੰਦਰ ਸਿੰਘ ਕੈਬਨਿਟ ਮੰਤਰੀ, ਪੰਜਾਬ | -- | -- | 1822/-ਰੁ. | 61208/-ਰੁ. | 33868/-ਰੁ. |
| 14 | ਮਨਜੀਤ ਸਿੰਘ ਕਲੱਕਤਾ ਕੈਬਨਿਟ ਮੰਤਰੀ, ਪੰਜਾਬ | -- | -- | 14920/-ਰੁ. | 43930/-ਰੁ. | 57514/-ਰੁ. |
| 15 | ਮਨੋਰੰਜਨ ਕਾਲੀਆ ਕੈਬਨਿਟ ਮੰਤਰੀ, ਪੰਜਾਬ | -- | -- | 5900/-ਰੁ. | 25216/-ਰੁ. | 34724/-ਰੁ. |
| 16 | ਮੋਹਨ ਲਾਲ ਕੈਬਨਿਟ ਮੰਤਰੀ, ਪੰਜਾਬ | -- | -- | 5934/-ਰੁ. | 99673/-ਰੁ. | 109636/-ਰੁ. |

| | | | | | | |
|---|---|---|---|---|---|---|
| 17 | ਰਾਜਾ ਨਰਿੰਦਰ ਸਿੰਘ ਕੈਬਨਿਟ ਮੰਤਰੀ, ਪੰਜਾਬ | -- | -- | 2418/-ਰੁ. | 34009/-ਰੁ. | 45553/-ਰੁ. |
| 18 | ਰਘਬੀਰ ਸਿੰਘ ਕੈਬਨਿਟ ਮੰਤਰੀ, ਪੰਜਾਬ | -- | -- | 5595/-ਰੁ. | 12563/-ਰੁ. | 71280/-ਰੁ. |
| 19 | ਡਾ: ਰਤਨ ਸਿੰਘ ਕੈਬਨਿਟ ਮੰਤਰੀ, ਪੰਜਾਬ | -- | -- | 6307/-ਰੁ. | 43286/-ਰੁ. | 128506/-ਰੁ. |
| 20 | ਸਰਵਣ ਸਿੰਘ ਫਿਲੌਰ ਕੈਬਨਿਟ ਮੰਤਰੀ, ਪੰਜਾਬ | -- | -- | 514/-ਰੁ. | 21476/-ਰੁ. | 34253/-ਰੁ. |
| 21 | ਤੋਤਾ ਸਿੰਘ ਕੈਬਨਿਟ ਮੰਤਰੀ, ਪੰਜਾਬ | -- | -- | 16515/-ਰੁ. | 64509/-ਰੁ. | 69921/-ਰੁ. |
| 22 | ਅਜੀਤ ਸਿੰਘ ਕੋਹਾੜ ਰਾਜ ਮੰਤਰੀ, ਪੰਜਾਬ | -- | -- | 2337/-ਰੁ. | 37545/-ਰੁ. | 57883/-ਰੁ. |
| 23 | ਚਿਰੰਜੀ ਲਾਲ ਗਰਗ ਰਾਜ ਮੰਤਰੀ, ਪੰਜਾਬ | -- | -- | 995/-ਰੁ. | 18040/-ਰੁ. | 24867/-ਰੁ. |
| 24 | ਗੋਬਿੰਦ ਸਿੰਘ ਕਾਂਝਲਾ ਰਾਜ ਮੰਤਰੀ, ਪੰਜਾਬ | -- | -- | 2752/-ਰੁ. | 14994/-ਰੁ. | 13936/-ਰੁ. |
| 25 | ਇੰਦਰਜੀਤ ਸਿੰਘ ਜ਼ੀਰਾ ਰਾਜ ਮੰਤਰੀ, ਪੰਜਾਬ | -- | -- | 3874/-ਰੁ. | 27552/-ਰੁ. | 80594/-ਰੁ. |
| 26 | ਜਨਮੇਜਾ ਸਿੰਘ ਰਾਜ ਮੰਤਰੀ, ਪੰਜਾਬ | -- | -- | 2158/-ਰੁ. | 19565/-ਰੁ. | 41608/-ਰੁ. |
| 27 | ਨੁਸਰਤ ਅਲੀ ਖਾਂ ਰਾਜ ਮੰਤਰੀ, ਪੰਜਾਬ | -- | -- | 5490/-ਰੁ. | 39721/-ਰੁ. | 65424/-ਰੁ. |

| ਲੜੀ ਨੰ: | ਮੰਤਰੀ ਦਾ ਨਾਂ | ਬਿੱਲ ਦੀ ਮਿਤੀ 5/97 ਸਮਾਂ 16.2.97 ਤੋਂ 15.4.97 | ਬਿੱਲ ਦੀ ਮਿਤੀ 7/97 ਸਮਾਂ 16.4.97 ਤੋਂ 15.6.97 | ਬਿੱਲ ਦੀ ਮਿਤੀ 9/97 ਸਮਾਂ 14.5.97 ਤੋਂ 15.8.97 | ਬਿੱਲ ਦੀ ਮਿਤੀ 11/97 ਸਮਾਂ 16.8.97 ਤੋਂ 15.10.97 | ਬਿੱਲ ਦੀ ਮਿਤੀ 1/98 ਸਮਾਂ 16.10.97 ਤੋਂ 15.12.97 |
|---|---|---|---|---|---|---|
| | (ਸਰਵ ਸ੍ਰੀ/ਸ੍ਰੀਮਤੀ) | | | | | |
| 28 | ਸੇਵਾ ਸਿੰਘ ਸੇਖਵਾਂ ਰਾਜ ਮੰਤਰੀ, ਪੰਜਾਬ | -- | -- | 3705/-ਰੁ. | 2038/-ਰੁ. | 28352/-ਰੁ. |
| 29 | ਸਿਕੰਦਰ ਸਿੰਘ ਮਲੂਕਾ ਰਾਜ ਮੰਤਰੀ, ਪੰਜਾਬ | -- | -- | 9960/-ਰੁ. | 15904/-ਰੁ. | 13480/-ਰੁ. |
| 30 | ਸੁੱਚਾ ਸਿੰਘ ਲੰਗਾਹ ਰਾਜ ਮੰਤਰੀ, ਪੰਜਾਬ | -- | -- | 6270/-ਰੁ. | 20520/-ਰੁ. | 16874/-ਰੁ. |
| 31 | ਸੁਰਜੀਤ ਕੁਮਾਰ ਰਾਜ ਮੰਤਰੀ, ਪੰਜਾਬ | -- | -- | 5610/-ਰੁ. | 22574/-ਰੁ. | 31375/-ਰੁ. |
| 32 | ਸੁਰਜੀਤ ਸਿੰਘ ਕੋਹਲੀ ਰਾਜ ਮੰਤਰੀ, ਪੰਜਾਬ | -- | -- | 780/-ਰੁ. | 5933/-ਰੁ. | 3908/-ਰੁ. |
| 33 | ਸਵਰਨਾ ਰਾਮ ਰਾਜ ਮੰਤਰੀ, ਪੰਜਾਬ | -- | -- | 2841/-ਰੁ. | 69719/-ਰੁ. | 48875/-ਰੁ. |

# UNSTARRED QUESTIONS AND ANSWERS

## ਰਾਜ ਵਿਚ ਬਾਲ-ਮਜ਼ਦੂਰ

187. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਲੜਕਾ ਅਤੇ ਲੜਕੀ ਬਾਲ-ਮਜ਼ਦੂਰਾਂ ਦੀ ਵੱਖ-ਵੱਖ ਗਿਣਤੀ (ਅੰਤਿਮ ਉਪਲਬਧ ਅੰਕੜੇ) ਕਿੰਨੀ-ਕਿੰਨੀ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : ਪੰਜਾਬ ਰਾਜ ਵਿੱਚ ਲੜਕਾ ਅਤੇ ਲੜਕੀ ਬਾਲ-ਮਜ਼ਦੂਰਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ ਜੀ :—

| | | |
|---|---|---|
| ਲੜਕਾ ਬਾਲ ਕਿਰਤੀਆਂ ਦੀ ਗਿਣਤੀ | : | 2802 |
| ਲੜਕੀ ਬਾਲ ਕਿਰਤੀਆਂ ਦੀ ਗਿਣਤੀ | : | 812 |

ਅੱਗੇ ਇਹ ਬੇਨਤੀ ਕੀਤੀ ਜਾਂਦੀ ਹੈ ਕਿ ਰਾਜ ਵਿੱਚ ਸਰਵੇ ਦੌਰਾਨ ਖਤਰਨਾਕ ਅਦਾਰਿਆਂ ਵਿੱਚ ਜਿਹੜੇ 91 ਬੱਚੇ ਕਿਰਤੀ ਕੰਮ ਕਰਦੇ ਪਾਏ ਗਏ ਸਨ, ਉਨ੍ਹਾਂ ਨੂੰ ਮਾਨਯੋਗ ਸੁਪਰੀਮ ਕੋਰਟ ਵਲੋਂ ਸਿਵਲ ਰਿੱਟ ਨੰ: 465 ਆਫ 1986 ਵਿੱਚ ਦਿੱਤੇ ਆਦੇਸ਼ ਮੁਤਾਬਿਕ ਤੁਰੰਤ ਹੀ ਹਟਵਾ ਦਿੱਤਾ ਗਿਆ ਸੀ, ਜਦ ਕਿ ਨਾਨ-ਹੈਜ਼ਰਡਸ ਅਦਾਰਿਆਂ ਵਿੱਚ ਜਿੱਥੇ ਕਿ ਬੱਚਿਆਂ ਨੂੰ ਕੰਮ ਕਰਨ ਦੀ ਆਗਿਆ ਹੈ, ਵਿੱਚ ਉਨ੍ਹਾਂ ਦੇ ਕੰਮ ਦੇ ਹਾਲਾਤ ਨੂੰ ਰੈਗੂਲੇਟ ਕਰਨ ਲਈ ਚਾਈਲਡ ਲੇਬਰ (ਪ੍ਰੋਹਿਬਸ਼ਨ ਐਂਡ ਰੈਗੂਲੇਸ਼ਨ) ਐਕਟ, 1986 ਦੇ ਉਪਬੰਧਾਂ ਅਨੁਸਾਰ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ।

## ਬੁਢਲਾਡਾ, ਜ਼ਿਲ੍ਹਾ ਮਾਨਸਾ ਵਿਚ ਅਨਾਜ ਮੰਡੀਆਂ ਅਤੇ ਖਰੀਦ-ਕੇਂਦਰ

188. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਾਰਕੀਟ ਕਮੇਟੀ, ਬੁਢਲਾਡਾ (ਮਾਨਸਾ) ਦੇ ਅਧਿਕਾਰ-ਖੇਤਰ ਹੇਠ ਅਨਾਜ-ਮੰਡੀਆਂ ਅਤੇ ਖਰੀਦ-ਕੇਂਦਰਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਸਾਲ 1997 ਦੇ ਕਣਕ ਅਤੇ ਝੋਨੇ ਦੀ ਖਰੀਦ ਦੇ ਸੀਜ਼ਨ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਅਨਾਜ ਮੰਡੀਆਂ/ ਖਰੀਦ ਕੇਂਦਰਾਂ ਵਿਖੇ ਕਿਸਾਨਾਂ ਨੂੰ ਕਿਹੜੀਆਂ-ਕਿਹੜੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਹਰ ਇਕ ਸਹੂਲਤ ਤੇ ਕੀਤੇ ਗਏ ਖਰਚੇ ਦੇ ਵੇਰਵੇ ਕੀ-ਕੀ ਹਨ ਅਤੇ ਇਸ ਸਬੰਧ ਵਿਚ ਕੀ ਕਸੌਟੀ ਅਪਣਾਈ ਗਈ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਮਾਰਕਿਟ ਕਮੇਟੀ, ਬੁਢਲਾਡਾ ਦੇ ਅਧਿਕਾਰ ਖੇਤਰ ਹੇਠ ਕੁੱਲ 20 ਦਾਣਾ ਮੰਡੀਆਂ/ਖਰੀਦ ਕੇਂਦਰ ਹਨ।

(ਅ) ਸਾਲ 1997 ਦੇ ਕਣਕ ਅਤੇ ਝੋਨੇ ਦੀ ਖਰੀਦ ਦੇ ਸੀਜ਼ਨ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਹਰੇਕ ਅਨਾਜ ਮੰਡੀ/ਖਰੀਦ ਕੇਂਦਰ ਵਿਖੇ ਕਿਸਾਨਾਂ ਨੂੰ ਬਿਜਲੀ, ਪਾਣੀ ਅਤੇ ਸਫ਼ਾਈ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ।

(ੲ) ਉਪਰੋਕਤ ਭਾਗ (ਅ) ਵਿਚ ਹਰੇਕ ਸਹੂਲਤ ਤੇ ਕੀਤੇ ਖਰਚੇ ਦਾ ਵੇਰਵਾ ਇਸ ਪ੍ਰਕਾਰ ਹੈ :—

| | | |
|---|---|---|
| 1. | ਪਾਣੀ | ਰੁ: 47,454/- |
| 2. | ਸਫ਼ਾਈ | ਰੁ: 20,276/- |
| 3. | ਬਿਜਲੀ | ਰੁ: 1,41,306/- |

ਇਹ ਸਹੂਲਤਾਂ ਮਾਰਕੀਟ ਕਮੇਟੀਆਂ ਵਲੋਂ ਸਥਾਨਕ ਲੋੜਾਂ ਅਨੁਸਾਰ ਮੁਹੱਈਆ ਕੀਤੀਆਂ ਜਾਂਦੀਆਂ ਹਨ।

---

### ਪੂਡਾ ਦੇ ਅਫ਼ਸਰਾਂ ਵਿਰੁੱਧ ਭ੍ਰਿਸ਼ਟਾਚਾਰ ਦੀਆਂ ਸ਼ਿਕਾਇਤਾਂ

**189. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰ ਨੂੰ 1 ਜਨਵਰੀ, 1996 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੰਜਾਬ ਹਾਊਸਿੰਗ ਐਂਡ ਅਰਬਨ ਪਲੈਨਿੰਗ ਐਂਡ ਡਿਵੈਲਪਮੈਂਟ ਅਥਾਰਟੀ (ਪੂਡਾ) ਵਿਚ ਕੰਮ ਕਰ ਰਹੇ ਅਫ਼ਸਰਾਂ ਵਿਰੁੱਧ ਪ੍ਰਾਪਤ ਹੋਈਆਂ ਭ੍ਰਿਸ਼ਟਾਚਾਰ ਦੀਆਂ ਸ਼ਿਕਾਇਤਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਅਜਿਹੇ ਦੋਸ਼ੀ ਅਫ਼ਸਰਾਂ ਦੇ ਨਾਂ ਅਤੇ ਅਹੁਦੇ ਕੀ-ਕੀ ਹਨ ਜਿਨ੍ਹਾਂ ਵਿਰੁੱਧ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਿਕਾਇਤਾਂ ਦੀ ਪੜਤਾਲ ਕਰਨ ਤੋਂ ਬਾਅਦ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਸਰੂਪ ਸਿੰਘ** : (ੳ) 8 ਨੰਬਰ;

(ਅ) ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

## ਸਟੇਟਮੈਂਟ

| ਲੜੀ ਨੰ: | ਸ਼ਿਕਾਇਤ ਕਰਤਾ ਦਾ ਨਾਂ ਅਤੇ ਪਤਾ | ਸ਼ਿਕਾਇਤ ਦੀ ਮਿਤੀ | ਅਧਿਕਾਰੀ ਜਿਸ ਵਿਰੁੱਧ ਸ਼ਿਕਾਇਤ ਕੀਤੀ ਗਈ ਹੈ | ਮੈਟਰ/ਦੋਸ਼ | ਕੀਤੀ ਕਾਰਵਾਈ |
|---|---|---|---|---|---|
| 1 | 2 | 3 | 4 | 5 | 6 |
| 1. | ਸ਼੍ਰੀ ਸੁਰਿੰਦਰ ਸਿੰਘ ਸੋਹਲ ਪੂਡਾ, ਜਲੰਧਰ | 30.5.96 | ਸ਼੍ਰੀ ਮਹਿੰਦਰ ਸਿੰਘ ਐਸ.ਡੀ.ਈ. ਪੂਡਾ, ਮਾਰਫਤ ਮੰ.ਇੰ.(ਸੀ), ਜਲੰਧਰ ਵਿਰੁੱਧ ਸ਼ਿਕਾਇਤ | ਪੂਡਾ ਦੇ ਮੈਟੀਰੀਅਲ ਵਿੱਚ ਹੇਰਾਫੇਰੀ ਆਦਿ | ਸ਼ਿਕਾਇਤ ਵਜ਼ਨ ਰਹਿਤ ਹੋਣ ਕਰਕੇ ਸਰਕਾਰ ਦੀ ਪੱਧਰ ਤੇ ਵਿਚਾਰਨ ਉਪਰੰਤ ਦਾਖਲ ਦਫਤਰ ਕਰ ਦਿੱਤੀ ਗਈ ਹੈ। |
| 2. | ਸਮੂਹ ਠੇਕੇਦਾਰ ਪੂਡਾ | 18.9.96 | ਪੂਡਾ ਦੇ ਸੀਨੀਅਰ ਅਧਿਕਾਰੀਆਂ ਵਿਰੁੱਧ | ਪੂਡਾ ਦੇ ਅਫਸਰਾਂ ਵੱਲੋਂ ਕਰੋੜਾਂ ਰੁਪਏ ਦੀ ਹੇਰਾ-ਫੇਰੀ ਮੈ: ਮੋਹਰ ਸਿੰਘ ਐਂਡ ਕੰਪਨੀ ਨਾਲ ਮਿਲ ਕੇ। | ਇਸ ਕੇਸ ਵਿੱਚ ਸ਼੍ਰੀ ਬਲਜਿੰਦਰ ਸਿੰਘ, ਮੁੱਖ ਨਕਸ਼ਾਨਵੀਸ ਦੀਆਂ 2 ਸਾਲਾਨਾਂ ਤਰੱਕੀਆਂ ਬਗੈਰ ਭਵਿੱਖ ਅਸਰ ਦੀ ਸਜ਼ਾ ਹੁਕਮ ਮਿਤੀ 9 ਜਨਵਰੀ, 1998 ਰਾਹੀਂ ਦਿੱਤੀ ਹੈ। ਇਸ ਤੋਂ ਇਲਾਵਾ ਸ਼੍ਰੀ ਐਨ.ਕੇ. ਅਗਰਵਾਲ ਮੰ.ਇੰ. ਜੋ ਪੰਜਾਬ ਸਰਕਾਰ ਲੋਕ ਨਿਰਮਾਣ ਵਿਭਾਗ ਤੋਂ ਪ੍ਰਤੀ ਨਿਯੁਕਤੀ ਤੇ ਸਨ, ਲੋਕ ਨਿਰਮਾਣ ਵਿਭਾਗ ਵੱਲੋਂ ਚਾਰਜਸ਼ੀਟ ਕੀਤਾ ਜਾ ਚੁੱਕਿਆ ਹੈ। |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

| ਲੜੀ ਨੰ: | ਸ਼ਿਕਾਇਕ ਕਰਤਾ ਦਾ ਨਾਂ ਅਤੇ ਪਤਾ | ਸ਼ਿਕਾਇਤ ਦੀ ਮਿਤੀ | ਅਧਿਕਾਰੀ ਜਿਸ ਵਿਰੁੱਧ ਸ਼ਿਕਾਇਤ ਕੀਤੀ ਗਈ ਹੈ | ਮੈਟਰ/ਦੋਸ਼ | ਕੀਤੀ ਕਾਰਵਾਈ |
|---|---|---|---|---|---|
| 1 | 2 | 3 | 4 | 5 | 6 |
| 3. | ਸ਼੍ਰੀ ਹਜਾਰਾ ਸਿੰਘ, ਜਨਰਲ ਸਕੱਤਰ, ਇੰਪਲਾਈਜ਼ ਯੂਨੀਅਨ, ਪੂਡਾ | 19.3.97 | ਸ਼੍ਰੀ ਐਸ.ਸੀ. ਖੰਨਾ, ਸਾਬਕਾ ਨਿ.ਇੰ., ਮੁਹਾਲੀ। | ਮਿੱਟੀ ਦੇ ਕੰਮ ਵਿੱਚ ਹੇਰਾ ਫੇਰੀ ਪ੍ਰੈਜ਼ੀਡੈਂਟ ਹੋਟਲ ਵਿੱਚ ਸ਼ੇਅਰ, ਸੈਕਟਰ-8 ਵਿੱਚ ਸ਼ੋ-ਰੂਮ, ਇੱਕ ਕਨਾਲ ਕੋਠੀ 33 ਵਿੱਚ ਆਦਿ। | ਗੁੰਮਨਾਮ ਸ਼ਿਕਾਇਤ ਹੋਣ ਕਾਰਨ ਮਾਨਯੋਗ ਮੰਤਰੀ ਜੀ ਦੇ ਆਦੇਸ਼ਾਂ ਅਨੁਸਾਰ ਸ਼ਿਕਾਇਤ ਦਫਤਰ ਦਾਖਲ ਕਰ ਦਿੱਤੀ ਗਈ ਹੈ। |
| 4. | ਸ਼੍ਰੀ ਜੇ.ਐਸ. ਕਲੇਰ, ਪ੍ਰਧਾਨ ਜੀ.ਐਸ.ਆਈ.ਟੀ.ਏ., ਢੰਡਾਰੀ ਕਲਾਂ, ਲੁਧਿਆਣਾ | 17.3.97 | ਸ਼੍ਰੀ ਐਸ.ਸੀ. ਖੰਨਾ, ਸਾਬਕਾ ਨਿੰ.ਇੰ. ਪੂਡਾ, ਮੁਹਾਲੀ | ਜਨਮ ਮਿਤੀ ਸਰਟੀ-ਫਿਕੇਟ ਵਿੱਚ ਟੈਂਪਰਿੰਗ, ਵੁੱਡ ਵਰਕ ਯੂਨਿਟ ਵਿੱਚ ਹੇਰਾ ਫੇਰੀ, ਗੋਟਾਂ ਦਾ ਕੰਮ ਕਰਵਾਉਣ ਵਿੱਚ ਹੇਰਾ ਫੇਰੀ ਅਤੇ 784 ਐਮ. ਆਈ.ਜੀ. ਮੁਹਾਲੀ ਦੇ ਮਕਾਨਾਂ ਦੀ ਉਸਾਰੀ ਦੇ ਕੰਮ ਵਿੱਚ 20 ਲੱਖ ਰੁ: ਦੀ ਨਾ ਦੇਣ ਯੋਗ ਅਦਾਇਗੀ ਆਦਿ | ਇਸ ਸਬੰਧ ਵਿੱਚ ਸ਼ਿਕਾਇਤ ਕਰਤਾ ਨੂੰ ਵੱਖ-ਵੱਖ ਰਜਿ. ਪੱਤਰਾਂ ਰਾਹੀਂ ਹਲਫੀਆ ਬਿਆਨ ਦੇਣ ਲਈ ਕਿਹਾ ਗਿਆ ਸੀ ਪਰ ਸ਼ਿਕਾਇਤ ਕਰਤਾ ਨੂੰ ਭੇਜੇ ਗਏ ਪੱਤਰ ਪੋਸਟਲ ਅਥਾਰਟੀ ਦੇ ਇਸ ਕਥਨ ਨਾਲ ਵਾਪਸ ਆਏ ਸਨ ਕਿ "ਸ਼ਿਕਾਇਤ ਕਰਤਾ ਉਕਤ ਪਤੇ ਤੇ ਨਹੀਂ ਰਹਿੰਦਾ" ਇਸ ਲਈ ਇਹ ਸ਼ਿਕਾਇਤ ਦਫਤਰ ਦਾਖਲ ਕਰ ਦਿੱਤੀ ਗਈ ਹੈ ਕਿਉਂਕਿ ਸ਼੍ਰੀ ਐਸ.ਸੀ. ਖੰਨਾ ਮਿਤੀ 31 ਮਾਰਚ, 1997 ਨੂੰ ਪੂਡਾ ਦੀ ਸੇਵਾ ਵਿਚੋਂ ਰਿਟਾਇਰ ਹੋ ਚੁੱਕੇ ਹਨ। |

| | | | | | |
|---|---|---|---|---|---|
| 5. | ਸ਼੍ਰੀ ਜਰਨੈਲ ਸਿੰਘ ਵ/ਸੁ., ਮੰਡੀ ਗੋਬਿੰਦਗੜ੍ਹ | 15.5.97 | ਸ਼੍ਰੀ ਦਲੀਪ ਸਿੰਘ ਪ.ਅ. ਪੂਡਾ, ਚੰਡੀਗੜ੍ਹ | ਵਰਕ ਸੁਪਰਵਾਈਜ਼ਰ ਤੋਂ ਲੋਨ ਕੇਸ ਵਿੱਚ 5 ਹਜ਼ਾਰ ਰੁਪਏ ਮੰਗੇ। | ਇਹ ਕੇਸ ਪੂਡਾ ਵਿੱਚ ਫੈਸਲੇ ਹਿੱਤ ਵਿਚਾਰ ਅਧੀਨ ਹੈ। |
| 6. | ਸ਼੍ਰੀ ਰਘਬੀਰ ਸਿੰਘ, ਸਾਬਕਾ ਐਮ.ਐਲ.ਏ., ਭਾਰਤੀ ਰਾਸ਼ਟਰੀ ਕਾਂਗਰਸ (ਆਈ) ਗਿੱਦੜਬਾਹਾ | 28.12.96 | ਮਿਸ ਇੰਦੂ ਮਲਹੋਤਰਾ ਪੀ.ਸੀ.ਐਸ. ਸਾਬਕਾ ਅਸਟੇਟ ਅਫਸਰ, ਪੂਡਾ, ਬਠਿੰਡਾ ਹੁਣ ਡੀ.ਟੀ.ਓ., ਸੰਗਰੂਰ | ਸ਼੍ਰੀ ਬੀ.ਐਸ. ਰੰਧਾਵਾ ਵੱਲੋਂ ਭੌਂ ਕਲਿਆਣ ਸਬੰਧੀ ਇੱਕ ਲੱਖ ਰੁ: ਰਿਸ਼ਵਤ ਲੈਣ ਬਾਰੇ | ਸ਼ਿਕਾਇਤ ਦੀ ਮੁੱਢਲੀ ਪੜਤਾਲ ਵਧੀਕ ਮੁੱਖ ਪ੍ਰਸ਼ਾਸਕ ਮੁੱਖ ਦਫਤਰ ਵੱਲੋਂ ਕੀਤੀ ਜਾ ਰਹੀ ਹੈ। ਕਿਉਂ ਜੋ ਇਹ ਸ਼ਿਕਾਇਤ ਗਜ਼ਟਿਡ ਅਧਿਕਾਰੀ ਨਾਲ ਸਬੰਧ ਰੱਖਦੀ ਹੈ, ਇਸ ਲਈ ਸ਼ਿਕਾਇਤ ਕਰਤਾ ਪਾਸੋਂ ਹਲਫੀਆ ਬਿਆਨ ਮੰਗਿਆ ਗਿਆ ਹੈ ਜੋ ਕਿ ਹੁਣੇ ਹੀ ਪ੍ਰਾਪਤ ਹੋਇਆ ਹੈ, ਪੂਡਾ ਵਿਖੇ ਵਿਚਾਰ ਅਧੀਨ ਹੈ। |
| 7. | ਸ਼੍ਰੀਮਤੀ ਰਣਜੀਤ ਕੌਰ | 30.5.96 | ਸ਼੍ਰੀ ਇੰਦਰਜੀਤ ਸਿੰਘ ਸੇਠੀ, ਸੁਪਰਡੰਟ ਐਸਟੇਟ ਆਫਿਸ, ਮੁਹਾਲੀ | ਫੇਜ਼-3ਬੀ-2 ਮੁਹਾਲੀ ਦੇ ਐਸ.ਸੀ.ਓ. ਦਾ ਐਨ.ਓ.ਸੀ. ਲੈਣ ਲਈ 5000 ਰੁ: ਸ਼੍ਰੀ ਸੇਠੀ, ਸੁਪਰਡੰਟ ਨੂੰ ਦੇਣ ਸਬੰਧੀ | ਸ਼ਿਕਾਇਤ ਦੀ ਮੁੱਢਲੀ ਪੜਤਾਲ ਕਰਨ ਉਪਰੰਤ ਇਹ ਪਾਇਆ ਗਿਆ ਕਿ ਇਹ ਸ਼ਿਕਾਇਤ ਗੁੰਮਨਾਮ ਹੈ, ਜਿਸ ਕਰਕੇ ਦਫਤਰ ਦਾਖਲ ਕਰਦੇ ਹੋਏ ਸਰਕਾਰ ਨੂੰ ਪੱਤਰ ਮਿਤੀ 5 ਜੂਨ, 1997 ਰਾਹੀਂ ਸੂਚਿਤ ਕਰ ਦਿੱਤਾ ਗਿਆ। |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

| ਲੜੀ ਨੰ: | ਸ਼ਿਕਾਇਤ ਕਰਤਾ ਦਾ ਨਾਂ ਅਤੇ ਪਤਾ | ਸ਼ਿਕਾਇਤ ਦੀ ਮਿਤੀ | ਅਧਿਕਾਰੀ ਜਿਸ ਵਿਰੁੱਧ ਸ਼ਿਕਾਇਤ ਕੀਤੀ ਗਈ ਹੈ। | ਮੈਟਰ/ਦੋਸ਼ | ਕੀਤੀ ਕਾਰਵਾਈ |
|---|---|---|---|---|---|
| 1 | 2 | 3 | 4 | 5 | 6 |
| 8. | ਸ਼੍ਰੀ ਸਰਦੂਲ ਸਿੰਘ, ਕੋਠੀ ਨੰ: 640, ਫੇਜ਼-10, ਐਸ.ਏ.ਐਸ. ਨਗਰ ਸਰਕਾਰ ਵੱਲੋਂ ਪੱਤਰ ਨੰ: 15/4/97-5ਮਓ2/4210 ਮਿਤੀ 1-10-1997 | 1.10.97 | ਮਿਲਖ ਅਫਸਰ ਪੂਡਾ, ਪਟਿਆਲਾ ਦੇ ਸਟਾਫ ਵਿਰੁੱਧ ਸ਼ਿਕਾਇਤ | ਕੁਰੱਪਸ਼ਨ ਬਾਰੇ | ਸ਼ਿਕਾਇਤ ਕਰਤਾ ਨੂੰ ਮਿਤੀ 22 ਦਸੰਬਰ, 1997 ਨੂੰ ਪੜਤਾਲ ਲਈ ਦਫਤਰ ਹਾਜ਼ਰ ਹੋਣ ਲਈ ਬੁਲਾਇਆ ਗਿਆ ਸੀ ਪਰ ਉਹ ਹਾਜ਼ਰ ਨਹੀਂ ਹੋਇਆ। ਪੂਡਾ ਕੋਲ ਸ਼ਿਕਾਇਤ ਵਿਚਾਰ ਅਧੀਨ ਹੈ। |

## ਨਿਕਾਸੀ ਜ਼ਮੀਨ ਦੇ ਇੰਤਕਾਲ ਸਬੰਧੀ ਨੀਤੀ

**190. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚਲੀ ਵਾਧੂ ਨਿਕਾਸੀ ਜ਼ਮੀਨ ਕਬਜ਼ੇਦਾਰਾਂ ਨੂੰ ਕਬਜ਼ੇ ਅਤੇ ਉਨ੍ਹਾਂ ਦੇ ਨਾਂ ਹੋਈਆਂ ਗਿਰਦਾਵਰੀਆਂ ਦੇ ਆਧਾਰ ਤੇ ਇੰਤਕਾਲ ਕਰਨ ਸਬੰਧੀ ਕੋਈ ਨੀਤੀ ਬਣਾਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਬਣਾਈ ਗਈ ਨੀਤੀ ਅਤੇ ਉਸ ਵਿਚ ਨਿਸ਼ਚਿਤ ਕੀਤੀਆਂ ਗਈਆਂ ਹੋਰ ਸ਼ਰਤਾਂ ਦੇ ਵੇਰਵੇ ਕੀ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਹਾਂ ਜੀ। ਨੀਤੀ ਸਬੰਧੀ ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਅਨੁਲੱਗ

### ਪੇਂਡੂ ਨਿਕਾਸੀ ਅਤੇ ਘਟੀਆ ਨਿਕਾਸੀ ਭੌਂ ਨੂੰ ਲਗਾਤਾਰ ਕਾਸ਼ਤਕਾਰੀ ਕਬਜ਼ੇ ਦੇ ਆਧਾਰ ਤੇ ਅਣਅਧਿਕਾਰਤ ਕਬਜ਼ੇਦਾਰਾਂ ਨੂੰ ਟਰਾਂਸਫਰ ਕਰਨ ਬਾਰੇ।

ਘਟੀਆ ਨਿਕਾਸੀ ਭੌਂ ਅਤੇ ਵਾਧੂ ਨਿਕਾਸੀ ਭੌਂ ਜੋ ਪੱਤਰ ਨੰ: 3/1/84-ਐਲ. ਆਰ.-3/8834, ਮਿਤੀ 24 ਦਸੰਬਰ, 1993 ਅਤੇ ਮੀਮੋ ਨੰ: ਪੀ-4/2(505) ਪਾਰਟ-7/1007, ਮਿਤੀ 10 ਮਾਰਚ, 1994, ਰਾਹੀਂ ਜਾਰੀ ਕੀਤੀ ਨੀਤੀ ਤਹਿਤ ਤਬਦੀਲ ਕਰਨ ਲਈ ਰਹਿ ਗਈ ਸੀ, ਉਸ ਦੇ ਨਿਪਟਾਰੇ ਲਈ ਰਾਜ ਸਰਕਾਰ ਨੇ ਮਾਮਲੇ ਨੂੰ ਵਿਚਾਰਦੇ ਹੋਏ ਇਹ ਫੈਸਲਾ ਕੀਤਾ ਕਿ ਮੌਜੂਦਾ ਅਣ-ਅਧਿਕਾਰਤ ਕਾਬਜ਼ਾਂ ਨੂੰ ਰਾਹਤ ਦੇਣ ਲਈ ਨੀਤੀ ਵਿੱਚ ਸੋਧ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਭੌਂ ਆਸਾਨ ਸ਼ਰਤਾਂ ਤੇ ਤਬਦੀਲ ਕੀਤੀ ਜਾਵੇ। ਸੋਧੀ ਗਈ ਪਾਲਿਸੀ ਹੇਠ ਲਿਖੇ ਅਨੁਸਾਰ ਹੈ :—

1. ਦੋਵੇਂ ਤਰ੍ਹਾਂ ਦੀ ਜ਼ਮੀਨ ਘਟੀਆ ਨਿਕਾਸੀ ਅਤੇ ਵਾਧੂ ਨਿਕਾਸੀ ਭੌਂ ਨੂੰ ਪੇਂਡੂ ਨਿਕਾਸੀ ਜ਼ਮੀਨ ਮੰਨਿਆ ਜਾਵੇ।

2. ਪੇਂਡੂ ਨਿਕਾਸੀ ਭੌਂ ਨੂੰ ਇਸ ਦੇ ਅਣਅਧਿਕਾਰਤ ਕਬਜ਼ੇਦਾਰਾਂ ਨੂੰ ਤਬਦੀਲ ਕਰਨ ਲਈ ਫਸਲ ਦੇ ਆਧਾਰ ਤੇ ਕਬਜ਼ਾ ਮੰਨਣ ਲਈ ਮੌਜੂਦਾ ਖਰੀਫ, 1989 ਅਤੇ ਖਰੀਫ, 1992 ਦੀ ਬਜਾਏ 1994 ਦੀ ਫਸਲ ਤੋਂ ਮੰਨਿਆ ਜਾਵੇਗਾ।

3. ਇੱਕ ਪ੍ਰੈਸ ਨੋਟ ਦੁਆਰਾ ਜੋ ਅਣਅਧਿਕਾਰਤ ਕਬਜ਼ੇਦਾਰਾਂ ਤੋਂ ਨਵੀਆਂ ਅਰਜ਼ੀਆਂ ਮੰਗੀਆਂ ਜਾਣ ਅਤੇ ਉਹ ਆਪਣੀਆਂ ਅਰਜ਼ੀਆਂ ਸਬੰਧਿਤ ਤਹਿਸੀਲਦਾਰ, ਮਾਲ-ਕਮ-ਸੇਲਜ਼ ਨੂੰ ਮਿਤੀ 31 ਮਈ, 1997 ਤੱਕ ਭੇਜ ਦੇਣ ਪਰੰਤੂ ਬਾਅਦ ਵਿੱਚ ਸਮੇਂ ਸਮੇਂ ਸਿਰ ਇਸ ਤਾਰੀਖ ਨੂੰ ਵਧਾ ਕੇ

[ਮਾਲ ਅਤੇ ਪੁਨਰਵਾਸ ਮੰਤਰੀ]

15 ਜੁਲਾਈ 1997 ਕਰ ਦਿੱਤਾ ਗਿਆ ਸੀ। ਜਿਹੜੀਆਂ ਦਰਖਾਸਤਾਂ ਪ੍ਰਾਪਤ ਹੋਣਗੀਆਂ, ਉਹ ਜ਼ਿਲ੍ਹੇ ਦੇ ਸਬੰਧਿਤ ਉਪ ਮੰਡਲ ਅਫਸਰ ਵਲੋਂ ਫਾਈਨਲ ਕੀਤੀਆਂ ਜਾਣਗੀਆਂ।

4. ਜੇਕਰ ਜ਼ਮੀਨ ਮਿਊਂਸਿਪਲ ਕਾਰਪੋਰੇਸ਼ਨ/ਮਿਊਂਸਿਪਲ ਕਮੇਟੀ/ਟਾਊਨ ਏਰੀਆ ਕਮੇਟੀ/ਨੋਟੀਫਾਈਡ ਏਰੀਆ ਕਮੇਟੀ ਦੀ ਹੱਦ ਤੋਂ 2 ਮੀਲ ਪਰ੍ਹੇ ਅਤੇ 5 ਮੀਲ ਦੇ ਅੰਦਰ-ਅੰਦਰ ਹੋਵੇ ਤਾਂ 3 ਸਾਧਾਰਨ ਏਕੜ ਅਤੇ ਜੇ 5 ਮੀਲ ਤੋਂ ਬਾਹਰ ਹੋਵੇ ਤਾਂ 10 ਸਾਧਾਰਨ ਏਕੜ ਭੌਂ ਦਿੱਤੀ ਜਾਵੇ ਜਿਸ ਵਿੱਚ ਕਬਜ਼ੇਦਾਰ ਦੀ ਆਪਣੀ ਮਲਕੀਅਤ, ਜੇ ਕੋਈ ਹੋਵੇ ਤਾਂ ਸ਼ਾਮਲ ਕੀਤੀ ਜਾਵੇ।

5. ਸਾਰੀਆਂ ਕਿਸਮਾਂ ਦੀ ਜ਼ਮੀਨ ਦੀ ਕੀਮਤ ਆਮ ਸ਼੍ਰੇਣੀ ਦੇ ਕਬਜ਼ੇਦਾਰਾਂ ਤੋਂ 7000/- ਰੁਪਏ ਪ੍ਰਤੀ ਏਕੜ ਅਤੇ ਅਨੁਸੂਚਿਤ ਤੇ ਪਛੜੀ ਸ਼੍ਰੇਣੀ ਦੇ ਕਬਜ਼ੇਦਾਰਾਂ ਤੋਂ 6000/- ਰੁਪਏ ਪ੍ਰਤੀ ਏਕੜ ਲਈ ਜਾਵੇ।

6. ਜ਼ਮੀਨ ਦੀ ਕੀਮਤ ਟਰਾਂਸਫਰ ਕਰਨ ਦੀ ਮਿਤੀ ਤੋਂ 6 ਮਹੀਨੇ ਦੇ ਅੰਦਰ-ਅੰਦਰ ਯਕਮੁਸ਼ਤ ਵਸੂਲ ਕੀਤੀ ਜਾਵੇਗੀ।

7. ਅਣਅਧਿਕਾਰਤ ਕਬਜ਼ੇਦਾਰਾਂ ਤੋਂ ਰੈਂਟ 250/- ਰੁਪਏ ਪ੍ਰਤੀ ਏਕੜ ਪ੍ਰਤੀ ਫਸਲ ਖਰੀਫ 1994 ਤੋਂ ਵਸੂਲ ਕੀਤਾ ਜਾਵੇਗਾ।

8. ਹੋਰ ਸ਼ਰਤਾਂ ਜੋ ਕਿ ਪੰਜਾਬ ਪੈਕਿਜ ਡੀਲ ਪ੍ਰਾਪਰਟੀਜ਼ (ਡਿਸਪੋਜ਼ਲ) ਐਕਟ, 1976 ਦੇ ਰੂਲ 3 ਵਿੱਚ ਦੱਸੀਆਂ ਗਈਆਂ ਹਨ, ਉਹ ਇਨ੍ਹਾਂ ਕਬਜ਼ੇਦਾਰਾਂ ਤੇ ਲਾਗੂ ਰਹਿਣਗੀਆਂ ਅਤੇ ਜ਼ਾਰੀ ਕੀਤੀਆਂ ਹਦਾਇਤਾਂ ਨੰ: ਪੀ-4/2(505) ਪਾਰਟ-7/1007, ਮਿਤੀ 10 ਮਾਰਚ, 1994 ਵੀ ਲਾਗੂ ਰਹਿਣਗੀਆਂ। ਜਿਥੋਂ ਤੱਕ ਘਟੀਆ ਨਿਕਾਸੀ ਭੌਂ ਦਾ ਸਬੰਧ ਹੈ, ਸਰਕਾਰ ਵਲੋਂ ਜਾਰੀ ਕੀਤੀਆਂ ਹਦਾਇਤਾਂ ਨੰ: 3/1/84-ਐਲ.ਆਰ.-3/8834, ਮਿਤੀ 24 ਦਸੰਬਰ, 1993 ਰਾਹੀਂ ਦੱਸੀਆਂ ਹਦਾਇਤਾਂ ਲਾਗੂ ਰਹਿਣਗੀਆਂ।

---

### ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਦਾ ਗਠਨ

**197.** **1. ਕਾਮਰੇਡ ਅਜੈਬ ਸਿੰਘ ਰੌਤਾ**
**2. ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਯੁਵਕ ਸੇਵਾਵਾਂ ਅਤੇ

ਸ਼ਿਕਾਇਤ ਨਿਵਾਰਨ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਅਤੇ ਜ਼ਿਲ੍ਹਾ ਮੋਗਾ ਵਿਚ ਸਾਲ 1997 ਲਈ ਸ਼ਿਕਾਇਤ ਨਿਵਾਰਣ ਕਮੇਟੀਆਂ ਦਾ ਪੁਨਰਗਠਨ ਕਿਸ ਮਿਤੀ ਨੂੰ ਕੀਤਾ ਗਿਆ ਅਤੇ ਉਕਤ ਕਮੇਟੀਆਂ ਦੇ ਮੈਂਬਰਾਂ ਦੇ ਨਾਂ ਅਤੇ ਪਤੇ ਕੀ ਕੀ ਹਨ ?

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਮੇਟੀਆਂ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੇ ਮਿਤੀ-ਵਾਰ ਵੇਰਵੇ ਕੀ ਹਨ ਅਤੇ ਅਜਿਹੇ ਗੈਰ-ਸਰਕਾਰੀ ਮੈਂਬਰਾਂ ਦੇ ਨਾਂ ਕੀ ਹਨ ਜਿਹੜੇ ਇਨ੍ਹਾਂ ਮੀਟਿੰਗਾਂ ਵਿਚ ਹਾਜ਼ਰ ਹੋਏ ?

**ਸਰਦਾਰ ਗੋਬਿੰਦ ਸਿੰਘ ਕਾਂਝਲਾ** : (ੳ) ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਦੇ ਪੁਨਰਗਠਨ ਸਬੰਧੀ ਅਧਿਸੂਚਨਾ ਮਿਤੀ 2 ਮਈ, 1997 ਨੂੰ ਜਾਰੀ ਕੀਤੀ ਜਾ ਚੁੱਕੀ ਹੈ। ਇਸ ਅਧਿਸੂਚਨਾ ਦੇ ਪੈਰਾ 1(4)(ੳ) ਵਿਚ ਮਿਤੀ 3 ਜੂਨ, 1997 ਦੀ ਅਧਿਸੂਚਨਾ ਰਾਹੀਂ ਸੋਧ ਕੀਤੀ ਗਈ ਹੈ। ਜ਼ਿਲ੍ਹਾ ਮੋਗਾ ਦੀ ਸ਼ਿਕਾਇਤ ਨਿਵਾਰਣ ਕਮੇਟੀ ਤੇ ਨਾਮਜ਼ਦ ਕੀਤੇ ਗੈਰ-ਸਰਕਾਰੀ ਮੈਂਬਰਾਂ ਦੇ ਨਾਂ ਅਤੇ ਪਤੇ ਬਾਰੇ ਜਾਣਕਾਰੀ ਅਨੁਲੱਗ-1 ਵਿਚ ਦਿੱਤੀ ਗਈ ਹੈ ਜੀ। ਬਾਕੀ ਗੈਰ-ਸਰਕਾਰੀ ਮੈਂਬਰਾਂ ਦੀ ਨਾਮਜ਼ਦਗੀ ਬਾਰੇ ਮਾਮਲਾ ਵਿਚਾਰ ਅਧੀਨ ਹੈ ਜੀ। ਜ਼ਿਲ੍ਹਾ ਮਾਨਸਾ ਦੀ ਸ਼ਿਕਾਇਤ ਨਿਵਾਰਣ ਕਮੇਟੀ ਦੇ ਗੈਰਸਰਕਾਰੀ ਮੈਂਬਰ ਨਾਮਜ਼ਦ ਕਰਨ ਦਾ ਮਾਮਲਾ ਵੀ ਅਜੇ ਵਿਚਾਰ ਅਧੀਨ ਹੈ ਜੀ।

(ਅ) ਜ਼ਿਲ੍ਹਾ ਮੋਗਾ ਅਤੇ ਮਾਨਸਾ ਵਿਚ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਦੀਆਂ ਹੋਈਆਂ ਮੀਟਿੰਗਾਂ ਅਤੇ ਉਨ੍ਹਾਂ ਦੇ ਮਿਤੀ-ਵਾਰ ਵੇਰਵੇ ਬਾਰੇ ਜਾਣਕਾਰੀ ਅਨੁਲੱਗ-2 ਵਿਚ ਦਿੱਤੀ ਗਈ ਹੈ ਜੀ। ਇਨ੍ਹਾਂ ਮੀਟਿੰਗਾਂ ਵਿਚ ਕੋਈ ਵੀ ਗੈਰ-ਸਰਕਾਰੀ ਮੈਂਬਰ ਹਾਜ਼ਰ ਨਹੀਂ ਹੋਏ।

**ਅਨੁਲੱਗ-1**

**ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ, ਮੋਗਾ, ਦੇ ਗੈਰ-ਸਰਕਾਰੀ ਮੈਂਬਰਾਂ ਦੀ ਸੂਚੀ**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮੈਂਬਰ ਦਾ ਨਾਂ ਅਤੇ ਪਤਾ |
|---|---|---|
| 1. | ਮੋਗਾ | 1. ਸ: ਰਾਜਿੰਦਰ ਸਿੰਘ ਢਿੱਲੋਂ, ਵਾਸੀ ਸਰਦਾਰ ਨਗਰ, ਗਲੀ ਨੰ: 1, ਮੋਗਾ। |
| | | 2. ਸ: ਲਾਭ ਸਿੰਘ, ਸਰਪੰਚ, ਪੁੱਤਰ ਸ਼੍ਰੀ ਅਮਰ ਸਿੰਘ, ਵਾਸੀ ਲੰਗੇਆਣਾ ਪੁਰਾਣਾ, ਤਹਿਸੀਲ ਤੇ ਜ਼ਿਲ੍ਹਾ ਮੋਗਾ। |

[ਯੁਵਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਨ ਮੰਤਰੀ]

ਅਨੁਲੱਗ-2

ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਵਲੋਂ ਕੀਤੀਆ ਗਈਆਂ ਮੀਟਿੰਗਾਂ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਿਤੀ | ਗਿਣਤੀ |
|---|---|---|---|
| 1. | ਮਾਨਸਾ | 17-9-97, 18-11-97 ਅਤੇ 20-2-98 | 3 |
| 2. | ਮੋਗਾ | 5-8-97, 29-9-97, 12-12-97 ਅਤੇ 10-3-98 | 4 |

ਐਸ.ਪੀ.ਓਜ਼. ਨੂੰ ਨਿਯਮਿਤ ਸੇਵਾ ਵਿਚ ਰੱਖਣਾ

**199. ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਐਸ.ਪੀ.ਓਜ਼. ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਹੜੇ ਕਿ 12 ਫਰਵਰੀ, 1997 ਤੋਂ ਲੈ ਕੇ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੁਲਿਸ ਵਿਭਾਗ ਵਿਚ ਰੱਖ ਲਏ ਗਏ ਹਨ;

(ਅ) ਰਾਜ ਵਿਚ 15 ਫਰਵਰੀ , 1998 ਨੂੰ ਐਸ.ਪੀ.ਓਜ਼. ਵਿਚ ਉਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਐਸ.ਪੀ.ਓਜ਼. ਵਿਚੋਂ ਉਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਜਿਹੜੇ ਕਿ ਪੁਲਿਸ ਵਿਭਾਗ ਵਿਚ ਕਾਂਸਟੇਬਲ ਵਜੋਂ ਨਿਯੁਕਤ ਕੀਤੇ ਜਾਣ ਦੇ ਯੋਗ ਹਨ ;

(ਸ) ਕੀ ਸਰਕਾਰ ਦੀ ਉਪਰੋਕਤ ਭਾਗ (ੳ) ਵਿਚ ਵਰਣਿਤ ਐਸ.ਪੀ.ਓਜ਼. ਨੂੰ ਪੁਲਿਸ ਵਿਭਾਗ ਵਿਚ ਕਾਂਸਟੇਬਲ ਵਜੋਂ ਨਿਯੁਕਤ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ;

(ਹ) ਕੀ ਕੋਈ ਅਜਿਹੇ ਐਸ.ਪੀ.ਓਜ਼. ਜਿਹੜੇ ਕਿ ਪੁਲਿਸ ਵਿਭਾਗ ਵਿਚ ਕਾਂਸਟੇਬਲ ਵਜੋਂ ਨਿਯੁਕਤੀ ਦੇ ਯੋਗ ਨਹੀਂ ਹਨ, ਨੂੰ ਨਿਯਮਿਤ ਆਧਾਰ ਤੇ ਸ਼੍ਰੇਣੀ IV ਕਰਮਚਾਰੀ ਦੇ ਤੌਰ ਤੇ ਨਿਯੁਕਤ ਕਰ ਲਿਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਪਿਛਲੇ ਇਕ ਸਾਲ ਤੋਂ ਹੁਣ ਤੱਕ ਦੇ ਸਮੇਂ

ਦੌਰਾਨ ਸ਼ਾਮਲ ਕੀਤੇ ਗਏ ਐਸ.ਪੀ.ਓਜ਼. ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੁਲਿਸ ਵਿਭਾਗ ਵਿੱਚ ਮਿਤੀ 12 ਫਰਵਰੀ, 1997 ਤੋਂ ਮਿਤੀ ਅੰਤ ਤੱਕ ਬਤੌਰ ਸਿਪਾਹੀ ਨਿਯੁਕਤ ਐਸ.ਪੀ.ਓਜ਼ ਦੀ ਜ਼ਿਲ੍ਹਾ-ਵਾਰ ਗਿਣਤੀ ਨਿਮਨ ਅਨੁਸਾਰ ਹੈ :—

| ਜ਼ਿਲ੍ਹੇ ਦਾ ਨਾਂ | ਬਤੌਰ ਸਿਪਾਹੀ ਨਿਯੁਕਤ ਕੀਤੇ ਐਸ.ਪੀ.ਓਜ਼ ਦੀ ਗਿਣਤੀ |
|---|---|
| ਅੰਮ੍ਰਿਤਸਰ | 119 |
| ਮਜੀਠਾ | 64 |
| ਤਰਨ ਤਾਰਨ | 131 |
| ਬਟਾਲਾ | 85 |
| ਗੁਰਦਾਸਪੁਰ | 41 |
| ਜਲੰਧਰ | 306 |
| ਕਪੂਰਥਲਾ | 44 |
| ਹੁਸ਼ਿਆਰਪੁਰ | 69 |
| ਨਵਾਂ ਸ਼ਹਿਰ | 20 |
| ਲੁਧਿਆਣਾ | 104 |
| ਰੋਪੜ | 119 |
| ਖੰਨਾ | 36 |
| ਜਗਰਾਓਂ | 78 |
| ਪਟਿਆਲਾ | 144 |
| ਸੰਗਰੂਰ | 102 |
| ਫਤਿਹਗੜ੍ਹ ਸਾਹਿਬ | 51 |
| ਬਰਨਾਲਾ | 61 |

[ਮੁੱਖ ਮੰਤਰੀ]

| ਜ਼ਿਲ੍ਹੇ ਦਾ ਨਾਂ | ਬਤੌਰ ਸਿਪਾਹੀ ਨਿਯੁਕਤ ਕੀਤੇ ਐਸ.ਪੀ.ਓਜ਼. ਦੀ ਗਿਣਤੀ |
|---|---|
| ਫਿਰੋਜ਼ਪੁਰ | 99 |
| ਮੁਕਤਸਰ | 26 |
| ਮੋਗਾ | 20 |
| ਫਰੀਦਕੋਟ | 23 |
| ਮਾਨਸਾ | 21 |
| ਬਠਿੰਡਾ | 35 |
| ਜੀ.ਆਰ.ਪੀ. | 32 |

ਉਪਰੋਕਤ ਦਰਸਾਏ ਅੰਕੜਿਆਂ ਵਿੱਚ ਉਨ੍ਹਾਂ ਐਸ.ਪੀ.ਓਜ਼ ਦੀ ਗਿਣਤੀ ਵੀ ਸ਼ਾਮਿਲ ਹੈ, ਜਿਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਸਿਪਾਹੀ ਨਿਯੁਕਤ ਕੀਤਾ ਗਿਆ ਹੈ ਅਤੇ ਉਨ੍ਹਾਂ ਐਸ.ਪੀ.ਓਜ਼ ਦੀ ਗਿਣਤੀ ਵੀ ਸ਼ਾਮਿਲ ਹੈ ਜਿਨ੍ਹਾਂ ਨੂੰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਵੱਖ ਵੱਖ ਰਿੱਟ ਪਟੀਸ਼ਨਾਂ ਦੇ ਸਬੰਧ ਵਿੱਚ ਦਿੱਤੇ ਗਏ ਹੁਕਮਾਂ ਤਹਿਤ ਬਤੌਰ ਸਿਪਾਹੀ ਨਿਯੁਕਤ ਕੀਤਾ ਗਿਆ ਹੈ। ਉਪਰੋਕਤ ਸੂਚੀ ਵਿੱਚ ਉਨ੍ਹਾਂ ਐਸ.ਪੀ.ਓਜ਼ ਦੀ ਗਿਣਤੀ ਵੀ ਸ਼ਾਮਿਲ ਹੈ ਜਿਨ੍ਹਾਂ ਨੂੰ ਨਿਯੁਕਤੀ ਪੱਤਰ ਤਾਂ ਜਾਰੀ ਕਰ ਦਿੱਤੇ ਗਏ ਹਨ ਪਰ ਉਨ੍ਹਾਂ ਨੇ ਅਜੇ ਤੱਕ ਡਿਊਟੀ ਲਈ ਰਿਪੋਰਟ ਨਹੀਂ ਕੀਤੀ ਕਿਉਂਕਿ ਉਨ੍ਹਾਂ ਦੀ ਨਿਯੁਕਤੀ ਸਬੰਧੀ ਪਹਿਲਾਂ ਕੀਤੀ ਜਾਣ ਵਾਲੀ ਕਾਰਵਾਈ ਜਿਵੇਂ ਕਿ ਚਾਲ ਚਲਣ ਤਸਦੀਕ/ਡਾਕਟਰੀ ਪੜਤਾਲ ਅਜੇ ਚੱਲ ਰਹੀ ਹੈ।

(ਅ) ਰਾਜ ਵਿੱਚ ਕੰਮ ਕਰ ਰਹੇ ਐਸ.ਪੀ.ਓਜ਼ ਦੀ ਮਿਤੀ 15 ਫਰਵਰੀ, 1998 ਨੂੰ ਜ਼ਿਲ੍ਹਾਵਾਰ ਗਿਣਤੀ ਨਿਮਨ ਅਨੁਸਾਰ ਹੈ :—

| ਜ਼ਿਲ੍ਹੇ ਦਾ ਨਾਂ | ਬਤੌਰ ਸਿਪਾਹੀ ਨਿਯੁਕਤ ਕੀਤੇ ਐਸ.ਪੀ.ਓਜ਼. ਦੀ ਗਿਣਤੀ |
|---|---|
| ਜੀ.ਆਰ.ਪੀ. | 976 |
| ਅੰਮ੍ਰਿਤਸਰ | 1133 |

| ਜ਼ਿਲ੍ਹੇ ਦਾ ਨਾਂ | ਬਤੌਰ ਸਿਪਾਹੀ ਨਿਯੁਕਤ ਕੀਤੇ ਐਸ.ਪੀ.ਓਜ਼. ਦੀ ਗਿਣਤੀ |
|---|---|
| ਬਟਾਲਾ | 863 |
| ਮਜੀਠਾ | 788 |
| ਤਰਨ ਤਾਰਨ | 1016 |
| ਗੁਰਦਾਸਪੁਰ | 509 |
| ਜਲੰਧਰ | 1613 |
| ਕਪੂਰਥਲਾ | 329 |
| ਹੁਸ਼ਿਆਰਪੁਰ | 1259 |
| ਲੁਧਿਆਣਾ | 1388 |
| ਰੋਪੜ | 518 |
| ਖੰਨਾ | 332 |
| ਜਗਰਾਉਂ | 296 |
| ਪਟਿਆਲਾ | 793 |
| ਸੰਗਰੂਰ | 739 |
| ਫਤਿਹਗੜ੍ਹ ਸਾਹਿਬ | 343 |
| ਬਰਨਾਲਾ | 389 |
| ਫਰੀਦਕੋਟ | 228 |
| ਬਠਿੰਡਾ | 410 |
| ਮਾਨਸਾ | 168 |
| ਫਿਰੋਜ਼ਪੁਰ | 675 |
| ਮੋਗਾ | 97 |
| ਮੁਕਤਸਰ | 88 |

[ਮੁੱਖ ਮੰਤਰੀ]

(ੲ) ਉਪਰੋਕਤ ਭਾਗ (ਅ) ਵਿੱਚ ਦਰਸਾਏ ਐਸ.ਪੀ.ਓਜ਼ ਵਿੱਚ ਉਨ੍ਹਾਂ ਐਸ.ਪੀ.ਓਜ਼ ਦੀ ਜ਼ਿਲ੍ਹੇਵਾਰ ਗਿਣਤੀ ਨਿਮਨ ਅਨੁਸਾਰ ਹੈ ਜੋ ਕਿ ਪੁਲਿਸ ਵਿਭਾਗ ਵਿੱਚ ਬਤੌਰ ਸਿਪਾਹੀ ਨਿਯੁਕਤੀ ਲਈ ਯੋਗ ਹਨ:—

| ਜ਼ਿਲ੍ਹੇ ਦਾ ਨਾਂ | ਬਤੌਰ ਸਿਪਾਹੀ ਨਿਯੁਕਤ ਕੀਤੇ ਐਸ.ਪੀ.ਓਜ਼. ਦੀ ਗਿਣਤੀ |
|---|---|
| ਜੀ.ਆਰ.ਪੀ. | 567 |
| ਅੰਮ੍ਰਿਤਸਰ | 79 |
| ਬਟਾਲਾ | 64 |
| ਮਜੀਠਾ | 97 |
| ਤਰਨ ਤਾਰਨ | 242 |
| ਗੁਰਦਾਸਪੁਰ | 121 |
| ਜਲੰਧਰ | 366 |
| ਕਪੂਰਥਲਾ | 40 |
| ਹੁਸ਼ਿਆਰਪੁਰ | 84 |
| ਨਵਾਂ ਸ਼ਹਿਰ | 19 |
| ਲੁਧਿਆਣਾ | 166 |
| ਰੋਪੜ | 73 |
| ਖੰਨਾ | 57 |
| ਜਗਰਾਉਂ | 41 |
| ਪਟਿਆਲਾ | 27 |
| ਸੰਗਰੂਰ | 255 |
| ਫਤਿਹਗੜ੍ਹ ਸਾਹਿਬ | 49 |
| ਬਰਨਾਲਾ | 77 |
| ਫਰੀਦਕੋਟ | 46 |
| ਬਠਿੰਡਾ | 132 |
| ਮਾਨਸਾ | 51 |
| ਫਿਰੋਜ਼ਪੁਰ | 169 |
| ਮੋਗਾ | 23 |
| ਮੁਕਤਸਰ | 8 |

(ਸ) ਸਵਾਲ ਦੇ ਇਸ ਭਾਗ ਦਾ ਮਜ਼ਮੂਨ ਐਸ.ਪੀ.ਓਜ਼ ਨੂੰ ਮਿਤੀ 12 ਫਰਵਰੀ, 1997 ਤੋਂ ਮਿਤੀ ਅੰਤ ਤੱਕ ਪੁਲਿਸ ਵਿਭਾਗ ਵਿੱਚ ਖਪਾਉਣ ਨਾਲ ਸਬੰਧਿਤ ਹੈ। ਇਸ ਸਬੰਧ ਵਿੱਚ ਜਵਾਬ ਉਪਰ ਭਾਗ (ੳ) ਵਿੱਚ ਦੇ ਦਿੱਤਾ ਗਿਆ ਹੈ।

ਵਿਭਾਗ ਕੋਲ ਅਸਾਮੀਆਂ ਉਪਲਬਧ ਹੋਣ ਤੇ ਸਰਕਾਰ ਦੀ ਸਾਰੇ ਯੋਗ ਅਤੇ ਕੁਆਲੀਫਾਈਡ ਐਸ.ਪੀ.ਓਜ਼ ਨੂੰ ਬਤੌਰ ਸਿਪਾਹੀ ਨਿਯੁਕਤ ਕਰਨ ਦੀ ਤਜਵੀਜ਼ ਹੈ।

ਆਸਾਮੀਆਂ ਦੀ ਘਾਟ ਹੋਣ ਕਾਰਣ ਸਾਰੇ ਕੁਆਲੀਫਾਈਡ ਐਸ.ਪੀ.ਓਜ਼ ਨੂੰ ਬਤੌਰ ਸਿਪਾਹੀ ਨਿਯੁਕਤ ਨਹੀਂ ਕੀਤਾ ਜਾ ਸਕਦਾ। ਰਿਕਰੂਟਮੈਂਟ ਬੋਰਡ ਵੱਲੋਂ ਆਪਣੀਆਂ ਸਿਫਾਰਸ਼ਾਂ ਪੇਸ਼ ਕਰਨ ਸਮੇਂ ਉਨ੍ਹਾਂ ਐਸ.ਪੀ.ਓਜ਼ ਨੂੰ, ਜਿਨ੍ਹਾਂ ਨੇ ਟੈਸਟ ਕੁਆਲੀਫਾਈ ਕਰ ਲਿਆ ਸੀ, ਐਡਜਸਟ ਕਰਨ ਲਈ ਲਗਭਗ 2250 ਆਸਾਮੀਆਂ ਉਪਲਬਧ ਸਨ। ਦੂਸਰੇ ਐਸ.ਪੀ.ਓਜ਼ ਜਿਨ੍ਹਾਂ ਨੇ ਟੈਸਟ ਕੁਆਲੀਫਾਈ ਕਰ ਲਿਆ ਹੈ, ਉਨ੍ਹਾਂ ਨੂੰ ਵੇਟਿੰਗ ਸੂਚੀ ਵਿੱਚ ਰੱਖ ਲਿਆ ਹੈ ਅਤੇ ਅਸਾਮੀਆਂ ਉਪਲਬਧ ਹੋਣ ਤੇ ਉਨ੍ਹਾਂ ਨੂੰ ਸੀਨੀਆਰਤਾ ਅਨੁਸਾਰ ਬਤੌਰ ਸਿਪਾਹੀ ਨੰਬਰ ਦੇ ਦਿੱਤਾ ਜਾਵੇਗਾ।

(ਹ) ਉਨ੍ਹਾਂ ਐਸ.ਪੀ.ਓਜ਼ ਦੀ ਜ਼ਿਲ੍ਹਾਵਾਰ ਗਿਣਤੀ ਜਿਹੜੇ ਪੁਲਿਸ ਵਿਭਾਗ ਵਿੱਚ ਬਤੌਰ ਸਿਪਾਹੀ ਨਿਯੁਕਤੀ ਲਈ ਯੋਗ ਨਹੀਂ ਹਨ, ਜਿਨ੍ਹਾਂ ਨੂੰ ਰੈਗੂਲਰ ਆਧਾਰ ਤੇ ਦਰਜਾ-4 ਨਿਯੁਕਤ ਕੀਤਾ ਗਿਆ ਹੈ :—

| | |
|---|---|
| ਸੰਗਰੂਰ | 1 |

## ਸਰਕਾਰੀ ਮਕਾਨਾਂ ਦੀ ਉਸਾਰੀ

201. **ਕਾਮਰੇਡ ਅਜੈਬ ਸਿੰਘ ਰੌਤਾ** : ਕੀ ਮੁੱਖ ਮੰਤਰੀ ਮਿਤੀ 18 ਜੂਨ, 1997 ਲਈ ਬਿਨਾਂ ਨਿਸ਼ਾਨ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ 'ਸਰਕਾਰੀ ਮਕਾਨਾਂ ਦੀ ਉਸਾਰੀ' ਸਬੰਧੀ ਬਿਨਾਂ ਨਿਸ਼ਾਨ ਪ੍ਰਸ਼ਨ ਨੰ: 107 ਦੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪ੍ਰਬੰਧਕੀ ਵਿਭਾਗ ਨੇ ਉਕਾਈਦਾਰਾਂ/ਜ਼ਿੰਮੇਵਾਰ ਅਫ਼ਸਰਾਂ ਵਿਰੁੱਧ ਕੋਈ ਵਿਭਾਗੀ ਕਾਰਵਾਈ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਉਕਾਈਦਾਰਾਂ/ਜ਼ਿੰਮੇਵਾਰ ਅਫ਼ਸਰਾਂ ਦੇ ਨਾਂ ਕੀ-ਕੀ ਹਨ, ਕੁਤਾਹੀ ਕਿਸ ਕਿਸਮ ਦੀ ਹੈ ਅਤੇ ਹਰ ਇਕ ਕੇਸ ਵਿਚ ਕੀਤੀ ਗਈ ਵਿਭਾਗੀ ਕਾਰਵਾਈ ਦੇ ਵੇਰਵੇ ਕੀ-ਕੀ ਹਨ ?

[ਕਾਮਰੇਡ ਅਜੈਬ ਸਿੰਘ ਰੌਂਤਾ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ, ਤਾਂ ਉਕਾਈਦਾਰਾਂ/ਜ਼ਿੰਮੇਵਾਰ ਅਫ਼ਸਰਾਂ ਵਿਰੁੱਧ ਵਿਭਾਗੀ ਕਾਰਵਾਈ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਰੂਪ ਸਿੰਘ, ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ** : (ੳ) ਜੀ ਹਾਂ, ਦੋਸ਼ੀਆਂ ਵਿਰੁੱਧ ਲੋੜੀਂਦੀ ਕਾਰਵਾਈ ਕੀਤੀ ਗਈ ਹੈ, ਜ਼ਿੰਮੇਵਾਰ ਕਰਮਚਾਰੀ ਦਾ ਨਾਂ ਸ਼੍ਰੀ ਆਰ.ਐਲ. ਬਾਂਸਲ (ਜੂਨੀਅਰ ਇੰਜਨੀਅਰ/ਬਿਜਲੀ) ਹੈ ਅਤੇ ਉਸ ਨੂੰ ਕੰਮ ਵਿੱਚ ਲਾਪਰਵਾਹੀ ਕਰਨ ਅਤੇ ਕੰਮ ਨੂੰ ਸਹੀ ਸਪੈਸੀਫਿਕੇਸ਼ਨ ਮੁਤਾਬਿਕ ਨਾ ਕਰਵਾਉਣ ਕਰਕੇ ਮੀਮੋ ਨੰ: 12782, ਮਿਤੀ 10 ਨਵੰਬਰ, 1997 ਨੂੰ ਚਾਰਜ਼ਸੀਟ ਕੀਤਾ ਜਾ ਚੁੱਕਾ ਹੈ। ਇਸ ਕੇਸ ਵਿੱਚ ਰੈਗੂਲਰ ਇੰਨਕੁਆਰੀ ਕਰਵਾਉਣ ਲਈ ਪੁੱਡਾ ਵੱਲੋਂ ਇੰਨਕੁਆਰੀ ਅਫ਼ਸਰ/ਪੇਸ਼ ਕਰਤਾ ਅਫ਼ਸਰ ਨਿਯੁਕਤ ਕੀਤੇ ਜਾ ਚੁੱਕੇ ਹਨ। ਇਹ ਵੀ ਦੱਸਿਆ ਜਾਂਦਾ ਹੈ ਕਿ ਦੋਸ਼ੀ ਠੇਕੇਦਾਰ ਮੈਸ: ਕਲਸੀ ਕੰਸਟ੍ਰਕਸ਼ਨ ਕੰਪਨੀ ਸੀ ਅਤੇ ਪੁੱਡਾ/ਸਰਕਾਰ ਨੂੰ 1,03,370 ਰੁਪਏ ਦੇ ਨੁਕਸਾਨ ਨੂੰ ਠੇਕੇਦਾਰ ਦੀ ਜ਼ਮਾਨਤੀ ਰਕਮ ਵਿਚੋਂ ਮੰਡਲ ਇੰਜਨੀਅਰ ਸਿਵਲ, ਮੁਹਾਲੀ ਵੱਲੋਂ ਐਡਜਸਟਮੈਂਟ ਵਾਊਚਰ ਨੰ: 69, ਮਿਤੀ 31 ਜੁਲਾਈ, 1997 ਰਾਹੀਂ ਪੂਰਾ ਕਰ ਲਿਆ ਗਿਆ ਹੈ ਜੀ।

(ਅ) ਜਿਵੇਂ ਕਿ ਉਪਰ ਪੈਰ੍ਹਾ 'ਏ' ਵਿੱਚ ਦਰਸਾਇਆ ਗਿਆ ਹੈ ਕਿ ਕਾਰਵਾਈ ਕੀਤੀ ਜਾ ਚੁੱਕੀ/ਜਾ ਰਹੀ ਹੈ।

---

## ਰਾਜ ਵਿਚ ਬੇਰੁਜ਼ਗਾਰ ਵਿਅਕਤੀਆਂ ਦੀ ਗਿਣਤੀ

202. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ 12 ਜੂਨ, 1997 ਦੀ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰ: 94 ਦੇ ਉੱਤਰ ਦੇ ਹਵਾਲੇ ਨਾਲ ਕਿਰਪਾ ਕਰਕੇ ਦੱਸਣਗੇ ਕਿ 1 ਜਨਵਰੀ, 1998 ਨੂੰ ਰਾਜ ਵਿਚ ਰੁਜ਼ਗਾਰ ਦਫ਼ਤਰਾਂ ਵਿਚ ਦਰਜ ਬੇਰੁਜ਼ਗਾਰ ਵਿਅਕਤੀਆਂ ਅਰਥਾਤ ਆਦਮੀਆਂ ਅਤੇ ਔਰਤਾਂ ਦੀ ਵੱਖ-ਵੱਖ ਜ਼ਿਲ੍ਹਾ-ਵਾਰ ਅਤੇ ਸ਼੍ਰੇਣੀ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : ਲੋੜੀਂਦੀ ਸੂਚਨਾ ਅਨੁਲੱਗ ਵਿੱਚ ਦਿੱਤੀ ਗਈ ਹੈ।

**ਅਨੁਲੱਗ**

| | | |
|---|---|---|
| (ੳ) | ਰਾਜ ਵਿੱਚ ਬੇਰੁਜ਼ਗਾਰ ਵਿਅਕਤੀਆਂ ਦੀ ਕੁਲ ਸੰਖਿਆ | .. 581018 |
| (ਅ) | ਰਾਜ ਵਿੱਚ ਬੇਰੁਜ਼ਗਾਰ ਪੁਰਸ਼ਾਂ ਦੀ ਕੁਲ ਸੰਖਿਆ | .. 437425 |
| (ੲ) | ਰਾਜ ਵਿੱਚ ਬੇਰੁਜ਼ਗਾਰ ਇਸਤਰੀਆਂ ਦੀ ਕੁਲ ਸੰਖਿਆ | .. 143593 |
| (ਸ) | ਰਾਜ ਵਿੱਚ ਬੇਰੁਜ਼ਗਾਰ ਪਛੜੀ ਸ਼੍ਰੇਣੀ ਦੇ ਉਮੀਦਵਾਰਾਂ ਦੀ ਕੁਲ ਸੰਖਿਆ | .. 3879 |

(ਹ) ਰਾਜ ਵਿੱਚ ਬੇਰੁਜ਼ਗਾਰ ਅਨੁਸੂਚਿਤ ਜਾਤੀ ਦੇ ਉਮੀਦਵਾਰਾਂ ਦੀ ਕੁਲ ਸੰਖਿਆ .. 175328

(ਕ) ਰਾਜ ਵਿੱਚ ਬੇਰੁਜ਼ਗਾਰ ਸਾਬਕਾ ਫੌਜੀ ਉਮੀਦਵਾਰਾਂ ਦੀ ਕੁਲ ਸੰਖਿਆ .. 20628

**ਮਿਤੀ 1-1-1998 ਤੋਂ ਜ਼ਿਲ੍ਹਾਵਾਰ ਸੂਚਨਾ**

| ਲੜੀ ਨੰ: | ਜ਼ਿਲ੍ਹਾ | ਕੁਲ ਬੇਰੁਜਗਾਰ | ਪੁਰਸ਼ | ਇਸਤਰੀ | ਅਨੁਸੂਚਿਤ ਜਾਤੀ | ਪਛੜੀ ਸ਼੍ਰੇਣੀ | ਸਾਬਕਾ ਫੌਜੀ |
|---|---|---|---|---|---|---|---|
| 1 | ਅੰਮ੍ਰਿਤਸਰ | 64797 | 45121 | 19676 | 18591 | 257 | 3221 |
| 2 | ਗੁਰਦਾਸਪੁਰ | 67861 | 51958 | 15903 | 17389 | 261 | 2901 |
| 3 | ਜਲੰਧਰ | 32749 | 23670 | 9079 | 15723 | 135 | 1505 |
| 4 | ਨਵਾਂ ਸ਼ਹਿਰ | 9021 | 6943 | 2078 | 4633 | 46 | 348 |
| 5 | ਕਪੂਰਥਲਾ | 21447 | 16087 | 5360 | 7642 | 120 | 468 |
| 6 | ਹੁਸ਼ਿਆਰਪੁਰ | 29393 | 21056 | 8337 | 14361 | 158 | 1974 |
| 7 | ਲੁਧਿਆਣਾ | 42522 | 30352 | 12170 | 13758 | 150 | 1610 |
| 8 | ਫਿਰੋਜ਼ਪੁਰ | 39598 | 31560 | 8038 | 7467 | 476 | 501 |
| 9 | ਪਟਿਆਲਾ | 61801 | 47940 | 13861 | 13667 | 584 | 1545 |
| 10 | ਫਤਿਹਗੜ੍ਹ ਸਾਹਿਬ | 11095 | 8834 | 2261 | 4402 | 35 | 483 |
| 11 | ਰੋਪੜ ਅਤੇ ਮੁਹਾਲੀ | 70847 | 54748 | 16099 | 20433 | 503 | 3305 |
| 12 | ਸੰਗਰੂਰ | 30420 | 22908 | 7512 | 8206 | 282 | 663 |
| 13 | ਬਠਿੰਡਾ | 32659 | 25031 | 7628 | 8413 | 434 | 461 |
| 14 | ਮਾਨਸਾ | 15770 | 12262 | 3508 | 4005 | 112 | 225 |
| 15 | ਫਰੀਦਕੋਟ | 17304 | 13811 | 3493 | 5598 | 169 | 254 |
| 16. | ਮੋਗਾ | 15477 | 10659 | 4818 | 3948 | 68 | 726 |
| 17. | ਮੁਕਤਸਰ | 18257 | 14485 | 3772 | 7092 | 89 | 438 |

## POINTS OF ORDER

**ਸ਼੍ਰੀ ਸਪੀਕਰ** : ਹੁਣ ਅਸੀਂ ਕਾਲ ਅਟੈਨਸ਼ਨ ਮੋਸ਼ਨ ਲੈਂਦੇ ਹਾਂ। ਚਾਵਲਾ ਜੀ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਰ, ਜ਼ੀਰੋ ਆਵਰ ਕਿੱਥੇ ਗਿਆ?

**ਸ਼੍ਰੀ ਸਪੀਕਰ** : ਜ਼ੀਰੋ ਆਵਰ ਵਿੱਚ ਕੋਈ ਉਠਿਆ ਹੀ ਨਹੀਂ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਤੁਸੀਂ ਕੁਝ ਕਹਿਣ ਲੱਗੇ ਸੀ। ਇਸ ਕਰਕੇ ਅਸੀਂ ਬੈਠ ਗਏ।

**ਸ਼੍ਰੀ ਸਪੀਕਰ** : ਹਾਂ ਜੀ, ਚੌਧਰੀ ਜਗਜੀਤ ਸਿੰਘ ਜੀ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ ਕਿ ਪੰਜਾਬ ਵਿੱਚ ਵਾਟਰ ਲੋਗਿੰਗ ਨਾਲ ਫਸਲਾਂ ਦੀ ਤਬਾਹੀ ਹੋਈ ਹੈ ਔਰ ਸਾਰੇ ਪੰਜਾਬ ਵਿੱਚ ਖਾਸ ਤੌਰ ਤੇ ਆਲੂਆਂ ਦੀ ਫਸਲ ਜਲੰਧਰ ਵਿੱਚ......। (ਵਿਘਨ)

**ਸ਼੍ਰੀ ਸਪੀਕਰ** : ਇਹ ਮੈਟਰ ਕਾਫੀ ਡਿਸਕਸ ਹੋ ਚੁੱਕਾ ਹੈ।

**ਚੌਧਰੀ ਜਗਜੀਤ ਸਿੰਘ** : ਇਹ ਤੁਸੀਂ ਡਿਸ-ਅਲਾਓ ਕਰ ਦਿੱਤੀ ਸੀ।

**ਸ਼੍ਰੀ ਸਪੀਕਰ** : ਤੁਸੀਂ ਬਹਾਨਾ ਲੱਭੋ। ਮੋਫਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਤੁਹਾਡੀ ਬਹੁਤ ਮਿਹਰਬਾਨੀ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਤੁਹਾਡੇ ਧਿਆਨ ਵਿੱਚ ਇੱਕ ਬਹੁਤ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਲੀਡਰ ਆਫ ਦੀ ਹਾਊਸ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਬਾਰੇ ਪੁੱਛਣਾ ਚਾਹੁੰਦਾ ਹਾਂ। ਇਸ ਬਾਰੇ ਸਾਨੂੰ ਬੜੀ ਹੀ ਚਿੰਤਾ ਹੈ ਕਿਉਂਕਿ ਵੱਖ-ਵੱਖ ਅਖਬਾਰਾਂ ਦੀਆਂ ਖਬਰਾਂ ਵਿੱਚ ਕਲੈਰਿਟੀ ਨਹੀਂ ਹੈ। ਇਸ ਕਰਕੇ ਦੱਸਿਆ ਜਾਵੇ ਕਿ ਉਨ੍ਹਾਂ ਦਾ ਕੀ ਹਾਲ ਹੈ। ਉਹ ਕਦੋਂ ਤੱਕ ਵਾਪਸ ਆਉਣਗੇ? ਲੋਕ ਇਸ ਬਾਰੇ ਪੁੱਛਦੇ ਹਨ। ਇਸ ਕਰਕੇ ਲੀਡਰ ਆਫ ਦੀ ਹਾਊਸ ਬਾਰੇ ਦੱਸਿਆ ਜਾਵੇ।

**ਵਿੱਤ ਅਤੇ ਯੋਜਨਾਬੰਦੀ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਫਿਕਰਮੰਦੀ ਦੂਰ ਕਰਨੀ ਚਾਹੁੰਦਾ ਹਾਂ। ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਪੂਰਨ ਸਿਹਤਮੰਦ ਹਨ। (ਥੰਪਿੰਗ) ਮੇਰੀ ਅੱਜ ਉਨ੍ਹਾਂ ਨਾਲ ਸਵੇਰੇ ਟੈਲੀਫੂਨ ਤੇ ਗੱਲ ਹੋਈ ਹੈ ਔਰ ਉਹ ਵਿਦੇਸ਼ ਦਾ ਦੌਰਾ ਸਮਾਪਤ ਕਰਕੇ ਬੜੀ ਜਲਦੀ ਆਪਣੀ ਜ਼ਿੰਮੇਵਾਰੀ ਪੰਜਾਬ ਸਰਕਾਰ ਦੀ ਸੰਭਾਲ ਲੈਣਗੇ। ਜਿਹੜੀਆਂ ਉਨ੍ਹਾਂ ਬਾਰੇ ਅਫਵਾਹਾਂ ਜਾਂ ਗੱਲਾਂ ਫੈਲੀਆਂ ਹਨ, ਉਹ ਬਿਲਕੁਲ ਬੇਬੁਨਿਆਦ ਹਨ ਔਰ

ਉਨ੍ਹਾਂ ਦਾ ਕੋਈ ਆਧਾਰ ਨਹੀਂ ਹੈ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਿਹਤ ਬਿਲਕੁਲ ਠੀਕ ਹੈ ਔਰ ਇਸ ਬਾਰੇ ਕੋਈ ਚਿੰਤਾ ਕਰਨ ਦੀ ਲੋੜ ਨਹੀਂ ਹੈ। (ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਸੰਖੇਪ ਜਿਹੀ ਬੇਨਤੀ ਕਰਨੀ ਚਾਹੁੰਦਾ ਹਾਂ। ਮੇਰੀ ਕਾਂਸਟੀਚੁਐਂਸੀ ਵਿੱਚ ਇੱਕ ਵੱਡਾ ਕਸਬਾ ਹੈ ਜਿਸ ਨੂੰ "ਬੋਹਾ" ਕਿਹਾ ਜਾਂਦਾ ਹੈ। ਆਬਾਦੀ ਪੱਖੋਂ ਉਸ ਦੀ 7500 ਵੋਟ ਹੈ। ਪਰੰਤੂ ਬੜੇ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਪਾਰਲੀਮੈਂਟ ਦੀਆਂ ਚੋਣਾਂ ਸਮੇਂ ਉਥੋਂ ਦੇ ਲੋਕਾਂ ਨੇ ਆਪਣੇ ਜਮਹੂਰੀਅਤ ਅਧਿਕਾਰ ਦੀ ਵਰਤੋਂ ਨਹੀਂ ਕੀਤੀ ਔਰ ਉਨ੍ਹਾਂ ਨੇ ਬਾਈਕਾਟ ਕੀਤਾ। ਸਿਰਫ 700 ਵੋਟ ਪਈ ਹੈ। ਉਨ੍ਹਾਂ ਦੀਆਂ ਜੈਨੂਅਨ ਗਰੀਵੈਂਸਿਜ਼ ਲਟਕਦੀਆਂ ਆ ਰਹੀਆਂ ਹਨ ਜਿਨ੍ਹਾਂ ਨੂੰ ਪੂਰਾ ਕਰਨਾ ਚਾਹੀਦਾ ਹੈ। ਉਥੇ ਗਰੇਨ ਮਾਰਕੀਟ ਨਹੀਂ ਹੈ ਔਰ ਨਾ ਹੀ ਫੁੱਲ ਫਲੈਜ਼ਡ ਮਾਰਕੀਟ ਕਮੇਟੀ ਹੈ। ਲੋਕਾਂ ਨੇ ਆਪ ਹਸਪਤਾਲ ਬਣਾਇਆ ਪਰੰਤੂ ਉਥੇ ਡਾਕਟਰ ਨਹੀਂ ਹੈ। ਵਾਟਰ ਵਰਕਸ ਸਿਰਫ 40% ਲੋੜ ਪੂਰੀ ਕਰਦਾ ਹੈ। ਸੀ.ਐਮ. ਸਾਹਿਬ ਨੇ ਫੋਨ ਤੇ ਡਿਪਟੀ ਕਮਿਸ਼ਨਰ ਤੋਂ ਰਿਪੋਰਟ ਲਈ। ਰਿਪੋਰਟ ਭੇਜ ਦਿੱਤੀ ਗਈ। ਮੈਂ ਵੀ ਕਾਫੀ ਲਿਖਾ-ਪੜ੍ਹੀ ਕੀਤੀ। ਵਿਸ਼ੇਸ਼ ਕਰਕੇ ਖੇਤੀਬਾੜੀ ਮੰਤਰੀ ਜੀ ਦਾ ਕਾਫੀ ਸਬੰਧ ਹੈ ਔਰ ਉਨ੍ਹਾਂ ਨੂੰ ਬੇਨਤੀ ਹੈ ਕਿ ਉਥੇ ਮੁਕੰਮਲ ਅਨਾਜ ਮੰਡੀ ਔਰ ਮਾਰਕੀਟ ਕਮੇਟੀ ਬਣਾਈ ਜਾਵੇ। ਵਾਟਰ ਵਰਕਸ ਤੇ ਵੀ ਹਮਦਰਦੀ ਨਾਲ ਵਿਚਾਰ ਕੀਤਾ ਜਾਵੇ ਤਾਂ ਕਿ ਉਥੋਂ ਦੇ ਲੋਕ ਜਮਹੂਰੀਅਤ ਅਧਿਕਾਰ ਦੀ ਵਰਤੋਂ ਕਰਨ ਅਤੇ ਹੋਰ ਕਿਸੇ ਸਮੇਂ ਇਸ ਤਰ੍ਹਾਂ ਦਾ ਰੋਸ ਪ੍ਰਗਟ ਨਾ ਕਰਨ।

**श्रीमती लक्ष्मी कांता चावला** : मैं सदन का ध्यान एक बहुत ही गंभीर विषय की तरफ दिलाना चाहती हूं। 23 मार्च को अमृतसर के एक बच्चे का हुशियारपुर में अपहरण हुआ और 24 मार्च को उस की लाश मिली। उस बच्चे की मौत जो है वह हम सब के लिए चिन्ता का विषय है। असल अपराधी भी पकड़े नहीं गए। इसी तरह अमृतसर का एक बच्चा पौने दो साल से स्कूल से लापता है। सरकार, जिस बच्चे का कत्ल हुशियारपुर में हुआ है, उस अपराध की सदन में वास्तविकता बताएंगी कि क्या है और साथ ही पौने दो साल से जो बच्चा अमृतसर से नहीं मिल रहा, उस के लिए सरकार ने क्या किया है ?

**ਸ਼੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਨੂੰ ਇਨਫਾਰਮ ਕਰਨਾ ਚਾਹੁੰਦਾ ਹਾਂ ਕਿ ਓਸਵਾਲ ਸ਼ੂਗਰ ਮਿੱਲ ਜਿਸ ਦੀ ਸੱਤ ਕਰੋੜ ਰੁਪਿਆ ਪੇਮੈਂਟ ਬਕਾਇਆ ਹੈ। ਉਥੇ 20.3.1998 ਤੋਂ ਪੰਜ ਜ਼ਿਮੀਂਦਾਰ ਮਰਨ ਵਰਤ ਤੇ ਬੈਠੇ ਹਨ। ਅੱਜ ਸੱਤ ਦਿਨ ਹੋ ਗਏ ਹਨ, ਨਾ ਤਾਂ ਸਰਕਾਰ ਨੇ ਕੋਈ ਉਪਰਾਲਾ ਕੀਤਾ ਔਰ ਨਾ ਹੀ ਡੀ.ਸੀ. ਸਾਹਿਬ ਨੇ ਕੀਤਾ। ਮਿੱਲ ਨੇ ਅਜੇ ਤੱਕ ਕੋਈ ਪੇਮੈਂਟ ਨਹੀਂ ਕੀਤੀ। ਪਿਛਲੀ ਵਾਰੀ 16

[ਸ਼੍ਰੀ ਅਰੁਨੇਸ਼ ਕੁਮਾਰ]

ਜੂਨ ਨੂੰ ਮੈਨੂੰ ਜਵਾਬ ਦਿੱਤਾ ਗਿਆ ਸੀ। ਫਿਰ 16 ਸਤੰਬਰ ਨੂੰ ਜਵਾਬ ਦਿੱਤਾ ਸੀ ਕਿ 15 ਜਨਵਰੀ ਤੱਕ ਪੇਮੈਂਟ ਕੀਤੀ ਜਾਵੇਗੀ ਲੇਕਿਨ ਉਸ ਦੇ ਮਾਲਕ ਨੇ ਅਜੇ ਤੱਕ ਪੇਮੈਂਟ ਨਹੀਂ ਕੀਤੀ। 7 ਕਰੋੜ ਰੁਪਿਆ ਸ਼ੂਗਰ ਮਿੱਲ ਦੀ ਪੇਮੈਂਟ ਬਕਾਇਆ ਹੈ ਔਰ ਇਸ ਕਾਰਨ ਹਾਰ ਕੇ ਜ਼ਿਮੀਂਦਾਰਾਂ ਨੂੰ ਮਰਨ ਵਰਤ ਤੇ ਬੈਠਣਾ ਪਿਆ ਹੈ। ਅਗਰ ਜ਼ਿਮੀਂਦਾਰਾਂ ਨੂੰ ਕੁਝ ਹੋ ਗਿਆ ਤਾਂ ਕਿਤੇ ਕਰਨਾਟਕ ਦੀ ਹਿਸਟਰੀ ਪੰਜਾਬ ਵਿੱਚ ਨਾ ਦੁਹਰਾਈ ਜਾਵੇ। ਇਸ ਕਰਕੇ ਸਰਕਾਰ ਨੂੰ ਇਸ ਦੇ ਵਾਸਤੇ ਉਪਰਾਲੇ ਕਰਨੇ ਚਾਹੀਦੇ ਹਨ ਤਾਂ ਕਿ ਇਹ ਘਟਨਾ ਪੰਜਾਬ ਵਿੱਚ ਨਾ ਵਾਪਰੇ ਅਤੇ ਜ਼ਿਮੀਂਦਾਰਾਂ ਨੂੰ ਜਲਦੀ ਤੋਂ ਜਲਦੀ ਪੈਸੇ ਦਿੱਤੇ ਜਾਣ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਸ਼ਹਿਰ ਅਤੇ ਪਿੰਡਾਂ ਵਿੱਚ ਜਿੰਨਾਂ ਬਣਦਾ ਮਿੱਟੀ ਦੇ ਤੇਲ ਦਾ ਕੋਟਾ ਹੈ, ਉਹ ਸਰਕਾਰ ਵੱਲੋਂ ਨਹੀਂ ਭੇਜਿਆ ਗਿਆ ਜਿਸ ਦੇ ਨਾਲ ਬਹੁਤ ਜ਼ਿਆਦਾ ਦਿੱਕਤ ਆ ਰਹੀ ਹੈ। ਇਸ ਦੀ ਘਰਾਂ ਦੇ ਵਿੱਚ ਆਮ ਲੋੜ ਰਹਿੰਦੀ ਹੈ ਔਰ ਬੱਚਿਆਂ ਨੂੰ ਸਵੇਰੇ ਸਮੇਂ ਸਿਰ ਖਾਣਾ ਨਹੀਂ ਮਿਲ ਸਕਦਾ। ਇਸ ਲਈ ਇਸ ਵੇਲੇ ਜੋ ਹੁਸ਼ਿਆਰਪੁਰ ਸ਼ਹਿਰ ਅਤੇ ਪਿੰਡਾਂ ਦਾ ਮਿੱਟੀ ਦੇ ਤੇਲ ਦਾ ਬਣਦਾ ਕੋਟਾ ਹੈ, ਜਲਦੀ ਤੋਂ ਜਲਦੀ ਪਹੁੰਚਾਇਆ ਜਾਵੇ।

## CALL ATTENTION NOTICE UNDER RULE 66

(ਕ੍ਰਮ ਨੰਬਰ : 12)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦੀ ਹਾਂ ਅਰਥਾਤ ਕਿ ਪੰਜਾਬ ਸਰਕਾਰ ਦੇ ਹਜ਼ਾਰਾਂ ਕਰਮਚਾਰੀ ਜਿਹੜੇ ਕਿ ਚੰਡੀਗੜ੍ਹ ਵਿਖੇ ਵੱਖ-ਵੱਖ ਸੈਕਟਰਾਂ ਵਿਚ ਪੰਜਾਬ ਸਰਕਾਰ ਵਲੋਂ ਬਣਾਏ ਗਏ ਸਰਕਾਰੀ ਰਿਹਾਇਸ਼ੀ ਮਕਾਨਾਂ ਵਿਚ ਰਹਿੰਦੇ ਹਨ, ਵਿਚ ਭਾਰੀ ਬੇਚੈਨੀ ਪਾਈ ਜਾ ਰਹੀ ਹੈ ਕਿਉਂਕਿ ਉਨ੍ਹਾਂ ਦਾ ਮਕਾਨ ਕਿਰਾਇਆ ਮੂਲ ਤਨਖਾਹ ਦਾ 5% ਤਨਖਾਹ ਵਿਚੋਂ ਕੱਟਿਆ ਜਾ ਰਿਹਾ ਹੈ ਜਦੋਂ ਕਿ ਇਸੇ ਸਰਕਾਰ ਦੇ ਉਨ੍ਹਾਂ ਕਰਮਚਾਰੀਆਂ ਜਿਹੜੇ ਯੂ.ਟੀ. ਪ੍ਰਸ਼ਾਸ਼ਨ ਵਲੋਂ ਬਣਾਏ ਗਏ ਮਕਾਨਾਂ ਵਿਚ ਰਹਿ ਰਹੇ ਹਨ, ਤੋਂ ਸਟੈਂਡਰਡ ਰੈਂਟ ਲਿਆ ਜਾ ਰਿਹਾ ਹੈ ਜੋ ਕਿ ਤੁਲਨਾ ਵਿਚ ਕਾਫੀ ਘੱਟ ਹੈ। ਇਸ ਲਈ ਕਰਮਚਾਰੀ ਵਰਗ ਵਿਚ ਭਾਰੀ ਰੋਸ ਪਾਇਆ ਜਾ ਰਿਹਾ ਹੈ। ਸਰਕਾਰ ਸਦਨ ਵਿਚ ਇਸ ਸਬੰਧੀ ਬਿਆਨ ਦੇ ਕੇ ਸਥਿਤੀ ਸਪਸ਼ਟ ਕਰੇ।

**ਵਿੱਤ ਅਤੇ ਯੋਜਨਾਬੰਦੀ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਪੰਜਾਬ ਸਰਕਾਰ ਹਾਊਸ (ਜਨਰਲ ਪੂਲ) ਅਲਾਟਮੈਂਟ ਰੂਲਜ਼, 1983 ਅਧੀਨ ਪੰਜਾਬ ਦੇ ਸਰਕਾਰੀ ਕਰਮਚਾਰੀਆਂ ਜਿਨ੍ਹਾਂ ਨੂੰ ਸਰਕਾਰੀ ਮਕਾਨ ਅਲਾਟ ਕੀਤੇ ਜਾਂਦੇ ਹਨ, ਤੋਂ

ਪੰਜਾਬ ਸਿਵਲ ਸੇਵਾਵਾਂ ਜਿਲਦ 1, ਭਾਗ 1 ਦੇ ਨਿਯਮ 5.29 ਦੀ ਕਲਾਜ਼-ਬੀ ਦੇ ਅਨੁਸਾਰ ਮਹੀਨੇ ਦੀ ਕੁੱਲ ਤਨਖਾਹ ਦਾ 10% ਨਾਰਮਲ ਰੈਂਟ ਵਜੋਂ ਵਸੂਲਣ ਯੋਗ ਹੈ। ਇਸ ਤੋਂ ਬਾਅਦ ਤੀਸਰੇ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਜਦੋਂ ਸਾਰੇ ਕਰਮਚਾਰੀਆਂ ਦੇ ਤਨਖਾਹ ਸਕੇਲ ਸੋਧੇ ਗਏ ਤਾਂ ਸਰਕਾਰ ਨੇ ਮਕਾਨਾਂ ਦੇ ਕਿਰਾਏ ਦੀ ਦਰ ਨੂੰ ਮੁੜ ਨਿਸ਼ਚਿਤ ਕੀਤਾ ਜਿਸ ਅਨੁਸਾਰ ਮਿਤੀ 1 ਅਪ੍ਰੈਲ, 1988 ਤੋਂ ਮਕਾਨਾਂ ਦਾ ਕਿਰਾਇਆ ਮੁੱਢਲੀ ਤਨਖਾਹ ਦਾ 5% ਜਾਂ ਸਟੈਂਡਰਡ ਰੈਂਟ, ਜੋ ਵੀ ਘੱਟ ਹੋਵੇ, ਕੱਟਣਾ ਨਿਸ਼ਚਿਤ ਕੀਤਾ ਗਿਆ। ਪੰਜਾਬ ਦੇ ਚੌਥੇ ਤਨਖਾਹ ਕਮਿਸ਼ਨ ਦੀ ਰਿਪੋਰਟ ਵਿੱਚ ਇਹ ਕਿਰਾਇਆ 5% ਤੋਂ ਵਧਾ ਕੇ 7.5% ਕਰਨ ਦੀ ਸਿਫਾਰਸ਼ ਕੀਤੀ ਗਈ ਸੀ ਪਰੰਤੂ ਪੰਜਾਬ ਸਰਕਾਰ ਵੱਲੋਂ ਔਰ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਹਦਾਇਤ ਦੇ ਅਨੁਸਾਰ ਅਸੀਂ ਆਪਣੇ ਕਰਮਚਾਰੀਆਂ ਦੀ ਬਿਹਤਰੀ ਨੂੰ ਧਿਆਨ ਵਿੱਚ ਰੱਖਦੇ ਹੋਏ ਇਸ ਸਿਫਾਰਸ਼ ਨੂੰ ਨਾ ਮੰਨਣ ਦਾ ਫ਼ੈਸਲਾ ਕੀਤਾ ਹੈ ਅਤੇ ਮਿਤੀ 1 ਸਤੰਬਰ, 1997 ਤੋਂ ਮੁੱਢਲੀ ਤਨਖਾਹ ਦਾ 5% ਜਾਂ ਸਟੈਂਡਰਡ ਰੈਂਟ, ਜਿਹੜਾ ਵੀ ਘੱਟ ਹੋਵੇ, ਕਰਨ ਦਾ ਹੀ ਫੈਸਲਾ ਕੀਤਾ ਗਿਆ ਹੈ। ਇਥੇ ਇਹ ਵੀ ਦੱਸਣਾ ਉਚਿਤ ਹੋਵੇਗਾ ਕਿ ਪੰਜਾਬ ਸਰਕਾਰ ਵੱਲੋਂ ਆਪਣੇ ਕਰਮਚਾਰੀਆਂ/ ਅਫ਼ਸਰਾਂ ਲਈ ਚੰਡੀਗੜ੍ਹ ਵਿਖੇ 1216 ਫਲੈਟ ਅਤੇ 21 ਮਕਾਨ ਉਸਾਰੇ ਜਾ ਚੁੱਕੇ ਹਨ। ਇਥੇ ਇਹ ਵੀ ਵਰਨਣਯੋਗ ਹੈ ਕਿ ਚੰਡੀਗੜ੍ਹ ਪ੍ਰਸ਼ਾਸਨ ਵੱਲੋਂ ਸਰਕਾਰੀ ਕਰਮਚਾਰੀਆਂ ਤੋਂ ਜਿਨ੍ਹਾਂ ਨੂੰ ਚੰਡੀਗੜ੍ਹ ਵਿਖੇ ਮਕਾਨ ਅਲਾਟ ਕੀਤੇ ਜਾਂਦੇ ਹਨ, ਮੁੱਢਲੀ ਤਨਖਾਹ ਦਾ 10% ਜਾਂ ਲਾਇਸੰਸ ਫੀਸ (ਸਟੈਂਡਰਡ ਰੇਟ) ਜਿਹੜਾ ਵੀ ਘੱਟ ਹੋਵੇ, ਵਸੂਲਿਆ ਜਾਂਦਾ ਹੈ। ਚੰਡੀਗੜ੍ਹ ਪ੍ਰਸ਼ਾਸਨ ਵੱਲੋਂ ਜਨਰਲ ਪੂਲ ਦੇ ਮਕਾਨ ਬਹੁਤ ਸਾਲ ਪਹਿਲਾਂ ਉਸਾਰੇ ਗਏ ਸਨ। ਇਸ ਕਰਕੇ ਪੰਜਾਬ ਵੱਲੋਂ ਚੰਡੀਗੜ੍ਹ ਵਿੱਚ ਨਵੇਂ ਉਸਾਰੇ ਗਏ ਮਕਾਨਾਂ ਨਾਲੋਂ ਉਨ੍ਹਾਂ ਦਾ ਸਟੈਂਡਰਡ ਰੈਂਟ ਘੱਟ ਹੈ। ਸਟੈਂਡਰਡ ਰੈਂਟ ਸਰਕਾਰੀ ਮਕਾਨ ਨੂੰ ਉਸਾਰਨ ਦੀ ਕੀਮਤ, ਪਲਿੰਥ ਏਰੀਆ ਅਤੇ ਲਿਵਿੰਗ ਏਰੀਆ ਦੇ ਅਨੁਪਾਤਕ ਹੁੰਦਾ ਹੈ।

**श्रीमती लक्ष्मी कांता चावला** : स्पीकर साहिब, मैं आपके माध्यम से जो विस्तृत उत्तर वित्त मंत्री जी ने दिया है उसके लिये धन्यवाद भी करती हूं। लेकिन मैं आप से यह कहना चाहूंगी कि जो मेरी जानकारी है कि पंजाब सरकार के कर्मचारियों के लिए कभी सब स्टैंडर्ड रैंट फिक्स नहीं किया है। जो यू.टी. वालों का फिक्स था वह 1986 से पहले 10 प्रतिशत लिया जाता था परन्तु इस वेतन कमिशन की रिपोर्ट के बाद यह पांच प्रतिशत किया गया है क्योंकि वेतन मूल्य बढ़ गये हैं और उसके हिसाब से क्लास-I अफसर या कर्मचारी जो चंडीगढ़ के मकान में रहता है वह ज्यादा से ज्यादा 95/- रुपये रैंट देता है और एक क्लास फोर का कर्मचारी (चपड़ासी) क्लास-I से ज्यादा रैंट का पैसा कटवाता है। अभी चौथा पे-कमिशन लागू हो गया है तो यह इसने

[श्रीमती लक्ष्मी कांता चावला]

साढ़े सात प्रतिशत नहीं किया यह तो ठीक है। प्रन्तु जो पांच प्रतिशत लिया जाता है वह भी काफी ज़्यादा लगता है क्योंकि पांच प्रतिशत पूरी तन्खाह पर लागू कर दिया गया है। जो पंजाब के कर्मचारी यू.टी. के मकानों में रहते हैं उनसे भी वही रैंट लिया जाना चाहिए जैसे कि 100/- रुपये से ज्यादा किराया पंजाब के क्लास चार कर्मचारी देते हैं। इतना तो यू.टी. के अफसर भी नहीं देते। मैं सिर्फ इतना कहना चाहती हूं कि समान्यता रखनी चाहिए। अगर आप अपने कर्मचारियों को पांच प्रतिशत नया वेतन देते हैं तो एक हाथ से देकर आप दूसरे हाथ से इनकम टैकस के जरिये ले लेते हैं। इन कर्मचारियों के सिर पर ही आपकी सरकार चलती है। अगर इनको कुछ दिया जाए तो इसमें कोई हर्ज नहीं है। यू.टी. के मकान में रहने वाला पंजाब सरकार का कर्मचारी जो किराया दे रहा है उसकी तरह ही पंजाब में भी स्टैंडर्ड रेट तय होना चाहिए। पहले 2% में जिसे 150/- रुपया देना पड़ता था अब 5% में उसे और ज्यादा देना पड़ेगा। चण्डीगढ़ के मकान में रहने वाले को इस का फर्क नहीं पड़ता पर पंजाब के मकान में रहने वाले को एक अफसर के बराबर किराया देना पड़ता है।

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਆਪਣੇ .....(ਵਿਘਨ)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਵੀ ਇਸ ਸਬੰਧੀ....(ਵਿਘਨ)

**ਸ਼੍ਰੀ ਸਪੀਕਰ** : ਹਾਲੇ ਐਫ.ਐਮ. ਸਾਹਿਬ ਜਵਾਬ ਦੇ ਰਹੇ ਹਨ। ਇਸ ਲਈ ਜੇਕਰ ਤੁਹਾਡੀ ਤਸੱਲੀ ਨਾ ਹੋਈ ਤਾਂ ਤੁਸੀਂ ਆਪਣੀ ਗੱਲ ਕਰ ਲੈਣਾ।

**ਵਿੱਤ ਅਤੇ ਯੋਜਨਾ ਬੰਦੀ ਮੰਤਰੀ** : ਮੁਲਾਜ਼ਮਾਂ ਪ੍ਰਤੀ ਹਮੇਸ਼ਾਂ ਹੀ ਬਹੁਤ ਹੀ ਹਮਦਰਦੀ ਵਾਲਾ ਔਰ ਬਹੁਤ ਹੀ ਨਰਮਦਿਲੀ ਵਾਲਾ ਰਵੱਈਆ ਸਾਡੀ ਸਰਕਾਰ ਅਪਣਾਉਂਦੀ ਆਈ ਹੈ ਔਰ ਅਸੀਂ ਹਰ ਫੈਸਲਾ ਇਸ ਆਧਾਰ ਤੇ ਕੀਤਾ ਹੈ ਕਿ ਪੰਜਾਬ ਸਰਕਾਰ ਔਰ ਪੰਜਾਬ ਸਰਕਾਰ ਦੇ ਕਰਮਚਾਰੀ ਦੋਨੋਂ ਹੀ ਪੰਜਾਬ ਦੀ ਡਿਵੈਲਪਮੈਂਟ ਦੇ ਵਿੱਚ ਇੱਕ ਪਾਰਟਨਰ ਦੀ ਤਰ੍ਹਾਂ ਸਾਂਝ ਪਾ ਕੇ ਕੰਮ ਕਰਨਗੇ ਤਾਂ ਹੀ ਅਸੀਂ ਲੋਕਾਂ ਦੀ ਸੇਵਾ ਕਰ ਸਕਾਂਗੇ। ਲੇਕਿਨ ਕਈ ਵਾਰੀ ਫੈਸਲੇ ਸਾਰੀ ਸਟੇਟ ਦੇ ਪੱਧਰ ਤੇ ਕਰਨੇ ਪੈਂਦੇ ਹਨ। ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਇੱਕ ਕਲਾਸ-4 ਕਰਮਚਾਰੀ ਨੂੰ ਕਲਾਸ-1 ਅਫਸਰ ਤੋਂ ਵੱਧ ਕਿਰਾਇਆ ਦੇਣ ਦਾ ਕੋਈ ਕੇਸ ਹੋਵੇ ਐਸਾ ਮੇਰੀ ਜਾਣਕਾਰੀ ਵਿੱਚ ਨਹੀਂ ਹੈ। ਇਸ ਬਾਰੇ ਮੈਂ ਪੂਰਨ ਤੌਰ ਤੇ ਸੰਤੁਸ਼ਟੀ ਕਰਵਾਉਂਦਾ ਹਾਂ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਇਸ ਬਾਰੇ ਮੈਂ ਜਾਣਕਾਰੀ ਤੁਹਾਨੂੰ ਦਿੰਦੀ ਹਾਂ। ਇਹ ਮੇਰੇ ਕੋਲ ਪੇਪਰ ਹਨ, ਉਹ ਮੈਂ ਹਾਊਸ ਦੀ ਟੇਬਲ ਤੇ ਰੱਖਦੀ ਹਾਂ।

**ਸ਼੍ਰੀ ਸਪੀਕਰ** : ਇਹ ਤੁਸੀਂ ਬਾਅਦ ਵਿੱਚ ਦੇ ਦੇਣਾ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੇਰੀ ਬੀਬੀ ਜੀ ਨਾਲ ਸਹਿਮਤੀ ਹੈ ਕਿ ਜੋ ਯੂ.ਟੀ. ਦੇ ਮੁਲਾਜ਼ਮ ਹਨ ਚਾਹੇ ਉਹ ਆਈ.ਏ.ਐਸ. ਅਫਸਰ ਹਨ, ਉਹ ਪੰਜਾਬ ਦੇ ਕਰਮਚਾਰੀ ਜੋ ਕਿ ਚਾਹੇ ਕਲਾਸ-4 ਹਨ, ਉਨ੍ਹਾਂ ਤੋਂ ਘੱਟ, ਸਿਰਫ਼ 100/- ਰੁਪਿਆ ਕਿਰਾਇਆ ਦਿੰਦੇ ਹਨ। ਸਪੀਕਰ ਸਾਹਿਬ, ਇਕੋ ਤਰ੍ਹਾਂ ਦਾ ਹੀ ਪੈਟਰਨ ਹੋਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਇਸ ਬਾਰੇ ਪਹਿਲਾਂ ਕਹਿ ਦਿੱਤਾ ਹੈ। ਹੁਣ ਵਿੱਤ ਮੰਤਰੀ ਜੀ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਕਰਨਗੇ

---

## FINANCIAL BUSINESS

## PRESENTATION OF SUPPLEMENTARY DEMANDS FOR EXPENDITURE OF THE GOVERNMENT OF PUNJAB FOR THE YEAR 1997-98

**ਵਿੱਤ ਅਤੇ ਯੋਜਨਾਬੰਦੀ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਸਾਲ 1997-98 ਲਈ ਪੰਜਾਬ ਸਰਕਾਰ ਦੇ ਖਰਚੇ ਸਬੰਧੀ ਅਨੁਪੂਰਕ ਮੰਗਾਂ ਪੇਸ਼ ਕਰਦਾ ਹਾਂ।

**ਸ਼੍ਰੀ ਸਪੀਕਰ** : ਹੁਣ ਚੇਅਰਮੈਨ, ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

## PRESENTATION OF REPORT OF ESTIMATES COMMITTEE ON THE SUPPLEMENTARY DEMANDS FOR GRANTS FOR THE YEAR 1997-98

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸ਼੍ਰੀ ਮਾਨ ਜੀ, ਮੈਂ ਸਾਲ 1997-98 ਲਈ ਪੰਜਾਬ ਸਰਕਾਰ ਦੇ ਖਰਚੇ ਸਬੰਧੀ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

## DISCUSSION AND VOTING ON DEMANDS FOR SUPPLEMENTARY GRANTS

**Mr. Speaker** : There are twenty-three Supplementary Demands

[Mr. Speaker]

for Grants which are to be discussed and voted upon today. If the Hon'ble Members agree, all these demands may be deemed to have been read and moved together as per past practice.

*(Voices : Yes, Yes)*

**Demand No. 1**

That a Supplementary sum not exceeding Rs. 14,59,41,000 on account of Revenue Account be granted to the Governor to defray the charges that will come in course of payments for the year ending 31st March, 1998, in respect of Agriculture and Forests.

**Demand No. 2**

That a Supplementary sum not exceeding Rs. 9,10,17,000 on account of Revenue Account be granted to the Governor to defray the charges that will come in course of payment for the year ending 31st March, 1998 in respect of Animal Husbandry and Fisheries.

**Demand No. 3**

That a Supplementary sum not exceeding Rs. 4,55,35,000 on account of Revenue Account be granted to the Governor to defray the charges that will come in course of payment for the year ending 31st March, 1998 in respect of Cooperation.

**Demand No. 4**

That a Supplementary sum not exceeding Rs. 4,53,33,000 on account of Revenue Account be granted to the Governor to defray the charges that will come in course of payment for the year ending 31st March, 1998 in respect of Defence Services and Welfare.

**Demand No. 5**

That a Supplementary sum not exceeding Rs. 1,78,75,36,000 on account of Revenue Account be granted to the Governor to defray the charges that will come in course of payment for the year ending 31st March, 1998 in respect of Education.

**Demand No. 7**

That a Supplementary sum not exceeding Rs. 3,95,83,000 on account of Revenue Account be granted to the Governor to defray the charges that will come in course of payment for the year ending 31st March, 1998 in respect of Excise and Taxation.

**Demand No. 8**

That a Supplementary sum not exceeding Rs. 1,05,98,74,000 on account of Revenue Account and Rs. 10,35,52,62,000 on account of Capital Account be granted to the Governor to defray the charges that will come in course of payment, for the year ending 31st March, 1998 in respect of Finance.

**Demand No. 10**

That a Supplementary sum not exceeding Rs. 2,99,09,000 on account of Revenue Account be granted to the Governor to defray the charges that will come in course of payment, for the year ending 31st March, 1998 in respect of General Administration.

**Demand No. 11**

That a Supplementary sum not exceeding Rs. 55,80,37,000 on account of Revenue Account be granted to the Governor to defray the charges that will come in course of payment, for the year ending 31st March, 1998 in respect of Health and Family Welfare.

**Demand No. 12**

That a Supplementary sum not exceeding Rs. 1,02,34,00,000 on account of Revenue Account and Rs. 61,00,000 on account of

[Mr. Speaker]

Capital account be granted to the Governor to defray the charges that will come in course of payment, for the year ending 31st March, 1998 in respect of Home Affairs and Justice.

**Demand No. 13**

That a Supplementary sum not exceeding Rs. 7,60,000 on account of Capital Account be granted to the Governor to defray the charges that will come in course of payment for the year ending 31st March, 1998 in respect of Industries.

**Demand No. 14**

That a Supplementary sum not exceeding Rs. 1,14,93,000 on account of Revenue Account be granted to the Governor to defray the charges that will come in course of payment for the year ending 31st March, 1998 in respect of Information and Public Relations.

**Demand No. 15**

That a Supplementary sum not exceeding Rs. 9,55,92,20,000 on account of Revenue Account and Rs. 12,39,49,000 on account of Capital Account be granted to the Governor to defray the charges that will come in course of payment for the year ending 31st March, 1998 in respect of Irrigation and Power.

**Demand No. 16**

That a Supplementary sum not exceeding Rs. 1,03,05,000 on account of Revenue Acount be granted to the Governor to defray the charges that will come in course of payment, for the year ending 31st March, 1998 in respect of Labour and Employment.

**Demand No. 17**

That a Supplementary sum not exceeding Rs. 8,39,11,000 on account of Revenue Account and Rs. 2,000 on account of Capital

Account be granted to the Governor to defray the charges that will come in course of payment, for the year ending 31st March, 1998 in respect of Local Government, Housing and Urban Development.

**Demand No. 18**

That a Supplementary sum not exceeding Rs. 52,53,000 on account of Revenue Account and Rs. 1,00,00,000 on account of Capital Account be granted to the Governor to defray the charges that will come in course of payment, for the year ending 31st March, 1998 in respect of Personnel and Administrative Reforms.

**Demand No. 21**

That a Supplementary sum not exceeding Rs. 15,13,80,000 on account of Revenue Account and Rs. 8,000 on account of Capital Account be granted to the Governor to defray the charges that will come in course of payment, for the year ending 31st March, 1998 in respect of Public Works.

**Demand No. 22**

That a Supplementary sum not exceeding Rs. 1,13,22,78,000 on account of Revenue Account and Rs. 1,28,62,000 on account of Capital Account be granted to the Governor to defray the charges that will come in course of payment, for the year ending 31st March, 1998 in respect of Revenue and Rehabilitation.

**Demand No. 23**

That a Supplementary sum not exceeding Rs. 27,36,83,000 on account of Revenue Account be granted to the Governor to defray the charges that will come in course of payment, for the year ending 31st March, 1998 in respect of Rural Development and Panchayats.

[Mr. Speaker]

**Demand No. 24**

That a Supplementary sum not exceeding Rs. 1,23,74,000 on account of Revenue Account and Rs. 5,00,00,000 on account of Capital Account be granted to the Governor to defray the charges that will come in course of payment, for the year ending 31st March, 1998 in respect of Science, Technology and Environment.

**Demand No. 25**

That a Supplementary sum not exceeding Rs. 7,36,33,000 on account of Revenue Account be granted to the Governor to defray the charges that will come in course of payment, for the year ending 31st March, 1998 in respect of Social and Woman's Welfare and Welfare of Scheduled Castes and Backward Classes.

**Demand No. 26**

That a Supplementary sum not exceeding Rs. 62,99,000 on account of Revenue Account be granted to the Governor to defray the charges that will come in course of payment, for the year ending 31st March, 1998 in respect of State Legislature.

**Demand No. 30**

That a Supplementary sum not exceeding Rs. 1,01,20,000 on account of Revenue Account be granted to the Governor to defray the charges that will come in course of payment, for the year ending 31st March, 1998 in respect of Vigilance.

**Mr. Speaker** : Now, I will request the Members that while raising discussion, the Demand Number on which discussion is sought to be raised may please be indicated by the Member concerned.

The Guillotine will be applied under sub-rule (4) of Rule 168 of the Rules of Procedure and Conduct of Business in the Punjab Vidhan Sabha at 5.30 *P.M.*

Now discussion please. Arshi Ji please.

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਮੈਂ ਬਹੁਤ ਸੰਖੇਪ ਵਿੱਚ ਆਪਣੀ ਰਾਏ ਦੇਣੀ ਚਾਹੁੰਦਾ ਹਾਂ। ਸਾਰਿਆਂ ਤੋਂ ਪਹਿਲਾਂ ਮੈਂ ਤੁਹਾਨੂੰ ਨਿੱਜੀ ਤੌਰ ਤੇ ਇਸ ਗੱਲ ਦੀ ਬੇਨਤੀ ਕਰਾਂਗਾ ਕਿ ਇੱਕ ਪ੍ਰੋਸੀਜ਼ਰ, ਇੱਕ ਪਰੰਪਰਾ ਸੈਟ ਹੋਈ ਹੈ। ਸ਼ਾਇਦ ਪਾਰਲੀਮੈਂਟ ਵਿੱਚ ਵੀ ਇਸੇ ਤਰ੍ਹਾਂ ਹੋਵੇ ਜੋ ਇਸ ਤਰ੍ਹਾਂ ਕੀਤਾ ਗਿਆ ਹੈ ਕਿ ਜਦੋਂ ਇਸ ਤਰ੍ਹਾਂ ਦਾ ਬਿਜ਼ਨਸ ਖਾਸ ਕਰਕੇ ਸਪਲੀਮੈਂਟਰੀ ਡਿਮਾਂਡਜ਼ ਅਸੀਂ ਹਾਊਸ ਵਿੱਚ ਲੇਅ ਕਰਦੇ ਹਾਂ ਤਾਂ ਐਸਟੀਮੇਟ ਕਮੇਟੀ ਦੇ ਥਰੂ ਸਾਰਾ ਪ੍ਰਾਸੈਸ ਹੋ ਕੇ ਫਿਰ ਡਿਮਾਂਡਜ਼ ਹਾਊਸ ਵਿੱਚ ਲੇਅ ਹੁੰਦੀਆਂ ਹਨ। ਮੈਂ ਤੁਹਾਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਤੁਸੀਂ ਰੂਲਜ਼ ਕਮੇਟੀ ਬਣਾ ਸਕਦੇ ਹੋ, ਲੋੜੀਂਦੀਆਂ ਅਮੈਂਡਮੈਂਟਾਂ ਮੈਂਬਰ ਸਾਹਿਬਾਨ ਤੋਂ ਲੈ ਸਕਦੇ ਹੋ। ਜਦੋਂ ਐਸਟੀਮੇਟ ਕਮੇਟੀ ਵਿੱਚ ਇਨ੍ਹਾਂ ਨੂੰ ਡਿਸਕਸ ਕਰਦੇ ਹਾਂ ਤਾਂ ਐਸਟੀਮੇਟ ਕਮੇਟੀ ਕੋਲ ਸਿਰਫ਼ ਵਿਚਾਰ-ਵਟਾਂਦਰਾ ਕਰਨ ਦਾ ਅਧਿਕਾਰ ਹੈ। ਸਿਰਫ਼ ਇੱਕ ਸਲਾਹਕਾਰ ਬਾਡੀ ਦੇ ਤੌਰ ਤੇ ਰਿਲੇਟਿਡ ਪਾਵਰਜ਼ ਜੋ ਹੁੰਦੀਆਂ ਹਨ, ਬੱਸ ਉਹੀ ਹਨ। ਉਸ ਵਿੱਚ ਕਿਸੇ ਤਰ੍ਹਾਂ ਦਾ ਕੋਈ ਮਾੜਾ-ਮੋਟਾ ਘਾਟਾ ਹੈ ਜਾਂ ਇਤਰਾਜ਼-ਤਰੁੱਟੀ ਹੈ, ਉਹ ਕਰਨ ਦਾ ਕਮੇਟੀ ਨੂੰ ਕੋਈ ਅਧਿਕਾਰ ਨਹੀਂ। ਮੈਂ ਪਹਿਲੀ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਜੇ ਇਹੀ ਪ੍ਰੋਸੀਜ਼ਰ ਰੱਖਣਾ ਹੈ ਤਾਂ ਘੱਟੋ-ਘੱਟ ਰੂਲਜ਼ ਕਮੇਟੀ ਬਣਾ ਕੇ ਇਸ ਕਮੇਟੀ ਵਾਸਤੇ ਜ਼ਰੂਰ ਕੋਈ ਰੂਲਜ਼ ਵਿੱਚ ਅਮੈਂਡਮੈਂਟਾਂ ਕੀਤੀਆਂ ਜਾਣ ਤਾਂ ਕਿ ਐਸਟੀਮੇਟ ਕਮੇਟੀ ਇਕੱਲੀ ਸਲਾਹਕਾਰ ਨਾ ਹੋਵੇ ਬਲਕਿ ਉਸ ਨੂੰ ਇਸ ਤੋਂ ਵੱਧ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ। ਮੇਰੀ ਦੂਸਰੀ ਬੇਨਤੀ ਇਹ ਹੈ ਕਿ ਇਹ ਠੀਕ ਹੈ ਕਿ ਸਾਰਾ ਖਰਚ ਬਜਟ ਵਿੱਚ ਦੱਸਿਆ ਜਾਂਦਾ ਹੈ ਪਰ ਕਈ ਵਾਰ ਨੋਟਿਸ ਵਿੱਚ ਵੀ ਨਹੀਂ ਹੁੰਦਾ ਕਿ ਜ਼ਰੂਰਤ ਮਹਿਸੂਸ ਹੋ ਜਾਂਦੀ ਹੈ ਕਿਉਂਕਿ ਨੈਚੂਰਲ ਕਲੈਮਿਟੀਜ਼ ਵੀ ਆ ਜਾਂਦੀਆਂ ਹਨ। ਲੇਕਿਨ ਜਦੋਂ ਕਿਸੇ ਡਿਪਾਰਟਮੈਂਟ ਦਾ ਖਰਚਾ ਵੱਧ ਜਾਂਦਾ ਹੈ ਤਾਂ ਉਸ ਦੀ ਇਨਕੁਆਇਰੀ ਨਹੀਂ ਕੀਤੀ ਜਾਂਦੀ ਅਤੇ ਹਰ ਸਾਲ ਅਗਰ ਵੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਉਸ ਦਾ ਖਰਚਾ ਹਰ ਸਾਲ ਵੱਧਦਾ ਜਾਂਦਾ ਹੈ। ਇਸ ਦੇ ਵਿਚ ਮੈਨੂੰ ਕੋਈ ਇਤਰਾਜ਼ ਨਹੀਂ ਹੈ ਪਰ ਪਿਛਲੇ 5 ਸਾਲਾਂ ਦਾ ਮੈਨੂੰ ਜੋ ਤਜਰਬਾ ਹੋਇਆ ਹੈ, ਉਹ ਇਹ ਹੈ ਕਿ ਸਪਲੀਮੈਂਟਰੀ ਡਿਮਾਂਡਜ਼ ਦੇ ਵਿਚ ਹਰ ਸਾਲ ਖਰਚਾ ਵੱਧ ਹੀ ਮੰਗਿਆ ਜਾਂਦਾ ਹੈ। ਪਿਛਲੇ ਸਾਲ ਤਾਂ ਪਿਛਲੀ ਸਰਕਾਰ ਨੇ ਸਪਲੀਮੈਂਟਰੀ ਡਿਮਾਂਡਜ਼ ਲੇਅ ਕੀਤੀਆਂ ਸਨ ਪਰ ਇਹ ਸਪਲੀਮੈਂਟਰੀ ਡਿਮਾਂਡਜ਼ ਮੌਜੂਦਾ ਸਰਕਾਰ ਨੇ ਲੇਅ ਕੀਤੀਆਂ ਹਨ। ਇਨ੍ਹਾਂ ਨੂੰ ਬਜਟ ਬਣਾਉਣ ਦੇ ਵਕਤ ਇਸ ਚੀਜ਼ ਨੂੰ ਵੇਖਣਾ ਚਾਹੀਦਾ ਹੈ ਕਿ ਕਿੰਨੇ ਬਜਟ ਦੀ ਜ਼ਰੂਰਤ ਹੈ ਅਤੇ ਕਿੰਨੇ ਦੀ ਹੋਰ ਲੋੜ ਪਵੇਗੀ ਪਰ ਪਿਛਲੇ ਸਾਲ ਵਾਂਗ ਹੀ ਇਸ ਸਾਲ ਦੇ ਫਾਈਨੈਂਸ਼ੀਅਲ ਯੀਅਰ ਦੇ ਵਿਚ ਸਪਲੀਮੈਂਟਰੀ ਡਿਮਾਂਡਜ਼ ਦੀ ਡਿਮਾਂਡ ਕੀਤੀ ਗਈ ਹੈ। ਇਸ ਨੂੰ ਰੋਕਣ ਲਈ ਇਸ ਸਰਕਾਰ ਨੇ ਵੀ ਕੋਸ਼ਿਸ ਨਹੀਂ ਕੀਤੀ ਹੈ। ਇਹ ਜਿਹੜੀਆਂ ਟਰੈਡੀਸ਼ਨਜ਼ ਪਿਛਲੀ ਸਰਕਾਰ ਦੀਆਂ ਸਨ, ਉਸ ਟਰੈਡੀਸ਼ਨਜ਼ ਨੂੰ ਇਹ ਸਰਕਾਰ ਵੀ ਚਲਾ ਰਹੀ ਹੈ ਜਿਸ ਉਤੇ ਮੈਨੂੰ ਇਤਰਾਜ਼ ਹੈ। ਇਹ ਜਿਹੜੀ ਸਪਲੀਮੈਂਟਰੀ ਡਿਮਾਂਡ ਸਰਕਾਰ ਵਲੋਂ ਮੰਗੀ ਗਈ ਹੈ ਜਿਹੜੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਬਹੁਤ ਹੀ ਜ਼ਰੂਰੀ ਹੈ। ਇਹ ਇਸ ਕਰਕੇ ਹੈ ਕਿ ਜਿਹੜੇ ਪੇ-ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕਰਨ ਲਈ ਮੁਲਾਜ਼ਮਾਂ ਨੂੰ ਰਿਵਾਈਜ਼ਡ ਪੇ-ਸਕੇਲ ਦਿੱਤੇ ਗਏ ਹਨ ਅਤੇ ਬਜਟ ਦੇ ਵਿਚ ਜੋ ਪ੍ਰੋਵੀਜ਼ਨ ਕੀਤੀ ਗਈ ਸੀ, ਉਸ ਨਾਲੋਂ ਸਰਕਾਰ ਨੇ ਜ਼ਿਆਦਾ ਦਿੱਤਾ ਹੈ ਜੋ ਇਕ ਬਹੁਤ ਹੀ ਚੰਗਾ ਕਦਮ ਹੈ ਅਤੇ ਇਸ ਕਦਮ ਨੂੰ ਅਸੀਂ ਵੈਲਕਮ ਕਰਦੇ ਹਾਂ। ਇਸ ਤੋਂ ਇਲਾਵਾ ਜਿਹੜੇ ਪੈਸੇ ਡਿਮਾਂਡਜ਼ ਰਾਹੀਂ ਅਲੱਗ ਅਲੱਗ ਡਿਪਾਰਟਮੈਂਟ ਦੇ ਮੰਗੇ ਗਏ ਹਨ, ਉਨ੍ਹਾਂ ਡਿਪਾਰਟਮੈਂਟਸ ਨੂੰ ਪੂਰਾ ਨਾ ਮਿਲਣ ਦਾ ਮੈਨੂੰ ਖਦਸ਼ਾ ਹੈ ਅਤੇ ਸਰਕਾਰ ਨੇ ਇਨ੍ਹਾਂ ਡਿਪਾਰਟਮੈਂਟਾਂ ਦੇ ਉਤੇ ਆਖਿਰ ਵਿੱਚ ਕਿਸੇ ਤੇ 23% ਅਤੇ ਕਿਸੇ ਤੇ 15% ਅਤੇ ਕਿਸੇ ਤੇ 8% ਰੀਲੀਜ਼ ਉਤੇ ਕੱਟ ਲਗਾ ਦੇਣਾ ਹੈ। ਦੂਜੇ ਪਾਸੇ ਸਰਕਾਰ ਐਕਸਟਰਾ ਡਿਮਾਂਡਜ਼ ਰਾਹੀਂ ਖਰਚੇ ਮਨਜ਼ੂਰ ਕਰਵਾ ਰਹੀ ਹੈ ਅਤੇ ਜਿਹੜਾ ਵਿਧਾਨ ਸਭਾ ਵਲੋਂ ਬਜਟ ਪਾਸ ਕੀਤਾ ਜਾਂਦਾ ਹੈ, ਉਹ ਵੀ ਸਰਕਾਰ ਵਲੋਂ ਮਹਿਕਮੇ ਨੂੰ ਪੂਰਾ ਬਜਟ ਨਹੀਂ ਦਿੱਤਾ ਜਾਂਦਾ ਬਲਕਿ ਉਸ ਦੇ ਉਤੇ ਵੀ ਕੱਟ ਲੱਗ ਜਾਂਦਾ ਹੈ। ਇਸ ਦੇ ਰੀਜ਼ਨਜ਼ ਫਾਈਨੈਂਸ ਮਨਿਸਟਰ ਸਾਹਿਬ ਹੀ ਦੱਸ ਸਕਦੇ ਹਨ। ਸਰਕਾਰ ਨੇ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਰੱਖੀਆਂ ਹਨ, ਉਸ ਉਤੇ ਅਸੀਂ ਕਿੰਤੂ ਪ੍ਰੰਤੂ ਤਾਂ ਨਹੀਂ ਕਰਦੇ ਪਰ ਉਸ ਦੀ ਯੂਟੇਲਾਈਜੇਸ਼ਨ ਠੀਕ ਤਰੀਕੇ ਨਾਲ ਹੋਣੀ ਚਾਹੀਦੀ ਹੈ। ਪਰ ਸਰਕਾਰ ਵਲੋਂ ਕਿਸੇ ਡਿਪਾਰਟਮੈਂਟ ਨੂੰ 6 ਮਹੀਨੇ ਵਿਚ ਪਹਿਲੀ ਕਿਸ਼ਤ ਰਿਲੀਜ਼ ਹੁੰਦੀ ਹੈ, ਕਿਸੇ ਨੂੰ 9 ਮਹੀਨਿਆਂ ਦੇ ਵਿਚ ਦੂਜੀ ਕਿਸ਼ਤ ਰਿਲੀਜ਼ ਹੁੰਦੀ ਹੈ ਅਤੇ ਸਾਲ ਦੇ ਆਖਿਰ ਵਿਚ ਕਾਫੀ ਵੱਡੀ ਅਮਾਊਂਟ ਜਿਹੜੀ ਡਿਪਾਰਟਮੈਂਟ ਨੂੰ ਰਿਲੀਜ਼ ਕੀਤੀ ਜਾਂਦੀ ਹੈ ਉਸ ਦੀ ਦੁਰਵਰਤੋਂ ਹੋ ਸਕਦੀ ਹੈ ਅਤੇ ਮਹਿਕਮੇ ਨੇ ਕੁਝ ਦਿਨਾਂ ਦੇ ਵਿਚ ਹੀ ਕਾਫੀ ਮਾਤਰਾ ਵਿਚ ਖਰਚੇ ਕਰਨੇ ਹੁੰਦੇ ਹਨ। ਇਸ ਲਈ ਸਰਕਾਰ ਨੂੰ ਇਹ ਟਾਈਮ ਸਿਰ ਰਿਲੀਜ਼ ਕਰਨੀ ਚਾਹੀਦੀ ਹੈ ਨਾ ਕਿ ਸਾਲ ਦੇ ਆਖਿਰ ਵਿਚ ਵੱਡੀ ਡੀਮਾਂਡ ਪਾਸ ਕਰਵਾ ਕੇ ਵੰਡੀ ਜਾਵੇ। ਸਰਕਾਰ ਨੂੰ ਹਰ 3 ਮਹੀਨੇ ਬਾਅਦ ਪੈਸੇ ਡਿਪਾਰਟਮੈਂਟ ਨੂੰ ਰਿਲੀਜ਼ ਕਰਨੇ ਚਾਹੀਦੇ ਹਨ ਤਾਂ ਕਿ ਡਿਪਾਰਟਮੈਂਟ ਦੇ ਖਰਚੇ ਬਾਰੇ ਪਿਕਚਰ ਕਲੀਅਰ ਆ ਸਕੇ ਅਤੇ ਚੈਕ ਵੀ ਹੋ ਸਕੇ ਪਰ ਸਰਕਾਰ ਵਲੋਂ ਪਹਿਲੇ ਪ੍ਰਿੰਸੀਪਲ ਅਮਾਊਂਟ ਨੂੰ ਪਾਸ ਕਰਵਾ ਲਿਆ ਜਾਂਦਾ ਹੈ ਫੇਰ ਸਪਲੀਮੈਂਟਰੀ ਡਿਮਾਂਡ ਰਾਹੀਂ ਵਿਧਾਨ ਸਭਾ ਤੋਂ ਪਾਸ ਕਰਵਾ ਲਿਆ ਜਾਂਦਾ ਹੈ ਅਤੇ ਵੱਡੀ ਮਾਤਰਾ ਵਿਚ ਅਮਾਊਂਟ ਫੇਰ ਰਿਲੀਜ਼ ਕੀਤੀ ਜਾਂਦੀ ਹੈ, ਜਿਸ ਦੀ ਵਰਤੋਂ ਹੋਣ ਵਿਚ ਮੈਨੂੰ ਖਦਸ਼ਾ ਹੋ ਸਕਦਾ ਹੈ ਅਤੇ ਇਸ ਦੀ ਦੁਰਵਰਤੋਂ ਹੋ ਸਕਦੀ ਹੈ। ਇਸ ਚੀਜ਼ ਦੀ ਮੈਂ ਗਰੰਟੀ ਚਾਹੁੰਦਾ ਹਾਂ ਕਿ ਇਸ ਪੈਸੇ ਨੂੰ ਠੀਕ ਢੰਗ ਨਾਲ ਵਰਤਿਆ ਜਾਵੇਗਾ ਪਰ ਸਰਕਾਰ ਵਲੋਂ ਹੁੰਦਾ ਇਹ ਹੈ ਕਿ ਪਹਿਲੀ ਕਿਸ਼ਤ ਵਿਚ 75% ਰਿਲੀਜ਼ ਹੋ ਜਾਂਦੀ ਹੈ ਅਤੇ ਆਖਿਰ ਵਿਚ ਨਾਨ-ਪਲਾਨ ਵਿਚ 25% ਦਾ ਕੱਟ ਲਗਾ ਦਿੰਦੇ ਹਨ ਅਤੇ ਸਾਲ ਦੇ ਆਖਿਰ ਵਿਚ ਕਾਫੀ ਮਾਤਰਾ ਵਿਚ ਰਿਲੀਜ਼ ਕਰ ਦਿੰਦੇ ਹਨ। ਇਸ ਉਤੇ ਸਰਕਾਰ ਨੂੰ ਚੈਕ ਰੱਖਣਾ ਚਾਹੀਦਾ ਹੈ।

ਹੁਣ ਮੈਂ ਸਭ ਤੋਂ ਪਹਿਲਾਂ ਸਿਖਿਆ ਵਿਭਾਗ ਦੀ ਡਿਮਾਂਡ ਬਾਰੇ ਗੱਲ ਕਰਦਾ ਹਾਂ ਜਿਸ ਦਾ ਡਿਮਾਂਡ ਨੰਬਰ: 5 ਹੈ। ਇਸ ਦੇ ਵਿਚ ਚੌਥੇ ਪੇ-ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕਰਨ ਵਿਚ ਜ਼ਿਆਦਾ ਖਰਚਾ ਹੋਣ ਕਰਕੇ ਅਤੇ ਮੁਲਾਜ਼ਮਾਂ ਨੂੰ ਰਿਵਾਈਜ਼ਡ ਪੇ-ਸਕੇਲ ਦੇਣ ਵਿਚ ਸਰਕਾਰ ਦਾ ਖਰਚਾ ਹੋਣ ਕਰਕੇ ਦੱਸਿਆ ਗਿਆ ਹੈ। ਸਰਕਾਰ ਨੇ ਜੋ ਪਹਿਲੇ ਬਜਟ ਦੇ ਵਿਚ ਪੇ-ਸਕੇਲ ਰਿਵਾਈਜ਼ ਲਈ ਰਕਮ ਰੱਖੀ ਸੀ ਉਸ ਨਾਲੋਂ ਜ਼ਿਆਦਾ ਸਰਕਾਰ ਨੂੰ ਦੇਣੀ ਪਈ ਜਿਸ ਕਰਕੇ ਹਰ ਮਹਿਕਮੇ ਨੇ ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਮੰਗਾਂ ਪੇਸ਼ ਕੀਤੀਆਂ ਹਨ ਜਿਹੜੀਆਂ ਜਾਇਜ਼ ਹਨ। ਇਸ ਨੂੰ ਅਸੀਂ ਵੈਲਕਮ ਕਰਦੇ ਹਾਂ ਅਤੇ ਇਹ ਬੜੀ ਚੰਗੀ ਗੱਲ ਸਰਕਾਰ ਨੇ ਕੀਤੀ ਹੈ। ਇਸ ਉਤੇ ਮੇਰੀ ਪਾਰਟੀ ਵਲੋਂ ਕੋਈ ਇਤਰਾਜ਼ ਨਹੀਂ ਹੈ ਪਰ ਜਿਹੜੀਆਂ ਦੂਜੀਆਂ ਡਿਮਾਂਡਜ਼ ਲਈ ਸਰਕਾਰ ਵਲੋਂ ਮੰਗਾਂ ਰੱਖੀਆਂ ਗਈਆਂ ਹਨ ਉਸ ਉਤੇ ਸਰਕਾਰ ਨੂੰ ਚੈਕ ਜ਼ਰੂਰ ਰੱਖਣਾ ਚਾਹੀਦਾ ਹੈ ਤਾਂਕਿ ਇਸ ਪੈਸੇ ਦੀ ਦੁਰਵਰਤੋਂ ਨਾ ਹੋ ਸਕੇ। ਇਸ ਦੇ ਨਾਲ ਮਹਿਕਮੇ ਦੀ ਫੰਕਸ਼ਨਿੰਗ ਉਤੇ ਵੀ ਨਜ਼ਰ ਰੱਖਣੀ ਚਾਹੀਦੀ ਹੈ ਅਤੇ ਹਰ ਰੂਪ ਵਿਚ ਨਜ਼ਰਸਾਨੀ ਕੀਤੀ ਜਾਣੀ ਚਾਹੀਦੀ ਹੈ ਅਤੇ ਫੰਕਸ਼ਨਿੰਗ ਉਤੇ ਵਿਚਾਰ ਕੀਤਾ ਜਾਣਾ ਚਾਹੀਦਾ ਹੈ। ਸਿਖਿਆ ਵਿਭਾਗ ਦੇ ਵਿਚ ਬਹੁਤ ਸਾਰੇ ਐਸੇ ਸਕੂਲ ਹਨ ਜਿਥੇ ਟੀਚਰ ਨਹੀਂ ਹਨ, ਸਕੂਲ ਬਿਲਡਿੰਗਾਂ ਅਨਸੇਫ ਹਨ ਪਰਾਪਰ ਲੈਬਾਰਟਰੀਜ਼ ਨਹੀਂ ਹਨ ਅਤੇ ਪਰਾਪਰ ਫਰਨੀਚਰ ਨਹੀਂ ਹੈ। ਇਸ ਨੂੰ ਪੂਰਾ ਕਰਨ ਲਈ ਸਰਕਾਰ ਵਲੋਂ ਖਰਚਾ ਕੀਤਾ ਜਾਣਾ ਚਾਹੀਦਾ ਹੈ। ਜਿਥੇ ਪੈਸੇ ਦੀ ਜ਼ਰੂਰਤ ਹੈ ਉਥੇ ਸਰਕਾਰ ਨੂੰ ਪੈਸਾ ਖਰਚ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਇਥੇ ਇਕ ਸਟੇਟਮੈਂਟ ਦੇ ਦਿੱਤੀ ਕਿ ਪਹਿਲੀ ਜਮਾਤ ਤੋਂ ਅਸੀਂ ਅੰਗਰੇਜ਼ੀ ਲਾਗੂ ਕਰਾਂਗੇ। ਹੈਡ ਆਫ ਦੀ ਸਰਕਾਰ ਨੇ ਕਿਹਾ ਕਿ ਅਸੀਂ ਅਜਿਹਾ ਨਹੀਂ ਕਰਾਂਗੇ। ਵਰਲਡ ਦੇ ਜਿਹੜੇ ਸਾਰੇ ਐਕਸਪਰਟਸ ਹਨ, ਇਸ ਭਾਸ਼ਾ ਦੇ ਜਾਂ ਐਜੂਕੇਸ਼ਨ ਦੇ, ਉਨ੍ਹਾਂ ਦਾ ਇਹ ਵਿਚਾਰ ਹੈ ਕਿ ਪ੍ਰਾਇਮਰੀ ਜਮਾਤ ਤੱਕ ਜਿਹੜੀ ਆਪਣੀ ਮਦਰ ਭਾਸ਼ਾ ਹੈ ਉਸ ਦੇ ਵਿਚ ਜੋ ਸਿਖਿਆ ਦਿਤੀ ਜਾ ਸਕਦੀ ਹੈ ਉਹ ਸ਼ਾਇਦ ਹੋਰ ਕਿਸੇ ਭਾਸ਼ਾ ਵਿਚ ਨਹੀਂ ਦਿੱਤੀ ਜਾ ਸਕਦੀ। ਮੇਰਾ ਕੋਈ ਇਤਰਾਜ਼ ਨਹੀਂ ਕਿ ਇਸ ਤਰ੍ਹਾਂ ਦੀਆਂ ਸਟੇਟਮੈਂਟਾਂ ਕਿਉਂ ਦਿਤੀਆਂ। ਮੇਰੀ ਸਿਰਫ ਬੇਨਤੀ ਹੈ ਕਿ ਇਸ ਦਾ ਅਕਸ ਕੁਝ ਠੀਕ ਨਹੀਂ ਨਿਕਲਦਾ। ਸਿਰਫ ਕੰਟਰਾਡਿਕਟਰੀ ਸਟੇਟਮੈਂਟਾਂ ਆ ਸਕਦੀਆਂ ਹਨ। ਤੁਸੀਂ ਅਗਰ ਇਸ ਤਰ੍ਹਾਂ ਦਾ ਕੋਈ ਇਸ਼ੂ ਹੈ ਤਾਂ ਐਜੂਕੇਸ਼ਨ ਦੇ ਜਿਹੜੇ ਐਕਸਪਰਟ ਹਨ, ਤੁਸੀਂ ਉਨ੍ਹਾਂ ਨੂੰ ਕੇਸ ਰੈਫਰ ਕਰ ਦਿਓ। ਉਹ ਆਪਣੇ ਐਂਗਲ ਤੋਂ ਆਪਣੇ ਐਕਸਪੀਰੀਐਂਸ ਤੋਂ ਇਕ ਰਿਪੋਰਟ ਬਣਾ ਕੇ ਦੇ ਦੇਣਗੇ।

3.56 ਵਜੇ ਬਾਅਦ ਦੁਪਹਿਰ

(ਇਸ ਵੇਲੇ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸ਼ਾਇਦ ਤੁਹਾਡੀ ਗੱਲ ਜ਼ਿਆਦਾ ਵੈਲਿਡ ਹੋ ਸਕਦੀ ਹੈ ਕਿ ਉਹ ਵੀ ਇਸ ਦੇ ਨਾਲ ਆਪਣੀ ਸਹਿਮਤੀ ਪ੍ਰਗਟ ਕਰ ਦੇਣ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਕ ਬੜੀ ਚਰਚਾ ਹੈ ਐਜੂਕੇਸ਼ਨ ਦੇ ਬਾਰੇ ਕਿ ਸ਼ਰਾਬ ਦੇ ਉਤੇ ਸੈਸ ਲਗਾ ਕੇ ਐਜੂਕੇਸ਼ਨ ਵਾਸਤੇ ਪੈਸਾ ਇਕੱਠਾ ਕੀਤਾ ਜਾਵੇਗਾ। ਹਾਲਾਂ ਕਿ ਦੋਨਾਂ ਚੀਜ਼ਾਂ ਦਾ ਆਪਸ ਵਿਚ ਕੋਈ ਸਬੰਧ ਨਹੀਂ। ਸ਼ਰਾਬ ਬੁੱਧੀ ਬੰਦ ਕਰਨ ਵਾਲੀ ਚੀਜ਼ ਹੈ ਔਰ ਜਿਹੜੀ ਬੁੱਧੀ ਬੰਦ ਕਰਨ ਵਾਲੀ ਚੀਜ਼ ਹੈ ਉਸ ਉਤੇ ਤੁਸੀਂ ਸੈਸ ਲਗਾ ਕੇ ਜਿਹੜੀ ਕਿ ਬੁੱਧੀ ਨੂੰ ਖੋਲ੍ਹਣ ਵਾਲੀ ਬੱਚਿਆਂ ਵਿਚ ਚੇਤਨਾ ਪੈਦਾ ਕਰਨ ਵਾਲੀ ਸਿਖਿਆ ਹੈ, ਉਸ ਦੇ ਵਾਸਤੇ ਅਸੀਂ ਸੋਰਸਿਜ਼ ਪੈਦਾ ਕਰੀਏ। ਸੋ, ਮੇਰੀ ਬੇਨਤੀ ਹੈ ਕਿ ਹੋਰ ਸੋਰਸਿਜ਼ ਲੱਭ ਲੈਣੇ ਚਾਹੀਦੇ ਹਨ, ਘੱਟੋ-ਘੱਟ ਸ਼ਰਾਬ ਉਤੇ ਇਸ ਤਰ੍ਹਾਂ ਵਿਦਿਆ ਦੇ ਨਾਂ ਤੇ, ਪਵਿੱਤਰ ਚੀਜ਼ ਦੇ ਨਾਂ ਤੇ ਪੈਸਾ ਇਕੱਠਾ ਕਰਨਾ, ਇਸ ਦੇ ਨਾਲ ਥੱਲੇ ਸਰਕਾਰ ਦਾ ਚੰਗਾ ਪ੍ਰਭਾਵ ਨਹੀਂ ਪਏਗਾ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਸਪਲੀਮੈਂਟਰੀ ਡਿਮਾਂਡਜ਼ ਵਿਚ ਬਹੁਤ ਸਾਰਾ ਪੈਸਾ ਪੁਲਿਸ ਨੂੰ ਦਿੱਤਾ ਗਿਆ ਹੈ। ਪਿਛੇ ਜਿਹੇ ਇਲੈਕਸ਼ਨਾਂ ਹੋਈਆਂ, ਪੁਲਿਸ ਨੇ ਸਿਕਿਉਰਿਟੀ ਐਂਗਲ ਤੋਂ ਕਿ ਸਾਰੀਆਂ ਇਲੈਕਸ਼ਨਾਂ ਪੀਸ-ਫੁੱਲ ਹੋ ਜਾਣ, ਉਸ ਦੇ ਵਿਚ ਕੁਝ ਨਵੇਂ ਵਹੀਕਲਜ਼ ਲੈਣੇ ਪਏ ਹਨ, ਹੋਰ ਵੀ ਕੋਈ ਅਰੇਂਜਮੈਂਟ ਕਰਨਾ ਪਿਆ ਹੋਵੇਗਾ। ਇਸ ਤੇ ਮੈਨੂੰ ਕੋਈ ਇਤਰਾਜ਼ ਨਹੀਂ, ਉਹ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ। ਲੇਕਿਨ ਇਸ ਸਾਰੇ ਸਮੇਂ ਵਿਚ ਜੋ ਪੁਲਿਸ ਦਾ ਇਕ ਰੋਲ ਰਿਹਾ, ਉਸ ਰੋਲ ਨੂੰ ਕਿਧਰੇ ਚੈਕ ਕਰਨਾ ਚਾਹੀਦਾ ਹੈ। ਮੈਂ ਕੋਈ ਕੰਟਰੋਵਰਸ਼ੀਅਲ ਗੱਲ ਨਹੀਂ ਕਰਨਾ ਚਾਹੁੰਦਾ। ਇਹ ਇਕ ਵਿਸ਼ੇਸ ਚਰਚੇ ਹਨ ਕਿ ਕਿਸੇ ਖਾਸ ਕੰਸਟੀਚੂਐਂਸੀ ਵਿਚ ਪੁਲਿਸ ਨੇ ਓਪਨਲੀ ਇਕ ਪਾਰਟੀ ਬਣਕੇ ਰੋਲ ਪਲੇਅ ਕੀਤਾ। ਇਸ ਦੀਆਂ ਬਥੇਰੀਆਂ ਖਬਰਾਂ ਵੀ ਛਪੀਆਂ। ਮੈਂ ਇਥੇ ਕੋਈ ਵਾਦ, ਵਿਵਾਦ ਖੜ੍ਹਾ ਕਰਨਾ ਨਹੀਂ ਚਾਹੁੰਦਾ। ਇਹ ਚੀਜ਼ਾਂ ਵੀ ਪੁਲਿਸ ਦੀ ਫੰਕਸ਼ਨਿੰਗ ਤੇ, ਉਸ ਦੇ ਚਿਹਰੇ ਤੇ ਪ੍ਰਸ਼ਨ ਚਿੰਨ੍ਹ ਲਗਾਉਂਦੀਆਂ ਹਨ। ਇਸ ਨੂੰ ਵੀ ਰੋਕਣ ਦਾ ਯਤਨ ਕਰਨਾ ਚਾਹੀਦਾ ਹੈ। ਮੈਂ ਇਸ ਤੇ ਸਿਰਫ ਇਤਨੀ ਬੇਨਤੀ ਕਰਨੀ ਚਾਹੁੰਦਾ ਹਾਂ। ਅਸੀਂ ਵਾਰ ਵਾਰ ਇਥੇ ਬੇਨਤੀ ਕੀਤੀ ਹੈ ਹੁਣ ਤੁਸੀਂ ਇਥੇ ਕਿਤਨਾ ਅਮਾਊਂਟ ਉਨ੍ਹਾਂ ਵਾਸਤੇ ਜਾਰੀ ਕਰ ਦਿਤਾ ਅਤੇ ਕਿੰਨੀ ਵਾਰੀ ਇਥੇ ਹਾਊਸ ਵਿਚ ਬੇਨਤੀ ਕੀਤੀ ਹੈ ਕਿ ਘੱਟੋਂ-ਘੱਟ ਜਿਹੜੇ ਹੋਮ ਗਾਰਡਜ਼ ਵਾਲੇ ਹਨ ਜਾਂ ਐਸ.ਪੀ. ਓਜ਼ ਹਨ, ਉਨ੍ਹਾਂ ਦੀਆਂ ਤਨਖਾਹਾਂ ਰਿਵਾਈਜ਼ ਕਰਨ ਜਾਂ ਡੇਲੀ ਵੇਜਿਜ਼ ਤੇ ਰੱਖੇ ਹੋਏ ਹਨ ਤਾਂ ਉਨ੍ਹਾਂ ਦੇ ਰੇਟਸ ਰਿਵਾਈਜ਼ ਕਰਨ ਬਾਰੇ ਜੇ ਤੁਸੀਂ ਕੁਝ ਲਿਆਉਂਦੇ ਤਾਂ ਸਾਨੂੰ ਬੜੀ ਖੁਸ਼ੀ ਹੋਣੀ ਸੀ। ਲੇਕਿਨ ਨਾ ਤਾਂ ਉਹ ਪਿਛਲੇ ਬਜਟ ਵਿਚ ਅਤੇ ਨਾ ਹੀ ਜੋ ਤੁਸੀਂ ਹੁਣ ਵਾਧੂ ਮੰਗਾਂ ਰੱਖੀਆਂ ਹਨ, ਇਨ੍ਹਾਂ ਵਿਚ ਕੋਈ ਪ੍ਰੋਵੀਜ਼ਨ ਰੱਖੀ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਵਿਧਾਇਕਾਂ ਦੇ ਨਾਲ ਉਹ ਡਰਾਈਵਰ ਕੰਮ ਕਰਦੇ ਹਨ ਜਿਹੜੇ ਪਹਿਲਾਂ ਪੁਲਿਸ ਡਿਪਾਰਟਮੈਂਟ ਵਿਚ ਹੁੰਦੇ ਸਨ,

ਖਾਸ ਕਰਕੇ ਇਨਟੈਲੀਜੈਂਸ ਵਿਚ ਹੁੰਦੇ ਸਨ। ਹੁਣ ਉਨ੍ਹਾਂ ਸਾਰਿਆਂ ਨੂੰ ਖਦਸ਼ਾ ਹੈ ਕਿ ਜਦੋਂ ਉਹ ਟਰਾਂਸਪੋਰਟ ਡਿਪਾਰਟਮੈਂਟ ਨੂੰ ਰੈਫਰ ਹੋ ਗਏ ਹਨ ਤਾਂ ਉਨ੍ਹਾਂ ਦੀਆਂ ਤਨਖਾਹਾਂ ਅਤੇ ਭੱਤੇ ਕੁਝ ਘੱਟ ਜਾਣਗੇ ਜੋ ਚੰਡੀਗੜ੍ਹ ਦਾ ਪਹਿਲਾਂ ਹੈਡਕੁਆਰਟਰ ਸੀ, ਉਹ ਹਟਾ ਦਿਤਾ ਹੈ। ਹੁਣ ਜਿਥੇ ਐਮ.ਐਲ.ਏ. ਦਾ ਹੈਡਕੁਆਰਟਰ ਹੈ, ਉਹ ਬਣਾ ਦਿਤਾ ਗਿਆ ਹੈ। ਅੱਗੇ ਚੰਡੀਗੜ੍ਹ ਦਾ ਹਾਊਸ ਰੈਂਟ ਮਿਲਦਾ ਸੀ ਪਰ ਹੁਣ ਹੋਰ ਜਗ੍ਹਾ ਦਾ ਮਿਲਦਾ ਹੈ। ਉਨ੍ਹਾਂ ਦਾ ਚਾਰ-ਪੰਜ ਸੌ ਰੁਪਿਆ ਪ੍ਰਤੀ ਡਰਾਈਵਰ ਘੱਟ ਗਿਆ ਹੈ। ਜੋ ਮੰਤਰੀ ਨਾਲ ਹਨ, ਉਨ੍ਹਾਂ ਦਾ ਨਹੀਂ ਘਟਿਆ ਪਰ ਜੋ ਵਿਧਾਇਕਾਂ ਨਾਲ ਹਨ ਆਖਿਰਕਾਰ ਉਹ ਵੀ ਤਾਂ ਡਰਾਈਵਰ ਹੀ ਹਨ ਅਤੇ ਡਰਾਈਵਰ ਦੀ ਨੇਚਰ ਵੀ ਇਕੋ ਹੈ ਅਤੇ ਕੰਮ ਵੀ ਇਕੋ ਹੈ। ਡਰਾਈਵਰ ਜੋ ਪਿਛੇ ਅਰਨ ਕਰਦੇ ਸਨ ਹੁਣ ਉਸ ਨਾਲੋਂ ਘੱਟ ਮਿਲ ਰਹੇ ਹਨ। ਇਸ ਕਰਕੇ ਇਸ ਨੂੰ ਕਿਸੇ ਨਾ ਕਿਸੇ ਰੂਪ ਵਿਚ ਐਗਜਾਮਿਨ ਕੀਤਾ ਜਾਣਾ ਚਾਹੀਦਾ ਹੈ। ਉਨ੍ਹਾਂ ਵਿਚ ਕਿਸੇ ਕਿਸਮ ਦੀ ਕੋਈ ਨਰਾਜ਼ਗੀ ਨਹੀਂ ਹੋਣੀ ਚਾਹੀਦੀ।

ਮੈਂ ਆਖਿਰ ਵਿਚ ਦੋ ਬੇਨਤੀਆਂ ਕਰਨਾ ਚਾਹੁੰਦਾ ਹਾਂ। ਇਥੇ ਕੋਆਪਰੇਸ਼ਨ ਵਾਸਤੇ ਸ਼ਾਇਦ ਤੁਸੀਂ 3 ਕਰੋੜ ਰੁਪਿਆ ਡਿਮਾਂਡ ਵਿਚ ਰੱਖਿਆ ਹੈ। ਬੜੀ ਬਦਕਿਸਮਤੀ ਹੈ ਕਿ ਦੋ ਕਾਰਨਾਂ ਕਰਕੇ ਇਹ ਮਿੱਲਾਂ ਚੱਲ ਨਹੀਂ ਸਕਦੀਆਂ। ਅਸੀਂ ਮਾਨਸਾ ਅਤੇ ਸਪਿਨਿੰਗ ਮਿੱਲ ਮਲੋਟ ਸੇਲ ਕਰਾਂਗੇ। ਮਲੋਟ ਦੀ ਮਿੱਲ ਵਿਚ ਜਿਹੜੇ ਵਰਕਰ ਹਨ, ਉਨ੍ਹਾਂ ਨੂੰ ਚਾਹੇ ਮੁਆਵਜ਼ਾ ਕਹਿ ਲਓ, ਚਾਹੇ ਗੋਲਡਨ ਹੈਂਡ ਸ਼ੇਕ ਕਹਿ ਲਓ, ਉਹ ਦੇ ਕੇ ਸੰਤੁਸ਼ਟੀ ਕਰਾਈ ਜਾ ਰਹੀ ਹੈ। ਇਹ ਬੜਾ ਚਿੰਤਾ ਵਾਲਾ ਮਾਮਲਾ ਹੈ। ਕੋਆਪਰੇਟਿਵ ਸੈਕਟਰ ਵਿਚ ਇਹ ਐਫਰਟਸ ਕੀਤੀ ਜਾਣੀ ਚਾਹੀਦੀ ਸੀ ਕਿ ਕੋਆਪਰੇਟਿਵ ਸੈਕਟਰ ਵਿਚ ਹੀ ਰੱਖ ਕੇ ਮਿੱਲਾਂ ਚਲਾਈਆਂ ਜਾਂਦੀਆਂ। ਮੈਂ ਨਾਲ ਹੀ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਇਸ ਡਿਮਾਂਡ ਦੇ ਵਿਚ ਦੋ ਕੋਆਪਰੇਟਿਵ ਸੈਕਟਰ ਦੀਆਂ ਸਪਿਨਿੰਗ ਮਿੱਲਾਂ ਦੇ ਬਾਰੇ ਪ੍ਰੋਵੀਜ਼ਨ ਕਰ ਦਿਤੀ ਹੈ ਤਾਂ ਬੁਢਲਾਡਾ ਦੀ ਵੀ ਇਕ ਮਿੱਲ ਹੈ, ਉਹ ਵੀ ਕੋਆਪਰੇਟਿਵ ਸੈਕਟਰ ਵਿਚ ਹੈ, ਉਹ ਵੀ ਚਾਰ ਸਾਲਾਂ ਤੋਂ ਬੰਦ ਪਈ ਹੈ। ਉਸ ਵਿਚ 250 ਇੰਪਲਾਈਜ਼ ਹਨ। ਅੱਜ ਤੱਕ ਉਨ੍ਹਾਂ ਨੂੰ ਢਾਈ ਸਾਲ ਤੋਂ ਜਦੋਂ ਦੀ ਉਹ ਮਿੱਲ ਬੰਦ ਹੈ, ਇਕ ਵੀ ਨਵੇਂ ਪੈਸੇ ਦੀ ਤਨਖਾਹ ਜਾਂ ਜੋ ਵੀ ਬਣਦਾ ਏਰੀਅਰ ਹੈ, ਉਹ ਨਹੀਂ ਦਿੱਤਾ ਗਿਆ। ਬਿਹਤਰ ਹੁੰਦਾ ਜੇ ਅਸੀਂ ਇਸ ਤਰਾਂ ਦਾ ਪਿੱਕ-ਐਂਡ-ਚੂਜ਼ ਕਰਨ ਦੀ ਬਜਾਏ ਹੋਰ ਜੋ ਸੇਮ ਨੇਚਰ ਦੀ ਪ੍ਰਾਬਲਮ ਹੈ, ਉਸ ਨੂੰ ਉਸੇ ਢੰਗ ਨਾਲ ਹੱਲ ਕਰਨ ਦੀ ਕੋਸ਼ਿਸ਼ ਕਰੀਏ। ਜਿਵੇਂ ਕਿ ਅਸੀਂ ਹੋਰ ਸਪਿਨਿੰਗ ਮਿੱਲਾਂ ਬਾਰੇ ਆਪਣਾ ਦ੍ਰਿਸ਼ਟੀਕੋਣ ਅਪਣਾਇਆ ਹੈ ਉਸੇ ਤਰ੍ਹਾਂ ਇਸ ਦਾ ਇਥੇ ਜ਼ਿਕਰ ਨਹੀਂ। ਮੈਂ ਦੋ ਬੇਨਤੀਆਂ ਹੋਰ ਕਰਾਂਗਾ। ਇਕ ਸੋਸ਼ਲ ਵੈਲਫੇਅਰ ਡਿਪਾਰਟਮੈਂਟ, ਐਨਟਾਇਰ ਵੈਲਫੇਅਰ ਡਿਪਾਰਟਮੈਂਟ ਬਾਰੇ ਇਥੇ ਜ਼ਰੂਰ ਕਿਹਾ ਗਿਆ ਹੈ ਕਿ ਅਸੀਂ ਉਨ੍ਹਾਂ ਦਾ 30 ਕਰੋੜ ਰੁਪਏ ਤੋਂ 60 ਕਰੋੜ ਰੁਪਏ ਕਰ ਦਿੱਤਾ ਹੈ। ਇਹ ਕਾਗਜ਼ਾਂ ਵਿਚ ਤਾਂ ਕਰ ਦਿੱਤਾ ਹੈ ਪਰ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਫ.ਐਮ. ਸਾਹਿਬ ਨੂੰ ਇਹ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਵਿਭਾਗਾਂ ਨੂੰ ਸਟੇਟ ਗੌਰਮਿੰਟ ਨੇ ਆਪਣਾ ਪੂਰਾ ਸ਼ੇਅਰ ਤਾਂ ਕੀ ਦੇਣਾ ਹੈ, ਜਿਹੜਾ ਉਨ੍ਹਾਂ ਦਾ ਸ਼ੇਅਰ ਸੈਂਟਰ ਗੌਰਮਿੰਟ ਦੀਆਂ ਸਕੀਮਾਂ ਦੇ ਤਹਿਤ ਸੈਂਟਰ ਤੋਂ ਆਉਂਦਾ ਹੈ, ਪੰਜਾਬ ਦੇ ਫਾਈਨਾਂਸ ਡਿਪਾਰਟਮੈਂਟ ਰਾਹੀਂ, ਉਹ ਵੀ ਪੂਰਾ ਨਹੀਂ ਦਿੱਤਾ ਜਾ ਰਿਹਾ ਅਤੇ ਇਸ ਨੂੰ ਪੰਜਾਬ ਸਰਕਾਰ ਨੂੰ ਰੱਖਣ ਦਾ ਕੋਈ ਅਧਿਕਾਰ ਨਹੀਂ। ਸੈਂਟਰ ਗੌਰਮਿੰਟ ਤੋਂ ਪੈਸਾ ਉਸ ਵਿਭਾਗ ਵਾਸਤੇ ਆਉਂਦਾ ਹੈ। ਬਜਾਏ ਇਹ ਕਿ ਆਪਣਾ ਸ਼ੇਅਰ ਪੂਰਾ ਦਿਓ, ਸੈਂਟਰ ਗੌਰਮਿੰਟ ਤੋਂ ਆਉਣ ਵਾਲਾ ਪੈਸਾ ਵੀ ਉਨ੍ਹਾਂ ਵਿਭਾਗਾਂ ਨੂੰ ਪੂਰਾ ਨਹੀਂ ਦਿੱਤਾ ਜਾ ਰਿਹਾ ਅਤੇ ਕਈ ਵਿਭਾਗਾਂ ਦਾ ਪੈਸਾ ਹੋਰ ਵਿਭਾਗਾਂ ਨੂੰ ਖਰਚ ਕਰਨ ਵਾਸਤੇ ਦੇ ਦਿੱਤਾ ਜਾਂਦਾ ਹੈ ਭਾਵੇਂ ਕਿ ਦੂਜੇ ਵਿਭਾਗ ਵਲੋਂ ਉਹ ਪੈਸਾ ਲੰਬਾ ਸਮਾਂ ਪਾ ਕੇ ਮੋੜ ਹੀ ਦਿੱਤਾ ਜਾਵੇ। ਐਫ.ਐਮ. ਸਾਹਿਬ ਨੂੰ ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦੀਆਂ ਚੀਜ਼ਾਂ ਰੋਕਣੀਆਂ ਚਾਹੀਦੀਆਂ ਹਨ। ਇਕ ਸਕੀਮ ਜੋ ਕਿਸੇ ਖਾਸ ਮੰਤਵ ਵਾਸਤੇ ਬਣਦੀ ਹੈ, ਉਹ ਪੂਰੀ ਨਹੀਂ ਹੁੰਦੀ ਅਤੇ ਜਿਹੜਾ ਪੈਸਾ ਆਵੇਗਾ, ਉਹ ਹੋਰ ਪਾਸੇ ਤੋਰ ਦਿਆਂਗੇ ਤਾਂ ਕੋਈ ਠੀਕ ਗੱਲ ਨਹੀਂ ਲੱਗਦੀ। ਅੱਗੇ ਫੇਰ ਪੈਨਸ਼ਨਾਂ ਦਾ ਜ਼ਿਕਰ ਹੋ ਗਿਆ। ਇਕ ਸਵਾਲ ਇਰੀਗੇਸ਼ਨ ਐਂਡ ਪਾਵਰ ਦਾ ਹੈ। ਮੈਂ ਆਸ ਕਰਾਂਗਾ ਕਿ ਜਦ ਅਸੀਂ ਬਜਟ ਸੈਸ਼ਨ ਵਾਸਤੇ ਜੁੜਾਂਗੇ ਤਾਂ ਉਸ ਤੇ ਖੁੱਲ੍ਹ ਕੇ ਗੱਲ ਕਰਾਂਗੇ ਅਤੇ ਇਕੱਲੇ ਇਕੱਲੇ ਡਿਪਾਰਟਮੈਂਟ ਬਾਰੇ ਵਿਚਾਰ ਕਰਾਂਗੇ। ਹੁਣ ਮੈਂ ਇੰਨੀ ਬੇਨਤੀ ਐਫ.ਐਮ. ਸਾਹਿਬ ਨੂੰ ਜ਼ਰੂਰ ਕਰਾਂਗਾ ਕਿ ਬਹੁਤ ਸਾਰੀਆਂ ਗੱਲਾਂ ਨੋਟਿਸ ਵਿਚ ਆ ਰਹੀਆਂ ਹਨ। ਤੁਸੀਂ ਕੁਝ ਰੇਟਸ ਜਿਵੇਂ ਟਿਊਬਵੈਲਜ਼ ਆਦਿ ਦੇ ਮੁਆਫ ਕੀਤੇ ਹਨ ਅਤੇ ਹੋਰ ਕਈ ਕਨਸੈਸ਼ਨਜ਼ ਪੀਜ਼ੈਂਟਰੀ ਨੂੰ ਦਿੱਤੀਆਂ ਹਨ, ਉਨ੍ਹਾਂ ਬਾਰੇ ਸਾਨੂੰ ਕੋਈ ਇਤਰਾਜ਼ ਨਹੀਂ ਪਰ ਬਿਜਲੀ ਬੋਰਡ ਦੀ ਹਾਲਤ ਮਾੜੀ ਹੈ। ਮੈਂ ਸਾਰੀਆਂ ਗੱਲਾਂ ਅੱਜ ਨਹੀਂ ਕਹਿਣਾ ਚਾਹੁੰਦਾ। ਇਥੋਂ ਤੁਸੀਂ ਪੈਸਾ ਦੇਈ ਜਾਓ, ਲੋਨ ਦੀ ਸਮਰੱਥਾ ਉਸ ਦੀ ਇਨਕਰੀਜ਼ ਕਰੀ ਜਾਓ, ਸਾਨੂੰ ਕੋਈ ਇਤਰਾਜ਼ ਨਹੀਂ, ਜਿਵੇਂ ਸਰਕਾਰ ਕਰਨ ਜਾ ਰਹੀ ਹੈ 2000 ਕਰੋੜ ਤੋਂ 3000 ਕਰੋੜ ਤੱਕ, ਪਰ ਫਾਈਨਾਂਸ ਡਿਪਾਰਟਮੈਂਟ ਜਾਂ ਪੰਜਾਬ ਦੀ ਮੌਜੂਦਾ ਸਰਕਾਰ ਇਕੱਲੇ ਇਕੱਲੇ ਵਿਭਾਗ ਦੀ ਜਿਹੜੀ ਕਾਰਗੁਜ਼ਾਰੀ ਹੈ, ਉਹ ਵੀ ਚੈਕ ਕਰੇ। ਵਿਭਾਗਾਂ ਵਿਚ ਬਹੁਤ ਸਾਰੀਆਂ ਚੀਜ਼ਾਂ ਮਾੜੀਆਂ ਹੋ ਰਹੀਆਂ ਹਨ। ਬਿਜਲੀ ਬੋਰਡ ਦੇ ਆਪਣੇ ਇੰਜੀਨੀਅਰਾਂ ਦੀ ਐਸੋਸੀਏਸ਼ਨ ਨੇ ਇਕ ਰਿਟਨ ਮੈਮੋਰੰਡਮ ਪੰਜਾਬ ਸਰਕਾਰ ਨੂੰ ਸਬਮਿਟ ਕੀਤਾ ਹੈ ਕਿ ਬਿਜਲੀ ਬੋਰਡ ਵਿਚ ਹਰ ਸਾਲ 600 ਕਰੋੜ ਰੁਪਏ ਦੀ ਚੋਰੀ ਹੋ ਰਹੀ ਹੈ ਜਿਸ ਵਿਚ 75% ਬਿਜਲੀ ਦੀ ਚੋਰੀ ਵੱਡੇ ਵੱਡੇ ਇੰਡਸਟਰੀਅਲ ਹਾਊਸਿਜ਼ ਜੋ ਹਨ, ਉਹ ਕਰ ਰਹੇ ਹਨ। ਮੈਨੂੰ ਕਹਿ ਸਕਦੇ ਹਨ ਕਿ ਕੋਈ ਠੋਸ ਮਿਸਾਲ ਦਿਓ। ਚੰਗਾ ਹੁੰਦਾ ਜੇ ਕੁਐਸਚਨ ਆਵਰ ਵਿਚ ਮੇਰਾ ਸਵਾਲ ਡਿਸਕਸ ਹੋ ਜਾਂਦਾ ਪਰ ਸਮਾਂ ਨਾ ਹੋਣ ਕਰਕੇ ਮੇਰਾ ਸਵਾਲ ਇਸ ਸਬੰਧੀ ਜੋ ਸੀ, ਉਹ ਡਿਸਕਸ ਹੋਣੋਂ ਰਹਿ ਗਿਆ। ਇਥੇ ਮੈਂ ਇਹ ਗੱਲ ਸਿਰਫ ਐਗਜ਼ਾਂਪਲ ਦੇ ਤੌਰ ਦੇ ਦੱਸਣੀ ਚਾਹੁੰਦਾ ਹਾਂ ਕਿ ਕਿੰਨੇ ਕਿਸਮ ਦੀਆਂ ਬੇਕਾਇਦਗੀਆਂ ਹੋ ਰਹੀਆਂ ਹਨ ਅਤੇ ਏਡੇ ਵੱਡੇ ਪੈਮਾਨੇ ਤੇ ਉਨ੍ਹਾਂ

ਨੂੰ ਬਚਾਇਆ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਕੁਐਸਚਨ ਹਾਊਸ ਵਿਚ ਰੱਖਿਆ ਸੀ ਪਰ ਹਾਊਸ ਵਿਚ ਉਸ ਦਾ ਰਿਪਲਾਈ ਮਿਲ ਨਹੀਂ ਸਕਿਆ, ਉਸ ਦੀ ਐਕਸਟੈਨਸ਼ਨ ਹੋ ਗਈ। ਬਾਅਦ ਵਿਚ ਡਿਪਟੀ ਸਪੀਕਰ ਸਾਹਿਬ, ਮੈਨੂੰ ਲਿਖਤੀ ਤੌਰ ਤੇ ਸਪਲੀਮੈਂਟਰੀ ਲਿਸਟ ਰਾਹੀਂ ਰਿਪਲਾਈ ਗਿਆ ਮੇਰਾ ਸਵਾਲ ਸੀ ਕਿ ਕੀ ਬਠਿੰਡਾ ਵਿਚ ਮੁਣਕ ਕੈਮੀਕਲ ਕੋਈ ਫੈਕਟਰੀ ਹੈ? ਬਿਜਲੀ ਬੋਰਡ ਦੇ ਐਨਫੋਰਸਮੈਂਟ ਵਿੰਗ ਨੇ ਉਥੇ ਛਾਪਾ ਮਾਰਿਆ ਸੀ ਅਤੇ ਕੀ ਬਿਜਲੀ ਬੋਰਡ ਦੇ ਨੋਟਿਸ ਵਿਚ ਕੋਈ ਕੇਸ ਆਇਆ ਅਗਰ ਆਇਆ ਹੈ ਤਾਂ ਉਸ ਤੇ ਕੀ ਕਾਰਵਾਈ ਹੋਈ ਅਤੇ ਕੀ ਕੋਈ ਕੇਸ ਰਜਿਸਟਰ ਹੋਇਆ? ਉਸ ਦਾ ਰਿਪਲਾਈ ਆਇਆ ਕਿ ਛਾਪਾ ਜ਼ਰੂਰ ਮਾਰਿਆ ਗਿਆ ਪਰ ਉਥੇ ਚੋਰੀ ਕੋਈ ਨਹੀਂ ਫੜ੍ਹੀ ਗਈ। ਜੇ ਚੋਰੀ ਨਹੀਂ ਫੜੀ ਗਈ ਤਾਂ ਕੇਸ ਵੀ ਕੋਈ ਰਜਿਸਟਰ ਨਹੀਂ ਹੋਇਆ ਅਤੇ ਨੈਚੁਰਲੀ ਜਦੋਂ ਨੋਟਿਸ ਵਿਚ ਕੋਈ ਚੀਜ਼ ਹੈ ਨਹੀਂ ਤਾਂ ਐਕਸ਼ਨ ਲੈਣ ਦੀ ਵੀ ਕੋਈ ਲੋੜ ਨਹੀਂ। ਹਾਂ, ਉਸ ਦਾ ਕੁਨੈਕਸ਼ਨ 17 ਮਈ, 1997 ਨੂੰ ਜ਼ਰੂਰ ਕੱਟ ਦਿੱਤਾ ਸੀ ਅਤੇ ਫੇਰ 18 ਮਈ, 1997 ਨੂੰ ਜੋੜ ਵੀ ਦਿੱਤਾ ਗਿਆ। ਇਹ ਡਿਪਟੀ ਸਪੀਕਰ ਸਾਹਿਬ, ਮੇਰਾ ਮਾਰਚ ਦਾ ਕੁਐਸਚਨ ਸੀ ਜਿਸ ਦਾ ਜਵਾਬ ਮੈਨੂੰ 10ਵੇਂ ਮਹੀਨੇ ਵਿਚ ਮਿਲਿਆ। ਮੈਂ ਐਫ.ਐਮ. ਸਾਹਿਬ ਦੇ ਖਾਸ ਨੋਟਿਸ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਵਿਚ ਜਿਹੜੀ ਬਿਜਲੀ ਦੀ ਚੋਰੀ ਹੋ ਰਹੀ ਹੈ, ਉਸ ਨੂੰ ਰੋਕਣ ਵੱਲ ਧਿਆਨ ਦਿਓ। ਮੇਰੇ ਕੋਲ ਜਵਾਬ ਆਇਆ ਕਿ ਕੋਈ ਚੋਰੀ ਫੈਕਟਰੀ ਵਲੋਂ ਜੋ ਕੀਤੀ ਗਈ ਹੋਵੇ, ਉਹ ਨੋਟਿਸ ਵਿਚ ਨਹੀਂ ਆਈ। ਅੱਜ ਜਵਾਬ ਉਸੇ ਦੀ ਕੰਟੀਨਿਊਏਸ਼ਨ ਵਿਚ ਦਿੱਤਾ ਗਿਆ ਹੈ ਜਿਸ ਤੇ ਕਿ ਡਿਸਕਸ਼ਨ ਨਹੀਂ ਹੋ ਸਕੀ ਕਿ ਹਾਂ ਜੀ, 66 ਲੱਖ 17 ਹਜ਼ਾਰ ਰੁਪਏ ਦੀ ਚੋਰੀ ਨੋਟਿਸ ਵਿਚ ਹੈ। ਯਾਨੀ ਦੇਖ ਲਓ ਕਿ ਵਿਧਾਨ ਸਭਾ ਨੂੰ ਵੀ ਪੂਰੀ ਜਾਣਕਾਰੀ ਨਹੀਂ ਦਿੱਤੀ ਜਾ ਰਹੀ। ਪਹਿਲੇ ਸਵਾਲ ਦੇ ਜਵਾਬ ਵਿਚ ਸਭ ਕੁਝ ਠੀਕ-ਠਾਕ ਸੀ, ਰੇਡ ਵੀ ਹੋਈ, ਕੋਈ ਚੋਰੀ ਨੋਟਿਸ ਵਿਚ ਨਹੀਂ ਆਈ। ਉਹੀ ਫੈਕਟਰੀ ਹੈ ਜਿਸ ਦੇ ਬਾਰੇ ਇਥੇ ਲਿਖਿਆ ਗਿਆ ਹੈ ਕਿ 66 ਲੱਖ 17 ਹਜ਼ਾਰ ਰੁਪਏ ਦਾ ਜ਼ੁਰਮਾਨਾ ਕੀਤਾ ਪਾਇਆ, ਯਾਨੀ ਵਸੂਲ ਨਹੀਂ ਕੀਤਾ। ਤੁਸੀਂ ਵੇਖੋ ਕਿ ਕਿੰਨਾ ਲਿਹਾਜ਼ ਹੈ, ਕੇਵਲ 5 ਲੱਖ ਰੁਪਿਆ ਹੀ ਭਰਾਇਆ ਗਿਆ ਹੈ। ਫਿਰ ਉਹ ਕੇਸ ਇਕ ਕਮੇਟੀ ਨੂੰ ਰੈਫਰ ਕਰ ਦਿੱਤਾ ਗਿਆ। ਬਿਜਲੀ ਬੋਰਡ ਬਾਰੇ ਜਿੰਨੀ ਕੁ ਮੇਰੀ ਸਮਝ ਹੈ, ਉਸ ਅਨੁਸਾਰ ਜਿਥੇ ਕਾਫੀ ਵੱਡੀ ਚੋਰੀ ਨੂੰ ਫੜਿਆ ਗਿਆ ਹੋਵੇ, ਉਥੇ ਘੱਟੋ ਘੱਟ 33% ਜੁਰਮਾਨਾ ਮੌਕੇ ਤੇ ਹੀ ਭਰਾਇਆ ਜਾਂਦਾ ਹੈ ਅਤੇ ਉਸ ਤੋਂ ਬਾਅਦ ਉਹ ਕੇਸ ਕਮੇਟੀ ਨੂੰ ਰੈਫਰ ਕਰਨਾ ਹੁੰਦਾ ਹੈ। ਕਮੇਟੀ ਨੇ ਅੱਗੇ ਉਹ ਕੇਸ 6 ਮਹੀਨੇ ਦੇ ਵਿਚ ਵਿਚ ਸੈਟਲ ਕਰਨਾ ਹੁੰਦਾ ਹੈ। 66 ਲੱਖ ਰੁਪਏ ਵਿਚੋਂ ਸਿਰਫ 5 ਲੱਖ ਰੁਪਿਆ ਭਰਵਾਇਆ ਗਿਆ ਹੈ ਅਤੇ ਬਾਕੀ ਪੈਸੇ ਦਾ ਅਜੇ ਤੱਕ ਕੋਈ ਫੈਸਲਾ ਨਹੀਂ ਹੋਇਆ। ਇਸ ਦੇ ਉਲਟ ਅਗਰ ਕੋਈ ਸਾਧਾਰਣ ਖਪਤਕਾਰ ਚੋਰੀ ਕਰਦਾ ਫੜਿਆ ਜਾਵੇ ਤਾਂ ਉਸ ਦਾ ਫੌਰਨ ਕੁਨੈਕਸ਼ਨ ਕੱਟ ਦਿੱਤਾ ਜਾਂਦਾ ਹੈ, ਚਾਹੇ ਉਸ ਨੇ ਪੈਸੇ ਭਰਾ ਵੀ ਦਿੱਤੇ ਹੋਣ। ਇਸ ਕੇਸ ਵਿਚ 17 ਤਰੀਕ ਨੂੰ ਕੁਨੈਕਸ਼ਨ ਕੱਟਿਆ ਹੈ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਅਤੇ 18 ਤਰੀਕ ਨੂੰ ਸੰਡੇ ਹੈ। 18 ਤਰੀਕ ਨੂੰ ਹੀ ਉਸ ਦਾ ਕੁਨੈਕਸ਼ਨ ਜੋੜ ਦਿੱਤਾ ਗਿਆ ਹੈ। ਇਥੋਂ ਪਤਾ ਲੱਗਦਾ ਹੈ ਕਿ ਉਸ ਫ਼ਰਮ ਦੇ ਲਈ ਮਹਿਕਮੇ ਦੇ ਅਫ਼ਸਰਾਂ ਵਿਚ ਕਿੰਨਾ ਸਾਫਟ ਕਾਰਨਰ ਹੈ। ਜਿਥੇ ਲੱਖਾਂ ਰੁਪਏ ਦੀ ਚੋਰੀ ਹੋਵੇ, ਉਸ ਦੀ ਮੌਕੇ ਤੇ ਚੈਕਿੰਗ ਕਰਨ ਵਾਸਤੇ ਇਕ ਕਮੇਟੀ ਜਾਂਦੀ ਹੈ ਅਤੇ ਉਹ ਵੀ ਟਾਪ ਆਫੀਸਰਜ਼ ਦੀ। ਜਿੰਨਾ ਚਿਰ ਉਸ ਕਮੇਟੀ ਦੀ ਰਿਪੋਰਟ ਨਹੀਂ ਆ ਜਾਂਦੀ, ਉਨਾ ਚਿਰ ਉਸ ਫ਼ਰਮ ਦਾ ਕੁਨੈਕਸ਼ਨ ਨਹੀਂ ਜੋੜਿਆ ਜਾ ਸਕਦਾ। ਇਸ ਵਿਸ਼ੇਸ਼ ਕੇਸ ਵਿਚ ਕਮੇਟੀ ਤਾਂ 2 ਦਿਨ ਬਾਅਦ ਜਾਂਦੀ ਹੈ ਲੇਕਿਨ ਕੁਨੈਕਸ਼ਨ 2 ਦਿਨ ਪਹਿਲਾਂ ਜੋੜ ਦਿੱਤਾ ਗਿਆ ਹੈ। ਇਸ ਕੇਸ ਵਿਚ ਕਿਹੜੇ ਕਿਹੜੇ ਅਫ਼ਸਰ ਗਿਲਟੀ ਪਾਏ ਗਏ, ਉਨ੍ਹਾਂ ਬਾਰੇ ਵੀ ਲਿਖਤੀ ਤੌਰ ਤੇ ਐਕਸ਼ਨ ਅਪਰੂਵ ਹੋ ਕੇ ਚੇਅਰਮੈਨ ਕੋਲ ਚਲਾ ਗਿਆ ਹੈ ਲੇਕਿਨ ਅਜੇ ਤੱਕ ਕੋਈ ਵੀ ਉਨ੍ਹਾਂ ਤੇ ਐਕਸ਼ਨ ਨਹੀਂ ਹੋਇਆ। ਜਿਹੜੇ 600 ਦੇ ਕਰੀਬ ਇੰਜੀਨੀਅਰ ਹਨ, ਉਨ੍ਹਾਂ ਵਾਸਤੇ ਤੁਸੀਂ ਘੱਟੋ-ਘੱਟ ਪਬਲਿਕ ਦੀਆਂ ਚੌਕਸੀ ਕਮੇਟੀਆਂ ਬਣਾ ਦਿਓ। ਇਸ ਮਾਮਲੇ ਵੱਲ ਗੰਭੀਰਤਾ ਨਾਲ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਅਖੀਰ ਵਿਚ ਮੈਂ, ਕਰ ਤੇ ਆਬਕਾਰੀ ਵਿਭਾਗ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਸ ਦੇ ਬਾਰੇ ਇਥੇ ਬੜਾ ਡਿਸਕਸ ਹੋਇਆ ਹੈ। ਇਹ ਠੀਕ ਹੈ ਕਿ ਬਹੁਤ ਸਾਰਾ ਪੈਸਾ ਇਸ ਮਹਿਕਮੇ ਨੂੰ ਚਾਹੀਦਾ ਹੈ ਅਤੇ ਮੈਂ ਕਹਿੰਦਾ ਹਾਂ ਕਿ ਜਿੰਨਾ ਪੈਸਾ ਇਹ ਮੰਗਦੇ ਹਨ, ਦੇ ਦਿਓ। ਲੇਕਿਨ ਨਾਲ ਦੀ ਨਾਲ ਇਸ ਮਹਿਕਮੇ ਤੇ ਚੈੱਕ ਵੀ ਰੱਖੋ। ਕਰੋੜਾਂ ਰੁਪਏ ਦੀ ਰਿਕਵਰੀ ਇਸ ਮਹਿਕਮੇ ਵਿਚ ਹੋਣੀ ਰਹਿੰਦੀ ਹੈ ਲੇਕਿਨ ਕੋਈ ਰਿਕਵਰੀ ਕਰਨ ਨੂੰ ਤਿਆਰ ਨਹੀਂ। ਇਸ ਤੋਂ ਸਾਫ਼ ਹੋ ਜਾਂਦਾ ਹੈ ਕਿ ਹੇਠਲੇ ਪੱਧਰ ਤੇ ਸੌਦਾ ਹੋ ਜਾਂਦਾ ਹੈ। ਜੇ ਸੌਦਾ ਨਾ ਹੋ ਸਕੇ ਤਾਂ ਫਿਰ ਐਟਮਾਸਫ਼ੀਅਰ ਖਰਾਬ ਵੀ ਹੋ ਜਾਂਦਾ ਹੈ। ਉਥੇ ਫਿਰ ਬਠਿੰਡੇ ਵਾਲੀ ਘਟਨਾ ਹੋ ਜਾਂਦੀ ਹੈ ਜਿਸ ਬਾਰੇ ਅੱਜ ਸਵੇਰੇ ਡਿਸਕਸ ਹੋਇਆ ਹੈ।

ਕੁਝ ਮੈਂ ਐਡਮਨਿਸਟ੍ਰੇਸ਼ਨ ਅਤੇ ਪ੍ਰਸੋਨਲ ਡਿਪਾਰਟਮੈਂਟ ਬਾਰੇ ਵੀ ਬੇਨਤੀ ਕਰਨੀ ਚਾਹੁੰਦਾ ਹਾਂ। ਮੈਂ ਸਾਰੀ ਬਿਊਰੋਕਰੇਸੀ ਨੂੰ ਗਲਤ ਨਹੀਂ ਕਹਿੰਦਾ ਅਤੇ ਨਾ ਹੀ ਸਾਰੀ ਦੀ ਸਾਰੀ ਬਿਊਰੋਕਰੇਸੀ ਨੂੰ ਗਲਤ ਨਿਗਾਹ ਨਾਲ ਵੇਖਣਾ ਚਾਹੀਦਾ ਹੈ ਲੇਕਿਨ ਫਿਰ ਵੀ ਬਹੁਤ ਸਾਰੇ ਐਸੇ ਅਫ਼ਸਰ ਹਨ ਜਿਹੜੇ ਆਪਣੀ ਡਿਊਟੀ ਅਤੇ ਆਪਣੀ ਪਦਵੀ ਦਾ ਮਿਸਯੂਜ਼ ਕਰਦੇ ਹਨ। ਉਨ੍ਹਾਂ ਨੂੰ ਵੀ ਸਰਕਾਰ ਚੈੱਕ ਕਰਨ ਦੀ ਕੋਸ਼ਿਸ਼ ਕਰੇ। ਇਕ ਆਈ.ਏ.ਐਸ. ਅਫ਼ਸਰ ਵਿਰੁਧ ਸੀ.ਬੀ.ਆਈ. ਨੂੰ ਇਨਕੁਆਇਰੀ ਦਿੱਤੀ ਹੋਈ ਹੈ ਪਰ ਪਤਾ ਨਹੀਂ ਕਿਉਂ ਉਸ ਨੂੰ ਚੁੱਕ ਕੇ ਇਕ ਬਹੁਤ ਵੱਡੇ ਅਦਾਰੇ ਦਾ ਚੇਅਰਮੈਨ ਲਗਾ ਦਿੱਤਾ ਗਿਆ, ਉਹ ਵੀ ਬਿਜਲੀ ਬੋਰਡ ਵਰਗੇ ਅਦਾਰੇ ਦਾ। ਘੱਟੋ-ਘੱਟ ਇਨਕੁਆਇਰੀ ਚੱਲਣ ਦਿਓ ਅਤੇ ਉਸ ਦੀ ਰਿਪੋਰਟ ਆ ਲੈਣ ਦਿਓ। ਅਗਰ ਉਹ ਅਫ਼ਸਰ ਠੀਕ ਸਾਬਤ ਹੋ ਜਾਂਦਾ ਹੈ ਅਤੇ ਉਸ ਇਨਕੁਆਇਰੀ ਵਿਚੋਂ ਬਰੀ ਹੋ ਜਾਂਦਾ ਹੈ ਤਾਂ ਫਿਰ ਉਸ ਨੂੰ ਲਗਾਉਣ

ਵਿਚ ਕੋਈ ਇਤਰਾਜ਼ ਨਹੀਂ। ਲੇਕਿਨ ਜਿੰਨਾ ਚਿਰ ਸੀ.ਬੀ.ਆਈ. ਕੋਲ ਉਸ ਦਾ ਕੇਸ ਹੈ, ਉਨਾ ਚਿਰ ਉਸ ਨੂੰ ਇਹੋ ਜਿਹੀ ਪੋਸਟ ਤੇ ਲਗਾਉਣਾ ਠੀਕ ਨਹੀਂ। ਇਸ ਨਾਲ ਸਰਕਾਰ ਦਾ ਅਕਸ ਚੰਗਾ ਨਹੀਂ ਬਣਦਾ।

ਚਾਹੇ ਰੀਹੈਬਲੀਟੇਸ਼ਨ ਦਾ ਮਹਿਕਮਾ ਹੋਵੇ, ਰਾਹਤ ਦੇਣ ਦਾ ਮਹਿਕਮਾ ਹੋਵੇ ਜਾਂ ਕੋਈ ਹੋਰ ਹੋਵੇ, ਇਹ ਠੀਕ ਹੈ ਕਿ ਸਾਰੇ ਮਹਿਕਮਿਆਂ ਨੂੰ ਬਰਾਬਰ ਦਾ ਪੈਸਾ ਨਹੀਂ ਦੇ ਸਕਦੇ। ਜਿਵੇਂ ਕਿ ਹੜ੍ਹਾਂ ਨਾਲ ਸਬੰਧਤ ਮਹਿਕਮਾ ਹੈ, ਉਸ ਨੂੰ ਫੌਰੀ ਤੌਰ ਤੇ ਜ਼ਿਆਦਾ ਪੈਸਾ ਦੇਣਾ ਪੈਂਦਾ ਹੈ ਲੇਕਿਨ ਬਹੁਤ ਸਾਰੇ ਮਾਮਲਿਆਂ ਵਿਚ ਤਾਂ ਇਕੋ ਹੀ ਜ਼ਿਲ੍ਹੇ ਵਿਚ ਅਤੇ ਇਕੋ ਹੀ ਇਲਾਕੇ ਵਿਚ ਸਾਰਾ ਪੈਸਾ ਖ਼ਰਚ ਕਰ ਦਿੱਤਾ ਜਾਂਦਾ ਹੈ। ਗ੍ਰਾਂਟਾਂ ਵੀ ਇਕੋ ਹੀ ਜ਼ਿਲ੍ਹੇ ਵਿਚ ਅਤੇ ਇਕੋ ਹੀ ਇਲਾਕੇ ਵਿਚ ਜਾ ਰਹੀਆਂ ਹਨ। ਇਸ ਦੇ ਨਾਲ ਸਮੁੱਚੀ ਪੰਜਾਬ ਸਰਕਾਰ ਦਾ ਅਕਸ ਚੰਗਾ ਨਹੀਂ ਲੱਗਦਾ। ਪੰਜਾਬ ਸਰਕਾਰ ਦੀ ਬਜਾਏ ਇਕ ਜ਼ਿਲ੍ਹੇ ਜਾਂ ਦੋ ਜ਼ਿਲ੍ਹਿਆਂ ਦੀ ਸਰਕਾਰ ਦਾ ਅਕਸ ਹੀ ਨਜ਼ਰ ਆਉਂਦਾ ਹੈ, ਇਸ ਤੋਂ ਬਚਣਾ ਚਾਹੀਦਾ ਹੈ।

ਐਨੀਆਂ ਕੁ ਬੇਨਤੀਆਂ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਕੀਤੀਆਂ ਹਨ। ਜਿੰਨੇ ਸੁਝਾਓ ਮੈਂ ਦੇ ਸਕਦਾ ਸੀ, ਦਿੱਤੇ ਹਨ। ਮੈਨੂੰ ਆਸ ਹੈ ਕਿ ਜਿਸ ਵੇਲੇ ਐਫ.ਐਮ. ਸਾਹਿਬ ਰਿਪਲਾਈ ਦੇਣਗੇ, ਉਹ ਇਨ੍ਹਾਂ ਨੂੰ ਧਿਆਨ ਵਿਚ ਰੱਖ ਕੇ ਭਵਿੱਖ ਵਿਚ ਇਨ੍ਹਾਂ ਤੇ ਪਹਿਰਾ ਦੇਣਗੇ। ਅਖੀਰ ਵਿਚ, ਸਪਲੀਮੈਂਟਰੀ ਡਿਮਾਂਡਜ਼ ਬਾਰੇ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਹ ਘੱਟ ਤੋਂ ਘੱਟ ਹੋ ਸਕਣ। ਧੰਨਵਾਦ।

**श्रीमती लक्ष्मी कांता चावला (अमृतसर केन्द्रीय)** : उपाध्यक्ष महोदय, सदन के समक्ष कुछ अनुपूर्क मांगें सरकार की तरफ से हैं। जितना थोड़ा समय पहले यह मांगे हमारे पास आई हैं इन पर विस्तार से तो कुछ कहना शब्द जाल बुनना होगा। लेकिन मेरा यह कहना ज़रूर है कि जो खेतीबाड़ी और वन विभाग है, उसमें इस बार किसानों को तीन बार मार पड़ी है। धान की कटाई के समय, गेहूं की बिजाई के समय और अब गेहूं की कटाई के समय पर कहीं ओले और कहीं बारिश होती रही है। पता नहीं कहां-कहां, कितना-कितना नुकसान हुआ है। नवां शहर में सेम ने, पानी ने कितना नुकासान किया है। अगर इतना भी सरकार को अंदाज़ा नहीं जान पड़ा तो फिर पैसे का सद्पयोग कैसे होता होगा यह भी एक विचार का प्रश्न है। मेरा यह कहना है कि जो सरकार ने डीमांडज़ की है, और जो पैसा अब दिया जाना है वह तो दिया ही जाना है लेकिन जिन किसानों की फसल का नुकसान हुआ है, उनकी फसल का उजाड़ा हुआ है, जिन की ज़मीन पर बिजाई नहीं हो सकी उनको उसके लिए मुआवज़ा भी दिया जाये। ऐनीमल हसबैंडरी का डिपार्टमैंट है, यह पशुओं का पालक है। पंजाब

[श्रीमती लक्ष्मी कांता चावला ]

में सैकड़ों नहीं हज़ारों बूचड़खाने भी चलते हैं जिन की बात करने से यहां यह संकोच करते हैं। या तो ऐनीमल हसबैंडरी डिपार्टमैंट अलग होना चाहिए या फिर बूचड़खाना मंत्री अलग होना चाहिए। हसबैंड है तो पत्नी को शादी के बाद आग में जला दिया जाना, अगर ऐसे ही चलना है तो ऐनीमल हसबैंडरी का तो नाम ही अच्छा नहीं लगता जबकि बूचड़खाने भी चल रहे हैं।

ऐजुकेशन की जो हालत है, मैं तो चाहती हूं कि शिक्षा को और पैसे दिये जायें। जो हमारे सरकारी स्कूलों की हालत है उससे तो हमारे अनाथ आश्रमों की हालत ज़्यादा अच्छी है। जो युनाईटिड फंड से यह पैसा देते हैं उसमें पलानिंग बोर्ड की रेखा खींच देते हैं कि सरकारी स्कूल में कमरे बना दो, लैटरिन बना दो, पानी का प्रबंध करवा दो। फ्री शिक्षा तो सब के लिए कर दो और स्कूलों की स्थिति सुधारो। शिक्षा के लिए इससे ज़्यादा पैसा जाता है तो जाये पर वास्तविकता क्या है कि अमृतसर में कालेज खोलने के लिए सरकार के पास पैसा नहीं और सुबह जिस प्रश्न का उत्तर नहीं दिया वह देने में सरकार को संकोच इस लिए आया कि जब एक ही कालेज को 5 करोड़ की ग्रांट दे दी जाये तो डिमांड तो बढ़नी ही थी। पैसा भी एक ही जगह चला गया और अमृतसर में कालेज खोलने के लिए बचा नहीं। अगर इतना पैसा पहले खर्चा और इतना अब लगा और सरकारी स्कूलों का हाल यह है कि नकल के बाज़ार में 10वीं और 12वीं की परीक्षा जितनी हो रही है.......(विघन)

**ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ** : ਸਪੀਕਰ ਸਾਹਿਬ, ਬਹੁਤ ਜਗ੍ਹਾ ਤੇ ਗਰਾਂਟਾਂ ਦਿੱਤੀਆਂ ਹਨ। ਇਹ ਇਕ ਜਗ੍ਹਾ ਦੀ ਗੱਲ ਕਰ ਰਹੇ ਹਨ ਕਿ ਗਰਾਂਟ ਦਿੱਤੀ ਹੈ। ਇਹ ਦੂਜੀ ਥਾਂ ਤੇ ਜਾ ਕੇ ਪਤਾ ਲੈਣ ਕਿ ਕਿੱਥੇ ਕਿੱਥੇ ਚੀਫ ਮਨਿਸਟਰ ਸਾਹਿਬ ਨੇ ਗਰਾਂਟ ਦਿੱਤੀ ਹੈ। ਉਥੋਂ ਪਤਾ ਕਰਾਉਣ। ਇਹ ਇਕ ਕਾਲਜ ਨੂੰ ਹੀ ਕਿਉਂ ਕਹਿੰਦੇ ਹਨ ?

**श्रीमती लक्ष्मी कांता चावला** : स्पीकर साहिब, यह ठीक है कि एक-एक स्कूल के लिए 2-3 लाख रूपये दिये हैं लेकिन इन को दाल में क्यों काला दिखाई दिया। स्पीकर साहिब, मेरा कहना है कि सरकारी स्कूलों में नकल बंद हो, जो सरकारी अध्यापक हैं वे चुनाव, जन-गणना के लिए या सरकारी समागमों में भीड़ करने के लिए ही ना भर्ती किये जायें उनको स्कूलों में ही रहने दिया जाना चाहिये ताकि वे बच्चों को

शिक्षा दे पायें और जो 10वीं और 12वीं के इम्तिहानों में नकल चलती है, यह भी चर्चा का विष्य है। होम गार्ड, गृह, न्याय, पुलिस का इस राज्य में भी और पहले राज्य में भी यही हाल था। आज होम गार्ड के एस.पी.ओ. को एक घटिया से घटिया मज़दूर से भी कम पैसे मिलते हैं और उनको फरवरी महीने की तनखाह आज 26 मार्च तक भी नहीं मिली। मेरी इस सदन से भी और वित्त मंत्री से भी प्रार्थना है कि इस बार इन कर्मचारियों को जो केवल हथियार की मज़दूरी करते हैं उनको कम से कम 100/- रुपये ज़रूर प्रतिदिन की तनखाह देनी चाहिये। यह जो विधान सभा में खाना होता है इस पर 80-82 रुपये एक खाने पर खर्च होता है परन्तु एक गरीब परिवार 50 रुपये एक रोज़ की दिहाड़ी के उपर पलता है। यह हमारी डयूटी बनती है कि उनकी रोटी-रोज़ी पूरी करें।

उसके बाद होम डिपार्टमैंट में जेल विभाग भी आता है। पटियाला जेल में दवाईयां खरीदने का सकैंडल आया है, उसकी इनकुयारी चल रही है। लुधियाना जेल में दवाईयां खरीदने का सकैंडल भी चल रहा है और उसकी भी इनकुयारी चल रही है। होम डिपार्टमैंट में जो अधिकारी नकली दवाईयां खरीदने के लिए ज़िम्मेदार है उसको 27 फरवरी को उसकी फाईल निकाल कर प्रमोशन दे दी गयी है। उसको ऐक्सटैन्शन भी दे दी गयी है। अगर इसी तरह से काम चलेगा तो होम डिपार्टमैंट का खर्चा तो बढ़ेगा ही। मैं तो सिर्फ संकेत रूप में ही कह रही हूं। बाकी आप सभी जानते हैं कि ऐसी कोई ऐमरजैंसी नहीं थी कि एक अफसर जो रिटायर हो रहा हो, जिसके खिलाफ इनकुयारी चल रही हो और सरकार ये कहे कि उसके बिना सरकार ही नहीं चल सकती, प्रमोशन भी दे दी और ऐक्सटैंशन भी दे दी। "ਨਾਲੇ ਚੋਪੜੀਆਂ, ਨਾਲੇ ਦੋ-ਦੋ" यह नहीं होना चाहिये।

एक और निवेदन स्थानक सरकार और हाऊसिंग ऐंड अरबन डिपार्टमैंट के बारे में मैं करना चाहती हूं। एक बात तो सच है कि पिछले 40-45 साल में कोई काम नहीं हुआ। नगरपालिकाओं और नगर निगमों के पास साधन नहीं हैं। जब आज हम कम्प्यूटर के ज़माने में जा रहे हैं, चांद पर जा रहे हैं ऐसे ज़माने में लोग एक पानी की बाल्टी भरने के लिए नगर निगम के पानी के टैंकर का इंतजार करते हैं, लोग सड़कों पर

[श्रीमती लक्ष्मी कांता चावला ]

चल नहीं सकते। मेरा निवेदन है कि आने वाले सालों में पीने के पानी की सप्लाई गांवों में और शहरों में दी जाये। मुझे पता चला है कि वर्लड बैंक की सहायता से पीने के पानी की कुछ स्कीमें इम्पलीमैंट नहीं होने पा रही हैं। जैसे पुराने समय में कहा करते थे कि "ਛੱਪੜ ਕੰਢੇ ਮੈਂ ਭਾਂਡੇ ਮਾਂਜਾਂ" आज भी शहर की गलियों में लोग बाहर बैठ कर बर्तन मांजते हैं। मेरे मुहल्ले के लोग इस किसम का माहौल भुगत रहे हैं। पी.डब्ल्यू.डी. जो सड़कें बनवाता है उसका नमूना देखना चाहते हो तो अमृतसर से करतारपुर के रास्ते जालंधर आ जाईये। जो ढिलवां पुल बना है और एक पुल फगवाड़े बना हुआ है, अगर एक पुल दिन है तो ढ़िलवां का पुल रात है। इतना फर्क है। जब बारिश आती है तो फिर यह ढूंढना पड़ता है कि सड़क कहां गयी है। जहां पर जालंधर में या अमृतसर में प्रधान मंत्री ने जाना है या वी.आई.पी. ने जाना होता है वहां तो सड़कें नयी बन जाती हैं। बाकी का मुझे पता नहीं है। पिछले 50 सालों में वी.आई.पी. की बहुत सेवा हो चुकी है। जालंधर में साईंस एंड टैकनालोजी सिटी बन गया है तो कपूरथला-जालंधर सड़क नयी बन गयी हैं।

एक बात मैं कहना चाहती हूं कि लैजिसलेचर का खर्चा घटाया जा सकता है, कटौती की जा सकती है। कालेज बनाने के लिए तो सरकार के पास पैसे नहीं है लेकिन अनुसूचित जातियों की वैलफेयर कमेटी ने मीटिंग करनी हो तो गोवा समुंदर के किनारे होती है, लहरें गिनी जाती है, उसका क्या फायदा है। मेरे समेत सब को पता है कि वहां जाकर क्या होता है। लैजिसलेटर होने के नाते, जनता के माता-पिता होने के नाते यह हमारी डयूटी है कि जहां ज़रुरी हो खर्च करें। बच्चा बिमार हो तो दवाई खरीदी जाती है। यह मेरा निवेदन है। कृपया ध्यान रखिये।

**ਸਰਦਾਰ ਸੁਜਾਨ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਵੈਲਫੇਅਰ ਕਮੇਟੀ ਦਾ ਚੇਅਰਮੈਨ ਹਾਂ। ਸਾਡੀ ਕਮੇਟੀ ਗੋਆ ਨਹੀਂ ਗਈ। ਮਾਣਯੋਗ ਭੈਣ ਜੀ ਹਾਊਸ ਨੂੰ ਮਿਸਗਾਈਡ ਕਰ ਰਹੇ ਹਨ।

**ਸ਼੍ਰੀ ਸੱਤਿਆ ਪਾਲ ਸੈਣੀ (ਸੁਜਾਨਪੁਰ)** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਮੱਦ ਦੀ ਪੁਸ਼ਟੀ ਕਰਨ ਵਾਸਤੇ, ਇਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਸੀ। ਇਕ ਵਿਸ਼ਾ ਜਿਸ ਦੇ ਬਾਰੇ ਮੈਂ ਵਿਸ਼ੇਸ਼ ਤੌਰ ਤੇ ਵਰਨਣ ਕਰਨਾ ਚਾਹੁੰਦਾ ਹਾਂ, ਉਹ ਵਿਸ਼ਾ ਹੈ

ਪਾਣੀ। ਪਾਣੀ ਜਿਹੜਾ ਹੈ ਇਹ ਹਿਊਮੈਨੀਟੇਰੀਅਨ ਪ੍ਰਾਬਲਮ ਹੈ। ਇਸ ਵਿਸ਼ੇ ਤੇ ਹੋਰ ਵਿਚਾਰ ਕੀਤਾ ਜਾਣਾ ਚਾਹੀਦਾ ਹੈ। ਮੇਰਾ ਖੇਤਰ ਕੰਡੀ ਏਰੀਆ ਹੈ। ਡੇਰਾ ਬਸੀ ਤੱਕ ਵੀ ਕੰਡੀ ਏਰੀਆ ਫੈਲ਼ਿਆ ਹੋਇਆ ਹੈ। ਇਸ ਵਿੱਚ ਪਾਣੀ ਦੀ ਬਹੁਤ ਦਿੱਕਤ ਹੈ ਔਰ ਇਸ ਦੇ ਵਾਸਤੇ ਜਿੰਨੇ ਅਨੁਦਾਨ ਦੀ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ, ਉਹ ਸਰਕਾਰ ਨੇ ਆਪਣੇ ਵਸੀਲਿਆਂ ਤੋਂ ਕੀਤੀ ਹੈ। ਪਰ ਮੇਰਾ ਇਹ ਨਿਵੇਦਨ ਹੈ ਕਿ ਵਿੱਤ ਮੰਤਰੀ ਜੀ ਹੋਰ ਜ਼ਰਾ ਮਿਹਰਬਾਨ ਹੋਣ ਔਰ ਪਾਣੀ ਦੀ ਜਿਹੜੀ ਸਮੱਸਿਆ ਹੈ, ਜਦ ਕਿ ਅਸੀਂ 20ਵੀਂ ਸਦੀ ਦੇ ਵਿਚੋਂ ਗੁਜ਼ਰ ਰਹੇ ਹਾਂ, ਕਮ-ਅਜ਼-ਕਮ ਪੰਜਾਬ ਵਿੱਚ ਤਾਂ ਇਹ ਪ੍ਰਾਬਲਮ ਨਾ ਹੋਵੇ ਕਿ ਪਾਣੀ ਲਈ ਕਿਸੇ ਨੂੰ ਤਿੰਨ ਕਿਲੋਮੀਟਰ ਦੂਰ ਜਾਣਾ ਪਵੇ। ਇਹ ਜਿਹੜੀ ਸਮੱਸਿਆ ਹੈ, ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦ ਵੀ ਕਰਦਾ ਹਾਂ ਕਿ ਉਨ੍ਹਾਂ ਨੇ 25 ਲੱਖ ਰੁਪਏ ਇਸ ਖੇਤਰ ਨੂੰ ਦੇਣ ਵਾਸਤੇ ਰੱਖੇ ਹਨ ਪਰ ਅਜੇ ਵੀ ਇਸ ਖੇਤਰ ਦਾ ਹੋਰ ਧਿਆਨ ਰੱਖਣ ਦੀ ਲੋੜ ਹੈ। ਮੈਂ ਬਾਕੀ ਸਭ ਮੱਦਾਂ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਕੇਵਲ ਪਾਣੀ ਲਈ ਨਿਵੇਦਨ ਕਰਦਾ ਹੋਇਆ ਆਪਣੀ ਗੱਲ ਸਮਾਪਤ ਕਰਦਾ ਹਾਂ, ਬਹੁਤ ਬਹੁਤ ਧੰਨਵਾਦ।

**ਸ਼੍ਰੀ ਡਿਪਟੀ ਸਪੀਕਰ** : ਕੋਈ ਹੋਰ ਆਨਰੇਬਲ ਮੈਂਬਰ ਸਾਹਿਬਾਨ ਬੋਲਣਾ ਚਾਹੇ ਤਾਂ ਬੋਲ ਸਕਦਾ ਹੈ। (ਕੋਈ ਵੀ ਹੋਰ ਮਾਨਯੋਗ ਮੈਂਬਰ ਸਾਹਿਬ ਬੋਲਣ ਲਈ ਖੜ੍ਹਾ ਨਹੀਂ ਹੋਇਆ।) ਹਾਂ ਜੀ, ਵਿੱਤ ਮੰਤਰੀ ਜੀ।

**ਵਿੱਤ ਅਤੇ ਯੋਜਨਾਬੰਦੀ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਡਿਪਟੀ ਸਪੀਕਰ ਸਾਹਿਬ, ਦੋ ਤਿੰਨ ਪੁਆਇੰਟਸ ਤੇ ਮੈਂ ਕਲੈਰੀਫਿਕੇਸ਼ਨ ਦੇਣੀ ਚਾਹਾਂਗਾ ਜਿਹੜੇ ਪੁਆਇੰਟ ਇਥੇ ਉਠੇ ਹਨ। ਮੈਂ ਬੜਾ ਧੰਨਵਾਦੀ ਹਾਂ ਕਿ ਮਾਨਯੋਗ ਮੈਂਬਰ ਸਾਹਿਬਾਨ ਨੇ ਬੜੀ ਹੀ ਸ਼ਲਾਘਾਯੋਗ, ਉਸਾਰੂ ਅਤੇ ਪ੍ਰੋਡੱਕਟਿਵ ਬਹਿਸ ਕੀਤੀ ਹੈ ਔਰ ਅੱਛੇ ਸੁਝਾਉ ਦਿੱਤੇ ਹਨ ਜਿਨ੍ਹਾਂ ਨੂੰ ਅਸੀਂ ਇੰਪਲੀਮੈਂਟ ਕਰਨ ਦੀ ਵੀ ਕੋਸ਼ਿਸ਼ ਕਰਾਂਗੇ। ਬਹਿਸ ਦੌਰਾਨ ਇਕ ਗੱਲ ਇਹ ਆਈ ਸੀ ਕਿ ਜਿਹੜੀ ਫੰਡਜ਼ ਦੀ ਐਲੋਕੇਸ਼ਨ ਹੁੰਦੀ ਹੈ ਉਹ ਸ਼ਾਇਦ ਸਾਲ ਦੇ ਸ਼ੁਰੂ ਵਿੱਚ ਦੁਗਣੀ ਹੁੰਦੀ ਹੈ ਅਤੇ ਅਖੀਰ ਵਿੱਚ ਘੱਟ ਹੁੰਦੀ ਹੈ। ਮੈਂ ਆਪ ਜੀ ਨੂੰ ਇਹ ਖੁਸ਼ੀ ਦੀ ਖਬਰ ਦੇਣੀ ਚਾਹਾਂਗਾ ਕਿ ਸਾਡੀ ਸਰਕਾਰ ਨੇ ਪੂਰਨ ਤੌਰ ਤੇ ਫਾਈਨੈਂਸ਼ੀਅਲ ਡਸਿਪਲਨ ਲਾਗੂ ਕੀਤਾ ਹੈ ਔਰ ਅਸੀਂ ਤਿੰਨ ਤਿੰਨ ਮਹੀਨੇ ਪਿਛੋਂ ਸਾਰੇ ਵਿਭਾਗਾਂ ਦੀਆਂ ਐਲੋਕੇਸ਼ਨਜ਼ ਉਸੇ ਹਿਸਾਬ ਨਾਲ ਕੀਤੀਆਂ ਤਾਂ ਕਿ ਬਾਅਦ ਵਿੱਚ ਇਕੱਠੀਆਂ ਹੋ ਕੇ ਲੈਪਸ ਨਾ ਹੋ ਸਕਣ ਅਤੇ ਕਈ ਵੇਰ ਉਸ ਦੀ ਯੂਟੇਲਾਈਜ਼ੇਸ਼ਨ ਠੀਕ ਨਹੀਂ ਹੁੰਦੀ। ਦੂਸਰਾ ਪੁਆਇੰਟ ਇਹ ਆਇਆ ਸੀ ਕਿ ਸਰਕਾਰੀ ਐਕਸਪੈਂਡੀਚਰ ਵਿੱਚ ਵੀ ਕੱਟ ਹੋਣੀ ਚਾਹੀਦੀ ਹੈ। ਇਸ ਦੇ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਨੂੰ ਦੱਸਣਾ ਚਾਹਾਂਗਾ ਕਿ ਅਸੀਂ ਸਰਕਾਰੀ ਖਰਚੇ ਵਿੱਚ ਐਕਸਰਸਾਈਜ਼ ਕੈਰੀ-ਆਊਟ ਕਰ ਰਹੇ ਹਾਂ ਜਿਸ ਦੇ ਨਾਲ ਅਸੀਂ ਸਰਕਾਰੀ ਖਰਚਾ ਜਿਥੇ ਵੀ ਹੋ ਸਕੇ, ਘਟਾ ਸਕੀਏ (ਥੰਪਿੰਗ)। ਬਾਕੀ ਇਕ ਆਇਆ ਸੀ ਬਠਿੰਡੇ ਦੇ ਕਿਸੇ ਪਲਾਂਟ ਦਾ ਜ਼ਿਕਰ, ਮੂਨਕ ਕੈਮੀਕਲਜ਼, ਉਸ ਦੇ ਬਾਰੇ ਮੈਂ ਸਪਸ਼ਟੀਕਰਨ ਇਹ

[ਵਿੱਤ ਅਤੇ ਯੋਜਨਾਬੰਦੀ ਮੰਤਰੀ]

ਦੇਵਾਂਗਾ ਕਿ 21 ਅਪ੍ਰੈਲ, 1997 ਨੂੰ ਇਹ ਪਲਾਂਟ ਸੀਨੀਅਰ ਐਕਸੀਅਨ ਇਨਫੋਰਸਮੈਂਟ ਅਤੇ ਏ.ਈ. ਇਨਫੋਰਸਮੈਂਟ ਲੁਧਿਆਣਾ ਵਲੋਂ ਚੈੱਕ ਹੋਇਆ ਸੀ ਅਤੇ ਉਨ੍ਹਾਂ ਨੇ ਇਸ ਨੂੰ ਥੈਪਟ ਆਫ ਐਨਰਜ਼ੀ ਡਿਕਲੇਅਰ ਕੀਤਾ ਸੀ। 66 ਲੱਖ 17 ਹਜ਼ਾਰ ਰੁਪਏ ਲੱਗਭੱਗ ਇਸ ਤੇ ਜੁਰਮਾਨਾ ਲਗਾ ਦਿਤਾ ਸੀ। 17 ਮਈ, 1997 ਨੂੰ ਇਸ ਦਾ ਕੁਨੈਕਸ਼ਨ ਡਿਸਕੁਨੈਕਟ ਕਰ ਦਿੱਤਾ ਸੀ। ਪਰ ਜਿਵੇਂ ਮੈਂਬਰ ਸਾਹਿਬ ਨੇ ਆਖਿਆ 18 ਮਈ, 1997 ਨੂੰ ਇਹ ਕੁਨੈਕਸ਼ਨ ਦੋਬਾਰਾ ਰਿਸਟੋਰ ਕਰ ਦਿੱਤਾ ਸੀ। ਲੇਕਿਨ ਉਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਸਪਾਟ ਰਿਵਿਊ ਕਮੇਟੀ ਜਿਸ ਵਿਚ ਕਿ ਚੀਫ ਇੰਜੀਨੀਅਰ ਅਪਰੇਸ਼ਨ (ਵੈਸਟ), ਚੀਫ ਇੰਜਨੀਅਰ ਇਨਫੋਰਸਮੈਂਟ ਅਤੇ ਚੀਫ ਇੰਜੀਨੀਅਰ ਕਮਰਸ਼ੀਅਲ ਨੇ 19 ਮਈ, 1997 ਨੂੰ ਉਥੇ ਦੌਰਾ ਕੀਤਾ ਅਤੇ ਦੌਰਾ ਕਰਨ ਉਪਰੰਤ

4.23 ਵਜੇ ਬਾਅਦ ਦੁਪਹਿਰ

(ਇਸ ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਉਨ੍ਹਾਂ ਨੇ ਆਪਣੀ ਜਾਂਚ-ਪੜਤਾਲ ਕਰਨ ਤੋਂ ਬਾਅਦ ਇਹ ਰਿਪੋਰਟ ਦਿੱਤੀ ਕਿ ਇਹ ਗੱਲ ਸਿੱਧ ਨਹੀਂ ਹੁੰਦੀ ਕਿ ਇਹ ਕੇਸ ਚੋਰੀ ਦਾ ਕੇਸ ਹੈ ਲੇਕਿਨ ਫਿਰ ਵੀ ਹੋਰ 2-3 ਸੁਝਾਅ ਦਿੱਤੇ ਜਿਹੜੇ ਕਿ ਟੈਕਨੀਕਲ ਨੇਚਰ ਦੇ ਹਨ। ਮੈਂ ਹਾਊਸ ਦਾ ਬਹੁਤਾ ਸਮਾਂ ਨਹੀਂ ਲੈਂਦਾ ਪਰ ਇਹ ਕਹਾਂਗਾ ਕਿ ਉਨ੍ਹਾਂ ਨੇ ਜੋ ਰਿਕੁਮੈਂਡ ਕੀਤਾ ਸੀ ਕਿ ਇਹ ਕੇਸ ਅੰਡਰ ਆਬਜ਼ਰਵੇਸ਼ਨ ਰੱਖਿਆ ਜਾਵੇ ਔਰ 9 ਸਤੰਬਰ, 1997 ਤੱਕ ਆਬਜ਼ਰਵੇਸ਼ਨ ਕਰਕੇ ਇਨ੍ਹਾਂ ਨੇ 66 ਲੱਖ 17 ਹਜ਼ਾਰ 165 ਰੁਪਏ ਜੁਰਮਾਨਾ ਕਰ ਦਿੱਤਾ। ਇਨ੍ਹਾਂ ਦਾ ਕੁਨੈਕਸ਼ਨ 10 ਸਤੰਬਰ, 1997 ਨੂੰ ਡਿਸ-ਕੁਨੈਕਟ ਕਰ ਦਿੱਤਾ ਗਿਆ ਸੀ। ਇਸ ਤੋਂ ਬਾਅਦ ਇੱਕ ਜ਼ੋਨਲ ਕਮੇਟੀ, ਜਿਸ ਕੋਲ ਅਪੀਲ ਹੁੰਦੀ ਹੈ, ਉਨ੍ਹਾਂ ਨੇ ਫ਼ਰਮ ਨੂੰ 5 ਲੱਖ ਰੁਪਿਆ ਜੁਰਮਾਨਾ ਕੀਤਾ ਪਰ ਕੇਸ ਹਾਲੇ ਅੰਡਰ ਇਨਵੈਸਟੀਗੇਸ਼ਨ ਹੈ। 5 ਲੱਖ ਰੁਪਿਆ ਜਮ੍ਹਾਂ ਕਰਵਾਉਣ ਉਪਰੰਤ ਇਨ੍ਹਾਂ ਦੀ ਸਪਲਾਈ ਰਿਸਟੋਰ ਕਰ ਦਿੱਤੀ ਗਈ। ਇਸ ਦੇ ਨਾਲ ਸਰਕਾਰ ਨੇ, ਜਿਹੜੇ ਮੁਲਾਜ਼ਮਾਂ ਨੇ 17 ਤਾਰੀਖ ਨੂੰ ਕੁਨੈਕਸ਼ਨ ਡਿਸ-ਕੁਨੈਕਟ ਕੀਤਾ ਔਰ 18 ਤਾਰੀਖ ਨੂੰ ਕੁਨੈਕਟ ਕਰ ਦਿੱਤਾ ਸੀ, ਉਨ੍ਹਾਂ ਖਿਲਾਫ ਪ੍ਰਸ਼ਾਸਕੀ ਕਾਰਵਾਈ ਕਰਕੇ ਉਨ੍ਹਾਂ ਨੂੰ ਸਸਪੈਂਡ ਕਰ ਦਿੱਤਾ ਸੀ। ਇਸ ਤਰ੍ਹਾਂ ਹੁਣ ਫੈਸਲਾ ਕਮੇਟੀ ਦੇ ਵਿਚਾਰ ਅਧੀਨ ਹੈ।

ਸਪੀਕਰ ਸਾਹਿਬ, ਬਹਿਸ ਵਿੱਚ ਵਾਰ-ਵਾਰ ਪੀਣ ਵਾਲੇ ਪਾਣੀ ਦਾ ਜ਼ਿਕਰ ਕੀਤਾ ਗਿਆ। ਮੈਂ ਮਾਨਯੋਗ ਮੈਂਬਰਾਂ ਨਾਲ ਇਹ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਅਗਲੇ ਸਾਲ ਲਈ ਪਲਾਨਿੰਗ ਕੀਤੀ ਹੈ। ਇਸ ਵਿੱਚ ਮੇਜਰ ਥਰਸਟ ਏਰੀਏ ਦਾ ਸਪਲਾਈ ਆਫ ਡਰਿੰਕਿੰਗ ਵਾਟਰ ਰੱਖਿਆ ਹੈ ਔਰ ਜਦੋਂ ਰੈਗੂਲਰ ਬਜਟ ਕਰਾਂਗੇ ਤਾਂ ਮੈਂ ਵਿਸਥਾਰ ਪੂਰਵਕ ਸਾਰੀ ਯੋਜਨਾ ਬਾਰੇ ਆਪ ਨੂੰ ਜਾਣਕਾਰੀ ਦੇਵਾਂਗਾ। ਬੀਬੀ ਜੀ ਨੇ

ਸਦਨ ਵਿੱਚ ਖਰਚੇ ਬਾਰੇ ਜ਼ਿਕਰ ਕੀਤਾ ਹੈ। ਹਾਊਸ ਸੁਪਰੀਮ ਹੈ। ਹਾਊਸ ਜੋ ਫੈਸਲਾ ਕਰੇਗਾ, ਅਸੀਂ ਮੰਨਾਂਗੇ। ਸਾਡਾ ਫਾਇਨਾਂਸ ਡਿਪਾਰਟਮੈਂਟ ਤਾਂ ਆਪ ਜੀ ਦੇ ਅਧੀਨ ਹੈ। ਜੋ ਫੈਸਲਾ ਹਾਊਸ ਦਾ ਹੈ, ਉਹ ਮੰਨਣਾ ਹੈ। ਇਸ ਬਾਰੇ ਮੈਂ ਕੋਈ ਟਿੱਪਣੀ ਨਹੀਂ ਕਰਨੀ ਚਾਹੁੰਦਾ। ਇੰਨੇ ਸ਼ਬਦਾਂ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਇਹ ਸਪਲੀਮੈਂਟਰੀ ਡਿਮਾਂਡਜ਼ ਜੋ ਮੈਂ ਪੇਸ਼ ਕੀਤੀਆਂ ਹਨ, ਪਾਸ ਕੀਤੀਆਂ ਜਾਣ।

**Mr. Speaker** : If the House agrees, all the Demands may be put to the vote of the House together.

*(Voices : Yes, Yes).*

### Demand No. 1

**Mr. Speaker** : Question is—

That a Supplementary sum not exceeding Rs. 14,59,41,000 on account of Revenue Account be granted to the Governor to defray the charges that will come in course of payment for the year ending 31st March, 1998 in respect of Agriculture and Forests.

### Demand No. 2

That a Supplementary sum not exceeding Rs. 9,10,17,000 on account of Revenue Account be granted to the Governor to defray the charges that will come in course of payment for the year ending 31st March, 1998 in respect of Animal Husbandry and Fisheries.

### Demand No. 3

That a Supplementary sum not exceeding Rs. 4,55,35,000 on account of Revenue Account be granted to the Governor to defray the charges that will come in course of payment for the year ending 31st March, 1998 in respect of Cooperation.

### Demand No. 4

That a Supplementary sum not exceeding Rs. 4,53,33,000 on account of Revenue Account be granted to the Governor to defray the

**[Mr. Speaker]**

charges that will come in course of payment for the year ending 31st March, 1998 in respect of Defence Services and Welfare.

**Demand No. 5**

That a Supplementary sum not exceeding Rs. 1,78,75,36,000 on account of Revenue Account be granted to the Governor to defray the charges that will come in course of payment for the year ending 31st March, 1998 in respect of Education.

**Demand No. 7**

That a Supplementary sum not exceeding Rs. 3,95,83,000 on account of Revenue Account be granted to the Governor to defray the charges that will come in course of payment for the year ending 31st March, 1998 in respect of Excise and Taxation.

**Demand No. 8**

That a Supplementary sum not exceeding Rs. 1,05,98,74,000 on account of Revenue Account and Rs. 10,35,52,62,000 on account of Capital Account be granted to the Governor to defray the charges that will come in course of payment for the year ending 31st March, 1998 in respect of Finance.

**Demand No. 10**

That a Supplementary sum not exceeding Rs. 2,99,09,000 on account of Revenue Account be granted to the Governor to defray the charges that will come in course of payment for the year ending 31st March, 1998 in respect of General Administration.

**Demand No. 11**

That a Supplementary sum not exceeding Rs. 55,80,37,000 on account of Revenue Account be granted to the Governor to defray the

charges that will come in course of payment for the year ending 31st March, 1998 in respect of Health and Family Welfare.

**Demand No. 12**

That a Supplementary sum not exceeding Rs. 1,02,34,00,000 on account of Revenue Account and Rs. 61,00,000 on account of Capital Account be granted to the Governor to defray the charges that will come in course of payment for the year ending 31st March, 1998 in respect of Home Affairs and Justice.

**Demand No. 13**

That a Supplementary sum not exceeding Rs. 7,60,000 on account of Capital Account be granted to the Governor to defray the charges that will come in course of payment for the year ending 31st March, 1998 in respect of Industries.

**Demand No. 14**

That a Supplementary sum not exceeding Rs. 1,14,93,000 on account of Revenue Account be granted to the Governor to defray the charges that will come in course of payment for the year ending 31st March, 1998 in respect of Information and Public Relations.

**Demand No. 15**

That a Supplementary sum not exceeding Rs. 9,55,92,20,000 on account of Revenue Account and Rs. 12,39,49,000 on account of Capital Account be granted to the Governor to defray the charges that will come in course of payment for the year ending 31st March, 1998 in respect of Irrigation and Power.

**Demand No. 16**

That a Supplementary sum not exceeding Rs. 1,03,05,000 on account of Revenue Account be granted to the Governor to defray the

**[Mr. Speaker]**

charges that will come in course of payment for the year ending 31st March, 1998 in respect of Labour and Employment.

**Demand No. 17**

That a Supplementary sum not exceeding Rs. 8,39,11,000 on account of Revenue Account and Rs. 2,000 on account of Capital Account be granted to the Governor to defray the charges that will come in course of payment for the year ending 31st March, 1998 in respect of Local Government, Housing and Urban Development.

**Demand No. 18**

That a Supplementary sum not exceeding Rs. 52,53,000 on account of Revenue Account and Rs. 1,00,00,000 on account of Capital Account be granted to the Governor to defray the charges that will come in course of payment for the year ending 31st March, 1998 in respect of Personnel and Administrative Reforms.

**Demand No. 21**

That a Supplementary sum not exceeding Rs. 15,13,80,000 on account of Revenue Account and Rs. 8,000 on account of Capital Account be granted to the Governor to defray the charges that will come in course of payment for the year ending 31st March, 1998 in respect of Public Works.

**Demand No. 22**

That a Supplementary sum not exceeding Rs. 1,13,22,78,000 on account of Revenue Account and Rs. 1,28,62,000 on account of Capital Account be granted to the Governor to defray the charges that will come in course of payment for the year ending 31st March, 1998 in respect of Revenue and Rehabilitation.

**Demand No. 23**

That a Supplementary sum not exceeding Rs. 27,36,93,000 on account of Revenue Account be granted to the Governor to defray the charges that will come in course of payment for the year ending 31st March, 1998 in respect of Rural Development and Panchayats.

**Demand No. 24**

That a Supplementary sum not exceeding Rs. 1,23,74,000 on account of Revenue Account and Rs. 5,00,00,000 on account of Capital Account be granted to the Governor to defray the charges that will come in course of payment for the year ending 31st March, 1998 in respect of Science, Technology and Environment.

**Demand No. 25**

That a Supplementary sum not exceeding Rs. 7,36,33,000 on account of Revenue Account be granted to the Governor to defray the charges that will come in course of payment for the year ending 31st March, 1998 in respect of Social and Women's Welfare and Welfare of Scheduled Castes and Backward Classes.

**Demand No. 26**

That a Supplementary sum not exceeding Rs. 62,99,000 on account of Revenue Account be granted to the Governor to defray the charges that will come in course of payment for the year ending 31st March, 1998 in respect of State Legislature.

**Demand No. 30**

That a Supplementary sum not exceeding Rs. 1,01,20,000 on account of Revenue Account be granted to the Governor to defray the charges that will come in course of payment for the year ending 31st March, 1998 in respect of Vigilance.

*The motion was carried.*

## THE PUNJAB APPROPRIATION (NO. 1) BILL, 1998

**Minister for Finance and Planning (Captain Kanwaljit Singh)** : Sir, I beg to introduce the Punjab Appropriation (No. 1) Bill.

Sir, I also beg to move—

That the Punjab Appropriation (No. 1) Bill be taken into consideration at once.

**Mr. Speaker** : Motion moved—

That the Punjab Appropriation (No. 1) Bill be taken into consideration at once.

**Mr. Speaker** : Question is—

That the Punjab Appropriation (No. 1) Bill be taken into consideration at once.

*The motion was carried.*

**Mr. Speaker** : Now the House will proceed to consider the Bill Clause-by-Clause.

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

## The Schedule

**Mr. Speaker** : Question is—

That the Schedule stand part of the Bill.

*The motion was carried.*

## Clause 1

**Mr. Speaker** : Question is—

That Clause 1 stand part of the Bill.

*The motion was carried.*

## Title

**Mr. Speaker** : Question is—

That Title be the Title of the Bill.

*The motion was carried.*

**Minister for Finance and Planning (Captain Kanwaljit Singh)** : Sir, I beg to move—

That the Punjab Appropriation (No. 1)
Bill be passed.

**Mr. Speaker** : Motion moved—

That the Punjab Appropriation (No. 1)
Bill be passed.

**Mr. Speaker** : Question is—

That the Punjab Appropriation (No. 1)
Bill be passed.

*The motion was carried.*

**Mr. Speaker** : The House stands adjourned till 9.00 A.M. on Friday, the 27th March, 1998.

*4.36 P.M.

*(The Sabha then adjourned* till 9.00 A.M. on Friday, the 27th March, 1998.)*

# APPENDIX

## TO

## PUNJAB VIDHAN SABHA DEBATES

*Dated 26th March, 1998*

**Vol. IV No. 3**

## STARRED QUESTION AND ANSWER

## ਰਾਜ ਵਿਚ ਸੜਕ ਦੁਰਘਟਨਾਵਾਂ ਵਿਚ ਹੋਈਆਂ ਮੌਤਾਂ

*705. 1. **ਸ਼੍ਰੀ ਹਰਮਿੰਦਰ ਸਿੰਘ ਜੱਸੀ**
2. **ਸ਼੍ਰੀ ਰਾਕੇਸ਼ ਪਾਂਡੇ** } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ—

(ੳ) ਰਾਜ ਵਿਚ ਸਾਲ 1997 ਦੇ ਦੌਰਾਨ ਕੁਲ ਕਿੰਨੀਆਂ ਸੜਕ ਦੁਰਘਟਨਾਵਾਂ ਹੋਈਆਂ ਅਤੇ ਅਜਿਹੀਆਂ ਦੁਰਘਟਨਾਵਾਂ ਵਿਚ ਕਿੰਨੇ ਵਿਅਕਤੀਆਂ ਦੀ ਮੌਤ ਹੋਈ।

(ਅ) ਕੀ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਮਰੇ ਵਿਅਕਤੀਆਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਸਰਕਾਰ ਦੁਆਰਾ ਕੋਈ ਅਨੁਗ੍ਰਹਿ ਗ੍ਰਾਂਟ/ਵਿੱਤੀ ਸਹਾਇਤਾ ਦਿੱਤੀ ਗਈ ਹੈ। ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ, ਜੇਕਰ ਨਹੀਂ ਤਾਂ ਉਸ ਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:**

(ੳ)

| ਸਾਲ 1997 ਦੌਰਾਨ ਸੜਕ ਦੁਰਘਟਨਾਵਾਂ ਦੀ ਕੁਲ ਗਿਣਤੀ | ਇਹਨਾਂ ਸੜਕ ਦੁਰਘਟਨਾਵਾਂ ਵਿਚ ਮਰਨ ਵਾਲਿਆਂ ਦੀ ਗਿਣਤੀ |
|---|---|
| 3301 | 2353 |

(ਅ) ਸੜਕ ਦੁਰਘਟਨਾਵਾਂ ਵਿਚ ਮ੍ਰਿਤਕਾਂ ਦੇ ਵਾਰਸਾਂ ਨੂੰ 45,62,500/- ਰੁਪਏ ਦੀ ਰਾਸ਼ੀ ਸਰਕਾਰ ਵਲੋਂ ਦਿੱਤੀ ਗਈ ਹੈ। ਇਸ ਦਾ ਵੇਰਵਾ ਨੱਥੀ ਹੈ।

## ਵੇਰਵਾ

ਸਾਲ 1997 ਦੌਰਾਨ ਸੜਕ ਦੁਰਘਟਨਾਵਾਂ ਵਿਚ ਮਰੇ ਵਿਅਕਤੀਆਂ ਦੇ ਵਾਰਸਾਂ ਨੂੰ ਦਿੱਤੀ ਗਈ ਵਿੱਤੀ ਸਹਾਇਤਾ ਦਾ ਜ਼ਿਲ੍ਹੇਵਾਰ ਵੇਰਵਾ :

| | |
|---|---|
| ਲੁਧਿਆਣਾ | ਮ੍ਰਿਤਕਾਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ 2,25,000/- ਰੁਪਏ ਦੀ ਰਾਸ਼ੀ ਵੰਡੀ ਗਈ। |
| ਬਠਿੰਡਾ | ਮ੍ਰਿਤਕਾਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ 5,00,000/- ਰੁਪਏ ਦੀ ਰਾਸ਼ੀ ਦਿੱਤੀ ਗਈ ਹੈ। |
| ਕਪੂਰਥਲਾ | 38 ਮਰੇ ਵਿਅਕਤੀਆਂ ਦੇ ਵਾਰਸਾਂ ਨੂੰ 50,000/- ਰੁਪਏ ਪ੍ਰਤੀ ਮ੍ਰਿਤਕ ਦੇ ਹਿਸਾਬ 19 ਲੱਖ ਰੁਪਏ ਦੀ ਵਿੱਤੀ ਸਹਾਇਤਾ ਦਿੱਤੀ ਗਈ ਹੈ। |
| ਹੁਸ਼ਿਆਰਪੁਰ | 9 ਮ੍ਰਿਤਕਾਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ 4,50,000/- ਰੁਪਏ ਦੀ ਅਦਾਇਗੀ ਕੀਤੀ ਗਈ। |
| ਮਾਨਸਾ | 5 ਮ੍ਰਿਤਕਾਂ ਦੇ ਵਾਰਸਾਂ ਨੂੰ 20,000/- ਰੁਪਏ ਪ੍ਰਤੀ ਮ੍ਰਿਤਕ ਦੇ ਹਿਸਾਬ 1,00,000/- ਰੁਪਏ ਦੀ ਰਾਸ਼ੀ ਦਿੱਤੀ ਗਈ ਹੈ। |
| ਜਲੰਧਰ | 14 ਮਰੇ ਵਿਅਕਤੀਆਂ ਦੇ ਰਿਸ਼ਤੇਦਾਰਾਂ ਨੂੰ 50,000 ਰੁਪਏ ਪ੍ਰਤੀ ਮ੍ਰਿਤਕ ਦੇ ਹਿਸਾਬ 7,00,000/- ਰੁਪਏ ਦੀ ਰਾਸ਼ੀ ਦਿੱਤੀ ਗਈ ਹੈ। |
| ਗੁਰਦਾਸਪੁਰ | 7 ਮ੍ਰਿਤਕਾਂ ਦੇ ਵਾਰਸਾਂ ਨੂੰ 50,000/- ਰੁਪਏ ਪ੍ਰਤੀ ਮ੍ਰਿਤਕ ਦੇ ਹਿਸਾਬ 3,50,000/- ਰੁਪਏ ਦੀ ਰਾਸ਼ੀ ਵਿੱਤੀ ਸਹਾਇਤਾ ਵਜੋਂ ਦਿੱਤੀ ਗਈ ਹੈ। |
| ਨਵਾਂ ਸ਼ਹਿਰ | ਇਕ ਮਰੇ ਵਿਅਕਤੀ ਦੇ ਵਾਰਸਾਂ ਨੂੰ 25,000/- ਰੁਪਏ ਐਕਸ ਗਰੇਸ਼ੀਆ ਗਰਾਂਟ ਦੇ ਤੌਰ ਤੇ ਦਿੱਤੇ ਗਏ ਹਨ। |
| ਰੂਪ ਨਗਰ | ਸਾਲ 1997 ਦੌਰਾਨ 62,500/- ਰੁਪਏ ਵੰਡੇ ਗਏ ਹਨ। |
| ਅੰਮ੍ਰਿਤਸਰ | 5 ਮ੍ਰਿਤਕਾਂ ਦੇ ਵਾਰਸਾਂ ਨੂੰ 50,000/- ਰੁਪਏ ਪ੍ਰਤੀ ਮ੍ਰਿਤਕ ਦੇ ਹਿਸਾਬ 2,50,000/- ਰੁਪਏ ਦਿੱਤੇ ਗਏ ਹਨ। |

| | |
|---|---|
| ਫਿਰੋਜ਼ਪੁਰ<br>ਪਟਿਆਲਾ<br>ਫਰੀਦਕੋਟ<br>ਸੰਗਰੂਰ<br>ਫਤਿਹਗੜ੍ਹ ਸਾਹਿਬ<br>ਮੁਕਤਸਰ<br>ਮੋਗਾ | ਸੜਕ ਹਾਦਸਿਆਂ ਦੇ ਸ਼ਿਕਾਰ ਹੋਏ ਵਿਅਕਤੀਆਂ ਨੂੰ ਕੋਈ ਫਿਕਸ ਮੁਆਵਜ਼ਾ ਦੇਣ ਸਬੰਧੀ ਸਰਕਾਰ ਦੀ ਕੋਈ ਪਾਲਿਸੀ ਨਹੀਂ ਹੈ ਜਿਸ ਕਾਰਨ ਇਨ੍ਹਾਂ ਜ਼ਿਲ੍ਹਿਆਂ ਵਿਚ ਕੋਈ ਐਕਸ ਗਰੇਸ਼ੀਆਂ ਗਰਾਂਟ/ਵਿੱਤੀ ਸਹਾਇਤਾ ਮ੍ਰਿਤਕਾਂ ਦੇ ਵਾਰਸਾਂ ਨੂੰ ਨਹੀਂ ਦਿੱਤੀ ਗਈ। |

---

*19811 PVS—Govt. Press, U.T., Chd.*

# PUNJAB VIDHAN SABHA

## DEBATES

*27th March, 1998*

Vol. IV—No. 4

OFFICIAL REPORT

CONTENTS

*Friday, the 27th March, 1998*



**Punjab Vidhan Sabha Secretariat, Chandigarh.**

**Price : Rs.......**

## PUNJAB VIDHAN SABHA

*Friday, the 27th March, 1998*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9.00 A.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

---

**ਸਬ-ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿਚ ਲਿੰਕ-ਸੜਕਾਂ ਦੀ ਉਸਾਰੀ**

*803. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਦੂਲਗੜ੍ਹ ਸਬ-ਡਵੀਜ਼ਨ, ਜ਼ਿਲ੍ਹਾ ਮਾਨਸਾ ਦੀਆਂ ਉਨ੍ਹਾਂ ਲਿੰਕ ਸੜਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਉਸਾਰੀ ਦਾ ਕੰਮ ਸਾਲਾਂ 1995, 1996 ਅਤੇ 1997 ਦੌਰਾਨ ਸ਼ੁਰੂ ਕੀਤਾ ਗਿਆ ਸੀ ਅਤੇ ਉਨ੍ਹਾਂ ਦੀ ਕੁੱਲ ਲੰਬਾਈ ਕਿੰਨੀ-ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕਾਂ ਵਿਚੋਂ ਉਨ੍ਹਾਂ ਸੜਕਾਂ ਦੀ ਗਿਣਤੀ ਕਿੰਨੀ ਹੈ ਜਿਹੜੀਆਂ ਇਸ ਵਕਤ ਅਧੂਰੀਆਂ ਪਈਆਂ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ** . (ੳ) 28 ਲਿੰਕ ਸੜਕਾਂ ਜਿਨ੍ਹਾਂ ਦੀ ਕੁਲ ਲੰਬਾਈ 131.80 ਕਿ.ਮੀ. ਹੈ, ਦੀ ਉਸਾਰੀ ਦਾ ਕੰਮ ਸਿਰਫ ਸਾਲ 1996 ਵਿੱਚ ਹੱਥ ਵਿੱਚ ਲਿਆ ਗਿਆ ਸੀ। ਸਾਲ 1995 ਅਤੇ ਸਾਲ 1997 ਵਿੱਚ ਕੋਈ ਉਸਾਰੀ ਦਾ ਕੰਮ ਹੱਥ ਵਿੱਚ ਨਹੀਂ ਲਿਆ ਗਿਆ।

(ਅ) 8 ਸੜਕਾਂ ਜਿਨ੍ਹਾਂ ਦੀ ਲੰਬਾਈ 40.05 ਕਿ.ਮੀ. ਹੈ, ਇਸ ਸਮੇਂ ਅਧੂਰੀਆਂ ਪਈਆਂ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 6 ਮਹੀਨੇ ਤੋਂ ਤਿੰਨ ਸੜਕਾਂ ਪੂਰੀਆਂ ਕੀਤੀਆਂ ਗਈਆਂ ਹਨ ਪਰ ਸਾਡੇ ਇਲਾਕੇ ਦੀਆਂ ਚਾਰ ਸੜਕਾਂ ਜੋ ਮੇਰੇ ਆਪਣੇ ਪਿੰਡ ਨੂੰ ਆਉਂਦੀਆਂ ਸਨ, ਉਨ੍ਹਾਂ ਤੇ ਲਾਈਟ ਕੋਟ ਕੀਤਾ ਗਿਆ ਸੀ। ਮੰਡੀ ਬੋਰਡ ਵੱਲੋਂ ਇਨ੍ਹਾਂ ਸੜਕਾਂ ਨੂੰ ਜਾਣ ਬੁੱਝ ਕੇ ਛੱਡ ਦਿੱਤਾ ਗਿਆ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸਦੇ ਕਾਰਨ ਕੀ ਹਨ ਅਤੇ ਇਨ੍ਹਾਂ ਸੜਕਾਂ ਨੂੰ ਕਿਉਂ ਛੱਡਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਐਸੀ ਕੋਈ ਗੱਲ ਨਹੀਂ ਹੈ ਕਿ ਇਨ੍ਹਾਂ ਦੀਆਂ ਸੜਕਾਂ ਨੂੰ ਜਾਣ ਬੁੱਝ ਕੇ ਛੱਡਿਆ ਗਿਆ ਹੈ। ਜੇ ਇਹ ਛੱਡੀਆਂ ਗਈਆਂ ਹਨ ਤਾਂ ਇਸ ਦਾ ਕਾਰਨ ਪੈਸੇ ਦੀ ਘਾਟ ਹੈ। ਇਨ੍ਹਾਂ ਨੂੰ ਮੁਕੰਮਲ ਕੀਤਾ ਜਾਵੇਗਾ। ਕੋਈ ਐਸੀ ਗੱਲ ਨਹੀਂ ਕਿ ਇਨ੍ਹਾਂ ਦੇ ਕਰਕੇ ਛੱਡੀਆਂ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਪੈਸਾ ਤਾਂ ਦੂਸਰੀਆਂ ਸੜਕਾਂ ਵਾਸਤੇ ਵੀ ਸੀ ਜਿਨ੍ਹਾਂ ਨੂੰ ਕੰਪਲੀਟ ਕੀਤਾ ਗਿਆ ਹੈ। ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਨ੍ਹਾਂ ਅਧੂਰੀਆਂ ਅੱਠ ਸੜਕਾਂ ਨੂੰ ਕਦੋਂ ਤੱਕ ਕੰਪਲੀਟ ਕੀਤਾ ਜਾਵੇਗਾ ?

**ਮੰਤਰੀ** : ਪਿਛਲੀ ਸਰਕਾਰ ਨੇ ਕੋਈ ਪੌਣੇ ਦੋ ਸੌ ਕਰੋੜ ਰੁਪਏ ਦੀਆਂ ਸੜਕਾਂ ਸ਼ੁਰੂ ਕਰ ਦਿੱਤੀਆਂ ਅਤੇ ਉਹ ਥੋੜ੍ਹੇ ਥੋੜ੍ਹੇ ਪੈਸੇ ਦੇ ਕੇ ਅੱਧ ਵਿਚਾਲੇ ਹੀ ਛੱਡ ਦਿੱਤੀਆਂ। ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਸੀਂ ਹੁਣ ਇੱਕ ਵਾਰੀ ਹੀ ਬਾਕੀ ਰਹਿੰਦੀਆਂ ਸੜਕਾਂ ਨੂੰ ਜਿੰਨੇ ਪੈਸੇ ਆਉਣਗੇ, ਉਹ ਦੇ ਕੇ ਉਨ੍ਹਾਂ ਨੂੰ ਮੁਕੰਮਲ ਕਰਾਂਗੇ। 16 ਕਿਲੋਮੀਟਰ ਸੜਕਾਂ ਜਾਂ ਇਸ ਤੋਂ ਵੱਧ ਸੜਕਾਂ ਬਣ ਚੁੱਕੀਆਂ ਹਨ। ਇਨ੍ਹਾਂ ਦੇ ਪਿੰਡ ਦੀਆਂ ਸੜਕਾਂ ਤੇ ਮਿੱਟੀ ਪੈਣ ਵਾਲੀ ਰਹਿੰਦੀ ਹੈ। ਜਦੋਂ ਮਿੱਟੀ ਪਾ ਦੇਣਗੇ, ਉਨ੍ਹਾਂ ਨੂੰ ਵੀ ਮੁਕੰਮਲ ਕਰ ਦਿਆਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਪਿੰਡ ਵਿੱਚ ਮਿੱਟੀ ਪਾਉਣ ਵਾਲੀ ਕੋਈ ਸੜਕ ਨਹੀਂ ਹੈ। ਉਥੇ ਰੋੜੇ ਪਏ ਹੋਏ ਹਨ ਅਤੇ ਬਹੁਤ ਬੁਰਾ ਹਾਲ ਹੈ। ਇਸ ਵਾਸਤੇ ਇਹ ਟਾਈਮ ਦੇਣ ਕਿ ਕਿੰਨੇ ਸਮੇਂ ਵਿੱਚ ਇਸ ਨੂੰ ਪੂਰਾ ਕਰ ਦਿੱਤਾ ਜਾਵੇਗਾ। ਲੋਕ ਉਥੇ ਤੁਰ ਵੀ ਨਹੀਂ ਸਕਦੇ ਔਰ ਕੋਈ ਵਹੀਕਲ ਚੱਲਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਜਲਦੀ ਕਰ ਦੇਣਗੇ।

**ਮੰਤਰੀ** : ਸਪੀਕਰ ਸਾਹਿਬ, ਇਸ ਕੰਮ ਵਾਸਤੇ 32 ਕਰੋੜ ਰੁਪਏ ਦੀ ਲੋੜ ਹੈ। ਅਸੀਂ ਮੁੱਖ ਮੰਤਰੀ ਸਾਹਿਬ ਨਾਲ ਸਲਾਹ ਮਸ਼ਵਰਾ ਕਰਕੇ ਇਨ੍ਹਾਂ ਦੀ ਸੜਕ ਨੂੰ ਸ਼ੁਰੂ ਕਰਾ ਦੇਵਾਂਗੇ।

**ਡਾਕਟਰ ਹਰਬੰਸ ਲਾਲ** : ਸਪੀਕਰ ਸ਼ਾਹਿਬ, ਮੇਰੀ ਵੀ ਸਪਲੀਮੈਂਟਰੀ ਹੈ।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਤੁਹਾਡੀ ਇਸ ਵਿੱਚ ਕਿਹੜੀ ਸਪਲੀਮੈਂਟਰੀ ਆ ਗਈ ?

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਇਹ ਜਿਹੜੀ ਸੜਕਾਂ ਦੀ ਗੱਲ ਕੀਤੀ ਗਈ ਹੈ, ਇਸੇ ਤਰ੍ਹਾਂ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ......

**ਸ਼੍ਰੀ ਸਪੀਕਰ** : ਤੁਸੀਂ ਆਪਣਾ ਵੱਖਰਾ ਸਵਾਲ ਦੇ ਦਿਉ, ਡਾਕਟਰ ਸਾਹਿਬ। ਐਵੇਂ ਹੀ ਨਾ ਆਪਣੀ ਗੱਲ ਸ਼ੁਰੂ ਕਰ ਦਿਆ ਕਰੋ। ਬੈਠ ਜਾਉ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਇਹ ਪੇਂਡੂ ਲੋਕਾਂ ਦਾ ਮਸਲਾ ਹੈ । ਮੇਰੀ ਆਪਣੀ ਕੋਈ ਗੱਲ ਨਹੀਂ ।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਉ । ਨੈਕਸਟ ਕੁਐਸਚਨ । ਸਰਦਾਰ ਧਨਵੰਤ ਸਿੰਘ ਜੀ । ਡਾਕਟਰ ਸਾਹਿਬ, ਜਦੋਂ ਕੋਈ ਤੁਹਾਡਾ ਮਸਲਾ ਆਵੇ, ਕਹਿ ਲਿਆ ਕਰੋ । ਐਵੇਂ ਹੀ ਨਾ ਵਿੱਚ ਖੜ੍ਹੇ ਹੋ ਜਾਇਆ ਕਰੋ ।

---

**ਜੋੜਾ-ਪੁਲ ਤੋਂ ਪਿੰਡ ਜਹਾਂਗੀਰ ਤੱਕ ਲਿੰਕ ਰੋਡ ਦੀ ਉਸਾਰੀ**

*855. **ਸਰਦਾਰ ਧਨਵੰਤ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਸਾਲ 1995-96 ਵਿਚ ਜ਼ਿਲ੍ਹਾ ਸੰਗਰੂਰ ਵਿਚ ਜੋੜਾ-ਪੁਲ ਤੋਂ ਪਿੰਡ ਜਹਾਂਗੀਰ ਤੱਕ ਇਕ ਨਵੀਂ ਲਿੰਕ ਰੋਡ ਬਣਾਉਣ ਦੀ ਮਨਜ਼ੂਰੀ ਦਿੱਤੀ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਰੋਡ ਬਣਾ ਦਿੱਤੀ ਗਈ ਹੈ; ਜੇਕਰ ਨਹੀਂ, ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਵਿੰਦਰ ਸਿੰਘ ਔਲਖ** : (ੳ) ਹਾਂ, ਜੀ ।

(ਅ) ਸੜਕ ਉਸਾਰੀ ਅਧੀਨ ਹੈ ਅਤੇ ਬਸ਼ਰਤੇ ਕਿ ਫੰਡਜ਼ ਮਿਲ ਜਾਣ, ਇਕ ਸਾਲ ਵਿਚ ਸੜਕ ਮੁਕੰਮਲ ਕਰ ਦਿੱਤੀ ਜਾਵੇਗੀ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸੜਕ ਦੀ ਉਸਾਰੀ ਦਾ ਕੰਮ ਸ਼ੁਰੂ ਕਰਵਾ ਦਿੱਤਾ ਹੈ । ਇਸ ਸੜਕ ਨੂੰ ਬਣਾਉਣ ਵਾਸਤੇ ਫੰਡਜ਼ ਵੀ ਵਜ਼ੀਰ ਸਾਹਿਬ ਨੇ ਦੇਣੇ ਹਨ ਅਤੇ ਇਹ ਫੰਡਜ਼ ਆਰ.ਡੀ.ਐਫ. ਵਿਚ ਹਨ । ਇਹ ਫੰਡਜ਼ ਕਿਧਰੋਂ ਬਾਹਰੋਂ ਨਹੀਂ ਆਉਣੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਕਦੋਂ ਤੱਕ ਬਣ ਕੇ ਤਿਆਰ ਹੋ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਫੰਡਜ਼ ਮਿਲਦੇ ਸਾਰ ਹੀ ਤਿਆਰ ਕਰ ਦੇਵਾਂਗੇ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਇਹ ਫੰਡਜ਼ ਵੀ ਇਨ੍ਹਾਂ ਦੇ ਕੋਲ ਹਨ ਆਰ.ਡੀ. ਐਫ. ਵਿਚ ਅਤੇ ਸੜਕ ਵੀ ਮੰਡੀ ਬੋਰਡ ਨੇ ਬਣਾਉਣੀ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੈਂ ਪਹਿਲੇ ਕੁਐਸਚਨ ਵਿਚ ਸਪਲੀਮੈਂਟਰੀ ਦੇਣੀ ਚਾਹੁੰਦਾ ਸੀ । ਕੁਝ ਹਲਕਿਆਂ ਦੇ ਵਿਚ ਪਿਛਲੀ ਸਰਕਾਰ ਨੇ 20-20 ਕਰੋੜ ਰੁਪਿਆ ਦੇ ਕੇ ਸਾਰੀ ਸੜਕਾਂ ਬਣਾ ਦਿੱਤੀਆਂ ਸਨ ਅਤੇ ਕੁਝ ਹਲਕਿਆਂ ਦੇ ਵਿਚ ਸੜਕਾਂ ਬਿਲਕੁਲ ਹੀ ਨਹੀਂ ਬਣਾਈਆਂ ਗਈਆਂ ।

ਸ੍ਰੀ ਸਪੀਕਰ : ਕੀ ਤੁਹਾਡੀ ਸਪਲੀਮੈਂਟਰੀ ਇਸ ਕੁਐਸਚਨ ਨਾਲ ਸਬੰਧਤ ਹੈ ?

ਸਰਦਾਰ ਸੁਖਵਿੰਦਰ ਸਿੰਘ ਔਲਖ : ਹਾਂ ਜੀ । ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਸ ਹਾਊਸ ਦੇ ਵਿਚ ਇਹ ਆਸ਼ਵਾਸਨ ਦੇਣਗੇ ਕਿ ਜਿਨ੍ਹਾਂ ਹਲਕਿਆਂ ਦੇ ਵਿਚ ਪਿਛਲੀ ਸਰਕਾਰ ਨੇ ਸੜਕਾਂ ਬਣਾ ਦਿੱਤੀਆਂ, ਉਨ੍ਹਾਂ ਦੇ ਮੁਕਾਬਲੇ ਜਿਨ੍ਹਾਂ ਵਿਚ ਸੜਕਾਂ ਬਿਲਕੁਲ ਨਹੀਂ ਬਣੀਆਂ, ਉਨ੍ਹਾਂ ਹਲਕਿਆਂ ਵਿਚ ਮੌਜੂਦਾ ਸਰਕਾਰ ਜ਼ਿਆਦਾ ਸੜਕਾਂ ਦੇਵੇਗੀ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ । )

---

## ਗ੍ਰਾਮ ਪੰਚਾਇਤ ਛੱਤਰੀਵਾਲਾ, ਬਲਾਕ ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ ਨੂੰ ਪੰਚਾਇਤੀ ਜ਼ਮੀਨ ਤੋਂ ਆਮਦਨ

*856. ਸਰਦਾਰ ਧਨਵੰਤ ਸਿੰਘ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਮਲੇਰਕੋਟਲਾ (ਅਮਰਗੜ੍ਹ), ਜ਼ਿਲ੍ਹਾ ਸੰਗਰੂਰ ਵਿਚ ਗ੍ਰਾਮ ਪੰਚਾਇਤ ਛੱਤਰੀਵਾਲਾ ਦੀ ਕੁੱਲ ਕਿੰਨੇ ਏਕੜ ਜ਼ਰਾਇਤੀ ਜ਼ਮੀਨ ਹੈ;

(ਅ) ਸਾਲ 1997 ਦੌਰਾਨ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਵਿਚੋਂ ਧਾਨ ਦੀ ਕੁੱਲ ਕਿੰਨੀ ਮਾਤਰਾ ਪੈਦਾ ਕੀਤੀ ਗਈ, ਉਕਤ ਧਾਨ ਦੀ ਵਿਕਰੀ ਤੋਂ ਉਕਤ ਪੰਚਾਇਤ ਨੂੰ ਕਿੰਨੀ ਆਮਦਨ ਹੋਈ ਅਤੇ ਉਨ੍ਹਾਂ ਏਜੰਸੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਉਕਤ ਧਾਨ ਵੇਚਿਆ ਗਿਆ ਸੀ ?

ਸਰਦਾਰ ਨਿਰਮਲ ਸਿੰਘ ਕਾਹਲੋਂ (ੳ) ਇਸ ਪਿੰਡ ਦੀ 23 ਏਕੜ 4 ਕਨਾਲ 12 ਮਰਲੇ ਸ਼ਾਮਲਾਤ ਜ਼ਮੀਨ ਹੈ ।

(ਅ) ਉਪਰੋਕਤ ਜ਼ਮੀਨ ਵਿਚੋਂ 8 ਏਕੜ 2 ਕਨਾਲ 5 ਮਰਲੇ ਧਾਨ ਦੀ ਫਸਲ ਗ੍ਰਾਮ ਪੰਚਾਇਤ ਨੇ ਕਟਵਾਈ, ਜਿਸ ਵਿਚੋਂ 62 ਕੁਇੰਟਲ ਧਾਨ ਦੀ ਪੈਦਾਵਾਰ ਹੋਈ ਜੋ ਕਿ 26,000 ਰੁਪਏ ਵਿੱਚ ਓਮ ਪ੍ਰਕਾਸ਼ ਆੜਤੀ ਮਾਨਸਾ ਰਾਹੀਂ ਵੇਚੀ ਗਈ ।

ਸਰਦਾਰ ਧਨਵੰਤ ਸਿੰਘ : ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਕੀ ਇਹ ਆਮਦਨੀ ਪੰਚਾਇਤ ਦੇ ਕੋਲ ਆਈ ? ਮੈਨੂੰ ਇਹ ਕਿਰਪਾ ਕਰਕੇ ਦੱਸ ਦੇਣ । 26,000 ਰੁਪਏ ਜਿਹੜੇ ਫਸਲ ਦੇ ਆਏ ਧਨ, ਕੀ ਉਹ ਆਮਦਨੀ ਪੰਚਾਇਤ ਦੇ ਕੋਲ ਆਈ ਹੈ ਜਾਂ ਨਹੀਂ ?

ਮੰਤਰੀ : ਸਪੀਕਰ ਸਾਹਿਬ, ਜਿਹੜਾ ਸਵਾਲ ਇਨ੍ਹਾਂ ਨੇ ਕੀਤਾ ਹੈ, ਉਹ ਮੈਂ ਇਥੇ ਹਾਊਸ ਦੇ ਵਿਚ ਪੜ੍ਹ ਦਿੰਦਾ ਹਾਂ । ਉਹ ਇਸ ਤਰ੍ਹਾਂ ਹੈ ਕਿ ਸਾਲ 1997 ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਵਿਚੋਂ ਧਾਨ ਦੀ ਕੁਲ ਕਿੰਨੀ ਮਾਤਰਾ ਪੈਦਾ ਕੀਤੀ

ਗਈ ? ਮੇਰਾ ਜਵਾਬ ਹੈ 62 ਕੁਇੰਟਲ । ਦੂਜਾ ਸਵਾਲ ਸੀ ਕਿ ਉਕਤ ਧਾਨ ਦੀ ਵਿਕਰੀ ਤੋਂ ਉਕਤ ਪੰਚਾਇਤ ਨੂੰ ਕਿੰਨੀ ਆਮਦਨ ਹੋਈ ? ਇਸ ਦਾ ਜਵਾਬ ਹੈ 26 ਹਜ਼ਾਰ ਰੁਪਿਆ । ਅਤੇ ਉਨ੍ਹਾਂ ਏਜੰਸੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਉਕਤ ਧਾਨ ਵੇਚਿਆ ਗਿਆ ਸੀ ? ਇਸ ਦੇ ਵਿਚ ਕਿਧਰੇ ਨਹੀਂ ਆਇਆ ਕਿ ਪੰਚਾਇਤ ਕੋਲ ਆਮਦਨੀ ਆਈ ਹੈ ਜਾਂ ਨਹੀਂ । ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਲਾਈਨ ਹੀ ਪੜ੍ਹ-ਲੈਣ ਕਿ ਪੰਚਾਇਤ ਨੂੰ ਕਿੰਨੀ ਆਮਦਨੀ ਹੋਈ । 26,600 ਰੁਪਏ ਦੀ ਇਹ ਫਸਲ ਹੋਈ । ਇਹ ਫਸਲ ਪਚਾਇਤ ਦੇ ਨਾਂ ਤੇ ਨਹੀਂ ਵੇਚੀ ਗਈ । ਇਹ ਕੰਸੀਲ ਕਰ ਰਹੇ ਹਨ । ਅਸਲ ਵਿਚ ਇਹ ਥਾਣੇਦਾਰ ਦੇ ਨਾਂ ਤੇ ਫ਼ਸਲ ਵੇਚੀ ਗਈ ਹੈ । ਪੁਲਿਸ ਨੇ ਇਹ ਫਸਲ ਕਟਵਾਈ ਹੈ ।'

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਅਗਰ ਕੋਈ ਸ਼ੱਕ ਹੈ, ਇਹ ਲਿਖ ਕੇ ਮੈਨੂੰ ਦੇ ਦੇਣ, ਮੈਂ ਪੜਤਾਲ ਕਰਵਾ ਲਵਾਂਗਾ ।

**ਸਰਦਾਰ ਧਨਵੰਤ ਸਿੰਘ** : ਮੈਂ ਬਾਈ ਨੇਮ ਇਥੇ ਦੇ ਦੇਂਦਾ ਹਾਂ । ਹਾਊਸ ਵਿਚ ਐਮ.ਐਲ.ਏ. ਦਾ ਬੋਲਣਾ ਹੀ ਕਾਫੀ ਹੈ ।

**ਮੰਤਰੀ** : ਤੁਸੀਂ ਜਿਹੜਾ ਬੋਲਿਆ ਹੈ, ਉਸ ਦਾ ਜਵਾਬ ਮੈਂ ਦੇ ਦਿੱਤਾ ਹੈ । ਜੇ ਕੋਈ ਅੱਗੇ ਸ਼ੱਕ ਹੈ, ਉਸ ਦੇ ਮੁਤੱਲਕ ਮੈਨੂੰ ਲਿਖ ਕੇ ਦੇ ਦਿਉ, ਮੈਂ ਪੜਤਾਲ ਕਰਵਾ ਲਵਾਂਗਾ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 861

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

### ਬਟਾਲਾ ਬਾਈ-ਪਾਸ ਦੀ ਉਸਾਰੀ

*889. **ਸ੍ਰੀ ਜਗਦੀਸ਼ ਸਾਹਨੀ** : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਟਾਲਾ ਬਾਈ-ਪਾਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ** : ਬਟਾਲਾ ਬਾਈਪਾਸ ਦੀ ਉਸਾਰੀ ਦਾ ਕੰਮ ਪੂਰਾ ਹੋਣ ਸਬੰਧੀ ਸਮਾਂ ਸਪਸ਼ਟ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਕੰਮ ਭਾਰਤ ਸਰਕਾਰ ਵੱਲੋਂ ਅਜੇ ਮੰਜ਼ੂਰ ਹੋਣਾ ਹੈ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਬਟਾਲਾ ਬਾਈ-ਪਾਸ ਦੀ ਉਸਾਰੀ ਦਾ ਕੰਮ ਪੂਰਾ ਹੋਣ ਸਬੰਧੀ ਸਮਾਂ ਸਪਸ਼ਟ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਕੰਮ ਭਾਰਤ ਸਰਕਾਰ ਵਲੋਂ ਅਜੇ ਮਨਜ਼ੂਰ ਹੋਣਾ ਹੈ ਪਰ

[ਸ਼੍ਰੀ ਜਗਦੀਸ਼ ਸਾਹਨੀ]

ਮੇਰੀ ਇਨਫਰਮੇਸ਼ਨ ਦੇ ਮੁਤਾਬਿਕ ਇਹ ਮੰਜ਼ੂਰੀ ਪਿਛਲੇ 14-15 ਸਾਲਾਂ ਤੋਂ ਮਿਲੀ ਹੋਈ ਹੈ, ਪੇਮੈਂਟ ਵੀ ਹੋ ਚੁੱਕੀ ਹੈ ਪਰ ਹਾਲੇ ਤੱਕ ਇਹ ਬਾਈ ਪਾਸ ਦੀ ਉਸਾਰੀ ਨਹੀਂ ਹੋਈ। ਹੁਣ ਇਹ ਕਹਿੰਦੇ ਹਨ ਕਿ ਇਹ ਮਾਮਲਾ ਭਾਰਤ ਸਰਕਾਰ ਦੇ ਨਾਲ ਟੇਕ ਅੱਪ ਕਰਨਾ ਪਵੇਗਾ। ਇਸ ਦੀ ਸੈਂਕਸ਼ਨ ਪੁਰਾਣੀ ਮਿਲੀ ਹੋਈ ਹੈ ਅਤੇ ਇਹ ਬਾਈ-ਪਾਸ ਟੈਂਪਰੇਰੀ ਤੌਰ ਤੇ ਚਲ ਵੀ ਰਿਹਾ ਹੈ ਤਾਂ ਹੁਣ ਕੰਸਟ੍ਰਕਸ਼ਨ ਬਾਰੇ ਭਾਰਤ ਸਰਕਾਰ ਵਿਚ

ਮਾਮਲਾ ਜਾਣੀ? ਕਿਉਂ? If they [illegible] required and still they are waiting for the construction of the roads there. ਉਸਦੇ ਇਹ ਮੇਰੇ ਮੁਤਾਬਿਕ [illegible] ਹੀ [illegible] ਨਹੀਂ ਹੈ।

ਸ਼੍ਰੀ ਸਪੀਕਰ : ਤੁਸੀਂ ਕੁਐਸਚਨ ਪੁੱਛੋ।

ਸ਼੍ਰੀ ਜਗਦੀਸ਼ ਸਾਹਨੀ : ਸਰ, ਕੁਐਸਚਨ ਇਹੀ ਹੈ ਕਿ 14 ਸਾਲ ਹੋ ਗਏ ਹਨ ਬਾਈਪਾਸ ਨੂੰ ਸੈਂਕਸ਼ਨ ਹੋਇਆਂ, ਬਾਈਪਾਸ ਦੀ ਪੇਮੈਂਟ ਹੋਇਆਂ, ਹੁਣ ਬਟਾਲਾ ਬਾਈ-ਪਾਸ ਦੀ ਉਸਾਰੀ [illegible] ਹੋ ਜਾਵੇਗੀ, ਇਹ ਸਾਨੂੰ ਕਿਉਂ ਨਹੀਂ [illegible] ਜਾ ਰਿਹਾ ? ਮੰਤਰੀ ਜੀ ਮਿਥਿਆ ਟਾਇਮ ਦੱਸ ਦੇਣ।

ਮੰਤਰੀ : ਸਪੀਕਰ ਸਾਹਿਬ, ਬਟਾਲਾ ਬਾਈਪਾਸ ਜੋ ਕਿ ਬਟਾਲਾ-ਬਿਆਸ ਸੜਕ ਨੂੰ ਬਟਾਲਾ-ਕਾਦੀਆਂ ਚੂਹੀਆ ਸੜਕ ਨਾਲ ਮਿਲਾਉਂਦਾ ਹੈ ਅਤੇ ਜਿਸ ਦੀ ਲੰਬਾਈ 6.60 ਕਿਲੋਮੀਟਰ ਬਣਦੀ ਹੈ, ਪਹਿਲਾਂ ਹੀ ਨੈਸ਼ਨਲ ਹਾਈਵੇ ਪ੍ਰੋਗਰਾਮ ਦੇ ਤਹਿਤ ਪੂਰਾ ਹੋ ਚੁੱਕਾ ਹੈ। ਤਜਵੀਜ਼ਤ ਬਟਾਲਾ ਬਾਈਪਾਸ ਦੇ ਵਾਧੇ ਦੀ ਲੰਬਾਈ 6.34 ਕਿਲੋਮੀਟਰ ਹੈ ਅਤੇ ਇਸ ਮੰਤਵ ਲਈ 60.00 ਮੀਟਰ ਚੌੜੀ ਜ਼ਮੀਨ 133.16 ਲੱਖ ਰੁਪਏ ਦੀ ਲਾਗਤ ਨਾਲ ਪ੍ਰਾਪਤ ਕਰ ਲਈ ਗਈ ਹੈ। ਬਾਈਪਾਸ ਦੇ 6.34 ਕਿਲੋਮੀਟਰ ਦੇ ਵਾਧੇ ਦੀ ਉਸਾਰੀ ਲਈ 320.34 ਲੱਖ ਰੁਪਏ ਦਾ ਤਖਮੀਨਾ ਮਨਿਸਟਰੀ ਆਫ ਸਰਫੇਸ ਟਰਾਂਸਪੋਰਟ, ਨਵੀਂ ਦਿੱਲੀ ਨੂੰ ਮਿਤੀ 30 ਸਤੰਬਰ, 1997 ਨੂੰ ਮਨਜ਼ੂਰੀ ਲਈ ਭੇਜਿਆ ਹੋਇਆ ਹੈ। ਸਪੀਕਰ ਸਾਹਿਬ, ਇਸ ਦੀ ਮੰਜ਼ੂਰੀ ਇਸ ਸਾਲ ਪਲਾਨ ਵਿਚ ਨਹੀਂ ਹੈ ਅਤੇ ਨੈਕਸਟ ਈਅਰ ਇਸ ਨੂੰ ਪ੍ਰਾਇਰਟੀ ਦੇ ਦਿੱਤੀ ਜਾਵੇਗੀ।

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਹੀ ਲੋਕਾਂ ਬੰਦੇ ਨੂੰ ਕਿੰਨੀ ਸੈਟਿਸਫੈਕਸ਼ਨ ਲਗੇਗੀ। They have informed me that the completion time for the construction of Batala Bye-Pass cannot be specified. ਜੋ ਇਕ ਪਾਸੇ। ਕਰੋੜ 33 ਲੱਖ ਰੁਪਏ ਦੀ ਲੋਕਾਂ ਨੂੰ ਪੇਮੈਂਟ ਕਰ ਦਿਤੀ ਗਈ ਹੈ ਅਤੇ 20-22 ਲੱਖ ਰੁਪਿਆ ਹੋਰ ਲਗਣਾ ਹੈ। ਬਟਾਲਾ ਬਾਈ-ਪਾਸ ਦੀ ਉਸਾਰੀ ਨਾਲ ਲੋਕਾਂ ਨੂੰ ਸਹੂਲਤ ਮਿਲ ਸਕਦੀ ਹੈ। ਜੇ ਇਹ ਪੈਸਾ ਪੰਜਾਬ ਗੌਰਮਿੰਟ ਸਰਫੇਸ ਦਾ ਮਨਿਸਟਰੀ ਆਫ ਸਰਫੇਸ ਟਰਾਂਸਪੋਰਟ ਦੀ ਮਨਜ਼ੂਰੀ ਦੀ ਤਾਂ ਲੋੜ ਹੀ ਨਹੀਂ ਪੈਂਦੀ। ਪਹਿਲਾਂ ਹੀ 14 ਸਾਲ ਹੋ ਗਏ ਹਨ ਲੋਕਾਂ ਨੂੰ ਉਡੀਕ ਕਰਦਿਆਂ ਨੂੰ।

**ਸ੍ਰੀ ਸਪੀਕਰ** : ਜੇ ਕੋਈ ਐਸੀ ਮੰਜ਼ੂਰੀ ਲੈਣੀ ਹੀ ਪੈਂਦੀ ਤਾਂ ਇਸ ਨੂੰ ਐਕਸਪੀ-ਡਾਈਟ ਕਰ ਲਓ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਬਟਾਲਾ ਬਾਈ-ਪਾਸ ਦੀ ਸੜਕ ਹੈ ਅਤੇ ਮੇਰਾ ਵੀ ਇਸ ਨਾਲ ਤਾਅਲੁੱਕ ਹੈ । ਮੈਂ ਸਪੀਕਰ ਸਾਹਿਬ, ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ 30 ਸਤੰਬਰ, 1997 ਨੂੰ ਨਵੀਂ ਦਿੱਲੀ ਚਿੱਠੀ ਛਿਪੀ ਗਈ ਸੀ । ਕੀ ਪੰਜਾਬ ਸਰਕਾਰ ਨੇ ਉਸ ਦਾ ਕੋਈ ਰੀਮਾਈਂਡਰ ਵੀ ਦਿਤਾ ਹੈ ਅਤੇ ਵਿਅਕਤੀ-ਗਤ ਤੌਰ ਤੇ ਵੀ ਕੋਈ ਕੋਸ਼ਿਸ਼ ਕੀਤੀ ਗਈ ਹੈ ? ਕੀ ਕੋਈ ਆਸ਼ਵਾਸਨ ਇਹ ਦਿੱਲੀ ਤੋਂ ਲੈ ਕੇ ਆਏ ਹਨ ?

**ਮੰਤਰੀ** : ਸਪੀਕਰ ਸਾਹਿਬ, ਸਰਫੇਸ ਟਰਾਂਸਪੋਰਟ, ਨਵੀਂ ਦਿੱਲੀ ਨੂੰ ਕੇਸ ਮਿਤੀ 30 ਸਤੰਬਰ, 1997 ਨੂੰ ਮੰਜ਼ੂਰੀ ਲਈ ਭੇਜਿਆ ਗਿਆ ਅਤੇ ਉਸ ਤੋਂ ਬਾਅਦ ਉਨ੍ਹਾਂ ਦੀ ਸਰਕਾਰ ਟੁੱਟ ਗਈ ਅਤੇ ਮੰਜ਼ੂਰੀ ਦੇਣ ਵਾਲਾ ਹੀ ਨਹੀਂ ਰਿਹਾ ਤਾਂ ਫਿਰ ਮੰਜ਼ੂਰੀ ਲਈ ਅਸੀਂ ਫਰਿਆਦ ਕਿਸ ਕੋਲ ਲਾਈਏ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਸਰਕਾਰ ਟੁੱਟ ਗਈ ਤਾਂ ਕੀ ਹੋ ਗਿਆ ਹੈ । 16 ਅਕਤੂਬਰ ਤੋਂ ਬਾਅਦ ਤੁਸੀਂ ਤਿੰਨ ਵਾਰ ਤਾਂ ਗੁਜਰਾਲ ਸਾਹਿਬ ਦਾ ਅਭਿਨੰਦਨ ਕੀਤਾ ਹੈ . . (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਹੁਣ ਸਰਕਾਰ ਬਣ ਗਈ ਹੈ, ਆਪਣੀ ਸਰਕਾਰ ਹੈ ਤਾਂ ਮੰਜ਼ੂਰੀ ਲਿਆਵਾਂਗੇ ।

---

## ਸਮਾਣਾ ਅਤੇ ਪਟਿਆਲਾ ਬਲਾਕਾਂ ਵਿਚ ਪਸ਼ੂ-ਚਿਕਿੱਤਸਾ ਡਿਸਪੈਂਸਰੀਆਂ ਵਿਚ ਅਮਲੇ ਦੀ ਕਮੀ

*880. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਪਸ਼ੂ-ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਮਾਣਾ ਅਤੇ ਪਟਿਆਲਾ ਬਲਾਕਾਂ ਵਿਚ ਇਸ ਸਮੇਂ ਕੋਈ ਪਸ਼ੂ-ਚਿਕਿੱਤਸਾ ਹਸਪਤਾਲਾਂ/ਪਸ਼ੂ ਚਿਕਿਤਸਾ ਡਿਸਪੈਂਸਰੀਆਂ ਹਨ ਜਿਨ੍ਹਾਂ ਵਿਚ ਡਾਕਟਰਾਂ ਅਤੇ ਦੂਜੇ ਅਮਲੇ ਦੀ ਕਮੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਹਸਪਤਾਲਾਂ/ਡਿਸਪੈਂਸਰੀਆਂ ਵਿਚ ਅਮਲੇ ਦੀ ਹਾਜ਼ਰੀ ਨੂੰ ਯਕੀਨੀ ਬਣਾਉਣ ਲਈ ਪਿਛਲੇ ਦੋ ਸਾਲਾਂ ਦੌਰਾਨ ਕੋਈ ਛਾਪੇ ਮਾਰੇ; ਜੇਕਰ ਅਜਿਹਾ ਹੋਵੇ; ਤਾਂ ਉਸਦੇ ਵੇਰਵੇ ਕੀ ਹਨ ?

**ਡਾਕਟਰ ਰਤਨ ਸਿੰਘ** : (ੳ) ਬਲਾਕ ਸਮਾਣਾ ਅਤੇ ਪਟਿਆਲਾ ਦੇ ਪਸ਼ੂ ਹਸਪਤਾਲ/ਡਿਸਪੈਂਸਰੀਆਂ ਵਿੱਚ ਹੇਠ ਲਿਖੇ ਅਨੁਸਾਰ ਅਮਲੇ ਦੀ ਘਾਟ ਹੈ :—

| ਬਲਾਕ | | ਸਟਾਫ ਦੀ ਘਾਟ | |
|---|---|---|---|
| | | ਵੈਟਰਨਰੀ ਅਫਸਰ | ਵੈਟਰਨਰੀ ਫਾਰਮਾਸਿਸਟ |
| ਸਮਾਣਾ | .. | 2 | 7 |
| ਪਟਿਆਲਾ | .. | ਨਿਲ | 4 |

(ਅ) ਡਿਪਟੀ ਡਾਇਰੈਕਟਰ, ਪਸ਼ੂ ਪਾਲਣ, ਪਟਿਆਲਾ ਅਤੇ ਹੋਰ ਅਧਿਕਾਰੀਆਂ ਵਲੋਂ ਸਮੇਂ-ਸਮੇਂ ਸਿਰ ਸਾਰੀਆਂ ਪਸ਼ੂ ਸੰਸਥਾਵਾਂ ਦੀ ਚੈਕਿੰਗ ਕੀਤੀ ਜਾਂਦੀ ਹੈ ਜਿਨ੍ਹਾਂ ਵਿੱਚ ਬਲਾਕ ਸਮਾਣਾ ਅਤੇ ਪਟਿਆਲਾ ਵੀ ਸ਼ਾਮਲ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਉੱਤਰ ਦਿੱਤਾ ਹੈ ਉਸਦੇ ਮੁਤਾਬਿਕ ਸਮਾਣਾ ਬਲਾਕ ਵਿਚ 2 ਵੈਟਰਨਰੀ ਅਫਸਰਾਂ ਦੀ ਘਾਟ ਹੈ, 7 ਵੈਟਰਨਰੀ ਫਾਰਮਾਸਿਸਟਾਂ ਦੀ ਸਮਾਣਾ ਵਿਚ ਘਾਟ ਹੈ ਅਤੇ ਪਟਿਆਲਾ ਵਿਚ 4 ਦੀ ਘਾਟ ਹੈ । ਮੰਤਰੀ ਜੀ ਇਹ ਦੱਸਣ ਕਿ ਇਹ ਘਾਟ ਕਿਹੜੇ ਕਿਹੜੇ ਹਸਪਤਾਲ ਅਤੇ ਡਿਸਪੈਂਸਰੀਆਂ ਵਿਚ ਹੈ ਅਤੇ ਕਦੋਂ ਤੱਕ ਪੂਰੀ ਕੀਤੀ ਜਾਵੇਗੀ ? 'ਅ' ਵਿਚ ਦੱਸਿਆ ਗਿਆ ਹੈ ਕਿ ਸੀਨੀਅਰ ਅਫਸਰਾਂ ਦੁਆਰਾ ਸਮੇਂ ਸਮੇਂ ਸਿਰ ਸਾਰੀਆਂ ਪਸ਼ੂ ਸੰਸਥਾਵਾਂ ਦੀ ਚੈਕਿੰਗ ਕੀਤੀ ਜਾਂਦੀ ਹੈ । ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੈਕਿੰਗ ਕਦੋਂ ਕੀਤੀ ਗਈ ਅਤੇ ਕੀ ਛਾਪੇ ਵੀ ਮਾਰੇ ਗਏ ? ਇਸ ਗੱਲ ਦਾ ਕੋਈ ਵੇਰਵਾ ਨਹੀਂ ਦਿੱਤਾ ਗਿਆ । ਮੈਂ ਮੰਤਰੀ ਜੀ ਤੋਂ ਇਸ ਗੱਲ ਦਾ ਵੇਰਵਾ ਪੁੱਛਣਾ ਚਾਹੁੰਦਾ ਹਾਂ ।

**ਮੰਤਰੀ** : ਸਪੀਕਰ ਸਾਹਿਬ, ਪਟਿਆਲਾ ਬਲਾਕ ਵਿਚ ਵੈਟਰਨਰੀ ਫਾਰਮਾਸਿਸਟਾਂ ਦੀ ਕਮੀ ਸੀ. ਵੀ. ਡੀ. ਵਜੀਦਪੁਰ, ਖੇੜੀ ਮੁਸਲਮਾਨਾਂ, ਢਕਾਂਬਾ, ਰੌੜੇਵਾਲ ਵਿਚ ਹੈ । ਸਮਾਣਾ ਬਲਾਕ ਵਿਚ ਵੈਟਰਨਰੀ ਅਫਸਰਾਂ ਦੀ ਕਮੀ ਪਾਤੜਾਂ ਅਤੇ ਲੁਟਕੀ ਮਾਜਰਾ ਵਿਚ ਹੈ ਅਤੇ ਵੈਟਰਨਰੀ ਫਾਰਮਾਸਿਸਟਾਂ ਦੀ ਕਮੀ ਖਤਰੀਵਾਲ, ਥੰਮਣਾ, ਖੇੜੀਫੱਤਾ, ਧਨੇਥਲ, ਗੁਲਹਾਰ, ਧੱਥਲ ਅਤੇ ਆਰਨੋ ਵਿਚ ਹੈ । ਸਪੀਕਰ ਸਾਹਿਬ ਮੈਂ ਆਪਣੇ ਸਾਥੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਵੈਟਰਨਰੀ ਫਾਰਮਾਸਿਸਟਾਂ ਦੀ ਬਹੁਤ ਕਮੀ ਹੈ ਅਤੇ ਇਹ ਕਮੀ ਜਿਹੜੇ ਸਾਡੇ ਸਾਹਮਣੇ ਸਾਥੀ ਬੈਠੇ ਹਨ, ਇਨ੍ਹਾਂ ਦੇ ਵੇਲੇ ਦੀ ਹੈ । 1984 ਤੋਂ 1998 ਤੱਕ ਵੈਟਰਨਰੀ ਫਾਰਮਾਸਿਸਟ ਦਾ ਇਕ ਵੀ ਕੋਰਸ ਨਹੀਂ ਹੋ ਸਕਿਆ । ਇਹ ਐਡਮਿਸ਼ਨਾਂ ਕਰਦੇ ਰਹੇ ਅਤੇ ਪੈਸੇ ਲੈਂਦੇ ਰਹੇ ਹਨ । ਉਦੋਂ ਹਾਈ ਕੋਰਟ ਨੇ ਕੋਰਸ ਕੰਟੀਨਿਊ ਨਹੀਂ ਹੋਣ ਦਿੱਤਾ । ਹੁਣ ਅਸੀਂ 250 ਬੱਚਿਆਂ ਦਾ ਕੋਰਸ ਇਸ ਖੇਤਰ ਵਿਚ ਸਟਾਰਟ ਕੀਤਾ ਹੈ ਅਤੇ ਵੈਟਰਨਰੀ

ਫਾਰਮਾਸਿਸਟਾਂ ਦੀ ਕਮੀ ਅਸੀਂ ਪੂਰੀ ਕਰ ਦਿਆਂਗੇ। ਏਥੇ ਹੀ ਬੱਸ ਨਹੀਂ, 200 ਡਾਕਟਰਾਂ ਦੀ ਵੀ ਕਮੀ ਹੈ। ਪਿਛਲੇ 5 ਸਾਲ ਤੋਂ ਕੋਈ ਡਾਕਟਰ ਨਹੀਂ ਭਰਤੀ ਕੀਤਾ ਗਿਆ; ਸਾਡੀ ਪਬਲਿਕ ਸਰਵਿਸ ਕਮਿਸ਼ਨ ਵਿਚ ਇੰਟਰਵਿਊ ਹੋ ਰਹੀ ਹੈ। ਅਸੀਂ 200 ਡਾਕਟਰ ਵੀ ਭਰਤੀ ਕਰ ਰਹੇ ਹਾਂ ਤਾਂ ਕਿ ਇਹ ਕਮੀ ਪੂਰੀ ਕੀਤੀ ਜਾ ਸਕੇ। (ਵਿਘਨ) ਸਪੀਕਰ ਸਾਹਿਬ, ਮੈਂ ਇਸ ਕਰਕੇ ਇਹ ਬੇਨਤੀ ਕਰ ਰਿਹਾ ਹਾਂ ਕਿ ਇਹ ਜਿਹੜੇ ਮੇਰੇ ਸਾਥੀ ਲੋਕਾਂ ਦੀਆਂ ਬੜੀਆਂ ਤਕਲੀਫਾਂ ਸਮਝਦੇ ਹਨ, ਪਿੰਡ ਪਿੰਡ ਦਾ ਧਿਆਨ ਰਖਦੇ ਹਨ ਪਰ ਇਲੈਕਸ਼ਨ ਵਿਚ ਜਿਨ੍ਹਾਂ ਨੂੰ ਕਿਸੇ ਨੇ ਵੋਟ ਨਹੀਂ ਪਾਈ, ਕਿਉਂਕਿ ਇਨ੍ਹਾਂ ਨੇ ਕਿਸੇ ਦਾ ਖਆਲ ਨਹੀਂ ਕੀਤਾ। ਹੁਣ ਅਸੀਂ ਸਾਰੀਆਂ ਕਮੀਆਂ ਪੂਰੀਆਂ ਕਰਾਂਗੇ।

**ਸਰਦਾਰ ਜਗਤਾਰ ਸਿੰਘ ਰਾਜਲਾ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਬਲਾਕ ਪਟਿਆਲਾ ਦੇ ਲਲੌਚੀ ਪਿੰਡ ਦੀ ਪਸ਼ੂ ਡਿਸਪੈਂਸਰੀ ਇਕ ਸਾਲ ਤੋਂ ਬਿਲਕੁਲ ਬੰਦ ਪਈ ਹੈ। ਉਥੇ ਨਾ ਹੀ ਕੋਈ ਫਾਰਮਾਸਿਸਟ ਹੈ ਅਤੇ ਜੋ ਪਸ਼ੂਆਂ ਨੂੰ ਮੂੰਹ-ਖੁਰ ਦੀ ਅਤੇ ਗਲ ਘੋਟੂ ਬੀਮਾਰੀ ਲੱਗੀ, ਉਸ ਕਾਰਨ ਉਥੇ ਕੋਈ 20-25 ਪਸ਼ੂ ਮਰੇ ਹਨ। ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਹ ਦੱਸਣ ਕਿ ਉਹ ਡਿਸਪੈਂਸਰੀ ਖੋਲ੍ਹਣ ਦੀ ਕਦੋਂ ਤੱਕ ਕ੍ਰਿਪਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨਾਲ ਸਹਿਮਤ ਹਾਂ ਕਿ ਫਾਰਮਾਸਿਸਟਾਂ ਦੀ ਕਮੀ ਹੈ। ਅਸੀਂ ਇਨ੍ਹਾਂ ਦਾ ਆਲਟਰਨੇਟਿਵ ਅਰੇਂਜਮੈਂਟ ਜ਼ਰੂਰ ਕਰਾਂਗੇ ਤਾਂ ਕਿ ਕਿਸੇ ਕਿਸਮ ਦੀ ਤਕਲੀਫ ਨਾ ਹੋਵੇ। ਇਹ ਮੈਂ ਐਸ਼ੋਰੈਂਸ ਦੇਂਦਾ ਹਾਂ।

**ਸਰਦਾਰ ਜਗਤਾਰ ਸਿੰਘ ਰਾਜਲਾ :** ਮਿਹਰਬਾਨੀ ਜੀ।

---

### ਪਸ਼ੂ ਚਿਕਿਤੱਸਾ (ਵੈਟਰਨਰੀ) ਹਸਪਤਾਲਾਂ/ਡਿਸਪੈਂਸਰੀਆਂ ਵਿਚ ਅਮਲੇ ਦੀ ਘਾਟ

*908. **ਸਰਦਾਰ ਮੱਖਣ ਸਿੰਘ :** ਕੀ ਪਸ਼ੂ-ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਬਠਿੰਡਾ ਦੇ ਬਲਾਕ ਸੰਗਤ, ਮੌੜ ਅਤੇ ਤਲਵੰਡੀ ਵਿਚ ਪਸ਼ੂ-ਚਿਕਿਤੱਸਾ (ਵੈਟਰਨਰੀ) ਹਸਪਤਾਲਾਂ/ਪਸ਼ੂ-ਚਿਕਿਤੱਸਾ ਡਿਸਪੈਂਸਰੀਆਂ ਦੀ ਮੌਜੂਦਾ ਕੁੱਲ ਗਿਣਤੀ ਕਿੰਨੀ-ਕਿੰਨੀ ਹੈ, ਅਤੇ ਉਨ੍ਹਾਂ ਵਿਚ ਅਮਲੇ ਦੀ ਘਾਟ ਦੇ ਸ਼੍ਰੇਣੀਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਡਿਸਪੈਂਸਰੀਆਂ/ਹਸਪਤਾਲਾਂ ਵਿਚ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਡਾਕਟਰ ਰਤਨ ਸਿੰਘ :** (ੳ) ਬਲਾਕ ਸੰਗਤ, ਮੌੜ, ਤਲਵੰਡੀ ਸਾਬੋ ਜ਼ਿਲ੍ਹਾ ਬਠਿੰਡਾ

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]
ਵਿਚ ਹੇਠ ਲਿਖੇ ਅਨੁਸਾਰ ਪਸ਼ੂ ਹਸਪਤਾਲ/ਡਿਸਪੈਂਸਰੀਆਂ ਹਨ:—

| ਬਲਾਕ | ਹਸਪਤਾਲ | ਡਿਸਪੈਂਸਰੀਆਂ |
|---|---|---|
| ਸੰਗਤ | 9 | 2 |
| ਤਲਵੰਡੀ ਸਾਬੋ/ਮੌੜ | 13 | 20 |

ਉਪਰੋਕਤ ਸੰਸਥਾਵਾਂ ਵਿਚ ਹੇਠ ਲਿਖੇ ਅਨੁਸਾਰ ਅਮਲੇ ਦੀ ਘਾਟ ਹੈ—

1. ਵੈਟਰਨਰੀ ਅਫਸਰ .. ਬਲਾਕ ਸੰਗਤ ਵਿਚ 2 ਅਤੇ ਬਲਾਕ ਤਲਵੰਡੀ ਸਾਬੋ/ਮੌੜ ਵਿਚ 4

2. ਵੈਟਰਨਰੀ ਫਾਰਮਾਸਿਸਟ .. ਬਲਾਕ ਸੰਗਤ ਵਿਚ 2 ਅਤੇ ਬਲਾਕ ਤਲਵੰਡੀ ਸਾਬੋ/ਮੌੜ ਵਿਚ 4

(ਅ) (1) ਵੈਟਰਨਰੀ ਅਫਸਰਾਂ ਦੀਆਂ 182 ਖਾਲੀ ਆਸਾਮੀਆਂ ਨੂੰ ਭਰਨ ਲਈ ਮੰਗ ਪੱਤਰ, ਪੰਜਾਬ ਪਬਲਿਕ ਸਰਵਿਸ ਕਮਿਸ਼ਨ ਪਟਿਆਲਾ ਨੂੰ ਭੇਜਿਆ ਜਾ ਚੁੱਕਾ ਹੈ ਅਤੇ ਉਨ੍ਹਾਂ ਵਲੋਂ ਜਲਦੀ ਹੀ ਅਖਬਾਰਾਂ ਵਿਚ ਇਸ਼ਤਿਹਾਰ ਦੇ ਕੇ ਇੰਟਰਵਿਊ ਬੁਲਾਈ ਜਾ ਰਹੀ ਹੈ। ਲੋਕ ਸੇਵਾ ਕਮਿਸ਼ਨ ਵਲੋਂ ਇੰਟਰਵਿਊ ਉਪਰੰਤ ਜਲਦੀ ਹੀ ਆਪਣੀਆਂ ਸਿਫਾਰਸ਼ਾਂ ਭੇਜਣ ਦੀ ਆਸ ਹੈ।

(2) ਵੈਟਰਨਰੀ ਫਾਰਮਾਸਿਸਟਾਂ ਦੀਆਂ 300 ਖਾਲੀ ਆਸਾਮੀਆਂ ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਵਲੋਂ ਭਰੀਆਂ ਜਾਣੀਆਂ ਹਨ। ਬੋਰਡ ਵਲੋਂ ਇੰਟਰਵਿਊ ਉਪਰੰਤ ਜਲਦੀ ਹੀ ਆਪਣੀਆਂ ਸਿਫਾਰਸ਼ਾਂ ਭੇਜਣ ਦੀ ਆਸ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਆਪ ਜੀ ਦੇ ਰਾਹੀਂ ਜਾਨਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਟੋਟਲ ਪਸ਼ੂ ਧਨ ਕਿੰਨਾ ਹੈ ਅਤੇ ਡਿਸਪੈਂਸਰੀਆਂ ਦੀ, ਡਾਕਟਰਾਂ ਦੀ ਅਤੇ ਫਾਰਮਾਸਿਸਟਾਂ ਦੀ ਵੰਡ ਕਿਸ ਅਨੁਪਾਤ ਨਾਲ ਕੀਤੀ ਜਾਂਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਕਰ ਰਹੇ ਹਨ। ਪਸ਼ੂ ਧਨ ਬਾਰੇ ਮੈਂ ਜਵਾਬ ਦੇ ਦੇਵਾਂਗਾ ਅਤੇ ਡਾਕਟਰਾਂ ਦੀ ਕਮੀ ਇਨ੍ਹਾਂ ਡਿਸਪੈਂਸਰੀਆਂ ਵਿਚ ਅਸੀਂ ਛੇਤੀ ਹੀ ਪੂਰੀ ਕਰ ਦਿਆਂਗੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਅਗਲੇ ਸਾਲ ਵਿਚ ਇਹ ਕੀ ਪਰੋਪੋਜ਼ ਕਰਦੇ ਹਨ ਕਿ ਬਲਾਕ-ਵਾਰ ਕਿੰਨੀਆਂ ਕਿੰਨੀਆਂ ਡਿਸਪੈਂਸਰੀਆਂ ਅਤੇ ਹਸਪਤਾਲ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਡੇਅਰੀ ਨੂੰ ਵਧਾਉਣ ਦਾ ਟੀਚਾ ਮਿੱਥਿਆ ਹੈ ਅਤੇ ਇਹ ਵੀ ਟੀਚਾ ਮਿੱਥਿਆ ਹੈ ਕਿ ਹਰ 4,000 ਪਸ਼ੂਆਂ ਪਿਛੇ ਇਕ ਡਿਸਪੈਂਸਰੀ ਦਿੱਤੀ ਜਾਵੇ ਤਾਂ ਕਿ ਪਸ਼ੂਆਂ ਦੀ ਦੇਖਭਾਲ ਠੀਕ ਢੰਗ ਨਾਲ ਹੋ ਸਕੇ ।

---

## ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ/ਮੁਰੰਮਤ

*850. **ਚੌਧਰੀ ਜਗਜੀਤ ਸਿੰਘ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ; ਜਿਨ੍ਹਾਂ ਦੀਆਂ ਆਪਣੀਆਂ ਇਮਾਰਤਾਂ ਨਹੀਂ ਹਨ ਜਾਂ ਜਿਨ੍ਹਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿਚ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਦੀਆਂ ਨਵੀਆਂ ਇਮਾਰਤਾਂ ਬਣਾਉਣ ਅਤੇ ਪੁਰਾਣੀਆਂ ਦੀ ਮੁਰੰਮਤ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੀ ਜਾ ਰਹੀ ਹੈ ?

**ਸਰਦਾਰ ਤੋਤਾ ਸਿੰਘ** : (ੳ) ਰਾਜ ਵਿਚ 213 ਸਰਕਾਰੀ ਪ੍ਰਾਇਮਰੀ ਸਕੂਲਾਂ ਦੀਆਂ ਆਪਣੀਆਂ ਇਮਾਰਤਾਂ ਨਹੀਂ ਹਨ ਅਤੇ 1366 ਸਕੂਲਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿਚ ਹਨ । ਜ਼ਿਲ੍ਹਾਵਾਰ ਇਨ੍ਹਾਂ ਸਕੂਲਾਂ ਦੀ ਗਿਣਤੀ ਅਨੁਲੱਗ-I ਅਤੇ ਅਨੁਲੱਗ-II ਵਿਚ ਹੈ ।

(ਅ) ਸਰਕਾਰ ਨੇ ਸਾਲ 1997-98 ਦੌਰਾਨ ਸਰਕਾਰੀ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੀ ਮੁਰੰਮਤ ਅਤੇ ਇਨ੍ਹਾਂ ਵਿਚ ਵਾਧੂ ਕਮਰੇ ਬਣਾਉਣ ਲਈ ਮੁਹਿੰਮ ਸ਼ੁਰੂ ਕੀਤੀ ਹੈ । 659 ਸਕੂਲ ਜਿਨ੍ਹਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿਚ ਹਨ, ਵਾਸਤੇ ਸਰਕਾਰ ਨੇ 11.00 ਕਰੋੜ ਰੁਪਏ ਦੀ ਰਕਮ ਦਿੱਤੀ ਹੈ (ਅਨੁਲੱਗ-III) । ਬਾਕੀ ਦੇ ਰਹਿੰਦੇ ਸਕੂਲਾਂ ਨੂੰ ਫੰਡ ਮਿਲਣ ਤੇ ਇਸ ਕਾਰਜ ਦੇ ਘੇਰੇ ਵਿਚ ਲਿਆਂਦਾ ਜਾਵੇਗਾ ।

## ANNEXURE-I

District-wise No. of Buildingless Schools

| Sr. No. | Name of the District | Buildingless Schools |
|---|---|---|
| 1 | 2 | 3 |
| 1. | Patiala | 25 |
| 2. | Amritsar | 22 |
| 3. | Bathinda | 01 |
| 4. | Fatehgarh Sahib | 11 |
| 5. | Faridkot | 05 |
| 6. | Ferozpur | — |
| 7. | Gurdaspur | 26 |
| 8. | Hoshiarpur | 08 |
| 9. | Jalandhar | 11 |
| 10. | Kapurthala | 05 |
| 11. | Ludhiana | 27 |
| 12. | Moga | 06 |
| 13. | Mansa | 06 |
| 14. | Mukatsar | 09 |
| 15. | Ropar | 15 |
| 16. | Nawanshahar | 07 |
| 17. | Sangrur | 27 |
| | Total | 213 |

## ANNEXURE-II

District-wise No. of Dilapidated condition schools

| Sr. No. | Name of the District | Dilapidated condition (uncovered) | School which covered by releasing the grant |
|---|---|---|---|
| 1 | 2 | 3 | 4 |
| 1. | Patiala | 99 | 50 |
| 2. | Amritsar | 33 | 59 |
| 3. | Bathinda | 18 | 39 |
| 4. | Fatehgarh Sahib | 04 | 10 |
| 5. | Faridkot | 20 | 15 |
| 6. | Ferozpur | 68 | 32 |
| 7. | Gurdaspur | — | 75 |
| 8. | Hoshiarpur | 39 | 80 |
| 9. | Jalandhar | 96 | 86 |
| 10. | Kapurthala | 44 | 17 |
| 11. | Ludhiana | 118 | 13 |
| 12. | Moga | 14 | 06 |
| 13. | Mansa | 20 | 15 |
| 14. | Mukatsar | 08 | 40 |
| 15. | Ropar | 09 | 39 |
| 16. | Nawanshahar | 35 | 07 |
| 17. | Sangrur | 82 | 76 |
| | Total | 707 + | 659=1366 |

[Higher Secondary and Primary Education Minister]

ANNEXURE-III

District-wise No. of schools for whom grant released and their amount during 1997-98

| Sr. No. | Name of the District | Schools which covered by releasing the grant | Amount |
|---|---|---|---|
| 1 | 2 | 3 | 4 |
| 1. | Patiala | 50 | 83.46 |
| 2. | Amritsar | 59 | 98.48 |
| 3. | Bathinda | 39 | 65.10 |
| 4. | Fatehgarh Sahib | 10 | 16.60 |
| 5. | Faridkot | 15 | 25.04 |
| 6. | Ferozpur | 32 | 53.41 |
| 7. | Gurdaspur | 75 | 125.19 |
| 8. | Hoshiarpur | 80 | 133.53 |
| 9. | Jalandhar | 86 | 143.55 |
| 10. | Kapurthala | 17 | 28.38 |
| 11. | Ludhiana | 13 | 21.70 |
| 12. | Moga | 06 | 10.02 |
| 13. | Mansa | 15 | 25.04 |
| 14. | Mukatsar | 10 | 66.77 |
| 15. | Ropar | 39 | 65.10 |
| 16. | Nawanshahar | 07 | 11.68 |
| 17. | Sangrur | 76 | 126.86 |
| | Total | 659 | 11.00 Crore |

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਵੇਰਵਾ ਦਿੱਤਾ ਹੈ ਕਿ 213 ਪ੍ਰਾਇਮਰੀ ਸਕੂਲ ਐਸੇ ਹਨ ਜਿਨ੍ਹਾਂ ਦੀਆਂ ਆਪਣੀਆਂ ਬਿਲਡਿੰਗਾਂ ਨਹੀਂ ਹਨ ਅਤੇ 1366 ਸਕੂਲ ਐਸੇ ਹਨ ਜਿਨ੍ਹਾਂ ਦੀ ਰਿਪੇਅਰ ਹੋਣ ਵਾਲੀ ਹੈ। ਇਨ੍ਹਾਂ 1366 ਸਕੂਲਾਂ ਵਿਚੋਂ 659 ਸਕੂਲਾਂ ਦੀਆਂ ਬਿਲਡਿੰਗਾਂ ਵਾਸਤੇ ਇਨ੍ਹਾਂ ਨੇ ਫੰਡ ਰਿਲੀਜ਼ ਕੀਤੇ ਹਨ ਜਿਨ੍ਹਾਂ ਦੀ ਰਿਪੇਅਰ ਕੀਤੀ ਜਾਣੀ ਹੈ ਅਤੇ ਐਡੀਸ਼ਨਲ ਰੂਮਜ਼ ਬਣਾਏ ਜਾਣੇ ਹਨ। ਜਿਹੜੇ ਪੁਰਾਣੇ ਸਕੂਲ ਰਿਪੇਅਰ ਹੋਣ ਵਾਲੇ ਹਨ, ਉਨ੍ਹਾਂ ਦੀ ਰਿਪੇਅਰ ਕਰਨ ਅਤੇ ਉਨ੍ਹਾਂ ਵਾਸਤੇ ਐਡੀਸ਼ਨਲ ਰੂਮਜ਼ ਬਣਾਉਣ ਬਾਰੇ ਇਨ੍ਹਾਂ ਨੇ ਕਿਹਾ ਹੈ ਲੇਕਿਨ 213 ਸਕੂਲ ਐਸੇ ਹਨ ਜਿਨ੍ਹਾਂ ਦੀਆਂ ਆਪਣੀਆਂ ਬਿਲਡਿੰਗਾਂ ਹੀ ਨਹੀਂ ਹਨ। ਉਨ੍ਹਾਂ ਵਿਚੋਂ ਕੋਈ ਧਰਮਸ਼ਾਲਾ ਵਿਚ ਚੱਲ ਰਿਹਾ ਹੈ ਅਤੇ ਕੋਈ ਕਿਸੇ ਦੇ ਘਰ ਵਿਚ ਚੱਲ ਰਿਹਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਮੁਤੱਲਿਕ ਇਹ ਇਸ ਸਾਲ ਦੇ ਵਿਚ ਕੀ ਕਰ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਸਰਕਾਰ ਨੇ ਬਕਾਇਦਾ ਇਕ ਕਰਾਈਟੇਰੀਆ ਬਣਾਇਆ ਹੋਇਆ ਹੈ, ਲੇਕਿਨ ਮੈਨੂੰ ਹਾਊਸ ਨੂੰ ਇਹ ਸੱਚੀ ਰਿਪੋਰਟ ਦਿੰਦਿਆਂ ਦੁੱਖ ਹੋ ਰਿਹਾ ਹੈ ਕਿ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੇ ਉਸ ਕਰਾਈਟੇਰੀਆ ਦੀ ਕੋਈ ਪਾਲਣਾ ਨਹੀਂ ਕੀਤੀ ਅਤੇ ਬਗੈਰ ਕਿਸੇ ਕਰਾਈਟੇਰੀਆ ਦੇ, ਆਪਣੇ ਰਾਜਸੀ ਹਿੱਤਾਂ ਦੀ ਪੂਰਤੀ ਕਰਨ ਵਾਸਤੇ, ਉਹ ਸਕੂਲ ਖੋਲ੍ਹ ਦਿੱਤੇ ਗਏ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਇਹ ਪਹਿਲੀ ਸਰਕਾਰ ਹੈ ਜਿਸ ਨੇ ਪਹਿਲੀ ਵਾਰੀ 11 ਕਰੋੜ ਰੁਪਿਆ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਵਾਸਤੇ ਦਿੱਤਾ ਹੈ ਅਤੇ ਇਥੇ ਹੀ ਬੱਸ ਨਹੀਂ, ਇਸ ਮਾਮਲੇ ਵਿਚ ਅਸੀਂ ਆਪਣੀ ਕੋਈ ਮਨਮਰਜ਼ੀ ਨਹੀਂ ਕੀਤੀ। ਇਹ 11 ਕਰੋੜ ਰੁਪਿਆ ਅਸੀਂ ਪਲੈਨਿੰਗ ਬੋਰਡ ਰਾਹੀਂ ਭੇਜਿਆ ਹੈ, ਤਾਂ ਜੋ ਸਬੰਧਤ ਐਮ. ਐਲ. ਏ. ਜਿਥੇ ਲੋੜ ਹੋਵੇ, ਉਥੇ ਇਹ ਪੈਸਾ ਲਾ ਲੈਣ। ਮੈਂ ਪਲੈਨਿੰਗ ਬੋਰਡ ਬਠਿੰਡਾ ਦਾ ਚੇਅਰਮੈਨ ਹਾਂ ਅਤੇ ਇਥੇ ਜੱਸੀ ਸਾਹਿਬ ਬੈਠੇ ਹਨ, ਉਨ੍ਹਾਂ ਨੂੰ ਵੀ ਇਸ ਗੱਲ ਦਾ ਪਤਾ ਹੈ ਕਿ ਸਕੂਲਾਂ ਲਈ ਪੈਸਾ ਕਿਸ ਤਰ੍ਹਾਂ ਨਾਲ ਦਿੱਤਾ ਜਾ ਰਿਹਾ ਹੈ। ਜਲੰਧਰ ਵਿਚ 96 ਸਕੂਲਾਂ ਦੀ ਹਾਲਤ ਖਸਤਾ ਹੈ, ਉਨ੍ਹਾਂ ਵਿਚੋਂ 86 ਸਕੂਲਾਂ ਲਈ ਅਸੀਂ ਪੈਸੇ ਦੇ ਦਿੱਤੇ ਹਨ। ਇਸ ਮਾਮਲੇ ਵਿਚ ਅਸੀਂ ਇਕ ਕਰਾਈਟੇਰੀਆ ਵਿਕਸ ਕਰ ਦਿੱਤਾ ਹੈ ਅਤੇ ਉਸ ਦੇ ਮੁਤਾਬਿਕ ਅਸੀਂ ਇਕ ਪ੍ਰਾਈਮਰੀ ਸਕੂਲ ਲਈ 1 ਲੱਖ 67 ਹਜ਼ਾਰ ਰੁਪਿਆ ਦੇ ਰਹੇ ਹਾਂ। ਇਕੱਲੇ ਜਲੰਧਰ ਜ਼ਿਲ੍ਹੇ ਵਿਚ ਹੀ ਅਸੀਂ 86 ਸਕੂਲਾਂ ਵਾਸਤੇ ਪੈਸਾ ਦੇ ਦਿੱਤਾ ਹੈ।

**ਸ਼੍ਰੀ ਸਪੀਕਰ** : ਉਨ੍ਹਾਂ ਦਾ ਕੁਐਸਚਨ ਤਾਂ 213 ਸਕੂਲਾਂ ਦੀਆਂ ਬਿਲਡਿੰਗਾਂ ਬਾਰੇ ਹੈ।

**ਮੰਤਰੀ** : ਅਸੀਂ ਜ਼ਰੂਰੀ ਇਹ ਨਹੀਂ ਕਿਹਾ ਕਿ ਇਨ੍ਹਾਂ-ਇਨ੍ਹਾਂ ਸਕੂਲਾਂ ਵਿਚ ਹੀ ਪੈਸਾ ਦੇਣਾ ਹੈ। ਅਸੀਂ ਇਸ ਸਬੰਧ ਵਿਚ ਡੀ. ਸੀਜ਼. ਨੂੰ ਇਕ ਚਿੱਠੀ ਲਿਖੀ ਹੈ ਕਿ ਪਲੈਨਿੰਗ ਬੋਰਡ ਵਿਚ ਮੈਂਬਰ ਸਾਹਿਬਾਨ ਦੀ ਰਾਏ ਲੈ ਕੇ ਜਿਥੇ-ਜਿਥੇ ਜਗ੍ਹਾ ਮਿਲਦੀ ਹੈ, ਉਥੇ ਬਿਲਡਿੰਗ ਬਣਾਉਣ ਲਈ ਪੈਸਾ ਦੇ ਦਿੱਤਾ ਜਾਵੇ। ਇਹ ਜਿਹੜੀ 213 ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਦੀ ਗੱਲ ਹੈ, ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਇਕ ਸਕੂਲ ਵਾਸਤੇ ਇਕ ਏਕੜ ਜਗ੍ਹਾ ਹੋਣੀ ਜ਼ਰੂਰੀ ਹੈ। ਇਹ ਜਗ੍ਹਾ ਪੰਚਾਇਤਾਂ ਨੇ ਜਾਂ ਮਿਊਂਸਿਪਲ ਕਮੇਟੀਆਂ ਨੇ ਦੇਣੀ ਹੁੰਦੀ ਹੈ। ਜਦੋਂ ਥਾਂ ਹੀ ਨਹੀਂ ਮਿਲ ਰਹੀ ਤਾਂ ਫਿਰ ਬਿਲਡਿੰਗ ਕਿਥੇ ਬਣਾਵਾਂਗੇ ? ਜਿਥੇ-ਜਿਥੇ ਪ੍ਰਾਇਮਰੀ ਸਕੂਲ ਬਣਾਉਣੇ ਹਨ, ਉਥੇ ਇਹ ਥਾਂ ਲੈ ਕੇ ਦੇ ਦੇਣ। ਫਿਰ ਅਸੀਂ ਸਰਕਾਰ ਕੋਲ, ਐਫ. ਡੀ. ਕੋਲ ਬੇਨਤੀ ਕਰਕੇ ਅਤੇ ਪਲੈਨਿੰਗ ਬਣਾ ਕੇ ਬਿਲਡਿੰਗ ਬਣਾਉਣ ਲਈ ਸਹਾਇਤਾ ਕਰਾਂਗੇ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜੋ ਕੁਝ ਮੈਂ ਪੁੱਛਿਆ ਹੈ, ਉਸ ਦਾ ਜਵਾਬ ਨਹੀਂ ਆਇਆ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ 213 ਸਕੂਲਾਂ ਦੀਆਂ ਨਵੀਆਂ ਬਿਲਡਿੰਗਾਂ ਬਣਾਉਣੀਆਂ ਹਨ ਅਤੇ ਜਿਨ੍ਹਾਂ ਵਾਸਤੇ ਜਗ੍ਹਾ ਨਹੀਂ ਹੈ, ਕੀ ਉਨ੍ਹਾਂ ਬਾਰੇ ਇਨ੍ਹਾਂ ਕੋਲ ਪੂਰੀ ਇਨਫਰਮੇਸ਼ਨ ਹੈ ? ਕੀ ਸਰਕਾਰ ਨੇ ਕੋਈ ਸਰਵੇ ਕਰਵਾਇਆ ਹੈ ਕਿ ਇਨ੍ਹਾਂ-ਇਨ੍ਹਾਂ ਸਕੂਲਾਂ ਵਾਸਤੇ ਜਗ੍ਹਾ ਨਾ ਹੋਣ ਕਰਕੇ ਬਿਲਡਿੰਗਾਂ ਨਹੀਂ ਬਣਾਈਆਂ ਜਾ ਰਹੀਆਂ ? ਕੀ ਇਨ੍ਹਾਂ ਕੋਲ ਇਹ ਇਨਫਰਮੇਸ਼ਨ ਹੈ ? ਪਿਛਲੀ ਸਰਕਾਰ ਨੇ ਇਕ ਚੰਗਾ ਕੰਮ ਕੀਤਾ ਸੀ ਕਿ ਇਹ ਸਕੂਲ ਖੋਲ੍ਹ ਦਿੱਤੇ। ਇਨ੍ਹਾਂ ਨੇ ਪਲੈਨਿੰਗ ਬੋਰਡ ਦਾ ਜ਼ਿਕਰ ਕੀਤਾ ਹੈ ਅਤੇ ਇਹ ਵੀ ਠੀਕ ਹੈ ਕਿ ਜਲੰਧਰ ਵਾਸਤੇ ਇਨ੍ਹਾਂ ਨੇ ਪੈਸੇ ਰਿਲੀਜ਼ ਕੀਤੇ ਹਨ ਲੇਕਿਨ ਉਨ੍ਹਾਂ ਸਕੂਲਾਂ ਵਾਸਤੇ ਰਿਲੀਜ਼ ਕੀਤੇ ਹਨ ਜਿਨ੍ਹਾਂ ਦੀਆਂ ਲਿਸਟਾਂ ਚੰਡੀਗੜ੍ਹ ਤੋਂ ਹੀ ਬਣ ਕੇ ਚਲੀਆਂ ਗਈਆਂ ਕਿਉਂਕਿ ਉਹ ਇਲੈਕਸ਼ਨ ਦਾ ਸਮਾਂ ਸੀ ਅਤੇ ਜਦ ਕਿ ਉਥੇ ਬਿਲਡਿੰਗਾਂ ਤਾਂ ਪਹਿਲਾਂ ਤੋਂ ਹੀ ਹਨ। ਸਪੀਕਰ ਸਾਹਿਬ, ਮੈਨੂੰ ਮੇਰੇ ਸਵਾਲ ਦਾ ਜਵਾਬ ਲੈ ਕੇ ਦਿਉ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਕੁਐਸਚਨ ਪੁੱਛੋ। ਤੁਸੀਂ ਲੈਕਚਰ ਤਾਂ ਨਾ ਕਰੋ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਵਜ਼ੀਰ ਸਾਹਿਬ ਨੂੰ ਵੀ ਕਹੋ ਕਿ ਉਹ ਵੀ ਲੈਕਚਰ ਨਾ ਕਰਨ। ਮੈਂ ਤਾਂ ਸਪੈਸੇਫਿਕ ਕੁਐਸਚਨ ਪੁੱਛਿਆ ਹੈ ਕਿ ਜਿਹੜੇ 213 ਸਕੂਲ ਹਨ ਉਨ੍ਹਾਂ ਵਾਸਤੇ ਬਿਲਡਿੰਗਾਂ ਬਨਾਉਣ ਲਈ ਕੀ ਇਸ ਸਾਲ ਦੇ ਬਜਟ ਵਿੱਚ ਕੋਈ ਪੈਸਾ ਰੱਖਿਆ ਹੈ ?

**ਸ਼੍ਰੀ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਜਿਹੜਾ 11 ਕਰੋੜ ਰੁਪਿਆ ਦਿੱਤਾ ਹੈ ਉਸ ਪੈਸੇ ਦੇ ਵਿੱਚੋਂ ਜਿੱਥੇ ਪਲੈਨਿੰਗ ਵਾਲੇ ਠੀਕ ਸਮਝਣ, ਉਥੇ ਖਰਚ ਕਰ ਲੈਣ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1993 ਤੋਂ ਬਾਅਦ ਜੋ ਫਲੱਡਜ਼ ਆਏ ਸਨ, ਉਨ੍ਹਾਂ ਕਾਰਨ ਕਈ ਪਿੰਡਾਂ ਦੇ ਵਿੱਚ ਸਕੂਲਾਂ ਦੀਆਂ ਬਿਲਡਿੰਗਾਂ ਟੋਟਲੀ ਤਹਿਸ ਨਹਿਸ ਹੋ ਗਈਆਂ ਸਨ। ਉਹ ਬਿਲਡਿੰਗਾਂ ਨਾ ਪਿਛਲੀ ਸਰਕਾਰ ਨੇ ਬਣਾਈਆਂ ਔਰ ਨਾ ਹੀ ਹੁਣ ਉਨ੍ਹਾਂ ਬਿਲਡਿੰਗਾਂ ਦੀ ਕੇਅਰ ਕੀਤੀ ਜਾ ਰਹੀ ਹੈ। ਕੀ ਸਰਕਾਰ ਉਨ੍ਹਾਂ ਨੂੰ ਬਣਾਉਣ ਵਾਸਤੇ ਕੋਈ ਉਪਰਾਲੇ ਹੁਣ ਕਰੇਗੀ ? ਇਕ ਦਮ ਫੰਡਜ਼ ਭੇਜੇ ਜਾਣਗੇ ਕਿ ਨਹੀਂ ?

**ਸ਼੍ਰੀ ਸਪੀਕਰ** : ਗੱਲ ਬਣੀ ਨਹੀਂ ਮੋਫਰ ਸਾਹਿਬ । ਚਲੋ ਜਵਾਬ ਦੇ ਦਿਉ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਡੇ ਧਿਆਨ ਵਿੱਚ ਲਿਆਉਣ । ਵੈਸੇ ਜਿੰਨੀਆਂ ਵੀ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣੀਆਂ ਹਨ ਪਿੰਡਾਂ ਵਿੱਚ, ਉਨ੍ਹਾਂ ਨੂੰ ਪੰਚਾਇਤਾਂ ਨੇ ਅਤੇ ਸ਼ਹਿਰਾਂ ਦੇ ਵਿੱਚ ਮਿਉਂਸੀਪਲ ਕਮੇਟੀਆਂ ਨੇ ਬਣਾਉਣਾ ਹੁੰਦਾ ਹੈ । ਵੈਸੇ ਅਸੀਂ ਵੀ ਆਪਣੇ ਵੱਲੋਂ ਵੱਧ ਤੋਂ ਵੱਧ ਸਹਿਯੋਗ ਦੇਣ ਦੀ ਕੋਸ਼ਿਸ਼ ਕਰਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਆਪ ਸਰਵੇ ਕਰਵਾ ਕੇ ਜਲਦੀ ਤੋਂ ਜਲਦੀ ਅਜਿਹੇ ਸਕੂਲਾਂ ਬਾਰੇ ਪਤਾ ਲਗਾਉਣ ਅਤੇ ਉਨ੍ਹਾਂ ਦੀਆਂ ਬਿਲਡਿੰਗਾਂ ਬਣਵਾਉਣ ।

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਹੁਣ ਤੁਸੀਂ ਬੈਠ ਜਾਉ ਪਲੀਜ਼ ।

---

## ਸਕੂਲਾਂ ਨੂੰ ਅਪਗ੍ਰੇਡ ਕਰਨਾ

*893. (1) ਚੌਧਰੀ ਜਗਜੀਤ ਸਿੰਘ
(2) ਸਰਦਾਰ ਹਰਮਿੰਦਰ ਸਿੰਘ ਜੱਸੀ : ਕੀ
(3) ਕਾਮਰੇਡ ਅਜੈਬ ਸਿੰਘ ਰੌਂਤਾ

ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਦਿਅਕ ਸਾਲਾਂ 1995-96, 1996-97 ਅਤੇ 1997-98 ਦੇ ਦੌਰਾਨ ਰਾਜ ਵਿਚ ਵੱਖ-ਵੱਖ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕੀਤੇ ਗਏ ਸਰਕਾਰੀ ਸਕੂਲਾਂ ਦੀ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਤੋਤਾ ਸਿੰਘ** : ਇੱਕ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਰਾਜਿਹ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਸਾਲ 1995-96, 96-97 ਅਤੇ 97-98 ਦੌਰਾਨ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ +2 ਪੱਧਰ ਤੱਕ ਅਪਗਰੇਡ ਹਏ ਸਕੂਲਾਂ ਦੀ ਸੂਚੀ

| | ਪ੍ਰਾਇਮਰੀ ਤੋਂ ਮਿਡਲ | | | ਮਿਡਲ ਤੋਂ ਹਾਈ | | | ਹਾਈ ਤੋਂ ਸ੍ਰੀ: ਸੈਕੰਡਰੀ | | |
|---|---|---|---|---|---|---|---|---|---|
| | 1995-96 | 1996-97 | 1997-98 | 1995-96 | 1996-97 | 1997-98 | 1995-96 | 1996-97 | 1997-98 |
| 1 | 2 | 3 | 4 | 5 | 6 | 7 | 8 | 9 | 10 |
| 1. ਅੰਮ੍ਰਿਤਸਰ | 97 | 48 | — | 14 | 9 | — | 11 | 11 | — |
| 2. ਬਠਿੰਡਾ | 37 | 32 | — | 6 | 8 | — | 6 | 9 | — |
| 3. ਗੁਰਦਾਸਪੁਰ | 110 | 61 | — | 13 | 14 | — | 14 | 17 | — |
| 4. ਫਰੀਦਕੋਟ | 52 | 16 | — | 3 | 5 | — | 3 | 5 | — |
| 5. ਫਤਿਹਗੜ੍ਹ ਸਾਹਿਬ | 21 | 14 | — | 2 | 5 | — | 2 | 2 | — |
| 6. ਫਿਰੋਜ਼ਪੁਰ | 81 | 47 | — | 7 | 10 | — | 7 | 8 | — |

| | | | | | | | | | | |
|---|---|---|---|---|---|---|---|---|---|---|
| 7. | ਹੁਸ਼ਿਆਰਪੁਰ | 63 | 32 | — | 8 | 10 | — | 6 | 6 | — |
| 8. | ਜਲੰਧਰ | 78 | 33 | — | 12 | 6 | — | 14 | 7 | — |
| 9. | ਕਪੂਰਥਲਾ | 41 | 21 | — | 4 | 4 | — | 4 | 6 | — |
| 10. | ਲੁਧਿਆਣਾ | 88 | 46 | — | 10 | 10 | — | 10 | 12 | — |
| 11. | ਮਾਨਸਾ | 35 | 20 | — | 5 | 5 | — | 3 | 3 | — |
| 12. | ਮੁਕਤਸਰ | 44 | 20 | — | 11 | 3 | — | 9 | 1 | — |
| 13. | ਮੋਗਾ | 41 | 5 | — | 3 | 2 | — | 4 | 1 | — |
| 14. | ਨਵਾਂ ਸ਼ਹਿਰ | 38 | 2 | — | 1 | — | — | 1 | 1 | — |
| 15. | ਪਟਿਆਲਾ | 66 | 37 | — | 8 | 8 | — | 10 | 7 | — |
| 16. | ਰੋਪੜ | 46 | 18 | — | 5 | 5 | — | 6 | 5 | — |
| 17. | ਸੰਗਰੂਰ | 75 | 48 | — | 10 | 16 | — | 10 | 17 | — |

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ.. ...

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਹੁਣ ਤਾਂ ਮੰਤਰੀ ਜੀ ਨੇ ਜਵਾਬ ਬਰੀਫ ਦੇ ਦਿੱਤਾ ਹੈ ।

**ਚੌਧਰੀ ਜਗਜੀਤ ਸਿੰਘ** : ਠੀਕ ਹੈ ਜੀ । ਮੈਂ ਵੀ ਬਰੀਫ ਹੀ ਪੁੱਛਾਂਗਾ । ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ 1996-97 ਵਿਚ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ +2 ਅਪਗ੍ਰੇਡ ਹੋਏ ਸਕੂਲਾਂ ਦੀ ਸੂਚੀ ਦਿੱਤੀ ਹੈ । ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਸਿਰਫ ਏਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੂਲ ਪਹਿਲਾਂ ਕਿਸੇ ਕਾਰਨ ਚਾਲੂ ਨਹੀਂ ਹੋ ਸਕੇ ਸੀ । ਇਹ ਜਿਹੜਾ ਹੁਣ ਨਵਾਂ ਸਾਲ ਸ਼ੁਰੂ ਹੋ ਰਿਹਾ ਹੈ, ਹੁਣ ਅਪ੍ਰੈਲ ਦੇ ਵਿਚ ਨਵੀਆਂ ਕਲਾਸਾਂ ਚੜ੍ਹਨੀਆਂ ਹਨ, ਇਸ ਸਾਲ ਵਿਚ ਕੀ ਇਹ ਸਕੂਲ ਚਾਲੂ ਹੋ ਜਾਣਗੇ ? ਕੀ ਇਨ੍ਹਾਂ ਸਕੂਲਾਂ ਵਿਚ ਦਾਖਲੇ ਹੋਣਗੇ ? ਕੀ ਬਜਟ ਵਿਚ ਇਸ ਬਾਰੇ ਕੋਈ ਉਪਬੰਧ ਕੀਤਾ ਗਿਆ ਹੈ ?

**ਸ਼੍ਰੀ ਸਪੀਕਰ** : ਮੰਤਰੀ ਜੀ, ਇਹ ਪੁੱਛਦੇ ਹਨ ਕਿ ਜਿਹੜੇ ਸਕੂਲ ਅਪਗ੍ਰੇਡ ਹੋਏ ਹਨ, ਕੀ ਉਹ ਇਸ ਵਾਰ ਚਾਲੂ ਹੋ ਜਾਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਬੜੇ ਦੁੱਖੀ ਹਿਰਦੇ ਦੇ ਨਾਲ ਦੱਸਣਾ ਚਾਹੁੰਦਾ ਹਾਂ .... (ਹਾਸਾ) ਕਿ ਜਿਹੜੇ ਜਿਹੜੇ ਸਕੂਲ ਇਨ੍ਹਾਂ ਨੇ ਆਪਣੇ ਵੇਲੇ ਅਪਗ੍ਰੇਡ ਕੀਤੇ 1995-96, 1996-97 ਅਤੇ 1997-98 ਵਿਚ, ਉਹ ਸਾਰੇ ਦੇ ਸਾਰੇ ਰਾਜਨੀਤਿਕ ਪੱਖ ਤੋਂ ਅਪਗ੍ਰੇਡ ਕੀਤੇ ਗਏ । ਮੇਰੇ ਬੜੇ ਹੀ ਮਿੱਤਰ ਸਰਦਾਰ ਅਵਤਾਰ ਸਿੰਘ ਬਰਾੜ ਨੇ ਫਰੀਦਕੋਟ ਜ਼ਿਲ੍ਹੇ ਦੇ ਵਿਚ 8 ਸਕੂਲ, ਸ਼ਹਿਰ ਫਰੀਦਕੋਟ ਵਿਚ ਪ੍ਰਾਇਮਰੀ ਤੋਂ ਮਿਡਲ ਬਣਾਏ ਔਰ ਤੁਸੀਂ ਹੈਰਾਨ ਹੋਵੋਗੇ ਕਿ ਅਪ੍ਰੈਲ, 1997 ਤੱਕ ਇਨ੍ਹਾਂ 8 ਸਕੂਲਾਂ ਵਿਚ ਸਿਰਫ 57 ਬੱਚੇ ਸਨ ਅਤੇ 48 ਟੀਚਰ ਲਾਏ ਹੋਏ ਸਨ ..... (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪਲੀਮੈਂਟਰੀ, ਸਰ । ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਕਿ ਮੈਂ ਉਥੇ ਸਕੂਲ ਬਣਾਏ ਹਨ । ਜਥੇਦਾਰ ਤੋਤਾ ਸਿੰਘ ਹੋਰਾਂ ਵਾਂਗ ਨਹੀਂ, ਜਿਨ੍ਹਾਂ ਨੇ ਵਜ਼ੀਰ ਬਣਦੇ ਸਾਰ ਹੀ ਇਹ ਕਿਹਾ ਕਿ ਆਉਣ ਵਾਲੇ ਸਾਲ ਵਿਚ ਕੋਈ ਸਕੂਲ ਅਪਗ੍ਰੇਡ ਨਹੀਂ ਕਰਾਂਗੇ । ਸਕੂਲ ਬਨਾਉਣੇ ਅਨਪੜ੍ਹ ਲੋਕਾਂ ਦੀ ਲੋੜ ਸੀ । ਨੰਬਰ ਦੋ, ਮੈਂ ਜਥੇਦਾਰ ਹੋਰਾਂ ਵਾਂਗ ਨਾ ਕੋਈ ਸ਼ੈਲਰ ਬਣਾਇਆ ਔਰ ਨਾ ਹੀ ਆੜ੍ਹਤ ਦੀ ਦੁਕਾਨ ਰਾਜਨੀਤੀ ਦੇ ਸਿਰ ਤੇ ਚਲਾਈ ਹੈ । ਜੇ ਮੈਂ ਇਹ ਸਕੂਲ ਬਣਾਏ ਸਨ ਅਤੇ ਉਹ ਗਲਤ ਸਨ ਤਾਂ ਇਨ੍ਹਾਂ ਨੇ ਕੱਲ ਹੀ ਇਹ ਸਕੂਲ ਦੋਬਾਰਾ ਚਾਲੂ ਕਰਨ ਲਈ ਆਰਡਰ ਕਿਉਂ ਕੀਤੇ ? ਇਨ੍ਹਾਂ ਨੇ ਕੱਲ ਹੀ ਕਿਹਾ ਹੈ ਕਿ ਇਹ ਸਕੂਲ ਚਾਲੂ ਰੱਖੇ ਜਾਣ ਔਰ ਜਿਹੜਾ ਸਟਾਫ ਉਥੋਂ ਬਦਲਿਆ ਸੀ, ਉਹ ਤੁਰੰਤ ਹੀ ਫਰੀਦਕੋਟ ਭੇਜਿਆ ਜਾਵੇ । ਇਨ੍ਹਾਂ ਨੂੰ ਕੀ ਮਜਬੂਰੀ ਸੀ ?

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਬੈਠ ਜਾਉ । ਗੱਲ ਬਣੀ ਨਹੀਂ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ,:** ਸਪੀਕਰ ਸਾਹਿਬ, ਕੁਐਸਚਨ ਆਵਰ ਦੇ ਵਿਚ ਪਰਸਨਲ ਐਕਸਪਲੇਨੇਸ਼ਨ ਦਾ ਟਾਈਮ ਨਹੀਂ ਹੁੰਦਾ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਤੁਸੀਂ ਵਜ਼ੀਰ ਸਾਹਿਬ ਨੂੰ ਕਹੋ ਕਿ ਉਹ ਜਿਹੜਾ ਸਵਾਲ ਪੁੱਛਿਆ ਗਿਆ ਹੈ, ਉਸ ਦਾ ਸਹੀ ਉੱਤਰ ਦੇਣ । ਐਵੇਂ ਗੋਲਮੋਲ ਉੱਤਰ ਦੇਣ ਦਾ ਕੋਈ ਫਾਇਦਾ ਨਹੀਂ ਹੈ । ਮੈਂ ਤਾਂ ਬੜਾ ਸਿੱਧਾ ਸਵਾਲ ਪੁੱਛਿਆ ਸੀ, ਸਿੱਧੀ ਸਪਲੀਮੈਂਟਰੀ ਕੀਤੀ ਸੀ ਕਿ ਜਿਹੜੇ ਸਕੂਲ 1996-97 ਵਿਚ ਅਪਗ੍ਰੇਡ ਕੀਤੇ ਹਨ, ਜਿਨ੍ਹਾਂ ਦੀ ਲਿਸਟ ਜ਼ਿਲ੍ਹਾਵਾਰ ਇਨ੍ਹਾਂ ਨੇ ਸਪਲਾਈ ਕੀਤੀ ਹੈ ਅਤੇ ਜਿਨ੍ਹਾਂ ਦੀ ਨੋਟੀਫਿਕੇਸ਼ਨ ਦੀ ਕਾਪੀ ਜ਼ਿਲ੍ਹਾਵਾਰ ਮੇਰੇ ਪਾਸ ਹੈ, ਕੀ ਉਹ ਸਕੂਲ ਇਸ ਸਾਲ ਤੋਂ ਚਾਲੂ ਕਰ ਦਿੱਤੇ ਜਾਣਗੇ ? ਸਿਰਫ ਇੰਨੀ ਗੱਲ ਪੁੱਛੀ ਹੈ —— (ਸ਼ੋਰ) . . . (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ,:** ਸਪੀਕਰ ਸਾਹਿਬ, ਬਰਾੜ ਸਾਹਿਬ ਦਾ ਕੋਈ ਸਵਾਲ ਨਹੀਂ ਸੀ । ਤੁਹਾਡੀ ਇਜਾਜ਼ਤ ਤੋਂ ਬਿਨਾਂ ਐਕਸਪਲੇਨੇਸ਼ਨ ਇਨ੍ਹਾਂ ਨੇ ਦੇ ਦਿੱਤੀ ਹੈ ਜਿਹੜੀ ਕਿ ਰੂਲਾਂ ਦੇ ਵਿਚ ਨਹੀਂ ਆਉਂਦੀ । ਉਸ ਵਾਸਤੇ ਨੋਟਿਸ ਦੇਣਾ ਹੁੰਦਾ ਹੈ । ਜੋ ਕੁਝ ਇਨ੍ਹਾਂ ਨੇ ਕਿਹਾ ਹੈ ਉਹ ਸਭ ਪ੍ਰੋਸੀਡਿੰਗਜ਼ ਦਾ ਹਿੱਸਾ ਨਹੀਂ ਬਣਨਾ ਚਾਹੀਦਾ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਅਵਤਾਰ ਸਿੰਘ ਬਰਾੜ ਨੂੰ ਕਹਿਣਾ ਚਾਹੁੰਦਾ ਹਾਂ. . . . (ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਤੋਤਾ ਸਿੰਘ ਜੀ, ਤੁਸੀਂ ਸਪਲੀਮੈਂਟਰੀ ਦਾ ਜਵਾਬ ਦਿਉ ਕਿ ਜਿਹੜੇ ਸਕੂਲ ਅਪਗਰੇਡ ਕੀਤੇ ਗਏ ਉਨ੍ਹਾਂ ਨੂੰ ਇਸ ਸਾਲ ਸਟਾਰਟ ਕਰੋਗੇ ਕਿ ਨਹੀਂ ?

**ਆਵਾਜ਼ਾਂ :** ਮੰਤਰੀ ਜੀ ਜਵਾਬ ਨਹੀਂ ਦੇ ਰਹੇ । ਉਹ ਤਾਂ ਕੁਰਸੀ ਤੇ ਬੈਠੇ ਹਨ (ਸ਼ੋਰ) . . .

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਸਵਾਲ ਦਾ ਜਵਾਬ ਲੈ ਕੇ ਦੇਣਾ ਤੁਹਾਡਾ ਕੰਮ ਹੈ, ਸਾਡਾ ਕੰਮ ਨਹੀਂ । (ਸ਼ੋਰ)

**ਸ਼੍ਰੀ ਸਪੀਕਰ :** ਪਲੀਜ਼, ਰੌਲਾ ਬੰਦ ਕਰੋ ਤਾਂ ਹੀ ਜਵਾਬ ਆਵੇਗਾ । ਹਾਂ ਜੀ, ਸਰਦਾਰ ਤੋਤਾ ਸਿੰਘ ਜੀ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਨੂੰ ਦੱਸੋ, ਕੀ ਪੁੱਛਿਆ ਗਿਆ ਹੈ ?

**ਸ਼੍ਰੀ ਸਪੀਕਰ :** ਉਨ੍ਹਾਂ ਨੇ ਪੁੱਛਿਆ ਹੈ ਕਿ ਜਿਹੜੇ ਸਕੂਲ ਅਪਗਰੇਡ ਕੀਤੇ ਗਏ ਹਨ, ਉਨ੍ਹਾਂ ਨੂੰ ਇਸ ਸਾਲ ਸਟਾਰਟ ਕਰੋਗੇ ਕਿ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਸਕੂਲ ਅਪਗਰੇਡ ਕੀਤੇ ਗਏ ਹਨ, ਉਨ੍ਹਾਂ ਵਿਚੋਂ ਬਹੁਤ ਸਾਰਿਆਂ ਵਿਚ 90% ਵਿਚ ਟੀਚਰ ਭੇਜੇ ਜਾ ਚੁੱਕੇ ਹਨ । ਜਿਹੜੇ ਸਕੂਲਾਂ ਵਿਚ ਨਹੀਂ ਗਏ, ਇਹ ਮੇਰੇ ਨੋਟਿਸ ਵਿਚ ਲਿਆ ਦੇਣ, ਉਥੇ ਵੀ ਜਲਦੀ ਤੋਂ ਜਲਦੀ ਭੇਜ ਦਿਆਂਗੇ । ਨਵਾਂ ਸੈਸ਼ਨ ਸ਼ੁਰੂ ਹੋਣ ਵਾਲਾ ਹੈ । ਅਸੀਂ ਨਵੀਆਂ ਨਿਯੁਕ-ਤੀਆਂ ਕਰ ਰਹੇ ਹਾਂ । ਉਥੇ ਵੀ ਛੇਤੀ ਤੋਂ ਛੇਤੀ ਭੇਜ ਦਿਆਂਗੇ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਥੋੜ੍ਹਾ ਜਿਹਾ ਜਵਾਬ ਆ ਗਿਆ ਹੈ। ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਐਡਰੈਸ ਵਿਚ ਸਕੂਲਾਂ ਦੀ ਗੱਲ ਕੀਤੀ ਗਈ ਹੈ। ਕੀ ਇਹ ਸਕੂਲ ਅਪਰੈਲ ਤੋਂ ਚਾਲੂ ਹੋ ਜਾਣਗੇ ?

**ਸ਼੍ਰੀ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਚੌਧਰੀ ਸਾਹਿਬ ਬੈਠ ਜਾਉ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 1996-97 ਵਿੱਚ ਸਕੂਲ ਅਪਗਰੇਡ ਕੀਤੇ ਗਏ ਸਨ, ਕੀ ਉਹ ਆਉਣ ਵਾਲੇ ਸਾਲ ਵਿਚ ਚਾਲੂ ਕਰ ਦਿੱਤੇ ਜਾਣਗੇ ਜਾਂ ਨਹੀਂ ?

**ਸ਼੍ਰੀ ਸਪੀਕਰ** : ਜਵਾਬ ਦੇ ਦਿੱਤਾ ਹੈ। ਜੇ ਟੀਚਰ ਭੇਜ ਦਿੱਤੇ ਹਨ ਤਾਂ ਚਾਲੂ ਤਾਂ ਹੋਣਗੇ ਹੀ। ਹੋਰ ਟੀਚਰਾਂ ਨੇ ਕੰਧਾਂ ਨੂੰ ਥੋੜ੍ਹਾ ਪੜ੍ਹਾਉਣਾ ਹੈ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਉਨ੍ਹਾਂ ਨੇ ਟੀਚਰ ਭੇਜਣ ਬਾਰੇ ਹੀ ਕਿਹਾ ਹੈ......

**ਅਵਾਜ਼ਾਂ** : ਉਥੇ ਕੇਵਲ ਟੀਚਰ ਹੀ ਭੇਜੇ ਹਨ, ਉਹ ਵੀ ਪੂਰੇ ਨਹੀਂ ਭੇਜੇ।

**ਸ਼੍ਰੀ ਸਪੀਕਰ** : ਉਹ ਕਹਿੰਦੇ ਹਨ ਕਿ ਅਸੀਂ ਹੁਣ ਚਾਲੂ ਕਰਾਂਗੇ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਦੀ ਸਰਕਾਰ ਨੇ ਬਹੁਤ ਸਾਰੇ ਸਕੂਲ ਗਲਤ ਅਪਗਰੇਡ ਕੀਤੇ ਸਨ ਅਤੇ ਉਦਘਾਟਨ ਕਰਨ ਸਮੇਂ ਵੱਡੇ-ਵੱਡੇ ਤੋਹਫੇ ਲਏ ਸਨ। ਮਾਸਟਰ ਉਥੇ ਭੇਜੇ ਨਹੀਂ ਅਤੇ ਬੱਚਿਆਂ ਦੀ ਵਿੱਦਿਆ ਦਾ ਬੜਾ ਭਾਰੀ ਨੁਕਸਾਨ ਹੋਇਆ ਹੈ। ਕੀ ਇਸ ਸਾਰੇ ਮਾਮਲੇ ਦੀ ਸਰਕਾਰ ਪੜਤਾਲ ਕਰਵਾ ਕੇ ਉਨ੍ਹਾਂ ਦੇ ਖਿਲਾਫ ਐਕਸ਼ਨ ਲਵੇਗੀ ?

**ਸ਼੍ਰੀ ਸਪੀਕਰ** : ਮੰਤਰੀ ਜੀ, ਰਹਿਣ ਦਿਓ ਜੀ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰਯੋਗ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਾਲ 1996-97 ਵਿੱਚ ਜਿਹੜੇ ਸਕੂਲ ਅਪ-ਗਰੇਡ ਕੀਤੇ ਗਏ ਸਨ, ਉਨ੍ਹਾਂ ਦੇ ਆਰਡਰ ਥੱਲੇ ਨਹੀਂ ਗਏ। ਉਹ ਆਰਡਰ ਕਦੋਂ ਤੱਕ ਥੱਲੇ ਭੇਜੇ ਜਾਣਗੇ ਅਤੇ ਉਥੇ ਕਲਾਸਾਂ ਕਦੋਂ ਚਾਲੂ ਕੀਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਦੋ ਤਿੰਨ ਕਿਸਮ ਦੇ ਸਕੂਲ ਹਨ। ਕੁਝ ਸਕੂਲ ਤਾਂ ਸ਼ਹਿਰਾਂ ਵਿੱਚ ਟੀਚਰਾਂ ਦੀ ਮੰਗ ਨੂੰ ਮੁੱਖ ਰੱਖਕੇ ਖੋਲ੍ਹੇ ਗਏ ਅਤੇ ਉਥੇ ਵਿਦਿਆਰਥੀਆਂ ਦੀ ਗਿਣਤੀ ਦਾ

ਖਿਆਲ ਨਹੀਂ ਰੱਖਿਆ ਗਿਆ । ਟੀਚਰ ਉਥੇ ਲਗਾ ਦਿੱਤੇ ਪਰ ਕਿਤੇ ਪੰਜ ਵਿਦਿਆਰਥੀ ਹਨ ਅਤੇ ਕਿਤੇ ਸੌ । ਇਸੇ ਤਰ੍ਹਾਂ ਕੁਝ ਸਕੂਲ ਪਿੰਡਾਂ ਵਿੱਚ ਅੱਪ-ਗਰੇਡ ਕਰ ਦਿੱਤੇ ਪਰ ਉਥੇ ਟੀਚਰ ਨਹੀਂ ਭੇਜੇ ਗਏ । ਮੈਂ ਇਨ੍ਹਾਂ ਦੇ ਹਲਕੇ ਦੇ ਇਕ ਸਕੂਲ ਬਾਰੇ ਦੱਸਣਾ ਚਾਹੁੰਦਾ ਹਾਂ । ਇਨ੍ਹਾਂ ਦੇ ਹਲਕੇ ਵਿੱਚ ਪਿੰਡ ਸੈਂਦੋਕੇ ਵਿਖੇ ਸਕੂਲ ਅੱਪਗਰੇਡ ਕਰਕੇ +2 ਬਣਾ ਦਿੱਤਾ ਗਿਆ ਪਰ ਉਥੇ ਕੋਈ ਟੀਚਰ ਨਹੀਂ ਭੇਜਿਆ ਗਿਆ । ਇਸ ਕਰਕੇ ਉਥੇ ਰਿਜ਼ਲਟ ਜ਼ੀਰੋ ਆਇਆ । ਐਤਕੀਂ ਅਸੀਂ ਉਥੇ ਟੀਚਰ ਪੂਰੇ ਕੀਤੇ ਹਨ ।

**ਕਾਮਰੇਡ ਅਜੈਬ ਸਿੰਘ ਰੋਤਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਕਲਾਸਾਂ ਸਟਾਰਟ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਸੱਚ ਸੁਣਨਾ ਥੋੜ੍ਹਾ ਔਖਾ ਹੁੰਦਾ ਹੈ । ਮੈਂ ਇਸ ਗੱਲ ਤੇ ਹੀ ਆਉਣਾ ਸੀ । ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਕਰਾਈਟੇਰੀਆ ਵੇਖਣਾ ਚਾਹੁੰਦੇ ਹਾਂ ਕਿ ਕੀ ਉਥੇ ਬੱਚੇ ਪੂਰੇ ਹੋ ਜਾਣਗੇ ? ਕੀ ਉਥੇ ਥਾਂ ਢੁਕਵਾਂ ਹੈ ? ਜਿੱਥੇ-ਜਿੱਥੇ ਮੈਂਬਰ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਬੱਚੇ ਪੂਰੇ ਕਰ ਦਿਆਂਗੇ, ਥਾਂ ਢੁਕਵਾਂ ਹੈ, ਅਸੀਂ ਉਥੇ ਕਲਾਸਾਂ ਚਾਲੂ ਕਰ ਦਿਆਂਗੇ । ਉਥੇ ਜ਼ਰੂਰ ਕਾਰਵਾਈ ਹੋਵੇਗੀ ।

**ਸ਼੍ਰੀ ਸਪੀਕਰ** : ਅਗਲਾ ਸਵਾਲ, ਡਾਕਟਰ ਹਰਬੰਸ ਲਾਲ ਜੀ ।

---

### ਵੋਟਰ ਸੂਚੀਆਂ ਵਿਚ ਨਵੇਂ ਇੰਦਰਾਜ ਕਰਨਾ

*894. **ਡਾਕਟਰ ਹਰਬੰਸ ਲਾਲ** : ਕੀ ਚੋਣ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਨੂੰ ਪੰਜਾਬ ਵਿਚ ਵੋਟਰਾਂ ਦੀ ਰਜਿਸਟਰੇਸ਼ਨ ਲਈ ਸਾਲ 1997 ਦੌਰਾਨ ਕੋਈ ਨਵੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੈ ਤਾਂ ਜ਼ਿਲ੍ਹਾ ਰੋਪੜ ਅਤੇ ਫਤਿਹਗੜ੍ਹ ਸਾਹਿਬ ਵਿਚ ਪ੍ਰਾਪਤ ਹੋਈਆਂ ਅਜਿਹੀਆਂ ਅਰਜ਼ੀਆਂ ਦੀ ਸਬ-ਡਵੀਜ਼ਨ ਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਦਰਖਾਸਤਾਂ ਵਿਚੋਂ ਯੋਗ ਪਾਏ ਗਏ ਕਿਸੇ ਚੋਣਕਾਰਾਂ ਦੇ ਨਾਂ ਫਰਵਰੀ, 1998 ਵਿਚ ਪੰਜਾਬ ਵਿਚ ਹੋਈਆਂ ਸੰਸਦੀ ਚੋਣਾਂ ਲਈ ਪ੍ਰਕਾਸ਼ਿਤ ਕੀਤੀਆਂ ਗਈਆਂ ਵੋਟਰ ਸੂਚੀਆਂ ਵਿਚ ਸ਼ਾਮਲ ਕੀਤੇ ਗਏ ਸਨ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਜੀ, ਹਾਂ । ਅਰਜ਼ੀਆਂ ਸਬੰਧਤ ਚੋਣਕਾਰ ਰਜਿਸਟਰੇਸ਼ਨ ਅਫ਼ਸਰਾਂ ਵਲੋਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ, ਨਾ ਕਿ ਰਾਜ ਸਰਕਾਰ ਵਲੋਂ । ਚੋਣ ਕਮਿਸ਼ਨ, ਭਾਰਤ ਵਲੋਂ ਮਿਤੀ 1-1-1998 ਦੀ ਯੋਗਤਾ ਮਿਤੀ ਦੇ ਆਧਾਰ ਤੇ ਵੋਟਰ ਸੂਚੀਆਂ ਦੀ ਸਰਸਰੀ ਸੁਧਾਈ ਸਬੰਧੀ ਮਿੱਥੇ ਪ੍ਰੋਗਰਾਮ ਅਨੁਸਾਰ ਮਿਤੀ

[ਚੋਣ ਰਾਜ ਮੰਤਰੀ]

15-9-97 ਤੋਂ 14-10-97 ਤੱਕ ਦਾਅਵੇ ਅਤੇ ਇਤਰਾਜ਼ ਫਾਈਲ ਕੀਤੇ ਜਾਣੇ ਸਨ । ਇਸ ਸਮੇਂ ਦੌਰਾਨ ਜ਼ਿਲ੍ਹਾ ਰੋਪੜ ਅਤੇ ਫਤਿਹਗੜ੍ਹ ਸਾਹਿਬ ਵਿਚ ਪੈਂਦੇ ਵਿਧਾਨ ਸਭਾ ਚੋਣ ਹਲਕਿਆਂ ਦੀਆਂ ਵੋਟਰ ਸੂਚੀਆਂ ਵਿਚ ਨਾਮ ਦਰਜ ਕਰਾਉਣ ਲਈ ਸਬੰਧਤ ਚੋਣਕਾਰ ਰਜਿਸਟਰੇਸ਼ਨ ਅਫਸਰਾਂ ਪਾਸ ਪੁੱਜੀਆਂ ਤੇ ਉਨ੍ਹਾਂ ਵਲੋਂ ਮਨਜ਼ੂਰ ਕੀਤੀਆਂ ਦਰਖਾਸਤਾਂ ਦਾ ਵੇਰਵਾ ਨਿਮਨ ਅਨੁਸਾਰ ਹੈ :—

| ਵਿਧਾਨ ਸਭਾ ਚੋਣ ਹਲਕਾ | | ਕੁੱਲ ਪ੍ਰਾਪਤ ਹੋਈਆਂ ਦਰਖਾਸਤਾਂ | ਕੁੱਲ ਮਨਜ਼ੂਰ ਕੀਤੀਆਂ ਗਈਆਂ ਦਰਖਾਸਤਾਂ |
|---|---|---|---|
| 1 | | 2 | 3 |
| ਜ਼ਿਲ੍ਹਾ ਰੋਪੜ | | | |
| 65—ਨੰਗਲ | ... | 2,130 | 2,101 |
| 66—ਅਨੰਦਪੁਰ ਸਾਹਿਬ | ... | 1,612 | 1,232 |
| 67—ਚਮਕੌਰ ਸਾਹਿਬ | .. | 620 | 472 |
| 68—ਮੋਰਿੰਡਾ | ... | 1,532 | 1,338 |
| 69—ਖਰੜ | ... | 3,080 | 2,995 |
| ਜ਼ਿਲ੍ਹਾ ਫਤਹਿਗੜ੍ਹ ਸਾਹਿਬ | | | |
| 78—ਅਮਲੋਹ | ... | 1,613 | 944 |
| 79—ਸਰਹਿੰਦ | ... | 1,689 | 1,308 |

(ਅ) ਹਾਂ, ਜੀ । ਵਿਸਥਾਰ ਉਪਰੋਕਤ ਪਾਰਟ 'ੳ' ਵਿਚ ਦਿੱਤਾ ਗਿਆ ਹੈ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਜਿਹੜਾ ਸਵਾਲ ਕੀਤਾ ਸੀ ਉਸ ਦੇ ਵਿੱਚ ਮੈਂ ਸਬ-ਡਵੀਜ਼ਨ ਵਾਈਜ਼ ਗਿਣਤੀ ਪੁੱਛੀ ਸੀ ਪਰ ਇਨ੍ਹਾਂ ਨੇ ਹਲਕੇ-ਵਾਈਜ਼ ਗਿਣਤੀ ਦਿੱਤੀ ਹੈ । ਇਨ੍ਹਾਂ ਨੇ ਮੇਰੇ ਸਵਾਲ ਦਾ ਜਵਾਬ ਸਹੀ ਨਹੀਂ ਦਿੱਤਾ ।

**ਸ਼੍ਰੀ ਸਪੀਕਰ** : ਇਸ ਤੇ ਤੁਹਾਨੂੰ ਕੀ ਇਤਰਾਜ਼ ਹੈ ?

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਸਬ-ਡਵੀਜ਼ਨ ਵਾਈਜ਼ ਗਿਣਤੀ ਪੁੱਛੀ ਸੀ । ਇਸ ਕਰਕੇ ਸਬ-ਡਵੀਜ਼ਨ ਵਾਈਜ਼ ਗਿਣਤੀ ਦੱਸੀ ਜਾਵੇ । ਮੰਤਰੀ ਜੀ ਨੇ

ਜਵਾਬ ਵਿੱਚ ਹਲਕਾ ਵਾਈਜ਼ ਗਿਣਤੀ ਦੱਸੀ ਹੈ । ਇਸ ਕਰਕੇ ਇਨ੍ਹਾਂ ਨੇ ਸਵਾਲ ਦਾ ਜਵਾਬ ਹੀ ਗਲਤ ਕਰ ਦਿੱਤਾ ਹੈ । ਮੇਰੀ ਬੇਨਤੀ ਹੈ ਕਿ ਫਤਿਹਗੜ੍ਹ ਸਾਹਿਬ ਸਬ-ਡਵੀਜ਼ਨ ਬਾਰੇ ਦੱਸਿਆ ਜਾਵੇ ।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਉਨ੍ਹਾਂ ਨੇ ਹਲਕਾ ਵਾਈਜ਼ ਰਿਪੋਰਟ ਦਿੱਤੀ ਹੈ । ਅਗਰ ਤੁਸੀਂ ਕੁਝ ਪੁੱਛਣਾ ਹੈ ਤਾਂ ਪੁੱਛੋ, ਨਹੀਂ ਤਾਂ ਮੈਂ ਨੈਕਸਟ ਕੁਐਸਚਨ ਪੁੱਛਾਂ । (ਵਿਘਨ)

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਸਬ-ਡਵੀਜ਼ਨ ਵਾਈਜ਼ ਪੁੱਛਿਆ ਸੀ ਜਦ ਕਿ ਮੈਂ ਤਾਂ ਸਾਰੇ ਪੰਜਾਬ ਦੀ ਗਿਣਤੀ ਦੱਸ ਦਿੱਤੀ ਹੈ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਕੁਝ ਅਰਜ਼ੀਆਂ ਰੱਦ ਕਰ ਦਿੱਤੀਆਂ ਗਈਆਂ ਹਨ । ਇਸ ਲਈ ਜਿਨ੍ਹਾਂ ਅਫਸਰਾਂ ਨੇ ਗਲਤ ਅਰਜ਼ੀਆਂ ਭਰੀਆਂ ਹਨ, ਉਨ੍ਹਾਂ ਦੇ ਖਿਲਾਫ ਕੀ ਕਾਰਵਾਈ ਕੀਤੀ ਜਾਵੇਗੀ ?

**ਸ਼੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ । ਅਗਲਾ ਸਵਾਲ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਇਸ ਕਰਕੇ ਐਕਸਟੈਂਸ਼ਨ ਗਰਾਂਟ ਕੀਤੀ ਜਾਵੇ ।

**ਸ਼੍ਰੀ ਸਪੀਕਰ** : ਮੇਰੇ ਕੋਲ ਤਾਂ ਜਵਾਬ ਆਇਆ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਚਲੋ ਫਿਰ ਵੀ ਮੈਂ ਸਵਾਲ ਪੁੱਛ ਲੈਂਦਾ ਹਾਂ ।

---

**ਅਗਨ ਸ਼ਸਤਰ ਬਰਾਮਦ ਕਰਨਾ**

*804. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** , ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਆਟੋਮੈਟਿਕ ਹਥਿਆਰਾਂ ਅਤੇ ਵਿਸਫੋਟਕਾਂ ਦੀ ਗਿਣਤੀ ਅਤੇ ਵੇਰਵੇ ਕੀ-ਕੀ ਹਨ ਜਿਹੜੇ ਕਿ ਪਿਛਲੇ ਤਿੰਨ ਸਾਲਾਂ ਅਰਥਾਤ 1995, 1996 ਅਤੇ 1997 ਦੌਰਾਨ ਮਾਨਸਾ ਅਤੇ ਬਠਿੰਡਾ ਜ਼ਿਲ੍ਹਿਆਂ ਵਿਚ ਖਾੜਕੂਆਂ ਤੋਂ ਬਰਾਮਦ ਕੀਤੇ ਗਏ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਥਿਆਰਾਂ ਵਿਚੋਂ ਅਜਿਹਿਆਂ ਦੀ ਗਿਣਤੀ ਕਿੰਨੀ ਹੈ ਜਿਹੜੇ ਕਿ ਵੀ.ਆਈ.ਪੀਜ਼. ਨੂੰ ਅਲਾਟ ਕੀਤੇ ਗਏ ਹਨ ਅਤੇ ਉਨ੍ਹਾਂ ਦੇ ਵੇਰਵੇ ਕੀ ਹਨ ?

**ਕੈਪਟਨ ਕੰਵਲਜੀਤ ਸਿੰਘ** (ਵਿੱਤ ਅਤੇ ਯੋਜਨਾ ਬੰਦੀ ਮੰਤਰੀ): (ੳ) ਉਨ੍ਹਾਂ ਆਟੋਮੈਟਿਕ ਹਥਿਆਰਾਂ ਅਤੇ ਵਿਸਫੋਟਕਾਂ ਦੀ ਗਿਣਤੀ ਅਤੇ ਵੇਰਵੇ, ਜਿਹੜੇ ਪਿਛਲੇ ਤਿੰਨ ਸਾਲਾਂ ਅਰਥਾਤ

[ਵਿੱਤ ਅਤੇ ਯੋਜਨਾ ਬੰਦੀ ਮੰਤਰੀ]

1995, 1996 ਅਤੇ 1997 ਦੌਰਾਨ ਮਾਨਸਾ ਅਤੇ ਬਠਿੰਡਾ ਜ਼ਿਲ੍ਹਿਆਂ ਵਿੱਚ ਖਾੜਕੂਆਂ ਤੋਂ ਬਰਾਮਦ ਕੀਤੇ ਗਏ ਹਨ, ਹੇਠ ਲਿਖੇ ਅਨੁਸਾਰ ਹਨ :—

| ਸਾਲ | ਜ਼ਿਲ੍ਹਾ ਮਾਨਸਾ | ਜ਼ਿਲ੍ਹਾ, ਬਠਿੰਡਾ |
|---|---|---|
| 1 | 2 | 3 |
| 1995 | ਕੋਈ ਨਹੀਂ ਜੀ | ਏ.ਕੇ. 47 ਰਾਈਫਲ-1<br>ਡੇਟੋਨੇਟਰਜ਼- 42<br>ਵਿਸਫੋਟਕ- 20 ਕਿਲੋਗ੍ਰਾਮ |
| 1996 | ਕੋਈ ਨਹੀਂ ਜੀ | ਕੋਈ ਨਹੀਂ ਜੀ |
| 1997 | ਕੋਈ ਨਹੀਂ ਜੀ | ਕੋਈ ਨਹੀਂ ਜੀ |

(ਅ) ਉਪਰੋਕਤ ਭਾਗ 'ੳ' ਵਿੱਚ ਵਰਣਿਤ ਹਥਿਆਰਾਂ ਵਿੱਚੋਂ ਕੋਈ ਵੀ ਹਥਿਆਰ ਵੀ.ਆਈ.ਪੀਜ਼ ਨੂੰ ਅਲਾਟ ਨਹੀਂ ਕੀਤਾ ਗਿਆ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਨੂੰ ਸਪਲੀਮੈਂਟਰੀ ਕਰਨ ਲਈ ਐਕਸਟੈਂਸ਼ਨ ਗਰਾਂਟ ਕੀਤੀ ਜਾਵੇ ਕਿਉਂਕਿ ਮੇਰੇ ਸਵਾਲ ਦਾ ਜਵਾਬ ਹੁਣੇ ਹੀ ਆਇਆ ਹੈ ।

**ਸ੍ਰੀ ਸਪੀਕਰ** : ਠੀਕ ਹੈ ਜੀ । ਐਕਸਟੈਂਸ਼ਨ ਗਰਾਂਟ ਕੀਤੀ ਜਾਂਦੀ ਹੈ । ਅਗਲਾ ਸਵਾਲ, ਸ੍ਰੀ ਤਿਕਸ਼ਨ ਸੂਦ ।

———

## ਕੰਡੀ ਨਹਿਰ ਦੀ ਉਸਾਰੀ

*857. **ਸ੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਚੋਹਾਲ ਮਲੇਰਾਂ ਵਿਚਕਾਰ ਕੰਡੀ ਨਹਿਰ ਦੇ ਹਿੱਸੇ ਦੀ ਉਸਾਰੀ ਦੀ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਇਸ ਹਿੱਸੇ ਦੀ ਕੁੱਲ ਦੂਰੀ ਕਿੰਨੀ ਹੈ;

(ਅ) ਕੰਡੀ ਨਹਿਰ ਦੇ ਉਕਤ ਹਿੱਸੇ ਤੇ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਦੀ ਉਸਾਰੀ ਲਈ ਕਿੰਨਾ ਸਮਾਂ ਨਿਸ਼ਚਿਤ ਕੀਤਾ ਗਿਆ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ) ਮੰਤਰੀ : (ੳ) ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਕੰਡੀ ਨਹਿਰ ਦੀ ਸਟੇਜ-2 ਦੀ ਉਸਾਰੀ ਦੀ ਅਨੁਮਾਨਿਤ ਲਾਗਤ 148.69 ਕਰੋੜ ਰੁਪਏ ਹੈ ਜਿਹੜਾ ਕਿ ਪਹਿਲਾਂ ਹੀ ਸੈਂਟਰਲ ਵਾਟਰ ਕਮਿਸ਼ਨ ਨੂੰ ਤਕਨੀਕੀ ਕਲੀਅਰੇਂਸ ਲੈਣ ਲਈ ਭੇਜਿਆ ਜਾ ਚੁੱਕਾ ਹੈ । ਨਹਿਰ ਦੇ ਇਸ ਭਾਗ ਦੀ ਲੰਬਾਈ 70.5 ਕਿਲੋਮੀਟਰ ਹੋਵੇਗੀ ।

(ਅ) ਇਹ ਕੰਮ ਫੰਡਜ਼ ਉਪਲਬਧ ਹੋਣ ਅਤੇ ਇਸ ਪ੍ਰੋਜੈਕਟ ਦੀ ਸੈਂਟਰਲ ਵਾਟਰ ਕਮਿਸ਼ਨ ਨਵੀਂ ਦਿੱਲੀ ਤੋਂ ਮਨਜ਼ੂਰੀ ਮਿਲ ਜਾਣ ਉਪਰੰਤ ਸ਼ੁਰੂ ਕਰ ਦਿੱਤਾ ਜਾਵੇਗਾ । ਇਸ ਕੰਮ ਨੂੰ ਪੂਰਾ ਹੋਣ ਵਿੱਚ 8 ਸਾਲ ਦਾ ਸਮਾਂ ਲਗੇਗਾ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਕਰਨ ਤੋਂ ਪਹਿਲਾਂ ਇਕ ਗੱਲ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਅੰਗਰੇਜ਼ੀ, ਪੰਜਾਬੀ ਅਤੇ ਹਿੰਦੀ ਦੇ ਜਵਾਬਾਂ ਵਿੱਚ ਥੋੜ੍ਹਾ ਜਿਹਾ ਫਰਕ ਹੈ, ਟਰਾਂਸਲੇਸ਼ਨ ਵਿੱਚ ਫਰਕ ਹੈ, ਬਲਾਚੌਰ ਲਫ਼ਜ਼ ਹਿੰਦੀ ਅਤੇ ਪੰਜਾਬੀ ਵਿੱਚ ਨਹੀਂ ਛਪਿਆ ਹੈ । ਮੇਰੀ ਸਪਲੀਮੈਂਟਰੀ ਇਹ ਹੈ ਕਿ ਜਿਹੜੀ ਪ੍ਰਾਜੈਕਟ ਰਿਪੋਰਟ ਸੈਂਟਰਲ ਵਾਟਰ ਕਮਿਸ਼ਨ ਨੂੰ ਭੇਜੀ ਹੈ . ਉਸ ਦੇ ਮੁਤਾਬਿਕ ਉਹ ਪਾਣੀ ਕਿਹੜੇ-ਕਿਹੜੇ ਪਿੰਡਾਂ ਨੂੰ ਔਰ ਕਿਸ ਹਲਕੇ ਦੇ ਪਿੰਡਾਂ ਨੂੰ ਬਲਾਚੌਰ ਤੋਂ ਪਹਿਲਾਂ ਦੇਣ ਦਾ ਵਿਚਾਰ ਉਸ ਵਿੱਚ ਦੱਸਿਆ ਗਿਆ ਹੈ ? ਉਸ ਪਾਣੀ ਦੀ ਸਪਲਾਈ ਲਈ ਉਥੇ ਦਾ ਜੋ ਪਬਲਿਕ ਦਾ ਨੁਮਾਇੰਦਾ ਸੀ, ਉਸ ਦੀ ਕੋਈ ਰਾਏ ਜਾਂ ਪੁੱਛ-ਗਿੱਛ ਲਈ ਗਈ ਜਾਂ ਨਹੀਂ ਲਈ ਗਈ ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਤਾਂ ਨਹਿਰ ਬਣਨ ਤੋਂ ਬਾਅਦ ਵਾਟਰ ਸਪਲਾਈ ਬਲਾਚੌਰ ਔਰ ਹੁਸ਼ਿਆਰਪੁਰ ਨੂੰ ਦੇਣ ਬਾਰੇ ਸੀ । Naturally the area of villages which falls under this, they will be benefited by this canal. ਇਹ ਵਰਲਡ ਬੈਂਕ ਦੀ ਸਕੀਮ ਹੈ । ਜਦੋਂ ਉਹ ਕਲੀਅਰ ਹੋਵੇਗੀ ਤਾਂ ਇਥੇ ਆ ਜਾਵੇਗੀ । We are very keen that this area is irrigated and proper utilisation is made for irrigation purposes.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਕੰਮ ਸ਼ੁਰੂ ਹੋਣ ਤੋਂ ਬਾਅਦ 8 ਸਾਲ ਦੇ ਅਰਸੇ ਵਿੱਚ ਪੂਰਾ ਕਰਨ ਦੀ ਤਜਵੀਜ਼ ਹੈ ਪਰ ਜਵਾਬ ਵਿੱਚ ਇਹ ਕਿਹਾ ਗਿਆ ਹੈ ਕਿ ਜਦੋਂ ਫੰਡ ਉਪਲਬਧ ਹੋਏ ਅਤੇ ਜਦੋਂ ਪ੍ਰਾਜੈਕਟ ਰਿਪੋਰਟ ਦੀ ਮਨਜ਼ੂਰੀ ਹੋ ਜਾਵੇਗੀ ਤਾਂ ਕੰਮ ਸ਼ੁਰੂ ਹੋਵੇਗਾ । ਮੈਂ ਸਮਝਦਾ ਹਾਂ ਕਿ ਮੰਤਰੀ ਜੀ ਨੂੰ ਆਸ਼ਵਾਸਨ ਦੇਣਾ ਚਾਹੀਦਾ ਹੈ ਕਿ ਕਦੋਂ ਇਹ ਕੰਮ ਸ਼ੁਰੂ ਹੋਵੇਗਾ ਕਿਉਂਕਿ ਉਥੇ ਪਾਣੀ ਦੀ ਬਹੁਤ ਲੋੜ ਹੈ ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਅੱਠ ਸਾਲ ਦਾ ਸਮਾਂ ਦੱਸਿਆ ਹੈ ।

**ਸ਼੍ਰੀ ਤਿਕਸ਼ਨ ਸੂਦ** : ਇਹ ਪ੍ਰਾਜੈਕਟ ਸ਼ੁਰੂ ਕਦੋਂ ਕਰਨਾ ਹੈ, ਇਸ ਬਾਰੇ ਮੰਤਰੀ ਜੀ ਵਿਸ਼ਵਾਸ ਦਿਵਾਉਣ ।

**ਮੰਤਰੀ** : ਸਪੀਕਰ ਸਾਹਿਬ, ਦੋ ਸਾਲ ਪਹਿਲਾਂ ਇਹ ਪ੍ਰਾਜੈਕਟ ਕੇਂਦਰ ਸਰਕਾਰ ਨੂੰ ਭੇਜਿਆ ਗਿਆ ਸੀ, ਜਿਹੜਾ ਕਿ ਸੈਂਟਰਲ ਵਾਟਰ ਕਮਿਸ਼ਨ ਕੋਲ ਹੈ । ਉਸ ਤੇ ਕੁਝ ਆਬਜੈਕਸ਼ਨ ਆਉਂਦੇ ਰਹੇ ਜਿਹੜੇ ਸਰਕਾਰ ਨੇ ਕਲੀਅਰ ਕਰਕੇ ਭੇਜ ਦਿੱਤੇ ਸਨ । ਲਾਸਟ ਆਬਜੈਕਸ਼ਨ ਫਰਵਰੀ, 1998 ਵਿੱਚ ਆਇਆ ਸੀ ਜਿਹੜਾ ਕਿ ਸਰਕਾਰ ਨੇ ਕਲੀਅਰ ਕਰਕੇ ਭੇਜਿਆ ਹੈ । Sir, the last correspondence between the Commission and Punjab Govt. was made in Feb., 1998. So we are very keen on this issue. ਅਸੀਂ ਤਾਂ ਬੜਾ ਫਾਸਟ ਮੂਵ ਕਰ ਰਹੇ ਹਾਂ ।

---

**ਯੂ. ਆਰ. ਪੀ. ਸਕੀਮ ਅਧੀਨ ਟਿਊਬਵੈੱਲ ਲਗਾਉਣਾ**

*888. **ਸ੍ਰੀ ਜਗਦੀਸ਼ ਸਾਹਨੀ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਯੂ. ਆਰ. ਪੀ. ਸਕੀਮ ਅਧੀਨ ਬਟਾਲਾ ਕਸਬੇ ਵਿਚ ਹੁਣ ਤੱਕ ਲਗਾਏ ਗਏ ਟਿਊਬਵੈਲਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਟਿਊਬਵੈਲਾਂ ਵਿਚੋਂ ਕਿੰਨੇ ਚਾਲੂ ਹਾਲਤ ਵਿਚ ਹਨ ਅਤੇ ਕਿੰਨੇ ਖਰਾਬ ਪਏ ਹਨ ?

ਸਪੀਕਰ ਸਾਹਿਬ, ਮੈਨੂੰ ਹਾਲੇ ਤੱਕ ਇਸ ਸਵਾਲ ਦਾ ਜਵਾਬ ਨਹੀਂ ਮਿਲਿਆ । ਫਿਰ ਵੀ ਮੈਂ ਕੰਟੀਨਿਊ ਕਰਾਂਗਾ । ਮੰਤਰੀ ਜੀ ਜਵਾਬ ਦੇਣ ।

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸਪੀਕਰ ਸਾਹਿਬ, ਇਕ ਗੱਲ ਮੈਂ ਅਵੱਸ਼ ਕਹਿਣਾ ਚਾਹੁੰਦਾ ਹਾਂ ਕਿਉਂਕਿ ਪਹਿਲਾਂ ਵੀ ਮਾਨਯੋਗ ਮੈਂਬਰ ਮੋਫਰ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਉਨ੍ਹਾਂ ਨੂੰ ਵੀ ਜਵਾਬ ਨਹੀਂ ਮਿਲਿਆ । ਜਿਹੜੇ ਸਵਾਲ ਦਾ ਜਵਾਬ ਇਥੇ ਪੜ੍ਹ ਦਿੱਤਾ ਜਾਂਦਾ ਹੈ ਔਰ ਜਿਹੜਾ ਉਸ ਦਾ ਅਨੇਕਜ਼ਰਰ ਨਾਲ ਰੱਖਿਆ ਜਾਂਦਾ ਹੈ, ਉਹ ਆਨ ਦੀ ਟੇਬਲ ਆਫ ਦੀ ਹਾਊਸ ਰੱਖਿਆ ਜਾਂਦਾ ਹੈ ਔਰ ਉਸ ਦਾ ਰਿਪਲਾਈ, ਆਨਸਾਰ ਕੰਸਰਨਡ ਮੈਂਬਰ ਨੂੰ ਦਿੱਤਾ ਜਾਂਦਾ ਹੈ. . . .

**ਸ੍ਰੀ ਸਪੀਕਰ** : ਟੰਡਨ ਸਾਹਿਬ, ਇਹ ਗੱਲ ਮੈਂ ਦੱਸਣ ਹੀ ਲੱਗਾ ਸੀ, ਪਹਿਲਾਂ ਤੁਸੀਂ ਜਵਾਬ ਦੇ ਦਿਉ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੈਠੇ, ਬੈਠੇ) : ਕੰਸਰਨਡ ਮੈਂਬਰ ਨੂੰ ਵੀ ਜਵਾਬ ਨਹੀਂ ਮਿਲਿਆ । ਮੈਂ ਨਹੀਂ ਕਹਿੰਦਾ ਕਿ ਸਾਰਿਆਂ ਨੂੰ ਮਿਲੇ ਪਰ ਕੰਸਰਨਡ ਮੈਂਬਰ ਨੂੰ ਤਾਂ ਮਿਲੇ ?

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਗਲਤੀ ਦਾ ਅਹਿਸਾਸ ਕਰਨਾ ਚਾਹੀਦਾ ਹੈ । ਇਕ ਗੱਲ ਹੋਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਜੋ ਚੀਫ ਮਨਿਸਟਰ ਹਨ

ਕਿ ਇਕ । ਇਥੇ ਸੇਲਜ਼ ਟੈਕਸ ਵਾਲੇ ਸਵਾਲ ਦਾ ਜਵਾਬ ਟੰਡਨ ਸਾਹਿਬ ਵੱਲੋਂ ਐਜ਼ ਚੀਫ਼ ਮਨਿਸਟਰ ਪੰਜਾਬ ਆਇਆ ਹੈ....

**ਸ੍ਰੀ ਸਪੀਕਰ** : ਜਦੋਂ ਸਮਾਂ ਆਇਆ ਤਾਂ ਕਹਿ ਲੈਣਾ ।

**ਸ੍ਰੀ ਅਵਤਾਰ ਹੈਨਰੀ** : ਇਹ ਦੱਸਿਆ ਜਾਵੇ ਕਿ ਬਾਦਲ ਸਾਹਿਬ ਚੀਫ ਮਨਿਸਟਰ ਹਨ ਕਿ ਟੰਡਨ ਸਾਹਿਬ ਚੀਫ਼ ਮਨਿਸਟਰ ਹਨ ?

**ਮੰਤਰੀ** : ਉਹ ਰਿਪਲਾਈ ਤਾਂ ਫਾਰ ਕਰਕੇ ਦਿੱਤਾ ਹੈ । ਹੁਣ ਮੈਂ ਇਸ ਸਵਾਲ ਦਾ ਜਵਾਬ ਦੇਂਦਾ ਹਾਂ ।

(a) 7

(b) Four tubewells are in working order. One is out of order at present and two are inoperative because of non availability of sufficient applicants for the water connections.

**ਸ੍ਰੀ ਜਗਦੀਸ਼ ਸਾਹਨੀ** : ਸਪਲੀਮੈਂਟਰੀ, ਸਪੀਕਰ ਸਾਹਿਬ....

**ਸ੍ਰੀ ਸਪੀਕਰ** : ਇਕ ਮਿੰਟ ਜੀ ਸਾਹਨੀ ਸਾਹਿਬ, ਮੌਫਰ ਸਾਹਿਬ, ਤੁਸੀਂ ਵੀ ਸੁਣ ਲਉ । ਭਾਵੇਂ ਮੈਂ ਤੁਹਾਡੇ ਕੁਐਸਚਨ ਦੀ ਐਕਸਟੈਂਸ਼ਨ ਗਰਾਂਟ ਕਰ ਦਿੱਤੀ ਹੈ ਲੇਕਿਨ ਜਿਹੜੇ ਹਾਊਸ ਦੇ ਆਨਰੇਬਲ ਮੈਂਬਰ ਹਨ, ਜਿਹੜਾ ਇਥੇ ਕੰਮ ਕਰਨਾ ਹੁੰਦਾ ਹੈ, ਉਸ ਨੂੰ ਵੇਖ ਕੇ ਆਇਆ ਕਰਨ । ਮੌਫਰ ਸਾਹਿਬ, ਨੂੰ 24 ਮਾਰਚ, 1998 ਨੂੰ ਮੇਰੇ ਰਿਕਾਰਡ ਦੇ ਮੁਤਾਬਿਕ ਜਵਾਬ ਸਪਲਾਈ ਹੋ ਚੁੱਕਾ ਹੈ । ਸਾਹਨੀ ਸਾਹਿਬ ਨੂੰ ਵੀ 889 ਨੰਬਰ ਸਵਾਲ ਦਾ ਜਵਾਬ 24 ਮਾਰਚ, 1998 ਨੂੰ ਮਿਲ ਚੁੱਕਾ ਹੈ । ਜਿਹੜਾ ਜਗਦੀਸ਼ ਸਾਹਨੀ ਜੀ ਦਾ 888 ਨੰਬਰ ਸਵਾਲ ਹੈ, ਉਸ ਦਾ ਜਵਾਬ ਵੀ 24 ਤਰੀਕ ਨੂੰ ਇਨ੍ਹਾਂ ਨੂੰ ਮਿਲ ਚੁੱਕਾ ਹੈ । ਇਥੇ ਇਨ੍ਹਾਂ ਦੇ ਦਸਤਖਤ ਹਨ । ਇਸ ਕਰਕੇ ਕਿਰਪਾ ਕਰਕੇ ਦੇਖ ਕੇ ਆਇਆ ਕਰੋ ।

**ਸ੍ਰੀ ਜਗਦੀਸ਼ ਸਾਹਨੀ** : ਮੈਂ ਇਸ ਨੂੰ ਰੈਕਟੀਫ਼ਾਈ ਕਰਨਾ ਚਾਹੁੰਦਾ ਹਾਂ । ਮੇਰੇ ਕੋਲੋਂ ਜਿਹੜੇ ਸਵਾਲ ਦੇ ਦਸਤਖਤ ਕਰਾਏ ਹਨ, ਉਹ ਅੱਠ ਸੌ ਕੁਝ ਨੰਬਰ ਸੀ । ਉਸ ਤੋਂ ਬਾਅਦ 888 ਨੰਬਰ ਤੇ ਦਸਤਖਤ ਨਹੀਂ ਕਰਾਏ ਗਏ ।

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਤੁਹਾਡੇ ਦਸਤਖਤ 888 ਤੇ 889 ਦੋਨਾਂ ਸਵਾਲਾਂ ਤੇ ਹਨ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੇਰੇ ਦਸਤਖਤ, 888 ਤੇ ਨਹੀਂ ਹੋਏ ।

**ਸ੍ਰੀ ਸਪੀਕਰ** : ਇਹ ਮੇਰੇ ਕੋਲ ਹਨ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਹ ਮੈਨੂੰ ਵਿਖਾ ਹੀ ਦਿਉ ।

**ਸ੍ਰੀ ਸਪੀਕਰ** : ਚਲੋ, ਠੀਕ ਹੈ । ਅੱਗੇ ਤੋਂ ਥੋੜ੍ਹਾ ਜਿਹਾ ਖਿਆਲ ਰੱਖਿਆ ਕਰੋ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ 7 ਤੇ 4 ਕੁੱਲ 11 ਟਿਊਬਵੈੱਲ ਬਟਾਲਾ ਸ਼ਹਿਰ ਵਿੱਚ ਲਗਾਏ

[ਸ੍ਰੀ ਜਗਦੀਸ਼ ਸਾਹਨੀ]

ਜਿਸ ਦੇ ਵਿਚੋਂ ਇਕ ਤਾਂ ਬਿਲਕੁਲ ਹੀ ਬੰਦ ਪਿਆ ਹੈ ਅਤੇ 2 ਇਨਆਪਰੇਟਿਵ ਹਨ ਕਿਉਂਕਿ ਜਦੋਂ ਇਹ ਲਗਾਏ ਗਏ ਸਨ ਤਾਂ ਉਸ ਵੇਲੇ ਹੀ ਬਹੁਤ ਵੱਡੀ ਗਲਤੀ ਕੀਤੀ ਗਈ ਸੀ ਕਿਉਂਕਿ ਇਨ੍ਹਾਂ ਦੀ ਜ਼ਰੂਰਤ ਹੀ ਨਹੀਂ ਸੀ ਅਤੇ ਇਸ ਦੇ ਨਾਲ ਹੀ ਇਸ ਵੇਲੇ 4 ਖਰਾਬ ਪਏ ਹਨ। ਤਿੰਨਾਂ ਵਿਚੋਂ ਪਾਣੀ ਨਹੀਂ ਚੜ੍ਹਦਾ। ਜਿਹੜੇ-ਜਿਹੜੇ 11 ਵਿਚੋਂ ਚਲਦੇ ਹਨ ਇਨ੍ਹਾਂ ਵਿਚੋਂ 8 ਨਵੇਂ ਹਨ ਅਤੇ 3 ਪੁਰਾਣੇ ਲਗਾਏ ਗਏ ਹਨ। 8 ਜਿਹੜੇ ਨਵੇਂ ਲੱਗੇ ਹਨ ਉਨ੍ਹਾਂ ਵਿਚੋਂ ਤਿੰਨਾਂ ਦਾ ਪਾਣੀ ਲੋਕਾਂ ਨੂੰ ਮਿਲਦਾ ਨਹੀਂ ਅਤੇ ਸਾਰਾ ਸੜਕ ਤੇ ਚਲਿਆ ਜਾਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੇ ਠੀਕ ਜਗ੍ਹਾ ਤੇ ਨਹੀਂ ਲੱਗੇ, ਉਨ੍ਹਾਂ ਸਬੰਧੀ ਇਹ ਇਨਕੁਆਰੀ ਕਰਵਾਉਣਗੇ ਕਿਉਂ ਜੋ ਗਰਮੀਆਂ ਦਾ ਮੌਸਮ ਆ ਰਿਹਾ ਹੈ ਤੇ ਲੋਕਾਂ ਨੂੰ ਪਾਣੀ ਦੀ ਬਹੁਤ ਜ਼ਰੂਰਤ ਹੈ। ਜਿਹੜੇ 4 ਖਰਾਬ ਹੋ ਗਏ ਕੀ ਉਨ੍ਹਾ ਦੀ ਇਨਕੁਆਰੀ ਕਰਵਾ ਕੇ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਚਾਲੂ ਕਰਵਾ ਦੇਣਗੇ ਤਾਂ ਜੋ ਲੋਕਾਂ ਨੂੰ ਪਾਣੀ ਸਪਲਾਈ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ 2 ਇਨਆਪਰੇਟਿਵ ਹਨ, ਉਹ ਇਸ ਕਰਕੇ ਹਨ ਕਿ ਘੱਟ ਤੋਂ ਘੱਟ 200 ਐਪਲੀਕੇਸ਼ਨਾਂ ਚਾਹੀਦੀਆਂ ਹੁੰਦੀਆਂ ਹਨ ਜਦੋਂ ਕਿਸੇ ਨੂੰ ਕੁਨੈਕਸ਼ਨ ਲਗਾਉਣ ਦੀ ਜ਼ਰੂਰਤ ਹੋਵੇ। ਸਾਲ 1991-92, 1992-93 ਦੇ ਵਿਚ ਉਸ ਵੇਲੇ ਮਿਊਂਸੀਪਲ ਕਮੇਟੀ ਨੇ ਜੋ ਸਾਇਟਸ ਤਹਿ ਕੀਤੀਆਂ, ਉਥੇ ਲਗਾ ਦਿੱਤੇ। ਉਸ ਮੁਹੱਲੇ ਦਾ ਨਾਂ ਫੋਜ਼ਪੁਰਾ ਹੈ। ਉਥੇ ਦੋ ਟਿਊਬਵੈੱਲ ਲਗਾਏ ਗਏ। ਪਰੰਤੂ ਉਥੇ ਸਿਰਫ ਐਪਲੀਕੇਸ਼ਨਾਂ 12-13 ਹੀ ਆਈਆਂ ਜਦ ਕਿ ਚਾਲੂ ਕਰਨ ਵਾਸਤੇ ਘੱਟ ਤੋਂ ਘੱਟ 200-300 ਐਪਲੀਕੇਸ਼ਨਾਂ ਚਾਹੀਦੀਆਂ ਹੁੰਦੀਆਂ ਹਨ। ਜਿਥੋਂ ਤੱਕ ਦੂਸਰੇ ਟਿਊਬਵੈੱਲ ਦਾ ਤੁਅੱਲਕ ਹੈ, ਉਸ ਦੀ ਮੋਟਰ ਖਰਾਬ ਹੈ ਅਤੇ ਉਹ ਹਫਤੇ ਦੇ ਵਿਚ ਚਾਲੂ ਹੋ ਜਾਵੇਗੀ। 7 ਇਸ ਸਕੀਮ ਦੇ ਥੱਲੇ ਲੱਗੇ ਸੀ ਉਨ੍ਹਾਂ ਵਿਚੋਂ 4 ਕੰਮ ਕਰ ਰਹੇ ਹਨ। ਪੰਜਵੇਂ ਟਿਊਬਵੈੱਲ ਦੀ ਮੋਟਰ ਰਿਪੇਅਰ ਹੋ ਜਾਵੇਗੀ ਅਤੇ ਉਹ ਇਕ ਹਫਤੇ ਤੱਕ ਚਾਲੂ ਹੋ ਜਾਵੇਗਾ। ਬਾਕੀ ਦੇ ਦੋ ਬਾਰੇ ਨੰਬਰ ਆਫ ਐਪਲੀਕੇਂਟਸ ਦੀ ਪ੍ਰਾਬਲਮ ਸੀ ਕਿਉਂਕਿ ਐਪਲੀਕੇਸ਼ਨਾਂ ਘੱਟ ਆਈਆਂ ਸਨ। ਕਈ ਵਾਰ ਪਾਈਪ ਲਾਈਨ ਵੀ ਬਰੱਸਟ ਕਰ ਜਾਂਦੀ ਹੈ। ਪ੍ਰਾਪਰ ਨੰਬਰ ਆਫ ਐਪਲੀਕੇਂਟਸ ਹੋਣ ਤੇ ਉਹ ਵੀ ਚਾਲੂ ਕਰ ਦਿੱਤੇ ਜਾਣਗੇ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਫੋਜ਼ਪੁਰਾ ਵਿਚ ਦੋ ਲੱਗੇ। ਫੋਜ਼ਪੁਰਾ ਇਕ ਛੋਟੀ ਜਿਹੀ ਬਸਤੀ ਹੈ। ਸਾਨੂੰ ਤਾਂ ਲੱਗਦਾ ਹੈ ਕਿ ਇਹ ਕੋਈ 1992 ਤੋਂ ਪਹਿਲਾਂ ਦੀ ਸਕੀਮ ਹੈ ਕਿਉਂਕਿ ਉਸ ਵੇਲੇ ਉਥੇ ਕੋਈ ਮਿਊਂਸੀਪਲ ਕਮੇਟੀ ਫੰਕਸ਼ਨ ਨਹੀਂ ਸੀ ਕਰ ਰਹੀ। ਦੂਜਾ ਕਿਹਾ ਗਿਆ ਹੈ ਕਿ ਇਕ ਟਿਊਬਵੈੱਲ ਦੀ ਮੋਟਰ ਖਰਾਬ ਹੈ। ਉਹ 3 ਮਹੀਨਿਆਂ ਤੋਂ ਖਰਾਬ ਪਈ ਹੈ ਤੇ ਸੜ ਚੁੱਕੀ ਹੈ। ਕੀ ਮੰਤਰੀ ਜੀ ਆਉਣ ਵਾਲੀਆਂ ਗਰਮੀਆਂ ਦੇ ਮੌਸਮ ਨੂੰ ਮੱਦੇਨਜ਼ਰ ਰੱਖਦੇ ਹੋਏ ਸ਼ਿਓਰਟੀ ਦੇਣਗੇ ਕਿ ਇਸ ਗੱਲ ਦੀ ਇਨਕੁਆਇਰੀ ਕਰਵਾ ਕੇ ਉਥੇ ਲੋਕਾਂ ਨੂੰ ਪਾਣੀ ਸਪਲਾਈ ਕਰਵਾ ਦਿੱਤਾ ਜਾਵੇਗਾ ? ਇਸ ਦੇ ਨਾਲ ਹੀ ਇਹ ਵੀ ਦੱਸਣ ਕਿ

ਮਹਿਕਮੇ ਨੇ ਦੋ ਟਿਊਬਵੈਲ ਇਕੋ ਜਗ੍ਹਾ ਤੇ ਕਿਸ ਤਰ੍ਹਾਂ ਲਗਾ ਦਿੱਤੇ ? ਕੀ ਜਿਸ ਮਹਿਕਮੇ ਵਲੋਂ ਇਹ ਟਿਊਬਵੈਲ ਲਗਾਏ ਗਏ ਹਨ, ਇਹ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਕਰਕੇ ਕੋਈ ਸਜਾ ਦੇਣਗੇ।

**ਮੰਤਰੀ** : ਜ਼ਰੂਰ ਇਨਕੁਆਇਰੀ ਕਰਾਂਗੇ ਜੀ ਅਤੇ ਜਿਹੜੇ ਕੋਈ ਐਸੇ ਆਦਮੀ ਦੋਸ਼ੀ ਪਾਏ ਜਾਣਗੇ, ਉਨ੍ਹਾਂ ਦੇ ਖਿਲਾਫ ਐਕਸ਼ਨ ਵੀ ਲਵਾਂਗੇ।

**ਸ਼੍ਰੀ ਸਪੀਕਰ** : ਪਾਣੀ ਦੀ ਜ਼ਰੂਰਤ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਦਾ ਆਲਟਰਨੇਟਿਵ ਹੋਣਾ ਜ਼ਰੂਰੀ ਹੈ।

**ਮੰਤਰੀ** : ਸਪੀਕਰ ਸਪੀਕਰ, ਜੋ ਇਨ੍ਹਾਂ ਨੇ ਕੁਐਸਚਨ ਪੁੱਛਿਆ ਸੀ ਉਸ ਦਾ ਜਵਾਬ ਮੇਰੇ ਕੋਲ ਹੈ। ਜੋ ਇਹ ਹੁਣ ਪੁੱਛਦੇ ਹਨ ਇਹ ਇਸ ਬਾਰੇ ਸੈਪਰੇਟ ਤੌਰ ਤੇ ਮੈਨੂੰ ਲਿਖ ਕੇ ਦੇ ਦੇਣ ਤਾਂ ਮੈਂ ਤੇਜ਼ ਕਮੇਟੀ ਨੂੰ ਹਦਾਇਤ ਕਰਕੇ ਵਾਟਰ ਸਪਲਾਈ ਦਾ ਜੋ ਬੈਸਟ ਅਰੇਂਜਮੈਂਟ ਹੋ ਸਕਦਾ ਹੋਵੇਗਾ to meet with the requirement of the people, certainly we will do that.

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਵਾਟਰ ਸਪਲਾਈ ਲਈ ਮੋਟਰ ਦੀ ਗੱਲ ਤਾਂ ਹੋਰ ਹੈ, ਉਥੇ ਕਮੇਟੀ ਦੇ ਕਰਮਚਾਰੀਆਂ ਨੂੰ ਤਨਖਾਹ ਹੀ ਨਹੀਂ ਮਿਲ ਰਹੀਆਂ। ਉਹ ਡੇਢ ਮਹੀਨਾ ਹੋ ਗਿਆ ਹੈ, ਸਾਡੇ ਘਰਾਂ ਦੇ ਸਾਹਮਣੇ ਬੈਠ ਕੇ ਧਰਨਾ ਦੇ ਰਹੇ ਹਨ। ਮੈਂ ਪੁੱਛਦਾ ਹਾਂ ਕਿ ਉਨ੍ਹਾਂ ਦੀਆਂ ਜੋ ਤਿੰਨ ਮਹੀਨਿਆਂ ਤੋਂ ਤਨਖਾਹਾਂ ਰੁਕੀਆਂ ਪਈਆਂ ਹਨ, ਕੀ ਉਹ ਦਿਵਾ ਦਿੱਤੀਆਂ ਜਾਣਗੀਆਂ ?

**ਸ਼੍ਰੀ ਸਪੀਕਰ** : ਇਹ ਗੱਲ ਇਸ ਨਾਲ ਸਬੰਧਤ ਨਹੀਂ। ਅਗਲਾ ਸਵਾਲ।

---

**ਨਵਾਂ ਸ਼ਹਿਰ ਵਿਖੇ ਸਰਕਾਰੀ ਕਰਮਚਾਰੀਆਂ ਲਈ ਰਿਹਾਇਸ਼ੀ ਮਕਾਨਾਂ ਦੀ ਉਸਾਰੀ**

*792 **ਸਰਦਾਰ ਚਰਨਜੀਤ ਸਿੰਘ** ਨਵਾਂ ਸ਼ਹਿਰ : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ ਵਿਖੇ ਸਰਕਾਰੀ ਕਰਮਚਾਰੀਆਂ ਲਈ ਰਿਹਾਇਸ਼ੀ ਮਕਾਨ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ** : ਜੀ ਹਾਂ। ਸਾਰੇ ਕੰਮਾਂ ਦੇ ਵੇਰਵੇ ਕੱਢੇ ਜਾ ਰਹੇ ਹਨ। ਜਦੋਂ ਵੀ ਧੰਨ ਰਾਸ਼ੀ ਉਪਲਬਧ ਹੋਵੇਗੀ, ਕੰਮ ਨੂੰ ਹੱਥ ਵਿਚ ਲੈ ਲਿਆ ਜਾਵੇਗਾ।

**ਸਰਦਾਰ ਚਰਨਜੀਤ ਸਿੰਘ** ਨਵਾਂ ਸ਼ਹਿਰ : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨਵਾਂ ਸ਼ਹਿਰ ਵਿਚ ਸਰਕਾਰੀ ਕਰਮਚਾਰੀਆਂ ਲਈ ਮਕਾਨ ਬਣਾਉਣ ਦੀ ਜੋ ਤਜਵੀਜ਼ ਇਨ੍ਹਾਂ ਦੇ ਵਿਚਾਰ ਅਧੀਨ ਹੈ, ਉਹ ਕਦੋਂ ਤੱਕ ਬਣ ਜਾਣਗੇ ? ਮੈਨੂੰ ਇਹ ਨਹੀਂ ਪਤਾ ਕਿ ਇਨ੍ਹਾਂ ਨੂੰ ਫੰਡਜ਼ ਕਦੋਂ ਅਵੇਲੇਬਲ ਹੋਣਗੇ। ਮੈਂ ਤਾਂ ਸਿਰਫ ਇਹ ਜਾਨਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਹ ਕਿੰਨੇ ਸਮੇਂ ਵਿਚ ਬਣਾ ਦੇਣਗੇ ?

**ਸ਼੍ਰੀ ਸਪੀਕਰ**. ਹਾਂ ਜੀ, ਮੰਤਰੀ ਜੀ, ਕੀ ਅਸੀਂ ਇਸ ਵਿਚ ਕੁਝ ਕਰ ਸਕਦੇ ਹਾਂ ?

**ਮੰਤਰੀ**:ਸਪੀਕਰ ਸਾਹਿਬ, ਜ਼ਿਲ੍ਹਾ ਪਲੈਨਿੰਗ ਬੋਰਡ, ਨਵਾਂ ਸ਼ਹਿਰ ਵਿਚ ਮਿਤੀ 29 ਜਨਵਰੀ 1998 ਨੂੰ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਹੇਠ ਮੀਟਿੰਗ ਹੋਈ ਸੀ ਜਿਸ ਵਿਚ ਜ਼ਿਲ੍ਹਾ ਪੱਧਰ ਤੇ ਸਰਕਾਰੀ ਕਰਮਚਾਰੀਆਂ ਵਾਸਤੇ ਮਕਾਨਾਂ ਦੀ ਉਸਾਰੀ ਵਾਸਤੇ ਜਗ੍ਹਾ ਦੀ ਚੋਣ ਕਰ ਲਈ ਗਈ ਸੀ। ਇਸ ਸਬੰਧ ਵਿਚ ਸੀਨੀਅਰ ਆਰਕੀਟੈਕਟ ਪੰਜਾਬ, ਪਟਿਆਲਾ ਨੂੰ ਚੁਣੀ ਹੋਈ ਜਗ੍ਹਾ ਦਾ ਸਾਈਟ ਪਲਾਨ ਤਿਆਰ ਕਰਨ ਵਾਸਤੇ ਭੇਜਿਆ ਗਿਆ ਹੈ ਤਾਂ ਕਿ ਮਕਾਨਾਂ ਦੀ ਉਸਾਰੀ ਲਈ ਪਲੈਨਿੰਗ ਤਿਆਰ ਕੀਤੀ ਜਾ ਸਕੇ। ਹੁਣ ਇਸ ਵਕਤ ਤਾਂ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਸਰਕਾਰ ਵੱਲੋਂ ਜਦੋਂ ਵੀ ਫੰਡ ਅਵੇਲੇਬਲ ਹੋਣਗੇ ਤਾਂ ਇਹ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ**. ਸਪੀਕਰ ਸਾਹਿਬ ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੰਮ ਕਦੋਂ ਤੱਕ ਕਰ ਦਿੱਤਾ ਜਾਵੇਗਾ ?

**ਸ਼੍ਰੀ ਸਪੀਕਰ**. ਇਸ ਦਾ ਜਵਾਬ ਆ ਗਿਆ ਹੈ।

**ਸ਼੍ਰੀ ਅਵਤਾਰ ਹੈਨਰੀ**: ** ** **

**ਸ਼੍ਰੀ ਸਪੀਕਰ** : ਇਹ ਇਸ ਨਾਲ ਰਿਲੇਟਿਡ ਨਹੀਂ ਹੈ। ਇਹ ਐਕਸਪੰਜ ਕਰ ਦਿੱਤਾ ਜਾਵੇ।

---

### ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ-ਪ੍ਰਾਪਤ) ਸਕੂਲਾਂ ਵਿਚ ਅਧਿਆਪਕ ਅਮਲਾ ਵਧਾਉਣ ਸਬੰਧੀ ਪਾਲਿਸੀ

*828. **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ**: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ-ਪ੍ਰਾਪਤ) ਸਕੂਲਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਵਧਣ ਦੇ ਅਨੁਪਾਤ ਵਿਚ ਉਨ੍ਹਾਂ ਦੇ ਅਧਿਆਪਕ ਅਮਲੇ ਦੀ ਗਿਣਤੀ ਨੂੰ ਵਧਾਉਣ ਦੀ ਆਗਿਆ ਦਿੱਤੀ ਜਾਂਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਅਪਣਾਈ ਜਾ ਰਹੀ ਪਾਲਿਸੀ ਦੇ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ**: (ੳ) ਇਸ ਸਮੇਂ ਪੰਜਾਬ ਰਾਜ ਵਿਚ ਪ੍ਰਾਈਵੇਟਲੀ ਮੈਨੇਜਡ ਮਾਨਤਾ ਅਤੇ ਸਹਾਇਤਾ ਪ੍ਰਾਪਤ ਸਕੂਲਾਂ ਦੀ ਕੁੱਲ ਗਿਣਤੀ 482 ਹੈ, ਜਿਨ੍ਹਾਂ ਦੀ ਜ਼ਿਲ੍ਹੇਵਾਰ ਸੂਚੀ ਅਨੁਲੱਗ ਅਨੁਸਾਰ ਨੱਥੀ ਹੈ।

(ਅ) ਨਹੀਂ ਜੀ। ਸਰਕਾਰ ਦੀ ਪਾਲਿਸੀ ਅਨੁਸਾਰ 1967 ਤੱਕ ਦੀਆਂ ਟੀਚਿੰਗ ਸਟਾਫ ਦੀਆਂ ਅਸਾਮੀਆਂ ਇਨ੍ਹਾਂ ਸਕੂਲਾਂ ਵਿਚ ਉਥੇ ਹੀ ਰੋਕ ਦਿੱਤੀਆਂ ਗਈਆਂ ਹਨ।

---

*Expunged as orerded by the Chair.*

## ਅਨੁਲੱਗ

### ਪ੍ਰਾਈਵੇਟ ਅਤੇ ਮਾਨਤਾ ਪ੍ਰਾਪਤ ਸਕੂਲਾਂ ਦੀ ਜ਼ਿਲ੍ਹਾਵਾਰ ਸੂਚੀ

| ਲੜੀ ਨੰ. | ਜ਼ਿਲ੍ਹੇ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1 | 2 | 3 |
| 1. | ਅੰਮ੍ਰਿਤਸਰ | 79 |
| 2. | ਬਠਿੰਡਾ | 13 |
| 3. | ਮਾਨਸਾ | 4 |
| 4. | ਮੋਗਾ | 10 |
| 5. | ਮੁਕਤਸਰ | 5 |
| 6. | ਫਰੀਦਕੋਟ | 8 |
| 7. | ਫਿਰੋਜ਼ਪੁਰ | 28 |
| 8. | ਫਤਹਿਗੜ੍ਹ ਸਾਹਿਬ | 6 |
| 9. | ਗੁਰਦਾਸਪੁਰ | 48 |
| 10. | ਹੁਸ਼ਿਆਰਪੁਰ | 45 |
| 11. | ਜਲੰਧਰ | 64 |
| 12. | ਕਪੂਰਥਲਾ | 18 |
| 13. | ਲੁਧਿਆਣਾ | 58 |
| 14. | ਨਵਾਂ ਸ਼ਹਿਰ | 16 |
| 15. | ਪਟਿਆਲਾ | 27 |
| 16. | ਰੋਪੜ | 28 |
| 17. | ਸੰਗਰੂਰ | 25 |
|  | ਕੁੱਲ | 482 |

ਸਰਦਾਰ ਤਰਮਹਿੰਦਰ ਸਿੰਘ ਪ੍ਰਧਾਨ: ਸਪੀਕਰ ਸਾਹਿਬ, ਜਵਾਬ ਉਹ ਨਹੀਂ ਆਇਆ ਜੋ ਸਵਾਲ ਮੈਂ ਪੁੱਛਿਆ ਸੀ । ਮੈਂ ਪ੍ਰਾਈਵੇਟ ਸਕੂਲਾਂ ਬਾਰੇ ਨਹੀਂ ਪੁੱਛਿਆ ।

(ਇਕ ਆਵਾਜ਼: ਜਵਾਬ ਤਾਂ ਉਹੀ ਆਇਆ ਹੈ ।)

ਸਰਦਾਰ ਤਰਮਹਿੰਦਰ ਸਿੰਘ ਪ੍ਰਧਾਨ: ਨਹੀਂ ਜੀ, ਜਵਾਬ ਉਹੀ ਨਹੀਂ ਆਇਆ । ਮੈਂ ਤਾਂ ਸਿਰਫ ਗੌਰਮਿੰਟ ਏਡਿਡ ਸਕੂਲ ਪੁੱਛੇ ਹਨ, ਪ੍ਰਾਈਵੇਟ ਸਕੂਲ ਨਹੀਂ ਪੁੱਛੇ । ਮੈਨੂੰ ਪੂਰਾ ਜਵਾਬ ਨਹੀਂ ਮਿਲਿਆ ।

ਮੰਤਰੀ: ਇਨ੍ਹਾਂ ਦਾ ਸਵਾਲ ਸੀ ਕਿ (ੳ) ਰਾਜ ਵਿਚ ਇਸ ਸਮੇਂ ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ-ਪ੍ਰਾਪਤ) ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ? ਅਤੇ (ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਵਧਣ ਦੇ ਅਨੁਪਾਤ ਵਿਚ ਉਨ੍ਹਾਂ ਦੇ ਅਧਿਆਪਕ ਅਮਲੇ ਦੀ ਗਿਣਤੀ ਨੂੰ ਵਧਾਉਣ ਦੀ ਆਗਿਆ ਦਿੱਤੀ ਜਾਂਦੀ ਹੈ ? ਜੇ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਅਪਣਾਈ ਜਾ ਰਹੀ ਪਾਲਿਸੀ ਦੇ ਵੇਰਵੇ ਕੀ ਹਨ ? ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਇਹ ਦਿੱਤਾ ਹੈ ਕਿ ਜਿਹੜੇ ਏਡਿਡ ਸਕੂਲ ਹਨ, ਜਿਨ੍ਹਾਂ ਨੂੰ ਕਿ 95% ਗਰਾਂਟ ਦਿੱਤੀ ਗਈ ਹੈ, ਉਨ੍ਹਾਂ ਦੀ ਗਿਣਤੀ 482 ਹੈ ਤੇ ਮੈਂ ਜ਼ਿਲ੍ਹਾਵਾਰ ਵੇਰਵਾ ਵੀ ਦੱਸ ਦਿੱਤਾ ਹੈ ।

ਸ੍ਰੀ ਸਪੀਕਰ: ਠੀਕ ਹੈ ਜੀ, ਜਵਾਬ ਕਲੀਅਰ ਹੋ ਗਿਆ ਹੈ ।

**Mr. Speaker**: Question Hour is over. The remaining questions on the Order Paper shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਤਹਿਸੀਲ ਗੜ੍ਹਸ਼ੰਕਰ ਵਿਚ ਸਕੂਲ ਅਪਗ੍ਰੇਡ ਕਰਨੇ

*853. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 1996 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਤਹਿਸੀਲ ਗੜ੍ਹਸ਼ੰਕਰ ਵਿਚ ਕੁੱਲ ਕਿੰਨੇ ਨਵੇਂ ਪ੍ਰਾਇਮਰੀ ਸਕੂਲ ਖੋਲ੍ਹੇ ਗਏ ਅਤੇ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕੀਤੇ ਗਏ ਸਰਕਾਰੀ ਸਕੂਲਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲ ਖੋਲ੍ਹਣ/ਅਪਗ੍ਰੇਡ ਕਰਨ ਲਈ ਕੀ ਕਸੌਟੀ ਅਪਣਾਈ ਗਈ ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚੋਂ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜੋ "ਬੀਤ" ਖੇਤਰ ਵਿਚ ਪੈਂਦੇ ਹਨ ?

**ਸਰਦਾਰ ਤੋਤਾ ਸਿੰਘ**. ਤਹਿਸੀਲ ਗੜ੍ਹਸ਼ੰਕਰ ਵਿਚ ਜਨਵਰੀ, 1996 ਤੋਂ ਹੁਣ ਤੱਕ ਕੋਈ ਵੀ ਨਵਾਂ ਪ੍ਰਾਇਮਰੀ ਸਕੂਲ ਨਹੀਂ ਖੋਲ੍ਹਿਆ ਗਿਆ । ਇੱਕ ਸਕੂਲ ਪ੍ਰਾਇਮਰੀ ਤੋਂ ਮਿਡਲ, ਦੋ ਮਿਡਲ ਤੋਂ ਹਾਈ ਅਤੇ ਇੱਕ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕੀਤੇ ਗਏ ਹਨ ।

(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਅਪਗਰੇਡ ਹੋਏ ਸਕੂਲਾਂ ਵਿਚ ਕੋਈ ਵੀ ਸਕੂਲ "ਬੀਤ" ਏਰੀਏ ਵਿਚ ਨਹੀਂ ਪੈਂਦਾ ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਸੂਚੀ

ਭਾਗ-ੳ

ਨਵੇਂ ਪ੍ਰਾਇਮਰੀ ਸਕੂਲ ਖੋਲਣ ਬਾਰੇ ਸ਼ਰਤਾਂ

1. ਪੇਂਡੂ ਇਲਾਕੇ ਵਿੱਚ ਪ੍ਰਾਇਮਰੀ ਸਕੂਲ ਖੋਲ੍ਹਣ ਲਈ ਦੋ ਏਕੜ ਜ਼ਮੀਨ ਦੀ ਵਿਵਸਥਾ ਹੋਣੀ ਚਾਹੀਦੀ ਹੈ, ਪਰੰਤੂ ਜੇਕਰ ਦੋ ਏਕੜ ਤੋਂ ਜ਼ਮੀਨ ਘਟਦੀ ਹੋਵੇ, ਤਾਂ ਵੀ ਵਿਚਾਰ ਲਿਆ ਜਾਵੇ ।

2. ਸ਼ਹਿਰੀ ਇਲਾਕੇ ਵਿੱਚ ਜਿਥੋਂ ਤੱਕ ਸੰਭਵ ਹੋਵੇ ਇੱਕ ਏਕੜ ਜ਼ਮੀਨ ਜ਼ਰੂਰ ਹੋਵੇ ।

3. ਬੱਚਿਆਂ ਦੇ ਪੀਣ ਦੇ ਪਾਣੀ ਲਈ ਨਲਕਾ ਅਤੇ ਟਾਇਲਟ ਦੀ ਸਹੂਲਤ ਵੀ ਹੋਵੇ ।

4. ਸਕੂਲ ਖੋਲ੍ਹਣ ਤੋਂ ਪਹਿਲਾਂ ਉਥੇ ਦੀ ਚੱਲ ਰਹੀ ਬਰਾਂਚ ਵਿੱਚ ਘੱਟੋ ਘੱਟ 50 ਵਿਦਿਆਰਥੀ ਜ਼ਰੂਰ ਹੋਣ ।

5. ਸਕੂਲ ਇਮਾਰਤ ਲਈ ਘਟੋਂ ਘੱਟ 3 ਕਮਰਿਆਂ ਦਾ ਪ੍ਰਬੰਧ ਹੋਵੇ ।

6. ਨਵੇਂ ਖੋਲ੍ਹੇ ਜਾਣ ਵਾਲੇ ਸਕੂਲਾਂ ਦੇ ਇਕ ਕਿਲੋਮੀਟਰ ਦੇ ਘੇਰੇ ਵਿਚ ਕੋਈ ਹੋਰ ਪ੍ਰਾਇਮਰੀ ਸਕੂਲ ਨਾ ਹੋਵੇ, ਜੇਕਰ ਪ੍ਰਾਕ੍ਰਿਤਿਕ ਰੁਕਾਵਟ ਹੋਵੇ ਤਾਂ ਇਸ ਸ਼ਰਤ ਦੀ ਛੋਟ ਦਿੱਤੀ ਜਾਵੇ ।

7. ਨਵੇਂ ਸਕੂਲ ਖੋਲ੍ਹਣ ਲਈ ਲੋੜੀਂਦਾ ਫਰਨੀਚਰ ਭਾਵ 4 ਕੁਰਸੀਆਂ, 2 ਮੇਜ਼ ਅਤੇ ਸਿੱਖਿਆ ਸਮੱਗਰੀ ਜਿਥੋਂ ਤੱਕ ਬਲੈਕ ਬੋਰਡ, ਚਾਰਟ, ਟਾਟ, ਜਾਂ ਪਟੜੇ ਵੀ ਹੋਣੇ ਜ਼ਰੂਰੀ ਹਨ । ਸਕੂਲ ਦਾ ਰਿਕਾਰਡ ਸੰਭਾਲਣ ਲਈ ਇੱਕ ਅਲਮਾਰੀ ਵੀ ਹੋਵੇ । ਇਨ੍ਹਾਂ ਸਭ ਲਈ ਫੰਡਜ਼ ਦਾ ਪ੍ਰਬੰਧ ਪੰਚਾਇਤ ਵਲੋਂ ਕੀਤਾ ਜਾਵੇ ।

8. ਬੱਚਿਆਂ ਦੇ ਖੇਡਣ ਲਈ ਇੱਕ ਖੇਡ ਦਾ ਮੈਦਾਨ ਹੋਣਾ ਜ਼ਰੂਰੀ ਹੈ ।

## ਸੂਚੀ

### ਭਾਗ-ਅ

### ਕਰਾਈਟੇਰੀਆ

ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉਚਾ ਕਰਨ ਸਮੇਂ ਲੋਕਾਂ ਦੀਆਂ ਲੋੜਾਂ, ਜੋਗਰੀਫੀਕਲ ਫਾਸਲਾ ਅਤੇ ਵਿਦਿਆਰਥੀਆਂ ਦੀ ਗਿਣਤੀ ਆਦਿ ਨੂੰ ਧਿਆਨ ਵਿਚ ਰੱਖਿਆ ਜਾਂਦਾ ਹੈ। ਇਹ ਵੀ ਧਿਆਨ ਰੱਖਿਆ ਜਾਂਦਾ ਹੈ ਕਿ ਸਕੂਲਾਂ ਦਾ ਪੱਧਰ ਉਚਾ ਕਰਨ ਦੇ ਲਾਭ ਤੋਂ ਰਾਜ ਦਾ ਕੋਈ ਵੀ ਭਾਗ ਵਾਂਝਿਆ ਨਾ ਰਹਿ ਜਾਵੇ। ਸਰਕਾਰ ਵਲੋਂ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲ ਅਪਗਰੇਡ ਕਰਨ ਲਈ ਨਿਸ਼ਚਿਤ ਕੀਤਾ ਕਰਾਈਟੇਰੀਆ ਹੇਠ ਲਿਖੇ ਅਨੁਸਾਰ ਹੈ :—

| | ਪ੍ਰਾਇਮਰੀ ਤੋਂ ਮਿਡਲ | ਮਿਡਲ ਤੋਂ ਹਾਈ ਅਪਗਰੇਡ ਕਰਨ ਲਈ |
|---|---|---|
| | 1 | 2 |
| 1. | ਵਿਦਿਆਰਥੀਆਂ ਦੀ ਗਿਣਤੀ ਘੱਟੋ ਘੱਟ 150 ਪਹਿਲੀ ਤੋਂ ਪੰਜਵੀਂ ਤੱਕ। | ਵਿਦਿਆਰਥੀਆਂ ਦੀ ਗਿਣਤੀ ਘੱਟੋ ਘੱਟ 250 ਪਹਿਲੀ ਤੋਂ ਅੱਠਵੀਂ ਤੱਕ। |
| 2. | ਘੱਟ ਪਹਾੜੀ/ਬਾਰਡਰ/ਬੇਟ/ਪਛੜੇ ਇਲਾਕੇ ਦੇ ਸਕੂਲਾਂ ਲਈ 120 ਭਾਵ 20% ਘੱਟ। | ਅੱਧ ਪਹਾੜੀ/ਬਾਰਡਰ/ਬੇਟ/ਪਛੜੇ ਇਲਾਕੇ ਦੇ ਸਕੂਲਾਂ ਲਈ 200 ਭਾਵ 20% ਘੱਟ। |
| 3. | ਖੇਡਾਂ ਦਾ ਮੈਦਾਨ ਦਿਹਾਤੀ ਇਲਾਕੇ ਵਿਚ ਪ੍ਰਾਇਮਰੀ ਤੋਂ ਮਿਡਲ ਲਈ ਦੋ ਏਕੜ ਸ਼ਹਿਰੀ ਇਲਾਕੇ ਵਿਚ ਪ੍ਰਾਇਮਰੀ ਤੋਂ ਮਿਡਲ ਲਈ ਇਕ ਏਕੜ। | ਦਿਹਾਤੀ ਇਲਾਕੇ ਵਿਚ ਮਿਡਲ ਤੋਂ ਹਾਈ ਲਈ 4 ਏਕੜ। ਸ਼ਹਿਰੀ ਇਲਾਕੇ ਵਿਚ ਮਿਡਲ ਤੋਂ ਹਾਈ 2 ਏਕੜ। |
| 4. | ਹੋਰ ਕਮਰਿਆਂ ਤੋਂ ਇਲਾਵਾ ਘੱਟੋ ਘੱਟ ਅੱਠ ਕਲਾਸ ਰੂਮ। | 5 ਹੋਰ ਕਮਰਿਆਂ ਤੋਂ ਇਲਾਵਾ ਘੱਟੋ ਘੱਟ 10 ਹੋਰ ਕਲਾਸ ਰੂਮ। |

ਇਹ ਵੀ ਤਸੱਲੀ ਕਰ ਲਈ ਜਾਵੇ ਕਿ ਸਬੰਧਤ ਪਿੰਡ ਦੇ ਵਸਨੀਕਾਂ ਨੇ ਆਪਣੇ ਖਰਚੇ ਤੇ ਸਕੂਲ ਦੀ ਯੋਗ ਇਮਾਰਤ ਦੀ ਉਸਾਰੀ ਕਰ ਲਈ ਹੈ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਸੂਚੀ

ਭਾਗ 'ੲ'

ਹਾਈ ਤੋਂ ਹਾਇਰ ਸੈਕੰਡਰੀ ਪੱਧਰ ਤੱਕ ਅਪਗਰੇਡ ਕਰਨ ਲਈ ਕਰਾਈਟੇਰੀਆ

1. ਨੌਂਵੀ ਅਤੇ ਦਸਵੀਂ ਦੀਆਂ ਕਲਾਸਾਂ ਵਿੱਚ ਵਿਦਿਆਰਥੀਆਂ ਦੀ ਘੱਟੋ ਘੱਟ ਗਿਣਤੀ 100 ਅਤੇ ਬਾਰਡਰ/ਬੇਟ/ਪਹਾੜੀ ਏਰੀਏ ਵਿਚ ਵਿਦਿਆਰਥੀਆਂ ਦੀ ਗਿਣਤੀ ਘੱਟ ਘੱਟ 80 ਹੋਣੀ ਚਾਹੀਦੀ ਹੈ।

ਜਾਂ

ਤਜਵੀਜ਼ ਕੀਤੇ ਗਏ ਸਕੂਲ ਲਈ ਘੱਟੋ ਘੱਟ ਚਾਰ ਫੀਡਰ ਸਕੂਲ 10 ਕਿਲੋਮੀਟਰ ਦੇ ਘੇਰੇ ਵਿਚ ਹੋਣੇ ਚਾਹੀਦੇ ਹਨ।

2. ਸਾਲ 1990 ਤੋਂ ਸਾਰੀਆਂ +2 ਕਲਾਸਾਂ ਕਾਲਜਾਂ ਵਿਚੋਂ ਬੰਦ ਕੀਤੀਆਂ ਜਾਣੀਆਂ ਹਨ, ਇਸ ਲਈ ਉਹ ਥਾਵਾਂ ਜਿਥੇ ਕਾਲਜਾਂ ਵਿਚੋਂ +2 ਕਲਾਸਾਂ ਬੰਦ ਕਰਨੀਆਂ ਹਨ, ਉਨ੍ਹਾਂ ਥਾਵਾਂ ਨੂੰ ਸਬੰਧਤ ਸਾਲ ਵਿਚ ਪੜ੍ਹਾਅਵਾਰ ਹਾਈ ਤੋਂ +2 ਪੱਧਰ ਕਰਨ ਲਈ ਪਹਿਲ ਦਿੱਤੀ ਜਾਵੇਗੀ।

3. ਉਨ੍ਹਾਂ ਥਾਵਾਂ ਨੂੰ ਪਹਿਲ ਦਿੱਤੀ ਜਾਵੇਗੀ ਜਿਥੇ ਵਿਦਿਆਰਥੀ ਅਸਾਨੀ ਨਾਲ ਪਹੁੰਚ ਸਕਦੇ ਹੋਣ।

4. ਉਹ ਥਾਵਾਂ ਜਿਥੇ ਲੋਕਲ ਕਮਿਊਨਿਟੀ ਸਕੂਲ ਲਈ ਬਿਲਡਿੰਗ, ਜ਼ਮੀਨ, ਫੰਡਜ਼ ਆਦਿ ਦੇਣ ਲਈ ਤਿਆਰ ਹੋਵੇ ਨੂੰ ਪਹਿਲ ਦਿੱਤੀ ਜਾਵੇਗੀ।

5. 14 ਕਲਾਸ ਰੂਮ ਉਸਾਰਨ ਲਈ ਕਾਫੀ ਜਗ੍ਹਾ ਅਤੇ ਇਸ ਤੋਂ ਇਲਾਵਾ ਖੇਡ ਦੇ ਮੈਦਾਨ ਅਤੇ ਲਾਇਬਰੇਰੀ ਆਦਿ ਲਈ ਵੀ ਜਗ੍ਹਾ ਹੋਵੇ।

6. ਪੇਂਡੂ ਖੇਤਰਾਂ ਵਿੱਚ ਘੱਟੋ ਘੱਟ 4 ਤੋਂ 5 ਏਕੜ ਜ਼ਮੀਨ ਅਤੇ ਸ਼ਹਿਰੀ ਖੇਤਰਾਂ ਵਿਚ 2 ਤੋਂ 3 ਏਕੜ ਜ਼ਮੀਨ ਖੇਡ ਦੇ ਮੈਦਾਨ ਲਈ ਉਪਲੱਬਧ ਹੋਣੀ ਚਾਹੀਦੀ ਹੈ।

7. ਹਰ ਸਾਲ ਘੱਟੋ ਘੱਟ 30% ਸਕੂਲ ਲੜਕੀਆਂ ਲਈ ਅਪਗਰੇਡ ਹੋਣੇ ਚਾਹੀਦੇ ਹਨ।

8. ਜਿਨ੍ਹਾਂ ਸਕੂਲਾਂ ਵਿਚ ਸਾਇੰਸ ਦੀਆਂ ਦੋ ਪ੍ਰੋਯੋਗਸ਼ਾਲਾ ਉਪਲਬਧ ਹੋਣ ਉਨ੍ਹਾਂ ਸਕੂਲਾਂ ਨੂੰ ਸਾਇੰਸ ਗਰੁੱਪ ਨਾਲ ਅਪਗਰੇਡ ਕਰਨ ਲਈ ਪਹਿਲ ਦਿੱਤੀ ਜਾਵੇਗੀ।

———

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 858**

(ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 858 ਵਿਦਡਰਾਅ ਕਰ ਲਿਆ ਗਿਆ ।)

---

**ਤਹਿਸੀਲ ਗੜ੍ਹਸ਼ੰਕਰ ਵਿਚ ਸਿੰਜਾਈ ਸਹੂਲਤਾਂ ਲਈ ਫੰਡਾਂ ਦੀ ਐਲੋਕੇਸ਼ਨ**

*862. ਸ਼੍ਰੀ ਰਿੰਗਾਰਾ ਰਾਮ ਸਹੂੰਗੜਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1995 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਤਹਿਸੀਲ ਗੜ੍ਹਸ਼ੰਕਰ ਦੇ ਕਿਸਾਨਾਂ ਨੂੰ ਸਿੰਜਾਈ ਸਹੂਲਤਾਂ ਮੁਹੱਈਆ ਕਰਨ ਲਈ ਐਲੋਕੇਟ ਕੀਤੇ ਗਏ ਫੰਡਾਂ ਦਾ ਸਾਲ-ਵਾਰ ਵੇਰਵਾ ਕੀ ਹੈ ਅਤੇ ਉਨ੍ਹਾਂ ਸਕੀਮਾਂ ਦੇ ਨਾਂ ਕੀ ਹਨ ਜਿਨ੍ਹਾਂ ਅਧੀਨ ਉਕਤ ਫੰਡ ਐਲੋਕੇਟ ਕੀਤੇ ਗਏ ਹਨ ਅਤੇ ਉਕਤ ਸਕੀਮਾਂ ਅਧੀਨ ਕਿੰਨੇ ਕਿਸਾਨਾਂ ਨੂੰ ਲਾਭ ਪੁੱਜਾ ?.

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ): ਸਾਲ 1995 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਤਹਿਸੀਲ ਗੜ੍ਹਸ਼ੰਕਰ ਦੇ ਕਿਸਾਨਾਂ ਨੂੰ ਸਿੰਜਾਈ ਸਹੂਲਤਾਂ ਮੁਹੱਈਆ ਕਰਨ ਲਈ ਐਲੋਕੇਟ ਕੀਤੇ ਫੰਡਾਂ ਦਾ ਸਾਲਵਾਰ ਵੇਰਵਾ ਹੇਠ ਅਨੁਸਾਰ ਹੈ :—

| ਸਕੀਮ ਦਾ ਨਾਂ | ਸਾਲਾਨਾ ਖਰਚਾ | |
|---|---|---|
| 1 | | 2 |
| ਤਹਿਸੀਲ ਗੜ੍ਹਸ਼ੰਕਰ ਵਿਚ | ਸਾਲ 1995-96 | 2.92 ਲੱਖ |
| ਪੈਂਦੇ ਰਜਵਾਹਿਆਂ ਦੀ | ਸਾਲ 1996-97 | 1.07 ਲੱਖ |
| ਸਾਲਾਨਾ ਦੇਖਭਾਲ | ਸਾਲ 1997-98 | 5.66 ਲੱਖ |
| | ਜੋੜ | 9.65 ਲੱਖ |

ਉਪਰੋਕਤ ਸਕੀਮ ਅਧੀਨ 327 ਕਿਸਾਨਾਂ ਨੂੰ ਲਾਭ ਪੁੱਜਾ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਅਤੇ ਪੁਲੀਟੀਕਲ ਸੈਟ ਅੱਪ ਤੇ ਦਖਲ-ਅੰਦਾਜ਼ੀ ਵੀ ਵਧ ਜਾਂਦੀ ਹੈ। ਬੇਹਤਰ ਹੁੰਦਾ ਕਿ ਜੇ ਇਹ ਅਧਿਕਾਰ ਸਟੇਟ ਦੇ ਇਲੈਕਸ਼ਨ ਕਮਿਸ਼ਨ ਨੂੰ ਦਿੱਤੇ ਜਾਂਦੇ। ਉਸ ਵਿਚ ਗਾਈਡ-ਲਾਈਨਜ਼ ਸੈਟ ਕੀਤੀਆਂ ਜਾਂਦੀਆਂ। ਪਹਿਲਾਂ 10 ਜ਼ੋਨ ਸਨ ਪਰ ਹੁਣ 15 ਕਰ ਦਿੱਤੇ ਗਏ ਹਨ। ਪਾਪੂਲੇਸ਼ਨ ਵੀ 15,000 ਦੀ ਜਗ੍ਹਾ 6,000 ਕਰ ਦਿੱਤੀ ਗਈ ਹੈ। ਪੁਰਾਣੇ ਐਕਟ ਵਿਚ ਪਰਪੋਜ਼ਲ ਚਲੀ ਆਉਂਦੀ ਸੀ ਔਰ ਫਿਰ ਫਾਈਨਲ ਹੁੰਦੀ ਸੀ ਜਿਸ ਨਾਲ ਪੁਲੀਟੀਕਲ ਇੰਟਰਫੀਅਰੈਂਸ ਜ਼ਿਆਦਾ ਹੁੰਦਾ ਸੀ। ਇਸ ਪ੍ਰੈਕਟਿਸ ਨਾਲ ਡੈਮੋਕਰਸੀ ਨੂੰ ਢਾਹ ਲੱਗਦੀ ਹੈ। ਇਸ ਕਰਕੇ ਜਿੱਥੇ ਇਸ ਵਿਚ ਦੋ ਕੰਮ ਠੀਕ ਕੀਤੇ ਹਨ, ਉਥੇ ਡੀ.ਸੀ. ਦੀ ਜਗ੍ਹਾ ਇਲੈਕਸ਼ਨ ਕਮਿਸ਼ਨ ਨੂੰ ਅਧਿਕਾਰ ਦੇਣੇ ਚਾਹੀਦੇ ਹਨ। ਇਸ ਵਿਚ ਕਿਸੇ ਨੂੰ ਇਤਰਾਜ਼ ਨਹੀਂ ਰਹੇਗਾ ਔਰ ਬਾਕਾਇਦਾ ਪਰਪੋਜ਼ਲ ਨਾਰਮਜ਼ ਅਤੇ ਗਾਈਡ-ਲਾਈਨਜ਼ ਮੁਤਾਬਿਕ ਕੀਤੀ ਜਾਵੇ। ਇਸ ਕਰਕੇ ਇਹ ਦੋ ਚੀਜ਼ਾਂ ਇਸ ਵਿਚ ਸ਼ਾਮਲ ਕਰਨੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਇਸ ਨਾਲ ਇਹ ਕੰਮ ਠੀਕ ਹੋਵੇਗਾ ਪਰ ਬਾਕੀ ਸਰਕਾਰ ਦੀ ਮਰਜ਼ੀ ਹੈ। ਪੰਚਾਇਤਾਂ ਦੀ ਰਿਜ਼ਰਵੇਸ਼ਨ ਬਾਰੇ ਨੋਟੀਫਿਕੇਸ਼ਨ ਆਲਰੇਡੀ ਗਜ਼ਟ ਵਿਚ ਹੋ ਚੁੱਕੀ ਹੈ। ਉਸ ਵਿਚ ਦੱਸਿਆ ਗਿਆ ਹੈ ਕਿ ਸਰਪੰਚਾਂ ਦੀਆਂ ਸੀਟਾਂ ਰਿਜ਼ਰਵ ਕਿਹੜੇ ਕਿਹੜੇ ਪਿੰਡ ਵਿਚ ਹਨ। ਜਦੋਂ ਮੰਤਰੀ ਜੀ ਜਵਾਬ ਦੇਣ ਤਾਂ ਇਹ ਹਾਊਸ ਨੂੰ ਦੱਸਣ ਕਿ ਉਹੀ ਨੋਟੀਫਿਕੇਸ਼ਨ ਸਟੈਂਡ ਕਰੇਗਾ ਜਾਂ ਦੁਬਾਰਾ ਫਿਰ ਕੀਤਾ ਜਾਵੇਗਾ। ਜ਼ਿਲ੍ਹਾ ਪ੍ਰੀਸ਼ਦਾਂ ਔਰ ਸੰਮਤੀਆਂ ਵਾਸਤੇ ਜੋ ਜ਼ੋਨ ਬਣਾਉਣੇ ਹਨ, ਉਹ ਪਹਿਲਾਂ ਨਿਸਚਿਤ ਕੀਤੇ ਜਾਣ ਔਰ ਇਕ ਮਹੀਨਾ ਪਹਿਲਾਂ ਦੱਸਿਆ ਜਾਵੇ। ਪਹਿਲਾਂ ਗਜ਼ਟ ਨੋਟੀਫਿਕੇਸ਼ਨ ਹੋਵੇ ਤਾਂ ਫਿਰ ਕਿਸੇ ਨੂੰ ਕੋਈ ਇਤਰਾਜ਼ ਨਹੀਂ। ਇਸ ਗੱਲ ਦੀ ਜ਼ਰੂਰ ਗਰੰਟੀ ਕਰਨੀ ਚਾਹੀਦੀ ਹੈ। ਇੱਕ ਇਸ ਵਿਚ ਵੋਟਰ ਸੂਚੀਆਂ ਦਾ ਸਵਾਲ ਹੈ। ਮੇਰੀ ਹੰਬਲ ਰਿਕੁਐਸਟ ਹੈ ਕਿ ਵੋਟਰ ਸੂਚੀ ਇੱਕ ਹੋਣੀ ਚਾਹੀਦੀ ਹੈ। ਹੁਣ ਮਿਊਂਸਪੈਲਟੀ ਵਾਸਤੇ ਵੱਖਰੀ ਵੋਟਰ ਸੂਚੀ ਹੈ, ਪੰਚਾਇਤਾਂ ਵਾਸਤੇ ਵੱਖਰੀ ਹੈ, ਵਿਧਾਨ ਸਭਾ ਵਾਸਤੇ ਵੱਖਰੀ ਹੈ, ਪਾਰਲੀਮੈਂਟ ਵਾਸਤੇ ਵੱਖਰੀ ਵੋਟਰ ਸੂਚੀ ਹੈ। ਇਹ ਵੋਟਰ ਸੂਚੀ ਇੱਕ ਹੋਣੀ ਚਾਹੀਦੀ ਹੈ। ਵੇਖਿਆ ਇਹ ਗਿਆ ਹੈ ਕਿ 25 , ਲੋਕਾਂ ਦਾ ਤਾਂ ਨਾਂ ਹੀ ਇਨ੍ਹਾਂ ਸੂਚੀਆਂ ਵਿਚ ਨਹੀਂ ਹੈ। ਇਸ ਕਰਕੇ ਇਹ ਇੱਕ ਹੋਵੇ। ਆਲ ਇੰਡੀਆ ਲੈਵਲ ਤੇ ਇਲੈਕਸ਼ਨ ਕਮਿਸ਼ਨ ਨਾਲ ਇਹ ਮਾਮਲਾ ਟੇਕ ਅੱਪ ਕੀਤਾ ਜਾ ਸਕਦਾ ਹੈ। ਔਰ ਦੂਸਰੀ ਗੱਲ ਦੀ ਪੂਰੀ ਗਰੰਟੀ ਕਰਨੀ ਚਾਹੀਦੀ ਹੈ, ਸਾਡੇ ਇਲੈਕਸ਼ਨ ਕਮਿਸ਼ਨਰ, ਗਿੱਲ ਸਾਹਿਬ ਸ਼ਾਇਦ ਚੰਡੀਗੜ੍ਹ ਆਏ ਹੋਏ ਹਨ, ਮੈਂ ਪੂਰੀ ਖਬਰ ਤਾਂ ਨਹੀਂ ਪੜ੍ਹੀ ਸਿਰਫ ਹੈਡ ਲਾਈਨ ਹੀ ਪੜ੍ਹੀ ਹੈ, ਉਨ੍ਹਾਂ ਨੇ ਕਿਹਾ ਹੈ ਕਿ ਵੋਟਾਂ ਵਾਸਤੇ ਆਈਡੈਂਟਿਟੀ ਕਾਰਡ ਕੰਪਲਸਰੀ ਹੋਣਗੇ। ਇਸ ਤਰ੍ਹਾਂ ਪੰਜਾਬ ਸਰਕਾਰ ਨੂੰ ਵੀ ਆਪਣੇ ਵੱਲੋਂ ਪੂਰੇ ਐਫਰਟਸ ਕਰਨੇ ਚਾਹੀਦੇ ਹਨ ਕਿ ਵੋਟਾਂ ਕੇਵਲ ਆਈਡੈਂਟਿਟੀ ਕਾਰਡਾਂ ਤੇ ਹੀ ਪੈਣ। ਫਿਰ ਵੋਟਰ ਸੂਚੀਆਂ ਵਾਲਾ ਤਾਂ ਕੰਮ ਹੀ ਮੁੱਕ ਜਾਣਾ ਚਾਹੀਦਾ ਹੈ। ਇਸ ਨਾਲ, ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਠੀਕ ਹੋ ਜਾਣੀਆਂ ਹਨ। ਇਕ ਗੱਲ ਹੋਰ ਹੈ ਕਿ ਤੁਹਾਡੇ ਡਿਪਾਰਟਮੈਂਟਾਂ ਦੇ ਕੁਝ ਕਰਮਚਾਰੀ ਇਸ ਵੇਲੇ ਕਾਫੀ ਨਿਰਾਸ਼ ਹਨ। ਉਹ ਕਹਿੰਦੇ ਹਨ

ਕਿ ਅਸੀਂ ਇਲੈਕਸ਼ਨਾਂ ਵਿਚ ਵੀ ਪਾਰਟੀਸਿਪੇਟ ਨਹੀਂ ਕਰਨਾ ਔਰ ਉਹ ਧਰਨੇ ਵਗੈਰਾ ਵੀ ਲਗਾਉਂਦੇ ਪਏ ਹਨ । ਅਗਰ ਉਹ ਸਮਝਦੇ ਹਨ ਕਿ ਪੇ-ਕਮਿਸ਼ਨ ਨੇ ਉਨ੍ਹਾਂ ਨਾਲ ਭੇਦ-ਭਾਵ ਕੀਤਾ ਹੈ, ਤਾਂ ਸਿੰਪਥੈਟੀਕਲੀ ਉਨ੍ਹਾਂ ਦੀ ਗੱਲ ਸੁਣ ਕੇ ਉਨ੍ਹਾਂ ਨੂੰ ਸੰਤੁਸ਼ਟ ਕਰਨਾ ਚਾਹੀਦਾ ਹੈ ਤਾਂ ਕਿ ਜੋ ਡੈਮੋਕ੍ਰੇਟਿਕ ਪ੍ਰਾਸੈਸ ਤੁਸੀਂ ਸ਼ੁਰੂ ਕਰਨ ਜਾ ਰਹੇ ਹੋ, ਉਸ ਵਿਚ ਉਹ ਪੂਰਾ ਸਹਿਯੋਗ ਦੇਣ । ਏਨੀ ਮੇਰੀ ਬੇਨਤੀ ਹੈ । ਧੰਨਵਾਦ ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਬਹੁਤ ਹੀ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਿੱਲ ਤ ਬੋਲਣ ਦਾ ਸਮਾਂ ਦਿੱਤਾ ਹੈ ।

**ਸ੍ਰੀ ਸਪੀਕਰ** : ਨਹੀਂ ਜੀ, ਅਸੀਂ ਤਾਂ ਹਮੇਸ਼ਾ ਹੀ ਬੋਲਣ ਦਾ ਟਾਈਮ ਦਿੰਦੇ ਹਾਂ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਵੀ ਸਰਕਾਰ ਦੇ ਇਸ ਪੱਖ ਦੀ ਸ਼ਲਾਘਾ ਕਰਦਾ ਹਾਂ । ਇਹ ਪਿਉਰਲੀ ਡੈਮੋਕਰੇਸੀ ਪੰਚਾਇਤੀ ਰਾਜ ਵਿਚ ਲਿਆਉਣ ਦਾ ਪ੍ਰਯਤਨ ਕੀਤਾ ਗਿਆ ਹੈ । ਅਸੀਂ ਬਿਲਕੁੱਲ ਇਸ ਨਾਲ ਸਹਿਮਤ ਹਾਂ । ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛਾ ਅਤੇ ਨੇਕ ਕੰਮ ਇਸ ਸਰਕਾਰ ਨੇ ਕੀਤਾ ਹੈ । ਸਾਡੀ ਸਰਕਾਰ ਨੇ 40 % ਸਰਪੰਚਾਂ ਦੇ ਵਿਚੋਂ ਚੁਣੇ ਜਾਣ ਵਾਲਾ ਕੰਮ ਜੋ ਕੀਤਾ ਸੀ, ਉਹ ਵੀ ਮੈਂ ਸਮਝਦਾ ਹਾਂ ਠੀਕ ਗੱਲ ਸੀ । ਉਸ ਵੇਲੇ ਉਹ ਠੀਕ ਸੀ, ਉਸ ਤੋਂ ਬਾਅਦ ਮੋਡੀਫਿਕੇਸ਼ਨ ਲਿਆਂਦੀ ਗਈ । ਅਸੀਂ ਉਸ ਨੂੰ ਵੀ ਠੀਕ ਸਮਝਦੇ ਹਾਂ .....(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ)

**ਸ੍ਰੀ ਸਪੀਕਰ** : ਗੱਲ ਸੁਣੋ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਾਡੀ ਸੋਚ ਉਸ ਵੇਲੇ ਠੀਕ ਸੀ । ਤੁਸੀਂ ਇਸ ਵੇਲੇ ਮੋਡੀਫਿਕੇਸ਼ਨ ਲਿਆਂਦੀ ਹੈ, ਅਸੀਂ ਉਸ ਮੋਡੀਫਿਕੇਸ਼ਨ ਨੂੰ ਵੀ ਠੀਕ ਕਹਿ ਰਹੇ ਹਾਂ ... (ਵਿਘਨ) ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਪਿੱਛੇ ਵੀ ਇਲੈਕਸ਼ਨਾਂ ਹੋਈਆਂ ਸਨ ਔਰ ਹੁਣ ਫਿਰ ਪੰਚਾਇਤਾਂ ਦੀਆਂ ਇਲੈਕਸ਼ਨਾਂ ਆ ਰਹੀਆਂ ਹਨ । ਮੈਂ ਇਹ ਗੱਲ ਇਥੇ ਇਸ ਲਈ ਕਰ ਰਿਹਾ ਹਾਂ ਕਿ ਜਿਹੜੇ ਇਲੈਕਸ਼ਨਾਂ ਲੜ ਰਹੇ ਸਨ, ਜਿਹੜੇ ਜਿਨ੍ਹਾਂ ਦੀ ਪਾਰਟੀ ਨਾਲ ਸਬੰਧਤ ਨਹੀਂ ਸਨ, ਉਨ੍ਹਾਂ ਦਾ ਨੁਕਸਾਨ ਕੀਤਾ ਗਿਆ ਹੈ । ਬਿਨਾਂ ਕਿਸੇ ਗੱਲ ਦੇ, ਬਿਨਾਂ ਕਿਸੇ ਬਾਤ ਦੇ ਬਹੁਤ ਸਾਰੇ ਸਰਪੰਚਾਂ ਨੂੰ ਸਸਪੈਂਡ ਕੀਤਾ ਗਿਆ । ਬਹੁਤ ਸਾਰੇ ਸਰਪੰਚ ਸਾਹਿਬਾਨ ਦੀ ਸਸਪੈਨਸ਼ਨ ਬਿਲਕੁਲ ਪੁਲੀਟੀਕਲ ਸੀ ਮੈਂ ਸਮਝਦਾ ਹਾਂ ਕਿ ਜਿਥੇ ਕਿਤੇ ਕਿਤੇ ਸਰਪੰਚ ਦੇ ਵਿਰੁੱਧ ਇਨਕੁਆਇਰੀ ਦੇ ਆਰਡਰ ਹੋਏ, ਉਹ ਇਨਕੁਆਇਰੀ, ਸਿਰੇ ਨਹੀਂ ਚੜ੍ਹੀ ਕਿਉਂਕਿ ਉਸ ਵਿਚ ਕੁਝ ਪਰੂਵ ਨਹੀਂ ਹੋਇਆ । ਸਿਰਫ ਹਿਊਮੀਲੇਟ ਕਰਨ ਵਾਸਤੇ ਤੇ ਹਰਾਸ ਕਰਨ ਵਾਸਤੇ ਸਰਪੰਚ ਸਾਹਿਬਾਨ ਨੂੰ ਸਸਪੈਂਡ ਕੀਤਾ ਗਿਆ, ਜਿਹੜਾ ਕਿ ਜਿਨ੍ਹਾਂ ਦਾ ਬਹੁਤ ਮਾੜਾ ਕੰਮ ਸੀ ਅਤੇ ਗਲਤ ਗੱਲ ਸੀ । ਇਸ ਦੇ ਨਾਲ ਨਾਲ .....

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਡੋਗਰਾ ਸਾਹਿਬ ਨੇ ਇਸ ਤਰ੍ਹਾਂ ਕਿਹਾ ਹੈ ਕਿ ਪਰੂਵ ਨਹੀਂ ਹੋਇਆ । ਜਿਨ੍ਹਾਂ ਸਰਪੰਚਾਂ

[ਸ਼੍ਰੀ ਜਗਦੀਸ਼ ਸਾਹਨੀ]
ਨੇ ਪੈਸੇ ਲਏ, ਜਾਂ ਲੀਡਰਾਂ ਨੇ ਲਏ, ਉਹ ਪੈਸੇ ਕਾਂਗਰਸ ਦੇ ਸਮੇਂ ਵਿਚ ਲਏ ਗਏ, ਜਿਸ ਤਰ੍ਹਾਂ ਨਾਦਰ ਸ਼ਾਹ ਦੀ ਲੁੱਟ ਹੈ, ਉਹ ਨਾਦਰ ਸ਼ਾਹ ਦੀ ਲੁੱਟ ਇਨ੍ਹਾਂ ਨੇ ਕੀਤੀ। ਕਿੰਨਾ ਕਮਿਸ਼ਨ ਦਿੱਤਾ, ਕਿੰਨਾ ਪੈਸਾ ਖਾਧਾ। ਜੇ ਉਸ ਦੇ ਬਾਰੇ ਬਾਦਲ ਸਾਹਿਬ ਨੇ ਇਨਕੁਆਇਰੀ ਕਰਵਾਈ ਤਾਂ ਪਤਾ ਲੱਗਾ, ਨਹੀਂ ਤਾਂ ਅਸੀਂ ਬਿਲਕੁਲ ਸੁੱਤੇ ਹੀ ਰਹਿ ਜਾਂਦੇ। ਇਹ ਕਿਸ ਮੂੰਹ ਨਾਲ ਕਹਿੰਦੇ ਹਨ ਕਿ ਗਲਤ ਗੱਲ ਸੀ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਹੁਣ ਇਨ੍ਹਾਂ ਨੇ ਨਵੇਂ ਵਾਰਡ ਬਣਾਉਣੇ ਹਨ। ਮੈਂ ਸਮਝਦਾ ਹਾਂ ਕਿ ਜਿਹੜਾ ਵਾਰਡ ਸਿਸਟਮ ਹੈ, ਇਸ ਵਾਸਤੇ ਕੋਈ ਨਾ ਕੋਈ ਕਰਾਈਟੇਰੀਆ ਜ਼ਰੂਰ ਮੁਕੱਰਰ ਕਰ ਲੈਣਾ ਚਾਹੀਦਾ ਹੈ। ਅਸੀਂ ਵਾਰਡ ਵੀ ਪੁਲੀਟੀਕਲੀ ਬਣਾ ਰਹੇ ਹਾਂ। ਇਨ੍ਹਾਂ ਦੀ ਹਰ ਕੋਸ਼ਿਸ਼ ਹੈ ਕਿ ਕੋਈ ਹੋਰ ਜਿਹੜਾ ਦੂਸਰੀ ਪਾਰਟੀ ਨਾਲ ਸਬੰਧਤ ਹੈ, ਉਹ ਆਪਣੇ ਵਾਰਡ ਵਿਚ ਨਾ ਜਿੱਤੇ। ਪੁਰਾਣਾ ਮਿਊਂਸਪਲ ਕਾਰਪੋਰੇਸ਼ਨਾਂ ਅਤੇ ਮਿਊਂਸਪਲ ਕਮੇਟੀਆਂ ਦਾ ਸਾਡਾ ਤਜਰਬਾ ਹੈ, ਸਪੀਕਰ ਸਾਹਿਬ. ਉਨ੍ਹਾਂ ਦੇ ਵਿਚ ਪੂਰੀ ਤਰ੍ਹਾਂ ਦੇਖਿਆ ਗਿਆ ਹੈ ਕਿ ਕੰਟੀਗੁਇਟੀ ਵੀ ਵਾਰਡ ਬਣਾਉਣ ਵੇਲੇ ਨਹੀਂ ਰੱਖੀ ਗਈ। ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪ੍ਰਾਰਥਨਾ ਕਰਨੀ ਚਾਹੁੰਦਾ ਹਾਂ ਕਿ ਕਮ-ਅਜ਼-ਕਮ ਜਿਹੜਾ ਵਾਰਡ ਸਿਸਟਮ ਬਣਾਉਣਾ ਹੈ, ਮੈਂ ਸਮਝਦਾ ਹਾਂ ਕਿ ਤੁਸੀਂ ਉਸ ਦੇ ਵਿਚ ....

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਸ਼੍ਰੀ ਸਪੀਕਰ** : ਸਾਹਨੀ ਸਾਹਿਬ, ਬੈਠ ਜਾਉ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਾਹਨੀ ਸਾਹਿਬ, ਸੁਣਨਾ ਵੀ ਸਿੱਖੋ। ਕਦੇ ਸੁਣ ਵੀ ਲਿਆ ਕਰੋ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ ਬੈਠੇ ਬੈਠੇ ਬੋਲ ਰਹੇ ਸਨ।)

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਵੀ ਚੁੱਪ ਕਰੋ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਵਾਰਡ ਸਿਸਟਮ ਜੋ ਬਣਾਉਣਾ ਹੈ, ਉਨ੍ਹਾਂ ਦੇ ਵਾਸਤੇ ਡਿਸਟ੍ਰਿਕਟ ਲੈਵਲ ਤੇ ਕਮੇਟੀ ਬਣਾਈ ਜਾਵੇ ਤਾਂ ਕਿ ਡੀ.ਸੀ. ਜਾਂ ਏ.ਡੀ.ਸੀ. ਉਸ ਨਾਲ ਪੂਰਾ ਸਲਾਹ ਮਸ਼ਵਰਾ ਕਰਕੇ ਵਾਰਡ ਬਣਾਉਣ। ਕਿਉਂ ਕਿ ਇਨ੍ਹਾਂ ਦੀ ਮਿਲੀਭੁਗਤ ਨਾਲ ਜਿਹੜੇ ਨਵੇਂ ਵਾਰਡ ਬਣਨਗੇ, ਉਨ੍ਹਾਂ ਨਾਲ ਦੂਸਰੀਆਂ ਪਾਰਟੀਆਂ ਦੇ ਲੋਕਾਂ ਦਾ ਬਹੁਤ ਵੱਡਾ ਨੁਕਸਾਨ ਹੋਵੇਗਾ। ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਸੈਂਟਰ ਦੇ ਵਿਚ ਨਵੀਂ ਸਰਕਾਰ ਬਣ ਗਈ ਹੈ, ਉਹ ਬੀ.ਜੇ.ਪੀ. ਦੀ ਸਰਕਾਰ ਬਣੀ ਹੈ ਜਿਸ ਦੇ ਵਿਚ ਅਕਾਲੀ ਦਲ ਵੀ ਸ਼ਾਮਲ ਹੈ ਔਰ ਇਹ ਹਮੇਸ਼ਾ ਆਰਟੀਕਲ 356 ਦੇ ਅਗੇਂਸਟ ਰਹੇ ਹਨ ਤੇ ਆਪਣੀਆਂ ਸਰਕਾਰਾਂ ਜਿਹੜੀਆਂ ਹਨ, ਉਨ੍ਹਾਂ ਨੂੰ ਡਿਜ਼ਾਲਵ ਨਹੀਂ ਕਰਵਾਉਣਾ ਚਾਹੁੰਦੇ। ਸਪੀਕਰ ਸਾਹਿਬ, ਪੰਜਾਬ ਦੇ ਵਿਚ ਇਲੈਕਸ਼ਨਾਂ ਹੋਣ ਵਾਲੀਆਂ ਹੀ

ਸਨ ਪਰੰਤੂ ਸਰਕਾਰ ਨੇ ਸਰਪੰਚਾਂ ਪਾਸੋਂ ਪਾਵਰਾਂ ਵਾਪਸ ਲੈ ਲਈਆਂ ਔਰ ਐਡਮਨਿਸਟ੍ਰੇਟਰ ਮੁਕੱਰਰ ਕਰ ਦਿੱਤੇ ਹਨ ਜਿਸ ਦੇ ਨਾਲ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋਵੇਗਾ। ਇਸ ਤਰ੍ਹਾਂ ਇਨ੍ਹਾਂ ਨੇ ਆਪਣੀ ਨੀਤੀ ਬਿਲਕੁਲ 356 ਧਾਰਾ ਵਾਲੀ ਹੀ ਰੱਖੀ ਹੈ ਅਤੇ ਇਹ ਇਸਦੇ ਨਾਲ ਮਿਲਦੀ ਜੁਲਦੀ ਹੈ। ਮੈਂ ਕਹਿਣਾ ਚਾਹਵਾਂਗਾ ਕਿ ਪੰਚਾਇਤਾਂ ਨੂੰ ਇਲੈਕਸ਼ਨਾਂ ਹੋਣ ਤੱਕ ਮੁੜ ਬਹਾਲ ਕਰ ਦਿੱਤਾ ਜਾਵੇ ਤਾਂ ਕਿ ਜੋ ਉਨ੍ਹਾਂ ਦੀਆਂ ਅਥਾਰਿਟੀਜ਼ ਹਨ, ਉਹ ਵਰਤਣ ਅਤੇ ਜੋ ਪੈਸੇ ਦਾ ਖਰਚਾ ਉਹ ਕਰਦੇ ਹਨ, ਉਹ ਕਰਨ।

ਸਪੀਕਰ ਸਾਹਿਬ, ਜਿਹੜੀ ਰਿਜ਼ਰਵੇਸ਼ਨ ਕੀਤੀ ਗਈ ਹੈ ਇਸ ਸਬੰਧ ਵਿਚ ਮੈਂ ਇਕ ਪਿੰਡ ਦਾ ਨਾਮ ਲੈਣਾ ਚਾਹੁੰਦਾ ਹਾਂ, ਉਹ ਪਿੰਡ ਖਿਆੜਾ ਹੈ ਜਿਸ ਦੇ ਵਿਚ ਕੋਈ ਵੀ ਸ਼ਡਿਊਲਡ ਕਾਸਟ ਨਹੀਂ ਲੇਕਿਨ ਉਥੇ ਸ਼ਡਿਊਲਡ ਕਾਸਟ ਲਈ ਹਲਕਾ ਰਿਜ਼ਰਵ ਕਰ ਦਿੱਤਾ। ਆਖਿਰ ਇਹ ਕਿੰਨੇ ਮਜ਼ਾਕ ਦੀ ਗੱਲ ਹੋਈ ਹੈ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇੰਨਾਂ ਹੀ ਕਹਾਂਗਾ ਕਿ ਕਮ-ਸੇ-ਕਮ ਕੋਈ ਰਿਜ਼ਰਵੇਸ਼ਨ ਕਰਨ ਵਾਸਤੇ ਆਧਾਰ ਜ਼ਰੂਰ ਬਣਾਇਆ ਜਾਣਾ ਚਾਹੀਦਾ ਹੈ ਅਤੇ ਇਸ ਵਿਚ ਹਰ ਪਾਰਟੀ ਦੇ ਨੁਮਾਇੰਦੇ ਨੂੰ ਸ਼ਾਮਲ ਕਰਕੇ, ਜਦੋਂ ਵਾਰਡ ਸਿਸਟਮ ਰਿਜ਼ਰਵ ਹੁੰਦਾ ਹੈ. ਉਹ ਕੀਤਾ ਜਾਣਾ ਚਾਹੀਦਾ ਹੈ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਆਪ ਜੀ ਦਾ ਬੜਾ ਧੰਨਵਾਦ ਕਰਦਾ ਹਾਂ। ਜੈ ਹਿੰਦ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ) ਮਾਨਯੋਗ ਸਪੀਕਰ ਸਾਹਿਬ ਜੋ ਅੱਜ ਹਾਊਸ ਦੇ ਵਿੱਚ ਪੰਚਾਇਤਾਂ ਸਬੰਧੀ ਸੋਧ ਲਿਆਂਦੀ ਗਈ ਹੈ, ਇਹ ਬਹੁਤ ਹੀ ਸਹੀ ਹੈ। ਜਿਸ ਤਰ੍ਹਾਂ ਸ਼ੰਕਾ ਜ਼ਾਹਿਰ ਕੀਤਾ ਗਿਆ, ਸ੍ਰੀ ਡੋਗਰਾ ਸਾਹਿਬ ਵਲੋਂ ਜਿਹੜੇ ਕਿ ਖੁਦ ਵੀ ਡਿਪਟੀ ਸਪੀਕਰ ਰਹਿ ਚੁੱਕੇ ਹਨ, ਉਸ ਸਬੰਧੀ ਮੈਂ ਕਹਾਂਗਾ ਕਿ ਪਿਛਲੀ ਸਰਕਾਰ ਦੇ ਵੇਲੇ ਕੋਈ ਕਰਾਈਟੇਰੀਆ ਹੀ ਨਹੀਂ ਸੀ। ਰਾਤਾਂ ਨੂੰ ਵਾਰਡ ਜਨਰਲ ਹੁੰਦੇ ਸਨ ਅਤੇ ਸਵੇਰੇ ਰਿਜ਼ਰਵ ਕਰ ਦਿੰਦੇ ਸਨ। ਇਸ ਤਰ੍ਹਾਂ ਸੰਮਤੀਆਂ ਵੀ ਰਿਜ਼ਰਵ ਕੀਤੀਆਂ ਗਈਆਂ। ਸਭ ਕੁਝ ਇਨ੍ਹਾਂ ਦੀਆਂ ਆਪਣੀਆਂ ਵਿਸ਼ਿਜ਼ ਦੇ ਮੁਤਾਬਕ ਹੁੰਦਾ ਰਿਹਾ। ਸਪੀਕਰ ਸਾਹਿਬ, ਪਿਛਲੇ ਵੇਲੇ ਦੀਨਾ ਨਗਰ ਦੇ ਐਮ. ਐਲ. ਏ. ਨੇ ਜੋ ਕਰਾਈਟੇਰੀਆ ਅਪਣਾਇਆ ਸੀ, ਇਸੇ ਤਰ੍ਹਾਂ ਇਹ ਚਾਹੁੰਦੇ ਹਨ ਕਿ ਸ਼੍ਰੋਮਣੀ ਅਕਾਲੀ ਦਲ ਔਰ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੀ ਉਸੇ ਤਰ੍ਹਾਂ ਦਾ ਕਰਾਈਟੇਰੀਆ ਅਪਨਾਏ ਅਤੇ ਇਸ ਤਰ੍ਹਾਂ ਲੋਕਾਂ ਦੇ ਨਾਲ ਧੱਕਾ ਕਰੇ. ਜਿਹੜਾ ਕਿ ਅਸੀਂ ਬਿਲਕੁਲ ਨਹੀਂ ਕਰਾਂਗੇ।

(ਇਸ ਸਮੇਂ ਸਦਨ ਵਿਚ ਕੁਝ ਮਾਨਯੋਗ ਮੈਂਬਰ ਬੈਠੇ ਬੈਠੇ ਗੱਲਾਂ ਕਰ ਰਹੇ ਸਨ)

**ਸ੍ਰੀ ਸਪੀਕਰ.** ਬੈਠੇ ਬੈਠੇ ਗੱਲਾਂ ਨਾ ਕਰੋ।

**ਸ੍ਰੀ ਰਮੇਸ਼ ਚੰਦਰ ਡੋਗਰਾ.** ** ** **

**ਸ੍ਰੀ ਸਪੀਕਰ** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਡੋਗਰਾ ਸਾਹਿਬ, ਇਹ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਖੁਰਾਕ ਤੇ ਸਪਲਾਈ ਅਤੇ ਖਪਤਕਾਰ ਮਾਮਲਿਆਂ ਦੇ ਮੰਤਰੀ**. ਸਪੀਕਰ ਸਾਹਿਬ, ਮਾਨਯੋਗ ਡੋਗਰਾ ਸਾਹਿਬ ਡਿਪਟੀ ਸਪੀਕਰ ਵੀ ਰਹਿ ਚੁੱਕੇ ਹਨ ਔਰ ਜਦੋਂ ਬਿਲ ਇੰਟਰੋਡਿਊਸ ਹੋਇਆ, ਬਹਿਸ ਇਨਵਾਈਟ ਕੀਤੀ ਗਈ ਤਾਂ ਉਦੋਂ ਇਹ ਬੋਲੇ ਨਹੀਂ, ਉਦੋਂ ਇਹ ਸੁੱਤੇ ਰਹੇ। ਕਮ-ਅਜ਼-ਕਮ ਇਹ ਡੋਗਰਾ ਸਾਹਿਬ ਤੋਂ ਐਕਸਪੈਕਟਿਡ ਨਹੀਂ ਹੈ।

**ਸ੍ਰੀ ਸਪੀਕਰ** ਹਾਂ ਜੀ, ਬਾਦਲ ਸਾਹਿਬ ਜੀ।

**ਖੇਤੀਬਾੜੀ ਮੰਤਰੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਗਰ ਡੋਗਰਾ ਸਾਹਿਬ ਨਾ ਹੀ ਬੋਲਦੇ ਤਾਂ ਚੰਗਾ ਸੀ। ਇਹ ਵੈਸੇ ਗਰੀਬਾਂ ਨਾਲ ਬਹੁਤ ਹੇਜ਼ ਕਰਦੇ ਹਨ ਪਰੰਤੂ ਜਦੋਂ ਸਰਪੰਚਾਂ ਦਾ ਨਾਮ ਆ ਜਾਂਦਾ ਹੈ ਤਾਂ ਪਤਾ ਨਹੀਂ ਇਨ੍ਹਾਂ ਦੇ ਕਿਉਂ ** ਲੜਨ ਲੱਗ ਪੈਂਦੇ ਹਨ।

**ਸ੍ਰੀ ਸਪੀਕਰ**: ਜੋ ਸ਼ਬਦ ** ਵਰਤਿਆ ਹੈ, ਐਕਸਪੰਜ ਕੀਤਾ ਜਾਵੇ।

**ਸ੍ਰੀ ਜਗਦੀਸ਼ ਸਾਹਨੀ** ਸਪੀਕਰ ਸਾਹਿਬ, ਪੁਰਾਣੀ ਸਰਕਾਰ ਨੇ ਜਿਸ ਤਰ੍ਹਾਂ ਪੰਚਾਂ ਨੂੰ ਖੁੱਲ੍ਹੀਆਂ ਵਾਗਡੋਰਾਂ ਦਿੱਤੀਆਂ ਸਨ, ਉਸ ਦੇ ਸਿੱਟੇ ਵਜੋਂ ਹੀ ਇਹ ਸਭ ਕੁਝ ਹੋਇਆ ਹੈ। ਸਾਡੀ ਸਰਕਾਰ ਨੇ ਆ ਕੇ ਇਸ ਤੇ ਰੋਕਥਾਮ ਲਗਾਈ ਹੈ। ਇਸ ਵਿਚ ਬੁਰਾਈ ਕੀ ਹੈ? ਜੋ ਡੋਗਰਾ ਸਾਹਿਬ ਨੇ ਪੁਆਇੰਟ ਆਫ ਆਰਡਰ ਲਿਆਂਦਾ ਸੀ, ਉਸ ਮੁਤਾਬਿਕ....

**ਸ੍ਰੀ ਸਪੀਕਰ** ਤੁਸੀਂ ਪੁਆਇੰਟ ਆਫ ਆਰਡਰ ਨਾ ਮੈਨਸ਼ਨ ਕਰੋ। ਆਪਣੀ ਗੱਲ ਕਰੋ।

**ਸ੍ਰੀ ਜਗਦੀਸ਼ ਸਾਹਨੀ**. ਜੋ ਪੰਚਾਇਤਾਂ ਨੂੰ ਪਹਿਲਾਂ ਅਖਤਿਆਰ ਦਿੱਤੇ ਗਏ ਸਨ, ਉਨ੍ਹਾਂ ਵਿੱਚ ਅਮੈਂਡਮੈਂਟ ਬਾਰੇ ਜੋ ਕ੍ਰਿਟੀਸਿਜ਼ਮ ਕੀਤਾ ਗਿਆ ਹੈ, ਉਸ ਬਾਰੇ ਬੋਲਣ ਲਈ ਮੈਂ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਪੁਜ਼ੀਸ਼ਨ ਇਹ ਹੈ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਇਕ ਇਨਕੁਆਇਰੀ ਅਨੁਸਾਰ ਪੰਚਾਂ, ਸਰਪੰਚਾਂ ਨੂੰ 16 ਲੱਖ ਰੁਪਏ ਦਿੱਤੇ ਗਏ ਸਨ, ਜਿਸ ਵਿਚੋਂ 11 ਲੱਖ ਰੁਪਿਆਂ ਦੀ ਹੇਰਾ ਫੇਰੀ ਕੀਤੀ ਗਈ ਅਤੇ ਇਨ੍ਹਾਂ ਦੀ ਕਾਂਗਰਸ ਸਰਕਾਰ ਨੇ ਉਨ੍ਹਾਂ ਪੰਚਾਂ, ਸਰਪੰਚਾਂ ਨੂੰ ਪ੍ਰੋਟੈਕਸ਼ਨ ਦਿੱਤੀ। ਹੁਣ ਦੀ ਸਰਕਾਰ ਨੇ ਕਾਂਗਰਸ ਦੇ ਪੰਚਾਂ, ਸਰਪੰਚਾਂ ਦੀ ਇਨਕੁਆਇਰੀ ਕਰਵਾਈ ਪਰ ਇਹ ਉਨ੍ਹਾਂ ਨੂੰ ਸ਼ੈਲਟਰ ਕਰ ਰਹੇ ਹਨ, ਕਾਂਗਰਸ ਨੇ ਉਨ੍ਹਾਂ ਨੂੰ ਸੁਰੱਖਿਆ ਕਵਚ ਪੁਆਇਆ ਹੈ। ਇਸ ਸਰਕਾਰ ਨੇ ਜੋ ਕੁਝ ਕੀਤਾ ਹੈ, ਉਹ ਠੀਕ ਹੈ ਅਤੇ ਮੈਂ ਕਹਿੰਦਾ ਹਾਂ ਕਿ ਜੋ ਅਮੈਂਡਮੈਂਟ ਕੀਤੀ ਗਈ ਹੈ, ਉਹ ਠੀਕ ਹੈ।

**ਇੱਕ ਆਵਾਜ਼**: ਇਨ੍ਹਾਂ ਨੇ ਜੋ 16 ਲੱਖ ਰੁਪਏ ਦੀ ਗੱਲ ਕੀਤੀ ਹੈ, ਉਹ ਗਲਤ ਹੈ।

---

** Expunged as ordered by the Chair.

**ਸ਼੍ਰੀ ਜਗਦੀਸ਼ ਸਾਹਨੀ** : ਇਸ ਵਿੱਚ ਗਲਤ ਕੁਝ ਵੀ ਨਹੀਂ। ਸਭ ਠੀਕ ਹੈ। ਕੀ ਉਨ੍ਹਾਂ ਨੇ 11 ਲੱਖ ਦੀ ਹੇਰਾ ਫੇਰੀ ਨਹੀਂ ਕੀਤੀ ? ਕੁਝ ਵੀ ਬੇਸਲੈੱਸ ਨਹੀਂ ਹੈ।

I have got the proof. I never speak without proof.

(Interruption by The Hon'ble member Shri Romesh Chander Dogra) Even today I have got proof. (noise)

**ਸ਼੍ਰੀ ਰਮੇਸ਼ ਚੰਦਰ ਡੋਗਰਾ** : ** ** **

(ਇਸ ਸਮੇਂ ਸਦਨ ਵਿਚ ਬਹੁਤ ਸ਼ੋਰ ਪੈਣ ਕਾਰਨ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ।)

**ਸ਼੍ਰੀ ਸਪੀਕਰ**. ਡੋਗਰਾ ਸਾਹਿਬ ਜੋ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਅਵਤਾਰ ਸਿੰਘ ਬਰਾੜ** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਸਾਹਨੀ ਸਾਹਿਬ, ਤੁਸੀਂ ਬੋਲੋ।

**ਸ਼੍ਰੀ ਜਗਦੀਸ਼ ਸਾਹਨੀ** : ਬਰਾੜ ਸਾਹਿਬ ਬੋਲਣ ਤੇ ਕਹਿਣ, ਅਸੀਂ ਕਿਹੜਾ ਅਪਣਾਇਆ ਹੈ ? ** ਦੀ ਗੱਲ ** ਜਾਣੇਗਾ ਹਿਮਾਚਲ ਵਿੱਚ, ਅਸੀਂ ਪੰਜਾਬ ਵਿੱਚ ਬੈਠੇ ਹਾਂ, ਪੰਜਾਬੀਆਂ ਦੀ ਗੱਲ ਕਰਨ। ** ** ** ਸਾਡੇ ਸਾਹਮਣੇ ਇਨ੍ਹਾਂ ਦਾ ਮੰਤਰੀ ਪੰਚਾਇਤ ਮੰਤਰੀ ਜਿਹੜਾ 20 % ਕਮਿਸ਼ਨ ਲੈਂਦਾ ਰਿਹਾ, ਤੱਦ ਤਾਂ ਸੁੱਤੇ ਰਹੇ, ਅਜ ਸਾਡੇ ਸਾਹਮਣੇ ਬੋਲ ਰਹੇ ਹਨ।

**ਸ਼੍ਰੀ ਸਪੀਕਰ** ਇਹ ਸ਼ਬਦ ** ਵਾਲੇ ਅਤੇ ਜੋ ਇਹ ਨਾਂ ਲੈ ਰਹੇ ਹਨ, ਐਕਸਪੰਜ ਕਰ ਦਿੱਤਾ ਜਾਵੇ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਜਿਹੜਾ ਮੈਂਬਰ ਇਸ ਹਾਊਸ ਵਿਚ ਨਹੀਂ ਹੈ, ਉਸ ਦਾ ਨਾਂ. . .

**ਸ਼੍ਰੀ ਸਪੀਕਰ** : ਮੈਂ ਆਲਰੇਡੀ ਐਕਸਪੰਜ ਕਰਾ ਦਿੱਤਾ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਮੈਂ ਨਾਂ ਨਹੀਂ ਲਿਆ। ਇਸ ਹਾਊਸ ਦਾ ਜਿਹੜਾ ਪੁਰਾਣਾ ਪੰਚਾਇਤ ਮੰਤਰੀ ਸੀ, ਉਸ ਤੇ ਅੱਜ ਵੀ ਹਾਈ ਕੋਰਟ ਵਿੱਚ ਕੇਸ ਚੱਲ ਰਿਹਾ ਹੈ। ਇਸੇ ਗੱਲ ਦੀ ਇਨਕੁਆਇਰੀ ਹੋਈ ਹੈ. 15 ਤੋਂ 20% ਕਮਿਸ਼ਨ ਇਸੇ ਸਦਨ ਵਿੱਚ ਕਿਹਾ ਗਿਆ ਹੈ ਵਾਰ-ਵਾਰ, ਉਨ੍ਹਾਂ ਨੇ ਲਈ ਹੈ। ਤਦ ਤਾਂ ਨਹੀਂ ਬੋਲੇ, ਅੱਜ ਇਨ੍ਹਾਂ ਨੂੰ

---

** Not recorded Expunged as ordered by the Chair.

[ਸ੍ਰੀ ਜਗਦੀਸ਼ ਸਾਹਨੀ]

ਯਾਦ ਆਉਂਦੀ ਹੈ ਪੰਚਾਂ, ਸਰਪੰਚਾਂ ਦੀ । ਜਿਨ੍ਹਾਂ 20 ਕਮਿਸ਼ਨ ਚੰਡੀਗੜ੍ਹ ਦੇ ਕੇ ਜਾਣਾ, ਕੀ ਨਹੀਂ ਲਈ ? ਮੈਂ ਨਾਂ ਲੈਂਦਾ ਹਾਂ । ਕੀ ਹਾਈ ਕੋਰਟ ਵਿੱਚ ਨਾਂ ਨਹੀਂ ? ਇਨ੍ਹਾਂ ਦੇ ਕਹਿਣ ਤੇ ਨਹੀਂ, ਉਹ ਸਵਾਲ ਜਗਦੀਸ਼ ਸਾਹਨੀ ਦਾ ਹੈ ਟ੍ਰਿਬਿਊਨ ਵਿੱਚ, ਤੱਦ ਵੀ ਸਵਾਲ ਜਗਦੀਸ਼ ਸਾਹਨੀ ਦਾ ਸੀ, ਹੋਰ ਕਿਸੇ ਦਾ ਨਹੀਂ ਸੀ । ਉਸ ਨੂੰ ਰੋਕਣ ਲਈ ਪਿਛਲੀ ਕਾਂਗਰਸ ਸਰਕਾਰ ਨੇ ਪੂਰਾ ਜ਼ੋਰ ਲਾਇਆ ਸੀ, ਉਸ ਤੇ ਪਰਚਾ ਨਹੀਂ ਹੋਣ ਦਿੱਤਾ । ਧੰਨਵਾਦ, ਸਰ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਤੁਸੀਂ ਹਾਈ ਕੋਰਟ ਨੂੰ ਵਿੱਚ ਕਿਉਂ ਲਿਆ ਰਹੇ ਹੋ ?

**ਸ੍ਰੀ ਜਗਦੀਸ਼ ਸਾਹਨੀ** : ਹਾਈ ਕੋਰਟ ਦਾ ਨਾਂ ਲੈਣਾ ਕੋਈ ਗ਼ਲਤ ਨਹੀਂ ਹੈ । ਤੁਸੀਂ ਅਖ਼ਬਾਰ ਵਿੱਚ ਵੀ ਇਸ ਕੇਸ ਬਾਰੇ ਦੇਖ ਸਕਦੇ ਹੋ । ਜਗਦੀਸ਼ ਸਾਹਨੀ ਦੇ ਨਾਂ ਹੇਠ ਉਹ ਵਿਸ਼ਾ ਛਪਿਆ ਸੀ । ਇਹ ਬਿਲਕੁਲ ਠੀਕ ਜਾਣਕਾਰੀ ਹੈ ।

(ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਪੈਣ ਕਾਰਣ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ ।)

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਸਪੀਕਰ ਸਾਹਿਬ, ਪੰਚਾਇਤੀ ਰਾਜ ਵਿੱਚ ਤਬਦੀਲੀ ਲਿਆਉਣ ਲਈ ਇਹ ਜੋ ਛੋਟਾ ਜਿਹਾ ਬਿਲ ਲਿਆਂਦਾ ਗਿਆ ਹੈ, ਇਹ ਵਧੀਆ ਗੱਲ ਹੈ । ਮੈਂ ਇਸ ਦੀ ਸ਼ਲਾਘਾ ਕਰਦਾ ਹਾਂ । ਇਸ ਨਾਲ ਅਸਲੀ ਪੰਚਾਇਤੀ ਰਾਜ ਦੀ ਭਾਵਨਾ ਪੂਰੀ ਹੁੰਦੀ ਹੈ ਤਾਂ ਜੋ ਲੋਕ ਸਿੱਧੀਆਂ ਵੋਟਾਂ ਪਾ ਕੇ ਆਪਣੇ ਨੁਮਾਇੰਦੇ ਕਾਇਮ ਕਰਨ । ਪਿਛਲੇ ਸਮੇਂ ਦੀ ਸਰਕਾਰ ਨੇ ਜੋ ਕੁਝ ਕੀਤਾ, ਉਹ ਸਾਰਿਆਂ ਦੇ ਸਾਹਮਣੇ ਹੈ । ਜਿਹੜੇ ਸਰਪੰਚ ਸਨ, ਉਨ੍ਹਾਂ ਨੂੰ ਇਨ੍ਹਾਂ ਨੇ ਆਪਣੇ ਨਾਲ ਲਿਆਉਣ ਦੀ ਕੋਸ਼ਿਸ਼ ਕੀਤੀ, ਕੀ ਰਵਾਇਤਾਂ ਪਾਈਆਂ, ਉਸ ਦਾ ਸਭ ਨੂੰ ਪਤਾ ਹੀ ਹੈ । ਉਸ ਨੂੰ ਸਾਰੀ ਦੁਨੀਆਂ ਜਾਣਦੀ ਹੈ, ਸਾਰਾ ਜੱਗ ਜਾਣਦਾ ਹੈ । ਸੰਮਤੀਆਂ ਦੀ ਚੋਣ ਵਿੱਚ ਜਿਹੜੇ ਸਰਪੰਚਾਂ ਵਿਚੋਂ ਥੋੜ੍ਹੇ ਨੁਮਾਇੰਦੇ ਚੁਣੇ ਗਏ, ਉਨ੍ਹਾਂ ਨੇ ਸੰਮਤੀਆਂ ਤੇ ਕਬਜ਼ਾ ਕਰ ਲਿਆ । ਇਹ ਗ਼ਲਤ ਗੱਲ ਸੀ, ਕਿਉਂਕਿ ਥੋੜ੍ਹੇ ਜਿਹੇ ਬੰਦਿਆਂ ਨੂੰ ਗਲਤ ਤਰੀਕੇ ਨਾਲ ਹਾਜ਼ਿਰ ਕਰਕੇ ਇਹ ਕੰਮ ਕੀਤਾ ਗਿਆ ਸੀ । ਸਾਰੀ ਗੱਲ ਇਹ ਹੈ ਕਿ ਇਸ ਤਰ੍ਹਾਂ ਦੀ ਪ੍ਰੈਕਟਿਸ ਨਾਲ ਅਸਲੀ ਪੰਚਾਇਤੀ ਰਾਜ ਦੀ ਭਾਵਨਾ ਆਹਤ ਹੁੰਦੀ ਹੈ । ਪਿਛਲੇ ਸਮੇਂ ਦੀ ਸਰਕਾਰ ਨੇ ਬੜਾ ਜ਼ੋਰ ਸ਼ੋਰ ਨਾਲ ਰੌਲਾ ਪਾਇਆ ਸੀ ਕਿ ਅਸੀਂ 32 ਮਹਿਕਮੇ ਪੰਚਾਇਤਾਂ ਨੂੰ ਦਿੱਤੇ ਹਨ ਜਦ ਕਿ ਇੱਕ-ਅੱਧਾ ਮਹਿਕਮਾ ਵੀ ਨਹੀਂ ਦਿੱਤਾ ਗਿਆ । ਜੇ ਅਸਲੀ ਸ਼ਬਦਾਂ ਵਿੱਚ ਪੰਚਾਇਤੀ ਰਾਜ ਨੂੰ ਮਜ਼ਬੂਤ ਕਰਨਾ ਹੈ ਤਾਂ ਲੋਕਾਂ ਨੂੰ ਅਧਿਕਾਰ ਦਿੱਤੇ ਜਾਣ ਤਾਂ ਕਿ ਉਹ ਆਪਣੇ ਪਿੰਡਾਂ ਵਿੱਚ ਆਪਣੇ ਜ਼ਿਲ੍ਹੇ ਵਿੱਚ, ਆਪਣੇ ਪ੍ਰਦੇਸ਼ ਵਿੱਚ ਬੈਠ ਕੇ ਡਿਵੈਲਪਮੈਂਟ ਦੇ ਕੰਮ ਕਰ ਸਕਣ । ਲੋਕਾਂ ਨੂੰ ਅਖਤਿਆਰ ਦਿੱਤੇ ਜਾਣੇ ਚਾਹੀਦੇ ਹਨ । ਜ਼ਿਲ੍ਹਾ ਪਰੀਸ਼ਦ ਮਜ਼ਬੂਤ ਹੋਵੇ ਤਾਂ ਕਿ ਉਹ ਲੋਕਾਂ ਦੀ ਸੇਵਾ ਕਰ ਸਕੇ ਅਤੇ ਵੱਧ ਤੋਂ ਵੱਧ ਡਿਵੈਲਪਮੈਂਟ ਕਰ ਸਕੇ । ਇਹੀ ਮੇਰਾ ਸੁਝਾਓ ਹੈ ।

ਸ੍ਰੀ ਸਪੀਕਰ : ਹਾਂ ਜੀ, ਕਾਹਲੋਂ ਸਾਹਿਬ । ਤੁਸੀਂ ਕੁਝ ਕਹਿਣਾ ਹੈ ।

ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਨਿਰਮਲ ਸਿੰਘ ਕਾਹਲੋਂ) : ਮਾਨਯੋਗ ਸਪੀਕਰ ਸਾਹਿਬ, ਮੈਂ ਸਾਰੇ ਸਦਨ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਅਮੈਂਡਮੈਂਟ ਦੀ ਬਣਦੀ ਭਾਵਨਾ ਨੂੰ ਮਹਿਸੂਸ ਕੀਤਾ । ਡੇਮੋਕਰੇਸੀ ਨੂੰ ਤਕੜਿਆਂ ਕਰਨ ਵਾਸਤੇ ਬੁਨਿਆਦੀ ਢਾਂਚਾ ਥੱਲੇ ਦੀ ਪੌੜੀ ਹੈ । ਇਸ ਵਿੱਚ ਸਿੱਧੀਆਂ ਵੋਟਾਂ ਪਾ ਕੇ ਚੋਣ ਕਰਨੀ ਅਵੱਸ਼ ਲੋਕਤੰਤਰ ਨੂੰ ਜਾਨਦਾਰ ਬਣਾਉਣ ਦਾ ਉਪਰਾਲਾ ਹੈ । ਇਸ ਗੱਲ ਦੀ ਸਾਰਿਆਂ ਨੇ ਹੌਂਸਲਾ ਅਫਜ਼ਾਈ ਕੀਤੀ ਹੈ । ਕੁਝ ਇੱਕ ਨੇ ਖਦਸ਼ਾ ਜ਼ਾਹਿਰ ਕੀਤਾ ਹੈ, ਮੈਂ ਉਨ੍ਹਾਂ ਦੀ ਤਸੱਲੀ ਕਰਵਾਉਂਦਾ ਹਾਂ ।

ਇਹ ਠੀਕ ਹੈ ਕਿ ਇਨ੍ਹਾਂ ਨੇ ਗੱਲ ਕੀਤੀ ਹੈ । ਜਿਸ ਤਰ੍ਹਾਂ ਮੈਂ ਮਹਿਸੂਸ ਕਰਦਾ ਹਾਂ ਔਰ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਵੇਗਾ । ਜਿਸ ਤਰ੍ਹਾਂ ਦਾ ਇਨ੍ਹਾਂ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਪਰ ਇਨ੍ਹਾਂ ਨੂੰ ਆਪਣੇ ਅੰਦਰ ਵੀ ਝਾਤੀ ਜ਼ਰੂਰ ਮਾਰਨੀ ਚਾਹੀਦੀ ਹੈ । ਜੋ ਪਿਛਲੀਆਂ ਪੰਚਾਇਤਾਂ ਦੀਆਂ ਚੋਣਾਂ ਦੇ ਸਮੇਂ ਪਿਛਲੀ ਸਰਕਾਰ ਨੇ ਕੀਤਾ ਸੀ, ਉਹ ਵੀ ਮੈਂ ਦੱਸ ਦਿੰਦਾ ਹਾਂ । ਸਾਨੂੰ ਅਕਾਲੀ ਪਾਰਟੀ ਵਾਲਿਆਂ ਨੂੰ ਅੰਦਰ ਕਰ ਦਿੱਤਾ ਅਤੇ ਅਗਲੇ ਦਿਨ ਪੰਚਾਇਤਾਂ ਦੀਆਂ ਚੋਣਾਂ ਕਰਵਾ ਲਈਆਂ । ਇਹ ਮੇਰੇ ਸਾਹਮਣੇ ਬੈਠੇ ਭਰਾਵਾਂ ਨੇ ਪੰਚਾਇਤਾਂ ਦੀਆਂ ਚੋਣਾਂ ਆਪ ਬਾਹਰ ਬੈਠ ਕੇ ਕਰਵਾ ਲਈਆਂ, ਇਸ ਤਰ੍ਹਾਂ ਦੀਆਂ ਗੱਲਾਂ ਇਹ ਕਰਦੇ ਰਹੇ ਹਨ । ਇਥੋਂ ਤੱਕ ਕਿ ਸਾਡੇ ਕਾਗਜ਼ ਤੱਕ ਨਹੀਂ ਲਏ ਗਏ । ਉਸ ਤੋਂ ਬਾਅਦ, ਇਨ੍ਹਾਂ ਨੇ ਆਪਣੀ ਮਰਜ਼ੀ ਦੇ ਸਰਪੰਚ ਅਨਡੇਮੋਕਰੇਟਿਕ ਤਰੀਕੇ ਨਾਲ ਇਲੈਕਟ ਕਰਵਾ ਲਏ ਅਤੇ ਲੋਕਾਂ ਦੇ ਸਾਹਮਣੇ ਇਲੈਕਸ਼ਨ ਦਾ ਇਕ ਢੌਂਗ ਰਚ ਦਿੱਤਾ । ਮੈਂ ਤੁਹਾਨੂੰ ਆਪ ਬੀਤੀ ਦੱਸਦਾ ਹਾਂ । ਮੈਂ ਆਪਣੇ ਕਾਗਜ਼ ਲੈ ਕੇ ਨੌਮੀਨੇਸ਼ਨ ਦਾਖਲ ਕਰਨ ਲਈ ਗਿਆ ਪਰ ਮੇਰੇ ਕਾਗਜ਼ ਪੁਲਿਸ ਵਾਲੇ ਫੜ੍ਹ ਕੇ ਲੈ ਗਏ ਅਤੇ ਮੈਨੂੰ ਆਪਣੇ ਪੇਪਰਜ਼ ਦਾਖਲ ਨਹੀਂ ਕਰਨ ਦਿੱਤੇ ਗਏ । ਇਸ ਤਰ੍ਹਾਂ ਦੀ ਇਹ ਧੱਕੇਸ਼ਾਹੀ ਕਰਦੇ ਰਹੇ ਹਨ (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਪਰ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਅਸੀਂ ਐਕਟ ਦੇ ਮੁਤਾਬਿਕ ਹੀ ਕੰਮ ਕਰਾਂਗੇ । ਜਿਸ ਤਰਾਂ ਪਿਛਲੀਆਂ ਇਲੈਕਸ਼ਨਾਂ ਦੇ ਵਿਚ ਵੋਟਰ ਨੂੰ ਪਤਾ ਹੀ ਨਹੀਂ ਸੀ ਹੁੰਦਾ ਕਿ ਉਸ ਦੀ ਵੋਟ ਕਿਸ ਜ਼ੋਨ ਵਿਚ ਹੈ ਕਿਉਂਕਿ ਇਹ ਜ਼ੋਨ ਨੂੰ ਹੀ ਬਦਲ ਦਿੰਦੇ ਸਨ, ਰਿਜ਼ਰਵ ਅਤੇ ਡੀ-ਰਿਜ਼ਰਵ ਜ਼ੋਨ ਦਾ ਪਤਾ ਨਹੀਂ ਲਗਦਾ ਸੀ ਕਿ ਵੋਟ ਕਿਸ ਨੂੰ ਪਾਉਣੀ ਹੈ । ਨੌਮੀਨੇਸ਼ਨ ਕਿਧਰੇ ਭਰੀ ਹੁੰਦੀ ਸੀ ਅਤੇ ਜ਼ੋਨ ਕਿਧਰੇ ਹੋਰ ਬਦਲ ਜਾਂਦਾ ਸੀ, ਪਿਛਲੀ ਸਰਕਾਰ ਦੇ ਵਕਤ ਇਸ ਤਰ੍ਹਾਂ ਹੁੰਦਾ ਸੀ ਪਰ ਇਸ ਤਰ੍ਹਾਂ ਅਸੀਂ ਨਹੀਂ ਹੋਣ ਦੇਵਾਂਗੇ । ਅਸੀਂ ਇਸ ਅਮੈਂਡਮੈਂਟ ਦੇ ਮੁਤਾਬਿਕ ਡਾਇਰੈਕਟ ਇਲੈਕਸ਼ਨ ਅਤੇ ਹਲਕੇਬੰਦੀ ਕਰਨ ਦੀ ਗੱਲ ਕੀਤੀ ਹੈ ਅਤੇ ਹਾਲੇ ਇਲੈਕਸ਼ਨ ਕਮਿਸ਼ਨ ਵਲੋਂ ਨੋਟੀਫਿਕੇਸ਼ਨ ਆਉਣੀ ਹੈ । ਇਸ ਤੋਂ ਪਹਿਲਾਂ ਹਰ ਰਿਜ਼ਰਵ ਅਤੇ ਡੀ-ਰਿਜ਼ਰਵ ਹਲਕੇ ਬਾਰੇ ਦੱਸਿਆ ਜਾਵੇਗਾ ਅਤੇ ਨੋਟੀਫਿਕੇਸ਼ਨ ਹੋਣ ਤੋਂ ਬਾਅਦ ਕੰਪੇਨ ਕਰਨ ਲਈ 15 ਦਿਨ ਦਾ ਟਾਈਮ ਦਿੱਤਾ ਜਾਵੇਗਾ । ਅਸੀਂ ਤੁਹਾਨੂੰ ਇਲੈਕਸ਼ਨ ਦੇ ਵਿਚ ਕੰਪੇਨ ਕਰਨ ਲਈ 15 ਦਿਨ ਦਾ ਟਾਈਮ ਦੇਵਾਂਗੇ ।

[ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ]

ਸਪੀਕਰ ਸਾਹਿਬ, ਬਾਕੀ ਅਖਤਿਆਰ ਜਿਹੜਾ ਹੈ, ਜਿਹੜਾ ਇਨ੍ਹਾਂ ਨੇ ਐਕਟ ਬਣਾਇਆ ਸੀ ਅਤੇ ਜਿਸ ਨੂੰ ਇਨ੍ਹਾਂ ਨੇ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਸੀ, ਉਸ ਦੇ ਵਿਚ ਵੀ ਡੀ.ਸੀ. ਨੂੰ ਹੀ ਅਖਤਿਆਰ ਦਿੱਤੇ ਸਨ। ਉਹ ਅਖਤਿਆਰ ਉਸੇ ਤਰ੍ਹਾਂ ਹੀ ਹੈ। ਉਸ ਦੇ ਵਿਚ ਵੀ ਤੁਸੀਂ ਹੁਣ ਡੀ.ਸੀ. ਕੋਲ ਜਾ ਕੇ ਵੇਖ ਲਵੋ ਕਿ ਪੰਚਾਇਤ ਦਾ ਸਰਪੰਚ ਜਿਹੜਾ ਹੈ, ਉਹ ਕਿਹੜਾ ਰਿਜ਼ਰਵ ਵਲੋਂ ਹੋਣਾ ਹੈ ਜਾਂ ਕਿਹੜਾ ਨਹੀਂ ਹੋਣਾ ਹੈ। ਦਫਤਰ ਵਿਚ ਕੁਝ ਨਹੀਂ ਹੈ, ਸਪੀਕਰ ਸਾਹਿਬ, ਐਕਟ ਦੇ ਮੁਤਾਬਿਕ ਐਕਟ ਦੀ ਧਾਰਾ ਦੇ ਮੁਤਾਬਿਕ ਪੂਰੇ ਢੰਗ ਦੇ ਨਾਲ ਬਗੈਰ ਕਿਸੇ ਪੱਖ ਪਾਤ ਤੋਂ ..

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ....

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੈਠ ਜਾਓ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਮਾਮਲਾ ਪੰਚਾਇਤਾਂ ਨਾਲ ਸਬੰਧਤ ਹੈ। ਮੈਂ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ..

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਕਲੈਰੀਫਿਕੇਸ਼ਨ ਸਪੀਚ ਕਨਕਲੂਡ ਕਰਨ ਤੋਂ ਬਾਅਦ ਹੁੰਦੀ ਹੈ, ਵਿਚ ਨਹੀਂ ਹੁੰਦੀ। ਕਲੈਰੀਫਿਕੇਸ਼ਨ ਬਾਅਦ ਵਿਚ ਹੁੰਦੀ ਹੈ।

**ਸ੍ਰੀ ਸਪੀਕਰ** : ਮੰਤਰੀ ਜੀ, ਤੁਸੀਂ ਬੋਲੋ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਜ਼ੋਨ ਜਿਹੜੇ ਬਣਾਏ ਗਏ ਹਨ, ਇਸ ਅਮੈਂਡਮੈਂਟ ਦੇ ਮੁਤਾਬਿਕ ਹਨ। ਜ਼ੋਨਾਂ ਦੀ ਪ੍ਰੋਵੀਜ਼ਨ ਜਿਹੜੀ ਹੈ, ਉਹ 15 ਤੋਂ 20 ਅਤੇ 15 ਤੋਂ 25 ਹੈ ਅਤੇ ਪਾਪੂਲੇਸ਼ਨ ਦੇ ਮੁਤਾਬਿਕ ਇਸ ਅਮੈਂਡਮੈਂਟ ਦੇ ਵਿੱਚ ਲਿਆਂਦੀ ਗਈ ਹੈ। ਹਰ ਜ਼ੋਨ ਜਿਹੜਾ ਹੈ, ਸਪੀਕਰ ਸਾਹਿਬ, ਉਹ ਪਾਪੂਲੇਸ਼ਨ ਦੇ ਮੁਤਾਬਿਕ, 6,000 ਆਬਾਦੀ ਦੇ ਮੁਤਾਬਿਕ ਹੋਵੇਗਾ ਅਤੇ ਉਸ ਵਿਚ ਪਿੰਡਾਂ ਦੀ ਕੰਟੀਗੁਇਟੀ ਅਤੇ ਕੰਟੀਨਿਊਇਟੀ ਬਕਾਇਦਾ ਹੋਵੇਗੀ। ਜ਼ੋਨ ਤੁਹਾਡੇ ਸਾਹਮਣੇ ਆਉਣੇ ਹਨ। ਉਨ੍ਹਾਂ ਨੂੰ ਵੇਖ ਕੇ ਤੁਸੀਂ ਜੇ ਕੋਈ ਐਸੀ ਗੱਲ ਹੋਵੇ ਤਾਂ ਮੇਰੇ ਨੋਟਿਸ ਵਿੱਚ ਲਿਆ ਸਕਦੇ ਹੋ। ਅਸੀਂ ਕੋਈ ਐਸੀ ਗਲਤ ਗੱਲ ਨਹੀਂ ਹੋਣ ਦੇਣੀ। ਸਪੀਕਰ ਸਾਹਿਬ, ਡੋਗਰਾ ਸਾਹਿਬ ਨੇ ਗੱਲ ਕੀਤੀ ਹੈ ਕਿ ਪੰਚਾਇਤਾਂ ਦੀ ਮਿਆਦ ਪੰਜ ਸਾਲ ਪੂਰੀ ਹੋ ਚੁੱਕੀ ਹੈ। ਇਨ੍ਹਾਂ ਨੇ ਸ਼ਾਇਦ ਆਰਟੀਕਲ 243 ਨਹੀਂ ਪੜ੍ਹਿਆ, ਮੈਂ ਇਨ੍ਹਾਂ ਨੂੰ ਪੜ੍ਹ ਕੇ ਸੁਣਾਉਂਦਾ ਹਾਂ। ਸ਼ਾਇਦ ਇਨ੍ਹਾਂ ਦੀ ਤਸੱਲੀ ਹੋ ਜਾਵੇ। ਆਰਟੀਕਲ 243 ਇਹ ਹੈ ਜੀ :—

> "243-E—Every panchayat unless sooner dissolved under any law for the time being in force, shall continue for five years from the date appointed for its first meeting and no longer."

ਅਸੀਂ ਕੋਈ ਬੇਕਾਇਦਗੀ ਨਹੀਂ ਕੀਤੀ। ਆਰਟੀਕਲ ਦੇ ਮੁਤਾਬਿਕ ਹੀ ਕੀਤਾ ਹੈ ਅਤੇ ਆਰਟੀਕਲ ਦੇ ਮੁਤਾਬਿਕ ਹੀ ਉਨ੍ਹਾਂ ਦੇ ਅਧਿਕਾਰ ਖਤਮ ਕਰ ਦਿੱਤੇ ਗਏ ਹਨ। ਹੁਣ

ਚੋਣ ਤੁਹਾਡੇ ਸਾਹਮਣੇ ਹੈ । ਉਸ ਦੇ ਵਿੱਚ ਅਵੱਸ਼ ਹਰ ਪਾਰਟੀ ਨੇ, ਹਰ ਪਿੰਡ ਦੇ ਬੰਦਿਆਂ ਨੇ ਆਪਣਾ ਆਪਣਾ ਨੁਮਾਇੰਦਾ ਬਣਾਉਣਾ ਹੈ । ਮੈਂ ਤੁਹਾਨੂੰ ਵੀ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ ਅਸੀਂ ਸਾਰੇ ਕੋਆਪਰੇਟਿਵ ਰੋਲ ਕਰੀਏ ਤਾਂ ਕਿ ਪਿੰਡਾਂ ਦੀਆਂ ਜਿਹੜੀਆਂ ਪੰਚਾਇਤਾਂ ਹਨ, ਉਨ੍ਹਾਂ ਦੇ ਵਿੱਚ ਚੰਗੇ ਬੰਦੇ ਅੱਗੇ ਆ ਸਕਣ ਨਾ ਕਿ ਇਹੋ ਜਿਹੇ ਸਰਪੰਚ ਬਣਨ, ਜਿਨ੍ਹਾਂ ਨੇ ਹਿੱਸਾ-ਪੱਤੀ ਕਰਕੇ ਪੈਸੇ ਲਏ ਹੋਣ ਅਤੇ ਮੁੜ ਕੇ ਉਨ੍ਹਾਂ ਦੀਆਂ ਇਨਕੁਆਇਰੀਆਂ ਹੋਣ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ, ਸਪੀਕਰ ਸਾਹਿਬ, ਮੈਂ ਬਾਰ ਬਾਰ ਗੱਲ ਕੀਤੀ ਹੈ ਅਤੇ ਬਿਆਨ ਦਿੱਤੇ ਹਨ ਕਿ ਜੇਕਰ ਕਿਸੇ ਬੰਦੇ ਦੇ ਖਿਲਾਫ ਇਹ ਮਹਿਸੂਸ ਕੀਤਾ ਜਾਵੇ ਕਿ ਕੋਈ ਗਲਤ ਇਨ-ਕੁਆਇਰੀ ਹੋਈ ਹੈ, ਤਾਂ ਉਸ ਸਬੰਧੀ ਦਰਖਾਸਤ ਮੈਨੂੰ ਦੇ ਦਿੱਤੀ ਜਾਵੇ ਜਾਂ ਸਾਡੇ ਕਿਸੇ ਅਫਸਰ ਨੂੰ ਦੇ ਦਿੱਤੀ ਜਾਵੇ, ਐਫ. ਸੀ. ਨੂੰ ਦੇ ਦਿੱਤੀ ਜਾਵੇ, ਡਾਇਰੈਕਟਰ ਨੂੰ ਦੇ ਦਿੱਤੀ ਜਾਵੇ, ਪਰ ਇੱਕ ਵੀ ਦਰਖਾਸਤ, ਰੌਲਾ ਪਾਉਣ ਦੀ ਗੱਲ ਕਿਹੜੀ ਹੈ, ਇਕ ਵੀ ਦਰਖਾਸਤ ਨਹੀਂ ਆਈ । ਅੱਜ ਵੀ ਇਹ ਦੇ ਦੇਣ, ਮੈਂ ਇਸ ਦੀ ਦੂਸਰੀ ਵਾਰ ਇਨਕੁਆਇਰੀ ਕਰਾਉਣ ਲਈ ਤਿਆਰ ਹਾਂ, ਇਹ ਗੱਲ ਹਾਊਸ ਵਿੱਚ ਮੈਂ ਕਹਿੰਦਾ ਹਾਂ । ਹੁਣ ਚੰਗੇ ਸਰਪੰਚ ਬਣਾਉ ਤਾਂ ਕਿ ਬੁਨਿਆਦੀ ਡੈਮੋਕਰੇਸੀ ਚੰਗੀ, ਤਕੜੀ ਹੋ ਸਕੇ ਅਤੇ ਚੰਗੀ ਭਾਵਨਾ ਦੇ ਨਾਲ ਪਿੰਡਾਂ ਦਾ ਵਿਕਾਸ ਹੋ ਸਕੇ । ਇਹ ਆਪਣੀ ਸਾਰਿਆਂ ਦੀ ਭਾਵਨਾ ਹੈ । ਧੰਨਵਾਦ ।

**Mr. Speaker** : Question is—

That the Punjab Panchayati Raj (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried*

**Mr. Speaker** : There is no motion of amendment to Clauses 2,3,4,5,6 and 7 if the House agrees, Clauses 2, 3, 4, 5, 6, and 7 be put to the vote of the House together.

(*Voices* : Yes, Yes)

**Clauses 2, 3. 4, 5, 6, and 7**

**Mr. Speaker** : Question is—

That Clauses 2, 3, 4, 5, 6, and 7 stand part of the Bill.

*The motion was carried*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried*

**Title**

**Mr. Speaker** : Question is—

That title be the Title of the Bill.

*The motion was carried*

**Mr. Speaker** : Minister to move that the Bill be passed.

**Minister for Rural Development and Panchayats** (Sardar Nirmal Singh Kahlon) : Sir, I beg to move—

That the Punjab Panchayati Raj (Amendment) Bill be passed.

**Mr. Speaker** : Motion moved—

That the Punjab Panchayati Raj (Amendment) Bill be passed.

**Mr. Speaker** : Question is—

That the Punjab Panchayati Raj (Amendment) Bill be passed,

*The motion was carried unanimously.*

---

THE PUNJAB GENERAL SALES TAX (AMENDMENT) BILL, 1998

**Minister for Local Government and Labour and Employment** (Shri Balram Ji Dass Tandon) : Sir, I beg to introduce the Punjab General Sales Tax (Amendment) Bill.

Sir, I also beg to move—

That the Punjab General Sales Tax (Amendment) Bill be taken into consideration at once.

**Mr. Speaker** : Motion moved—

That the Punjab General Sales Tax (Amendment) Bill be taken into consideration at once.

**Mr. Speaker** : Discussion if any.

**ਡਾਕਟਰ ਹਰਬੰਸ ਲਾਲ** (ਸਰਹਿੰਦ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਵਿਕਰੀ ਕਰ ਬਿਲ ਵਿਚ ਸੋਧ ਕਰਨ ਸਬੰਧੀ ਬਹਿਸ ਵਿਚ ਬੋਲਣ ਲਈ ਸਮਾਂ ਦਿੱਤਾ । ਪੰਜਾਬ ਨੇ ਪਿਛਲੇ 10 ਸਾਲ ਅੱਤਵਾਦ ਦਾ ਸੰਤਾਪ ਭੋਗਿਆ ਹੈ । ਉਸ ਦੌਰਾਨ ਪੰਜਾਬ ਦਾ ਜਿਹੜਾ ਵਪਾਰ ਸੀ, ਉਹ ਬੁਰੀ ਤਰ੍ਹਾਂ ਠੱਪ ਹੋ ਗਿਆ ਸੀ । ਉਸ ਦੇ ਨਾਲ ਨਾਲ ਕਾਂਗਰਸ ਸਰਕਾਰ ਆਈ, ਜਿਸ ਨੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਸਥਾਪਿਤ ਕੀਤੀ, ਅੱਤਵਾਦ ਨੂੰ ਖਤਮ ਕੀਤਾ ਔਰ ਵਪਾਰੀ ਵਰਗ ਨੂੰ ਸਹੂਲਤਾਂ ਦੇਣ ਵਾਸਤੇ ਨਵੇਂ ਪ੍ਰੋਗਰਾਮ ਦਿੱਤੇ ਜਿਸ ਦੇ ਵਿਚ ਸਾਡੀ ਸਰਕਾਰ ਵਲੋਂ ਇੰਸਪੈਕਟਰੀ ਰਾਜ ਖਤਮ ਕੀਤਾ ਗਿਆ ਅਤੇ ਥਾਂ ਥਾਂ ਤੇ ਜਿਹੜੇ ਬੈਰੀਅਰ ਸਨ, ਉਹ ਖਤਮ ਕੀਤੇ ਗਏ । (ਵਿਘਨ) ਜਿਥੇ ਤੁਸੀਂ ਸੇਲ ਟੈਕਸ ਦੀ ਗੱਲ ਨੂੰ ਲਿਆਉਣਾ ਚਾਹੁੰਦੇ ਹੋ, ਉਥੇ ਜਿਨ੍ਹਾਂ ਵੀ ਵਪਾਰੀ ਵਰਗ ਨੂੰ ਸਹੂਲਤਾਂ ਦਿੱਤੀਆਂ ਗਈਆਂ ਸਨ, ਉਨ੍ਹਾਂ ਨੂੰ ਵੀ ਮੱਦੇ-ਨਜ਼ਰ ਰੱਖਣਾ ਜ਼ਰੂਰੀ ਹੈ । ਪੰਜਾਬ ਵਿਚੋਂ ਬੈਰੀਅਰ ਖਤਮ ਕਰਨੇ ਚਾਹੀਦੇ ਹਨ ਅਤੇ ਪੰਜਾਬ ਵਿਚ ਇੰਸਪੈਕਟਰੀ ਰਾਜ ਜੋ ਹੈ, ਉਸ ਤੋਂ ਵਪਾਰੀਆਂ ਨੂੰ ਰਾਹਤ ਦਿਵਾਉਣੀ ਚਾਹੀਦੀ ਹੈ । ਜਦੋਂ ਵੀ ਅਸੀਂ ਸੇਲ ਟੈਕਸ ਦੀ ਨੀਤੀ ਨਿਰਧਾਰਤ ਕਰਦੇ ਹਾਂ (ਵਿਘਨ) ਜਦੋਂ ਤੁਹਾਡੀ ਵਾਰੀ ਆਵੇਗੀ, ਉਦੋਂ ਤੁਸੀਂ ਬੋਲ ਲੈਣਾ । ਸੇਲ ਟੈਕਸ ਨੀਤੀ ਜਦੋਂ ਵੀ ਅਸੀਂ ਨਿਰਧਾਰਤ ਕਰਦੇ ਹਾਂ ਔਰ ਅਗਰ ਪੰਜਾਬ ਵਿਚ ਅਸੀਂ ਡਿਵੈਲਪਮੈਂਟ ਲਿਆਉਣਾ ਚਾਹੁੰਦੇ ਹਾਂ, ਆਮਦਨ ਵਿਚ ਵਾਧਾ ਕਰਨਾ ਚਾਹੁੰਦੇ ਹਾਂ ਤਾਂ ਨਾਲ ਦੀਆਂ ਸਟੇਟਾਂ ਜਿਵੇਂ ਹਰਿਆਣਾ, ਹਿਮਾਚਲ ਅਤੇ ਰਾਜਸਥਾਨ ਵਿਚ ਆਈਟਮਾਂ ਤੇ ਜੋ ਟੈਕਸ ਲਾਏ ਹੋਏ ਹਨ, ਉਨ੍ਹਾਂ ਨੂੰ ਵੀ ਵਿਚਾਰ ਲੈਣਾ ਚਾਹੀਦਾ ਹੈ ਕਿਉਂਕਿ ਪੰਜਾਬ ਦੇ ਵਪਾਰੀ ਜਿਹੜੇ ਹਨ, ਉਹ ਦੂਸਰੀਆਂ ਸਟੇਟਾਂ ਤੋਂ ਮਾਲ ਪਰਚੇਜ਼ ਕਰਦੇ ਹਨ, ਕਿਉਂਕਿ ਦੂਸਰੀਆਂ ਸਟੇਟਾਂ ਵਿਚ ਟੈਕਸ ਘੱਟ ਹੁੰਦੇ ਹਨ । ਇਨ੍ਹਾਂ ਗੱਲਾਂ ਨੂੰ ਵੀ ਸਾਨੂੰ ਵਿਚਾਰ ਵਿਚ ਲਿਆਉਣਾ ਚਾਹੀਦਾ ਹੈ ਕਿ ਜਿਹੜੇ ਸਾਡੇ ਵਪਾਰੀ ਹਨ, ਜੇ ਅਸੀਂ ਉਨ੍ਹਾਂ ਦੀਆਂ ਆਈਟਮਾਂ ਤੇ ਟੈਕਸ ਘਟਾ ਕੇ ਇਥੇ ਰਾਹਤ ਦੇਈਏ ਤਾਂ ਸਾਡੇ ਸੂਬੇ ਦੀ ਆਮਦਨ ਵੱਧ ਹੋਵੇਗੀ । ਨਹੀਂ ਤਾਂ ਸਾਡੇ ਸੂਬੇ ਦੀ ਜਿਹੜੀ ਆਮਦਨ ਹੈ, ਉਹ ਦੂਜੇ ਸੂਬਿਆਂ ਵਿਚ ਜਾਂਦੀ ਹੈ । ਇਹੀ ਪੈਸਾ ਸਾਡੇ ਸੂਬੇ ਦੀ ਡਿਵੈਲਪਮੈਂਟ ਵਾਸਤੇ ਲੱਗ ਸਕਦਾ ਹੈ ।

ਜਦੋਂ ਅਕਾਲੀ ਪਾਰਟੀ ਨੇ ਇਲੈਕਸ਼ਨ ਲੜੀ ਤਾਂ ਉਦੋਂ ਉਨ੍ਹਾਂ ਦੇ ਚੋਣ ਮੈਨੀਫੈਸਟੋ ਦੇ ਵਿਚ ਇਹ ਸੀ ਕਿ ਅਸੀਂ ਚੁੰਗੀ ਕਰ ਮੁਆਫ ਕਰਾਂਗੇ । ਇਹ ਵਪਾਰੀ ਵਰਗ ਵਾਸਤੇ ਇਕ ਬਹੁਤ ਵੱਡੀ ਰਾਹਤ ਸੀ । ਲੇਕਿਨ ਅੱਜ ਵੀ ਸ਼ਹਿਰੀ ਲੋਕਾਂ ਵਾਸਤੇ ਇਹ ਬੜੀ ਚਿੰਤਾ ਦਾ ਵਿਸ਼ਾ ਹੈ ਕਿ ਪਤਾ ਨਹੀਂ ਇਹ ਕਦੋਂ ਮੁਆਫ ਹੋਵੇਗੀ । ਜਦੋਂ ਵਪਾਰੀ ਮਾਲ ਲੈ ਕੇ ਆਉਂਦਾ ਹੈ ਤਾਂ ਭਾਵੇਂ ਉਹ ਚੁੰਗੀ ਕਟਾ ਵੀ ਲੈਂਦਾ ਹੈ, ਫਿਰ ਵੀ ਉਸ ਦੇ ਮਾਲ ਨੂੰ ਫਰੋਲਿਆ ਜਾਂਦਾ ਹੈ । ਜੇਕਰ ਇਹ ਚੁੰਗੀ ਖਤਮ ਕਰ ਦਿੱਤੀ ਜਾਵੇ ਤਾਂ ਪੰਜਾਬ ਦਾ ਜਿਹੜਾ ਵਪਾਰੀ ਵਰਗ ਹੈ, ਉਹ ਦਿਨ ਦੂਗਣੀ ਅਤੇ ਰਾਤ ਚੌਗੁਣੀ ਤਰੱਕੀ ਕਰੇਗਾ । ਇਸ ਦੇ ਨਾਲ ਪੰਜਾਬ ਦੀ ਇੰਡਸਟਰੀ ਵਿਚ ਵੀ ਅਤੇ ਖੇਤੀਬਾੜੀ ਵਿਚ ਵੀ ਤਰੱਕੀ ਹੋਵੇਗੀ । ਮੈਂ ਵੇਖਿਆ ਹੈ ਕਿ ਅੱਜ ਪੰਜਾਬ ਵਿਚ ਬਹੁਤ ਜ਼ਿਆਦਾ ਲੋਕ ਬੇਰੋਜ਼ਗਾਰ ਹਨ । ਬੇਰੋਜ਼-ਗਾਰੀ ਹੋਣ ਕਾਰਨ ਜਿਹੜੇ ਛੋਟੀ ਪੱਧਰ ਦੇ ਲੋਕ ਹਨ, ਉਨ੍ਹਾਂ ਨੂੰ ਜਦੋਂ ਨੌਕਰੀ ਨਹੀਂ

[ਡਾਕਟਰ ਹਰਬੰਸ ਲਾਲ]

ਮਿਲਦੀ ਤਾਂ ਉਹ ਕੋਈ ਛੋਟਾ ਮੋਟਾ ਲੋਨ ਲੈ ਕੇ ਕਰਿਆਨਾ ਵਗੈਰਾ ਦੀ ਦੁਕਾਨ ਖੋਲ੍ਹ ਲੈਂਦੇ ਹਨ । ਅਜਿਹੇ ਲੋਕਾਂ ਨੂੰ 10,000/- ਰੁਪਏ ਤੱਕ ਲੋਨ ਮਿਲਦਾ ਹੈ । ਵੈਸੇ 10,000/- ਰੁਪਏ ਤੱਕ ਵਾਲੀ ਕਰਿਆਨੇ ਦੀ ਦੁਕਾਨ ਤਾਂ ਚੱਲ ਵੀ ਨਹੀਂ ਸਕਦੀ । ਇਸ ਤੋਂ ਬਾਅਦ ਫਿਰ ਉਸ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਅੱਜ ਕਲ੍ਹ ਮਾਰਕੀਟ ਵਿਚ ਕੰਪੀਟੀਸ਼ਨ ਬਹੁਤ ਜ਼ਿਆਦਾ ਹੈ । ਇਸ ਕੰਪੀਟੀਸ਼ਨ ਨੂੰ ਧਿਆਨ ਵਿਚ ਰੱਖਦਿਆਂ ਜੋ ਅਸੀਂ 5 ਲੱਖ ਰੁਪਏ ਦੀ ਥਾਂ 10 ਲੱਖ ਰੁਪਿਆ ਕਰਨ ਜਾ ਰਹੇ ਹਾਂ, ਇਹ ਇਸ ਤੋਂ ਵੀ ਵੱਧ ਕਰਨਾ ਚਾਹੀਦਾ ਹੈ ਕਿਉਂਕਿ ਪ੍ਰਾਫਿਟ ਬਹੁਤ ਘੱਟ ਹੈ । ਇਸ ਗੱਲ ਨੂੰ ਵਿਚਾਰ ਲੈਣਾ ਚਾਹੀਦਾ ਹੈ । ਜਦੋਂ ਵਪਾਰੀ ਬੈਂਕ ਵਿਚ ਮਾਲ ਲੈ ਕੇ ਆਉਂਦਾ ਹੈ ਤਾਂ ਸੇਲਜ਼ ਟੈਕਸ ਦੇ ਅਫਸਰ ਉਸ ਨੂੰ ਰਾਹ ਵਿਚ ਹੀ ਘੇਰ ਲੈਂਦੇ ਹਨ । ਕੋਈ ਵਿਰਲਾ ਕੇਸ ਹੀ ਹੋਵੇਗਾ ਜਿਸ ਨੂੰ ਉਹ ਛੱਡ ਦਿੰਦੇ ਹੋਣ । ਉਹ ਟਰੱਕ ਸਮੇਤ ਉਸ ਦੇ ਮਾਲ ਨੂੰ ਆਪਣੇ ਦਫਤਰ ਵਿਚ ਲੈ ਜਾਂਦੇ ਹਨ । ਫਿਰ ਉਹ ਬਿਲ ਲੈ ਕੇ ਆਉਂਦੇ ਹਨ । ਵੱਡੀਆਂ ਕੰਪਨੀਆਂ ਦੇ ਮਾਲਕ ਬਿੱਲ ਬੁੱਕਸ ਪੇਸ਼ ਕਰਨ ਨਹੀਂ ਜਾਂਦੇ । ਇਕ ਪਾਸੇ ਤਾਂ ਅਸੀਂ ਵਪਾਰ ਨੂੰ ਪ੍ਰਫੁੱਲਤ ਕਰਨਾ ਚਾਹੁੰਦੇ ਹਾਂ ਪਰ ਦੂਜੇ ਪਾਸੇ ਇਸ ਤਰੀਕੇ ਦੇ ਨਾਲ ਹਰਾਸਮੈਂਟ ਹੁੰਦੀ ਹੈ । ਜਿਸ ਤਰ੍ਹਾਂ ਕੱਲ੍ਹ ਜ਼ੀਰੋ ਆਵਰ ਵਿਚ ਬਠਿੰਡੇ ਦਾ ਇਕ ਮੁੱਦਾ ਉਠਾਇਆ ਗਿਆ ਸੀ ਕਿ ਉਸ ਵਪਾਰੀ ਦੇ ਘਰ ਜਾ ਕੇ ਛਾਪਾ ਮਾਰਿਆ ਗਿਆ ਅਤੇ ਉਸ ਨੂੰ ਮਾਰਿਆ ਕੁੱਟਿਆ ਗਿਆ । ਉਸ ਸ਼ਹਿਰ ਵਿਚ ਲਗਾਤਾਰ ਇਕ ਹਫਤਾ ਹੜਤਾਲ ਰਹੀ । ਇਸ ਦੇ ਬਾਵਜੂਦ ਕਸੂਰਵਾਰ ਲੋਕਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਹੋਇਆ ।

**ਸ੍ਰੀ ਸਪੀਕਰ** : ਤੁਸੀਂ ਅਸਲ ਵਿਸ਼ੇ ਤੇ ਬੋਲੋ ।

**ਡਾਕਟਰ ਹਰਬੰਸ ਲਾਲ** : ਇਸ ਦੇ ਨਾਲ ਮੈਂ ਗੱਲ ਕਰ ਰਿਹਾ ਸੀ ਕਿ ਟ੍ਰਾਂਸਪੋਰਟਰਾਂ ਨੂੰ ਬੜੀ ਦਿੱਕਤ ਆਉਂਦੀ ਹੈ । ਪਹਿਲਾਂ ਤਾਂ ਉਹ ਵਿਅਕਤੀ ਲੋਨ ਲੈ ਕੇ ਟਰੱਕ ਲੈਂਦਾ ਹੈ, ਉਸ ਦੀਆਂ ਵੀ ਉਹ ਕਿਸ਼ਤਾਂ ਨਹੀਂ ਦੇ ਸਕਦਾ । ਫਿਰ ਉਸ ਦੇ ਵਹੀਕਲ ਨੂੰ ਸਮਾਨ ਸਮੇਤ ਅੰਦਰ ਕਰ ਦਿੱਤਾ ਜਾਂਦਾ ਹੈ । 20-30 ਹਜ਼ਾਰ ਰੁਪਿਆ ਲੈ ਕੇ ਹੀ ਉਸ ਨੂੰ ਛੱਡਿਆ ਜਾਂਦਾ ਹੈ । ਇਹ ਰੋਜ਼ਾਨਾ ਦੇ ਮਸਲੇ ਹਨ । ਇਨ੍ਹਾਂ ਗੱਲਾਂ ਨੂੰ ਮੱਦੇ-ਨਜ਼ਰ ਰੱਖਣਾ ਚਾਹੀਦਾ ਹੈ ਜਦੋਂ ਅਸੀਂ ਸੇਲਜ਼ ਟੈਕਸ ਦੀ ਨੀਤੀ ਨਿਰਧਾਰਤ ਕਰਦੇ ਹਾਂ । ਅਸੀਂ ਆਪਣੇ ਸੂਬੇ ਨੂੰ ਖੁਸ਼ਹਾਲ ਕਰਨਾ ਹੈ ਕਿਉਂਕਿ ਅਸੀਂ ਇਲੈਕਸ਼ਨ ਲੜ ਕੇ ਆਏ ਹਾਂ ਅਤੇ ਲੋਕਾਂ ਤੋਂ ਵੋਟਾਂ ਲੈ ਕੇ ਆਏ ਹਾਂ । ਜਿਹੜੇ ਕਮਜ਼ੋਰ ਜਾਂ ਗਰੀਬ ਵਰਗ ਦੇ ਲੋਕ ਹਨ, ਉਨ੍ਹਾਂ ਦੀਆਂ ਜ਼ਰੂਰਤਾਂ ਨੂੰ ਧਿਆਨ ਵਿਚ ਰੱਖਦੇ ਹੋਏ ਉਨ੍ਹਾਂ ਦੀਆਂ ਰੋਜ਼ਮਰ੍ਹਾ ਦੀਆਂ ਚੀਜ਼ਾਂ ਉਪਰ ਟੈਕਸ ਬਿਲਕੁਲ ਖਤਮ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਹ ਲੋਕ ਰਾਹਤ ਮਹਿਸੂਸ ਕਰ ਸਕਣ । ਇਸ ਦੇ ਨਾਲ ਸਾਡਾ ਵਪਾਰ ਪ੍ਰਫੁੱਲਤ ਹੋਵੇਗਾ ਅਤੇ ਸਾਡਾ ਸੂਬਾ ਵੀ ਖੁਸ਼ਹਾਲ ਹੋਵੇਗਾ । ਕਈ ਵਾਰੀ ਵਪਾਰੀਆਂ ਦੀਆਂ ਮੁਸ਼ਕਲਾਂ ਦਾ ਪਤਾ ਨਹੀਂ ਲੱਗਦਾ । ਇਸ ਕਰਕੇ ਮੈਂ ਸ੍ਰੀ ਬਲਰਾਮ ਜੀ ਦਾਸ ਟੰਡਨ ਨੂੰ ਕਹਾਂਗਾ ਕਿ ਜਿਹੜੀਆਂ ਜ਼ਿਲ੍ਹਾ ਪੱਧਰ ਤੇ ਵਪਾਰ ਮੰਡਲ ਦੀਆਂ ਇਕਾਈਆਂ ਬਣੀਆਂ ਹੋਈਆਂ ਹਨ, ਤੁਸੀਂ ਉਨ੍ਹਾਂ ਦੀਆਂ ਮੀਟਿੰਗਾਂ ਕਰਵਾਓ ਅਤੇ ਉਨ੍ਹਾਂ ਤੋਂ

ਇਸ ਸਬੰਧੀ ਸੁਝਾਓ ਲਓ । ਇਸ ਤਰ੍ਹਾਂ ਕਰਨ ਨਾਲ ਸੂਬੇ ਦੀ ਆਮਦਨ ਵੀ ਵਧ ਸਕਦੀ ਹੈ ਅਤੇ ਸਾਡਾ ਸੂਬਾ ਦਿਨ ਦੁੱਗਣੀ ਅਤੇ ਰਾਤ ਚੌਗੁਣੀ ਤਰੱਕੀ ਕਰ ਸਕਦਾ ਹੈ । ਵਪਾਰੀਆਂ ਨੂੰ ਜਿਤਨੀਆਂ ਮੁਸ਼ਕਲਾਂ ਆਉਂਦੀਆਂ ਹਨ, ਉਨ੍ਹਾਂ ਨੂੰ ਸਾਨੂੰ ਪੂਰੀ ਸੰਜੀਦਗੀ ਦੇ ਨਾਲ ਨਜਿੱਠਣਾ ਚਾਹੀਦਾ ਹੈ ਕਿਉਂਕਿ ਜਦੋਂ ਵੀ ਕਿਸੇ ਕਿਸਮ ਦਾ ਧੱਕਾ ਹੁੰਦਾ ਹੈ, ਉਹ ਵਪਾਰੀਆਂ ਨਾਲ ਹੀ ਹੁੰਦਾ ਹੈ । ਵਪਾਰੀ ਚਾਹੇ ਸਹੀ ਹੋਵੇ, ਉਸ ਦੀ ਦੁਕਾਨ ਤੇ ਉਸ ਨੂੰ ਇੰਸਪੈਕਟਰਸ਼ਾਹੀ ਨਾਲ ਲੜਨਾ ਪੈਂਦਾ ਹੈ । ਫਿਰ ਉਸ ਨੂੰ ਪੰਜ ਪੰਜ ਸਾਲ ਕੋਰਟਾਂ ਦੇ ਵਿਚ ਕੇਸ ਲੜਨਾ ਪੈਂਦਾ ਹੈ । ਫੇਰ ਲੰਮੇ ਸਮੇਂ ਤੱਕ ਕੋਰਟਾਂ ਦੇ ਵਿਚ ਕੇਸਾਂ ਦਾ ਨਿਪਟਾਰਾ ਨਹੀਂ ਹੁੰਦਾ ਜਿਸ ਕਾਰਨ ਵਪਾਰੀ ਦੇ ਸਿਰ ਤੇ ਖਰਡਨ ਰਹਿੰਦਾ ਹੈ । ਜਿਸ ਵਪਾਰੀ ਦੇ ਸਿਰ ਤੇ ਖਰਡਨ ਹੋਏਗਾ ਉਸ ਦੀ ਹਾਲਤ ਕਿਸ ਤਰ੍ਹਾਂ ਦੀ ਹੋ ਸਕਦੀ ਹੈ, ਇਸ ਦਾ ਅੰਦਾਜ਼ਾ ਤੁਸੀਂ ਆਪ ਹੀ ਲਗਾ ਲਓ । ਇਸ ਤਰੀਕੇ ਦੇ ਨਾਲ ਉਹ ਵਪਾਰੀ ਆਪਣੇ ਵਪਾਰ ਨੂੰ ਅੱਗੇ ਨਹੀਂ ਵਧਾ ਸਕਦਾ । ਉਸ ਨੂੰ ਨੀਂਦ ਨਹੀਂ ਆਵੇਗੀ । ਇਨ੍ਹਾਂ ਸਾਰੀਆਂ ਗੱਲਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਮੈਂ ਕਹਾਂਗਾ ਕਿ ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰ ਕੇ ਜੋ ਸੀਮਾ ਤੁਸੀਂ ਪੰਜ ਲੱਖ ਰੁਪਏ ਤੋਂ ਦਸ ਲੱਖ ਰੁਪਏ ਕਰਨ ਜਾ ਰਹੇ ਹੋ, ਉਸ ਨੂੰ ਹੋਰ ਵਧਾਉਣਾ ਚਾਹੀਦਾ ਹੈ ਕਿਉਂਕਿ ਅੱਜ ਕੰਪੀਟੀਸ਼ਨ ਦਾ ਯੁੱਗ ਹੈ ਅਤੇ ਜੋ ਸਮਾਂ ਪੰਜ ਤੋਂ ਤਿੰਨ ਸਾਲ ਦਾ ਕਰ ਰਹੇ ਹੋ ਇਹ ਵੀ ਠੀਕ ਨਹੀਂ । ਇਹ ਸਮਾਂ ਛੇ ਮਹੀਨੇ ਜਾਂ ਅੱਠ ਮਹੀਨੇ ਤੋਂ ਵੱਧ ਨਹੀਂ ਰੱਖਣਾ ਚਾਹੀਦਾ । ਇਨ੍ਹਾਂ ਚੀਜ਼ਾਂ ਨੂੰ ਬੜੀ ਸੰਜੀਦਗੀ ਦੇ ਨਾਲ ਵਿਚਾਰਨ ਦੀ ਲੋੜ ਹੈ । ਚਾਹੇ ਇੰਸਪੈਕਟਰੀ ਰਾਜ ਹੈ, ਚਾਹੇ ਬੇਰੀਅਰ ਦੀ ਗੱਲ ਹੈ, ਇਨ੍ਹਾਂ ਗੱਲਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ, ਮੈਂ ਫਿਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਤੁਸੀਂ ਆਪਣੇ ਚੋਣ ਮੈਨੀਫੈਸਟੋ ਦੇ ਵਿਚ ਲੋਕਾਂ ਦੇ ਨਾਲ ਵਾਇਦਾ ਕੀਤਾ ਹੈ, ਚੁੰਗੀਆਂ ਮੁਆਫ ਕਰਨ ਦਾ ਉਹ ਜ਼ਰੂਰ ਪੂਰਾ ਕੀਤਾ ਜਾਵੇ । ਹੁਣ ਤੱਕ ਲੋਕ ਤੁਹਾਡੇ ਵੱਲ ਅੱਖਾਂ ਲਾਈ ਤੱਕ ਰਹੇ ਹਨ । ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਸਾਰੇ ਮਸਲਿਆਂ ਨੂੰ ਵਿਚਾਰਦੇ ਹੋਏ ਜ਼ਰੂਰ ਅਮਲ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਟੰਡਨ ਸਾਹਿਬ, ਆਪਾਂ ਕੁਝ ਕਹਿਣਾ ਹੈ ਕਿ ਪਾਸ ਕਰੀਏ ?

**ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ** (ਸ਼੍ਰੀ ਬਲਰਾਮ ਜੀ ਦਾਸ ਟੰਡਨ): ਸਪੀਕਰ ਸਾਹਿਬ, ਮੈਂ ਇਸ ਗੱਲ ਤੇ ਬਹੁਤਾ ਸਮਾਂ ਨਹੀਂ ਲੈਣਾ ਚਾਹੁੰਦਾ ਲੇਕਿਨ ਮੈਨੂੰ ਇਸ ਗੱਲ ਦਾ ਅਫਸੋਸ ਜ਼ਰੂਰ ਹੋਇਆ ਹੈ । ਵਿਰੋਧੀ ਪਾਰਟੀ ਦੀ ਤਰਫੋਂ ਇਕੋ ਇਕ ਮੈਂਬਰ ਬੋਲਿਆ ਹੈ ਤੇ ਮੈਂ ਸਮਝਦਾ ਸੀ ਕਿ ਸ਼ਾਇਦ ਜੋ ਇਹ ਬਿਲ ਪੇਸ਼ ਕੀਤਾ ਹੈ ਉਸ ਦੇ ਬਾਰੇ ਇਹ ਕੋਈ ਦੋ ਲਫਜ਼ ਕਹਿਣਗੇ । ਨਾ ਸਿਰਫ ਇਹ ਕਿ ਇਨ੍ਹਾਂ ਨੇ ਉਸ ਦੇ ਬਾਰੇ ਕੁਝ ਨਹੀਂ ਕਿਹਾ ਬਲਕਿ ਮੈਨੂੰ ਥੋੜ੍ਹਾ ਜਿਹਾ ਦੁੱਖ ਔਰ ਅਫਸੋਸ ਇਸ ਗੱਲ ਦਾ ਵੀ ਹੈ ਕਿ ਇਨ੍ਹਾਂ ਨੇ ਕੁਝ ਗੱਲਾਂ ਅਜਿਹੀਆਂ ਕੀਤੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਨੂੰ ਕੁਝ ਪਤਾ ਹੀ ਨਹੀਂ ਕਿ ਇਨ੍ਹਾਂ ਦੀ ਆਪਣੀ ਸਰਕਾਰ ਨੇ ਕੀ ਕੀ ਕੁਝ ਕੀਤਾ ਔਰ ਹੁਣ ਅਸੀਂ ਕੀ ਕੁਝ ਵਪਾਰੀਆਂ ਵਾਸਤੇ ਸੇਲਜ਼ ਟੈਕਸ ਨੂੰ ਸਾਹਮਣੇ ਰੱਖ ਕੇ ਕਰ ਚੁੱਕੇ ਹਾਂ । ਇਨ੍ਹਾਂ ਨੇ ਕਿਹਾ ਹੈ ਕਿ ਪੰਜ ਤੋਂ ਦਸ ਲੱਖ ਰੁਪਏ ਸਮਰੀ ਅਸੈਸਮੈਂਟ ਵਾਸਤੇ ਕੀਤਾ ਗਿਆ ਹੈ । ਮੈਂ ਇਨ੍ਹਾਂ ਨੂੰ ਇਹ ਗੱਲ ਦੱਸਣੀ ਚਾਹੁੰਦਾ ਕਿ ਪੰਜ ਤੋਂ ਦਸ ਲੱਖ ਰੁਪਏ ਹੀ ਨਹੀਂ,

[ਜਥੇਦਾਰ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ]
ਇਨ੍ਹਾਂ ਨੇ ਆਪਣੀ ਹਕੂਮਤ ਵੇਲੇ ਇਥੋਂ ਤਕ ਕਿਹਾ ਸੀ ਕਿ ਅਸੀਂ ਦਸ ਲੱਖ ਤੋਂ ਵਧਾ ਕੇ 20 ਲੱਖ ਕਰਾਂਗੇ ਜਿਹੜਾ ਕਿ ਇਨ੍ਹਾਂ ਨੇ ਕੁਝ ਨਹੀਂ ਕੀਤਾ ਲੇਕਿਨ ਇਹ ਅਗਰ ਕਿਸੇ ਨੂੰ ਸ਼ਰੇਅ ਜਾਂਦਾ ਹੈ ਕਿ ਕਿਸ ਸਰਕਾਰ ਨੇ ਕੀਤਾ ਹੈ ਤਾਂ ਇਹ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਤੇ ਅਕਾਲੀ ਪਾਰਟੀ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ, ਜਿਨ੍ਹਾਂ ਨੇ ਨਾ ਸਿਰਫ ਇਹ ਕਿ ਇਸ ਨੂੰ ਅਸੀਂ ਜੁਲਾਈ ਦੇ ਵਿਚ, ਕਰ ਚੁੱਕੇ ਹਾਂ ਬਲਕਿ ਅਸੀਂ ਇਸ ਦਾ ਨੋਟੀਫਿਕੇਸ਼ਨ ਵੀ ਕਰ ਚੁੱਕੇ ਹਾਂ। ਜਿਹੜਾ ਹੁਣ ਛੋਟਾ ਵਪਾਰੀ ਹੋਵੇਗਾ, ਉਸ ਨੂੰ ਆਪਣੀ ਸਮਰੀ ਅਸੈਸਮੈਂਟ ਵਾਸਤੇ 10 ਲੱਖ ਤੋਂ 20 ਲੱਖ ਰੁਪਏ ਤੱਕ, ਹਰ ਰੋਜ਼ ਹੁਣ ਆਪਣੀਆਂ ਕਿਤਾਬਾਂ ਚੁੱਕ ਕੇ ਲਿਜਾਣ ਦੀ ਜ਼ਰੂਰਤ ਨਹੀਂ। ਉਨ੍ਹਾਂ ਦੀ ਐਬਸੈਂਸ ਦੇ ਵਿੱਚ ਵੀ ਇਹ ਸਾਰੀ ਅਸੈਸਮੈਂਟ ਹੋ ਜਾਏਗੀ। ਇਨ੍ਹਾਂ ਨੇ ਹੋਰ ਗੱਲ ਵੀ ਕਹੀ ਕਿ ਇੰਸਪੈਕਟਰੀ ਰਾਜ ਅਸੀਂ ਖ਼ਤਮ ਕਰ ਦਿੱਤਾ ਪਰ ਸਾਨੂੰ ਤਾਂ ਪਤਾ ਨਹੀਂ ਲਗਾ। ਇਨ੍ਹਾਂ ਦੇ ਵੇਲੇ ਨਾ ਕਿਸ ਤਰ੍ਹਾਂ ਦਾ ਕੋਈ ਐਲਾਨ ਹੋਇਆ ਅਤੇ ਨਾ ਹੀ ਇੰਸਪੈਕਟਰੀ ਰਾਜ ਖ਼ਤਮ ਹੋਇਆ। ਇਹ ਗੱਲ ਕਦੇ ਹੋਈ ਹੀ ਨਹੀਂ। ਪਤਾ ਨਹੀਂ ਕਿਉਂ ਅਧੂਰੇ ਗਿਆਨ ਨਾਲ ਇਹ ਗੱਲ ਇਨ੍ਹਾਂ ਨੇ ਕਹਿ ਦਿੱਤੀ। ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਪਹਿਲ ਕੀਤੀ। ਇਨ੍ਹਾਂ ਦੀ ਗੱਲ ਕਾਂਗਰਸ ਦੀ ਹਕੂਮਤ ਵੇਲੇ ਹੀ ਹੋਏਗੀ। ਹੁਣ ਸਾਨੂੰ ਵਪਾਰੀ ਆਪਣੀਆਂ ਮੁਸ਼ਕਲਾਂ ਤੇ ਮੁਸ਼ਕਲਾਂ ਦੱਸਦੇ ਹਨ ਔਰ ਇਨ੍ਹਾਂ ਦੇ ਬਾਰੇ ਵਿੱਚ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ। ਨਾ ਸਿਰਫ ਕਿ ਇਨ੍ਹਾਂ ਦੇ ਜਿਹੜੇ ਇਕੱਠ ਹੁੰਦੇ ਸਨ, ਉਨ੍ਹਾਂ ਦੇ ਵਿੱਚ ਜਾ ਕੇ ਉਸ ਵਕਤ ਦੇ ਵਿੱਤ ਮੰਤਰੀ ਅਤੇ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਉਨ੍ਹਾਂ ਨੂੰ ਕਈ ਤਰ੍ਹਾਂ ਨਾਲ ਦਿਲਾਸੇ ਦਿੰਦੇ ਸਨ ਅਤੇ ਉਨ੍ਹਾਂ ਦੀਆਂ ਮੰਗਾਂ ਬਾਰੇ ਉਨ੍ਹਾਂ ਦੇ ਨਾਲ ਵਾਇਦੇ ਕਰਦੇ ਸਨ ਬਲਕਿ ਇਸ ਸਦਨ ਵਿੱਚ ਵੀ ਕਈ ਗੱਲਾਂ ਉਨ੍ਹਾਂ ਨੇ ਕਹੀਆਂ। ਲੇਕਿਨ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਨ੍ਹਾਂ ਚੀਜ਼ਾਂ ਬਾਰੇ ਇਨ੍ਹਾਂ ਨੇ ਬਜਟ ਸਪੀਚ ਵਿੱਚ ਵੀ ਕਿਹਾ, ਸਦਨ ਵਿੱਚ ਵੀ ਕਿਹਾ ਕਿ ਅਸੀਂ 1 ਅਪਰੈਲ, 1996 ਤੋਂ ਕਈ ਚੀਜ਼ਾਂ ਤੇ ਸੇਲਜ਼ ਟੈਕਸ ਖ਼ਤਮ ਕਰ ਦਿੱਤਾ ਹੈ।

ਉਸ ਦੇ ਬਾਵਜੂਦ ਫਰਵਰੀ-1997 ਤੱਕ ਇਥੇ ਕਾਂਗਰਸ ਦੀ ਸਰਕਾਰ ਕਾਇਮ ਰਹੀ ਹੈ, ਜਿਹੜਾ ਉਨ੍ਹਾਂ ਨੇ ਵਾਇਦਾ ਕੀਤਾ ਸੀ ਕਿ 1 ਅਪਰੈਲ, 1996 ਤੋਂ ਸੇਲਜ਼ ਟੈਕਸ ਖ਼ਤਮ ਕਰਾਂਗੇ, ਜਿਹੜੀਆਂ ਉਨ੍ਹਾਂ ਨੇ ਸੰਮੇਲਨਾਂ ਵਿਚ ਜਾਂ ਸਦਨ ਵਿਚ ਗੱਲਾਂ ਕੀਤੀਆਂ, ਉਹ ਕੁਝ ਨਹੀਂ ਪੂਰਾ ਹੋਇਆ। ਜਦੋਂ ਅਸੀਂ ਵਪਾਰੀਆਂ ਨੂੰ ਬੁਲਾਇਆ ਤਾਂ ਉਨ੍ਹਾ ਨੇ ਸਭ ਤੋਂ ਪਹਿਲਾਂ ਉਠ ਕੇ ਇਹੋ ਕਿਹਾ, ਸਪੀਕਰ ਸਾਹਿਬ, ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ, ਕਿ ਉਨ੍ਹਾਂ ਦਾ ਤਾਂ ਸਾਰਾ ਅਸਾਸਾ ਹੀ ਲਗ ਜਾਂਦਾ ਹੈ। ਦੋ ਲੱਖ ਰੁਪਏ ਦਾ ਸਾਰਾ ਪੈਸਾ ਲਗਾ ਕੇ ਜਿਹੜਾ ਦੁਕਾਨਦਾਰ ਕੰਮ ਕਰਦਾ ਹੈ ਅਤੇ ਜਿਸ ਬਾਰੇ ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਇਹ ਸੇਲਜ਼ ਟੈਕਸ ਖ਼ਤਮ ਕਰ ਦਿੱਤਾ ਗਿਆ ਹੈ, ਉਹ ਕੀਤਾ ਨਹੀਂ। ਉਨ੍ਹਾਂ ਨੂੰ ਨਵੰਬਰ-ਦਸੰਬਰ-ਜਨਵਰੀ ਵਿਚ ਨੋਟਿਸ ਆ ਗਏ ਕਿ ਸੇਲਜ਼ ਟੈਕਸ ਜਮ੍ਹਾਂ ਕਰਵਾਓ ਕਿਉਂਕਿ ਸਰਕਾਰ ਦੀ ਕੋਈ ਨੋਟੀਫਿਕੇਸ਼ਨ ਜਾਰੀ ਨਹੀਂ ਹੋਈ।

ਵਪਾਰੀਆਂ ਨੇ ਕਿਹਾ ਕਿ ਅਸੀਂ ਸਭ ਤੋਂ ਪਹਿਲਾਂ ਇਹ ਬੇਨਤੀ ਕਰਦੇ ਹਾਂ ਕਿ ਜਿਹੜਾ ਵਾਇਦਾ ਪਿਛਲੀ ਸਰਕਾਰ ਨੇ ਕੀਤਾ ਸੀ ਕਮ-ਅਜ਼-ਕਮ ਉਸ ਵਾਇਦੇ ਨੂੰ ਤਾਂ

ਪੂਰਾ ਕੀਤਾ ਜਾਵੇ ਅਤੇ ਜੇਕਰ ਇਹ ਪੂਰਾ ਨਾ ਕੀਤਾ ਗਿਆ ਤਾਂ ਉਨ੍ਹਾਂ ਦਾ ਤਾਂ ਸਾਰਾ ਅਸਾਸਾ ਹੀ ਖ਼ਤਮ ਹੋ ਜਾਵੇਗਾ। ਸਪੀਕਰ ਸਾਹਿਬ, ਤੁਹਾਨੂੰ ਅਤੇ ਸਾਰੇ ਸਦਨ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਅਸੀਂ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਮਿਤੀ 1 ਅਪਰੈਲ, 1996 ਤੋਂ ਨੋਟੀਫਿਕੇਸ਼ਨ ਜਾਰੀ ਕੀਤੀ ਜਿਸ ਦੇ ਵਿਚ ਕੁਮ-ਕੁਮ, ਕ੍ਰਿਪਾਨ, ਧੂਫ, ਅਗਰਬੱਤੀ ਅਤੇ ਹੋਰ ਅਜਿਹੀਆਂ ਚੀਜ਼ਾਂ ਜਿਵੇਂ ਟਰੈਕਟਰ ਦੇ ਪੁਰਜ਼ੇ ਆਦਿ ਤੇ ਸੇਲਜ਼ ਟੈਕਸ ਘੱਟ ਕਰਕੇ ਜਿਹੜਾ ਵਾਇਦਾ ਇਨ੍ਹਾਂ ਦੀ ਸਰਕਾਰ ਨੇ ਕੀਤਾ ਸੀ, ਅਸੀਂ ਉਸ ਨੂੰ ਰੀਟਰੋਸਪੈਕਟਿਵਲੀ 1 ਅਪਰੈਲ, 1996 ਤੋਂ ਲਾਗੂ ਕੀਤਾ ਹੈ ਅਤੇ ਅਮਲ ਵਿਚ ਲਿਆਂਦਾ ਹੈ ਤਾਂ ਕਿ ਵਪਾਰੀ ਵਰਗ ਨੂੰ ਕਿਸੇ ਕਿਸਮ ਦੀ ਕੋਈ ਮੁਸ਼ਕਲ ਪੇਸ਼ ਨਾ ਆਵੇ। (ਥੰਪਿੰਗ)

ਸਪੀਕਰ ਸਾਹਿਬ, ਇਥੇ ਬਠਿੰਡਾ ਦੀ ਗੱਲ ਕੀਤੀ ਗਈ ਹੈ। ਉਸ ਦੇ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਈ ਵਾਰੀ ਬਦਕਿਸਮਤੀ ਦੇ ਨਾਲ ਇਸ ਤਰ੍ਹਾਂ ਦੀ ਇਕਾ-ਦੁਕਾ ਘਟਨਾ ਹੋ ਜਾਂਦੀ ਹੈ। ਸੇਲਜ਼ ਟੈਕਸ ਸਟੇਟ ਦੀ ਆਮਦਨ ਦਾ ਮੁੱਖ ਸਰੋਤ ਹੈ ਅਤੇ ਇਸ ਦੇ ਨਾਲ ਹੀ ਡਿਵੈਲਪਮੈਂਟ ਦੇ ਕੰਮ ਹੁੰਦੇ ਹਨ ਜਿਨ੍ਹਾਂ ਬਾਰੇ ਰੋਜ਼ ਆਪੋਜ਼ੀਸ਼ਨ ਵਾਲੇ ਗੱਲਾਂ ਕਰਦੇ ਰਹਿੰਦੇ ਹਨ ਕਿ ਉਨ੍ਹਾਂ ਦੇ ਹਲਕਿਆਂ ਵਿਚ ਸੜਕਾਂ ਬਣਾਓ, ਇਸ ਤਰੀਕੇ ਦੇ ਸਾਧਨ ਮੁਹੱਈਆ ਕਰਵਾਓ, ਟਰਾਂਸਪੋਰਟ ਦੇ ਸਿਸਟਮ ਨੂੰ ਸਹੀ ਬਣਾਓ, ਹੈਲਥ ਦੇ ਸਿਸਟਮ ਨੂੰ ਸਹੀ ਬਣਾਓ। ਇਹ ਸਾਰਾ ਕੁਝ ਤਾਂ ਹੀ ਹੁੰਦਾ ਹੈ ਜਦੋਂ ਟਰੇਜ਼ਰੀ ਵਿਚ ਪੈਸੇ ਆਉਣ। ਫਿਰ ਹੀ ਸਾਰੇ ਡਿਵੈਲਪਮੈਂਟ ਦੇ ਕੰਮ ਹੋ ਸਕਦੇ ਹਨ। ਇਸ ਲਈ ਇਹ ਸੇਲਜ਼ ਟੈਕਸ ਸਟੇਟ ਦਾ ਆਪਣਾ ਸੋਰਸ ਆਫ ਇਨਕਮ ਹੈ ਜਿਸ ਤੇ ਅਸੀਂ ਰਿਲਾਈ ਕਰਦੇ ਹਾਂ। ਜਿਥੇ ਅੱਛੇ ਵਪਾਰੀ ਹਨ, ਇਮਾਨਦਾਰ ਵਪਾਰੀ ਹਨ, ਅਤੇ ਉਹ ਬੜੇ ਅੱਛੇ ਢੰਗ ਦੇ ਨਾਲ ਕੰਮ ਕਰ ਰਹੇ ਹਨ ਉਥੇ ਕਈ ਐਸੇ ਬੰਦੇ ਵੀ ਹੁੰਦੇ ਹਨ ਜਿਹੜੇ ਕਿ ਸਹੀ ਢੰਗ ਨਾਲ ਨਹੀਂ ਚਲਦੇ ਅਤੇ ਸੇਲਜ਼ ਟੈਕਸ ਦੇ ਵਿਚ ਊਂਨੀ-ਇੱਕੀ ਕਰਕੇ ਕਿਸੇ ਨਾ ਕਿਸੇ ਤਰੀਕੇ ਨਾਲ ਆਪਣੀ ਆਮਦਨ ਬਣਾਉਂਦੇ ਹਨ। ਐਸੇ ਕੋਈ ਦੋ ਜਾਂ ਚਾਰ ਪ੍ਰਤੀਸ਼ਤ ਵਿਅਕਤੀ ਹੀ ਹੁੰਦੇ ਹਨ। ਫਿਰ ਉਨ੍ਹਾਂ ਦੀ ਚੈਕਿੰਗ ਵੀ ਕਰਨੀ ਪੈਂਦੀ ਹੈ, ਡਿਪਾਰਟਮੈਂਟ ਨੂੰ ਉਨ੍ਹਾਂ ਦੀਆਂ ਦੁਕਾਨਾਂ ਤੇ ਵੀ ਜਾਣਾ ਪੈਂਦਾ ਹੈ ਤਾਂ ਕਿ ਇਹ ਵੇਖਿਆ ਜਾ ਸਕੇ ਕਿ ਉਹ ਕਿਤਾਬਾਂ ਵਗੈਰਾ ਮੇਨਟੇਨ ਕਰਦੇ ਹਨ ਜਾਂ ਨਹੀਂ, ਆਮਦਨ ਦਾ ਸਾਰਾ ਹਿਸਾਬ ਰੱਖਿਆ ਜਾ ਰਿਹਾ ਹੈ ਜਾਂ ਨਹੀਂ। ਬਠਿੰਡੇ ਵਿਖੇ ਜਦੋਂ ਡਿਪਾਰਟਮੈਂਟ ਵਾਲੇ ਇਕ ਦੁਕਾਨ ਦੀ ਚੈਕਿੰਗ ਵਾਸਤੇ ਗਏ ਤਾਂ ਉਨ੍ਹਾਂ ਨੇ ਕਿਤਾਬਾਂ ਚੈਕ ਕਰਾਉਣ ਦੀ ਥਾਂ ਉਨ੍ਹਾਂ ਸਾਰਿਆਂ ਨੂੰ ਹੀ ਘੇਰ ਲਿਆ ਅਤੇ ਉਨ੍ਹਾਂ ਦੀ ਬੁਰੀ ਤਰ੍ਹਾਂ ਪਿਟਾਈ ਕੀਤੀ, ਪੁਲਿਸ ਆਈ ਅਤੇ ਹੋਰ ਸਾਰਾ ਕੁਝ ਹੋਇਆ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਨੂੰ ਅਤੇ ਸਾਰੇ ਲੋਕਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਰੇ ਵਪਾਰ ਮੰਡਲ ਦੇ ਲੋਕ ਸਰਕਾਰ ਨੂੰ ਇਸ ਗੱਲ ਵਿਚ ਮੱਦਦ ਕਰਨ ਤਾਂ ਕਿ ਜਦੋਂ ਮਹਿਕਮੇ ਵਾਲੇ ਕਿਸੇ ਜਗ੍ਹਾ ਚੈਕਿੰਗ ਵਾਸਤੇ ਜਾਣ ਤਾਂ ਉਨ੍ਹਾਂ ਦੇ ਨਾਲ ਨਜਾਇਜ਼ ਨਾ ਹੋਵੇ ਅਤੇ ਨਾ ਹੀ ਕੋਈ ਨਜਾਇਜ਼ ਹਰਕਤ ਕੀਤੀ ਜਾਵੇ ਤਾਂ ਜੋ ਮਹਿਕਮੇ ਵਾਲੇ ਸਹੀ ਢੰਗ ਨਾਲ ਇੰਸਪੈਕਸ਼ਨ ਕਰ ਸਕਣ, ਕਿਤਾਬਾਂ ਦੀ ਚੈਕਿੰਗ ਵਗੈਰਾ ਕਰ ਸਕਣ ਅਤੇ ਰੈਵੀਨਿਊ ਆ ਸਕੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ [illegible] ਬੇਨਤੀ

[ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ]

ਕਰਨੀ ਚਾਹੁੰਦਾ ਹਾਂ ਕਿ ਦੁਕਾਨਦਾਰਾਂ ਦਾ ਫਰਜ਼ ਬਣਦਾ ਹੈ, ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਸਰਕਾਰ ਕੋਲ ਨਾਲ ਦੀ ਨਾਲ ਰੈਵੇਨਿਊ ਆਵੇ। ਉਸ ਦੇ ਵਾਸਤੇ ਸਾਧਨਾਂ ਦੀ ਚੈਕਿੰਗ ਕਰਨ ਦੀ ਜ਼ਰੂਰਤ ਪੈਂਦੀ ਹੈ, ਜਿਸ ਵਿਚ ਸਰਕਾਰ ਦਾ ਸਹਿਯੋਗ ਦਿੱਤਾ ਜਾਵੇ ਤਾਂ ਕਿ ਸਰਕਾਰ ਹੋਰ ਜ਼ਿਆਦਾ ਆਸਾਨਦਾਰ ਢੰਗ ਨਾਲ ਅਮਲ ਕਰ ਸਕੇ ਅਤੇ ਸੇਲਜ਼-ਟੈਕਸ ਦੀ ਰਕਮ ਨੂੰ ਕੋਆਪਰੇਸ਼ਨ ਦੇ ਨਾਲ ਚੰਗੀ ਤਰ੍ਹਾਂ ਉਗਰਾਹਿਆ ਜਾ ਸਕੇ।

ਜਿਥੋਂ ਤੱਕ ਅਮੈਂਡਮੈਂਟ ਦੇ ਮੁਤੱਲਕ ਗੱਲਾਂ ਕੀਤੀਆਂ ਗਈਆਂ ਹਨ, ਮੈਂ ਉਨ੍ਹਾਂ ਦੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਪਰ ਜੋ-ਜੋ ਸਰਕਾਰ ਨੇ ਗੱਲਾਂ ਕੀਤੀਆਂ ਹਨ ਉਹ ਦੱਸਦਾ ਹਾਂ। ਪਹਿਲਾਂ ਵਪਾਰੀ ਵਰਗ ਨੂੰ ਸੇਲਜ਼-ਟੈਕਸ ਦਾ ਨੰਬਰ ਲੈਣ ਵਾਸਤੇ ਸਾਲ-ਸਾਲ ਤੱਕ ਚੱਕਰ ਮਾਰਨੇ ਪੈਂਦੇ ਸਨ ਪਰ ਉਨ੍ਹਾਂ ਨੂੰ ਇਹ ਨੰਬਰ ਨਹੀਂ ਸੀ ਮਿਲਦਾ ਅਤੇ ਉਨ੍ਹਾਂ ਨੂੰ ਸੇਲਜ਼ ਟੈਕਸ ਦਾ ਨੰਬਰ ਲੈਣ ਲਈ ਕਈ ਤਰ੍ਹਾਂ ਦੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਸਨ। ਇਸ ਸਰਕਾਰ ਨੇ ਵਪਾਰੀਆਂ ਦੀ ਇਸ ਮੁਸ਼ਕਲ ਨੂੰ ਵਿਚਾਰਿਆ ਅਤੇ ਸਾਰੇ ਡਿਸਟ੍ਰਿਕਟ ਹੈੱਡ ਕੁਆਰਟਰਜ਼ ਨੂੰ ਸਖਤ ਹਦਾਇਤਾਂ ਕੀਤੀਆਂ ਹਨ ਕਿ ਜਦੋਂ ਵੀ ਕਿਸੇ ਨੇ ਸੇਲ-ਟੈਕਸ ਦਾ ਨੰਬਰ ਲੈਣਾ ਹੁੰਦਾ ਹੈ ਅਤੇ ਉਹ ਦਫਤਰ ਆਉਂਦਾ ਹੈ ਤਾਂ ਉਸ ਦੇ ਹੱਥ ਵਿੱਚ ਇਕ ਲਿਸਟ ਫੜਾ ਦਿੱਤੀ ਜਾਵੇ ਕਿ ਇਹ ਚੀਜ਼ਾਂ ਦੀ ਜ਼ਰੂਰਤ ਹੈ ਅਤੇ ਜਦੋਂ ਉਹ ਸਾਰੀਆਂ ਫਾਰਮੈਲਿਟੀਜ਼ ਪੂਰੀਆਂ ਕਰ ਲਵੇ, ਭਾਵੇਂ ਇਕ ਦਿਨ ਵਿੱਚ ਕਰ ਲਵੇ ਅਤੇ ਭਾਵੇਂ ਚਾਰ ਦਿਨ ਵਿੱਚ, ਜਦੋਂ ਉਹ ਸਾਰੇ ਕਾਗਜ਼ਾਤ ਪੂਰੇ ਕਰਕੇ ਆਪਣਾ ਬਿਨੈ-ਪੱਤਰ ਕਿਸੇ ਸੀਨੀਅਰ ਅਫਸਰ ਦੇ ਹੱਥ ਵਿੱਚ ਦੇਵੇ ਤਾਂ ਫਿਰ ਉਸ ਤੋਂ ਬਾਅਦ ਉਸ ਨੂੰ ਚੱਕਰ ਮਾਰਨ ਦੀ ਲੋੜ ਨਹੀਂ। ਸਟਾਫ ਨੂੰ ਸਖਤ ਹਦਾਇਤਾਂ ਹਨ ਕਿ ਇਕ ਮਹੀਨੇ ਦੇ ਅੰਦਰ ਅੰਦਰ ਆਰ. ਸੀ. ਆਪਣੇ ਆਪ ਉਹਦੇ ਘਰ ਪੁੱਜ ਜਾਵੇਗੀ। ਇੰਨਾ ਹੀ ਨਹੀਂ ਸਪੀਕਰ ਸਾਹਿਬ, ਪਹਿਲਾਂ ਵਪਾਰੀਆਂ ਨੂੰ ਬੈਂਕਾਂ ਵਿਚ, ਜਿਹੜੇ ਕਿ ਸੇਲਜ਼ ਟੈਕਸ ਜਮ੍ਹਾਂ ਕਰਨ ਲਈ ਆਰ. ਬੀ. ਆਈ. ਵਲੋਂ ਆਥੋਰਾਈਜ਼ਡ ਸਨ, ਪੈਸੇ ਕੈਸ਼ ਜਮ੍ਹਾਂ ਕਰਾਉਣੇ ਪੈਂਦੇ ਸਨ ਅਤੇ ਉਨ੍ਹਾਂ ਨੂੰ ਕੈਸ਼ ਹੈਂਡਲ ਕਰਨ ਵਿੱਚ ਕਾਫੀ ਪਰੇਸ਼ਾਨੀ ਆਉਂਦੀ ਸੀ ਬੈਂਕਾਂ ਦਾ ਨੰਬਰ ਵੀ ਬਹੁਤ ਘੱਟ ਸੀ। ਜਿਸ ਵੇਲੇ ਵਪਾਰੀਆਂ ਨੇ ਸਾਨੂੰ ਆਪਣੀ ਇਹ ਮੁਸ਼ਕਲ ਦੱਸੀ ਤਾਂ ਅਸੀਂ ਰਿਜ਼ਰਵ ਬੈਂਕ ਆਫ ਇੰਡੀਆ ਨਾਲ ਇਹ ਮਾਮਲਾ ਟੇਕ-ਅੱਪ ਕੀਤਾ। ਕਿਉਂਕਿ ਸੇਲਜ਼ ਟੈਕਸ ਜਿਨ੍ਹਾਂ ਬੈਂਕਾਂ ਵਿੱਚ ਜਮ੍ਹਾਂ ਹੁੰਦਾ ਹੈ, ਉਸ ਤੇ ਕੰਟਰੋਲ ਰਿਜ਼ਰਵ ਬੈਂਕ ਦਾ ਹੀ ਹੁੰਦਾ ਹੈ। ਸਪੀਕਰ ਸਾਹਿਬ, ਅਸੀਂ ਉਨ੍ਹਾਂ ਬੈਂਕਾਂ ਦੀ ਗਿਣਤੀ ਪਹਿਲਾਂ ਨਾਲੋਂ ਹੁਣ ਡਬਲ ਕਰਵਾ ਦਿੱਤੀ ਹੈ ਤਾਂ ਕਿ ਲੋਕਾਂ ਨੂੰ ਸੇਲਜ਼ ਟੈਕਸ ਜਮ੍ਹਾਂ ਕਰਾਉਣ ਵਿੱਚ ਮੁਸ਼ਕਲ ਪੇਸ਼ ਨਾ ਆਵੇ। ਇੰਨਾ ਹੀ ਨਹੀਂ, ਅਸੀਂ ਇਹ ਵੀ ਸਹੂਲਤ ਦਿਵਾਈ ਹੈ ਕਿ ਜੇ ਵਪਾਰੀ ਚਾਹੁੰਣ ਤਾਂ ਚੈੱਕ ਦੇ ਰਾਹੀਂ ਵੀ ਰਕਮ ਜਮ੍ਹਾਂ ਕਰਵਾ ਸਕਦੇ ਹਨ। ਪਹਿਲਾਂ 2,500/- ਰੁਪਏ ਤੋਂ ਥੱਲੇ ਦੀ ਰਕਮ ਚੈੱਕ ਰਾਹੀਂ ਜਮ੍ਹਾਂ ਨਹੀਂ ਸੀ ਕਰਵਾਈ ਜਾ ਸਕਦੀ ਪਰ ਹੁਣ ਚੈੱਕ ਦੇ ਰਾਹੀਂ ਵੀ ਪੇਮੈਂਟ ਜਮ੍ਹਾਂ ਕਰਵਾਈ ਜਾ ਸਕਦੀ ਹੈ। ਇਸ ਤਰ੍ਹਾਂ ਵਪਾਰੀਆਂ ਨੂੰ ਕੈਸ਼ ਹੈਂਡਲ ਕਰਨ ਦੀ ਕੋਈ ਪ੍ਰਾਬਲਮ ਨਹੀਂ ਰਹੀ।

ਸਪੀਕਰ ਸਾਹਿਬ, ਇੰਨਾ ਹੀ ਨਹੀਂ, ਕੁਝ ਗੱਲਾਂ ਹੋਰ ਵੀ ਸਨ, ਜਿਨ੍ਹਾਂ ਵੱਲ ਪੰਜਾਬ ਸਰਕਾਰ ਵਲੋਂ ਧਿਆਨ ਦਿੱਤਾ ਗਿਆ। ਕੋਈ ਸੇਲਜ਼ ਟੈਕਸ ਅਤੇ ਪਰਚੇਜ਼ ਟੈਕਸ ਦੀਆਂ

ਕਮੀਆਂ ਦੀਆਂ ਆਈਟਮਾਂ ਸਨ, ਉਹ ਵੀ ਪੰਜਾਬ ਸਰਕਾਰ ਨੇ ਦੂਰ ਕੀਤੀਆਂ ਅਤੇ ਇਸ ਤੋਂ ਇਲਾਵਾ ਜੰਮੂ ਕਸ਼ਮੀਰ ਦੇ ਨਾਲ ਕਾਫ਼ੀ ਸਮੇਂ ਤੋਂ ਜੋ ਮਾਮਲਾ ਲਟਕਿਆ ਚਲਿਆ ਆਉਂਦਾ ਸੀ, ਉਸ ਵਿਚ ਅਸੀਂ ਪਾਰੀਆਂ ਨੂੰ ਨਹੀਂ ਕਿਹਾ ਕਿ ਤੁਸੀਂ ਸੀ' ਫਾਰਮ ਲੈ ਕੇ ਆਉ। ਉਥੇ ਪੰਜਾਬ ਸਰਕਾਰ ਨੇ ਇਸ ਡਿਪਾਰਟਮੈਂਟ ਦੀ ਆਪਣੀ ਟੀਮ ਭੇਜੀ। ਇਕ ਡਿਪਟੀ ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਉਥੇ ਜਾ ਕੇ ਬੈਠਾ, ਹੁਣ ਅਸੀਂ ਫਿਰ ਉਥੇ ਭੇਜ ਰਹੇ ਹਾਂ ਅਤੇ ਜੰਮੂ ਤੋਂ ਕਈ ਚੀਜ਼ਾਂ ਪ੍ਰਾਪਤ ਹੋਈਆਂ ਹਨ। ਉਨ੍ਹਾਂ ਲੋਕਾਂ ਦੇ ਕੇਸਿਜ਼ ਕਰ ਦਿੱਤੇ ਹਨ ਜੋ ਜੰਮੂ ਰੀਜ਼ਨ ਦੇ ਸਨ। ਕਸ਼ਮੀਰ ਰੀਜ਼ਨ ਤੋਂ ਜਵਾਬ ਹਾਲੇ ਵੀ ਅਵੇਟਿਡ ਹਨ ਅਤੇ ਉਨ੍ਹਾਂ ਬਾਰੇ ਵੀ ਅਸੀਂ ਜੰਮੂ ਕਸ਼ਮੀਰ ਦੀ ਸਰਕਾਰ ਦੇ ਨਾਲ ਇਨ-ਕੰਟੈਕਟ ਹਾਂ ਤਾਂ ਕਿ ਵਪਾਰੀਆਂ ਨੂੰ ਪਰੇਸ਼ਾਨੀ ਨਾ ਹੋਵੇ। ਜਦੋਂ ਤੱਕ ਉਥੋਂ ਜਵਾਬ ਨਹੀਂ ਆਉਂਦਾ, ਉਨ੍ਹਾਂ ਦੇ ਕੇਸ ਅਸੀਂ ਪੈਂਡਿੰਗ ਰੱਖ ਲਏ ਹਨ।

ਅਗਲੀ ਗੱਲ ਇਨ੍ਹਾਂ ਨੇ ਕਹੀ ਕਿ ਸਾਲਾਂ ਨਾਲ ਵਪਾਰੀ ਆਪਣੇ ਕੇਸਿਜ਼ ਨੂੰ ਲੈ ਕੇ ਲਟਕਦਾ ਰਹਿੰਦਾ ਹੈ ਅਤੇ ਇਹ ਮੇਨ ਅਮੈਂਡਮੈਂਟ ਇਸ ਬਿੱਲ ਦੇ ਵਿਚ ਅਸੀਂ ਉਸੇ ਸਬੰਧ ਵਿਚ ਲਿਆਂਦੀ ਹੈ. ਸਪੀਕਰ ਸਾਹਿਬ, ਪਹਿਲਾਂ ਪ੍ਰੋਵੀਜ਼ਨ ਇਹ ਸੀ ਕਿ ਪੰਜ ਸਾਲਾਂ ਦੇ ਵਿਚ ਜਿਸ ਵੇਲੇ ਕਿਸੇ ਬੰਦੇ ਨੇ ਸੇਲਜ਼ ਟੈਕਸ ਦੀ ਆਖਰੀ ਰਿਟਰਨ ਫਾਈਲ ਕਰ ਦਿੱਤੀ, ਜਿਹੜੀ ਕਿ 31 ਮਾਰਚ ਤੱਕ ਹੁੰਦੀ ਸੀ, ਅਤੇ ਉਹ 30 ਅਪ੍ਰੈਲ ਤੱਕ ਇਕ ਮਹੀਨੇ ਦੇ ਅੰਦਰ ਅੰਦਰ ਉਸਨੇ ਫਾਈਲ ਕਰਨੀ ਹੁੰਦੀ ਸੀ, ਉਨ੍ਹਾਂ ਪੰਜਾਂ ਸਾਲਾਂ ਵਿੱਚ ਉਸ ਦਾ ਕੇਸ ਫਿਨੀਸ਼ੀਏਟ ਹੁੰਦਾ ਸੀ ਅਤੇ ਲੱਖਾਂ ਦੀ ਤਾਦਾਦ ਵਿਚ ਫ਼ਾਈਲਾਂ ਅਜੇ ਤੱਕ ਪੈਂਡਿੰਗ ਪਈਆਂ ਹਨ। ਉਹ ਵਪਾਰੀ ਹਰ ਮਹੀਨੇ ਜਾਂ 20-25 ਦਿਨਾਂ ਪਿਛੋਂ ਚੱਕਰ ਮਾਰਕੇ ਵਾਪਸ ਆ ਜਾਂਦੇ ਸਨ, ਉਨ੍ਹਾਂ ਨੂੰ ਵਕੀਲਾਂ ਨੂੰ ਵੀ ਫੀਸ ਦੇਣੀ ਪੈਂਦੀ ਸੀ ਅਤੇ ਸਰਕਾਰੀ ਮੁਲਾਜ਼ਮਾਂ ਨੂੰ ਵੀ ਜਾ ਕਰਕੇ ਕਿਸੇ ਤਰੀਕੇ ਨਾਲ ਹੀਲਾ-ਹਵਾਲਾ ਕਰਨਾ ਪੈਂਦਾ ਸੀ, ਹੱਥ ਜੋੜਨੇ ਅਤੇ ਹੋਰ ਸਾਰੀਆਂ ਗੱਲਾਂ ਕਰਨੀਆਂ ਪੈਂਦੀਆਂ ਸਨ। ਇਹ ਅਸੀਂ ਜਿਹੜਾ ਬਿੱਲ ਲੈ ਕੇ ਆਏ ਹਾਂ, ਇਸ ਦਾ ਇਹ ਮਨਸ਼ਾ ਹੈ ਕਿ ਹੁਣ ਕੋਈ ਵੀ ਜਿਹੜਾ ਕੇਸ ਹੈ, ਜਿਸ ਦਿਨ ਆਖਰੀ ਤਰੀਕ ਹੋਵੇਗੀ, 30 ਅਪ੍ਰੈਲ, ਸਾਲ ਦੇ ਖ਼ਤਮ ਹੋਣ ਤੋਂ ਬਾਅਦ, ਉਸਨੇ 3 ਸਾਲਾਂ ਵਿੱਚ ਕੰਪਲੀਟ ਹੋਣਾ ਹੈ। ਪਹਿਲਾਂ 30-30 ਸਾਲਾਂ ਦੇ 1955 ਤੋਂ ਲੈ ਕੇ ਹੁਣ ਤੱਕ ਦੇ ਕੇਸ ਹਾਲੇ ਤੱਕ ਪੈਂਡਿੰਗ ਪਏ ਸਨ, ਜਿਹੜੇ ਕਿ ਲਗਭਗ 4 ਲੱਖ ਤੋਂ ਵੀ ਉਪਰ ਸਨ। ਅਸੀਂ ਹੁਣ ਇਹ ਹਦਾਇਤ ਕੀਤੀ ਹੈ ਇਸ ਐਕਟ ਦੀ ਅਮੈਂਡਮੈਂਟ ਦੇ ਜ਼ਰੀਏ ਕਿ ਤਿੰਨ ਸਾਲਾਂ ਦੇ ਵਿਚ-ਵਿੱਚ ਕੇਸ ਕੰਪਲੀਟ ਹੋਣਾ ਚਾਹੀਦਾ ਹੈ, ਕੋਈ ਮਤਲਬ ਨਹੀਂ ਪੈਂਡਿੰਗ ਕੇਸ ਰਹਿਣ ਦਾ। ਔਰ ਇਸਦੇ ਨਾਲ ਹੀ ਸੇਲਜ਼ ਟੈਕਸ ਡਿਪਾਰਟਮੈਂਟ ਦਾ ਜਿਹੜਾ ਅਮਲਾ ਹੈ, ਉਸ ਨੂੰ ਹਦਾਇਤ ਕੀਤੀ ਹੈ ਕਿ ਲੱਖਾਂ ਦੀ ਤਾਦਾਦ ਵਿੱਚ ਜਿਹੜੇ ਕੇਸ ਪੈਂਡਿੰਗ ਪਏ ਹਨ, ਉਨ੍ਹਾਂ ਵਿਚੋਂ ਇੱਕ-ਇੱਕ ਈ. ਟੀ. ਓ. ਨੇ 100 ਤੋਂ 120 ਕੇਸ ਕੱਢਣੇ ਹਨ। ਸਦਨ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪਿਛਲੇ ਸਮੇਂ ਵਿਚ 50,000 ਕੇਸ ਨਿਪਟਾਏ ਜਾ ਚੁੱਕੇ ਹਨ ਅਤੇ ਇਸੇ ਸਪੀਡ ਨਾਲ ਹੋਰ ਕੇਸ ਨਿਪਟਾਏ ਜਾ ਰਹੇ ਹਨ। ਹੋਰ ਆਉਣ ਵਾਲੇ ਇਕ ਸਾਲ ਦੇ ਅੰਦਰ-ਅੰਦਰ ਸਾਰਾ ਕੁਝ ਅੱਪ-ਟੂ-ਡੇਟ ਹੋ ਜਾਵੇਗਾ ਔਰ ਲੋਕਾਂ ਨੂੰ ਰੋਜ਼-ਰੋਜ਼ ਸਰਕਾਰੀ ਦਫਤਰਾਂ ਵਿਚ ਨਹੀਂ ਆਉਣਾ ਪਵੇਗਾ। ਸਪੀਕਰ ਸਾਹਿਬ, ਇੰਨੇ ਸ਼ਬਦਾਂ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਇਹ ਬਿੱਲ ਕਲਾਜ਼-ਬਾਈ-ਕਲਾਜ਼ ਪਾਸ

[ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ]

ਕੀਤਾ ਜਾਵੇ । ਅਗਰ ਹੋਰ ਕਿਸੇ ਨੇ ਕੋਈ ਗੱਲ ਕਹਿਣੀ ਹੈ ਤਾਂ ਮੈਂ ਜਵਾਬ ਦੇ ਦੇਵਾਂਗਾ । ਇੰਨੇ ਸ਼ਬਦਾਂ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਇਹ ਕੰਸਿਡਰਸ਼ਨ ਸਮਾਪਤ ਕੀਤੀ ਜਾਵੇ । ਧੰਨਵਾਦ ।

**Mr. Speaker**: Question is—

That the Punjab General Sales Tax (Amendment) Bill be taken into consideration at once.

*The motion was carried.*

**Mr. Speaker**: Now, the House will proceed to consider the Bill clause by clause.

**Sub Clause (2) of Clause 1**

**Mr. Speaker** : Question is—

That Sub clause (2) of Clause 1 stand part of the Bill.

*The motion was carried.*

**Mr. Speaker**: Since there is no amendment to Clauses 2, 3 and 4, if the house agrees, these clauses may be put to the vote of the House together.

(Voices: yes, yes.)

**Clauses 2, 3 and 4**

**Mr. Speaker** : Question is—

That Clauses 2, 3 and 4 stand part of the Bill.

*The motion was carried.*

**Sub Clause (1) of Clause 1**

**Mr. Speaker**: Question is—

That Sub clause (1) of Clause 1 stand part of the Bill.

*The motion was carried.*

**TITLE**

**Mr. Speaker**: Question is—

That Title be the Title of the Bill.

*The motion was carried.*

**Minister for Local Government and Labour and Employment (Shri Balram Ji Dass Tandon)**: Sir, I beg to move—

That the Punjab General Sales Tax (Amendment) Bill be passed.

**Mr. Speaker** : Motion moved –

That the Punjab General Sales Tax (Amendment) Bill be passed.

**Mr. Speaker** : Question is—

That the Punjab General Sales Tax (Amendment) Bill be passed.

*The motion was carried unanimously.*

---

## THE PUNJAB MECHANICAL VEHICLES (BRIDGES AND ROADS TOLLS) BILL, 1998.

**ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਮੰਤਰੀ, (ਸਰਦਾਰ ਪਰਮੇਲ ਸਿੰਘ)** ਸ੍ਰੀਮਾਨ ਜੀ, ਮੈਂ ਪੰਜਾਬ ਮਕੈਨੀਕਲ ਵਹੀਕਲਜ਼ (ਪੁਲ ਅਤੇ ਸੜਕਾਂ ਚੁੰਗੀ) ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਪੰਜਾਬ ਮਕੈਨੀਕਲ ਵਹੀਕਲਜ਼ (ਪੁਲ ਅਤੇ ਸੜਕਾਂ ਚੁੰਗੀ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Speaker** : motion moved—

That the Punjab Mechanical Vehicles (Bridges and Roads Tolls) Bill be taken into consideration at once.

Discussion, if any.

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਇਹ ਬਹੁਤ ਹੀ ਚਿੰਤਾਜਨਕ ਬਿਲ ਹੈ, ਜਿਸ ਨੂੰ ਅਸੈਪਟ ਨਹੀਂ ਕੀਤਾ ਜਾ ਸਕਦਾ । ਪੰਜਾਬ ਦੀ ਸਰਕਾਰ ਨੇ ਇਸ ਤਰ੍ਹਾ ਦਾ ਬਿਲ ਲਿਆ ਕੇ ਲੋਕਾਂ ਤੇ ਭਾਰ ਪਾਉਣ ਵਾਲੀ ਗੱਲ ਕੀਤੀ ਹੈ । ਇਸਦੇ ਵਿਚ ਦੱਸਿਆ ਗਿਆ ਹੈ ਕਿ 50 ਕਰੋੜ ਰੁਪਏ ਟੋਲ ਟੈਕਸ ਲਾ ਕੇ ਇਕੱਠੇ ਕੀਤੇ ਜਾਣਗੇ । ਇਸ ਦੇ ਵਿਚ ਪਰੋਪੋਜ਼ਲ ਜੋ ਦਿੱਤੀ ਗਈ ਹੈ, ਹਾਲ ਦੀ ਘੜੀ ਇਸ ਵਿਚ ਸਿਰਫ ਚਾਰ ਬਰਿੱਜ ਮੈਨਸ਼ਨ ਕੀਤੇ ਹੋਏ ਹਨ, ਇੱਕ ਮੋਰਿੰਡੇ ਦਾ ਹੈ ਜਿਹੜਾ ਕਿ ਮੇਰਾ ਖਿਆਲ ਹੈ ਅੰਡਰ ਕੰਸਟ੍ਰੱਕਸ਼ਨ ਹੈ, ਬਣ ਰਿਹਾ ਹੈ । ਦੂਸਰਾ ਸਰਹੰਦ ਨਹਿਰ ਤੇ ਨੀਲੋਂ ਬਰਿੱਜ ਹੈ, ਤੀਸਰਾ ਚੰਡੀਗੜ੍ਹ ਕੁਰਾਲੀ ਵਾਇਆ ਪਰੋਲ ਰੋਡ, ਜਿਸ ਨੂੰ ਪਰੋਲ ਬਰਿੱਜ ਕਿਹਾ ਹੈ ਔਰ ਚੌਥਾ ਹਰਗੋਬਿੰਦਪੁਰ ਬਰਿੱਜ ਹੈ । ਨਾਲ ਹੀ ਇਸ ਦੇ ਵਿਚ ਇਹ ਵੀ ਪ੍ਰੋਵੀਜ਼ਨ ਕੀਤੀ ਹੈ ਕਿ ਇਹ ਪੁਲ ਬਣਨ ਤੋਂ ਬਾਅਦ, ਜਿਸ ਵੇਲੇ ਇਹ ਐਕਟ ਬਣ ਗਿਆ ਤਾਂ ਪੰਜਾਬ ਸਰਕਾਰ ਇਸ ਵਿਚ ਹੋਰ ਵੀ ਬਹੁਤ ਸਾਰੇ ਬਰਿੱਜਿਜ਼ ਇਨਕਲੂਡ ਕਰ ਸਕਦੀ ਹੈ । ਫਿਰ ਸਰਕਾਰ ਨੂੰ ਇਹ ਅਧਿਕਾਰ ਮਿਲ ਜਾਣਾ ਹੈ । ਫਿਰ ਕੋਈ ਜ਼ਰੂਰਤ ਨਹੀਂ ਹੈ ਕਿ ਇਹ ਮਾਮਲਾ ਵਿਧਾਨ ਸਭਾ ਵਿਚ ਆਵੇ । ਇਨ੍ਹਾਂ ਬਰਿੱਜਿਜ਼ ਵਗੈਰਾ ਤੇ ਜਿਹੜੀ ਹਿਦਾਇਤ ਦਿੱਤੀ ਹੈ, ਉਹ ਮੋਟਰ ਸਾਈਕਲ ਅਤੇ ਸਕੂਟਰ ਵਾਲਿਆਂ ਨੂੰ ਦਿੱਤੀ ਹੈ । ਜਿਹੜੇ ਲਾਈਟ ਵਹੀਕਲ ਹਨ, ਖਾਸ ਕਰਕੇ ਮੋਟਰ ਕਾਰ ਤੇ ਟੈਕਸੀ ਵਗੈਰਾ, ਉਨ੍ਹਾਂ ਦਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਰੇਟ 30/- ਰੁਪਏ ਹੈ । ਇਸ ਤਰ੍ਹਾਂ ਨਾਂ ਵੱਧ ਤੋਂ ਵੱਧ ਪੁਲ ਇੱਕ ਰੋਡ ਤੇ ਆ ਸਕਦੇ ਹਨ, ਸਰਕਾਰ ਹੋਰ ਵੀ ਪੁਲ ਇਨਕਲੂਡ ਕਰ ਸਕਦੀ ਹੈ ਅੌਰ ਹੋਣਗੇ ਵੀ । ਬੱਸ ਅਤੇ ਟਰੱਕ ਗੱਡੀਆਂ ਦਾ ਰੇਟ ਇਸ ਬਿਲ ਵਿਚ 100/- ਰੁਪਏ ਹੈ ਅੌਰ ਜਿਹੜਾ ਇਨ੍ਹਾਂ ਤੋਂ

*12.32 ਬਾਅਦ ਦੁਪਹਿਰ (ਇਸ ਸਮੇਂ* ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਵੀ ਜ਼ਿਆਦਾ ਹੈਵੀ ਵਹੀਕਲ ਹੋਵੇਗਾ, ਉਸ ਦਾ ਰੇਟ 150/- ਰੁਪਏ ਹੈ । ਜਿਹੜੀਆਂ ਰੋਡਜ਼ ਮੈਨਸ਼ਨ ਕੀਤੀਆਂ ਹੋਈਆਂ ਹਨ, ਹਾਲੇ ਤੱਕ ਤਾਂ ਪਹਿਲੋਂ ਚੰਡੀਗੜ੍ਹ ਲੁਧਿਆਣਾ ਰੋਡ, ਰੋਪੜ-ਨਵਾਂ ਸ਼ਹਿਰ-ਫਗਵਾੜਾ ਰੋਡ ਹੈ ਅਤੇ ਹੁਸ਼ਿਆਰਪੁਰ-ਜਲੰਧਰ ਰੋਡ ਹੈ । ਇਨ੍ਹਾਂ ਸੜਕਾਂ ਲਈ ਜੋ ਇਸ ਬਿਲ ਵਿਚ ਪ੍ਰੋਵੀਜ਼ਨ ਹੈ, ਉਸ ਅਨੁਸਾਰ ਛੋਟੀਆਂ ਗੱਡੀਆਂ ਵਾਸਤੇ ਇੱਕ ਰੁਪਿਆ ਪ੍ਰਤੀ ਕਿਲੋਮੀਟਰ ਹੈ । ਜਿਹੜੀਆਂ ਮੀਡੀਅਮ ਰੇਂਜ ਦੀਆਂ ਗੱਡੀਆਂ ਹਨ, ਉਨ੍ਹਾਂ ਦਾ ਰੇਟ ਢਾਈ ਰੁਪਏ ਪ੍ਰਤੀ ਕਿਲੋਮੀਟਰ ਹੈ । ਤੀਸਰੀ ਕੈਟਾਗਰੀ ਦਾ ਰੇਟ ਚਾਰ ਰੁਪਏ ਹੈ । ਇਸ ਵਾਸਤੇ ਰੇਟ ਚਾਰ ਰੁਪਏ ਪ੍ਰਤੀ ਕਿਲੋਮੀਟਰ ਇਸ ਬਿਲ ਵਿਚ ਘੱਟ ਤੋਂ ਘੱਟ ਫਿਕਸ ਕਰ ਦਿੱਤਾ ਹੈ । ਇਸ ਤਰ੍ਹਾਂ ਪੰਜਾਬ ਸਰਕਾਰ ਨੇ ਇਹ ਕੁੱਲ ਮਿਲਾ ਕੇ 7.50 ਰੁਪਏ ਫਿਕਸ ਕੀਤਾ ਹੈ । ਅੱਗੋਂ ਸਰਕਾਰ ਦੀ ਮਰਜ਼ੀ ਹੈ, ਉਹ ਇਸ ਰੇਟ ਨੂੰ 15/- ਰੁਪਏ ਵੀ ਕਰ ਸਕਦੀ ਹੈ, 10 ਰੁਪਏ ਵੀ ਕਰ ਸਕਦੀ ਹੈ ਲੇਕਿਨ ਰੇਟ ਇਸ ਤੋਂ ਜ਼ਿਆਦਾ ਨਹੀਂ ਵਧ ਸਕਦਾ । ਜੇ ਵਧਾਉਣ ਦੀ ਜ਼ਰੂਰਤ ਹੋਈ, ਫਿਰ ਇਸ ਦੀ ਅਮੈਂਡਮੈਂਟ ਚਾਹੀਦੀ ਹੈ । ਪ੍ਰਤੀ ਕਿਲੋਮੀਟਰ ਦੇ ਹਿਸਾਬ ਨਾਲ ਚੁੰਗੀ ਉਗਰਾਹਣ ਲਈ ਇਥੇ ਤਿੰਨ ਸੜਕਾਂ ਮੈਨਸ਼ਨ ਕੀਤੀਆਂ ਗਈਆਂ ਹਨ ਪਰ ਬਾਅਦ ਵਿਚ ਹੋਰ ਰੋਡਜ਼ ਵੀ ਸ਼ਾਮਲ ਕੀਤੀਆਂ ਜਾ ਸਕਦੀਆਂ ਹਨ, ਜਿਹੜੀਆਂ ਕਿ ਡੈਫੀਨੇਟਲੀ ਕੀਤੀਆਂ ਜਾਣਗੀਆਂ । ਇੱਕ ਪਾਸੇ ਤਾਂ ਸਰਕਾਰ ਪ੍ਰਤੀ ਕਿਲੋਮੀਟਰ ਦੇ ਹਿਸਾਬ ਨਾਲ ਇਹ ਚਾਰਜ ਕਰੇਗੀ ਅੌਰ ਨਾਲ ਦੀ ਨਾਲ ਲੋਕਾਂ ਤੋਂ ਰੋਡ ਟੈਕਸ ਲਿਆ ਜਾਵੇਗਾ । ਇਹ ਨਾ ਕਰੋ, ਜਾਂ ਤਾਂ ਰੋਡ ਟੈਕਸ ਕੱਟ ਦਿਉ ਅਤੇ ਕਹਿ ਦਿਉ ਕਿ ਅਸੀਂ ਪ੍ਰਤੀ ਕਿਲੋਮੀਟਰ ਦੇ ਹਿਸਾਬ ਨਾਲ ਚਾਰਜਿਜ਼ ਲਵਾਂਗੇ । ਜਿਹੜਾ 50 ਕਰੋੜ ਰੁਪਏ ਦਾ ਟਾਰਗੇਟ ਹੈ, ਇਹ ਠੀਕ ਹੈ ਇਸ ਦਾ ਲੌਜਿਕ ਹੈ ਕਿ ਜਿੰਨਾ ਟਰੈਫਿਕ ਦਾ ਲੋਡ ਇਸ ਪਾਸੇ ਵਧ ਰਿਹਾ ਹੈ, 8% ਹਰ ਸਾਲ ਇਸ ਵਿਚ ਕਿਹਾ ਗਿਆ ਹੈ ਕਿ ਇਨਕਰੀਜ਼ ਹੋ ਰਿਹਾ ਹੈ, ਇਸ ਵਿਚ ਕੋਈ ਮੱਤਭੇਦ ਨਹੀਂ ਅੌਰ ਸੜਕਾਂ ਤੇ ਹਾਦਸੇ ਵੀ ਬਹੁਤ ਵੱਧ ਰਹੇ ਹਨ । ਵਰਤਮਾਨ ਸੜਕਾਂ ਦੀ ਹਾਲਤ ਲੋੜ ਦੇ ਮੁਤਾਬਿਕ ਠੀਕ ਨਹੀਂ । ਬਹੁਤ ਸਾਰੀਆਂ ਸੜਕਾਂ ਚਾਰ ਲੇਨ ਕਰਨ ਦੀ ਜ਼ਰੂਰਤ ਹੈ । ਇਸ ਵਾਸਤੇ ਬਹੁਤ ਸਾਰੇ ਫੰਡਜ਼ ਚਾਹੀਦੇ ਹਨ ਲੇਕਿਨ ਸਾਧਾਰਣ ਲੋਕਾਂ ਤੋਂ ਦੋਵੇਂ ਚੀਜ਼ਾਂ ਐਟ-ਏ-ਟਾਈਮ ਲੈਣੀਆਂ, ਇਹ ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਬਹੁਤ ਜ਼ਿਆਦਤੀ ਹੋਵੇਗੀ । ਇਕ ਚੀਜ਼ ਰੱਖਣੀ ਚਾਹੀਦੀ ਹੈ । ਇਹ ਠੀਕ ਹੈ ਕਿ ਇਹ ਅਧਿਕਾਰ ਜ਼ਰੂਰ ਹੋਵੇਗਾ ਕਿ ਮੁਆਫੀ ਕਿਸ ਨੂੰ ਦੇਣੀ ਹੈ । ਇਸ ਵਿਚ ਐਮ.ਐਲ.ਏ. ਨੂੰ ਮੁਆਫੀ ਹੋਵੇਗੀ, ਮੰਤਰੀ ਨੂੰ ਮੁਆਫੀ ਹੋਵੇਗੀ, ਧਾਰਮਿਕ ਸੰਸਥਾ ਦੇ ਮੁਖੀ ਨੂੰ ਮੁਆਫੀ ਹੋਵੇਗੀ, ਪਿੰਗਲਵਾੜੇ ਵਾਲਿਆਂ ਨੂੰ ਮੁਆਫੀ ਹੋਵੇਗੀ ਇਹ ਤਾਂ ਸਰਕਾਰ ਦੀ ਆਪਣੀ ਮਰਜ਼ੀ ਹੈ ਕਿ ਸਰਕਾਰ ਨੇ ਮੁਆਫ ਕਿਸ ਨੂੰ

ਕਰਨਾ ਹੈ । ਬਹੁਤ ਸਾਰੇ ਲੋਕ ਹਨ, ਫਰਜ਼ ਕਰੋ ਕੋਈ ਪੇਸ਼ੈਂਟ ਚੰਡੀਗੜ੍ਹ ਪੀ.ਜੀ.ਆਈ. ਲਿਆ ਰਹੇ ਹਨ, ਉਸ ਦੇ ਕੋਲ ਆਪਣੀ ਟਰਾਂਸਪੋਰਟ ਨਹੀਂ ਹੈ, ਉਹ ਟੈਕਸੀ ਲੈ ਕੇ ਆ ਰਹੇ ਹਨ । ਡਰਾਈਵਰ ਨੇ 700/- ਰੁਪਏ ਲਏ ਹਨ ਅਤੇ ਉਸ ਤੋਂ ਜ਼ਿਆਦਾ ਕਿੰਨੇ ਬਰਿੱਜ ਕਰਾਸ ਕਰਨੇ ਹਨ । ਉਨ੍ਹਾਂ ਨੂੰ ਕਿੰਨਾ ਟੋਲ ਟੈਕਸ ਦੇਣਾ ਹੈ, ਸਾਰਾ ਇਨਕਲੂਡ ਕਰਕੇ ਅਲਟੀਮੇਟਲੀ ਇਹ ਸਾਧਾਰਣ ਵਿਅਕਤੀ ਤੇ ਬੋਝ ਪਵੇਗਾ । ਮੈਂ ਤਾਂ ਸਮਝਦਾ ਹਾਂ ਕਿ ਇਹ ਬਿਲਕੁਲ ਗਲਤ ਕੀਤਾ ਜਾ ਰਿਹਾ ਹੈ । ਇਸ ਨੂੰ ਵਾਪਸ ਲੈਣਾ ਚਾਹੀਦਾ ਹੈ । ਜੇ ਸੋਰਸਿਜ਼ ਆਫ ਇਨਕਮ ਨਹੀਂ ਹਨ ਅਤੇ ਸੜਕਾਂ ਦੀ ਬਿਹਤਰੀ ਕਰਨੀ ਹੈ, ਨਵੇਂ ਬਰਿੱਜ ਬਣਾਉਣੇ ਹਨ, ਜਿਵੇਂ ਹੁਣੇ ਐਫ.ਐਮ. ਸਾਹਿਬ ਦੱਸ ਕੇ ਗਏ ਹਨ, ਫਾਈਨਾਂਸ ਦੀ ਹਾਲਤ ਬਹੁਤ ਵਧੀਆ ਹੈ, ਬਜਟ ਬਹੁਤ ਹੈ, ਤਾਂ ਫਿਰ ਇਹ ਕਿਉਂ ਕੀਤਾ ਜਾ ਰਿਹਾ ਹੈ ? ਇਹ ਪਰਜਾ ਤੇ ਭਾਰ ਪਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਅਪੀਲ ਕਰਨ ਲਈ ਅਥਾਰਟੀ ਸਮਰੱਥ ਅਧਿਕਾਰੀ ਹੈ । ਉਸ ਦੇ ਫੈਸਲੇ ਤੇ ਜੇਕਰ ਕਿਸੇ ਨੂੰ ਇਤਰਾਜ਼ ਹੈ, ਕੋਈ ਸ਼ਿਕਾਇਤ ਹੈ ਜਾਂ ਕਿਸੇ ਦੀ ਅਪੀਲ ਖਾਰਜ ਹੋ ਜਾਂਦੀ ਹੈ, ਜੋ ਮੈਂ ਪੜ੍ਹਿਆ ਹੈ, ਉਸਦੇ ਮੁਤਾਬਿਕ ਉਹ ਸਿੱਧਾ ਹਾਈਕੋਰਟ ਵਿਚ ਜਾ ਕੇ ਅਪੀਲ ਕਰ ਸਕਦਾ ਹੈ । ਜੇਕਰ ਕਿਸੇ ਵਿਕਟਮ ਨੂੰ ਅਪੀਲ ਅਥਾਰਿਟੀ ਤੋਂ ਇਨਸਾਫ ਨਹੀਂ ਮਿਲਿਆ ਤਾਂ ਫਿਰ ਹੇਠਲੀ ਅਦਾਲਤ ਵਿਚ ਨਹੀਂ, ਹਾਈ ਕੋਰਟ ਵਿਚ ਜਾ ਕੇ ਅਪੀਲ ਹੋ ਸਕਦੀ ਹੈ । ਫਿਰ ਇਸ ਦੇ ਨਾਲ-ਨਾਲ ਅਸੀਂ ਦੇਖਿਆ ਕਿ ਦੂਜੀਆਂ ਸਟੇਟਾਂ ਦੇ ਵਿਚ ਕਿਸ ਤਰ੍ਹਾਂ ਵਹੀਕਲਾਂ ਦੀਆਂ ਬਹੁਤ ਲੰਮੀਆਂ ਲਾਈਨਾਂ ਲਗ ਜਾਂਦੀਆਂ ਹਨ ਕਿ ਇਥੇ ਟੋਲ ਟੈਕਸ ਦੇਣਾ ਪੈਣਾ ਹੈ । ਉਸ ਜਗ੍ਹਾ ਤੇ ਸਾਰੀ ਸੜਕੀ ਆਵਾਜਾਈ ਬੜੀ ਡਿਸਟਰਬ ਹੁੰਦੀ ਹੈ ਅਤੇ ਸੜਕੀ ਹਾਦਸੇ ਵੀ ਹੁੰਦੇ ਹਨ । ਸੋ, ਇਸ ਗੱਲ ਦਾ ਵੀ ਇਥੇ ਜ਼ਰੂਰ ਖਿਆਲ ਰੱਖਿਆ ਜਾਣਾ ਚਾਹੀਦਾ ਹੈ । ਇਸ ਲਈ ਮੈਂ ਇਹੀ ਬੇਨਤੀ ਕਰਾਂਗਾ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਿ ਇਹ ਦਰਾਂ ਜਿਹੜੀਆਂ ਹਨ, ਇਹ ਵਾਕਿਆ ਹੀ ਡਰਾਉਣ ਵਾਲੀਆਂ ਹਨ । ਜਿਹੜਾ ਰੇਟ 30 ਰੁਪਏ ਤੋਂ 150 ਰੁਪਏ ਰੱਖਿਆ ਹੈ ਇਸ ਦੇ ਵਿਚ ਐਟ-ਏ-ਟਾਈਮ ਤੁਹਾਡੀ ਪ੍ਰੋਪੋਜ਼ਲ ਕਿੰਨੀ ਕੁ ਹੈ ? ਇਸ ਤਰ੍ਹਾਂ ਕਰਕੇ ਤੁਸੀਂ ਅਧਿਕਾਰ ਤਾਂ ਵੱਡਾ ਲੈ ਲਿਆ ਹੈ । ਅਧਿਕਾਰ ਤੋਂ ਬਾਅਦ ਫਿਰ ਤੁਹਾਡੀ ਮਰਜ਼ੀ ਤੇ ਰਹਿ ਗਿਆ ਤੇ ਫਿਰ ਅੱਗੋਂ ਜੋ ਬਿਊਰੋਕਰੇਸੀ ਹੈ ਉਹ ਵੀ ਇਸ ਤਰ੍ਹਾਂ ਗਾਈਡ ਕਰਦੀ ਹੈ ਕਿ ਉਸਦੇ ਆਮ ਕਰਕੇ ਰਿਜ਼ਲਟ ਮਾੜੇ ਨਿਕਲਦੇ ਹਨ । ਸੋ, ਮੈਂ ਤਾਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਨਾਲ ਬੜੀ ਜ਼ਿਆਦਤੀ ਕਰਨ ਵਾਲਾ ਸਟੈਪ ਹੋਵੇਗਾ । ਅਤੇ ਇਸੇ ਤਰ੍ਹਾਂ ਜੋ ਇਥੇ ਬਿਲ ਆਇਆ ਹੈ, ਉਸ ਨੇ ਬਾਅਦ ਵਿਚ ਐਕਟ ਬਣ ਜਾਣਾ ਹੈ । ਸੋ, ਮੈਂ ਸ਼ਾਰਪਲੀ ਇਸ ਬਿਲ ਨੂੰ ਆਪੋਜ਼ ਕਰਦਾ ਹਾਂ । ਇਹ ਬਿਲ ਵਾਪਸ ਲੈਣਾ ਚਾਹੀਦਾ ਹੈ । ਜੇਕਰ ਨਹੀਂ ਲਿਆ ਜਾਂਦਾ ਤਾਂ ਪੰਜਾਬ ਸਰਕਾਰ ਲੋਕਾਂ ਦੇ ਨਾਲ ਇਕ ਬਹੁਤ ਵੱਡਾ ਧੱਕਾ ਕਰ ਰਹੀ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਆਪਣੀ ਪ੍ਰਤੀਕਿਰਿਆ ਜ਼ਾਹਿਰ ਕਰਨ ਵਾਸਤੇ ਤੁਹਾਡੇ ਕੋਲੋਂ ਸਮਾਂ ਲਿਆ ਹੈ । ਇਸ ਦੇ ਲਈ ਮੈਂ ਤੁਹਾਡਾ ਧੰਨਵਾਦੀ ਹਾਂ । ਡਿਪਟੀ ਸਪੀਕਰ ਸਾਹਿਬ, ਇਹ ਬਿਲ ਜਿਹੜਾ

[ਸ੍ਰੀ ਰਮੇਸ਼ ਚੰਦਰ ਡੋਗਰਾ]
ਸਰਕਾਰੀ ਪੱਖ ਤੋਂ ਸਾਡੀ ਵਿਧਾਨ ਸਭਾ ਵਿਚ ਸਾਡੇ ਸਾਹਮਣੇ ਲਿਆਂਦਾ ਗਿਆ ਹੈ, ਇਹ ਪੰਜਾਬ ਦੇ ਲੋਕਾਂ ਨਾਲ ਬਹੁਤ ਅਨਿਆਇ ਹੈ । ਜਿਸ ਆਮ ਜਨਤਾ ਦੇ ਪ੍ਰਤੀ ਸਾਡੇ ਸਾਹਮਣੇ ਬੈਠੇ ਲੋਕ ਬੜੀ ਸ਼ਰਧਾ ਦੱਸਦੇ ਹਨ ਉਨ੍ਹਾਂ ਦੇ ਪ੍ਰਤੀ ਇਹ ਬੜਾ ਵੱਡਾ ਅਨਿਆਇ ਕੀਤਾ ਜਾ ਰਿਹਾ ਹੈ । ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ ਅਤੇ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਸਰਕਾਰੀ ਪੱਖ ਤੋਂ ਇਹ ਚਾਹੀਦਾ ਹੈ ਕਿ ਇਸ ਬਿਲ ਨੂੰ ਪਾਸ ਕਰਾਉਣ ਤੋਂ ਪਹਿਲਾਂ ਵਿਧਾਨ ਸਭਾ ਵਿਚ ਕੋਈ ਸਿਲੈਕਟ ਕਮੇਟੀ ਬਣਾਈ ਜਾਵੇ ਅਤੇ ਬਿਲ ਨੂੰ ਇਸ ਕਮੇਟੀ ਨੂੰ ਰੈਫਰ ਕੀਤਾ ਜਾਵੇ ਅਤੇ ਇਸ ਉਤੇ ਬੜਾ ਲੰਮਾ ਜਹਾਦ ਕੀਤਾ ਜਾਵੇ ਕਿ ਇਹ ਜਿਹੜਾ 50 ਕਰੋੜ ਰੁਪਏ ਦਾ ਬੋਝ ਪੰਜਾਬ ਦੇ ਲੋਕਾਂ ਉਤੇ ਪਾਇਆ ਜਾ ਰਿਹਾ ਹੈ ਉਸ ਬਾਰੇ ਕਮੇਟੀ ਫੈਸਲਾ ਕਰੇ ਕਿ ਇਹ ਬੋਝ ਪੰਜਾਬ ਦੇ ਲੋਕਾਂ ਤੇ ਪਾਉਣਾ ਚਾਹੀਦਾ ਹੈ ਕਿ ਨਹੀਂ । ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਿਚ ਸੜਕਾਂ ਦੀ ਹਾਲਤ ਬਹੁਤ ਖਸਤਾ ਹੈ ਅਤੇ ਲੋਕਾਂ ਨੂੰ ਬੜੀ ਤਕਲੀਫ ਹੈ ਅਤੇ ਮੈਂ ਸਮਝਦਾ ਹਾਂ ਕਿ ਉਸ ਹਾਲਤ ਨੂੰ ਠੀਕ ਕਰਨ ਵਾਸਤੇ ਪੈਸੇ ਦੀ ਨੋ ਡਾਊਟ ਲੋੜ ਤਾਂ ਹੈ ਹੀ, ਪਰ ਉਸਨੂੰ ਇਸ ਤਰ੍ਹਾਂ ਪੂਰਾ ਕਰਨਾ ਇਕ ਬਹੁਤ ਵੱਡਾ ਧੱਕਾ ਪੰਜਾਬ ਦੇ ਲੋਕਾਂ ਦੇ ਨਾਲ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਰੇਟ ਜਿਹੜੇ ਸਾਨੂੰ ਪੜ੍ਹ ਕੇ ਸੁਣਾਏ ਗਏ ਹਨ ਮੇਰੇ ਦੋਸਤ ਅਰਜ਼ੀ ਸਾਹਿਬ ਨੇ ਕਿ ਇਕ ਰੁਪਿਆ ਪ੍ਰਤੀ ਕਿਲੋਮੀਟਰ, ਢਾਈ ਰੁਪਏ ਪ੍ਰਤੀ ਕਿਲੋਮੀਟਰ ਅਤੇ ਚਾਰ ਰੁਪਏ ਪ੍ਰਤੀ ਕਿਲੋਮੀਟਰ for other mechanically propelled vehicles not mentioned above, ਬੱਸ, ਟਰੱਕ ਤੇ ਦੂਜੀਆਂ ਵੱਡੀਆਂ ਵਹੀਕਲਾਂ ਦੇ ਵਾਸਤੇ ਢਾਈ ਰੁਪਏ ਪ੍ਰਤੀ ਕਿਲੋਮੀਟਰ ਹੈ ਅਤੇ ਮੋਟਰਕਾਰ ਟੈਕਸੀ ਵਾਸਤੇ ਰੁਪਿਆ ਪ੍ਰਤੀ ਕਿਲੋਮੀਟਰ ਹੈ ਇਹ ਬਹੁਤ ਵੱਡੀ ਜ਼ਿਆਦਤੀ ਹੈ । ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਚਾਹੀਦਾ ਹੈ ਕਿ ਇਸ ਬਿਲ ਨੂੰ ਪਾਸ ਕਰਵਾਉਣ ਦੀ ਬਜਾਏ ਜਾਂ ਧੱਕੇ ਨਾਲ ਪਾਸ ਕਰਾਏ ਜਾਣ ਦੀ ਬਜਾਏ ਇਸਦੇ ਲਈ ਹਾਊਸ ਦੀ ਇਕ ਕਮੇਟੀ ਬਣਾ ਦਿੱਤੀ ਜਾਵੇ ਉਸ ਕਮੇਟੀ ਦੇ ਵਿਚ ਇਸਤੇ ਗੌਰ ਕਰਵਾਈ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ । ਮੈਂਬਰ ਸਾਹਿਬ ਨੇ ਕਿਹਾ ਹੈ ਕਿ ਧੱਕੇ ਨਾਲ ਕਰਵਾਈ ਜਾਵੇ । ਸਾਨੂੰ ਹਾਊਸ ਦੀ ਸੈਂਕਟਿਟੀ ਲਾਜ਼ਮੀ ਤੌਰ ਤੇ ਮੇਨਟੇਨ ਕਰਨੀ ਚਾਹੀਦੀ ਹੈ । ਇਹ ਜੋ 'ਧੱਕਾ' ਸ਼ਬਦ ਹੈ ਇਹ ਐਕਸਪੰਜ ਕਰਵਾਇਆ ਜਾਵੇ ।

**Shri Romesh Chander Dogra** : I am sorry, Sir, 'ਧੱਕਾ' ਸ਼ਬਦ ਇਨ੍ਹਾਂ ਨੂੰ ਅੱਛਾ ਨਹੀਂ ਲੱਗਿਆ ਪਰ ਇਹ ਜਲਦਬਾਜ਼ੀ ਦੇ ਵਿਚ ਕਿਹਾ ਗਿਆ ਹੈ ।

**ਸ੍ਰੀ ਡਿਪਟੀ ਸਪੀਕਰ** : ਚਲੋ ਠੀਕ ਹੈ । ਤੁਸੀਂ ਬੋਲੀ ਜਾਓ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਜਿਹੜੀ ਮੇਨ ਸਮੱਸਿਆ ਸੜਕਾਂ ਦੀ ਸਾਡੇ ਸਾਹਮਣੇ ਹੈ ਉਸ ਦੇ ਪ੍ਰਤੀ ਤਾਂ ਕੋਈ ਸੋਚ ਨਹੀਂ ਕੀਤੀ ਜਾ ਰਹੀ । ਜਦੋਂ ਇਹ ਸਰਕਾਰ ਬਣੀ ਤਾਂ ਇਨ੍ਹਾਂ ਨੇ ਇਕ ਬੜਾ ਵੱਡਾ ਨਾਅਰਾ ਦਿੱਤਾ ਸੀ ਕਿ

ਭ੍ਰਿਸ਼ਟਾਚਾਰ ਮੁਕਤ ਸਰਕਾਰ ਬਣਾਵਾਂਗੇ । ਮੈਂ ਸਮਝਦਾ ਹਾਂ ਕਿ ਜੇਕਰ ਸਰਕਾਰ ਭ੍ਰਿਸ਼ਟਾਚਾਰ ਮੁਕਤ ਹੋ ਜਾਵੇ ਤਾਂ ਇਹ 50 ਕਰੋੜ ਰੁਪਿਆ ਵੈਸੇ ਹੀ ਆਪਣੇ ਰਿਸੋਰਸਿਜ਼ ਤੋਂ ਨਿਕਲ ਆਉਂਦਾ ਹੈ ਜਿਸ ਦੇ ਨਾਲ ਸੜਕਾਂ ਦੀ ਰਿਪੇਅਰ ਕੀਤੀ ਜਾ ਸਕਦੀ ਹੈ । ਲੇਕਿਨ ਉਹ ਭ੍ਰਿਸ਼ਟਾਚਾਰ ਦੂਰ ਕਰਨ ਵਾਲੀ ਗੱਲ ਨਹੀਂ ਕੀਤੀ ਜਾ ਰਹੀ । ਡਿਪਟੀ ਸਪੀਕਰ ਸਾਹਿਬ, ਜਿੰਨੀਆਂ ਸੜਕਾਂ ਦੀ ਰਿਪੇਅਰ ਹੋ ਰਹੀ ਹੈ ਅਤੇ ਜਿੰਨੀਆਂ ਸੜਕਾਂ ਬਣੀਆਂ ਹਨ, ਮੈਂ ਵੀ ਇਕ ਇੰਜੀਨੀਅਰ ਹੋਣ ਦੇ ਨਾਤੇ ਤੁਹਾਡੇ ਨੋਟਿਸ ਦੇ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਸੜਕਾਂ ਦੇ ਉਤੇ ਜਿਹੜਾ ਮੈਟੀਰੀਅਲ ਹੈ ਉਸ ਵਿਚ ਬਿਟੂਮਨ ਖਾਸ ਕਰਕੇ ਘੱਟ ਯੂਜ਼ ਕੀਤੀ ਜਾਂਦੀ ਹੈ ਅਤੇ ਹੋਰ ਵੀ ਮੈਟੀਰੀਅਲ ਸਬਸਟੈਂਡਰਡ ਯੂਜ਼ ਕੀਤਾ ਜਾਂਦਾ ਹੈ । ਅਤੇ ਉਸ ਦੇ ਨਾਲ-ਨਾਲ ਸੜਕ ਬਣਾਉਣ ਦਾ ਜੋ ਤਰੀਕਾ ਹੈ, ਉਹ ਵੀ ਬੜਾ ਗਲਤ ਹੈ । ਸੜਕਾਂ ਦੇ ਉਤੇ ਪਾਣੀ ਖੜ੍ਹਾ ਰਹਿੰਦਾ ਹੈ । ਜਦੋਂ ਤੱਕ ਸੜਕਾਂ ਤੇ ਪੂਰੀ ਤਰ੍ਹਾਂ ਮੈਟੀਰੀਅਲ ਨਹੀਂ ਪਾਇਆ ਜਾਂਦਾ, ਤਦ ਤੱਕ ਛੋਟਾ-ਮੋਟਾ ਨੁਕਸਾਨ ਸੜਕਾਂ ਦਾ ਹੁੰਦਾ ਰਹੇਗਾ । ਸੜਕਾਂ ਨੂੰ ਪੂਰੀ ਤਰ੍ਹਾਂ ਸਟਰੈਂਥਨ ਕੀਤਾ ਜਾਣਾ ਚਾਹੀਦਾ ਹੈ । ਪਰ ਜਦ ਤੱਕ ਇਨ੍ਹਾਂ ਨੂੰ ਠੀਕ ਨਹੀਂ ਕੀਤਾ ਜਾਂਦਾ, ਉਦੋਂ ਤੱਕ ਕੁਝ ਨਹੀਂ ਕੀਤਾ ਜਾ ਸਕਦਾ ਅਤੇ ਇਹ ਟੈਕਸ ਲਗਾਉਣਾ ਲੋਕਾਂ ਲਈ ਉਦੋਂ ਤੱਕ ਅਨਿਆਂ ਹੋਵੇਗਾ । ਮੇਰੀ ਪ੍ਰਾਰਥਨਾ ਹੈ ਕਿ ਇਸ ਬਿੱਲ ਨੂੰ ਪਾਸ ਕਰਨ ਦੀ ਬਜਾਏ ਇਸ ਉਤੇ ਗੌਰ ਫਰਮਾਇਆ ਜਾਵੇ । ਆਮ ਤੌਰ ਤੇ ਜਿੱਥੇ ਟੋਲ ਟੈਕਸ ਲਿਆ ਜਾਂਦਾ ਹੈ, ਉਥੇ ਬਹੁਤੇ ਵੱਡੇ ਹਾਈਵੇਜ਼ ਬਣੇ ਹੋਏ ਹਨ, ਕਈ-ਕਈ ਐਂਟਰੀਜ਼ ਹੁੰਦੀਆਂ ਹਨ । ਜਿਸ ਵਕਤ ਕੋਈ ਵਹੀਕਲ ਉਸ ਸੜਕ ਜਾਂ ਬ੍ਰਿਜ ਤੇ ਐਂਟਰ ਕਰਦਾ ਹੈ ਤਾਂ ਉਸ ਉਤੇ ਟੋਲ ਟੈਕਸ ਲਗਦਾ ਹੈ । ਪਰ ਇਥੇ ਸੜਕਾਂ ਦੀ ਮਾੜੀ ਹਾਲਤ ਹੈ, ਬੰਦਾ ਤਾਂ ਤੁਰ ਨਹੀਂ ਸਕਦਾ, ਗੱਡੀ ਕੀ ਤੁਰੇਗੀ ? ਇਸ ਲਈ ਇਸ ਬਿੱਲ ਉਪਰ ਦੁਬਾਰਾ ਗੌਰ ਫੁਰਮਾਈ ਜਾਵੇ । ਸਰਕਾਰੀ ਪੱਖ ਦੇ ਮੰਤਰੀ ਮਹੋਦਯ, ਮੁੱਖ ਮੰਤਰੀ ਜੀ, ਐਕਟਿੰਗ ਮੁੱਖ ਮੰਤਰੀ ਬਲਰਾਮ ਜੀ ਦਾਸ ਟੰਡਨ ਜੀ ਬੈਠੇ ਹਨ । Please for God sake, ਪੰਜਾਬੀ ਲੋਕਾਂ ਦੇ ਹਿੱਤਾਂ ਨੂੰ ਦੇਖਦੇ ਹੋਏ, ਉਨ੍ਹਾਂ ਨੂੰ ਮੁੱਖ ਰੱਖਦੇ ਹੋਏ ਇਸ ਨੂੰ ਹਾਲੇ ਪਾਸ ਨਾ ਕਰੋ । ਕੋਈ ਜਲਦਬਾਜੀ ਨਾ ਕਰੋ । ਇਸ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕਰੋ । ਇਸ ਤੋਂ ਬਾਅਦ ਵਿਚਾਰ ਕਰਨ ਉਪਰੰਤ ਫਿਰ ਹਾਊਸ ਵਿਚ ਇਸ ਨੂੰ ਲਿਆਂਦਾ ਜਾਵੇ । ਫਿਰ ਜਿਸ ਤਰ੍ਹਾਂ ਕਹੋਗੇ ਅਸੀਂ ਉਸ ਨਾਲ ਸਹਿਮਤ ਹੋਵਾਂਗੇ । ਇਨ੍ਹਾਂ ਸ਼ਬਦਾਂ ਨਾਲ ਕਿ ਤੁਸੀਂ, ਡਿਪਟੀ ਸਪੀਕਰ ਸਾਹਿਬ, ਸਰਕਾਰੀ ਪੱਖ ਨੂੰ ਆਦੇਸ਼ ਦਿਉਗੇ ਕਿ ਇਸ ਨੂੰ ਪਾਸ ਨਾ ਕੀਤਾ ਜਾਵੇ, ਮੈਂ ਤੁਹਾਡਾ ਧੰਨਵਾਦੀ ਹੋਵਾਂਗਾ । ਜੈ ਹਿੰਦ ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ) : ਡਿਪਟੀ ਸਪੀਕਰ ਸਾਹਿਬ, ਜੋ ਬਿਲ ਲਿਆਂਦਾ ਗਿਆ ਹੈ ਉਹ ਵੈਸੇ ਤਾਂ ਬੜਾ ਅੱਛਾ ਹੈ ਪਰ ਉਸ ਵਿਚ ਦਿੱਤੇ ਸੁਝਾਵਾਂ ਸਬੰਧੀ ਮੇਰਾ ਸੁਝਾਓ ਇਹ ਹੈ ਕਿ ਇਸ ਬਿਲ ਨਾਲ ਪਬਲਿਕ ਤੇ ਬੋਝ ਪਵੇਗਾ । (ਆਪੋਜੀਸ਼ਨ ਪਾਰਟੀਆਂ ਵਲੋਂ ਥੰਪਿੰਗ) ਇਸ ਵਿਚ ਚੁੰਗੀ ਦੀ ਰੇਸ਼ੋ ਘਟਾਈ ਜਾਏ । ਇਹ ਜੋ ਰੇਸ਼ੋ ਚਲਾਈ ਗਈ ਹੈ, ਇਸ ਨੇ ਵਧਣਾ ਹੀ ਹੈ, ਘਟਣਾ ਨਹੀਂ । ਅਸੀਂ ਦੇਖਦੇ ਹੀ ਹਾਂ ਕਿ ਬਾਕੀ ਸੂਬਿਆਂ ਵਿਚ ਇਹ 5-7-8/- ਰੁਪਏ ਹੈ ਪਰ ਇਥੇ ਸਿੱਧੇ ਹੀ 100/- ਰੁਪਏ ਟਰੱਕ, ਬੱਸ ਵਾਲਿਆਂ ਤੇ ਲਗਾ ਦੇਣੇ, ਅਲਟੀਮੇਟਲੀ ਇਹ ਸਵਾਰੀਆਂ ਤੇ ਹੀ ਬੋਝ ਪੈਣਾ ਹੈ, ਆਮ ਪੈਸੰਜਰ ਜਾਂ

[ਸ਼੍ਰੀ ਜਗਦੀਸ਼ ਸਾਹਨੀ]
ਪਬਲਿਕ ਤੇ ਹੀ ਬੋਝ ਪੈਣਾ ਹੈ । ਇਸ ਨੂੰ ਘਟਾ ਕੇ ਉਸੇ ਰੇਸ਼ੋ ਤੇ ਪਾਸ ਕੀਤਾ ਜਾਵੇ ਜਿਸ ਵਿਚ ਇਹ ਆਲਰੇਡੀ ਚੱਲ ਰਿਹਾ ਹੈ । ਮੈਂ ਇਹੀ ਸੁਝਾਓ ਦੇਵਾਂਗਾ ਕਿ ਕਿਉਂਕਿ ਸਾਡੇ ਪੰਜਾਬ ਵਿਚ ਪੁਲਾਂ ਦੀ, ਸੜਕਾਂ ਦੀ ਕਾਫੀ ਘਾਟ ਮਹਿਸੂਸ ਕੀਤੀ ਜਾ ਰਹੀ ਹੈ, ਚਾਹੀਦਾ ਤਾਂ ਜ਼ਰੂਰ ਹੈ ਕਿ ਚੁੰਗੀ ਉਗਰਾਹੀ ਜਾਵੇ ਪਰ ਇਸ ਚੁੰਗੀ ਦੀ ਰੇਸ਼ੋ ਜ਼ਰੂਰ ਘਟਾਈ ਜਾਵੇ । ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ** : ਕੀ ਹੋਰ ਕੋਈ ਆਨਰੇਬਲ ਮੈਂਬਰ ਇਸ ਬਿੱਲ ਤੇ ਬੋਲਣਾ ਚਾਹੇਗਾ ?

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਡਿਪਟੀ ਸਪੀਕਰ ਸਾਹਿਬ, ਜੋ ਬਿਲ ਲਿਆਂਦਾ ਗਿਆ ਹੈ ਉਸ ਦਾ ਮੰਤਵ ਤਾਂ ਹੀ ਹੱਲ ਹੁੰਦਾ ਹੈ ਜੇਕਰ ਸੜਕਾਂ ਵਧੀਆ ਹੋਣ । ਪਰ ਇਥੇ ਸੜਕਾਂ ਦੀ ਬਹੁਤ ਬੁਰੀ ਹਾਲਤ ਹੈ । ਪਿਛਲੇ ਕਈ ਸਾਲਾਂ ਤੋਂ ਉਹ ਠੀਕ ਨਹੀਂ ਕੀਤੀਆਂ ਗਈਆਂ ਅਤੇ ਉਹ ਦਿਨੋ-ਦਿਨ ਖਰਾਬ ਹੁੰਦੀਆਂ ਜਾ ਰਹੀਆਂ ਹਨ । ਸਾਡੇ ਨਾਲ ਲਗਦੇ ਸੂਬੇ ਹਿਮਾਚਲ ਪ੍ਰਦੇਸ਼ ਵਿਚ, ਡੋਗਰਾ ਸਾਹਿਬ ਵੀ ਉਥੇ ਜਾਂਦੇ ਰਹੇ ਹਨ, ਉਥੇ ਐਂਟਰ ਕਰਦਿਆਂ ਹੀ ਟੋਲ ਟੈਕਸ ਲਗਦਾ ਸੀ ਜੋ ਹੁਣ ਖਤਮ ਹੋ ਗਿਆ ਹੈ ਕਿਉਂਕਿ ਪੁਲਾਂ ਤੇ ਲਗਾਇਆ ਗਿਆ ਪੈਸਾ ਪੂਰਾ ਹੋ ਗਿਆ ਹੈ । ਉੱਤਰ ਪ੍ਰਦੇਸ਼ ਵਿਚ ਵੀ ਟੋਲ ਟੈਕਸ ਲਗਦਾ ਸੀ । ਸੋ, ਮੇਰਾ ਸੁਝਾਓ ਇਹ ਹੈ ਕਿ ਪ੍ਰਤੀ ਫੇਰੇ ਦੀ ਬਜਾਏ ਉਸ ਨੂੰ ਸ਼ਡਿਊਲ ਵਿਚ ਕਰ ਦਿੱਤਾ ਜਾਵੇ । ਇਕ ਸਮਾਂ ਮੁਕੱਰਰ ਕਰ ਦਿੱਤਾ ਜਾਵੇ ਕਿ 24 ਘੰਟੇ ਵਿਚ ਗੱਡੀ ਜਿੰਨੀ ਮਰਜ਼ੀ ਵਾਰੀ ਲੰਘੇ, ਉਸ ਤੋਂ ਇਕ ਵਾਰੀ ਟੈਕਸ ਲਿਆ ਜਾਵੇ । ਮੈਂ ਵੀ ਸਾਹਨੀ ਸਾਹਿਬ ਦੀ ਗੱਲ ਨਾਲ ਸਹਿਮਤ ਹਾਂ । ਉਨ੍ਹਾਂ ਦੀ ਗੱਲ ਠੀਕ ਹੈ । ਇਹ ਸੁਝਾਓ ਦਿੰਦੇ ਹੋਏ ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਦਾ ਧੰਨਵਾਦੀ ਹਾਂ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਪੁਲਾਂ ਉਤੇ ਜਿਹੜਾ ਟੋਲ ਟੈਕਸ ਹੈ ਇਸ ਨੂੰ ਇਹ ਖਤਮ ਕਰ ਦੇਣ ਜਾਂ ਫੇਰ ਘੱਟ ਕਰ ਦੇਣ ।.. (ਵਿਘਨ) (ਸ਼ੋਰ)

**ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਮੰਤਰੀ,** (ਸਰਦਾਰ ਹਰਮੇਲ ਸਿੰਘ) : ਸਪੀਕਰ ਸਾਹਿਬ, ਇਸ ਬਿਲ ਦਾ ਮਹੱਤਵ ਪੁਲਾਂ ਅਤੇ ਸੜਕਾਂ ਦੀ ਉਸਾਰੀ ਲਈ ਅਤੇ ਮੁਰੰਮਤ ਲਈ ਖਰਚ ਕਰਨ ਦਾ ਹੈ ਅਤੇ ਇਸ ਉਤੇ ਜਿਹੜਾ ਖਰਚਾ ਆਉਣਾ ਹੈ, ਉਹ ਸਰਕਾਰੀ ਖਜ਼ਾਨੇ ਵਿਚੋਂ ਇਤਨੀ ਮਾਤਰਾ ਵਿੱਚ ਨਹੀਂ ਦਿੱਤਾ ਜਾ ਸਕਦਾ । ਇਸ ਲਈ ਇਸ ਬਿਲ ਰਾਹੀਂ ਟੋਲ ਟੈਕਸ ਦੀ ਪ੍ਰੋਵੀਜ਼ਨ ਕੀਤੀ ਗਈ ਹੈ । ਇਸ ਦੇ ਵਿਚ ਜਿਹੜੇ ਰੇਟ ਫਿਕਸ ਕੀਤੇ ਗਏ ਹਨ, ਉਹ ਬੀ.ਓ.ਟੀ. ਅਤੇ ਪ੍ਰਾਈਵੇਟ ਹੱਥਾਂ ਵਿੱਚ ਦੇਣ ਕਰਕੇ ਫਿਕਸ ਕੀਤੇ ਗਏ ਹਨ ਅਤੇ ਅਲੱਗ-ਅਲੱਗ ਕਿਸਮ ਦੇ ਵ੍ਹੀਕਲਾਂ ਲਈ ਪੁਲਾਂ ਤੇ ਵੱਧ ਤੋਂ ਵੱਧ 30/-ਰੁਪਏ ਤੋਂ 150/- ਰੁਪਏ ਪ੍ਰਤੀ ਫੇਰੀ ਅਤੇ ਸੜਕਾਂ ਤੇ 1.00 ਰੁਪਏ ਤੋਂ 4.00 ਰੁਪਏ ਪ੍ਰਤੀ ਕਿਲੋਮੀਟਰ ਪ੍ਰਤੀ ਫੇਰੀ ਦੇ ਹਿਸਾਬ ਨਾਲ ਟੋਲ ਟੈਕਸ ਲੱਗੇਗਾ ।

**ਚੌਧਰੀ ਜਗਜੀਤ ਸਿੰਘ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬਿਲ ਲੋਕਾਂ ਦੇ ਵਿਰੁੱਧ ਹੈ ਅਤੇ ਇਸ ਦੇ ਨਾਲ ਪੰਜਾਬ ਦੇ ਲੋਕਾਂ ਉਤੇ ਭਾਰੀ ਬੋਝ ਪਵੇਗਾ । ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਬਿਲ ਵਾਪਸ ਲੈ ਰਹੇ ਹਨ ਜਾਂ ਨਹੀ ? (ਵਿਘਨ) (ਸ਼ੋਰ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ,** (ਸ਼੍ਰੀ ਮਦਨ ਮੋਹਨ ਮਿੱਤਲ): ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਚਾਹੀਦਾ ਹੈ ਕਿ ਵਜ਼ੀਰ ਸਾਹਿਬ ਨੂੰ ਬਿਲ ਉਤੇ ਜਵਾਬ ਦੇ ਲੈਣ ਦੇਣ ਅਤੇ ਉਸ ਤੋਂ ਬਾਅਦ ਇਹ ਆਪਣੀ ਕਲੈਰੀਫਿਕੇਸ਼ਨ ਲੈ ਸਕਦੇ ਹਨ । ਜਦੋਂ ਸਰ, ਤੁਸੀਂ ਹਾਊਸ ਦੇ ਵਿਚ ਇਹ ਗੱਲ ਪੁੱਛ ਲਈ ਕਿ ਕੀ ਕਿਸੇ ਮੈਂਬਰ ਸਾਹਿਬਾਨ ਨੇ ਇਸ ਬਿਲ ਉਤੇ ਆਪਣੇ ਵਿਚਾਰ ਰੱਖਣੇ ਹਨ ਤਾਂ ਉਹ ਰੱਖ ਸਕਦਾ ਹੈ, ਉਸ ਵਕਤ ਤਾਂ ਚੌਧਰੀ ਸਾਹਿਬ ਨੂੰ ਯਾਦ ਨਹੀਂ ਆਇਆ ਪਰ ਹੁਣ ਇਨ੍ਹਾਂ ਨੇ ਬਿਲ ਵਾਪਸ ਲੈਣ ਬਾਰੇ ਗੱਲ ਕਰਨੀ ਸ਼ੁਰੂ ਕਰ ਦਿੱਤੀ ਹੈ ਜਿਹੜੀ ਕਿ ਰੂਲਜ਼ ਦੇ ਖਿਲਾਫ ਹੈ । ਇਨ੍ਹਾਂ ਨੂੰ ਮਨਿਸਟਰ ਸਾਹਿਬ ਦੇ ਜਵਾਬ ਵਿੱਚ ਇੰਟਰੱਪਟ ਨਹੀਂ ਕਰਨਾ ਚਾਹੀਦਾ । ਇਸ ਲਈ ਇਨ੍ਹਾਂ ਨੂੰ ਬਾਅਦ ਵਿਚ ਕਲੈਰੀਫਿਕੇਸ਼ਨ ਮੰਗਣੀ ਚਾਹੀਦੀ ਹੈ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਬਿਲ ਵਾਪਸ ਲੈ ਰਹੇ ਹਨ ਜਾਂ ਨਹੀਂ ਕਿਉਂਕਿ ਇਹ ਬਿਲ ਲੋਕਾਂ ਦੇ ਵਿਰੁੱਧ ਹੈ ? (ਵਿਘਨ)

**ਲੋਕ ਨਿਰਮਾਣ ਵਿਭਾਗ** (ਭਵਨ ਤੇ ਮਾਰਗ) **ਮੰਤਰੀ,** : ਡਿਪਟੀ ਸਪੀਕਰ ਸਾਹਿਬ, ਇਹ ਭਾਰਤ ਸਰਕਾਰ ਵਲੋਂ ਰੇਟਸ ਮੰਨਜ਼ੂਰ ਕੀਤੇ ਹੋਏ ਹਨ । ਇਹ ਟੋਲ ਟੈਕਸ ਕੇਵਲ ਸਾਡੀ ਸਟੇਟ ਵਿੱਚ ਨਹੀਂ ਲੱਗ ਰਿਹਾ ਬਲਕਿ ਇਹ ਟੋਲ ਹਿਮਾਚਲ ਪ੍ਰਦੇਸ਼, ਮਹਾਂਰਾਸ਼ਟਰ, ਗੁਜਰਾਤ, ਯੂ. ਪੀ. ਵਿਚ ਪੁਲਾਂ ਉਤੇ ਆਲਰੇਡੀ ਲੱਗਾ ਹੋਇਆ ਹੈ । ਅਸੀਂ ਇਹ ਟੋਲ ਟੈਕਸ ਘੱਟ ਤੋਂ ਘੱਟ ਲਗਾ ਸਕਦੇ ਹਾਂ । (ਵਿਘਨ) (ਸ਼ੋਰ)

---

## WALK-OUT

(ਇਸ ਸਮੇਂ ਸਦਨ ਵਿਚ ਹਾਜ਼ਰ ਕਾਂਗਰਸ ਪਾਰਟੀ ਦੇ ਅਤੇ ਸੀ.ਪੀ.ਆਈ. ਦੇ ਸਮੂਹ ਮੈਂਬਰ ਸਾਹਿਬਾਨ ਪ੍ਰੋਟੈਸਟ ਵਜੋਂ ਸਦਨ ਵਿਚੋਂ ਵਾਕ ਆਊਟ ਕਰ ਗਏ ।)

---

## THE PUNJAB MECHANICAL VEHICLES (BRIDGES AND ROADS TOLLS) BILL, 1998 (*Resumption*)

**ਲੋਕ ਨਿਰਮਾਣ ਵਿਭਾਗ** (ਭਵਨ ਤੇ ਮਾਰਗ) **ਮੰਤਰੀ,** : ਡਿਪਟੀ ਸਪੀਕਰ ਸਾਹਿਬ, ਇਹ ਬਿਲ ਭਾਰਤ ਸਰਕਾਰ ਦੀ ਮਨਜ਼ੂਰੀ ਨਾਲ ਲਿਆਂਦਾ ਗਿਆ ਹੈ ਤਾਂਕਿ ਪੁਲਾਂ

[ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਮੰਤਰੀ]

ਅਤੇ ਸੜਕਾਂ ਦੇ ਵਿਚ ਅਸੀਂ ਸੁਧਾਰ ਲਿਆ ਸਕੀਏ । ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ ।

**ਸ੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਮੇਰੀ ਸੁਜੈਸ਼ਨ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਸ ਬਿੱਲ ਦੀ ਭਾਰਤ ਸਰਕਾਰ ਵਲੋਂ ਮਨਜ਼ੂਰੀ ਮਿਲੀ ਹੋਈ ਹੈ । ਇਕ ਪਾਸੇ ਇਹ ਟੋਲ ਟੈਕਸ ਲਗਾ ਰਹੇ ਹਨ ਅਤੇ ਦੂਜੇ ਪਾਸੇ ਇਹ ਰੋਡ ਟੈਕਸ ਲਗਾ ਰਹੇ ਹਨ । ਜਿਵੇਂ ਟਰੱਕਾਂ, ਬੱਸਾਂ, ਸਕੂਟਰ, ਕਾਰਾਂ ਉਤੇ ਰੋਡ ਟੈਕਸ ਵੀ ਲਗਾ ਰਹੇ ਹਨ ਅਤੇ ਪੁਲਾਂ ਵਾਸਤੇ ਟੋਲ ਟੈਕਸ ਵੀ ਲਗਾ ਰਹੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਹ ਟੋਲ ਟੈਕਸ ਦਾ ਰੇਟ ਘਟਾ ਦੇਣਾ ਚਾਹੀਦਾ ਹੈ । ਇਹ ਟੈਕਸ ਸੜਕਾਂ ਅਤੇ ਪੁਲਾਂ ਦੀ ਉਸਾਰੀ ਵਾਸਤੇ ਸਰਕਾਰ ਲਗਾ ਰਹੀ ਹੈ ਅਤੇ ਇਸ ਦਾ ਬੋਝ ਲੋਕਾਂ ਉਤੇ ਪੈਣਾ ਹੈ ।

*12.49 ਬਾਅਦ ਦੁਪਹਿਰ

(ਇਸ ਸਮੇਂ* ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**Mr. Speaker** : Question is—

That the Punjab Mechanical Vehicles (Bridges and Roads Tolls) Bill be taken into consideration at once.

*The motion was carried,*

**Mr. Speaker** : Now, the House will proceed to consider the Bill Clause-by-Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Mr. Speaker** : As there is no amendment to Clauses 2, 3, 4, 5, 6, 7, 8, 9, 10 and 11 if the House agrees Clauses 2, 3, 4, 5, 6, 7, 8, 9, 10 and 11 be put to the vote of the House together.

(Voices : Yes, Yes)

**Clauses 2, 3, 4, 5, 6, 7, 8, 9, 10 & 11.**

**Mr. Speaker** : Question is—

That Clauses 2, 3, 4, 5, 6, 7, 8, 9, 10 and 11 stand part of the **Bill.**

*The motion was carried.*

**Sub Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

**Schedules 1, 2 and 3**

**Mr. Speaker** : Question is—

That Schedules 1, 2 and 3 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**ਲੋਕ ਨਿਰਮਾਣ ਵਿਭਾਗ** (ਭਵਨ ਅਤੇ ਮਾਰਗ) **ਮੰਤਰੀ,** (ਸਰਦਾਰ ਹਰਮੇਲ ਸਿੰਘ) : ਸਪੀਕਰ ਸਾਹਿਬ, ਮੇਰਾ ਇਹ ਪ੍ਰਸਤਾਵ ਹੈ ਕਿ ਪੰਜਾਬ ਮਕੈਨੀਕਲ ਵ੍ਹੀਕਲਜ਼ (ਪੁਲ ਅਤੇ ਸੜਕ ਚੁੰਗੀ) ਬਿਲ ਪਾਸ ਕੀਤਾ ਜਾਵੇ ।

**Mr. Speaker** : Motion moved—

That the Punjab Mechanical Vehicles (Bridges and Roads Tolls) Bill be passed.

**Mr. Speaker** : Question is—

That the Punjab-Mechanical Vehicles (Bridges and Roads Tolls) Bill be passed.

*The motion was carried unanimously.*

---

## OFFICIAL RESOLUTION UNDER SECTION 65(3) OF THE ELECTRICITY (SUPPLY) ACT, 1948

**Minister for Food and Supplies and Parliamentary Affairs** (Shri Madan Mohan Mital) :Sir, I beg to move :—

"WHEREAS in pursuance of the provisions of sub-section (3) of Section 65 of the Electricity (Supply) Act, 1948 (Central Act No. 54 of 1948), the Government of Punjab intends to raise the limit of maximum amount, which the Punjab State Electricity Board

[Minister for Food and Supplies and Parliamentary Affairs]
may at any time, have on loan under sub-section (1) of Section 65 of the said Act, from the existing limit of Rs. 2,000 crores, fixed with the approval of the Vidhan Sabha *vide* Government of Punjab Department of Irrigation and Power Memo No. 2/2/95-IPE(5)/19398-401, dated 25 Sept., 1996 to Rs. 3,000 crores (Rupees Three Thousand Crores only) which can be done by it with the approval of the Punjab Vidhan Sabha.

NOW, THEREFORE, it is resolved and this House does hereby accord its approval to the fixing of the sum of Rs. 3,000 crores (Rs. Three Thousand Crores only) as the maximum amount which the Punjab State Electricity Board may at any time have on loan under sub-section (1) of Section 65 of the Act aforesaid.

**Mr. Speaker** : Motion moved—

"WHEREAS in pursuance of the provisions of sub-section (3) of Section 65 of the Electricity (Supply) Act, 1948 (Central Act No. 54 of 1948). the Government of Punjab intends to raise the limit of maximum amount, which the Punjab State Electricity Board may at any time, have on loan under sub-section (1) of Section 65 of the said Act, from the existing limit of Rs. 2,000 crores, fixed with the approval of the Vidhan Sabha *vide* Government of Punjab Department of Irrigation and Power Memo No. 2/2/95-IPE(5)/19398-401, dated 25th Sept., 1996 to Rs. 3,000 crores (Rupees Three Thousand Crores only) which can be done by it with the approval of the Punjab Vidhan Sabha.

NOW, THEREFORE, it is resolved and this House does hereby accord its approval to the fixing of the sum of Rs. 3,000 crores (Rs. Three Thousand Crores only) as the maximum amount which the Punjab State Electricity Board may at any time have on loan under sub-section (1) of Section 65 of the Act aforesaid.

**Mr. Speaker** : Question is—

"WHEREAS in pursuance of the provisions of sub-section(3) of Section 65 of the Electricity (Supply) Act, 1948 (Central Act No. 54 of 1948), the Government of Punjab intends to raise the limit of maximum amount, which the Punjab State Electricity Board may at any time, have on loan under sub-section (1) of Section

65 of the said Act, from the existing limit of Rs. 2,000 crores, fixed with the approval of the Vidhan Sabha *vide* Government of Punjab Department of Irrigation and Power Memo No. 2/2/95-IPE(5)/19398-401, dated 25th Sept., 1996 to Rs. 3,000 crores (Rupees Three Thousand Crorers only) which can be done by it with the approval of the Punjab Vidhan Sabha.

NOW, THEREFORE, it is resolved and this House does hereby accord its approval to the fixing of the sum of 3,000 crores (Rs. Three Thousand Crores only) as the maximum amount which the Punjab State Electricity Board may at any time have on loan under sub-section (1) of Section 65 of the Act aforesaid.

*The motion was carried unanimously.*

ਸ਼੍ਰੀ ਸਪੀਕਰ : ਮੈਂ, ਅੰਤ ਵਿਚ ਆਪਣੇ ਸਮੂਹ ਮੈਂਬਰ ਸਾਹਿਬਾਨ ਦਾ ਸੈਸ਼ਨ ਦੌਰਾਨ ਦਿੱਤੇ ਗਏ ਸਹਿਯੋਗ ਅਤੇ ਮਿਲਵਰਤਣ ਲਈ ਧੰਨਵਾਦੀ ਹਾਂ ।

Now, the House stands adjourned *sine-die*.

*12.58 P.M. (The Sabha *then adjourned *Sine-die*)

———

## APPENDIX

## TO

## PUNJAB VIDHAN SABHA DEBATES

*27th March, 1998*

*Vol. IV No. 4*

**Unstarred Question and Answer**

---

**ਆਈ.ਪੀ.ਸੀ. ਦੀ ਧਾਰਾ 498-ਏ ਅਧੀਨ ਦਰਜ ਕੀਤੇ ਗਏ ਕੇਸਾਂ ਦੀ ਗਿਣਤੀ**

209. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 1 ਅਪ੍ਰੈਲ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਭਾਰਤੀ ਦੰਡ ਸੰਘਤਾ ਦੀ ਧਾਰਾ 498-ਏ ਅਧੀਨ ਦਰਜ ਕੀਤੇ ਗਏ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ;

(ਅ) ਉਨ੍ਹਾਂ ਅਣ-ਵਿਆਹੀਆਂ ਔਰਤਾਂ, ਵਿਆਹੀਆਂ ਔਰਤਾਂ ਅਤੇ ਆਦਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਜਿਨ੍ਹਾਂ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸ ਦਰਜ ਕਰਵਾਏ;

(ੲ) ਉਨ੍ਹਾਂ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਜਿਨ੍ਹਾਂ ਵਿਚ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ ਹਨ ਅਤੇ ਵੱਖ-ਵੱਖ ਅਦਾਲਤਾਂ ਵਿਚ ਪੈਂਡਿੰਗ ਪਏ ਕੇਸਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਅਦਾਲਤਾਂ ਦੁਆਰਾ ਖਾਰਜ ਕੀਤੇ ਗਏ ਕੇਸਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਟੇਟਮੈਂਟ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ਅਨੁਲੱਗ —ਪਾਰਟ ਏ, ਬੀ ਅਤੇ ਸੀ

| ਲੜੀ ਨੰ : | ਜ਼ਿਲ੍ਹੇ ਦਾ ਨਾਂ | | ਕੁੱਲ ਕੇਸ | ਅਣ-ਵਿਆਹੀਆਂ ਔਰਤਾਂ | ਵਿਆਹੀਆਂ ਔਰਤਾਂ | ਪੁਰਸ਼ | ਅਨਟਰੇਸ | ਜ਼ੇਰੇ ਤਫਤੀਸ਼ | ਕੈਂਸਲਡ | ਬਰੀ | ਸਜ਼ਾ | ਜ਼ੇਰੇ ਸਮਾਇਤ | ਡਿਸਮਿਸ |
|---|---|---|---|---|---|---|---|---|---|---|---|---|---|
| 1 | 2 | | 3 | 4 | 5 | 6 | 7 | 8 | 9 | 10 | 11 | 12 | 13 |
| 1. | ਰੋਪੜ | .. | 8 | — | 6 | 2 | — | 6 | — | — | — | 2 | — |
| 2. | ਖੰਨਾ | .. | 17 | — | 17 | — | 8 | 4 | — | — | — | 4 | 1 |
| 3. | ਕਪੂਰਥਲਾ | .. | 19 | — | 19 | — | — | 4 | — | — | — | 15 | — |
| 4. | ਹੁਸ਼ਿਆਰਪੁਰ | .. | 22 | — | 22 | — | — | 11 | 2 | — | — | 8 | 1 |
| 5. | ਮਾਨਸਾ | .. | 4 | — | 3 | 1 | — | 3 | — | — | — | 1 | — |
| 6. | ਗੁਰਦਾਸਪੁਰ | .. | 8 | — | 7 | 1 | — | 5 | — | — | — | 3 | — |
| 7. | ਬਟਾਲਾ | .. | 7 | — | 7 | — | — | 3 | — | — | — | 4 | — |
| 8. | ਲੁਧਿਆਣਾ | .. | 49 | — | 49 | — | 1 | 30 | 4 | — | — | 14 | — |

| | | | | | | | | | | | | |
|---|---|---|---|---|---|---|---|---|---|---|---|---|
| 9. | ਮਜੀਠਾ .. | 6 | — | 3 | 3 | — | 1 | — | 1 | — | 4 | — |
| 10. | ਫਿਰੋਜ਼ਪੁਰ .. | 12 | — | 10 | 2 | — | 4 | 3 | — | — | 5 | — |
| 11. | ਨਵਾਂ ਸ਼ਹਿਰ .. | 4 | — | 4 | — | — | 4 | — | — | — | — | — |
| 12. | ਮੁਕਤਸਰ .. | 4 | — | 4 | — | — | 3 | — | — | — | 1 | — |
| 13. | ਅੰਮ੍ਰਿਤਸਰ .. | 18 | — | 18 | — | — | 11 | 2 | 2 | — | 3 | — |
| 14. | ਬਠਿੰਡਾ .. | 9 | — | 7 | 2 | — | 3 | 1 | — | — | 5 | — |
| 15. | ਤਰਨ ਤਾਰਨ .. | 3 | — | 3 | — | — | — | — | — | — | 3 | — |
| 16. | ਪਟਿਆਲਾ .. | 14 | — | 13 | 1 | — | 9 | — | — | — | 5 | — |
| 17. | ਸੰਗਰੂਰ .. | 15 | — | 15 | — | 1 | 5 | — | 1 | — | 8 | — |
| 18. | ਮੋਗਾ .. | 9 | — | 7 | 2 | — | 7 | — | — | — | 2 | — |
| 19. | ਫਰੀਦਕੋਟ .. | 7 | — | 5 | 2 | — | 4 | — | — | — | 3 | — |
| 20. | ਜਗਰਾਓਂ .. | 5 | — | 5 | — | — | 5 | — | — | — | — | — |
| 21. | ਫਤਹਿਗੜ੍ਹ ਸਾਹਿਬ .. | 4 | — | 4 | — | — | — | — | — | — | 4 | — |
| 22. | ਬਰਨਾਲਾ .. | 12 | — | 12 | — | — | 2 | — | — | — | 10 | — |
| 23. | ਜਲੰਧਰ .. | 20 | — | 18 | 2 | — | 15 | 2 | — | — | 3 | — |
| 24. | ਜੀ.ਆਰ.ਪੀ. ਪਟਿਆਲਾ .. | — | — | — | — | — | — | — | — | — | — | — |
| | ਕੁੱਲ ਜੋੜ .. | 276 | — | 258 | 18 | 10 | 139 | 14 | 4 | — | 107 | 2 |

622—1-7-98—305—ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।
51X66/10.1 Kg. ਆਫਸੈਟ ਪੇਪਰ

# ERRATA

TO

PUNJAB VIDHAN SABHA DEBATES

*Dated 27th March, 1998*

Vol. IV-No. 4

| Read | For | Page | Line |
|---|---|---|---|
| 1 | 2 | 3 | 4 |
| ਸ੍ਰੀਮਤੀ | ਸ਼ੀਮਤੀ | (4)7 | 4 |
| ਸਪੀਕਰ ਸਾਹਿਬ, | ਸਪੀਕਰ, ਸਪੀਕਰ | (4)31 | 8 |
| ਤਲਵੰਡੀ | ਤਲਵਡੀ | (4)46 | 7th from below |
| ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ | ਸਰਦਾਰ ਅਜੀਤ ਇੰਦਰ ਸਿੰਘ ਮਫ਼ਰ | (4)79 | 11 |
| 50% ਰੇਟ | 50 ਰੇਟ | (4)83 | 19 |
| ਪਾਵਰਟੀ | ਪਾਰਟੀ | (4)84 | 5th from below |
| ਖੁਰਾਕ | ਖੁਰਕ | (4)90 | 1st |
| ਹਲਕਿਆਂ | ਲਕਿਆਂ | (4)186 | 2nd from below |
| ਜ਼ੋਨ | ਜ਼ਨ | (4)197 | 25th |
| Tolls | Tokis | (4)209 | 17th |
| ਕਲੈਰੀਫਿਕੇਸ਼ਨ | ਕੇ ਰਿਫਿਕੇਸ਼ਨ | (4)215 | 8th |
| Mittal | Mital | (4)217 | 5th from below |
| intends | h tnds | (4)218 | 34th |
| Crores | Crorers | (4)219 | 5th |

5

ANNEXURE

TO

# PUNJAB VIDHAN SABHA

## DEBATES

*27th March, 1998*

Vol. IV—No. 4

OFFICIAL REPORT

CONTENTS

*Friday, the 27th March, 1998*



**Punjab Vidhan Sabha Secretariat, Chandigarh.**

**Price: Rs.........**

# PUNJAB VIDHAN SABHA

*Friday, the 27th March, 1998*

**Annexure**

*This Annexure contains Unstarred Questions (converted as such from being Starred Questions) and Answers for the meeting dated 27th March, 1998.*

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

ਨਿਸ਼ਾਨ ਵਾਲੇ ਪ੍ਰਸ਼ਨ ਨੰ: 706* ਅਤੇ 707*

(ਇਨ੍ਹਾਂ ਸਵਾਲਾਂ ਦੇ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਏ)

**ਪਿੰਡਾਂ ਫਿਰੋਜ਼ਪੁਰ ਕਲਾਂ, ਛਿਹਰ ਅਤੇ ਸੈਨੀ ਨੂੰ ਧਾਰ ਬਲਾਕ ਤੋਂ ਪਠਾਨਕੋਟ ਬਲਾਕ ਵਿਚ ਬਦਲਣਾ**

*713 (ਸੀ.ਯੂ.). **ਸ਼੍ਰੀ ਸੱਤਿਆ ਪਾਲ ਸੈਣੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਧਾਰ ਬਲਾਕ, ਜ਼ਿਲ੍ਹਾ ਗੁਰਦਾਸਪੁਰ ਵਿਚ ਪੈਂਦੇ ਪਿੰਡਾਂ ਫਿਰੋਜ਼ਪੁਰ ਕਲਾਂ, ਛਿਹਰ ਅਤੇ ਸੈਨੀ ਆਦਿ ਦੇ ਨਿਵਾਸੀਆਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਤੋਂ ਜਾਣੂ ਹੈ ਕਿਉਂ ਜੋ ਧਾਰ ਬਲਾਕ ਤੋਂ ਸਦਰ-ਮੁਕਾਮ ਤਕਰੀਬਨ 60 ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਕੀ ਉਕਤ ਪਿੰਡਾਂ ਨੂੰ ਧਾਰ ਬਲਾਕ ਤੋਂ ਬਦਲ ਕੇ ਪਠਾਨਕੋਟ ਬਲਾਕ, ਜੋ ਕਿ ਇਨ੍ਹਾਂ ਇਲਾਕਿਆਂ ਦੇ ਬਿਲਕੁਲ ਨੇੜੇ ਪੈਂਦਾ ਹੈ, ਵਿਚ ਪਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ: ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ**: (ੳ) ਅਤੇ (ਅ) ਇਹ ਪਿੰਡ ਹਾਲ ਹੀ ਵਿਚ ਘੋਸ਼ਿਤ ਕੀਤੇ ਗਏ ਧਾਰ ਕਲਾਂ ਉਪ ਮੰਡਲ ਦਾ ਹਿੱਸਾ ਹਨ । ਕਿਉਂਕਿ ਬਲਾਕ ਹਦੂਦ ਆਮ ਤੌਰ ਤੇ ਉਪ ਮੰਡਲ ਦੀ ਬਾਊਂਡਰੀ ਦੇ ਨਾਲ ਹੀ ਚਲਦੀਆਂ ਹਨ, ਇਸ ਲਈ ਇਸ ਵਕਤ ਇਨ੍ਹਾਂ ਪਿੰਡਾਂ ਨੂੰ ਤੋੜ ਕੇ ਪਠਾਨਕੋਟ ਬਲਾਕ ਨਾਲ ਲਾਉਣ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ।

---

For starred Question No. 706 and 707 (c.u.) and reply thereto, please see Appendix to this Annexure.

## ਸਰਕਾਰੀ ਕੰਮ ਵਿਚ ਪੰਜਾਬੀ ਭਾਸ਼ਾ ਦੀ ਵਰਤੋਂ

*714 (ਸੀ. ਯੂ.). ਸ਼੍ਰੀ ਸਤਿਆ ਪਾਲ ਸੈਣੀ : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੁਆਰਾ ਇਹ ਯਕੀਨੀ ਬਣਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ਕਿ ਰਾਜ ਦੇ ਸਾਰੇ ਸਰਕਾਰੀ ਦਫਤਰਾਂ ਵਿਚ ਸਰਕਾਰੀ ਕੰਮ ਪੰਜਾਬੀ ਭਾਸ਼ਾ ਵਿਚ ਕੀਤਾ ਜਾਂਦਾ ਹੈ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : ਇਸ ਬਾਰੇ ਭਾਸ਼ਾ ਵਿਭਾਗ ਦੇ ਅਧਿਕਾਰੀਆਂ ਵਲੋਂ ਪੰਜਾਬ ਦੇ ਦਫਤਰਾਂ ਵਿਚ ਅਚਾਨਕ ਛਾਪੇ ਮਾਰ ਕੇ ਕੰਮ ਦੀ ਚੈਕਿੰਗ ਕੀਤੀ ਜਾਂਦੀ ਹੈ। ਪੰਜਾਬੀ ਭਾਸ਼ਾ ਦੀ ਵਰਤੋਂ ਲਈ ਸਰਕਾਰ ਵਲੋਂ ਸਮੇਂ ਸਮੇਂ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹਨ। ਰਾਜ ਦੇ ਸਮੂਹ ਦਫਤਰਾਂ ਵਿਚ ਪੰਜਾਬੀ ਭਾਸ਼ਾ ਦੀ ਵਰਤੋਂ ਨੂੰ ਕਾਰਗਰ ਤਰੀਕੇ ਨਾਲ ਲਾਗੂ ਕਰਾਉਣ ਲਈ ਮੌਜੂਦਾ ਸਰਕਾਰ ਨੇ ਕਰਮਚਾਰੀਆਂ ਦੀਆਂ ਸਾਲਾਨਾ ਗੁਪਤ ਰਿਪੋਰਟਾਂ ਵਿੱਚ ਨਵਾਂ ਕਾਲਮ ਸ਼ਾਮਲ ਕਰਨ ਦੀ ਹਦਾਇਤ ਕੀਤੀ ਹੈ ਕਿ "ਕੀ ਅਧਿਕਾਰੀ/ਕਰਮਚਾਰੀ ਪੰਜਾਬੀ ਵਿਚ ਕੰਮ ਕਰਦਾ ਹੈ।"

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 726

(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ।)

---

## ਹੜ੍ਹ ਕੰਟਰੋਲ ਉਪਾਵਾਂ ਤੇ ਖਰਚਾ

*727(ਸੀ.ਯੂ) 1. ਸ਼੍ਰੀ ਰਾਕੇਸ਼ ਪਾਂਡੇ
2. ਸ਼੍ਰੀ ਹਰਮਿੰਦਰ ਸਿੰਘ ਜੱਸੀ
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 1997-98 ਦੇ ਦੌਰਾਨ ਰਾਜ ਸਰਕਾਰ ਦੁਆਰਾ ਹੜ੍ਹ ਕੰਟਰੋਲ ਉਪਾਵਾਂ ਲਈ ਕਿੰਨੀ ਰਕਮ ਐਲੋਕੇਟ ਕੀਤੀ ਅਤੇ ਇਸ ਦਿਸ਼ਾ ਵਿਚ ਹੁਣ ਤੱਕ ਚੁੱਕੇ ਗਏ ਕਦਮਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਵਿਚੋਂ ਸਾਲ 1997-98 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਹੜ੍ਹ ਕੰਟਰੋਲ ਉਪਾਵਾਂ ਤੇ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**. (ੳ)ਸਾਲ 1997-98 ਦੌਰਾਨ ਰਾਜ ਸਰਕਾਰ ਦੁਆਰਾ 45 ਕਰੋੜ ਰੁਪਏ ਦੀ ਰਾਸ਼ੀ ਹੜ੍ਹ ਕੰਟਰੋਲ ਉਪਾਵਾਂ ਲਈ ਐਲੋਕੇਟ ਕੀਤੀ ਗਈ ਹੈ। ਰਾਜ ਵੱਲੋਂ ਕੀਤੇ ਗਏ ਵੱਖ ਵੱਖ ਹੜ੍ਹ ਰੋਕੂ ਉਪਾਅ ਹੇਠ ਲਿਖੇ ਅਨੁਸਾਰ ਹਨ :-

(i) ਬਰੀਚਾਂ ਨੂੰ ਬੰਦ ਕਰਨਾ ਅਤੇ ਧੁੱਸੀ ਦੀ ਉਸਾਰੀ ਅਤੇ ਮੁਰੰਮਤ ਕਰਨਾ।

(ii) ਧੁੱਸੀਆਂ ਦੇ ਬਚਾਓ ਲਈ ਖੇਤੀਬਾੜੀ ਜ਼ਮੀਨ ਦੇ ਵਹਾਅ ਨੂੰ ਰੋਕਣ ਲਈ ਦਰਿਆਕਰਣ ਦੇ ਕੰਮਾਂ ਦੀ ਉਸਾਰੀ ਅਤੇ ਮੁਰੰਮਤ ਕਰਨਾ।

(iii) ਡਰੇਨਾਂ ਦੀ ਉਸਾਰੀ ਅਤੇ ਸਫਾਈ ਕਰਨਾ।

---

*For Starred question No 726(C.U) and reply thereto please see Appendix to this Annexure.

(ਅ) 1 ਅਪ੍ਰੈਲ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਰਾਜ ਵਿਚ ਹੜ੍ਹ ਰੋਕੂ ਉਪਾਵਾਂ ਤੇ 45 ਕਰੋੜ ਰੁਪਏ ਖਰਚ ਕੀਤੇ ਗਏ ਹਨ।

---

**ਬਾਰਸ਼ਾਂ ਅਤੇ ਸੇਮ ਤੋਂ ਪ੍ਰਭਾਵਿਤ ਕਿਸਾਨਾਂ ਨੂੰ ਮੁਆਵਜ਼ਾ**

*742 (ਸੀ. ਯੂ.) **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਦੱਸਣਗੇ ਕਿ –

(ੳ) ਜ਼ਿਲ੍ਹਾ ਕਪੂਰਥਲਾ ਅਤੇ ਅੰਮ੍ਰਿਤਸਰ ਵਿਚ ਅਜਿਹੀ ਕੁਲ ਕਿੰਨੇ ਏਕੜ ਕਾਸ਼ਤਯੋਗ ਜ਼ਮੀਨ ਹੈ ਜਿਸ ਵਿਚ ਸਾਲ 1997 ਦੇ ਅੰਤ ਵਿਚ ਬਾਰਸ਼ਾਂ ਅਤੇ ਸੇਮ ਕਰਕੇ ਕਣਕ ਦੀ ਫਸਲ ਨਹੀਂ ਬੀਜੀ ਜਾ ਸਕੀ;

(ਅ) ਕੀ ਪ੍ਰਭਾਵਿਤ ਜ਼ਮੀਨ ਮਾਲਕਾਂ/ਕਿਸਾਨਾਂ ਨੂੰ ਕੋਈ ਰਾਹਤ/ਮੁਆਵਜ਼ਾ ਦਿੱਤਾ ਹੈ, ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੇ ਜ਼ਿਲ੍ਹਾ-ਵਾਰ, ਪਿੰਡ-ਵਾਰ ਅਤੇ ਕਿਸਾਨ-ਵਾਰ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : (ੳ) (i) ਜ਼ਿਲ੍ਹਾ ਕਪੂਰਥਲਾ ਵਿਚ ਆਉਂਦੀ ਸਬ-ਡਵੀਜ਼ਨ ਫਗਵਾੜਾ ਦੇ 8 ਪਿੰਡਾਂ ਦਾ 1220 ਏਕੜ ਰਕਬਾ ਬੇਮੌਸਮੀ ਬਾਰਸ਼ ਦਾ ਪਾਣੀ ਖੜ੍ਹਾ ਹੋਣ ਕਾਰਨ ਅਤੇ ਸਬ-ਡਵੀਜ਼ਨ ਸੁਲਤਾਨਪੁਰ ਲੋਧੀ ਦੇ 75 ਪਿੰਡਾਂ ਦਾ 8809 ਏਕੜ ਰਕਬਾ ਸੇਮ ਕਾਰਨ ਨਹੀਂ ਬੀਜਿਆ ਜਾ ਸਕਿਆ।

(ii) ਜ਼ਿਲ੍ਹਾ ਅੰਮ੍ਰਿਤਸਰ ਵਿੱਚ ਤਹਿਸੀਲ ਪੱਟੀ ਦੇ 11 ਪਿੰਡਾਂ ਦਾ 1302 ਏਕੜ ਰਕਬਾ ਬੇਮੌਸਮੀ ਬਾਰਸ਼ ਦਾ ਪਾਣੀ ਇਕੱਠਾ ਹੋਣ ਕਾਰਨ ਨਹੀਂ ਬੀਜਿਆ ਜਾ ਸਕਿਆ।

(ਅ) ਪ੍ਰਭਾਵਿਤ ਹੋਏ ਜ਼ਮੀਨ ਮਾਲਕਾਂ/ਕਿਸਾਨਾਂ ਨੂੰ ਅਜੇ ਤੀਕ ਕੋਈ ਰਾਹਤ ਨਹੀਂ ਦਿੱਤੀ ਗਈ ਕਿਉਂਕਿ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਅਜੇ ਤੀਕ ਰਾਹਤ ਦੇਣ ਬਾਰੇ ਕੋਈ ਮੰਗ ਪ੍ਰਾਪਤ ਨਹੀਂ ਹੋਈ ਹੈ।

---

**ਪਿੰਡ ਅਪਰਾ ਵਿਚ ਆਈ. ਟੀ. ਆਈ. ਖੋਲ੍ਹਣਾ**

*758. (ਸੀ. ਯੂ.) : **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਅਪਰਾ, ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਇਕ ਆਈ. ਟੀ. ਆਈ. ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ।

**ਡਾਕਟਰ ਉਪਿੰਦਰਜੀਤ ਕੌਰ**. ਨਹੀਂ ਸ਼੍ਰੀਮਾਨ ਜੀ, ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 759 ਅਤੇ 785*
(ਇਨ੍ਹਾਂ ਸਵਾਲਾਂ ਦੇ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਏ ।)

ਮੁਕੇਰੀਆਂ ਸਬ-ਡਵੀਜ਼ਨ ਲਈ ਇਮਾਰਤ ਦੀ ਉਸਾਰੀ

*786. (ਸੀ.ਯੂ.) **ਸ਼੍ਰੀ ਅਰੁਨੇਸ਼ ਕੁਮਾਰ** : ਕੀ ਲੋਕ ਕਾਰਜ ਵਿਭਾਗ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਵੀਜ਼ਨ ਮੁਕੇਰੀਆਂ ਦੇ ਦਫ਼ਤਰ ਦੀ ਇਮਾਰਤ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ** : ਜਦੋਂ ਵੀ ਜਗ੍ਹਾ ਅਤੇ ਧੰਨ ਰਾਸ਼ੀ ਉਪਲਬਧ ਹੋਵੇਗੀ ਕੰਮ ਨੂੰ ਹੱਥ ਵਿਚ ਲੈ ਲਿਆ ਜਾਵੇਗਾ ।

ਨਿਸ਼ਾਨ ਵਾਲਾ ਪ੍ਰਸ਼ਨ ਨੰ : 793
(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

ਗੁੰਮ ਹੋਏ ਪ੍ਰਵਾਸੀ ਮਜ਼ਦੂਰਾਂ ਦਾ ਕੇਸ

*796. (ਸੀ.ਯੂ.) **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਯੂ. ਪੀ. ਅਤੇ ਬਿਹਾਰ ਰਾਜਾਂ ਨਾਲ ਸਬੰਧਿਤ ਗੁੰਮ ਹੋਏ ਪ੍ਰਵਾਸੀ ਮਜ਼ਦੂਰਾਂ ਜਿਹੜੇ ਜਲੰਧਰ ਜ਼ਿਲ੍ਹੇ ਵਿਚ ਰਹਿੰਦੇ ਸਨ ਅਤੇ ਹੁਣ ਪਿਛਲੇ 5 ਮਹੀਨਿਆਂ ਤੋਂ ਵੱਧ ਦੇ ਸਮੇਂ ਤੋਂ ਗੁੰਮ ਹਨ, ਦੇ ਕੋਈ ਕੇਸ ਦਰਜ ਕੀਤੇ ਹਨ ? ਜੇਕਰ ਅਜਿਹਾ ਹੋਵੇ, ਤਾਂ ਜਲੰਧਰ ਜ਼ਿਲ੍ਹੇ ਵਿਚ ਜਿਥੇ ਉਹ ਰਹਿ ਰਹੇ ਸਨ, ਉਨ੍ਹਾਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਦਰਜ ਕਰਵਾਈਆਂ ਗਈਆਂ ਐਫ. ਆਈ. ਆਰਜ਼ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਹਰ ਇਕ ਕੇਸਾਂ ਦੀ ਤਾਜ਼ਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

ਨਵਾਂ ਸ਼ਹਿਰ ਵਿਖੇ ਸਪੋਰਟਸ ਸਟੇਡੀਅਮ ਦੀ ਉਸਾਰੀ

*797. (ਸੀ. ਯੂ.) **ਸ਼੍ਰੀ ਚਰਨਜੀਤ ਸਿੰਘ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ ਵਿਖੇ ਇਕ ਸਪੋਰਟਸ ਸਟੇਡੀਅਮ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਸਥਾਨ ਤੇ ਅਤੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਨੁਸਰਤ ਅਲੀ ਖਾਨ** : ਹਾਂ ਜੀ ।

ਨਵਾਂ ਸ਼ਹਿਰ ਵਿਖੇ ਸਟੇਡੀਅਮ ਦੀ ਉਸਾਰੀ ਲਈ ਖੇਡ ਵਿਭਾਗ ਨੂੰ ਮੁਫ਼ਤ ਯੋਗ ਥਾਂ ਮੁਹੱਈਆ ਕਰਾਉਣ ਲਈ ਮਾਮਲਾ ਜ਼ਿਲ੍ਹਾ ਪ੍ਰਸ਼ਾਸ਼ਨ ਨਾਲ ਉਠਾਇਆ ਜਾ ਰਿਹਾ ਹੈ । ਸਟੇਡੀਅਮ ਦੀ ਉਸਾਰੀ ਦਾ ਕੰਮ ਇੱਕ ਵਰ੍ਹੇ ਵਿੱਚ ਪੂਰਾ ਕੀਤਾ ਜਾ ਸਕਦਾ ਹੈ ਜੇਕਰ ਫੰਡਾਂ ਦੀ ਉਪਲਬੱਧਤਾ ਹੋਵੇ ਅਤੇ ਯੋਗ ਥਾਂ ਜ਼ਿਲਾ ਪ੍ਰਸ਼ਾਸਨ ਵਲੋਂ ਖੇਡ ਵਿਭਾਗ ਨੂੰ ਮੁਹੱਈਆ ਕਰਵਾਈ ਜਾਵੇ ।

*For starred Question No. 785 (C.U.) and reply thereto, please see Appendix to this Annexue.

**ਲਿੰਕ ਸੜਕਾਂ ਦੀ ਉਸਾਰੀ**

*805 (ਸੀ.ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਲੋਕ ਕਾਰਜ ਵਿਭਾਗ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਲੋਕ ਕਾਰਜ ਵਿਭਾਗ (ਭਵਨ ਅਤੇ ਮਾਰਗ) ਅਤੇ ਪੰਜਾਬ ਮੰਡੀ ਬੋਰਡ ਦੁਆਰਾ ਉਸਾਰੀ ਲਈ ਨਿਯਤ ਕੀਤੀਆਂ ਗਈਆਂ ਲਿੰਕ ਸੜਕਾਂ ਦਾ ਅਨੁਪਾਤ ਕੀ ਹੈ ?

**ਸਰਦਾਰ ਹਰਮੇਲ ਸਿੰਘ ਟੌਹੜਾ** : ਸਰਕਾਰ ਦੇ ਫੈਸਲੇ ਅਨੁਸਾਰ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਸ਼ਾਖਾ ਅਤੇ ਪੰਜਾਬ ਮੰਡੀ ਬੋਰਡ ਵਿਚਕਾਰ ਵੰਡ ਦਾ ਅਨੁਪਾਤ 2/3 : 1/3 ਹੈ ।

---

**ਮਾਨਸਾ ਵਿੱਚ ਸੀਵਰੇਜ ਦਾ ਨਿਪਟਾਰਾ**

*806. (ਸੀ. ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਾਨਸਾ ਸ਼ਹਿਰ ਦੇ ਸੀਵਰੇਜ ਡਿਸਪੋਜ਼ਲ ਨੂੰ ਕਿਸ ਸਥਾਨ ਤੇ ਇਕੱਠਾ ਕੀਤਾ ਜਾ ਰਿਹਾ ਹੈ ਅਤੇ ਉਸ ਦਾ ਅੰਤਿਮ ਨਿਪਟਾਰਾ ਕਿੱਥੇ ਕੀਤਾ ਜਾਂਦਾ ਹੈ;

(ਅ) ਕੀ ਜ਼ਿਲ੍ਹਾ ਮਾਨਸਾ ਦੇ ਧਰਤੀ ਹੇਠਲੇ ਪਾਣੀ ਨੂੰ ਇਸ ਡਿਸਪੋਜ਼ਲ ਦੇ ਪ੍ਰਦੂਸ਼ਕ ਪ੍ਰਭਾਵਾਂ ਤੋਂ ਮੁਕਤ ਰੱਖਿਆ ਜਾ ਰਿਹਾ ਹੈ;

(ੲ) ਜ਼ਿਲ੍ਹਾ ਮਾਨਸਾ ਵਿਚ ਇਸ ਸਮੇਂ ਪਾਣੀ ਦੀ ਸਤ੍ਹਾ ਦੀ ਅਵਸਥਾ ਕੀ ਹੈ ?

**ਸ਼੍ਰੀ ਬਲਰਾਮ ਜੀ ਦਾਸ ਟੰਡਨ** : (ੳ) ਮਾਨਸਾ ਸ਼ਹਿਰ ਨੂੰ ਬਠਿੰਡਾ-ਦਿੱਲੀ ਰੇਲ ਲਾਈਨ ਦੋ ਭਾਗਾਂ ਵਿੱਚ ਵੰਡਦੀ ਹੈ । ਸ਼ਹਿਰ ਦੇ ਉਤਰੀ ਭਾਗ ਦਾ ਸੀਵਰੇਜ ਇਕੱਠਾ ਕਰਕੇ ਆਰਜ਼ੀ ਡਿਸਪੋਜ਼ਲ ਵਰਕਸ ਜੋ ਨਿਰੰਕਾਰੀ ਭਵਨ ਦੇ ਨਜ਼ਦੀਕ ਹੈ ਰਾਹੀਂ, ਨਿਕਾਸ ਕੀਤਾ ਜਾਂਦਾ ਹੈ । ਸ਼ਹਿਰ ਦੇ ਦੱਖਣੀ ਭਾਗ ਦੇ ਸੀਵਰੇਜ਼ ਦਾ ਨਿਕਾਸ ਮਾਨਸਾ-ਸਿਰਸਾ ਰੋਡ ਉਪਰ ਸਥਿਤ ਸਫਾਈ ਡਿਸਪੋਜ਼ਲ ਵਰਕਸ ਰਾਹੀਂ ਕੀਤਾ ਜਾਂਦਾ ਹੈ । ਨਿਰੰਕਾਰੀ ਭਵਨ ਨਜ਼ਦੀਕ ਆਰਜ਼ੀ ਡਿਸਪੋਜ਼ਲ ਉਸ ਵੇਲੇ ਬੰਦ ਕਰ ਦਿੱਤਾ ਜਾਵੇਗਾ ਜਦੋਂ 36" ਤੇ 39" ਡਾਇਆ ਦਾ ਮੁੱਖ ਸੀਵਰ ਲਗਾ ਕੇ ਇਸ ਨੂੰ ਸਫਾਈ ਡਿਸਪੋਜ਼ਲ ਵਰਕਸ ਨਾਲ ਜੋੜਿਆ ਜਾਵੇਗਾ ।

(ਅ) ਹਾਂ ਜੀ ।

(ੲ) ਇਸ ਸਮੇਂ ਧਰਤੀ ਹੇਠਲੇ ਪਾਣੀ ਦੀ ਸਤਰ ਦਾ ਮੱਧਮਾਨ 9.30 ਫੁੱਟ ਲਗਭਗ ਧਰਾਤਲ ਤੋਂ ਨੀਵੀਂ ਹੈ ।

---

**ਪੰਜਾਬ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ ਦੀ ਸਥਾਪਨਾ**

* 818 (ਸੀ.ਯੂ.) (1) **ਕਾਮਰੇਡ ਹਰਦੇਵ ਅਰਸ਼ੀ** } : ਕੀ ਟਰਾਂਸਪੋਰਟ ਮੰਤਰੀ
(2) **ਕਾਮਰੇਡ ਅਜੈਬ ਸਿੰਘ ਰੌਂਤਾ** }

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮੌਜੂਦਾ ਸਰਕਾਰ ਦੁਆਰਾ ਪੰਜਾਬ ਬਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ ਸਥਾਪਿਤ ਕੀਤੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੰਪਨੀ ਦੀ ਐਸੋਸੀਏਸ਼ਨ/ਆਰਟੀਕਲਜ਼ ਆਫ਼ ਐਸੋਸੀਏਸ਼ਨ ਦੇ ਯਾਦ-ਪੱਤਰ ਅਤੇ ਕੰਪਨੀ ਦੇ ਬੋਰਡ ਆਫ਼ ਡਾਇਰੈਕਟਰਜ਼ ਵਿਚ ਸ਼ਾਮਲ ਵਿਅਕਤੀਆਂ ਦੇ ਨਾਵਾਂ ਅਤੇ ਪਤਿਆਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ੲ) ਕੰਪਨੀ ਦੇ ਹੋਂਦ ਵਿਚ ਆਉਣ ਤੋਂ ਬਾਅਦ ਉਕਤ ਕੰਪਨੀ ਦੁਆਰਾ ਪ੍ਰਾਪਤ ਕੀਤੇ ਗਏ ਉਦੇਸ਼ਾਂ ਅਤੇ ਮਨੋਰਥਾਂ ਦੇ ਵੇਰਵੇ ਕੀ ਹਨ ?

**ਸਰਦਾਰ ਰਘਬੀਰ ਸਿੰਘ** : (ੳ) ਮੌਜੂਦਾ ਸਰਕਾਰ ਦੁਆਰਾ ਪੰਜਾਬ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ ਦੀ ਸਥਾਪਨਾ ਨਹੀਂ ਕੀਤੀ ਗਈ ਹੈ ਬਲਕਿ ਇਸ ਦੀ ਸਥਾਪਨਾ ਸਾਲ 1995 ਵਿੱਚ ਕੀਤੀ ਗਈ ਸੀ ।

(ਅ) ਪੰਜਾਬ ਸਟੇਟ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਵਲੋਂ ਕੀਤੇ ਜਾਣ ਵਾਲੇ ਕੰਮ ਅਤੇ ਹੋਰ ਵੇਰਵੇ ਕੰਪਨੀ ਦੇ ਮੈਮੋਰੰਡਮ ਅਤੇ ਆਰਟੀਕਲਜ਼ ਆਫ ਐਸੋਸੀਏਸ਼ਨ ਵਿੱਚ ਦਿੱਤੇ ਗਏ ਹਨ । ਕੰਪਨੀ ਦੇ ਬੋਰਡ ਆਫ ਡਾਇਰੈਕਟਰਜ਼ ਵਿੱਚ ਸ਼ਾਮਲ ਕੀਤੇ ਵਿਅਕਤੀਆਂ ਦੇ ਨਾਂ ਅਤੇ ਪਤੇ ਅਨੁਲੱਗ 'ਕ' ਵਿੱਚ ਦਿੱਤੇ ਗਏ ਹਨ, ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਕੰਪਨੀ ਵਲੋਂ ਕੀਤੇ ਮੁੱਖ ਕੰਮਾਂ ਦਾ ਵੇਰਵਾ ਅਨੁਲੱਗ 'E' ਵਿਚ ਦਿੱਤਾ ਗਿਆ ਹੈ ਜਿਸ ਦੀ ਕਾਪੀ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ । ਕੰਪਨੀ ਵਲੋਂ ਹੁਣ ਤੱਕ 334 ਬੱਸਾਂ ਦੀ ਖਰੀਦ ਕੀਤੀ ਗਈ ਹੈ ।

## ਅਨੁਲੱਗ ਕ

**ਕੰਪਨੀ ਦੇ ਬੋਰਡ ਆਫ ਡਾਇਰੈਕਟਰ ਦੇ ਨਾਂ ਅਤੇ ਪਤੇ**

1. ਸ੍ਰੀ ਬੀ. ਸੀ. ਗੁਪਤਾ, ਆਈ. ਏ. ਐਸ. —ਚੇਅਰਮੈਨ
ਸਕੱਤਰ ਪੰਜਾਬ ਸਰਕਾਰ,
ਟਰਾਂਸਪੋਰਟ ਵਿਭਾਗ ।

2. ਸ੍ਰੀ ਐਸ. ਕੇ. ਟੁਟੇਜਾ, ਆਈ.ਏ.ਐਸ. —ਡਾਇਰੈਕਟਰ
ਪ੍ਰਮੁੱਖ ਸਕੱਤਰ ਪੰਜਾਬ ਸਰਕਾਰ,
ਵਿੱਤ ਵਿਭਾਗ ।

3. ਮਿਸ ਕੁਸਮਜੀਤ ਸਿੱਧੂ, ਆਈ. ਏ. ਐਸ.
ਸਕੱਤਰ ਪੰਜਾਬ ਸਰਕਾਰ,
ਜਨ ਸਿਹਤ ਵਿਭਾਗ । —ਡਾਇਰੈਕਟਰ

4. ਸ੍ਰੀ ਕੇ. ਬੀ. ਐਸ. ਸਿੱਧੂ, ਆਈ. ਏ. ਐਸ.,
ਡਾਇਰੈਕਟਰ ਸਟੇਟ ਟਰਾਂਸਪੋਰਟ,
ਪੰਜਾਬ, ਚੰਡੀਗੜ੍ਹ । -ਮੈਨੇਜਿੰਗ -ਡਾਇਰੈਕਟਰ

5. ਸ੍ਰੀ ਐਸ. ਕੇ. ਸੰਧੂ, ਆਈ. ਏ. ਐਸ.
ਸਟੇਟ ਟਰਾਂਸਪੋਰਟ ਕਮਿਸ਼ਨਰ
ਪੰਜਾਬ, ਚੰਡੀਗੜ੍ਹ । -ਡਾਇਰੈਕਟਰ

6. ਸ੍ਰੀ ਬੀ. ਵਿਕਰਮ, ਆਈ. ਏ. ਐਸ.,
ਮੈਨੇਜਿੰਗ ਡਾਇਰੈਕਟਰ,
ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ,
ਪਟਿਆਲਾ । -ਡਾਇਰੈਕਟਰ ।

---

ਅਨੁਲੱਗ "E"

**Main Objects of Ph. State Bus Stand Management Co.**

1. To take on lease Bus Stands under the control of State Government, State Transport Undertakings, Local Bodies etc. in the Punjab State or anywhere in India at mutually agreed terms.
2. To manage, control and supervise the Bus Stands under the company in the State of Punjab or any-where in India.
3. To give on hire or lease or on rent etc. the shops and other profitable ventures located in the premises of the Bus Stand.
4. To give on hire or lease any space located in the premises of the bus stand for any profitable purposes.
5. To acquire all kinds of income from all sources in the premises of the bus stand under the company.
6. To give on hire or lease the parking places in the area of the bus stand.
7. To take over from Punjab Govt, State Transport Undertakings, Local Bodies etc. any of the profitable project which is concerned with the management of the bus stand e. g. collection of Adda fee from the buses etc.
8. To establish model Bus Stands with adequate amenities, well designed shops, over-night shelters, Police post, Bank counter, Post Offices, Railway reservation counters, Restaurant canteens, Tourist information centre, Telephone Booths, General Merchandise shops, etc.

[ਟਰਾਂਸਪੋਰਟ ਮੰਤਰੀ]

9. To promote and operate schemes of the development of bus stands and fo that purpose to prepare and get or cause to be prepared investigation and studies for feasibility reports, detailed project reports, market studies and to plan formulate and execute the projects which are important in the opinion of the Company for serving the public and/ or earning profit by the Company.
10. To construct maintain and alter any buildings, roads, paths or works necessary for convenience of passengers and vehicles.
11. To take up any project or profitable venture in Punjab or any where in India individually or jointly with any other company, partnership firm or individual or association connected with the business of management of bus stands.

---

### ਮਾਨਸਾ ਵਿਖੇ ਸਟੇਡੀਅਮ ਦੀ ਉਸਾਰੀ

*819 (ਸੀ.ਯੂ.) **ਕਾਮਰੇਡ ਹਰਦੇਵ ਅਰਸ਼ੀ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਇਸ ਦੇ ਹੋਂਦ ਵਿਚ ਆਉਣ ਤੋਂ ਬਾਅਦ ਜ਼ਿਲ੍ਹਾ ਮਾਨਸਾ ਵਿਚ ਨਵੇਂ ਸਟੇਡੀਅਮ ਦੀ ਉਸਾਰੀ ਲਈ ਮਨਜ਼ੂਰੀ ਦਿੱਤੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਵਿਚਲੇ ਵਿੱਤੀ ਸਾਲਾਂ ਦੌਰਾਨ ਉਕਤ ਸਟੇਡੀਅਮ ਦੀ ਉਸਾਰੀ ਲਈ ਕੁੱਲ ਕਿੰਨੀ ਰਕਮ ਐਲੋਕੇਟ ਕੀਤੀ ਗਈ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਫੰਡਾਂ ਨਾਲ ਕਿੰਨੇ ਪ੍ਰਤੀਸ਼ਤ ਉਸਾਰੀ ਹੋ ਚੁੱਕੀ ਹੈ ਅਤੇ ਬਾਕੀ ਦੀ ਉਸਾਰੀ ਦੇ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਤੇ ਕਿੰਨੀ ਲਾਗਤ ਆਉਣ ਦਾ ਅਨੁਮਾਨ ਹੈ ?

**ਸ੍ਰੀ ਨੁਸਰਤ ਅਲੀ ਖਾਨ** : (ੳ) ਹਾਂ ਜੀ ।

(ਅ) ਜ਼ਿਲ੍ਹਾ ਪੱਧਰ ਦਾ ਸਟੇਡੀਅਮ ਉਸਾਰਨ ਲਈ 95.00 ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਜਾ ਚੁੱਕੀ ਹੈ ।

(ੲ) ਮਾਨਸਾ ਵਿਖੇ ਜਿਮਨੇਜ਼ੀਅਮ ਹਾਲ ਦੀ ਉਸਾਰੀ ਦਾ ਕੰਮ ਥੋੜ੍ਹਾਂ ਸਮਾਂ ਪਹਿਲੇ ਹੀ ਸ਼ੁਰੂ ਹੋਇਆ ਹੈ ਤੇ ਇਸ ਦੇ ਅਗਲੇ ਵਿੱਤੀ ਸਾਲ਼ ਵਿੱਚ ਇੱਕ ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਪੂਰੇ ਹੋਣ ਦੀ ਸੰਭਾਵਨਾ ਹੈ ।

---

### ਤਹਿਸੀਲ ਕੰਪਲੈਕਸਾਂ ਲਈ ਇਮਾਰਤਾਂ ਦੀ ਉਸਾਰੀ

*831. (ਸੀ. ਯੂ.) 1. **ਸਰਦਾਰ ਹਰਮਿੰਦਰ ਸਿੰਘ ਪ੍ਰਧਾਨ**
2. **ਸਰਦਾਰ ਹਰਮਿੰਦਰ ਸਿੰਘ ਜੱਸੀ** } ਕੀ ਮਾਲ ਅਤੇ

ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਸਾਰੇ ਸਬ-ਡਵੀਜ਼ਨਲ ਹੈਡ ਕੁਆਰਟਰਾਂ ਵਿਖੇ ਤਹਿਸੀਲ ਕੰਪਲੈਕਸਾਂ ਲਈ ਇਮਾਰਤਾਂ ਦੀ ਉਸਾਰੀ ਹਾਲੇ ਤੱਕ ਨਹੀਂ ਕੀਤੀ ਗਈ, ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ;

(ਅ) ਸਾਲਾਂ 1995-96, 1996-97 ਅਤੇ 1997-98 ਦੌਰਾਨ ਉਕਤ ਮੰਤਵ ਲਈ ਕਿੰਨੇ ਫੰਡ ਐਲੋਕੇਟ ਕੀਤੇ ਗਏ ਅਤੇ ਰਾਜ ਵਿਚ ਸਾਰੇ ਸਬ-ਡਵੀਜ਼ਨਲ ਹੈੱਡ ਕੁਆਰਟਰਾਂ ਵਿਖੇ ਤਹਿਸੀਲ ਕੰਪਲੈਕਸ ਮੁਹੱਈਆ ਕਰਨ ਲਈ ਅਪਣਾਈ ਜਾ ਰਹੀ ਪਾਲਿਸੀ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : (ੳ) ਹਾਂ ਜੀ। ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਸੂਚੀ ਅਨੁਸਾਰ।

## ਸੂਚੀ

### ਤਹਿਸੀਲ ਕੰਪਲੈਕਸਾਂ ਲਈ ਇਮਾਰਤਾਂ ਦੀ ਉਸਾਰੀ

### ਜ਼ਿਲੇਵਾਰ ਤਹਿਸੀਲ ਕੰਪਲੈਕਸਾਂ ਦੀ ਸੂਚੀ ਜਿਨ੍ਹਾਂ ਦੀ ਉਸਾਰੀ ਅਜੇ ਤੱਕ ਨਹੀਂ ਕੀਤੀ ਗਈ

| ਲੜੀ ਨੰ: | ਜ਼ਿਲ੍ਹਾ | ਤਹਿਸੀਲ | ਰਕਮ ਅਲਾਟ ਕੀਤੀ (ਲੱਖਾਂ ਵਿਚ) 1995-96 | 1996-97 | 1997-98 |
|---|---|---|---|---|---|
| 1. | ਗੁਰਦਾਸਪੁਰ | 1. ਧਾਰਕਲਾਂ | 2.34 | 4.58 | 0.42 |
| | | 2. ਡੇਰਾ ਬਾਬਾ ਨਾਨਕ | — | — | — |
| 2. | ਅੰਮ੍ਰਿਤਸਰ | 1. ਖਡੂਰ ਸਾਹਿਬ | — | — | — |
| 3. | ਜਲੰਧਰ | 1. ਸ਼ਾਹਕੋਟ | — | — | — |
| 4. | ਕਪੂਰਥਲਾ | 1. ਭੁਲੱਥ | — | — | — |
| 5. | ਹੁਸ਼ਿਆਰਪੁਰ | 1. ਮੁਕੇਰੀਆਂ | — | — | — |
| 6. | ਨਵਾਂ ਸ਼ਹਿਰ | — | — | — | — |
| 7. | ਪਟਿਆਲਾ | — | — | — | — |
| 8. | ਲੁਧਿਆਣਾ | 1. ਰਾਏਕੋਟ | — | — | — |
| | | 2. ਪਾਇਲ | 25.00 | 25.00 | 92.45 |
| 9. | ਸੰਗਰੂਰ | 1. ਮਲੇਰਕੋਟਲਾ | — | — | — |
| | | 2. ਮੂਨਕ | — | — | — |
| | | 3. ਧੂਰੀ | — | — | — |
| 10. | ਰੂਪਨਗਰ | 1. ਮੁਹਾਲੀ | — | — | — |

[ਮਾਲ ਅਤੇ ਪੁਨਰਵਾਸ ਮੰਤਰੀ]

| | | | | | | |
|---|---|---|---|---|---|---|
| 11. | ਫਤਿਹਗੜ੍ਹ ਸਾਹਿਬ | 1. | ਖਮਾਣੋਂ | — | — | — |
| | | 2. | ਅਮਲੋਹ | — | — | — |
| | | 3. | ਬੱਸੀ ਪਠਾਣਾ | — | — | — |
| 12. | ਫਿਰੋਜ਼ਪੁਰ | 1. | ਜਲਾਲਾਬਾਦ | — | — | 20.00 |
| 13. | ਮੁਕਤਸਰ | 1. | ਮਲੋਟ | 6.75 | 34.00 | 70.00 |
| | | 2. | ਗਿੱਦੜਬਾਹਾ | — | — | — |
| 14. | ਮੋਗਾ | 1. | ਨਿਹਾਲ ਸਿੰਘ ਵਾਲਾ | — | 36.24 | 20.19 |
| | | 2. | ਬਾਘਾ ਪੁਰਾਣਾ | — | — | — |
| 15. | ਫਰੀਦਕੋਟ | 1. | ਜੈਤੋਂ | — | — | — |
| 16. | ਬਠਿੰਡਾ | 1. | ਰਾਮਪੁਰਾ ਫੂਲ | 8.00 | 20.00 | 44.23 |
| 17. | ਮਾਨਸਾ | 1. | ਸਰਦੂਲਗੜ੍ਹ | — | 8.00 | 50.00 |
| | | 2. | ਬੁਢਲਾਡਾ | — | — | — |

ਪਲਾਨ ਸਕੀਮ ਪੀ. ਡਬਲਿਊ 3.1 (ਏ) ਅਧੀਨ ਤਹਿਸੀਲ ਕੰਪਲੈਕਸਾਂ ਦੀ ਉਸਾਰੀ ਤਹਿਸੀਲ ਹੈਡਕੁਆਟਰ ਤੇ ਕੀਤੀ ਜਾਂਦੀ ਹੈ । ਇਨ੍ਹਾਂ ਕੰਪਲੈਕਸਾਂ ਦੀ ਉਸਾਰੀ ਫੰਡਜ਼ ਅਤੇ ਜ਼ਮੀਨ ਉਪਲਬਧ ਹੋਣ ਤੇ ਕੀਤੀ ਜਾਂਦੀ ਹੈ ।

— — —

ਜ਼ਿਲ੍ਹਾ ਬਠਿੰਡਾ ਦੀਆਂ ਖਿਡਾਰਨਾਂ ਦੇ ਰਿਕਾਰਡ ਵਿਚ ਫੇਰ-ਬਦਲ

*832. (ਸੀ.ਯੂ.) 1. ਕਾਮਰੇਡ ਅਜੈਬ ਸਿੰਘ ਰੋਂਤਾ
2. ਕਾਮਰੇਡ ਹਰਦੇਵ ਅਰਸ਼ੀ,
} : ਕੀ ਖੇਡਾਂ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਬਠਿੰਡਾ ਦੀਆਂ "ਖੋ-ਖੋ" ਦੀਆਂ ਕੁੱਝ ਖਿਡਾਰਨਾਂ ਦੇ ਰਿਕਾਰਡ ਵਿਚ ਸਾਲ 1996 ਦੌਰਾਨ ਫੇਰ-ਬਦਲ ਕੀਤੇ ਜਾਣ ਅਤੇ ਉਨ੍ਹਾਂ ਦੀਆਂ ਜਨਮ-ਮਿਤੀਆਂ ਬਦਲੇ ਜਾਣ ਸਬੰਧੀ ਮਾਮਲਾ ਸਰਕਾਰ ਦੇ ਧਿਆਨ ਵਿਚ ਆਇਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਰਿਕਾਰਡ ਵਿੱਚ ਫੇਰ-ਬਦਲ ਕਰਨ ਅਤੇ ਜਨਮ ਮਿਤੀਆਂ ਵਿਚ ਤਬਦੀਲੀ ਕਰਨ ਲਈ ਦੋਸ਼ੀ ਪਾਏ ਗਏ ਵਿਅਕਤੀਆਂ ਵਿਰੁੱਧ ਕੋਈ ਕਾਰਵਾਈ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ, ਸਿੱਖਿਆ ਮੰਤਰੀ ਸਕੂਲਜ਼** : (ੳ) ਹਾਂ ਜੀ । ਅਜਿਹਾ ਇੱਕ ਕੇਸ ਸਰਕਾਰ ਦੇ ਧਿਆਨ ਵਿੱਚ ਆਇਆ ਹੈ ।

(ਅ) ਜ਼ਿਲ੍ਹਾ ਸਿੱਖਿਆ ਅਫਸਰ, ਬਠਿੰਡਾ ਨੇ ਇਸ ਮਾਮਲੇ ਦੀ ਪੜਤਾਲ ਕੀਤੀ ਹੈ ਅਤੇ ਉਨ੍ਹਾਂ ਨੇ ਸਰਕਾਰੀ ਗਰਲਜ਼ ਸੀਨੀਅਰ ਸੈਕੰਡਰੀ ਸਕੂਲ, ਨਹਿਰੂ ਗਾਰਡਨ, ਜਲੰਧਰ ਦੇ ਉਸ ਵੇਲੇ ਦੇ ਪ੍ਰਿੰਸੀਪਲ ਅਤੇ ਉਨ੍ਹਾਂ ਦੇ ਸਟਾਫ ਨੂੰ ਬੇਨਿਯਮੀਆਂ ਕਰਨ ਦਾ ਦੋਸ਼ੀ ਪਾਇਆ ਹੈ । ਦੋਸ਼ੀ ਸਟਾਫ ਦੇ ਵਿਰੁੱਧ ਵਿਭਾਗੀ ਕਾਰਵਾਈ ਕੀਤੀ ਜਾ ਰਹੀ ਹੈ ।

---

### ਅੰਮ੍ਰਿਤਸਰ ਸਿਟੀ ਵਿਚ ਪੈਂਦੇ ਗੰਦੇ ਨਾਲੇ ਨੂੰ ਜ਼ਮੀਨ ਦੋਜ਼ ਕਰਨਾ

*836. (ਸੀ.ਯੂ.) **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਥਾਨਿਕ ਸਰਕਾਰ ਵਿਭਾਗ ਦੁਆਰਾ ਮਾਰਚ, 1995 ਵਿਚ ਅੰਮ੍ਰਿਤਸਰ ਸਿਟੀ ਵਿਚ ਹਾਲ ਗੇਟ ਤੋਂ ਲਾਹੌਰੀ ਗੇਟ ਤੱਕ ਗੰਦੇ ਨਾਲੇ ਨੂੰ ਜ਼ਮੀਨ ਦੋਜ਼ ਕਰਨ ਸਬੰਧੀ ਕੋਈ ਸਕੀਮ ਸ਼ੁਰੂ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਉਕਤ ਸਕੀਮ ਨੂੰ ਮੁਕੰਮਲ ਕਰਨ ਲਈ ਕਿੰਨੀ ਸਮਾਂ-ਹੱਦ ਨਿਸ਼ਚਿਤ ਕੀਤੀ ਗਈ ਹੈ;

(ਅ) ਹੁਣ ਤੱਕ ਉਕਤ ਸਕੀਮ ਤੇ ਕੁੱਲ ਕਿੰਨਾ ਖਰਚ ਕੀਤਾ ਜਾ ਚੁੱਕਾ ਹੈ;

(ੲ) ਕੀ ਉਕਤ ਕਾਰਜ ਮੁਕੰਮਲ ਹੋ ਚੁੱਕਾ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸ੍ਰੀ ਬਲਰਾਮ ਜੀ ਦਾਸ ਟੰਡਨ** : (ੳ) ਹਾਂ ਜੀ । 1133.20 ਲੱਖ ਰੁਪਏ ਦਾ ਇਕ ਤਖਮੀਨਾ ਜੁਲਾਈ, 1995 ਤਿਆਰ ਕੀਤਾ ਗਿਆ ਸੀ । ਇਸ ਕੰਮ ਨੂੰ ਮੁਕੰਮਲ ਕਰਨ ਲਈ 18 ਮਹੀਨੇ ਦਾ ਸਮਾਂ ਨਿਸ਼ਚਿਤ ਕੀਤਾ ਗਿਆ ਸੀ । ਬਸ਼ਰਤੇ ਕਿ ਪੂਰੇ ਫੰਡਜ਼ ਬੋਰਡ ਨੂੰ ਪ੍ਰਾਪਤ ਹੋ ਜਾਣ ।

(ਅ) 31.3.98 ਤੱਕ ਇਸ ਸਕੀਮ ਉਤੇ ਕੁਲ 321.94 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ ।

(ੲ) ਨਹੀਂ ਜੀ । ਪ੍ਰਾਪਤ ਹੋਏ ਫੰਡਜ਼ ਦੇ ਅਨੁਪਾਤ ਅਨੁਸਾਰ ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ ।

---

### ਜ਼ਰਾਇਤੀ ਪਦਾਰਥਾਂ ਤੇ ਮਾਰਕੀਟ ਫੀਸ/ਕਰ ਤੋਂ ਸਰਕਾਰ ਨੂੰ ਆਮਦਨ

*844 (ਸੀ.ਯੂ.) 1. **ਸ੍ਰੀ ਰਾਕੇਸ਼ ਪਾਂਡੇ;**
2. **ਸ੍ਰੀ ਹਰਮਿੰਦਰ ਸਿੰਘ ਜੱਸੀ** } : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1995-96, 1996-97 ਅਤੇ 1997-98 ਦੌਰਾਨ ਜ਼ਰਾਇਤੀ ਪਦਾਰਥਾਂ ਤੇ ਮਾਰਕੀਟ ਫੀਸ/ਕਰ ਵਜੋਂ ਕੁੱਲ ਕਿੰਨੀ ਰਕਮ ਦੀ ਵਸੂਲੀ ਕੀਤੀ ਗਈ;

[ਸ਼੍ਰੀ ਰਾਕੇਸ਼ ਪਾਂਡੇ]

(ਅ) ਵੱਖ-ਵੱਖ ਮੱਦਾਂ ਅਧੀਨ ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਦੀ ਵੰਡ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਜਾ ਰਹੀ ਹੈ ਅਤੇ ਉਕਤ ਫੰਡਾਂ ਵਿਚੋਂ ਕਿੰਨੀ ਰਕਮ ਦੀ ਉਕਤ ਸਾਲਾਂ ਦੇ ਦੌਰਾਨ ਵਰਤੋਂ ਕੀਤੀ ਗਈ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਖੇਤੀਬਾੜੀ ਉਪਜਾਂ ਉਤੇ ਸਰਕਾਰ ਵਲੋਂ ਕੋਈ ਮਾਰਕੀਟ ਫੀਸ/ਸੈਸ ਨਹੀਂ ਲਿਆ ਜਾਂਦਾ ।

(ਅ) ਭਾਗ (ੳ) ਵਿਚ ਦਿੱਤੇ ਉਤਰ ਦੇ ਸਨਮੁੱਖ ਵੇਰਵੇ ਦੀ ਲੋੜ ਨਹੀਂ ਹੈ ।

**ਰਾਜ ਵਿਚ ਬੇਰੁਜ਼ਗਾਰ ਵਿਅਕਤੀਆਂ ਦੀ ਗਿਣਤੀ**

*845 (ਸੀ. ਯੂ.) 1. **ਸ਼੍ਰੀ ਰਾਕੇਸ਼ ਪਾਂਡੇ;**
2. **ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਥਾਨਕ ਸਰਕਾਰ

ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਦੱਸਣਗੇ ਕਿ –

(ੳ) ਰਾਜ ਵਿਚ ਇਸ ਸਮੇਂ ਜਿਲ੍ਹਾ-ਵਾਰ ਵੱਖ ਵੱਖ ਰੁਜ਼ਗਾਰ ਕੇਂਦਰਾਂ ਵਿਚ ਰਜਿਸਟਰਡ ਵੱਖ ਵੱਖ ਪੋਸਟ ਗ੍ਰੈਜੂਏਟ, ਗ੍ਰੈਜੂਏਟ ਅਤੇ ਸੀਨੀਅਰ ਸੈਕਡਰੀ ਬੇਰੁਜ਼ਗਾਰ ਵਿਅਕਤੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਵਿਅਕਤੀਆਂ ਨੂੰ ਸ਼੍ਰੇਣੀ-ਵਾਰ ਕਿਸ ਦਰ ਤੇ ਬੇਰੁਜ਼ਗਾਰੀ ਭੱਤਾ ਦਿੱਤਾ ਜਾ ਰਿਹਾ ਹੈ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਉਮੀਦਵਾਰਾਂ ਵਿਚੋਂ ਅਜਿਹੇ ਉਮੀਦਵਾਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਇਸ ਸਮੇਂ ਬੇਰੁਜ਼ਗਾਰੀ ਭੱਤਾ ਮਿਲ ਰਿਹਾ ਹੈ ਅਤੇ ਵਿੱਤੀ ਸਾਲ 1997-98 ਦੌਰਾਨ ਇਸ ਮੰਤਵ ਲਈ ਕੁੱਲ ਕਿੰਨੀ ਰਕਮ ਦੀ ਵੰਡ ਕੀਤੀ ਗਈ ?

**ਸ੍ਰੀ ਬਲਰਾਮ ਜੀ ਦਾਸ ਟੰਡਨ** : (ੳ) ਲੋੜੀਂਦੀ ਸੂਚਨਾ ਅਨੁਲੱਗ ਤੇ ਹੈ ।

(ਅ) ਬੇਰੁਜ਼ਗਾਰ ਵਿਅਕਤੀਆਂ ਨੂੰ ਹੇਠ ਲਿਖੀਆਂ ਦਰਾਂ ਤੇ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ :—

(1) ਪੋਸਟ ਗਰੈਜੂਏਟ .. 200-00 ਰੁਪਏ ਪ੍ਰਤੀ ਮਹੀਨਾ
(2) ਗਰੈਜੂਏਟ .. 200-00 ਰੁਪਏ ਪ੍ਰਤੀ ਮਹੀਨਾ
(3) ਸੀਨੀਅਰ ਸੈਕੰਡਰੀ .. 150-00 ਰੁਪਏ ਪ੍ਰਤੀ ਮਹੀਨਾ

ਵਿੱਤੀ ਸਾਲ 1997-98 ਵਿੱਚ 1955 ਉਮੀਦਵਾਰਾਂ ਨੂੰ 25, 20, 002-70 ਰੁਪਏ ਦੀ ਰਾਸ਼ੀ ਬਤੌਰ ਬੇਰੋਜ਼ਗਾਰੀ ਭੱਤਾ ਹੇਠ ਲਿਖੇ ਅਨੁਸਾਰ ਵੰਡਿਆ ਗਿਆ ਹੈ :—

| | | ਗਿਣਤੀ | | ਰਾਸ਼ੀ |
|---|---|---|---|---|
| (1) | ਪੋਸਟ ਗਰੈਜੂਏਟ | 67 | ਰੁਪਏ | 1,08,370-30 |
| (2) | ਗਰੈਜੂਏਟ | 525 | ਰੁਪਏ | 8,87,486-70 |
| (3) | ਸੀਨੀਅਰ ਸੈਕੰਡਰੀ | 1363 | ਰੁਪਏ | 15,24,145-70 |
| | | 1955 | | 25,20,002-70 |

31-03-1998 ਦੇ ਅੰਤ ਤੱਕ ਜ਼ਿਲ੍ਹਾਵਾਰ ਬੇਰੁਜ਼ਗਾਰ, ਪੋਸਟ ਗਰੈਜੂਏਟ, ਗਰੈਜੂਏਟ ਅਤੇ ਸੀਨੀਅਰ ਸੈਕੰਡਰੀ ਉਮੀਦਵਾਰ

| ਲੜੀ ਨੰਬਰ | ਜ਼ਿਲ੍ਹਾ | | ਪੋਸਟ ਗਰੈਜੂਏਟ | ਗਰੈਜੂਏਟ | ਸੀਨੀਅਰ ਸੈਕੰਡਰੀ |
|---|---|---|---|---|---|
| 1. | ਅੰਮ੍ਰਿਤਸਰ | .. | 523 | 2,864 | 5,681 |
| 2. | ਗੁਰਦਾਸਪੁਰ | .. | 319 | 2,719 | 5,682 |
| 3. | ਜਲੰਧਰ | .. | 633 | 2,368 | 3,332 |
| 4. | ਨਵਾਂ ਸ਼ਹਿਰ | .. | 294 | 0,549 | 1,066 |
| 5. | ਕਪੂਰਥਲਾ | .. | 265 | 1,056 | 1,842 |
| 6. | ਹੁਸ਼ਿਆਰਪੁਰ | .. | 466 | 1,514 | 3,558 |
| 7. | ਲੁਧਿਆਣਾ | .. | 761 | 2,986 | 5,677 |
| 8. | ਫਿਰੋਜ਼ਪੁਰ | .. | 163 | 1,795 | 4,626 |
| 9. | ਪਟਿਆਲਾ | .. | 2,143 | 4,752 | 4,283 |
| 10. | ਫਤਿਹਗੜ੍ਹ ਸਾਹਿਬ | .. | 031 | 0,350 | 0,427 |
| 11. | ਰੋਪੜ | .. | 846 | 3,133 | 6,537 |
| 12. | ਸੰਗਰੂਰ | .. | 289 | 1,169 | 3,504 |
| 13. | ਬਠਿੰਡਾ | .. | 311 | 1,571 | 2,446 |
| 14 | ਮਾਨਸਾ | .. | 114 | 0,638 | 1,265 |
| 15. | ਫਰੀਦਕੋਟ | .. | 225 | 1.233 | 0,973 |
| 16. | ਮੋਗਾ | .. | 154 | 0,743 | 0,919 |
| 17. | ਮੁਕਤਸਰ | .. | 295 | 0,899 | 0,433 |
| | ਕੁੱਲ ਜੋੜ | .. | 7,833 | 30,239 | 52,251 |

**ਅਧਿਆਪਕਾਂ/ਸਕੂਲ ਲੈਕਚਰਾਰਾਂ ਨੂੰ ਜੀ.ਪੀ.ਐਫ./ਜੀ.ਆਈ. ਐਸ. ਸਟੇਟਮੈਂਟਾਂ ਦੀ ਵੰਡ**

*849. (ਸੀ.ਯੂ.) 1. ਸ੍ਰੀ ਰਮੇਸ਼ ਚੰਦਰ ਡੋਗਰਾ, 2. ਸ੍ਰੀ ਰਾਕੇਸ਼ ਪਾਂਡੇ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿੱਖਿਆ ਵਿਭਾਗ ਵਿਚ ਅਧਿਆਪਕਾਂ/ਸਕੂਲਾਂ ਲੈਕਚਰਾਰਾਂ ਨੂੰ ਸਲਾਨਾ ਜੀ.ਪੀ. ਐਫ./ਜੀ.ਆਈ.ਐਸ. ਸਟੇਟਮੈਂਟਾਂ ਦੀ ਵੰਡ ਲਈ ਅਪਣਾਈ ਜਾ ਰਹੀ ਵਿਧੀ ਦੇ ਵੇਰਵੇ ਕੀ ਹਨ ;

(ਅ) ਕੀ ਵਿੱਤੀ ਸਾਲ 1996-97 ਦੀਆਂ ਉਕਤ ਵਰਣਿਤ ਸਟੇਟਮੈਂਟਾਂ ਸਬੰਧਿਤ ਅਧਿਆਪਕਾਂ/ਲੈਕਚਰਾਰਾਂ ਨੂੰ ਭੇਜ ਦਿੱਤੀਆਂ ਗਈਆਂ ਹਨ; ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ਅਤੇ ਸਬੰਧਤ ਵਿਅਕਤੀਆਂ ਨੂੰ ਇਨ੍ਹਾਂ ਸਟੇਟਮੈਂਟਾਂ ਦੇ ਕਦੋਂ ਤੱਕ ਭੇਜ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ :** (ੳ) ਵਿੱਤ ਵਿਭਾਗ ਦੀਆਂ ਹਦਾਇਤਾਂ ਅਨੁਸਾਰ ਜੀ.ਪੀ. ਐਫ. ਕਟੌਤੀਆਂ ਦੇ ਖਜ਼ਾਨਾ ਅਫਸਰ ਦੁਆਰਾ ਤਸਦੀਕ ਸੁਦਾ ਮੂਲ ਸ਼ਡਿਊਲ ਜੀ.ਪੀ.ਐਫ. ਐਡਵਾਂਸਿਜ਼ ਦੀ ਸੂਚਨਾ ਸਹਿਤ, ਸਬੰਧਿਤ ਡਰਾਇੰਗ ਐਂਡ ਡਿਸਬਰਸਿੰਗ ਅਫ਼ਸਰਾਂ ਪਾਸੋਂ ਡਾਇਰੈਕਟੋਰੇਟ ਪੱਧਰ ਤੇ ਪ੍ਰਾਪਤ ਕੀਤੇ ਜਾਂਦੇ ਹਨ, ਠੀਕ ਕੀਤੇ ਜਾਂਦੇ ਹਨ ਅਤੇ ਫਿਰ ਹਰ ਇਕ ਸਬਸਕਰਾਈਬਰ ਦੇ ਲੈਜਰ ਅਕਾਊਂਟ ਵਿੱਚ ਦਰਜ ਕੀਤੇ ਜਾਂਦੇ ਹਨ। ਵਿਆਜ ਦਾ ਹਿਸਾਬ ਲੇਖਿਆ ਅਨੁਸਾਰ ਲਾਇਆ ਜਾਂਦਾ ਹੈ ਅਤੇ ਸਟੇਟਮੈਂਟਾਂ ਜਾਰੀ ਕਰਕੇ ਡਰਾਇੰਗ ਐਂਡ ਡਿਸਬਰਸਿੰਗ ਅਫਸਰਾਂ ਨੂੰ ਅੱਗੋ ਅਧਿਆਪਕਾਂ/ਲੈਕਚਰਾਰਾਂ ਵਿੱਚ ਵੰਡਣ ਲਈ ਭੇਜੀਆਂ ਜਾਂਦੀਆਂ ਹਨ। ਜਿਥੋਂ ਤੱਕ ਜੀ. ਆਈ. ਐਸ. ਦਾ ਸਬੰਧ ਹੈ, ਲੇਖੇ ਡੀ.ਈ. ਓਜ਼. ਦੁਆਰਾ ਰੱਖੇ ਜਾਂਦੇ ਹਨ ਅਤੇ ਸਾਲ ਦੇ ਅਖੀਰ ਵਿੱਚ ਇਕ ਵੱਡੀ ਸੂਚੀ ਤਿਆਰ ਕੀਤੀ ਜਾਂਦੀ ਹੈ ਅਤੇ ਖਜ਼ਾਨੇ ਤੋਂ ਤਸਦੀਕ ਕਰਵਾ ਕੇ ਸਟੇਟਮੈਂਟਾਂ ਕਰਮਚਾਰੀਆਂ ਨੂੰ ਜਾਰੀ ਕੀਤੀਆਂ ਜਾਂਦੀਆਂ ਹਨ। ਪ੍ਰਾਇਮਰੀ ਵੱਲ ਜ਼ਿਲ੍ਹਾ ਸਿੱਖਿਆ ਅਫਸਰ (ਪ੍ਰਾਇਮਰੀ) ਜੀ. ਪੀ. ਐਫ. ਲੇਖੇ ਰੱਖਣ ਵਾਲੇ ਅਧਿਕਾਰੀ ਹਨ ਅਤੇ ਉਹ ਜੀ.ਪੀ. ਐਫ ਅਤੇ ਜੀ. ਆਈ. ਐਸ. ਦੀਆਂ ਸਲਾਨਾ ਸਟੇਟਮੈਂਟਾਂ ਜਾਰੀ ਕਰਦੇ ਹਨ।

(ਅ) ਪ੍ਰਾਇਮਰੀ ਪੱਖ ਤੇ ਸਾਲ 1996-97 ਲਈ ਜੀ.ਪੀ ਐਫ. ਸਟੇਟਮੈਂਟਾਂ ਸਬੰਧਿਤ ਜ਼ਿਲ੍ਹਾ ਸਿੱਖਿਆ ਅਫਸਰਾਂ (ਪ੍ਰਾਇਮਰੀ) ਵਲੋਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ, ਸਿਵਾਏ ਕੁਝ ਅਧਿਆਪਕਾਂ ਦੇ, ਜੋ ਕਿ ਦੂਜੇ ਜ਼ਿਲ੍ਹਿਆਂ ਵਿੱਚ ਬਦਲੇ ਗਏ ਸਨ ਅਤੇ ਜਿਨ੍ਹਾਂ ਦੇ ਜੀ. ਪੀ. ਐਫ./ ਜੀ. ਆਈ. ਐਸ. ਲੇਖੇ ਉਨ੍ਹਾਂ ਦੇ ਪਹਿਲੇ ਜ਼ਿਲ੍ਹਿਆਂ ਦੇ ਲੇਖੇ ਪ੍ਰਾਪਤ ਨਾ ਹੋਣ ਕਰਕੇ ਅਧੂਰੇ ਹਨ। ਡੀ. ਪੀ. ਆਈ. (ਸ) ਪੱਖ ਤੇ ਸਾਲ 1996-97 ਲਈ ਲੱਗਭੱਗ 56% ਜੀ. ਪੀ. ਐਫ. ਸਟੇਟਮੈਂਟਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਅਤੇ ਬਾਕੀ ਸਟੇਟਮੈਂਟਾਂ ਸਬੰਧਿਤ ਡੀ. ਡੀ. ਓਜ਼ ਪਾਸੋਂ ਸ਼ਡਿਊਲ ਅਤੇ ਖਜ਼ਾਨਾ ਅਫ਼ਸਰ ਦੁਆਰਾ ਤਸਦੀਕ ਸ਼ੁਦਾ ਐਡਵਾਂਸਿਜ਼ ਬਾਰੇ ਸੂਚਨਾ ਨਾ ਮਿਲਣ ਕਰਕੇ ਜਾਰੀ ਨਹੀਂ

ਕੀਤੀਆਂ ਜਾ ਸਕੀਆਂ । ਫਿਰ ਵੀ ਬਹੁਤ ਸਾਰੇ ਕੇਸਾਂ ਵਿੱਚ ਜੀ. ਆਈ. ਐਸ. ਸਟੇਟਮੈਂਟਾਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ, ਸਿਵਾਏ ਕੁਝ ਕੇਸਾਂ ਵਿੱਚ, ਜਿਥੇ ਲੋੜੀਂਦੀ ਸੂਚਨਾ ਨਹੀਂ ਹੈ । ਸੈਕੰਡਰੀ ਸਾਈਡ ਦੀਆਂ ਜੀ. ਪੀ. ਐਫ. ਸਟੇਟਮੈਂਟਾਂ 30-9-98 ਤੱਕ ਜਾਰੀ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

---

### ਨਿਸ਼ਾਨ ਵਾਲਾ ਪ੍ਰਸ਼ਨ ਨ: 859

(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ )

---

### ਤਹਿਸੀਲ ਗੜ੍ਹਸ਼ੰਕਰ ਵਿਚ ਅਧਿਆਪਕਾਂ ਦੀ ਕਮੀ

*864(ਸੀ.ਯੂ.) **ਸ਼੍ਰੀ ਸ਼ਿਗਾਰਾ ਰਾਮ ਸਹੂੰਗੜਾ** : ਕੀ ਹਾਇਰ ਸੈਕਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਤਹਿਸੀਲ ਗੜ੍ਹਸ਼ੰਕਰ ਵਿਚ ਇਸ ਸਮੇਂ ਕੋਈ ਅਜਿਹ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ ਹਨ ਜਿਨ੍ਹਾਂ ਵਿਚ ਅਧਿਆਪਕਾਂ ਦੀ ਕਮੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਹਨਾਂ ਦੇ ਸਕੂਲ ਵਾਰ ਅਤੇ ਵਿਸ਼ੇ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਅਧਿਆਪਕਾਂ ਦੀ ਕਮੀ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ;

(ੲ) ਉਕਤ ਤਹਿਸੀਲ ਦੇ 'ਬੀਤ' ਇਲਾਕੇ ਵਿਚ ਪੈਂਦੇ ਸਕੂਲਾਂ ਵਿਚ ਅਜਿਹੀਆਂ ਖਾਲੀ ਆਸਾਮੀਆਂ ਦੀ ਗਿਣਤੀ ਅਤੇ ਵੇਰਵੇ ਕੀ ਹਨ ।

**ਸਰਦਾਰ ਤੋਤਾ ਸਿੰਘ:** (ੳ) ਸਰਕਾਰੀ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵਿਸ਼ਾ-ਵਾਰ ਖਾਲੀ ਅਸਾਮੀਆਂ ਦਾ ਵੇਰਵਾ ਅਨੁਲੱਗ-(ੳ) ਵਿਚ ਹੈ ।

(ਅ) ਐਲੀਮੈਂਟਰੀ ਅਧਿਆਪਕਾਂ ਦਾ 1400 ਉਮੀਦਵਾਰਾਂ ਦਾ ਨਵਾਂ ਬੈਚ ਉਪਲਬਧ ਹੋ ਚੁੱਕਾ ਹੈ । ਡੀ. ਪੀ. ਆਈ (ਪ੍ਰ.) ਨੇ ਦਰਖਾਸਤਾਂ ਮੰਗਣ ਲਈ ਅਖਬਾਰਾਂ ਵਿਚ ਇਸ਼ਤਿਹਾਰ ਦੇ ਦਿੱਤਾ ਹੈ । ਸਰਕਾਰੀ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਮਾਸਟਰਾਂ ਦੀਆਂ ਲਗ ਭੱਗ 3500 ਅਸਾਮੀਆਂ ਭਰਨ ਲਈ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ ।

(ੲ) ਮਿਡਲ,ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਇਨ੍ਹਾਂ ਖਾਲੀ ਆਸਾਮੀਆਂ ਦਾ ਵੇਰਵਾ ਅਨੁਲੱਗ 'ਅ' ਵਿਚ ਹੈ ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

## ਅਨੁਲੱਗ ੳ

ਤਹਿਸੀਲ ਗੜ੍ਹਸ਼ੰਕਰ (ਹੁਸ਼ਿਆਰਪੁਰ) ਵਿੱਚ ਵਿਸ਼ਾ-ਵਾਰ ਤੇ ਸਕੂਲ-ਵਾਈਜ਼ ਸਟਾਫ ਦੀ ਘਾਟ ਬਾਰੇ ਲਿਸਟ ।

ਲੈਕਚਰਾਰ

**ਲੈਕਚਰਾਰ ਇਕਨਾਮਿਕਸ**

1. ਸ.ਸ.ਸ.ਸ. ਮਹਿੰਦਵਾਣੀ .. 1
2. ਸ.ਸ.ਸ.ਸ. ਰੁੜਕੀ ਖਾਸ .. 1
3. ਸ.ਸ.ਸ.ਸ. ਈਸਪੁਰ ਮਕਸੂਸ ਪੁਰ .. 1

**ਰਾਜਨੀਤੀ ਸ਼ਾਸਤਰ**

1. ਸ.ਸ.ਸ.ਸ. ਮਜਾਰਾ ਢੀਂਗਰੀਆਂ .. 1
2. ਸ.ਸ.ਸ.ਸ. ਮਹਿੰਦਵਾਣੀ .. 1

**ਲੈਕਚਰਾਰ ਪੰਜਾਬੀ**

1. ਸ.ਸ.ਸ.ਸ. ਕੋਟ ਫਤੂਹੀ .. 1
2. ਸ.ਸ.ਸ.ਸ. ਬਿਨੇਵਾਲ .. 1
3. ਸ.ਸ.ਸ.ਸ. ਮਹਿੰਦਵਾਣੀ .. 1
4. ਸ.ਸ.ਸ.ਸ. ਮਾਜਾਰਾ ਢੀਂਗਰੀਆਂ .. 1

**ਲੈਕਚਰਾਰ ਫਿਜਿਕਸ**

1. ਸ.ਸ.ਸ.ਸ. ਰੁੜਕੀ ਖਾਸ .. 1

**ਲੈਕਦਰਾਰ ਹਿਸਟਰੀ**

1. ਸ.ਸ.ਸ.ਸ. ਰੁੜਕੀ ਖਾਸ .. 1

**ਲੈਕਚਰਾਰ ਹਿਸਾਬ**

1. ਸ.ਸ.ਸ.ਸ ਮਹਿੰਦਵਾਣੀ .. 1

**ਲੈਕਚਰਾਰ ਅੰਗਰੇਜ਼ੀ**

1. ਸ.ਸ.ਸ.ਸ. ਈਸਪੁਰ ਮਕਸੂਸਪੁਰ .. 1
2. ਸ.ਸ.ਸ.ਸ. ਰਾਮਪੁਰ ਜੰਜੋ .. 1
3. ਸ.ਸ.ਸ.ਸ. ਮਜਾਰਾ ਢੀਂਗਰੀਆਂ .. 1
4. ਸ.ਸ.ਸ.ਸ ਬਿਨੇਵਾਲ .. 1
5. ਸ.ਸ.ਸ.ਸ ਮਹਿੰਦਵਾਣੀ .. 1
6. ਸ.ਸ.ਸ.ਸ. ਕੋਟ ਫਤੂਹੀ .. 1

**ਸਾਇੰਸ ਮਾਸਟਰ**

1. ਸ.ਹਾ.ਸ. ਪੱਖੋਵਾਲ ਬੀਹੜਾਂ .. 1
2. ਸ.ਹਾ.ਸ ਦੀਨੇਵਾਲ ਕਲਾਂ .. 1
3. ਸ.ਹਾ.ਸ. ਨੰਗਲ ਕਲਾਂ .. 1

| 1 | 2 | | 3 |
|---|---|---|---|
| 4. | ਸ.ਹਾ.ਸ. ਪੰਡੋਰੀ ਬੇਟ | .. | 1 |
| 5. | ਸ.ਹਾ.ਸ. ਬਿਸ਼ਨਪੁਰੀ | .. | 1 |
| | ਵੋਕੇਸ਼ਨਲ ਮਾਸਟਰ | | |
| 1. | ਸ.ਸ.ਸ.ਸ. ਗੜ੍ਹਸ਼ੰਕਰ | .. | 1 |
| 2. | ਸ.ਸ.ਸ.ਸ. ਕੋਟ ਫਤੂਹੀ | .. | 1 |
| 3. | ਸ.ਸ.ਸ.ਸ. ਬਿਨੇਵਾਲ | .. | 1 |
| | ਹਿਸਾਬ ਮਾਸਟਰ | | |
| 1. | ਸ. ਹਾ.ਸ. ਪੱਖੋਵਾਲ ਬੀਹੜਾਂ | .. | 1 |
| 2. | ਸ.ਹਾ.ਸ. ਪਾਨਾਮ | .. | 1 |
| 3. | ਸ.ਹਾ.ਸ. ਗੜ੍ਹੀ ਮਨਸੋਵਾਲ | .. | 1 |
| 4. | ਸ.ਹਾ.ਸ. ਫਤਿਹਪੁਰ ਖੁਰਦ | .. | 1 |
| 5. | ਸ.ਹਾ.ਸ. ਬਿਜੋਂ | .. | 1 |
| 6. | ਸ.ਹਾ.ਸ. ਨੰਗਲ ਕਲਾਂ | .. | 1 |
| 7. | ਸ.ਹਾ.ਸ. ਬਿਰਮਪੁਰ | .. | 1 |
| 8. | ਸ.ਸ.ਸ.ਸ. ਰੁੜਕੀ ਖਾਸ | .. | 1 |
| 9. | ਸ.ਸ.ਸ.ਸ. ਗੜ੍ਹਸ਼ੰਕਰ | .. | 1 |
| 10 | ਸ.ਸ.ਸ.ਸ. ਮਾਹਿਲਪੁਰ | .. | 1 |
| 11. | ਸ.ਸ.ਸ.ਸ. ਮਹਿੰਦਵਾਣੀ | .. | 1 |
| | ਹਿੰਦੀ ਮਾਸਟਰ | | |
| 1 | ਸ.ਸ.ਸ.ਸ, ਈਸਪੁਰ ਮਕਸੂਸਪੁਰ | .. | 1 |
| 2. | ਸ.ਹਾ.ਸ. ਜੇਡੋਲੀ | .. | 1 |
| 3. | ਸ.ਹਾ.ਸ. ਗੁਰੂ ਬਿਸ਼ਨਪੁਰੀ | .. | 1 |
| 4. | ਸ.ਹਾ.ਸ. ਢੁਮਾਈ | .. | 1 |
| 5. | ਸ.ਹਾ.ਸ. ਰਾਮਪੁਰ ਬਿਲੜੋ | .. | 1 |
| 6. | ਸ.ਹਾ.ਸ. ਬੋੜਾ | .. | 1 |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| 1 | 2 | | 3 |
|---|---|---|---|
| | **ਪੰਜਾਬੀ ਮਾਸਟਰ** | | |
| 1. | ਸ.ਹਾ.ਸ. ਰੌੜ ਮਜਾਰਾ | .. | 1 |
| 2. | ਸ.ਹਾ.ਸ. ਪੰਡੋਰੀ ਬੇਟ | .. | 1 |
| 3. | ਸ.ਸ.ਸ.ਸ. ਪੱਦੀ ਸੂਰਾ ਸਿੰਘ | .. | 1 |
| | **ਖੇਤੀਬਾੜੀ ਮਾਸਟਰ** | | |
| 1. | ਸ.ਹਾ.ਸ. ਫਤਿਹਪੁਰ ਖੁਰਦ | .. | 1 |
| | **ਸੰਸਕ੍ਰਿਤ** | | |
| 1. | ਸ.ਹਾ.ਸ ਨੰਗਲ ਕਲਾਂ | .. | 1 |
| 2. | ਸ.ਸ.ਸ.ਸ. ਗੜ੍ਹਸ਼ੰਕਰ | .. | 1 |
| | **ਸੀ.ਐਂਡ.ਵੀ.** | | |
| 1. | ਸ. ਹਾ.ਸ. ਬਿਜੋਂ | .. | 1 |
| | **ਪੀ.ਟੀ.ਆਈ** | | |
| 1. | ਸ.ਹਾ.ਸ. ਸਮੁੰਦਰਾ | .. | 1 |
| 2. | ਸ.ਮਿ..ਸ. ਹਕੂਮਤ ਪੁਰ | .. | 1 |
| 3. | ਸ.ਹਾ.ਸ. ਸਿਬਲੀ | .. | 1 |
| | **ਆਰਟ ਕਰਾਫਟ** | | |
| 1. | ਸ.ਮਿ.ਸ. ਪੰਜੌੜਾ | .. | 1 |
| 2. | ਸ.ਹਾ.ਸ. ਧਮਾਈ | .. | 1 |
| 2. | ਸ.ਹਾ.ਸ. ਕੁੱਕੜਾਂ | .. | 1 |
| | **ਹੋਮ ਸਾਇੰਸ** | | |
| 1. | ਸ. ਹਾ. ਸ. ਧਮਾਈ | .. | 1 |
| | **ਏ.ਵੀ.ਐਮ** | | |
| 1. | ਸ.ਹਾ.ਸ. ਪੱਦੀ ਸੂਰਾ ਸਿੰਘ | .. | 1 |

## ਅਨੁਲੱਗ 'ਅ'

ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸ਼ੰਕਰ ਦੇ ਉਨ੍ਹਾਂ ਸਕੂਲਾਂ ਦੀ ਸੂਚੀ ਜਿਥੇ ਜੇ. ਬੀ.ਟੀ. ਟੀਚਰਾਂ ਦੀ ਲੋੜ/ਘਾਟ ਹੈ (ਪ੍ਰਾਇਮਰੀ ਸਕੂਲ)

| ਲੜੀ ਨੰ: | ਸਕੂਲ ਦਾ ਨਾਂ | ਬਲਾਕ ਦਾ ਨਾਂ | ਵਿਸ਼ੇਸ਼ ਕਥਨ |
|---|---|---|---|
| 1 | 2 | 3 | 4 |
| | ਸ.ਪ.ਸ. | | |
| 1. | ਪਾਰੋਵਾਲ | ਗੜ੍ਹਸ਼ੰਕਰ-1 | 1 ਟੀਚਰ ਦੀ ਘਾਟ ਹੈ (ਲੋੜ ਹੈ) |
| 2. | ਗੜ੍ਹੀਮੱਟੋ | ,, | ,, |
| 3. | ਮੌਲਾ ਵਾਹਿਦਪੁਰ | ,, | ,, |
| 4. | ਜਾਨਬੂ ਜੱਟਾਂ | ,, | ,, |
| 5. | ਪੱਸਰਾ | ,, | ,, |
| 6. | ਪੱਚੀ ਖੁੱਬੀ | ,, | ,, |
| 7. | ਚੱਕ ਗੁਰੂ | ,, | ,, |
| 8. | ਪਦਰਾਣਾ | ,, | ,, |
| 9. | ਸੀਹਵਾਂ | ਗੜ੍ਹਸ਼ੰਕਰ-2 | ,, |
| 10. | ਹੰਬੋਵਾਲ | ,, | ,, |
| 11. | ਹਰਮਾਂ | ,, | 2 |
| 12. | ਨੰਨਵਾਂ | ,, | 1 |
| 13. | ਖਾਨਪੁਰ | ,, | 2 |
| 14. | ਚੱਕ ਰੌਤਾਂ | ,, | 2 |
| 15. | ਕੋਟ ਮਰਾ | ,, | 1 |
| 16. | ਬਾਰਾਪੁਰ | ,, | 1 |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ]

| 1 | 2 | 3 | 4 |
|---|---|---|---|
| 17. | ਭਵਾਨੀਪੁਰ | ਗੜ੍ਹਸ਼ੰਕਰ-2 | 1 |
| 18. | ਦੋਨੋਂਵਾਲ ਖੁਰਦ | " | 1 |
| 19. | ਖਿਲਤੇ | " | 1 |
| 20. | ਰਾਮਪੁਰ | " | 1 |
| 21. | ਹਰੀਜਨ ਬਸਤੀ | " | 1 |
| 22. | ਥਾਨੋਂ | " | 1 |
| 23. | ਕੁਕੜ ਮਜਾਰਾ | " | 1 |
| 24. | ਭਨੋਵਾਲ | " | 1 |
| 25. | ਸਾਰੰਗਵਾਲ | ਮਾਹਿਲਪੁਰ-1 | 1 |
| 26. | ਸੂੰਨਾ | " | 1 |
| 27. | ਲਲਵਾਨ | " | 2 |
| 28. | ਸਜ | " | 1 |
| 29. | ਬੱਦੋਵਾਲ | " | 1 |
| 30. | ਬਾਹੋਵਾਲ | " | 1 |
| 31. | ਬੰਬੇਲੀ | " | 1 |
| 32. | ਜੈਤਪੁਰ | " | 1 |
| 33. | ਮੁਖੋ ਮਜਾਰਾ | " | 1 |
| 34. | ਨੰਗਲ ਕਲਾਂ | " | 1 |
| 35. | ਰਸੂਲਪੁਰ | " | 2 |
| 36. | ਰੂਪੋਵਾਲ | ਮਾਹਿਲਪੁਰ-2 | 1 |
| 37. | ਟੋਡਰਪੁਰ | " | 1 |
| 38. | ਅਲਾਵਲਪੁਰ | " | 1 |
| 39. | ਹਕਮਤਪੁਰ | " | 1 |

ਜੇ. ਬੀ. ਟੀ. ਟੀਚਰਾਂ ਦੀਆਂ ਖਾਲੀ ਆਸਾਮੀਆਂ ਦੀ ਸੂਚੀ ਜਿਹੜਾ ਕਿ ਨੀਮਪਹਾੜੀ (ਕੰਡੀ ਏਰੀਆ) ਤਹਿ: ਗੜ੍ਹਸ਼ੰਕਰ ਜ਼ਿਲ੍ਹਾਂ ਹੁਸ਼ਿਆਰਪੁਰ ਵਿਚ ਪੈਂਦੇ ਹਨ ।

| ਲੜੀ ਨੰ: | ਸਕੂਲ ਦਾ ਨਾਂ | ਬਲਾਕ ਦਾ ਨਾਂ | ਵਿਸ਼ੇਸ਼ ਕਥਨ |
|---|---|---|---|
| | 2 | 3 | 4 |
| | ਸ.ਪ.ਸ. | | |
| 1. | ਭੜਿਆੜ | ਗੜ੍ਹਸ਼ੰਕਰ-2 | |
| 2. | ਝੰਨੋਵਾਲ | —ਉਹੀ— | |
| 3. | ਨੰਨਵਾਂ | —ਉਹੀ— | |

ਨਿਸ਼ਾਨ ਵਾਲਾ ਪ੍ਰਸ਼ਨ ਨੰ: 865 *

(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ ।)

**ਤਹਿਸੀਲ ਗੜ੍ਹਸ਼ੰਕਰ ਵਿਚ ਨਵੀਆਂ ਪਸ਼ੂ-ਚਕਿਤਸਾ ਡਿਸਪੈਂਸਰੀਆਂ ਖੋਲ੍ਹਣਾ**

*866 (ਸੀ.ਯੂ.) **ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਕੀ ਪਸ਼ੂ ਪਾਲਣ ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1996 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਤਹਿਸੀਲ ਗੜ੍ਹਸ਼ੰਕਰ ਵਿਚ ਖੋਲ੍ਹੀਆਂ ਗਈਆਂ ਨਵੀਆਂ ਪਸ਼ੂ ਚਕਿਤਸਾ ਡਿਸਪੈਂਸਰੀਆਂ ਦੀ ਸਾਲ-ਵਾਰ ਅਤੇ ਪਿੰਡ-ਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਤਹਿਸੀਲ ਗੜ੍ਹਸ਼ੰਕਰ ਵਿਚ ਇਸ ਸਮੇਂ ਪਸ਼ੂ ਚਕਿਤਸਾ ਡਿਸਪੈਂਸਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਡਿਸਪੈਂਸਰੀਆਂ ਵਿਚ ਕੋਈ ਆਸਾਮੀਆਂ ਖਾਲੀ ਪਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦਾ ਡਿਸਪੈਂਸਰੀ-ਵਾਰ ਵੇਰਵਾ ਕੀ ਹੈ ਅਤੇ ਹਰ ਇਕ ਆਸਾਮੀ ਕਦੋਂ ਤੋਂ ਖਾਲੀ ਪਈ ਹੈ ?

**ਡਾਕਟਰ ਰਤਨ ਸਿੰਘ**: (ੳ) ਤਹਿਸੀਲ ਗੜ੍ਹਸ਼ੰਕਰ ਵਿਚ ਸਾਲ 1996 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਨਵੀਆਂ ਖੋਲ੍ਹੀਆਂ ਗਈਆਂ ਪਸ਼ੂ ਹਸਪਤਾਲ ਡਿਸਪੈਂਸਰੀਆਂ ਦਾ

*For Starred Question No. 865 (C.U.) and reply there to, please see appendix to this Annexure.

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]

ਵੇਰਵਾ ਇਸ ਪ੍ਰਕਾਰ ਹੈ:—

| ਸਾਲ | ਖੋਲ੍ਹੀਆਂ ਗਈਆਂ ਪਸ਼ੂ ਡਿਸਪੈਂਸਰੀਆਂ ਦੀ ਗਿਣਤੀ | ਖੋਲ੍ਹੀ ਗਈ ਡਿਸਪੈਂਸਰੀ ਦਾ ਨਾਂ |
|---|---|---|
| 1995-96 .. | 1 | ਰਾਮਪੁਰ ਝੰਜੋਵਾਲ |
| 1996-97 .. | ਨਿਲ | ਨਿਲ |
| 1997-98 .. | ਨਿਲ | ਨਿਲ |

(ਅ) ਇਸ ਵੇਲੇ ਤਹਿਸੀਲ ਗੜ੍ਹਸ਼ੰਕਰ ਵਿਚ 22 ਪਸ਼ੂ ਡਿਸਪੈਂਸਰੀਆਂ ਮੌਜੂਦ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:—

| ਲੜੀ ਨੰ: | ਪਿੰਡ ਦਾ ਨਾਂ | ਬਲਾਕ |
|---|---|---|
| 1 | 2 | 3 |
| 1. | ਖਰੜ ਅੱਛਰਵਾਲ | ਮਹਿਲਪੁਰ |
| 2. | ਬਡੋਂ | ,, |
| 3. | ਖੇੜਾ | ,, |
| 4. | ਮੰਜੇ | ,, |
| 5. | ਗਜਰ ਮਹਿਦੂਦ | ,, |
| 6. | ਬਹਿਬਲਪੁਰ | ,, |
| 7. | ਅਜਨੋਹਾ | ,, |
| 8. | ਬਾੜੀਆਂ ਕਲਾਂ | ,, |
| 9. | ਭਾਮ | ,, |
| 10. | ਮਹਿੰਗਰਵਾਲ | ,, |
| 11. | ਨੰਗਲ ਚੋਲਾਂ | ,, |

| 1 | 2 | 3 |
|---|---|---|
| 12. | ਰਾਮਪੁਰ ਝੁੰਜੋਵਾਲ | ਮਹਿਲਪੁਰ |
| 13. | ਕੁੱਕੜਾਂ | ਗੜ੍ਹਸ਼ੰਕਰ |
| 14. | ਜਸੋਵਾਲ | " |
| 15. | ਬਾਲਾਪੁਰ | " |
| 16. | ਦਾਡਾ ਕਲਾਂ | " |
| 17. | ਦੀਨੋਵਾਲ ਕਲਾਂ | " |
| 18. | ਦਾਰਾਪੁਰ | " |
| 19. | ਬੀਰਮਪੁਰ | " |
| 20. | ਸਮੁੰਦੜਾ | " |
| 21. | ਹੈਬੋਵਾਲ | " |
| 22. | ਰੋੜ ਮਾਜਰਾ | " |

(ੲ) ਉਪਰੋਕਤ ਵਿਚੋਂ ਹੇਠ ਲਿਖੀਆਂ ਡਿਸਪੈਂਸਰੀਆਂ ਤੇ ਵੈਟਰਨਰੀ ਫਾਰਮਾਸਿਸਟ ਦੀ ਆਸਾਮੀ ਕੇਵਲ ਪਿਛਲੇ ਮਹੀਨੇ ਤੋਂ ਖਾਲੀ ਹੈ ।

1. (1) ਗੁਜਰ ਮਹਿਦੂਦ (2) ਰਾਮਪੁਰ ਝੁੰਜੋਵਾਲ

---

### ਤਹਿਸੀਲ ਗੜ੍ਹਸ਼ੰਕਰ ਵਿਚ ਲਿੰਕ ਸੜਕਾਂ ਬਣਾਉਣਾ

*867 (ਸੀ.ਯੂ.) **ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1996 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਤਹਿਸੀਲ ਗੜ੍ਹਸ਼ੰਕਰ ਵਿਚ ਕੋਈ ਪਿੰਡਾਂ ਨੂੰ ਲਿੰਕ ਸੜਕਾਂ ਨਾਲ ਜੋੜਿਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਨਾਂ ਕੀ ਹਨ ਅਤੇ ਅਜਿਹੀ ਹਰ ਇਕ ਸੜਕ ਤੇ ਕੀਤੇ ਗਏ ਖਰਚ ਦੇ ਵੇਰਵੇ ਕੀ ਹਨ ?

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕਾਂ ਵਿਚ ਅਜਿਹੀਆਂ ਸੜਕਾਂ ਦੀ ਪਿੰਡ-ਵਾਰ ਗਿਣਤੀ ਕਿੰਨੀ ਹੈ ਜੋ ਉਕਤ ਤਹਿਸੀਲ ਦੇ 'ਬੀਤ' ਖੇਤਰ ਵਿਚ ਪੈਂਦੀਆਂ ਹਨ ?

**ਸਰਦਾਰ ਹਰਮੇਲ ਸਿੰਘ ਟੌਹੜਾ:** (ੳ) ਨਹੀਂ ਜੀ। ਤਹਿਸੀਲ ਗੜ੍ਹਸ਼ੰਕਰ ਵਿੱਚ ਸਾਰੇ ਆਬਾਦ ਪਿੰਡ 1996 ਤੋਂ ਪਹਿਲਾਂ ਹੀ ਲਿੰਕ ਸੜਕਾਂ ਨਾਲ ਜੋੜੇ ਜਾ ਚੁੱਕੇ ਹਨ।

(ਅ) ਉਪਰੋਕਤ ਅਨੁਸਾਰ।

---

**ਸਮਾਣਾ ਵਿਚ ਸੀਵਰੇਜ ਸਿਸਟਮ ਦੇ ਚਾਲੂ ਕਰਨ ਤੇ ਖਰਚ**

*881 (ਸੀ.ਬੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਮਾਣਾ ਟਾਊਨ, ਜ਼ਿਲ੍ਹਾ ਪਟਿਆਲਾ ਵਿਚ ਸੀਵਰੇਜ ਸਿਸਟਮ ਦੇ ਚਾਲੂ ਕਰਨ ਲਈ ਸਾਲ 1995 ਤੋਂ ਮਿਤੀ ਅੰਤ ਤੱਕ ਦੇ ਸਮੇ ਦੌਰਾਨ ਕੁੱਲ ਕਿੰਨੇ ਫੰਡ ਰੱਖੇ ਗਏ ਅਤੇ ਇਸ ਸਬੰਧ ਵਿਚ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ ?

**ਸ਼੍ਰੀ ਬਲਰਾਮ ਜੀ ਦਾਸ ਟੰਡਨ** : 1995 ਤੋਂ ਹੁਣ ਤੱਕ ਸਮਾਣਾ ਸ਼ਹਿਰ ਵਿਖੇ ਸੀਵਰੇਜ ਸਿਸਟਮ ਲਈ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਪਾਸ 7.20 ਲੱਖ ਰੁਪਏ ਜਮ੍ਹਾਂ ਕਰਵਾਏ ਗਏ ਸਨ। 7.24 ਲੱਖ ਰੁਪਏ ਖਰਚ ਕਰਕੇ 1.30 ਕਿਲੋਮੀਟਰ ਸੀਵਰ ਲਗਾਇਆ ਗਿਆ ਹੈ।

---

X* ਨਿਸ਼ਾਨ ਵਾਲਾ ਪ੍ਰਸ਼ਨ ਨੰ: 882 (ਸੀ. ਬੂ.)

(ਇਸ ਸਵਾਲ ਦਾ ਜਵਾਬ ਹਾਲੇ ਤੀਕ ਪ੍ਰਾਪਤ ਨਹੀਂ ਹੋਇਆ।)

---

**ਜ਼ਿਲ੍ਹਾ ਪਟਿਆਲਾ ਦੇ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਚੌਕਸੀ ਪੜਤਾਲ**

*883 (ਸੀ.ਬੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੌਕਸੀ ਵਿਭਾਗ ਨੇ ਜਨਵਰੀ, 1993 ਤੋਂ ਫਰਵਰੀ, 1997 ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਪਟਿਆਲਾ ਦੇ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਕੋਈ ਸ਼ਿਕਾਇਤਾਂ ਪ੍ਰਾਪਤ ਕੀਤੀਆਂ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜਨਵਰੀ, 1993 ਤੋਂ ਲੈ ਕੇ ਫਰਵਰੀ, 1997 ਤਕ ਚੌਕਸੀ ਵਿਭਾਗ ਵਿੱਚ ਜੋ ਅਧਿਕਾਰੀ ਅਤੇ ਕਰਮਚਾਰੀ ਪਟਿਆਲਾ ਜ਼ਿਲ੍ਹੇ ਵਿੱਚ ਤੈਨਾਤ ਹਨ, ਦੇ ਵਿਰੁੱਧ 1,012 ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ। ਇਨ੍ਹਾਂ ਤੇ ਕੀਤੀ ਕਾਰਵਾਈ ਦਾ ਵੇਰਵਾ ਨਿਮਨਲਿਖਤ ਅਨੁਸਾਰ ਹੈ :

| | | |
|---|---|---|
| ਐਫ. ਆਈ. ਆਰ. ਰਜਿਸਟਰਡ | .. | 51 |
| ਆਰ. ਈ. ਰਜਿਸਟਰਡ | .. | 44 |
| ਪੀ. ਈ. ਰਜਿਸਟਰਡ | .. | 81 |
| ਪ੍ਰਬੰਧਕੀ ਵਿਭਾਗ ਨੂੰ ਯੋਗ ਕਾਰਵਾਈ ਹਿਤ ਭੇਜੀਆਂ | .. | 649 |
| ਵਿਚਾਰਨ ਉਪਰੰਤ ਚੌਕਸੀ ਵਿਭਾਗ ਵਿੱਚ ਫਾਈਲ ਕੀਤੀਆਂ। | .. | 187 |

---

X. Placed in the Library

**ਬਲਾਕਾਂ ਪਟਿਆਲਾ ਅਤੇ ਸਮਾਣਾ ਵਿਚ ਨਹਿਰੀ ਸਿੰਜਾਈ**

*881 (ਸੀ. ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕਾਂ ਸਮਾਣਾ ਅਤੇ ਪਟਿਆਲਾ ਵਿਚ ਇਸ ਸਮੇਂ ਨਹਿਰੀ ਸਿੰਜਾਈ ਅਧੀਨ ਆਉਂਦੇ ਜ਼ਮੀਨ ਦੇ ਰਕਬੇ ਦੇ ਪਿੰਡ-ਵਾਰ ਵੇਰਵੇ ਕੀ ਹਨ;

(ਅ) ਕੀ ਉਕਤ ਬਲਾਕਾਂ ਵਿਚ ਨਹਿਰੀ ਸਿੰਜਾਈ ਅਧੀਨ ਜ਼ਮੀਨ ਦਾ ਹੋਰ ਰਕਬਾ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਬਲਾਕ ਸਮਾਣਾ ਦੇ 83 ਪਿੰਡਾਂ ਅਤੇ ਬਲਾਕ ਪਟਿਆਲਾ ਦੇ 88 ਪਿੰਡਾਂ ਦਾ ਕ੍ਰਮਵਾਰ ਲਗਭਗ 61,772 ਏਕੜ ਅਤੇ 59,318 ਏਕੜ ਜ਼ਮੀਨ ਦਾ ਰਕਬਾ ਸਿੰਜਾਈ ਅਧੀਨ ਆਉਂਦਾ ਹੈ । ਪਿੰਡ-ਵਾਰ ਵਿਸਥਾਰ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਹਾਂ ਜੀ ।

## ਸੂਚੀ

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਸੀ. ਸੀ. ਏ) |
|---|---|---|---|
| 1 | 2 | | 3 |
| **ਸਮਾਣਾ ਬਲਾਕ** | | | **(ਰਕਬਾ ਏਕੜਾਂ ਵਿੱਚ)** |
| 1. | ਸਮਾਣਾ | .. | 3,507 |
| 2. | ਫਤਿਹਪੁਰ | .. | 859 |
| 3. | ਲਾਲਗੜ੍ਹ | .. | 167 |
| 4. | ਮਿਆਲਕਲਾਂ | | 1,439 |
| 5. | ਦਾਨੀਪੁਰ ਖਾਦਾਪੁਰ | .. | 963 |
| 6. | ਕੁਤਬਾਨਪੁਰ | .. | 636 |
| 7. | ਮਾਜਰੀ | .. | 850 |
| 8. | ਕਾਹਨਗੜ੍ਹ | .. | 1,212 |
| 9. | ਪੱਟੀ ਮਲਕਾਨਾ | .. | 1,020 |
| 10. | ਬਾਹਮਣਾ | .. | 1,084 |
| 11. | ਤਰਖਾਣ ਮਾਜਰਾ | .. | 536 |
| 12. | ਮਾੜੀ ਕਲਾਂ | .. | 1,419 |
| 13. | ਸਾਹਪੁਰ | .. | 1,149 |
| 14. | ਪ੍ਰੇਮਗੜ੍ਹ | .. | 571 |

| ਲੜੀ ਨੰ | ਪਿੰਡ ਦਾ ਨਾਂ | | ਰਕਬਾ (ਸੀ. ਸੀ. ਏ.) |
|---|---|---|---|
| 1 | 2 | | 3 |
| | | | (ਰਕਬਾ ਏਕੜਾਂ ਵਿਚ) |
| 15. | ਲਟਕੀ ਮਾਜਰਾ | .. | 749 |
| 16 | ਖੇੜੀ ਫੱਤਾਂ | .. | 610 |
| 17. | ਤਲਧਾਲ | .. | 957 |
| 18. | ਬੰਦਸ਼ਾਹਪੁਰ | .. | 866 |
| 19. | ਬੀਜਲਪੁਰ | .. | 612 |
| 20. | ਸੈਦੀਪੁਰ | .. | 118 |
| 21. | ਨਾਸੂਪੁਰ | .. | 191 |
| 22. | ਚੁੱਪਕੀ | .. | 331 |
| 23. | ਅਸਾਰਪੁਰ | .. | 689 |
| 24. | ਦੁਲਾਰ | .. | 63 |
| 25. | ਕਾਕਰਾ | | 263 |
| 26. | ਤੇਦਾਪੁਰ | .. | 434 |
| 27. | ਜਮਾਲਪੁਰ | .. | 214 |
| 28 | ਰਾਜਲਾ | . | 1,195 |
| 29. | ਕੋਟਲਾ ਨਾਸਰੂ | .. | 170 |
| 30. | ਮਪਰਹੇੜੀ | .. | 520 |
| 31. | ਬਦਾਨਪੁਰ | .. | 631 |
| 32. | ਕਮਾਸਪੁਰ | .. | 452 |
| 33. | ਅਸਮਾਨਪੁਰ | .. | 1,027 |
| 34. | ਚੌਂਥ | .. | 1,307 |
| 35. | ਧਨੇਥਾ | .. | 1,916 |
| 36. | ਬੀਰ ਗੁਰਦਿਆਲਪੁਰ | .. | 483 |
| 37. | ਗੁਰਦਿਆਲਪੁਰਾ | .. | 1,583 |
| 38. | ਰੈਣ ਮਾਜਰਾ | .. | 545 |
| 39. | ਰਾਂਜਗੜ੍ਹ | .. | 520 |
| 40. | ਸਰਾਦਹੇੜੀ (ਮਰਦਹੇੜੀ) | .. | 651 |
| 41. | ਹੱਤਨ ਹੇੜੀ | .. | 768 |
| 42. | ਚੁੱਪਕੀ | .. | 673 |
| 43. | ਹਰ ਚਾਂਦਪੁਰ | .. | 1,235 |
| 44. | ਬੂਟਾ ਸਿੰਘ ਵਾਲਾ | .. | 623 |

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਸੀ. ਸੀ. ਈ.) |
|---|---|---|---|
| 1 | 2 | | 3 |
| | | | (ਰਕਬਾ ਏਕੜਾਂ ਵਿੱਚ) |
| 45 | ਹੰਗਰੀ | .. | 846 |
| 46 | ਮਾਨਹੇਰਾ | .. | 989 |
| 47. | ਨਿਰਮਾਲਕੋਟ ਸਾਧ ਮਾਜਰਾ | .. | 254 |
| 48. | ਉਗੋਕੇ | .. | 831 |
| 49. | ਪਰਮਗੜ੍ਹ | .. | 446 |
| 50. | ਫਤਿਹਗੜ੍ਹ | .. | 657 |
| 51. | ਗਾਜ਼ੀਪੁਰ | .. | 156 |
| 52. | ਖਾਨਪੁਰ ਗੋਰਿਆ | .. | 520 |
| 53. | ਮਰੋੜੀ | .. | 886 |
| 54. | ਸਹਾਜ਼ਪੁਰਕਲਾਂ | .. | 398 |
| 55. | ਸਹਾਜ਼ਪੁਰਖੁਰਦ | .. | 871 |
| 56. | ਬਰਾਹਮਣਾ | .. | 210 |
| 57. | ਤਲਵੰਡੀ ਮਲਕ | .. | 47 |
| 58. | ਗਾਜੋ ਬਾਸ | .. | 442 |
| 59. | ਕਲਾਂਰਨ | .. | 464 |
| 60. | ਭਗਵਾਨਪੁਰਾ | .. | 204 |
| 61. | ਕਲਬੁਸ਼ਾਂ | .. | 445 |
| 62. | ਬਿਸ਼ਨਪੁਰਾ | .. | 349 |
| 63. | ਨਿਵਾਦਾ | .. | 155 |
| 64. | ਕਾਹਨਗੜ੍ਹ | .. | 63 |
| 65. | ਗਾਜੀਪੁਰ | . | 38 |
| 66. | ਮਾਜਰੀ | .. | 35 |
| 67. | ਅਚਰਲ ਖੁਰਦ | .. | 9 |
| 68. | ਖੇੜੀ ਭੀਮਾ | .. | 163 |
| 69. | ਘਗਰੋਲੀ | .. | 15 |
| 70. | ਭੋਰਪੁਰੀ | .. | 88 |
| 71. | ਡੋਡਲਾ | .. | 35 |
| 72. | ਭੁਗਰੋਲ | .. | 30 |
| 73. | ਗਲੌਲੀ | .. | 2,382 |

[ਮੁੱਖ ਮੰਤਰੀ]

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਸੀ. ਸੀ. ਏ.) |
|---|---|---|---|
| | | | (ਰਕਬਾ ਏਕੜਾਂ ਵਿਚ) |
| 74. | ਸਾਗਰਾ | .. | 1,796 |
| 75. | ਤਾਇਪੁਰ | .. | 1,286 |
| 76. | ਮਾਡੌਲੀ | .. | 1,386 |
| 77. | ਅਰਨੌ | .. | 1,579 |
| 78. | ਗੁਰਦਿਤਪੁਰਾ | .. | 1,268 |
| 79. | ਬਹਾਰਜਚ | .. | 920 |
| 80. | ਸ਼ੇਰਗੜ੍ਹ | .. | 1,641 |
| 81. | ਧਾਬੀਗੋਰਾ | .. | 1,976 |
| 82. | ਕੈਂਗਥਲਾ | .. | 812 |
| 83. | ਠੇਰੂਆ | .. | 1,272 |
| | | ਕੁਲ | 61,772 |
| ਪਟਿਆਲਾ ਬਲਾਕ | | | |
| 1. | ਅਬਲੋਂਵਾਲ | .. | 867 |
| 2 | ਆਲਮਪੁਰ | .. | 506 |
| 3. | ਅਲੀਪੁਰ | .. | 1,294 |
| 4. | ਆਜ਼ੇਮਾਜਰਾ | .. | 580 |
| 5. | ਬਰਾਨ | .. | 1,546 |
| 6. | ਭੱਠਲਾਹ | .. | 183 |
| 7. | ਬੀਬੀਪੁਰ | .. | 322 |
| 8. | ਬੀਰ ਬਹਾਦਰਗੜ੍ਹ | .. | 194 |
| 9. | ਬੀਰ ਕੌਂਲੀ | .. | 582 |
| 10. | ਚਮਾਰਹੇਰੀ | .. | 509 |
| 11. | ਡਡਹੇਰੀ | .. | 85 |
| 12. | ਡਾਕ ਰਾਤਾ | .. | 987 |
| 13. | ਧਰਮਕੋਟ | .. | 254 |
| 14. | ਧਰੇਰੀ ਜਟਾਂ | .. | 309 |
| 15. | ਡੌਡ ਘਾਟ | .. | 389 |
| 16. | ਦਾਉਂਕਲਾਂ | .. | 1,119 |

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਸੀ. ਸੀ. ਏ.) |
|---|---|---|---|
| 1 | 2 | | 3 |
| | | | (ਰਕਬਾ ਏਕੜਾਂ ਵਿਚ) |
| 17. | ਫਤਿਹਪੁਰ | .. | 575 |
| 18. | ਗੌਸਪੁਰਾ | .. | 699 |
| 19. | ਹਰਦਾਸਪੁਰ | .. | 528 |
| 20. | ਬਖਸ਼ੀਵਾਲਾ | .. | 1,644 |
| 21. | ਹਸਨਪੁਰ ਰੋੜਾਂ | .. | 454 |
| 22. | ਹਿਰਦਾਪੁਰ | .. | 531 |
| 23. | ਫਾਰਮ ਬਹਾਦਰਗੜ੍ਹ | .. | 438 |
| 24. | ਜਾਹਲਾਂ | .. | 243 |
| 25. | ਜਸੋਵਾਲ | .. | 670 |
| 26. | ਜਨਹੇਰੜਾਂ | .. | 645 |
| 27. | ਕੱਕਰਾਲਾ | .. | 587 |
| 28. | ਕਸਬਾ ਰੁੜਕੀ | .. | 303 |
| 29. | ਪਾਸੀਨਾ | .. | 58 |
| 30. | ਕਥਮਕਥੀ | .. | 497 |
| 31. | ਚੋਲੀ | .. | 756 |
| 32. | ਖੇੜੀ ਨਾਲਨ | .. | 804 |
| 33. | ਖੇੜੀ ਮਾਨੀਆਂ | .. | 232 |
| 34. | ਲਚਕਾਨੀਂ | .. | 994 |
| 35. | ਲੰਗ | .. | 713 |
| 36. | ਮਾਜਰੀ ਅਕਾਲੀਆਂ | .. | 1,279 |
| 37. | ਮਿੰਹਮਾਦਪੁਰ | .. | 365 |
| 38. | ਮਹਿੰਦਪੁਰ ਜਟਾਂ | .. | 448 |
| 39. | ਮਿੱਠੂ ਮਾਜਰਾ | .. | 364 |
| 40. | ਮਹੱਬਤਪੁਰ | .. | 363 |
| 41. | ਸੌਂਡਖੇੜਾ | .. | 818 |
| 42. | ਨੰਦਪੁਰ ਕੇਸ਼ੋ | .. | 674 |
| 43. | ਨਾਜੀਪੁਰ | .. | 792 |
| 44. | ਪਸੰਦੀਆਂ | .. | 517 |
| 45. | ਰਾਏਪੁਰ | .. | 1,323 |

[ਮੁੱਖ ਮੰਤਰੀ]

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਸੀ. ਸੀ. ਏ.) |
|---|---|---|---|
| | | | ((ਰਕਬਾ ਏਕੜਾਂ ਵਿਚ) |
| 46. | ਰਣਬੀਰਪੁਰਾ | .. | 268 |
| 47. | ਰਸੂਲਪੁਰ ਜੌੜਾ | .. | 391 |
| 48. | ਰਸੂਲਪੁਰ ਸਦੀਦਾ | .. | 431 |
| 49. | ਰੌਣੀ | .. | 109 |
| 50. | ਰੀਠਖੇੜੀ | .. | 406 |
| 51. | ਰੰਗਲਾ | .. | 517 |
| 52. | ਰੌੜਗੜ੍ਹ | .. | 936 |
| 53. | ਸੈਂਫਦੀਪੁਰ | .. | 521 |
| 54. | ਸਮਸ਼ੇਰਵਾਲ | .. | 60 |
| 55. | ਕਾਰਖੇੜੀ | .. | 203 |
| 56. | ਸੰਕਰਪੁਰ | .. | 748 |
| 57. | ਸ਼ੇਖੂਪੁਰ | .. | 372 |
| 58. | ਸਿਧੂਵਾਲ | .. | 293 |
| 59. | ਸੁਲਤਾਨਪੁਰ | .. | 222 |
| 60. | ਸੀਨਆਰਹੇੜੀ | .. | 985 |
| 61. | ਟਰੌੜਾ ਕਲ੍ਹਾਂ | .. | 590 |
| 62. | ਸਮਸਪੁਰ | .. | 279 |
| 63. | ਉਚਾਗਾਓ | .. | 841 |
| 64. | ਵਜੀਦਪੁਰ | .. | 1,006 |
| 65. | ਸ਼ੇਰਮਾਜਰਾ | .. | 69 |
| 66. | ਦਾਰੀ ਫਾਰਮ | .. | 60 |
| 67. | ਖੁਸਰੋਪੁਰ | .. | 90 |
| 68. | ਪਟਿਆਲਾ | .. | 87 |
| 69. | ਅਬਲੋਵਾਲ | .. | 89 |
| 70. | ਲਹਿਲ | .. | 36 |
| 71. | ਬਡੂੰਗਰ | .. | 31 |
| 72. | ਜੇਲਖਾਨਾ | .. | 60 |
| 73. | ਧਮੋ ਮਾਜਰਾ | .. | 68 |
| 74. | ਸੁਲਾਰ | .. | 42 |

| ਲੜੀ ਨੰ | ਪਿੰਡ ਦਾ ਨਾਂ | | ਰਕਬਾ (ਸੀ. ਸੀ. ਏ.) |
|---|---|---|---|
| 1 | 2 | | 3 |
| | | | (ਰਕਬਾ ਏਕੜਾਂ ਵਿਚ) |
| 75, | ਰਬਾਸ ਬਰਾਹਮਣਾ | .. | 40 |
| 76. | ਬੀਰ | .. | 73 |
| 77. | ਰਨਬੀਰਪੁਰਾ | .. | 173 |
| 78. | ਬਰਾਹਮਣਾ ਮਾਜਰਾ | .. | 97 |
| 79. | ਬਿਸ਼ਨਪੁਰ ਛੰਨਾ | .. | 17 |
| 80. | ਧਬਲਾਨ | .. | 479 |
| 81. | ਸਾਹਿਬਪੁਰ | .. | 5 |
| 82. | ਡਧੋਰਾ | .. | 119 |
| 83. | ਖੇੜੀ ਗੰਡੀਆਂ | .. | 20 |
| 84. | ਕਿਸ਼ਨਗੜ੍ਹ | .. | 75 |
| 85. | ਖੇੜੀ ਮੁਸਲਮਾਨ | .. | 11 |
| 86. | ਰਖੜਾ | .. | 205 |
| 87. | ਚਾਹਦਾਨਪੁਰ | .. | 102 |
| 88. | ਮੰਡ ਖੇੜਾ | .. | 52 |
| | ਜੋੜ | .. | 39,318 |

## ਆਬਕਾਰੀ ਡਿਊਟੀ ਤੋਂ ਆਮਦਨ

*890 (ਸੀ. ਯੂ.) **ਸ੍ਰੀ ਜਗਦੀਸ਼ ਸਾਹਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਆਬਕਾਰੀ ਡਿਊਟੀ ਲਗਾਉਣ ਵਜੋਂ ਵਿੱਤੀ ਸਾਲ 1997-98 ਦੌਰਾਨ ਰਾਜ ਸਰਕਾਰ ਨੂੰ ਕੁੱਲ ਕਿੰਨੀ ਆਮਦਨ ਹੋਈ ।

(ਅ) ਕੀ ਉਕਤ ਆਮਦਨ ਲੋੜੀਂਦੇ ਅਨੁਪਾਤ ਵਿਚ ਸਬੰਧਿਤ ਮਿਊਂਸਿਪਲ ਕਮੇਟੀਆਂ ਨੂੰ ਵੰਡ ਦਿੱਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) 1,36,80,72,659 ਰੁਪਏ 1-4-97 ਤੋਂ 28-2-98 ਤੱਕ ਦੇ ਸਮੇਂ ਦਾ ਮਾਲੀਆ ਸਰਕਾਰ ਨੂੰ ਪ੍ਰਾਪਤ ਹੋਇਆ ।

(ਅ) ਹਾਂ ਜੀ ।

## ਨਵੇਂ ਸਰਕਾਰੀ ਪ੍ਰਾਇਮਰੀ ਸਕੂਲ ਖੋਲ੍ਹਣਾ

*895 (ਸੀ. ਯੂ.) 1. ਚੌਧਰੀ ਜਗਜੀਤ ਸਿੰਘ
2. ਸ਼੍ਰੀ ਹਰਮਿੰਦਰ ਸਿੰਘ ਜੱਸੀ } : ਕੀ ਹਾਇਰ ਸੈਕੰਡਰੀ ਅਤੇ

ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) 12 ਫਰਵਰੀ, 1997 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੌਰਾਨ ਰਾਜ ਵਿਚ ਖੋਲ੍ਹੇ ਗਏ ਨਵੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ "ਅੰਗਰੇਜ਼ੀ" ਵਿਸ਼ਾ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ :** (ੳ) 12-2-1997 ਤੋਂ ਲੈ ਕੇ ਹੁਣ ਤੱਕ ਰਾਜ ਵਿੱਚ ਕੋਈ ਸਰਕਾਰੀ ਪ੍ਰਾਇਮਰੀ ਸਕੂਲ ਨਹੀਂ ਖੋਲ੍ਹਿਆ ਗਿਆ ।

(ਅ) ਪੰਜਾਬ ਸਰਕਾਰ ਨੇ ਸਿਧਾਂਤਕ ਤੌਰ ਤੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਪਹਿਲੀ ਸ਼੍ਰੇਣੀ ਤੋਂ ਅੰਗਰੇਜ਼ੀ ਨੂੰ ਵਿਸ਼ੇ ਦੇ ਤੌਰ ਤੇ ਪੜ੍ਹਾਉਣ ਦਾ ਫੈਸਲਾ ਲਿਆ ਹੈ । ਇਸ ਫੈਸਲੇ ਨੂੰ ਲਾਗੂ ਕਰਨ ਲਈ ਲੋੜੀਂਦੇ ਢੰਗ ਤਰੀਕਿਆਂ ਤੇ ਵਿਚਾਰ ਕੀਤਾ ਜਾ ਰਿਹਾ ਹੈ ।

---

## ਕਣਕ ਅਤੇ ਝੋਨੇ ਦਾ ਉਤਪਾਦਨ

*896. (ਸੀ.ਯੂ) 1. ਚੌਧਰੀ ਜਗਜੀਤ ਸਿੰਘ
2. ਸ਼੍ਰੀ ਹਰਮਿੰਦਰ ਸਿੰਘ ਜੱਸੀ } : ਕੀ ਖੇਤੀਬਾੜੀ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1995-96, 1996-97 ਅਤੇ 1997-98 ਤੋਂ ਮਿਤੀ ਅੰਤ ਤੱਕ ਸਮੇਂ ਦੌਰਾਨ ਰਾਜ ਵਿਚ ਕਣਕ ਅਤੇ ਝੋਨੇ ਦਾ ਸਾਲ-ਵਾਰ ਕਿੰਨਾ ਕਿੰਨਾ ਉਤਪਾਦਨ ਹੋਇਆ ?

**ਸਰਦਾਰ ਗੁਰਦੇਵ ਸਿੰਘ ਬਾਦਲ :** ਰਾਜ ਵਿਚ ਕਣਕ ਅਤੇ ਝੋਨੇ ਦੀ ਸਾਲ 1995-96, 1996-97 ਅਤੇ 1997-98 ਦੌਰਾਨ ਪੈਦਾਵਾਰ ਦੇ ਵੇਰਵਾ ਦਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

ਅਨੁਲੱਗ 'ੳ'

(ਪੈਦਾਵਾਰ '000' ਮੀ. ਟਨ ਵਿੱਚ)

| | ਸਾਲ | ਚਾਵਲਾਂ ਵਿਚ | ਝੋਨੇ ਵਿੱਚ |
|---|---|---|---|
| ਚਾਵਲ | 1995-96 | 6,768 | 10,397 |
| | 1996-97 | 7,338 | 10,591 |
| | 1997-98 | 7,904 | 11,797 |

| | ਸਾਲ | ਪੈਦਾਵਾਰ '000' ਮੀ. ਟਨ ਵਿੱਚ |
|---|---|---|
| ਕਣਕ | 1995-96 | 12,518 |
| | 1996-97 | 13,679 |
| | 1997-98 | 12,800 |

(ਸੰਭਾਵਿਤ ਪ੍ਰਾਪਤੀਆਂ)

—0—

**ਕਣਕ ਅਤੇ ਝੋਨੇ ਦੀ ਖਰੀਦ**

*897 (ਸੀ.ਯੂ.) 1. **ਚੌਧਰੀ ਜਗਜੀਤ ਸਿੰਘ**
2. **ਸ਼੍ਰੀ ਹਰਮਿੰਦਰ ਸਿੰਘ ਜੱਸੀ** } : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1995-96, 1996-97 ਅਤੇ 1997-98 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਰਾਜ ਵਿਚ ਵੱਖ-ਵੱਖ ਰਾਜ ਅਤੇ ਕੇਂਦਰੀ ਏਜੰਸੀਆਂ ਦੁਆਰਾ ਝੋਨੇ ਅਤੇ ਕਣਕ ਦੀ ਸਾਲ-ਵਾਰ ਕੁਲ ਕਿੰਨੀ ਮਾਤਰਾ ਦੀ ਖਰੀਦ ਕੀਤੀ ਗਈ ?

**ਸ਼੍ਰੀ ਮਦਨ ਮੋਹਨ ਮਿੱਤਲ** : ਸਾਲ 1995-96, 1996-97 ਅਤੇ 1997-98 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਰਾਜ ਵਿੱਚ ਵੱਖ ਵੱਖ ਰਾਜ ਅਤੇ ਕੇਂਦਰੀ ਏਜੰਸੀਆਂ ਦੁਆਰਾ ਝੋਨਾ ਅਤੇ ਕਣਕ ਦੀ ਸਾਲ-ਵਾਰ ਕੁਲ ਕੀਤੀ ਖਰੀਦ ਦੀ ਮਾਤਰਾ ਦੀ ਸੂਚਨਾ ਸਦਨ ਦੇ ਪਟਲ ਤੇ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ।

[ਖੁਰਾਕ ਅਤੇ ਸਪਲਾਈਜ਼ ਮੰਤਰੀ]

ਅਨੁਲੱਗ 'ੳ'

ਕੁੱਲ ਕੀਤੀ ਖਰੀਦ

(ਅੰਕੜੇ ਲੱਖ ਮੀਟਰਿਕ ਟਨਾਂ ਵਿੱਚ)

| ਏਜੰਸੀ ਦਾ ਨਾਂ | ਝੋਨਾ | | | ਕਣਕ | | |
|---|---|---|---|---|---|---|
| | 1995-96 | 1996-97 | 1997-98 | 1995-96 | 1996-97 | 1997-98 |
| ਫੂਡ ਸਪ .. | 6.70 | 6.34 | 6.61 | 8.39 | 6.25 | 7.45 |
| ਮਾਰਕਫੈਡ .. | 10.26 | 10.19 | 13.42 | 15.07 | 11.37 | 12.53 |
| ਪਨਸਪ .. | 9.95 | 11.55 | 11.77 | 14.32 | 12.76 | 13.90 |
| ਗੁਦਾਮ ਨਿਗਮ .. | 6.78 | 6.37 | 8.30 | 11.89 | 9.15 | 8.57 |
| ਪੰਜਾਬ ਐਗਰੋ .. | — | — | 1.40 | — | — | 2.20 |
| ਐਫ.ਸੀ.ਆਈ. .. | 17.64 | 17.18 | 29.10 | 22.90 | 16.70 | 14.95 |
| ਜੋੜ | 51.33 | 51.63 | 70.60 | 72.57 | 56.23 | 59.60 |

## ਰਾਜ ਵਿਚ 66 ਕੇ. ਵੀ ਸਬ-ਸਟੇਸ਼ਨਾਂ ਦੀ ਗਿਣਤੀ

*898. (ਸੀ.ਯੂ.) 1. ਚੌਧਰੀ ਜਗਜੀਤ ਸਿੰਘ
2. ਸ੍ਰੀ ਹਰਮਿੰਦਰ ਸਿੰਘ ਜੱਸੀ } ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਰਾਜ ਵਿਚ ਮੌਜੂਦਾ 66 ਕੇ. ਵੀ. ਸਬ-ਸਟੇਸ਼ਨਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਰਾਜ ਵਿਚ ਸਾਲ 1997-98 ਦੌਰਾਨ ਚਾਲੂ ਕੀਤੇ ਗਏ ਅਜਿਹੇ ਸਬ ਸਟੇਸ਼ਨਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਰਾਜ ਵਿਚ 66 ਕੇ. ਵੀ. ਸਬ-ਸਟੇਸ਼ਨਾਂ ਦੀ ਜ਼ਿਲ੍ਹੇਵਾਰ ਕੁੱਲ ਗਿਣਤੀ ਅਤੇ 1997-98 ਵਿਚ (2/98 ਤੱਕ) 14 ਹੋਰ ਚਾਲੂ ਕੀਤੇ ਗਏ 66 ਕੇ. ਵੀ. ਸਬ-ਸਟੇਸ਼ਨਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ. | ਜ਼ਿਲ੍ਹੇ ਦਾ ਨਾਂ | 28-2-98 ਤੱਕ ਮੌਜੂਦਾ 66 ਕੇ. ਵੀ. ਸਬ-ਸਟੇਸ਼ਨ | 1997-98 (2/98 ਤੱਕ) ਦੌਰਾਨ ਚਾਲੂ ਕੀਤੇ ਗਏ |
|---|---|---|---|
| 1 | 2 | 3 | 4 |
| 1. | ਪਟਿਆਲਾ | 34 | 1 |
| 2. | ਫਤਿਹਗੜ੍ਹ ਸਾਹਿਬ | 15 | 1 |
| 3. | ਸੰਗਰੂਰ | 35 | 4 |
| 4. | ਲੁਧਿਆਣਾ | 42 | 2 |
| 5. | ਮਾਨਸਾ | 8 | .. |

| 1 | 2 | | 3 | 4 |
|---|---|---|---|---|
| 6. | ਬਠਿੰਡਾ | .. | 2 | — |
| 7. | ਮੁਕਤਸਰ | .. | 4 | 1 |
| 8. | ਫਰੀਦਕੋਟ | .. | 3 | — |
| 9. | ਮੋਗਾ | ... | 7 | — |
| 10. | ਰੋਪੜ | .. | 6 | — |
| 11. | ਹੁਸ਼ਿਆਰਪੁਰ | .. | 8 | — |
| 12. | ਨਵਾਂ ਸ਼ਹਿਰ | .. | 8 | — |
| 13. | ਜਲੰਧਰ | .. | 19 | 3 |
| 14. | ਕਪੂਰਥਲਾ | .. | — | — |
| 15. | ਅੰਮ੍ਰਿਤਸਰ | . | 44 | 1 |
| 16. | ਗੁਰਦਾਸਪੁਰ | .. | 24 | — |
| 17. | ਫਿਰੋਜ਼ਪੁਰ | .. | 13 | 1 |
| | ਕੁੱਲ | .. | 272 | 14 |

ਨਿਸ਼ਾਨ ਵਾਲਾ ਪ੍ਰਸ਼ਨ ਨੰ: 909 *

(ਇਸ ਸਵਾਲ ਦਾ ਜਵਾਬ ਹਾਲੇ ਤਕ ਪ੍ਰਾਪਤ ਨਹੀਂ ਹੋਇਆ)

---

### ਅਨੁਸੂਚਿਤ ਜਾਤੀਆਂ ਲਈ ਮਕਾਨਾਂ ਦੀ ਉਸਾਰੀ

*910. (ਸੀ. ਯੂ.) **ਸਰਦਾਰ ਮੱਖਣ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਪੂਡਾ ਦੁਆਰਾ ਸਾਲ 1995 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਬਠਿੰਡਾ ਦੇ ਬਲਾਕਾਂ ਸੰਗਤ, ਮੌੜ ਅਤੇ ਤਲਵੰਡੀ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਵਿਅਕਤੀਆਂ ਲਈ ਉਸਾਰੇ ਗਏ ਮਕਾਨਾਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਉਕਤ ਵਰਗਾਂ ਨੂੰ ਅਲਾਟ ਕੀਤੇ ਗਏ ਮਕਾਨਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਮਕਾਨਾਂ ਦੀ ਉਸਾਰੀ ਤੇ ਪ੍ਰਤੀ ਮਕਾਨ ਕੁੱਲ ਕਿੰਨਾ ਖਰਚਾ ਆਇਆ ਅਤੇ ਉਕਤ ਮਕਾਨ ਕਿਸ ਕੀਮਤ ਤੇ ਵੇਚੇ ਗਏ ?

**ਸਰਦਾਰ ਸਰੂਪ ਸਿੰਘ:** (ੳ) ਨਹੀਂ ਜੀ ।

(ਅ) ਨਹੀਂ ਜੀ ।

---

*For Starred Question No. 909 (C.U.) and reply there to, please see Appendix to this Annexure.

**ਬਲਾਕਾਂ ਸੰਗਤ, ਮੌੜ ਅਤੇ ਤਲਵੰਡੀ ਦੇ ਸਕੂਲਾਂ ਵਿਚ ਅਮਲੇ ਦੀ ਘਾਟ**

*911.(ਸੀ. ਯ.) **ਸਰਦਾਰ ਮੱਖਣ ਸਿੰਘ:** ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜ਼ਿਲ੍ਹਾ ਬਠਿੰਡਾ ਦੇ ਬਲਾਕਾਂ ਸੰਗਤ, ਮੌੜ ਅਤੇ ਤਲਵੰਡੀ ਵਿਚ ਸਰਕਾਰੀ ਸੀਨੀਅਰ ਸੈਕੰਡਰੀ/ਹਾਈ/ਮਿਡਲ ਸਕੂਲਾਂ ਦੀ ਗਿਣਤੀ ਕਿੰਨੀ ਕਿੰਨੀ ਹੈ ਅਤੇ ਅਜਿਹੇ ਹਰ ਇਕ ਸਕੂਲ ਵਿਚ ਅਧਿਆਪਕਾਂ ਦੀ ਵਿਸ਼ੇਵਾਰ ਘਾਟ ਕਿੰਨੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਸਕੂਲਾਂ ਵਿਚ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ** : (ੳ) ਬਲਾਕ ਸੰਗਤ, ਮੌੜ ਅਤੇ ਤਲਵੰਡੀ (ਬਠਿੰਡਾ) ਵਿਚ ਸਰਕਾਰੀ ਸਕੂਲਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | ਬਲਾਕ | | |
|---|---|---|---|
| | ਸੰਗਤ | ਮੌੜ | ਤਲਵੰਡੀ ਸਾਬੋ |
| 1. ਸੀਨੀਅਰ ਸੈਕੰਡਰੀ ਸਕੂਲ .. | 4 | 5 | 4 |
| 2. ਹਾਈ ਸਕੂਲ .. | 9 | 7 | 9 |
| 3. ਮਿਡਲ ਸਕੂਲ .. | 6 | 8 | 14 |

ਜਿਨ੍ਹਾਂ ਸਕੂਲਾਂ ਵਿਚ ਅਧਿਆਪਕਾਂ ਦੀ ਘਾਟ ਹੈ, ਵਿਸ਼ਾਵਾਰ ਸੂਚੀ 'ੳ' ਨੱਥੀ ਹੈ।

(ਅ) ਸਕੂਲਾਂ ਵਿਚ ਖਾਲੀ ਪਈਆਂ ਅਧਿਆਪਕਾਂ ਦੀਆਂ ਆਸਾਮੀਆਂ ਵਿਭਾਗੀ ਚੋਣ ਕਮੇਟੀ ਤੋਂ ਆਈ ਮੈਰਿਟ ਸੂਚੀ ਅਨੁਸਾਰ ਭਰੀਆਂ ਜਾ ਰਹੀਆਂ ਹਨ। ਇਹ ਕੰਮ ਜੁਲਾਈ, 1998 ਦੇ ਅੰਤ ਤੱਕ ਲਗਭਗ ਪੂਰਾ ਹੋ ਜਾਵੇਗਾ। ਜਿਹੜੀਆਂ ਆਸਾਮੀਆਂ ਤਰੱਕੀ ਰਾਹੀਂ ਭਰਨੀਆਂ ਹਨ, ਉਹ ਸਰਕਾਰ ਵਲੋਂ ਰੋਕ ਹਟਣ ਤੇ ਭਰੀਆਂ ਜਾਣਗੀਆਂ।

ਅਨੁਲੱਗ 'ੳ'

**ਬਲਾਕ ਸੰਗਤ ਵਿੱਚ ਮਨਜ਼ੂਰਸ਼ੁਦਾ ਅਤੇ ਖਾਲੀ ਪਈਆਂ ਅਧਿਆਪਕਾਂ ਦੀਆਂ ਆਸਾਮੀਆਂ ਦੇ ਵੇਰਵੇ**

| ਲੜੀ ਨੰ | ਸਕੂਲ ਦਾ ਨਾਮ | ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ | | | | | ਖਾਲੀ ਪਈਆਂ ਆਸਾਮੀਆਂ ਦੀ ਗਿਣਤੀ | | | | |
|---|---|---|---|---|---|---|---|---|---|---|---|
| | | ਪ੍ਰਿੰਸੀਪਲ | ਮੁੱਖ ਅਧਿਆਪਕ | ਲੈਕਚਰਾਰ | ਮਾਸਟਰ ਕੇਡਰ | ਸੀ. ਅਤੇ ਵੀ. ਕੇਡਰ | ਪ੍ਰਿੰਸੀਪਲ | ਮੁੱਖ ਅਧਿਆਪਕ | ਲੈਕਚਰਾਰ | ਮਾਸਟਰ ਕੇਡਰ | ਸੀ. ਅਤੇ ਵੀ. ਕੇਡਰ |
| 1 | 2 | 3 | 4 | 5 | 6 | 7 | 8 | 9 | 10 | 11 | 12 |
| 1. | ਸ.ਸ.ਸ.ਸ. ਭੱਟੀ | 1 | — | 7 | 10 | 1 | 1 | — | ਅੰਗਰੇਜ਼ੀ-1<br>ਹਿਸਾਬ-1<br>ਪੰਜਾਬੀ-1<br>ਡੀ.ਪੀ.ਈ-1<br>ਪੋਲੀ. ਸਾਇੰਸ-1<br>ਹਿਸਟਰੀ-1<br>ਅਰਥ ਸ਼ਾਸਤਰ-1 | — | — |
| 2. | ਸ.ਸ.ਸ.ਸ. (ਗ) ਚੱਕ ਰਲਦੂ ਸਿੰਘ ਵਾਲਾ | 1 | — | 11 | 10 | 1 | 1 | — | ਪੋਲੀ ਸਾਇੰਸ-1<br>ਹਿਸਾਬ-1<br>ਕੈਮਿਸਟਰੀ-1 | — | — |
| 3. | ਸ.ਸ.ਸ.ਸ. ਸੰਗਤ ਮੰਡੀ | 1 | — | 6 | 15 | 3 | — | — | ਪੋਲੀਟੀਕਲ ਸਾਇੰਸ-1 | — | — |
| 4. | ਸ.ਸ.ਸ.ਸ. ਪੱਕਾ ਕਲਾਂ | 1 | — | — | 11 | 2 | 1 | — | — | ਹਿਸਾਬ-1 | — |

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | ਹਾਈ ਸਕੂਲਜ਼ | | | | | | | | | | |
| 5. | ਸ.ਹ.ਸ. ਘੁੱਦਾ | — | 1 | — | 10 | 2 | — | — | — | — | — |
| 6. | ਸ.ਸ.ਸ. ਜੱਸੀਬਾਗ ਵਾਲੀ | — | 1 | — | 9 | 1 | — | — | — | — | — |
| 7. | ਸ.ਹ.ਸ. ਪਥਰਾਲਾ | — | 1 | — | 10 | 2 | — | 1 | — | — | — |
| 8. | ਸ.ਹ.ਸ. ਮਹਿਤਾ | — | 1 | — | 11 | 1 | — | — | — | — | — |
| 9. | ਸ.ਹ.ਸ. ਰਾਏਕੇ ਕਲਾਂ | — | 1 | — | 11 | 3 | — | 1 | — | — | ਪੀ. ਟੀ. ਆਈ. |
| 10. | ਸ.ਹ.ਸ. ਭਗਵਾਨਗੜ੍ਹ | — | 1 | — | 8 | 2 | — | 1 | — | ਹਿਸਾਬ-1 | — |
| 11. | ਸ.ਹ.ਸ. ਗਹਿਰੀ ਬੁੱਟਰ | — | 1 | — | 11 | 2 | — | — | — | — | — |
| 12. | ਸ.ਹ.ਸ. ਜੰਗੀਰਾਣਾ | — | 1 | — | 10 | 2 | — | — | — | — | — |
| 13. | ਸ.ਹ.ਸ. ਸ਼ੇਖੂ | — | 1 | — | 10 | 1 | — | 1 | — | — | — |
| | ਮਿਡਲ ਸਕੂਲਜ਼ | | | | | | | | | | |
| 14. | ਸ.ਮਿ.ਸ. ਕਾਲਝਰਾਣੀ | — | — | — | 5 | 2 | — | — | — | — | — |
| 15. | ਸ.ਮਿ.ਸ.ਜੈ ਸਿੰਘ ਵਾਲਾ | — | — | — | 4 | 2 | — | — | — | — | — |
| 16. | ਸ.ਮਿ.ਸ.ਬਾਂਡੀ | — | — | — | 4 | 2 | — | — | — | — | — |
| 17. | ਸ.ਮਿ.ਸ.ਲੁਲਬਾਈ | — | — | — | 4 | 2 | — | — | — | — | — |
| 18. | ਸ.ਮਿ.ਸ. ਬਾਜਕ | — | — | — | 4 | 2 | — | — | — | — | — |
| 19. | ਸ.ਮਿ.ਸ. ਗੁਰਥੜੀ | — | — | — | 4 | 2 | — | — | — | — | — |
| | ਜੋੜ | 4 | 9 | 24 | 161 | 35 | 3 | 4 | 10 | 3 | 1 |

## ਬਲਾਕ ਮੰਡਮੰਡੀ ਵਿੱਚ ਮਨਜ਼ੂਰ-ਸ਼ੁਦਾ ਅਤੇ ਖਾਲੀ ਪੋਸਟਾਂ ਦੇ ਵੇਰਵੇ

| ਲੜੀ ਨੰ: | ਸਕੂਲ ਦਾ ਨਾਮ | ਮਨਜ਼ੂਰ-ਸ਼ੁਦਾ ਆਸਾਮੀਆਂ ਦੀ ਗਿਣਤੀ | | | | | ਖਾਲੀ ਪਈਆਂ ਆਸਾਮੀਆਂ ਦੀ ਗਿਣਤੀ | | | | |
|---|---|---|---|---|---|---|---|---|---|---|---|
| | | ਪ੍ਰਿੰਸੀਪਲ | ਮੁੱਖ ਅਧਿਆਪਕ | ਲੈਕਚਰਾਰ | ਮਾਸਟਰ ਕੇਡਰ | ਸੀ. ਅਤੇ ਵੀ. ਕੇਡਰ | ਪ੍ਰਿੰਸੀਪਲ | ਮੁੱਖ ਅਧਿਆਪਕ | ਲੈਕਚਰਾਰ | ਮਾਸਟਰ ਕੇਡਰ | ਸੀ. ਅਤੇ ਵੀ. ਕੇਡਰ |
| 1 | 2 | 3 | 4 | 5 | 6 | 7 | 8 | 9 | 10 | 11 | 12 |
| 1. | ਸ.ਸ.ਸ.ਸ. ਕੁੱਤੀਵਾਲ ਕਲਾਂ | 1 | — | — | 7 | 2 | 1 | — | — | — | — |
| 2. | ਸ.ਸ.ਸ., ਕੋਟਭਾਰਾ | 1 | — | 10 | 10 | 2 | 1 | — | ਪੋਲੀਟੀਕਲ ਸਾਇੰਸ-1 ਫਿਜ਼ਿਕਸ-1 | — | — |
| 3. | ਸ.ਸ.ਸ.ਸ. ਮਾਈਸਰਖਾਨਾ | 1 | — | 5 | 14 | 1 | 1 | — | ਅੰਗਰੇਜ਼ੀ-1 ਰਾਜਨੀਤੀ ਸ਼ਾਸ਼ਤਰ-1 | — | — |
| 4. | ਸ.ਸ.ਸ.ਸ. ਮੌੜ ਮੰਡੀ | 1 | — | 9 | 16 | 4 | — | — | ਪੰਜਾਬੀ-1 | ਵੋਕੇਸ਼ਨਲ-2 | ਪੀ.ਟੀ. ਆਈ.-1 |
| 5. | ਸ.ਸ.ਸ.ਸ. ਜੋਧਪੁਰ-ਪਾਖਰ | 1 | — | — | 9 | 1 | 1 | — | — | ਡੀ.ਪੀ.ਈ.-1 | — |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | **ਹਾਈ ਸਕੂਲਜ਼** | | | | | | | | | | |
| 6. | ਸ.ਹ.ਸ. ਕੋਟ ਭੱਤਾ | — | 1 | — | 15 | 2 | — | — | — | ਸਾਇੰਸ-1 | — |
| 7. | ਸ.ਹ.ਸ. ਕਮਾਲੂ ਸਵੈਚ | — | 1 | — | 10 | 1 | — | 1 | — | ਡੀ.ਪੀ.ਈ.-1 | — |
| 8. | ਸ.ਹ.ਸ. ਮੌੜ ਕਲਾਂ | — | 1 | — | 10 | 1 | — | 1 | — | ਡੀ.ਪੀ ਈ.-1 | — |
| 9. | ਸ.ਹ.ਸ. ਰਾਜਗੜ੍ਹ ਕੁੱਬੇ | — | 1 | — | 9 | 1 | — | 1 | — | — | — |
| 10. | ਸ.ਹ.ਸ. ਰਾਮ ਨਗਰ | — | 1 | — | 9 | 1 | — | — | — | — | — |
| 11. | ਸ.ਹ.ਸ. ਚੱਠੇਵਾਲਾ | — | 1 | — | 8 | 1 | — | 1 | — | — | — |
| 12. | ਸ.ਹ.ਸ. ਨੱਤ ਪਿੰਡ | — | 1 | — | 8 | 1 | — | — | — | — | — |
| | **ਮਿਡਲ ਸਕੂਲਜ਼** | | | | | | | | | | |
| 13. | ਸ.ਮਿ.ਸ. ਗਹਿਰੀ ਬਾਰਾ ਸਿੰਘ | — | — | — | 4 | 2 | — | — | — | — | — |
| 14. | ਸ.ਮਿ.ਸ. ਭਾਈ ਬਖਤੌਰ | — | — | — | 4 | 2 | — | — | — | — | — |
| 15. | ਸ.ਮਿ.ਸ. ਕੋਟਲੀ ਖੁਰਦ | — | — | — | 4 | 2 | — | — | — | — | ਪੀ.ਟੀ.ਆਈ-1 |
| 16. | ਸ.ਮਿ.ਸ ਮੌੜ ਖੁਰਦ | — | — | — | 4 | 2 | — | — | — | — | — |
| 17. | ਸ.ਮਿ.ਸ. ਲੱਤਬਰਜ ਸੇਮਾਂ | — | — | — | 5 | 2 | — | — | — | — | — |
| 18. | ਸ.ਮਿ.ਸ. ਰਾਏ ਖਾਨਾ | — | — | — | 4 | 2 | — | — | — | — | — |
| 19. | ਸ.ਮਿ.ਸ. ਸੰਦੋਹਾ | — | — | .. | 5 | 2 | — | — | — | — | — |
| 20. | ਸ.ਮਿ.ਸ. ਕੁੱਤੀਵਾਲ ਖੁਰਦ | — | — | — | 4 | 2 | — | — | — | — | — |
| | ਜੋੜ | 5 | 7 | 24 | 159 | 34 | 4 | 4 | 5 | 6 | 2 |

ਬਲਾਕ ਤਲਵੰਡੀ ਸਾਬੋ ਵਿੱਚ ਮਨਜ਼ੂਰ-ਸ਼ੁਦਾ ਅਤੇ ਖਾਲੀ ਪੋਸਟਾਂ ਦੇ ਵੇਰਵੇ :—

| ਲੜੀ ਨੰ: | ਸਕੂਲ ਦਾ ਨਾਮ | ਮਨਜ਼ੂਰ ਸ਼ੁਦਾ ਆਸਾਮੀਆਂ ਦੀ ਗਿਣਤੀ | | | | | ਖਾਲੀ ਪਈਆਂ ਆਸਾਮੀਆਂ ਦੀ ਗਿਣਤੀ | | | | |
|---|---|---|---|---|---|---|---|---|---|---|---|
| | | ਪ੍ਰਿੰਸੀਪਲ | ਮੁੱਖ ਅਧਿਆਪਕ | ਲੈਕਚਰਾਰ | ਮਾਸਟਰ ਕੇਡਰ | ਸੀ. ਅਤੇ ਵੀ. ਕੇਡਰ | ਪ੍ਰਿੰਸੀਪਲ | ਮੁੱਖ ਅਧਿਆਪਕ | ਲੈਕਚਰਾਰ | ਮਾਸਟਰ ਕੇਡਰ | ਸੀ. ਅਤੇ ਵੀ. ਕੇਡਰ |
| 1 | 2 | 3 | 4 | 5 | 6 | 7 | 8 | 9 | 10 | 11 | 12 |
| 1. | ਸ.ਸ.ਸ.ਸ. ਨਹਿਰੀ .. | 1 | — | 10 | 11 | 1 | 1 | — | ਅੰਗਰੇਜ਼ੀ-1<br>ਪੰਜਾਬੀ-1<br>ਰਾਜ ਸ਼ਾਸਤਰ-1<br>ਹਿਸਟਰੀ-1<br>ਹਿਸਾਬ-1<br>ਫਿਜ਼ੀਕਲ ਐਜੂ.-1<br>ਕੈਮਿਸਟਰੀ-1<br>ਫਿਜ਼ਿਕਸ-1 | — | — |
| 2. | ਸ.ਸ.ਸ.ਸ. ਰਾਮਾਮੰਡੀ (ਗ) . | 1 | — | 5 | 10 | 1 | 1 | — | ਹਿਸਾਬ-1<br>ਪੰਜਾਬੀ-1<br>ਰਾਜਨੀਤੀ-1 | — | — |
| 3. | ਸ.ਸ.ਸ.ਸ. ਭਾਗੀ-ਬਾਂਦਰ .. | 1 | — | 5 | 10 | 1 | — | — | ਰਾਜਨੀਤੀ ਸ਼ਾਸਤਰ-1 | — | — |

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| 4. | ਸ.ਸ.ਸ.ਸ. ਬੰਗੀ ਕਲਾਂ .. | 1 | — | 7 | 14 | 3 | 1 | — | ਹਿਸਾਬ-1 ਪੰਜਾਬੀ-1 ਰਾਜਨੀਤੀ-1 ਫਿਜ਼ਿਕਲ ਐਜੂ-1 | -- | ਸਿਲਾਈ-1 |
| | ਹਾਈ ਸਕੂਲਜ਼ | | | | | | | | | | |
| 5. | ਸ.ਹ.ਸ. ਸ਼ੇਖਪੁਰਾ .. | — | 1 | — | 8 | 2 | — | 1 | — | — | ਪੀ.ਟੀ.ਆਈ.1 |
| 6. | ਸ.ਹ.ਸ. ਗਿਆਨਾ .. | — | 1 | — | 9 | 1 | — | 1 | — | ਡੀ. ਪੀ. ਈ.-1 | — |
| 7. | ਸ.ਹ.ਸ. ਜੱਜਲ .. | — | 1 | — | 10 | 1 | — | 1 | — | -- | — |
| 8. | ਸ.ਹ.ਸ. ਤਿਉਣਾ ਪੁਜਾਰੀਆਂ | — | 1 | — | 9 | 1 | — | — | — | — | — |
| 9. | ਸ.ਹ.ਸ. ਤਲਵੰਡੀ ਸਾਬੋ .. | — | 1 | — | 7 | — | — | — | — | ਹਿਸਾਬ-1 | — |
| 10. | ਸ.ਹ.ਸ. ਨਥੇਹਾ .. | — | 1 | — | 8 | 2 | — | 1 | — | — | — |
| 11. | ਸ.ਹ.ਸ. ਮਲਾਣਾ ... | — | 1 | — | 9 | 1 | — | 1 | — | ਡੀ.ਪੀ.ਈ.-1 | ਆਰਟ ਤੇ ਕਰਾਫਟ-1 |
| 12. | ਸ.ਹ.ਸ. ਮਿਰਜੇਆਣਾ .. | — | 1 | — | 10 | 1 | — | 1 | — | ਡੀ.ਪੀ.ਈ.-1 | |

| | | | | | | | | | | | |
|---|---|---|---|---|---|---|---|---|---|---|---|
| 13. | ਸ.ਹ.ਸ. ਜਗਾਰਾਮ ਤੀਰਥ . . | — | 1 | — | 8 | 1 | — | 1 | — | — | — |
| | **ਮਿਡਲ ਸਕੂਲਜ਼** | | | | | | | | | | |
| 14. | ਸ.ਮਿ.ਸ. ਬੰਗੀ ਰੁਘੂ . . | — | — | — | 4 | 2 | — | — | — | — | — |
| 15. | ਸ.ਮਿ.ਸ. ਕੋਟ ਬਖਤੂ . . | — | — | — | 4 | 2 | — | — | — | — | — |
| 16. | ਸ.ਮਿ.ਸ. ਮਾਨਵਾਲਾ . . | — | — | — | 4 | 2 | — | — | — | — | — |
| 17. | ਸ.ਮਿ.ਸ. ਫੁਲੋਖਾਰੀ . . | — | — | — | 4 | 2 | — | — | — | — | — |
| 18. | ਸ.ਮਿ.ਸ. ਗੋਲੇਵਾਲਾ . . | — | — | — | 4 | 2 | — | — | — | — | — |
| 19. | ਸ.ਮਿ.ਸ. ਗਾਟਵਾਲੀ . . | — | — | — | 4 | 2 | — | — | — | — | — |
| 20. | ਸ.ਮਿ.ਸ. ਜੀਵਨ ਸਿੰਘ ਵਾਲਾ | — | — | — | 5 | 2 | — | — | — | — | — |
| 21. | ਸ.ਮਿ.ਸ. ਕਣਕਵਾਲ . . | — | — | — | 4 | 2 | — | — | — | — | — |
| 22. | ਸ.ਮਿ.ਸ. ਕਲਾਲਵਾਲਾ . . | — | — | — | 4 | 2 | — | — | — | — | — |
| 23. | ਸ.ਮਿ.ਸ ਕੋਰੇਆਣਾ . | — | — | — | 4 | 2 | — | — | — | ਸਾਇੰਸ-1 | — |
| 24. | ਸ.ਮਿ.ਸ. ਲਾਲੇਆਣਾ . . | — | — | — | 4 | 2 | — | — | — | — | — |
| 25. | ਸ.ਮਿ.ਸ. ਲੇਲੇਵਾਲਾ . . | — | — | — | 4 | 2 | — | — | — | — | — |
| 26. | ਸ.ਮਿ.ਸ. ਮਾਹੀ ਨੰਗਲ . . | — | — | — | 4 | 2 | — | — | — | ਸਾਇੰਸ-1 | — |
| 27. | ਸ.ਮਿ.ਸ. ਰਾਮਸਰਾ . . | — | — | — | 4 | 2 | — | — | — | — | — |
| | | 4 | 9 | 27 | 180 | 45 | 3 | 7 | 16 | 6 | 3 |

### ਪਸ਼ੂ ਚਕਿਤਸਾ ਯੂਨੀਵਰਸਿਟੀ ਸਥਾਪਿਤ ਕਰਨਾ

*912(ਸੀ.ਯੂ.) **ਸਰਦਾਰ ਮੱਖਣ ਸਿੰਘ** : ਕੀ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਨੇ ਸਾਲ 1996 ਚੇ ਦੌਰਾਨ ਰਾਜ ਵਿਚ ਪਸ਼ੂ ਚਕਿਤਸਾ ਯੂਨੀਵਰਸਿਟੀ ਸਥਾਪਿਤ ਕਰਨ ਲਈ ਕੋਈ ਫੰਡ ਮਖਸੂਸ ਕੀਤੇ ਸਨ; ਜੇਕਰ ਅਜਿਹਾ ਹੋਵੇ ਤਾਂ ਉਕਤ ਪ੍ਰਾਜੈਕਟ ਤੇ ਹੁਣ ਤੱਕ ਹੋਏ ਖਰਚੇ ਦਾ ਵੇਰਵਾ ਕੀ ਹੈ ਅਤੇ ਉਸ ਕਸਬੇ/ਸ਼ਹਿਰ ਦਾ ਨਾਂ ਕੀ ਹੈ ਜਿਥੇ ਉਕਤ ਯੂਨੀਵਰਸਿਟੀ ਸਥਾਪਿਤ ਕੀਤੀ ਜਾ ਰਹੀ ਹੈ ?

**ਡਾਕਟਰ ਰਤਨ ਸਿੰਘ**. ਸਾਲ 1996 ਦੌਰਾਨ ਵੈਟਰਨਰੀ ਯੂਨੀਵਰਸਿਟੀ ਦੀ ਸਥਾਪਨਾ ਲਈ ਕੋਈ ਰਾਸ਼ੀ ਨਿਰਧਾਰਤ ਨਹੀਂ ਕੀਤੀ ਗਈ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ. 941 *

(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

---

*For Starred Question No. 941 (C.U.) and reply there to, please see Appendix to this Annexure.

# APPENDIX TO ANNEXURE
# OF
# PUNJAB VIDHAN SABHA DEBATES

Dated 27th March, 1998

Vol. IV—No. 4

**ਸੰਗਤ ਦਰਸ਼ਨ ਪ੍ਰੋਗਰਾਮ**

*706(C.U.) 1. **ਸਰਦਾਰ ਹਰਮਿੰਦਰ ਸਿੰਘ ਜੱਸੀ**
2. **ਸ੍ਰੀ ਰਾਕੇਸ਼ ਪਾਂਡੇ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) 12 ਫਰਵਰੀ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ, ਮੁੱਖ ਮੰਤਰੀ ਦੁਆਰਾ ਸੰਗਤ ਦਰਸ਼ਨ ਪ੍ਰੋਗਰਾਮ ਅਧੀਨ ਕੀਤੇ ਗਏ ਦੌਰਿਆਂ ਦੇ ਥਾਵਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੰਗਤ ਦਰਸ਼ਨ ਦੌਰਿਆਂ ਦੇ ਦੌਰਾਨ ਕਿੰਨੀਆਂ ਸ਼ਿਕਾਇਤਾਂ ਪ੍ਰਾਪਤ ਹੋਈਆਂ ਅਤੇ ਉਕਤ ਸ਼ਿਕਾਇਤਾਂ ਵਿਚੋਂ ਹੁਣ ਤਕ ਕਿੰਨੀਆਂ ਸ਼ਿਕਾਇਤਾਂ ਦਾ ਨਿਪਟਾਰਾ ਕੀਤਾ ਗਿਆ ।

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰੋਗਰਾਮ ਦੇ ਸਬੰਧ ਵਿਚ ਕੀਤੇ ਗਏ ਦੌਰਿਆਂ ਲਈ ਮੁਖ ਮੰਤਰੀ ਅਤੇ ਸਰਕਾਰੀ ਅਫਸਰਾਂ ਦੇ ਯਾਤਰੀ ਭੱਤੇ ਅਤੇ ਰੋਜ਼ਾਨਾ ਭੱਤੇ ਵਜੋਂ ਰਾਜ ਸਰਕਾਰ ਦੁਆਰਾ ਕਿੰਨਾ ਖਰਚ ਕੀਤਾ ਗਿਆ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ੳ) ਮਿਤੀ 12 ਫਰਵਰੀ, 1997 ਤੋਂ ਮਿਤੀ 6-12-1998 ਤਕ ਦੇ ਸਮੇਂ ਦੌਰਾਨ ਸੰਗਤ ਦਰਸ਼ਨ ਪ੍ਰੋਗਰਾਮ ਅਧੀਨ 51 ਥਾਵਾਂ ਤੇ ਸੰਗਤ ਦਰਸ਼ਨ ਕੀਤੀ ਹੈ ਜਿਸਦੀ ਸੂਚੀ ਅਨੁਲਗ ਅਨੁਸਾਰ ਰੱਖੀ ਜਾਂਦੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੰਗਤ ਦਰਸ਼ਨ ਦੌਰਿਆਂ ਦੇ ਦੌਰਾਨ ਪ੍ਰਾਪਤ ਹੋਈਆਂ ਸ਼ਿਕਾਇਤਾਂ/ਮੰਗਾਂ ਸਬੰਧੀ ਵੇਰਵਾ ਹੇਠ ਅਨੁਸਾਰ ਹੈ :—

(i) ਕੁਲ ਪ੍ਰਾਪਤ ਹੋਈਆਂ ਸ਼ਿਕਾਇਤਾਂ/ਮੰਗਾਂ .. 4667

(ii) ਅੰਤਿਮ ਤੌਰ ਤੇ ਨਿਪਟਾਈਆਂ ਸ਼ਿਕਾਇਤਾਂ/ਮੰਗਾਂ .. 846

(iii) ਅੰਤ੍ਰਿਮ ਤੌਰ ਤੇ ਨਿਪਟਾਈਆਂ ਸ਼ਿਕਾਇਤਾਂ/ਮੰਗਾਂ .. 1308

(ੲ) (i) ਮੇਰੇ ਵਲੋਂ ਹੁਣ ਤਕ ਕੋਈ ਏ/ਡੀ.ਏ. ਕਲੇਮ ਨਹੀਂ ਕੀਤਾ ਗਿਆ ।

(ii) ਮੇਰੇ ਨਾਲ ਗਏ ਅਫਸਰਾਂ ਵਲੋਂ (ਮਿਤੀ 2-3-98 ਤਕ) ਕੇਵਲ 620/- ਰੁਪਏ ਬਤੌਰ ਬੋਰਡ ਡੀ.ਏ. ਕਲੇਮ ਕੀਤਾ ਗਿਆ ਹੈ ।

## ਅਨੁਲੱਗ

ਸੰਗਤ ਦਰਸ਼ਨ ਪ੍ਰੋਗਰਾਮ ਅਧੀਨ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵਲੋਂ ਕੀਤੇ ਗਏ ਦੌਰਿਆਂ/ਥਾਵਾਂ ਦੀ ਸੂਚੀ ।

| ਲੜੀ ਨੰ: | ਮਿਤੀ | ਸੰਗਤ ਦਰਸ਼ਨ ਦੀ ਥਾਂ | ਜ਼ਿਲਾ |
|---|---|---|---|
| 1. | 18-2-97 | ਕਿਲਾ ਰਾਏਪੁਰ | ਲੁਧਿਆਣਾ |
| 2. | 21/22-2-1997 | ਬਾਦਲ | ਮੁਕਤਸਰ |
| 3. | 27-2-97 | ਕਿਲਾ ਰਾਏਪੁਰ | ਲੁਧਿਆਣਾ |
| 4. | 1-3-97 | ਕਿਲਾ ਰਾਏਪੁਰ | ਲੁਧਿਆਣਾ |
| 5. | 25-3-97 | ਸੁਨਾਮ | ਸੰਗਰੂਰ |
| 6. | 30-3-97 | ਸਾਰਵਾਂ ਬੋਦਲਾਂ | ਮੁਕਤਸਰ |
| 7. | 31-3-97 | ਲੰਡੇਵਾਲ | ਮੁਕਤਸਰ |
| 8. | 6-4-97 | ਕਿਲਾ ਰਾਏਪੁਰ | ਲੁਧਿਆਣਾ |
| 9. | 30-4-97 | ਸ਼ਤਰਾਣਾ | ਪਟਿਆਲਾ |
| 10. | 10-5-98 | ਮੁਕਤਸਰ | ਮੁਕਤਸਰ |
| 11. | 1-8-97 | ਮਲੋਟ | ਮੁਕਤਸਰ |
| 12. | 2-8-97 | ਮੁਕਤਸਰ | ਮੁਕਤਸਰ |
| 13. | 31-8-97 | ਮਹਿਰਾਨਾ ਕਲਾਂ | ਲੁਧਿਆਣਾ |
| 14. | 27-9-97 | ਜਲਾਲਾਬਾਦ | ਫਿਰੋਜ਼ਪੁਰ |
| 15. | 9-10-97 | ਮਾਂਡਵੀ | ਸੰਗਰੂਰ |
| 16. | 22-10-97 | ਫਰੀਦਕੋਟ | ਫਰੀਦਕੋਟ |
| 17. | 23-10-97 | ਮੁਕਤਸਰ | ਮੁਕਤਸਰ |
| 18. | 24-10-97 | ਮੁਕਤਸਰ | ਮੁਕਤਸਰ |

| ਲੜੀ ਨੰ: | ਮਿਤੀ | ਸੰਗਤ ਦਰਸ਼ਨ ਦੀ ਥਾਂ | ਜ਼ਿਲਾ |
|---|---|---|---|
| 19. | 6-11-97 | ਡਬਵਾਲਾ ਕਲਾਂ | ਫਿਰੋਜ਼ਪੁਰ |
| 20. | 8-11-97 | ਮੁਕਤਸਰ | ਮੁਕਤਸਰ |
| 21. | 8-11-97 | ਧਾਮੀ | ਹੁਸ਼ਿਆਰਪੁਰ |
| 22. | 11-11-97 | ਬਾਬਾ ਨਾਮਦੇਵ ਨਗਰ (ਸੁਨਾਮ) | ਗੁਰਦਾਸਪੁਰ |
| 23. | 14-11-97 | ਮੁਕਤਸਰ | ਮੁਕਤਸਰ |
| 24. | 19/20-11-97 | ਭੰਗਾਹਨੀ | ਹੁਸ਼ਿਆਰਪੁਰ |
| 25. | 22-11-97 | ਗਿੱਲ ਅਤੇ ਬਾਘਾ ਪੁਰਾਨਾ | ਮੋਗਾ |
| 26. | 23-11-97 | ਬਾਦਲ (ਲੰਬੀ) | ਮੁਕਤਸਰ |
| 27. | 24-11-97 | ਨਾਰਿਆਲ | ਲੁਧਿਆਣਾ |
| 28. | 4-12-97 | ਜੈਤੋਂ | ਫਰੀਦਕੋਟ |
| 29. | 15-12-97 | ਧਾਰੀਵਾਲ | ਗੁਰਦਾਸਪੁਰ |
| 30. | 20-12-97 | ਮੁਕਤਸਰ | ਮੁਕਤਸਰ |
| 31. | 1-1-98 | ਮੁਕਤਸਰ | ਮੁਕਤਸਰ |
| 32. | 3-1-98 | ਰਾਏਕੋਟ | ਲੁਧਿਆਣਾ |
| 33. | 4-1-98 | ਭੋਖਰਾਂ | ਬਠਿੰਡਾ |
| 34. | 12-1-93 | ਮੁਕਤਸਰ | ਮੁਕਤਸਰ |
| 35. | 13-1-98 | ਮੋਗਾ | ਮੋਗਾ |
| 36. | 15-1-98 | ਗਿਦਰਿਆਨੀ | ਸੰਗਰੂਰ |
| 37. | 27-1-98 | ਸ਼ੇਖਾਂ ਖੁਰਦ | ਫਰੀਦਕੋਟ |
| 38. | 5-2-98 | ਮੁਕਤਸਰ | ਮੁਕਤਸਰ |
| 39. | 7-2-98 | ਫਰੀਦਕੋਟ | ਫਰੀਦਕੋਟ |
| 40. | 12-6-98 | ਗਿਦੜਬਾਹਾ | ਮੁਕਤਸਰ |

| ਲੜੀ ਨੰ: | ਮਿਤੀ | ਸੰਗਤ ਦਰਸ਼ਨ ਦੀ ਥਾਂ | ਜ਼ਿਲਾ |
|---|---|---|---|
| 41. | 16-6-96 | ਲੰਬੀ | ਮੁਕਤਸਰ |
| 42. | 20-6-98 | ਅੰਮ੍ਰਿਤਸਰ | ਅੰਮ੍ਰਿਤਸਰ |
| 43. | 11-7-98 | ਤਲਵੰਡੀ ਸਾਬੋ | ਬਠਿੰਡਾ |
| 44. | 11-7-98 | ਤਲਵੰਡੀ ਸਾਬੋ | ਬਠਿੰਡਾ (ਮਾਨਸਾ) |
| 45. | 11-7-98 | ਬਰਨਾਲਾ | ਬਰਨਾਲਾ |
| 46. | 24/25-7-98 | ਮੁਕਤਸਰ | ਮੁਕਤਸਰ |
| 47. | 8-8-98 | ਮੁਕਤਸਰ | ਮੁਕਤਸਰ |
| 48. | 21-8-98 | ਮੁਕਤਸਰ | ਮੁਕਤਸਰ |
| 49 | 31-8-98 | ਬਠਿੰਡਾ | ਬਠਿੰਡਾ |
| 50. | 8/9-9-98 | ਮੁਕਤਸਰ | ਮੁਕਤਸਰ |
| 51. | 6-12-98 | ਮੁਕਤਸਰ | ਮੁਕਤਸਰ |

(C.U.) **ਸਰਕਾਰੀ ਹਾਈ ਸਕੂਲ, ਮੁਕੇਰੀਆਂ ਨੂੰ ਅਪਗਰੇਡ ਕਰਨਾ**

**785/ਸ਼੍ਰੀ ਅਰੁਨੇਸ਼ ਕੁਮਾਰ :** ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੀ ਸਰਕਾਰੀ ਹਾਈ ਸਕੂਲ, ਮੁਕੇਰੀਆਂ ਨੂੰ ਜਮ੍ਹਾਂ 2 ਪੱਧਰ ਤੱਕ ਅਪਗਰੇਡ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਤੋਤਾ ਸਿੰਘ :** ਸਰਕਾਰੀ ਹਾਈ ਸਕੂਲ ਮੁਕੇਰੀਆਂ ਨੂੰ ਜਮਾਂ 2 ਪੱਧਰ ਤੱਕ ਅਪਗਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

**ਗੜ੍ਹਸ਼ੰਕਰ ਤਹਿਸੀਲ ਵਿਚ ਹਸਪਤਾਲ/ਡਿਸਪੈਂਸਰੀਆਂ**

865. (ਸੀ. ਯੂ.) **ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —(ੳ) ਜ਼ਿਲਾ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸ਼ੰਕਰ ਵਿਚ ਇਸ ਵੇਲੇ ਕੁੱਲ ਕਿੰਨੇ ਹਸਪਤਾਲ/ਡਿਸਪੈਂਸਰੀਆਂ/ਸਬ ਡਿਸਪੈਂਸਰੀਆਂ ਹਨ ਉਨ੍ਹਾਂ ਦੀ ਗਿਣਤੀ ਦੇ ਵੇਰਵੇ ਕੀ ਕੀ ਹਨ;

(ਅ) ਸਾਲ 1996 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਤਹਿਸੀਲ ਗੜ੍ਹਸ਼ੰਕਰ ਅਤੇ ਇਸ ਤਹਿਸੀਲ ਦੇ ਬੀਤਾ ਖੇਤਰ ਵਿਚ ਖੋਲ੍ਹੀਆਂ ਗਈਆਂ ਨਵੀਆਂ ਡਿਸਪੈਂਸਰੀਆਂ ਦੀ ਪਿੰਡ-ਵਾਰ ਗਿਣਤੀ ਅਤੇ ਵੇਰਵੇ ਕੀ ਹਨ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਹਸਪਤਾਲਾਂ/ਡਿਸਪੈਂਸਰੀਆਂ ਵਿਚ ਅਮਲੇ ਦੀ ਕੋਈ ਘਾਟ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸ੍ਰੀ ਮੰਨੋਰੰਜਨ ਕਾਲੀਆ** (ੳ) ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਚੱਲ ਰਹੇ ਕੁੱਲ ਹਸਪਤਾਲਾਂ/ਡਿਸਪੈਂਨਸਰੀਆ ਸਬ-ਸੈਂਟਰਾਂ ਦੀ ਗਿਣਤੀ ਅਤੇ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | ਸੰਸਥਾ | ਗਿਣਤੀ | ਵੇਰਵਾ |
|---|---|---|---|
| 1. | ਸਿਵਲ ਹਸਪਤਾਲ (50 ਬਿਸਤਰੇ) . . | 1 | ਗੜ੍ਹਸ਼ੰਕਰ |
| 2. | ਕਮਿਊਨਿਟੀ ਹੈਲਥ ਸੈਂਟਰ (30 ਬਿਸਤਰੇ) . . | 1 | ਮਹਿਲਪੁਰ |
| 3. | ਰੂਰਲ ਹਸਪਤਾਲ (25 ਬਿਸਤਰੇ) . . | 2 | 1. ਬਿੰਜੋਂ |
| | | | 2. ਭੱਨੂਲ |
| 4. | ਪ੍ਰਾਇਮਰੀ ਹੈਲਥ ਸੈਂਟਰ (8 ਬਿਸਤਰੇ) . . | 3 | 1. ਪੋਸੀ |
| | | | 2. ਜੇਜੋਂ |
| | | | 3. ਪਾਲਦੀ |
| 5. | ਪ੍ਰਾਇਮਰੀ ਹੈਲਥ ਸੈਂਟਰ (4 ਬਿਸਤਰੇ) . . | 6 | 1. ਬੀਨੇਵਾਲ |
| | | | 2. ਪਦਰਾਨਾ |
| | | | 3. ਪਨਾਮ |
| | | | 4. ਰਾਮਪੁਰ ਬਿਲੜੋ |
| | | | 5. ਮਰਹਾਨਾ ਕਲਾਂ |
| | | | 6. ਬਾੜੀਆਂ ਕਲਾਂ |
| 6. | ਸਬਸਿਡਰੀ ਹੈਲਥ ਸੈਂਟਰ . . | 23 | 1. ਹੈਬੋਵਾਲ |
| | | | 2. ਮੋਰਾਂਵਾਲੀ |
| | | | 3. ਧਮਾਈ |
| | | | 4. ਪਾਲਦੀ ਸੁਰ ਸਿੰਘ |
| | | | 5. ਗੜ੍ਹ ਮੰਜੋਵਾਲ |
| | | | 6 ਸੈਲਾ ਖੁਰਦ |
| | | | 7. ਸਬਲੀ |
| | | | 8. ਬਿੰਡਾ |
| | | | 9. ਭੜਿਆਰ |
| | | | 10. ਡਡਿਆਲ |
| | | | 11. ਬਹਿਬਲਪੁਰ |

| ਸੰਸਥਾ | ਗਿਣਤੀ | ਵੇਰਵਾ |
|---|---|---|
| | | 12. ਅਛਰਵਾਲ |
| | | 13. ਪੰਜੋਰਾ |
| | | 14. ਦਿਹਾਨਾ |
| | | 15. ਰਾਮਪੁਰ ਜਾਜੋਵਾਲ |
| | | 16. ਗੰਡਪੁਰ |
| | | 17. ਜੰਡੋਲੀ |
| | | 18. ਲਾਲਵਾਂ |
| | | 19. ਲੰਗੇਰੀ |
| | | 20. ਪੰਡੋਰੀ ਗੰਗਾ ਸਿੰਘ |
| | | 21. ਬਚੌਨ |
| | | 22. ਸਿੰਘ ਪੁਰ |
| | | 23. ਟੁਟੂ ਮਾਜਰਾ |

ਇਨ੍ਹਾਂ ਤੋਂ ਇਲਾਵਾ ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਚੱਲ ਰਹੇ ਕੁੱਲ 58 ਸਬ-ਸੈਂਟਰਾਂ ਦੀ ਗਿਣਤੀ ਅਤੇ ਵੇਰਵਾ ਨਿਮਨ ਲਿਖਤ ਅਨੁਸਾਰ ਹੈ :—

| | | |
|---|---|---|
| ਸਬ-ਸੈਂਟਰ | .. 58 | 1. ਬਿੰਜੋ |
| | | 2. ਧਮਾਈ |
| | | 3. ਪਾਲਦੀ ਸੂਰ ਸਿੰਘ |
| | | 4. ਕਲਵਾਲ |
| | | 5. ਨੈਨਵਾਂ |
| | | 6. ਮਲਕੋਵਾਲ |
| | | 7. ਪੰਡੋਰੀ ਭਡਿਆਰ |
| | | 8. ਨੰਗਲਾ |
| | | 9. ਰੰਗੋ ਤੋੜਾ ਵਾਲੀ |
| | | 10. ਗੜ੍ਹੀ ਮੱਟੋ |
| | | 11. ਚੱਕ ਸਿੰਘਾ |
| | | 12. ਬਗਵਾਸ਼ੀਨ |

| ਸੰਸਥਾ | ਗਿਣਤੀ | ਵੇਰਵਾ |
|---|---|---|
| | | 13. ਕਕੋਵਾਲ ਮਾਜ਼ਰੀ |
| | | 14. ਰੁੜਕੀ ਖਾਸ |
| | | 15. ਦਾਲੇਵਾਲ ਕਲਾਂ |
| | | 16. ਬਮਿਆਲਾ |
| | | 17. ਭਰੋਵਾਲ |
| | | 18. ਬਹਿਰਾਮਪੁਰ |
| | | 19. ਹਾਜ਼ੀਪੁਰ |
| | | 20. ਸਤਨੌਰ |
| | | 21. ਸੋਹਰਾਨ |
| | | 22. ਭਾਰੋਵਾਲ |
| | | 23. ਅਕਾਲਗੜ੍ਹ |
| | | 24. ਕਿਟਨਾ |
| | | 25. ਨੂਰਪੁਰ ਜੱਟਾਂ |
| | | 26. ਮਜਾਰਾ ਡੀਗਰੀਆਂ |
| | | 27. ਪੰਡੋਰੀ ਲੱਡਾ ਸਿੰਘ |
| | | 28. ਕੋਟ ਫਤੂਹੀ |
| | | 29. ਮਟਕੋਵਾਲ |
| | | 30. ਡੋਲੇਵਾਲ |
| | | 31. ਬਾਰਾਂਪੁਰ |
| | | 32. ਟੱਬਾ |
| | | 33. ਪਾਲਦੀ |
| | | 34. ਮਹਿਲਪੁਰ |
| | | 35. ਵਿਹਾਨਾ |
| | | 36. ਪੰਜੌੜੀ |
| | | 37. ਪੰਡੋਰੀ ਗੰਗਾ ਸਿੰਘ |
| | | 38. ਗੰਡਪੁਰ |
| | | 39. ਸਰਹਾਲਾ ਕਲਾਂ |
| | | 40. ਟੌਟੋ ਮਾਜਰਾ |

| ਸੰਸਥਾ | ਗਿਣਤੀ | ਵੇਰਵਾ |
|---|---|---|
| | | 41. ਰਾਮਪੁਰ ਜੰਜੋਵਾਲ |
| | | 42. ਅਛਰਵਾਲ |
| | | 43. ਬਾੜੀਆਂ ਕਲਾਂ |
| | | 44. ਸਿੰਘ ਪੁਰ |
| | | 45. ਅਜਨੋਹਾ |
| | | 46. ਕੰਡਲੋਂ |
| | | 47. ਭਾਮ |
| | | 48. ਮੈਨੋਂਹਨਾਂ |
| | | 49. ਬਾਨੋਂਵਾਲ |
| | | 50. ਸਕਰੂਲੀ |
| | | 51. ਮਗੋਂਵਾਲ |
| | | 52. ਮੰਡਲੀ |
| | | 53. ਘਮਿਆਲਾ |
| | | 54. ਬਦੋਂਵਾਲ |
| | | 55. ਬਛੌਹੀ |
| | | 56. ਜਾਟਪੁਰ |
| | | 57. ਫਤੇਹਪੁਰ |
| | | 58. ਗੱਜਰ |

(ਅ) ਸਾਲ 1996 ਤੋਂ ਲੈ ਕੇ ਹੁਣ ਤੱਕ ਤਹਿਸੀਲ ਗੜ੍ਹਸ਼ੰਕਰ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਉਸ ਦੇ ਬੀਟ ਏਰੀਏ ਵਿਚ ਕੋਈ ਨਵੀਂ ਡਿਸਪੈਂਨਸਰੀ ਨਹੀਂ ਖੋਲੀ ਗਈ ਹੈ ।

(ੲ) ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਚੱਲ ਰਹੇ ਹਸਪਤਾਲਾਂ ਅਤੇ ਡਿਸਪੈਂਨਸਰੀਆਂ ਵਿਚ ਸਟਾਫ਼ ਦੀ ਘਾਟ ਨਿਮਨ ਲਿਖਤ ਅਨੁਸਾਰ ਹੈ :-

| | | |
|---|---|---|
| 1. | ਮੈਡੀਕਲ ਅਫ਼ਸਰ | 1 |
| 2. | ਫਾਰਮਾਸਿਸਟ | 4 |
| 3. | ਸਟਾਫ਼ ਨਰਸ/ਨਰਸਿੰਗ ਸਿਸਟਰ | 1 |
| 4. | ਐਮ. ਪੀ. ਡਬਲਿਯੂ (ਮੇਲ) | 13 |
| 5. | ਐਮ. ਪੀ. ਡਬਲਿਯੂ (ਸੁਪਰਵਾਈਜ਼ਰ ਸੇਲ) | 2 |

ਹਸਪਤਾਲਾਂ ਵਿਚ ਉਪਰੋਕਤ ਦਰਸਾਏ ਸਟਾਫ਼ ਦੀ ਘਾਟ ਦਾ ਵੇਰਵਾ ਨਿਮਨ-ਲਿਖਤ ਅਨੁਸਾਰ ਹੈ :—

| | | | |
|---|---|---|---|
| 1. | ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਗੜ੍ਹੀਮੋਸੋਵਾਲ | 1 | ਮੈਡੀਕਲ ਅਫ਼ਸਰ |
| 2. | ਪ੍ਰਾਇਮਰੀ ਹੈਲਥ ਸੈਂਟਰ, ਪੋਸੀ | 1 | ਫਾਰਮਾਸਿਸਟ |
| | ਪ੍ਰਾਇਮਰੀ ਹੈਲਥ ਸੈਂਟਰ ਭੱਠਲ | 3 | ਫਾਰਮਾਸਿਸਟ |
| 3. | ਸਿਵਲ ਹਸਪਤਾਲ ਗੜ੍ਹਸ਼ੰਕਰ | 1 | ਸਟਾਫ਼ ਨਰਸ/ਨਰਸਿਗ ਸਿਸਟਰ |
| 4. | ਪ੍ਰਾਇਮਰੀ ਹੈਲਥ ਸੈਂਟਰ ਪੋਸੀ | 5 | ਐਮ. ਪੀ. ਡਬਲਿਯੂ (ਮੇਲ) |
| 5. | ਪ੍ਰਾਇਮਰੀ ਹੈਲਥ ਸੈਂਟਰ, ਪੋਸੀ | 2 | ਐਮ. ਪੀ. ਡਬਲਿਯੂ (ਸੁਪਰਵਾਈਜ਼ਰ ਮੇਲ) |
| 6. | ਪ੍ਰਾਇਮਰੀ ਹੈਲਥ ਸੈਂਟਰ, ਪਾਲਵੀ | 8 | ਐਮ. ਪੀ. ਡਬਲਿਯੂ (ਮੇਲ) |

—————

## ਬਲਾਕਾਂ ਸੰਗਤ ਮੌੜ ਅਤੇ ਤਲਵੰਡੀ ਵਿਚ ਸਿਵਲ ਹਸਪਤਾਲਾਂ/ਪ੍ਰਾਇਮਰੀ ਹੈਲਥ ਸੈਂਟਰਾਂ/ਡਿਸਪੈਂਸਰੀਆਂ ਵਿਚ ਅਮਲੇ ਦੀ ਘਾਟ

***909(ਸੀ.ਯੂ.) ਸਰਦਾਰ ਮੱਖਣ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਬਠਿੰਡਾ ਦੇ ਬਲਾਕਾਂ ਸੰਗਤ, ਮੌੜ ਅਤੇ ਤਲਵੰਡੀ ਵਿਚ ਸਿਵਲ ਹਸਪਤਾਲਾਂ/ਪ੍ਰਾਇਮਰੀ ਹੈਲਥ ਸੈਂਟਰਾਂ/ਡਿਸਪੈਂਸਰੀਆਂ ਦੀ ਮੌਜੂਦਾ ਕੁੱਲ ਗਿਣਤੀ ਕਿੰਨੀ ਕਿੰਨੀ ਹੈ ਅਤੇ ਉਨ੍ਹਾਂ ਵਿਚ ਅਮਲੇ ਦੀ ਘਾਟ ਦੇ ਸ਼੍ਰੇਣੀ-ਵਾਰ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਬਲਾਕ ਸੰਗਤ, ਤਲਵੰਡੀ ਸਾਬੋ ਅਤੇ ਮੌੜ, ਜ਼ਿਲ੍ਹਾ ਬਠਿੰਡਾ ਵਿਚ ਸਿਵਲ ਹਸਪਤਾਲ/ਪ੍ਰਾਇਮਰੀ ਹੈਲਥ ਸੈਂਟਰ/ਡਿਸਪੈਂਨਸਰੀਆਂ ਦੀ ਕੁੱਲ ਗਿਣਤੀ 33 ਹੈ ਇਨ੍ਹਾਂ ਦਾ ਵੇਰਵਾ ਅਨੁਲੱਗ 'ਏ' ਤੇ ਇਨ੍ਹਾਂ ਸਿਹਤ ਸੰਸਥਾਵਾਂ ਵਿਚ ਸਟਾਫ਼ ਦੀ ਘਾਟ ਦਾ ਲੜੀਵਾਰ ਵੇਰਵਾ ਅਨੁਲੱਗ 'ਬੀ' ਤੇ ਹੈ ।

(ਅ) ਬਲਾਕ ਸੰਗਤ, ਤਲਵੰਡੀ ਸਾਬੋ ਅਤੇ ਮੌੜ, ਜ਼ਿਲ੍ਹਾ ਬਠਿੰਡਾ ਵਿਚ ਕੰਮ ਕਰ ਰਹੀਆਂ ਸਿਹਤ ਸੰਸਥਾਵਾਂ ਵਿਚ ਸਟਾਫ਼ ਦੀ ਘਾਟ ਹੈ । ਮੈਡੀਕਲ ਅਫ਼ਸਰਾਂ ਦੀਆਂ ਖਾਲੀ ਆਸਾਮੀਆਂ ਸਰਕਾਰ, ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਰਾਹੀਂ ਭਰੇਗੀ ਅਤੇ ਪੈਰਾ-ਮੈਡੀਕਲ ਸਟਾਫ਼ ਦੀਆਂ ਖਾਲੀ ਆਸਾਮੀਆਂ ਪੰਜਾਬ ਸੁਬਾਰਡੀਨੇਟ ਸਟਾਫ਼ ਸਲੈਕਸ਼ਨ ਬੋਰਡ ਰਾਹੀਂ ਭਰੀਆਂ ਜਾਣਗੀਆਂ । ਮੈਡੀਕਲ ਅਫ਼ਸਰਾਂ ਅਤੇ ਪੈਰਾ ਮੈਡੀਕਲ ਸਟਾਫ਼ ਦੀਆਂ ਖਾਲੀ ਆਸਾਮੀਆਂ ਛੇਤੀ ਤੋਂ ਛੇਤੀ ਉਪਰੋਕਤ ਦਰਸਾਈਆਂ ਦੋਵੇ ਏਜੰਸੀਆਂ ਵਲੋਂ ਚੋਣ ਕਰਨ ਉਪਰੰਤ ਭਰੀਆਂ ਜਾਣਗੀਆਂ ।

## ANNEXURE 'A'

Details of Civil Hospitals/Primary Health Centres/Dispensaries in Block Sangat, Talwandi Sabo and Maur of District Bathinda.

| | | |
|---|---|---|
| 1. | Civil Hospital | 1 |
| 2. | Rural Hospital | 2 |
| 3. | Community Health Centre | 2 |
| 4. | Primary Health Centre | 8 |
| 5. | Subsidary Health Centre | 19 |
| 6. | Slum Area Dispensary, Maur | 1 |
| | Total | 33 |

## ANNEXURE 'B'

The Category-wise detial of shortage of staff in Health Institutions of District Bathinda.

| Sr. No. | Name of post | Maur | Talwandi Sabo | Sangat | Total |
|---|---|---|---|---|---|
| 1. | Medical Officer | -- | 15 | 9 | 24 |
| 2. | Medical Officer(D) | 1 | 1(on Deputation) | 1 | 2 |
| 3. | Nursing Sister | — | 1 | 1 | 2 |
| 4. | Staff Nurses | 2 | 4 | — | 6 |
| 5. | Radiographer | 1 | 1 | 1 | 3 |
| 6. | Sr. L.T./L.T. | 2 | 1 | 2 | 5 |
| 7. | O.T. Asstt. | — | 1 | — | 1 |
| 8. | Lady Health Visitor | 1 | 3 | 5 | 9 |
| 9. | ANMs. | 1 | 9 | 5 | 15 |
| 10. | Steno | 1 | 1 | — | 2 |
| 11. | Driver | 1 | — | — | 1 |
| 12. | Store Keeper | 1 | — | — | 1 |
| 13. | Accountant | 1 | — | — | 1 |

## ਵਿਸ਼ੇਸ਼ ਮਿਆਦੀ ਕਰਜ਼ੇ ਮੁਆਫ ਕਰਨਾ

941 (ਸੀ.ਯੂ.) **ਡਾਕਟਰ ਹਰਬੰਸ ਲਾਲ** : ਕੀ ਵਿਤ ਮੰਤਰੀ ਜੀ ਇਹ ਦੱਸਣ ਦੀ ਕ੍ਰਿਪਾ ਕਰਨ।

(ੳ) ਕੀ ਇਹ ਠੀਕ ਹੈ ਕਿ ਕੇਂਦਰ ਸਰਕਾਰ ਨੇ ਅਤਵਾਦ ਦੇ ਸਮੇਂ ਦੌਰਾਨ ਦਾ ਪੰਜਾਬ ਰਾਜ ਨੂੰ ਦਿੱਤਾ 8500 ਕਰੋੜ ਰੁਪਏ ਦਾ ਵਿਸ਼ੇਸ਼ ਮਿਆਦੀ ਕਰਜਾ ਮੁਆਫ ਕਰ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ਅਤੇ ਵਿਤੀ ਸਾਲ 1997-98 ਦੇ ਦੌਰਾਨ ਕੁੱਲ ਕਿੰਨੀ ਰਕਮ ਮੁਆਫ ਕੀਤੀ ਗਈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਰਜ਼ੇ ਦਾ ਕੋਈ ਵੀ ਹਿੱਸਾ 31-12-97 ਤੋਂ ਪਹਿਲਾਂ ਮੁਆਫ ਕੀਤਾ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ।

**ਕੈਪਟਨ ਕੰਵਲਜੀਤ ਸਿੰਘ** (ੳ) ਹਾਂ ਜੀ, ਪਰੰਤੂ ਸਾਲ 1984-85 ਤੋਂ 1993-94 ਦੌਰਾਨ ਦਹਿਸ਼ਤਵਾਦ ਵਿਰੁਧ ਲੜਨ ਲਈ ਭਾਰਤ ਸਰਕਾਰ ਪਾਸੋਂ ਜੋ ਵਿਸ਼ੇਸ਼ ਮਿਆਦੀ ਕਰਜ਼ੇ ਦੀ ਰਕਮ ਲਈ ਗਈ ਸੀ ਉਹ ਤਕਰੀਬਨ 5800 ਕਰੋੜ ਰੁਪਏ ਦੇ ਕਰਜ਼ੇ ਪ੍ਰਾਪਤ ਹੋਏ ਸਨ ਜਿਨ੍ਹਾਂ ਵਿਚ ਵਿਆਜ਼ ਸ਼ਾਮਿਲ ਨਹੀਂ ਹੈ। ਭਾਰਤ ਸਰਕਾਰ ਦੁਆਰਾ ਇਸ ਮਿਤੀ ਤੱਕ 3413.11 ਕਰੋੜ ਰੁਪਏ ਦਾ ਕੁਲ ਕਰਜ਼ਾ ਮੁਆਫ ਕਰ ਦਿੱਤਾ ਗਿਆ ਹੈ ਇਸ ਵਿਚ ਮੂਲ ਰਕਮ 1256.68 ਕਰੋੜ ਰੁਪਏ ਸੀ ਅਤੇ ਵਿਆਜ ਦੀ ਰਕਮ 2156.43 ਕਰੋੜ ਰੁਪਏ ਸੀ ਮਾਲੀ ਸਾਲ 1997-98 ਦੌਰਾਨ 2114.66 ਕਰੋੜ ਦੇ ਕਰਜ਼ੇ ਜਿਸ ਵਿਚ ਮੂਲ ਰਕਮ 585.32 ਕਰੋੜ ਰੁਪਏ ਸੀ ਅਤੇ ਵਿਆਜ਼ 1589.34 ਕਰੋੜ ਰੁਪਏ ਸੀ, ਨੂੰ ਸਾਲ 1997-98, 1998-99 ਅਤੇ 1999-2000 ਲਈ ਮੁਆਫ ਕਰ ਦਿੱਤਾ ਗਿਆ। ਸੰਨ 2000-2001 ਅਤੇ ਇਸ ਤੋਂ ਬਾਅਦ ਦੇ ਸਾਲਾਂ ਵਿਚ ਕਰਜ਼ੇ ਦੀ ਮਾਫ਼ੀ ਬਾਰੇ ਭਾਰਤ ਸਰਕਾਰ ਦੇ ਵਿਤ ਮੰਤਰਾਲੇ ਵਲੋਂ ਪੰਜਾਬ ਸਰਕਾਰ ਨੂੰ, ਉਨ੍ਹਾਂ ਦੇ ਅਰਧ ਸਰਕਾਰੀ ਪੱਤਰ ਨੰ 19(2) ਪੀ. ਐਫ. 1/97, ਮਿਤੀ 14-1-1998 ਰਾਹੀਂ ਸੂਚਿਤ ਕੀਤਾ ਗਿਆ ਹੈ ਕਿ ਉਨ੍ਹਾਂ ਵਲੋਂ ਆਰਥਿਕ ਮਾਮਲਿਆਂ ਦੇ ਵਿਭਾਗ ਨੂੰ ਇਹ ਬੇਨਤੀ ਕੀਤੀ ਗਈ ਹੈ ਕਿ ਗਿਆਰਵ੍ਹੇਂ ਵਿਤ ਕਮਿਸ਼ਨ ਦੀਆਂ ਟਰਮਜ਼ ਆਫ ਰੈਫਰੈਂਸ ਨਿਰਧਾਰਤ ਕਰਨ ਵੇਲੇ ਭਾਰਤ ਸਰਕਾਰ ਦੇ ਇਸ ਫੈਸਲੇ ਦਾ ਖਿਆਲ ਰਖਿਆ ਜਾਵੇ ਕਿ 1984-85 ਤੋਂ 1993-94 ਤੱਕ ਪੰਜਾਬ ਨੂੰ ਦਿੱਤੇ ਗਏ ਮਿਆਦੀ ਕਰਜ਼ੇ ਮਾਫ਼ ਕਰ ਦਿੱਤੇ ਗਏ ਹਨ। ਗਿਆਰਵੀਂ ਵਿਤ ਕਮਿਸ਼ਨ ਦੀ ਰਚਨਾ ਕਰ ਦਿਤੀ ਗਈ ਹੈ।

(ਅ) ਹਾਂ ਜੀ, 1298.45 ਕਰੋੜ ਰੁਪਏ ਜਿਸ ਵਿਚ ਮੂਲ ਰਕਮ 671.36 ਕਰੋੜ ਰੁਪਏ ਅਤੇ ਵਿਆਜ਼ 627.09 ਕਰੋੜ ਰੁਪਏ ਸੀ, ਨੂੰ 31-12-1997 ਤੋਂ ਪਹਿਲਾਂ ਮੁਆਫ ਕਰ ਦਿੱਤਾ ਗਿਆ ਸੀ।

———

## APPENDIX—II

## ANNEXURE TO PUNJAB VIDHAN SABHA DEBATES

*Dated 27th March, 1998*

Vol IV-No. 4

---

### ਮੁੱਖ ਮੰਤਰੀ/ਮੰਤਰੀਆਂ ਦੇ ਟੀ.ਏ. ਅਤੇ ਡੀ. ਏ. ਤੇ ਖਰਚਾ

707 (ਸੀਯੂ. (1) ਸ਼੍ਰੀ ਹਰਮਿੰਦਰ ਸਿੰਘ ਜੱਸੀ
(2) ਸ਼੍ਰੀ ਰਾਕੇਸ਼ ਪਾਂਡੇ } ਕੀ ਮੁੱਖ ਮੰਤਰੀ ਕ੍ਰਿਪਾ ਕਰਕੇ

ਦੱਸਣਗੇ ਕਿ .—

(ੳ) ਫਰਵਰੀ, 1997 ਤੋਂ ਮਿਤੀ ਅੰਤ ਤੱਕ ਮੁੱਖ ਮੰਤਰੀ ਅਤੇ ਹਰ ਇਕ ਮੰਤਰੀ ਦੁਆਰਾ ਕੀਤੇ ਗਏ ਦੌਰਿਆਂ ਦੇ ਸਬੰਧ ਵਿਚ ਉਨ੍ਹਾਂ ਦੁਆਰਾ ਯਾਤਰੀ ਭੱਤੇ ਵਜੋਂ ਮਹੀਨੇ-ਵਾਰ ਕਿੰਨੀ ਕਿੰਨੀ ਰਕਮ ਪ੍ਰਾਪਤ ਕੀਤੀ ਗਈ ;

(ਅ) ਮੁੱਖ ਮੰਤਰੀ ਤੇ ਹਰ ਇਕ ਮੰਤਰੀ ਨੇ ਚੰਡੀਗੜ੍ਹ ਵਿੱਚ ਆਪਣੇ ਦਫ਼ਤਰੀ ਮਹੀਨੇ-ਵਾਰ ਕੁੱਲ ਕਿੰਨੇ ਦਿਨ ਕੰਮ ਕੀਤਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** :—ਲੋੜੀਂਦੀ ਸੂਚਨਾ ਅਨੁਲਗ*-I ਅਤੇ II ਵਿੱਚ ਦਿੱਤੀ ਹੋਈ ਹੈ ।

---

*Placed in the Librarary.

760 – 5-11-98 – 305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

DEBATES

*22nd June, 1998*

Vol. V—No. 1

OFFICIAL REPORT

CONTENTS

*Monday, the 22nd June, 1998*



---


Punjab Vidhan Sabha Secretariat, Chandigarh.

Price : Rs.

# PUNJAB VIDHAN SABHA

*Monday, the 22nd June, 1998*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh, at 2.00 P.M. Mr. Speaker (Sardar Charnjit Singh Atwal) in the Chair.*

---

## OATH OR AFFIRMATION BY A MEMBER

**ਸ਼੍ਰੀ ਸਪੀਕਰ** : ਪਹਿਲਾਂ ਇਕ ਮੈਂਬਰ ਭਾਰਤ ਦੇ ਸੰਵਿਧਾਨ ਦੇ ਅਨੁਛੇਦ 188 ਅਧੀਨ ਸਹੁੰ ਚੁੱਕਣਗੇ ।

**ਸਕੱਤਰ** : ਸ਼੍ਰੀਮਤੀ ਮਹਿੰਦਰ ਕੌਰ-48 ਸ਼ਾਮ ਚੁਰਾਸੀ ।

(ਇਸ ਸਮੇਂ ਸ਼੍ਰੀਮਤੀ ਮਹਿੰਦਰ ਕੌਰ (ਸ਼੍ਰੋਮਣੀ ਅਕਾਲੀ ਦਲ) ਨੇ ਪੰਜਾਬੀ ਵਿਚ ਸਹੁੰ ਚੁੱਕੀ ।

---

## OBITUARY REFERENCES

**ਸ਼੍ਰੀ ਸਪੀਕਰ** : ਹੁਣ ਅਕਾਲ ਚਲਾਣਿਆਂ ਦਾ ਵਰਣਨ ਹੋਵੇਗਾ । ਚੀਫ ਮਨਿਸਟਰ ਸਾਹਿਬ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਸਾਡੇ ਦੇਸ਼ ਵਿਚ ਅਤੇ ਸਾਡੇ ਸੂਬੇ ਦੀਆਂ ਕੁਝ ਬਹੁਤ ਹੀ ਮਹਾਨ ਸ਼ਖਸੀਅਤਾਂ ਸਾਨੂੰ ਵਿਛੋੜਾ ਦੇ ਗਈਆਂ ਹਨ । ਉਨ੍ਹਾਂ ਦਾ ਸਾਨੂੰ ਬਹੁਤ ਗਹਿਰਾ ਦੁੱਖ ਹੈ ਅਤੇ ਅਫਸੋਸ ਹੈ, ਦੇਸ਼ ਵਿਚ ਕੁਝ ਇਹੋ ਜਿਹੀਆਂ ਘਟਨਾਵਾਂ ਹੋਈਆਂ ਹਨ, ਜਿਨ੍ਹਾਂ ਵਿਚ ਬਹੁਤ ਵੱਡਾ ਜਾਨੀ ਅਤ ਮਾਲੀ ਨੁਕਸਾਨ ਹੋਇਆ ਹੈ । ਮੈਂ, ਸਪੀਕਰ ਸਾਹਿਬ, ਇਹ ਸਾਰੇ ਮਹਾਨ ਵਿਅਕਤੀਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਡੂੰਘੇ ਦੁੱਖ ਅਤੇ ਅਫਸੋਸ ਨਾਲ ਸਰਦਾਰ ਦਰਬਾਰਾ ਸਿੰਘ, ਸਾਬਕਾ ਰਾਜਪਾਲ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ, ਉਨ੍ਹਾਂ ਦਾ ਵਿਛੋੜਾ ਅਕਿਹ ਅਤੇ ਅਸਿਹ ਹੈ । ਸਰਦਾਰ ਦਰਬਾਰਾ ਸਿੰਘ ਜੀ ਨੇ ਲਾਇਲਪੁਰ ਖਾਲਸਾ ਕਾਲਜ ਤੋਂ ਬੀ. ਐਸ. ਸੀ. ਪਾਸ ਕੀਤੀ । ਫਿਰ ਰੁੜਕੀ ਇੰਜੀਨੀਅਰਿੰਗ ਕਾਲਜ ਤੋਂ ਇੰਜੀਨੀਅਰਿੰਗ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਇਥੇ ਆਕੇ ਪੰਜਾਬ ਦੀ ਜਨਤਾ ਦੀ ਸੇਵਾ ਵਾਸਤੇ ਕੰਮ ਸ਼ੁਰੂ ਕੀਤਾ । ਸਰਦਾਰ ਦਰਬਾਰਾ ਸਿੰਘ

[ਮੁੱਖ ਮੰਤਰੀ]

ਜੀ ਇਕ ਹਾਰਮਸਰੂਟ ਦੇ ਸਿਆਸਤਦਾਨ ਸਨ । ਉਹ ਆਪਣੇ ਹਲਕੇ ਦੀ ਬਲਾਕਸੰਮਤੀ ਦੇ ਚੇਅਰਮੈਨ ਵੀ ਰਹੇ ਅਤੇ ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰ ਵੀ ਰਹੇ । ਫੇਰ ਉਹ ਤਿੰਨ ਦਫ਼ਾ ਪੰਜਾਬ ਵਿਧਾਨ ਸਭਾ ਦੇ ਮੈਂਬਰ ਬਣੇ । ਪੰਜਾਬ ਸਰਕਾਰ ਵਿਚ ਡਿਪਟੀ ਮਨਿਸਟਰ ਵੀ ਰਹੇ ਔਰ ਬੜੇ ਮਾਣ ਵਾਲੀ ਗੱਲ ਹੈ ਕਿ ਉਹ ਜਿੱਥੇ ਤੁਸੀਂ ਬਿਰਾਜਮਾਨ ਹੋ ਉੱਚੀ ਕੁਰਸੀ ਤੇ, ਇਸ ਸਪੀਕਰ ਦੀ ਕੁਰਸੀ ਤੇ ਵੀ ਬਿਰਾਜਮਾਨ ਰਹੇ । ਉਹ 1996 ਵਿਚ ਜਲੰਧਰ ਤੋਂ ਪਾਰਲੀਮੈਂਟ ਦੇ ਮੈਂਬਰ ਚੁਣੇ ਗਏ ਅਤੇ ਹੁਣ ਉਨ੍ਹਾਂ ਨੂੰ ਬਹੁਤ ਵੱਡਾ ਮਾਣ ਮਿਲਿਆ ਹੈ ! ਹਿੰਦੁਸਤਾਨ ਦੀ ਸਰਕਾਰ ਨੇ, ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ, ਉਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਅਤੇ ਉਨ੍ਹਾਂ ਦੀ ਕਾਬਲੀਅਤ ਨੂੰ ਮੁੱਖ ਰੱਖਦੇ ਹੋਏ, ਰਾਜਸਥਾਨ ਦੇ ਗਵਰਨਰ ਦੀ ਸੇਵਾ ਉਨ੍ਹਾਂ ਨੂੰ ਬਖਸ਼ੀ । ਉਹ ਸਿਰਫ 24 ਦਿਨ ਹੀ ਗਵਰਨਰ ਰਹੇ ਅਤੇ ਅਕਾਲ ਚਲਾਣਾ ਕਰ ਗਏ । ਕਿਤਨਾ ਸਾਡੇ ਮਨ ਵਿਚ ਚਾਅ ਸੀ ਅਤੇ ਉਨ੍ਹਾਂ ਦੇ ਮਨ ਵਿਚ ਚਾਅ ਸੀ । ਉਨ੍ਹਾਂ ਬਹੁਤ ਚੰਗੀ ਸੇਵਾ ਨਿਭਾਈ ਪਰ ਵਾਹਿਗੁਰੂ ਜੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ । ਰਾਜਸਥਾਨ ਦੇ ਚੀਫ ਮਨਿਸਟਰ ਜੀ ਨੇ ਮੈਨੂੰ ਦਸਿਆ ਕਿ ਜਦੋਂ ਉਨ੍ਹਾਂ ਨੇ ਗਵਰਨਰ ਦੀ ਸਹੁੰ ਚੁੱਕੀ, ਮੈਂ ਬਹੁਤ ਲੰਮੇ ਅਰਸੇ ਤੋਂ ਰਾਜਸਥਾਨ ਵਿਚ ਚੀਫ਼ ਮਨਿਸਟਰ ਦੇ ਤੌਰ ਤੇ ਸੇਵਾ ਕਰ ਰਿਹਾ ਹਾਂ ਪਰ ਇਹ ਗਵਰਨਰ ਜੋ ਪੰਜਾਬ ਤੋਂ ਆਏ ਹਨ, ਮੈਨੂੰ ਇਨ੍ਹਾਂ ਨਾਲ ਗਲਬਾਤ ਕਰ ਕੇ ਬਹੁਤ ਤਸੱਲੀ ਹੋਈ ਹੈ । ਉਨ੍ਹਾਂ ਨੇ ਇਥੋਂ ਤੱਕ ਗਵਰਨਰ ਸਾਹਿਬ ਨੂੰ ਕਿਹਾ ਕਿ ਐਗਰੀਕਲਚਰ ਵਿਚ ਤੁਹਾਡੀ ਬੜੀ ਵੱਡੀ ਮੁਹਾਰਤ ਹੈ ਅਤੇ ਰਾਜਸਥਾਨ ਵਿਚ ਐਗਰੀਕਲਚਰ ਦੀ ਕਾਫੀ ਕਮੀ ਹੈ ਅਤੇ ਇਸ ਲਈ ਇਹ ਮਹਿਕਮਾ ਤੁਸੀਂ ਆਪਣੇ ਸਪੁਰਦ ਹੀ ਸਮਝੋ ਤਾਂ ਕਿ ਰਾਜਸਥਾਨ ਐਗਰੀਕਲਚਰ ਵਿਚ ਤਰੱਕੀ ਕਰੇ । ਸਰਦਾਰ ਦਰਬਾਰਾ ਸਿੰਘ ਜੀ ਇਕ ਦਰਵੇਸ਼ ਸਿਆਸਤਦਾਨ ਸਨ । ਡੈਮੋਕਰੇਟਿਕ ਅਤੇ ਸੈਕੂਲਰ ਵਿਚ ਉਹ ਸਹੀ ਮਾਅਨਿਆਂ ਵਿਚ ਠੀਕ ਉਤਰਦੇ ਹਨ । ਉਹ ਬਹੁਤ ਵੱਡੇ ਤਿਆਗੀ ਸਨ । ਸਾਬਕਾ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਜੀ ਨੇ ਪੰਜਾਬ ਦੀ ਬੜੀ ਸੇਵਾ ਕੀਤੀ । ਇਲੈਕਸ਼ਨ ਆ ਗਏ ਅਤੇ ਸਾਨੂੰ ਪਤਾ ਵੀ ਨਹੀਂ ਸੀ ਕਿ ਇਲੈਕਸ਼ਨ ਪਾਰਲੀਮੈਂਟ ਦੇ ਅਉਣੇ ਹਨ । ਮੇਰੇ ਮਨ ਵਿਚ ਬਹੁਤ ਵੱਡਾ ਡਰ ਸੀ ਕਿ ਸਰਦਾਰ ਦਰਬਾਰਾ ਸਿੰਘ ਜਲੰਧਰ ਦੇ ਸਿਟਿੰਗ ਐਮ.ਪੀ. ਹਨ ਅਤੇ ਗੁਜਰਾਲ ਸਾਹਿਬ ਦੇ ਪੰਜਾਬ ਤੇ ਬਹੁਤ ਵੱਡੇ ਅਹਿਸਾਨ ਸਨ, ਮੇਰੀ ਸਰਦਾਰ ਦਰਬਾਰਾ ਸਿੰਘ ਜੀ ਨੂੰ ਕਹਿਣ ਦੀ ਜੁਅਰਤ ਨਹੀਂ ਸੀ । ਪਰ ਮੇਰੀ ਪਾਰਟੀ ਦਾ ਕੰਮ ਉਨ੍ਹਾਂ ਨੇ ਖੁਦ ਹੀ ਪਬਲਿਕ ਮੀਟਿੰਗ ਵਿਚ ਅਨਾਊਂਸ ਕਰ ਦਿੱਤਾ ਕਿ ਜੇਕਰ ਸ੍ਰੀ ਗੁਜਰਾਲ ਸਾਹਿਬ ਜਲੰਧਰ ਦੀ ਸੀਟ ਤੋਂ ਚੋਣ ਲੜਨਗੇ ਤਾਂ ਮੈਂ ਜਲੰਧਰ ਦੀ ਸੀਟ ਦਾ ਕੈਂਡੀਡੇਟ ਨਹੀਂ ਹੋਵਾਂਗਾ । ਅੱਜ ਕੱਲ੍ਹ ਦੇ ਸਮੇਂ ਵਿਚ ਇਤਨਾ ਵੱਡਾ ਤਿਆਗ ਕਰਨਾ ਮਾਅਇਨੇ ਰੱਖਦਾ ਹੈ । ਉਹ ਅਸਲ ਮਾਅਨਿਆਂ ਵਿਚ ਤਿਆਗੀ ਸਨ । ਸਰਦਾਰ ਦਰਬਾਰਾ ਸਿੰਘ ਜੀ ਨੇ ਸਿਆਸਤ ਵਿਚ ਬਹੁਤ ਦਿਲਚਸਪੀ ਲਈ ਅਤੇ ਸਮਾਜ ਦੀ ਸੇਵਾ ਵਿਚ ਵੱਡਾ ਯੋਗਦਾਨ ਪਾਇਆ । ਆਪਣੇ ਹਲਕੇ ਵਿਚ ਉਨ੍ਹਾਂ ਨੇ ਗੁਰੂ ਨਾਨਕ ਦੇਵ ਮਹਾਰਾਜ ਦੇ ਨਾਮ ਤੇ ਲੜਕੇ ਅਤੇ ਲੜਕੀਆਂ ਲਈ ਕਾਲਜ ਖੋਲ੍ਹਿਆ । ਉਹ ਉਸ ਦੇ ਪ੍ਰੈਜ਼ੀਡੈਂਟ ਸਨ । ਸਪੋਰਟਸ ਵਿਚ ਵੀ ਉਹ ਬੜੀ ਦਿਲਚਸਪੀ ਰੱਖਦੇ ਸਨ ਅਤੇ ਉਹ ਫੁੱਟਬਾਲ ਟੀਮ ਦੇ ਕਪਤਾਨ ਵੀ ਰਹੇ । ਵਾਲੀਵਾਲ ਟੀਮ ਦੇ ਵੀ ਉਹ ਕਪਤਾਨ

ਰਹੇ ਸਨ । ਉਹ ਉੱਚ ਕੋਟੀ ਦੀ ਸਖਸ਼ੀਅਤ ਦੇ ਇਨਸਾਨ ਸਨ । ਇਹੋ ਜਿਹੇ ਇਨਸਾਨ ਸਾਨੂੰ ਮਿਲੇ ਸਨ, ਇਹ ਸਾਡੀ ਖੁਸ਼ਕਿਸਮਤੀ ਸੀ । ਇਹੋ ਜਿਹੇ ਖਾਸ ਕਿਸਮ ਦੇ ਇਨਸਾਨ ਬਹੁਤ ਘੱਟ ਮਿਲਦੇ ਹਨ । ਇਹ ਸਾਡੀ ਬਦਕਿਸਮਤੀ ਹੈ ਕਿ ਜਦੋਂ ਦੇਸ਼ ਨੂੰ ਉਨ੍ਹਾਂ ਦੀ ਲੋੜ ਸੀ ਉਹ ਸਾਡੇ ਵਿਚੋਂ ਚਲੇ ਗਏ । ਸਪੀਕਰ ਸਾਹਿਬ, ਪੰਜਾਬ ਦਾ ਇਕ ਬਹੁਤ ਉਚਕੋਟੀ ਦਾ ਇਨਸਾਨ ਸਾਥੋਂ ਵਿਛੜ ਗਿਆ ਹੈ । ਮੈਂ ਫਿਰ ਦੋਬਾਰਾ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਦੂਜੀ ਸਖਸੀਅਤ ਜੋ ਸਾਡੇ ਦਰਮਿਆਨ ਨਹੀਂ ਰਹੀ, ਉਹ ਹੈ ਸ਼੍ਰੀ ਬਿਸ਼ੰਬਰ ਨਾਥ ਪਾਂਡੇ ਜੀ, ਜੋ ਕਿ 5 ਸਾਲ ਉੜੀਸਾ ਦੇ ਗਵਰਨਰ ਰਹੇ, ਉਹ ਵੀ ਅਕਾਲ ਚਲਾਣਾ ਕਰ ਗਏ ਹਨ । ਉਹ ਬਹੁਤ ਵੱਡੇ ਫਰੀਡਮ ਫਾਈਟਰ ਸਨ । ਉਹ ਮਹਾਤਮਾ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਜੀ ਦੇ ਸ਼ਿਸ਼ ਸਨ ਔਰ ਹਿੰਦੁਸਤਾਨ ਦੀ ਇਹੋ ਜਿਹੀ ਕੋਈ ਵੀ ਫਰੀਡਮ ਮੂਵਮੈਂਟ ਨਹੀਂ ਹੋਈ, ਜਿਸ ਵਿਚ ਉਨ੍ਹਾਂ ਨੇ ਵਧ ਚੜ੍ਹ ਕੇ ਹਿੱਸਾ ਨਹੀਂ ਲਿਆ । ਇਨ੍ਹਾਂ ਅੰਦੋਲਨਾਂ ਦੇ ਵਿੱਚ ਹਿੱਸਾ ਲੈਣ ਕਰਕੇ 8 ਵਾਰ ਉਨ੍ਹਾਂ ਨੂੰ ਜੇਲ੍ਹ ਯਾਤਰਾ ਕਰਨੀ ਪਈ । ਉਹ ਯੂ.ਪੀ. ਅਸੈਂਬਲੀ ਦੇ ਮੈਂਬਰ ਵੀ ਰਹੇ ਅਤੇ ਯੂ. ਪੀ. ਦੇ ਅੱਪਰ ਹਾਊਸ ਦੇ ਮੈਂਬਰ ਵੀ ਰਹੇ । ਉਹ ਰਾਜ ਸਭਾ ਦੇ ਮੈਂਬਰ ਵੀ ਰਹੇ ਔਰ ਉੜੀਸਾ ਦੇ ਗਵਰਨਰ ਵੀ ਰਹੇ । ਉਹ ਇਕ ਬਹੁਤ ਵੱਡੇ ਐਡਮਨਿਸਟ੍ਰੇਟਰ ਵੀ ਸਨ । ਉਨ੍ਹਾਂ ਦੀ ਜੁਦਾਈ ਨਾਲ ਹਿੰਦੁਸਤਾਨ ਇਕ ਕਾਬਲ ਸਿਆਸਤਦਾਨ, ਬਹੁਤ ਵੱਡੇ ਐਡਮਨਿਸਟਰੇਟਰ ਔਰ ਬਹੁਤ ਵੱਡੇ ਫਰੀਡਮ ਫਾਈਟਰ ਤੋਂ ਵਾਂਝਾ ਹੋ ਗਿਆ ਹੈ । ਮੈਂ ਉਨ੍ਹਾਂ ਨੂੰ ਵੀ ਅਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਸ਼੍ਰੀ ਬਿਸ਼ੰਬਰ ਨਾਥ ਜੀ ਮੱਕੜ ਇਸ ਸਦਨ ਦੇ ਮੈਂਬਰ ਰਹੇ ਹਨ, ਉਹ ਵੀ ਸਾਨੂੰ ਵਿਛੋੜਾ ਦੇ ਗਏ ਹਨ । ਉਨ੍ਹਾਂ ਦਾ ਜਨਮ ਮੁਕੇਰੀਆਂ ਵਿਚ ਹੋਇਆ ਔਰ ਮੁਕੇਰੀਆਂ ਦੇ ਅਸੈਂਬਲੀ ਹਲਕੇ ਤੋਂ ਹੀ ਉਹ ਮੈਂਬਰ ਚੁਣੇ ਗਏ । ਉਹ ਸਰਦਾਰ ਲਛਮਣ ਸਿੰਘ ਗਿੱਲ ਦੀ ਮਨਿਸਟਰੀ ਵਿਚ ਇੰਡਸਟਰੀ ਮਨਿਸਟਰ ਬਣੇ । ਉਨ੍ਹਾਂ ਦੀ ਪੰਜਾਬ ਦੇ ਪ੍ਰਤੀ ਬੜੀ ਮਹਾਨ ਸੇਵਾ ਹੈ । ਉਨ੍ਹਾਂ ਦੇ ਜਾਣ ਨਾਲ ਸਮੁੱਚਾ ਪੰਜਾਬ ਇਕ ਸੂਘੜ ਸਿਆਸਤਦਾਨ ਤੋਂ ਵਾਂਝਾ ਹੋ ਗਿਆ ਹੈ । ਮੈਂ ਉਨ੍ਹਾਂ ਨੂੰ ਵੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਤੇਜਾ ਸਿੰਘ ਦਰਦੀ, ਜਿਹੜੇ ਕਿ ਬਠਿੰਡਾ ਜ਼ਿਲ੍ਹੇ ਦੇ ਪਿੰਡ ਸਮਾਣਾ ਦੇ ਰਹਿਣ ਵਾਲੇ ਅਤੇ ਜੰਮਪਲ ਸਨ, ਉਹ 3 ਦਫਾ ਅਸੈਂਬਲੀ ਦੇ ਮੈਂਬਰ ਬਣੇ ਅਤੇ ਫਿਰ ਪਾਰਲੀਮੈਂਟ ਦੇ ਮੈਂਬਰ ਰਹੇ । ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੀ ਮੈਂਬਰ ਰਹੇ । ਉਹ ਰਾਸ਼ਟਰੀਯ ਸਫਾਈ ਕਰਮਚਾਰੀ ਕਮਿਸ਼ਨ ਦੇ ਵਾਈਸ ਚੇਅਰਮੈਨ ਵੀ ਬਣੇ । ਉਨ੍ਹਾਂ ਦੇ ਜਾਣ ਨਾਲ ਇਕ ਬਹੁਤ ਵੱਡੇ ਗਰੀਬ ਅਤੇ ਦੱਲਿਤ ਵਰਗ ਦੇ ਹਮਦਰਦ ਤੋਂ ਅਸੀਂ ਵਾਂਝੇ ਹੋ ਗਏ ਹਾਂ । ਉਨ੍ਹਾਂ ਦੀਆਂ ਸੇਵਾਵਾਂ ਵੀ ਬਹੁਤ ਵੱਡੀਆਂ ਹਨ । ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ । ਮੈਂ ਉਨ੍ਹਾਂ ਨੂੰ ਵੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਸਰਦਾਰ ਇਕਬਾਲ ਸਿੰਘ ਮਾਧੋਕੇ, ਇਸ ਸਦਨ ਦੇ ਸਾਬਕਾ ਮੈਂਬਰ ਸਨ, ਉਨ੍ਹਾਂ ਦਾ ਜਨਮ ਅੰਮ੍ਰਿਤਸਰ ਵਿਚ ਹੋਇਆ। ਉਹ ਗਰੈਜੂਏਟ ਸਨ ਅਤੇ ਡਿਸਟ੍ਰਿਕਟ ਐਕਸਾਈਜ਼ ਐਂਡ ਟੈਕਸੇਸ਼ਨ ਅਫ਼ਸਰ ਦੇ ਤੌਰ ਤੇ ਰਿਟਾਇਰ ਹੋਏ। ਉਸ ਤੋਂ ਬਾਅਦ ਉਹ ਅਸੈਂਬਲੀ ਦੇ ਮੈਂਬਰ ਰਹੇ। ਉਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਿੰਡੀਕੇਟ ਦੇ ਮੈਂਬਰ ਵੀ ਰਹੇ। ਉਨ੍ਹਾ ਦੇ ਚਲੇ ਜਾਣ ਨਾਲ ਜੋ ਘਾਟਾ ਪਿਆ ਹੈ, ਉਹ ਨਾ ਪੂਰਾ ਹੋਣ ਵਾਲਾ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੈ।

ਸਪੀਕਰ ਸਾਹਿਬ, ਸਾਡੇ ਸੂਬੇ ਨੇ ਬੜੇ ਜਰਨੈਲ ਪੈਦਾ ਕੀਤੇ ਹਨ। ਪੰਜਾਬ ਅਸਲ ਵਿਚ ਜੁੜਦਾ ਹੈ 'ਜੈ ਜਵਾਨ ਜੈ ਕਿਸਾਨ' ਦੇ ਨਾਅਰੇ ਦੇ ਨਾਲ। ਜਿਥੇ ਸਾਨੂੰ ਅਪਣੇ ਬਹੁਤ ਸਾਰੇ ਜਰਨੈਲਾਂ ਤੇ ਫਖਰ ਹੈ, ਉਥੇ ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਕ ਉਚ ਕੋਟੀ ਦੇ ਜਰਨੈਲ ਸਰਦਾਰ ਸਰਤਾਜ ਸਿੰਘ ਜੀ 79 ਸਾਲ ਦੀ ਉਮਰ ਬਿਤਾ ਕੇ ਸਾਡੇ ਕੋਲੋਂ ਜੁਦਾ ਹੋ ਗਏ ਹਨ। ਉਨ੍ਹਾਂ ਨੂੰ ਸੰਨ 1940 ਵਿਚ ਕਮਿਸ਼ਨ ਮਿਲਿਆ। ਉਦੋਂ ਘੱਟ ਹੀ ਕਮਿਸ਼ਨ ਮਿਲਿਆ ਕਰਦਾ ਸੀ। ਉਨ੍ਹਾਂ ਨੂੰ ਆਪਣੀ ਕਾਬਲੀਅਤ ਨਾਲ ਕਮਿਸ਼ਨ ਮਿਲਿਆ। ਫਿਰ ਉਨ੍ਹਾਂ ਨੇ ਬਹੁਤ ਸਾਰੀਆਂ ਜੰਗਾਂ ਜੋ ਦੇਸ਼ ਨੇ ਲੜੀਆਂ, ਉਨ੍ਹਾਂ ਨੂੰ ਵੀ ਲੀਡ ਕੀਤਾ। ਉਹ ਦੇਸ਼ ਵਿਚ ਮਿਲਟਰੀ ਦੇ ਬਹੁਤ ਵੱਡੇ ਹਾਈ ਲੈਵਲ ਦੀ ਟਰੇਨਿੰਗ ਦੇ ਸੈਂਟਰ ਜੋ ਹਨ, ਇਕ ਦਿਓਲਾਲੀ ਅਤੇ ਇਕ ਵੈਲਿੰਗਟਨ ਹੈ, ਉਹ ਦੋਨਾਂ ਦੇ ਚੀਫ਼ ਐਡਮਨਿਸਟ੍ਰੇਟਰ ਰਹੇ। ਉਨ੍ਹ ਨੂੰ ਪਦਮ ਭੂਸ਼ਣ ਦਾ ਵੀ ਖਿਤਾਬ ਮਿਲਿਆ, ਮਾਣ ਮਿਲਿਆ। ਸਪੀਕਰ ਸਾਹਿਬ, ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਬਹੁਤ ਹੀ ਬਹਾਦਰ ਅਤੇ ਡੈਡੀਕੇਟਿਡ ਜਰਨੈਲ ਤੋਂ ਵਾਂਝੇ ਹੋ ਗਏ ਹਾਂ।

ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡਾ ਵਿਅਕਤੀ, ਬਹੁਤ ਵੱਡਾ ਵਿਦਵਾਨ, ਬਹੁਤ ਵੱਡਾ ਸਕਾਲਰ, ਬਹੁਤ ਵੱਡਾ ਲਿਖਾਰੀ....ਪ੍ਰੋਫੈਸਰ ਹਰਬੰਸ ਸਿੰਘ ਜੀ ਦਾ ਵਿਛੋੜਾ ਵੀ ਅਕਹਿ ਅਤੇ ਅਸਹਿ ਹੈ। ਉਨ੍ਹਾਂ ਨੇ ਬੜੀ ਲੰਮੀ ਦੇਰ ਐਜੂਕੇਸ਼ਨ ਦੇ ਫੀਲਡ ਵਿਚ ਸੇਵਾ ਕੀਤੀ ਔਰ ਪੰਜਾਬੀ ਯੂਨੀਵਰਸਿਟੀ ਨੇ ਉਨ੍ਹਾਂ ਨੂੰ ਲਾਈਫ ਫੈਲੋਸ਼ਿਪ ਦਿੱਤੀ। ਉਨ੍ਹਾਂ ਨੇ ਬਹੁਤ ਸਾਰੀਆਂ, 12 ਤੋਂ ਵੱਧ ਕਿਤਾਬਾਂ ਲਿਖੀਆਂ। ਸਭ ਤੋਂ ਵੱਡੀ ਦੇਣ ਜੋ ਉਨ੍ਹਾਂ ਨੇ ਮਨੁੱਖਤਾ ਨੂੰ ਅਤੇ ਸਿੱਖਇਜ਼ਮ ਨੂੰ ਦਿੱਤੀ ਹੈ, ਉਹ ਇਹ ਹੈ ਕਿ ਉਨ੍ਹਾਂ ਨੇ "ਐਨਸਾਈਕਲੋਪੀਡੀਆ ਆਫ ਸਿੱਖਇਜ਼ਮ" ਤਿਆਰ ਕੀਤਾ। ਪਹਿਲੀ ਵਾਰ ਕਿਸੇ ਵਿਦਵਾਨ ਨੇ ਐਡੀ ਵੱਡੀ ਰਿਸਰਚ ਕਰਕੇ ਐਡਾ ਵੱਡਾ ਤੋਹਫਾ ਮਨੁੱਖਤਾ ਨੂੰ ਦਿੱਤਾ ਹੈ। ਉਨ੍ਹਾਂ ਦੀ ਜੁਦਾਈ ਨਾਲ ਅਸੀਂ ਇਕ ਬਹੁਤ ਵੱਡੇ ਸਕਾਲਰ, ਬਹੁਤ ਵੱਡੇ ਵਿਦਵਾਨ ਅਤੇ ਬਹੁਤ ਵੱਡੇ ਲਿਖਾਰੀ ਤੋਂ ਵਾਂਝੇ ਹੋ ਗਏ ਹਾਂ। ਉਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਦੇ ਅੰਤਮ ਸੰਸਕਾਰ ਵੇਲੇ ਮੈਂ ਇਹ ਹਦਾਇਤ ਕੀਤੀ ਸੀ ਕਿ ਉਨ੍ਹਾਂ ਦਾ ਸੰਸਕਾਰ ਸਰਕਾਰੀ ਸਨਮਾਨ ਨਾਲ ਕੀਤਾ ਜਾਵੇ।

ਇਸੇ ਤਰ੍ਹਾਂ ਹੀ ਤਲਤ ਮਹਿਮੂਦ ਜੀ ਸਾਡੇ ਕੋਲੋਂ ਚਲੇ ਗਏ ਹਨ ਜਿਹੜੇ ਕਿ ਇਕ ਬਹੁਤ ਵੱਡੇ ਸਿੰਗਰ ਸਨ ਅਤੇ ਜਿਨ੍ਹਾਂ ਦੀਆਂ ਧੁਨਾਂ ਹਰ ਗਲੀ ਅਤੇ ਹਰ ਮੁਹੱਲੇ ਵਿਚ ਗਾਈਆਂ ਅਤੇ ਸੁਣੀਆਂ ਜਾਂਦੀਆਂ ਸਨ। ਸਿੰਗਰ ਹੋਣ ਤੋਂ ਇਲਾਵਾ ਉਹ

ਇਕ ਐਕਟਰ ਵੀ ਸਨ ਅਤੇ ਉਨ੍ਹਾਂ ਨੇ ਫਿਲਮਾਂ ਵਿਚ ਹੀਰੋ ਦੇ ਰੋਲ ਵੀ ਅਦਾ ਕੀਤੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਹੀ ਇਕ ਹੋਰ ਬਹੁਤ ਦੁੱਖਦਾਈ ਘਟਨਾ ਹੋਈ ਹੈ। ਸ਼੍ਰੀ ਸੁਸ਼ੀਲ ਬਾਲੀ ਜੀ ਸਾਡੇ ਤੋਂ ਜੁਦਾ ਹੋ ਗਏ ਹਨ ਜਿਨ੍ਹਾਂ ਨੇ ਜਰਨਲਿਜ਼ਮ ਦੀ ਦੁਨੀਆਂ ਵਿਚ ਬਹੁਤ ਵੱਡਾ ਨਾਂ ਪੈਦਾ ਕੀਤਾ ਹੈ। ਉਹ ਆਪਣੇ ਕਿੱਤੇ ਵਿਚ ਬਹੁਤ ਉਘੇ ਸਨ। 57 ਸਾਲ ਦੀ ਉਮਰ ਕੋਈ ਜ਼ਿਆਦਾ ਨਹੀਂ ਹੁੰਦੀ, ਇਸ ਛੋਟੀ ਉਮਰ ਵਿਚ ਹੀ ਉਹ ਸਾਨੂੰ ਜੁਦਾਈ ਦੇ ਗਏ ਹਨ। ਉਹ 1981 ਤੋਂ 1983 ਤੱਕ ਚੀਫ ਆਫ ਬਿਊਰੋ ਪੀ. ਟੀ. ਆਈ., ਰਹੇ ਚੰਡੀਗੜ੍ਹ ਸਪੋਰਟਸ ਜਰਨਲਿਸਟਸ ਐਸੋਸੀਏਸ਼ਨ ਦੇ ਪ੍ਰੈਜ਼ੀਡੈਂਟ ਰਹੇ ਅਤੇ ਆਲ ਇੰਡੀਆ ਸਪੋਰਟਸ ਜਰਨਲਿਸਟਸ ਫੈਡਰੇਸ਼ਨ ਦੇ ਉਹ ਵਾਈਸ ਪ੍ਰੈਜ਼ੀਡੈਂਟ ਰਹੇ। ਉਨ੍ਹਾਂ ਨੇ 1980 ਅਤੇ 1984 ਦੀਆਂ ਉਲੰਪਿਕ ਖੇਡਾਂ ਦੀ ਰਿਪੋਰਟਿੰਗ ਵੀ ਕੀਤੀ। ਚੰਡੀਗੜ੍ਹ ਪ੍ਰੈਸ ਕਲੱਬ ਦੇ ਜਰਨਲ ਸਕੱਤਰ ਅਤੇ ਪ੍ਰੈਜ਼ੀਡੈਂਟ ਵੀ ਉਹ ਰਹੇ। ਇਹ ਨਾਮਵਰ ਜਰਨਲਿਸਟ ਸਾਡੇ ਤੋਂ ਜੁਦਾ ਹੋ ਗਏ ਹਨ, ਇਸ ਦਾ ਸਾਨੂੰ ਬਹੁਤ ਵੱਡਾ ਦੁੱਖ ਹੈ।

ਕਬੱਡੀ ਦੇ ਸਾਡੇ 4 ਖਿਡਾਰੀ ਜਿਹੜੇ ਸਿਰਫ ਨੈਸ਼ਨਲ ਫੇਮ ਦੇ ਹੀ ਨਹੀਂ ਬਲਕਿ ਇੰਟਰਨੈਸ਼ਨਲ ਫੇਮ ਦੇ ਸਨ, ਇਕ ਕਾਰ ਦੁਰਘਟਨਾ ਵਿਚ ਸਾਡੇ ਤੋਂ ਜੁਦਾ ਹੋ ਗਏ ਹਨ। ਉਨ੍ਹਾਂ ਦੇ ਵਿਚ ਹਰਜੀਤ ਬਾਜਾਖਾਨਾ, ਕੇਵਲ ਸਿੰਘ ਲੋਪੋ, ਕੇਵਲ ਸਿੰਘ ਸੇਖਾ ਅਤੇ ਤਲਵਾਰ ਸਿੰਘ ਤਾਰੀ ਕਾਉਂਕੇ ਦੇ ਨਾਂ ਸ਼ਾਮਲ ਹਨ। ਇਹ ਚਾਰ ਨਾਮਵਰ ਖਿਡਾਰੀ ਸਾਡੇ ਤੋਂ ਜੁਦਾ ਹੋ ਗਏ ਹਨ। ਮੈਂ ਉਨ੍ਹਾਂ ਸਾਰਿਆਂ ਦੇ ਪਿੰਡਾਂ ਵਿਚ ਹਾਜ਼ਰ ਹੋਇਆ ਹਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਦੁੱਖ ਵੰਡਾਇਆ ਹੈ। ਉਨ੍ਹਾਂ ਪਿੰਡਾਂ ਦੀਆਂ ਸੰਗਤਾਂ ਨਾਲ ਵੀ ਮੈਂ ਦੁੱਖ ਵੰਡਾਇਆ ਹੈ। ਇਹ ਮਹਿਸੂਸ ਕਰਦੇ ਹੋਏ ਕਿ ਇਹ ਬਹੁਤ ਵੱਡਾ ਲਾਸ ਹੈ, ਉਨ੍ਹਾਂ ਦੇ ਪਰਿਵਾਰਾਂ ਨੂੰ, ਉਨ੍ਹਾਂ ਦੁਖੀ ਫੈਮਿਲੀਜ਼ ਨੂੰ 1-1 ਲੱਖ ਰੁਪਿਆ ਵੀ ਦਿੱਤਾ ਗਿਆ ਹੈ। ਇਹ ਚਾਰੇ ਆਦਮੀ ਸਪੋਰਟਸ ਨਾਲ ਤਾਅਲੁੱਕ ਰੱਖਣ ਵਾਲੇ ਸਨ। ਇਨ੍ਹਾਂ ਦੇ 4 ਪਿੰਡ ਹਨ ਅਤੇ ਇਨ੍ਹਾਂ ਚਾਰਾਂ ਪਿੰਡਾਂ ਵਿਚ ਹੀ ਸਟੇਡੀਅਮ ਬਣਾਉਣ ਦਾ ਪ੍ਰਬੰਧ ਕੀਤਾ ਗਿਆ ਹੈ ਅਤੇ 10-10 ਲੱਖ ਰੁਪਏ ਉਥੇ ਸਟੇਡੀਅਮ ਬਣਾਉਣ ਵਾਸਤੇ ਭੇਜ ਦਿੱਤੇ ਗਏ ਹਨ ਤਾਂ ਕਿ ਉਨ੍ਹਾਂ ਦੀ ਜ਼ਿੰਦਗੀ ਜੋ ਸਾਡੇ ਵਾਸਤੇ ਚਾਨਣ-ਮੁਨਾਰਾ ਹੈ, ਤੋਂ ਸੇਧ ਲੈ ਕੇ ਆਉਣ ਵਾਲੀਆਂ ਨਸਲਾਂ ਵੀ ਉਨ੍ਹਾਂ ਦੀ ਤਰ੍ਹਾਂ ਹੀ ਖੇਡਾਂ ਵਿਚ ਦਿਲਚਸਪੀ ਲੈ ਸਕਣ। ਅਸੀਂ ਉਨ੍ਹਾਂ ਦੇ ਬਰਾਸ ਦੇ ਸਟੈਚਿਊ ਬਣਾਉਣ ਵਾਸਤੇ ਵੀ ਹਦਾਇਤ ਕਰ ਦਿੱਤੀ ਹੈ ਅਤੇ 1-1 ਲੱਖ ਰੁਪਿਆ ਵੀ ਇਸ ਕੰਮ ਵਾਸਤੇ ਦੇਣ ਦਾ ਪ੍ਰਬੰਧ ਕੀਤਾ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ 2 ਹੋਰ ਬਹੁਤ ਵੱਡੀਆਂ ਦੁਰਘਟਨਾਵਾਂ ਹੋਈਆਂ ਹਨ। ਇਕ ਤਾਂ ਮੱਕੇ ਵਿਚ ਭਗਦੜ ਜਾਂ ਸਟੈਮਪੀਡ ਹੋਈ ਹੈ ਜਿਸ ਵਿਚ ਬਹੁਤ ਸਾਰੀਆਂ ਮੌਤਾਂ ਹੋਈਆਂ ਹਨ। ਸਾਊਦੀ ਅਰੇਬੀਆ ਵਿੱਚ ਮੱਕੇ ਨੇੜੇ ਮੀਨਾ ਵਿਚ ਬਹੁਤ ਸਾਰੀਆਂ ਜਾਨਾਂ, ਜਿਹੜੀਆਂ ਕਿ ਉਥੇ ਸ਼ਰਧਾ ਵਾਸਤੇ ਗਈਆਂ ਸਨ, ਸ਼ਹੀਦ ਹੋ ਗਈਆਂ।

[ਮੁੱਖ ਮੰਤਰੀ]

ਉਨ੍ਹਾਂ ਦੀਆਂ ਜਾਨਾਂ ਦਾ ਬਹੁਤ ਵੱਡਾ ਨੁਕਸਾਨ ਹੋਇਆ । ਇਹ ਟਰੈਜਡੀ ਮਿਤੀ 9-4-1998 ਨੂੰ ਹੋਈ । ਇਸ ਦਾ ਸਾਨੂੰ ਬਹੁਤ ਗਹਿਰਾ ਦੁੱਖ ਹੈ । ਉਨ੍ਹਾਂ ਦੇ ਬਾਰੇ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਹੁਣੇ ਹਿੰਦੁਸਤਾਨ ਦਾ ਇਕ ਹੋਰ ਬਹੁਤ ਵੱਡਾ ਨੁਕਸਾਨ ਹੋਇਆ ਹੈ । ਗੁਜਰਾਤ ਦੇ ਵਿੱਚ ਇਕ ਬਹੁਤ ਵੱਡਾ ਸਾਈਕਲੋਨ ਆਇਆ । ਇਹ ਇਤਿਹਾਸ ਦੇ ਵਿੱਚ ਇਕ ਬਹੁਤ ਵੱਡਾ ਸਾਈਕਲੋਨ ਸੀ । ਇੰਨਾ ਵੱਡਾ ਸਾਈਕਲੋਨ ਅੱਗੇ ਕਦੇ ਨਹੀਂ ਆਇਆ । ਇਸ ਸਾਈਕਲੋਨ ਦੇ ਕਾਰਨ ਵੀ ਹਜ਼ਾਰਾਂ ਕੀਮਤੀ ਜਾਨਾਂ ਚਲੀਆਂ ਗਈਆਂ । ਸਾਰੇ ਹਿੰਦੁਸਤਾਨ ਨੇ ਹੀ ਜਦੋਂ ਇਹ ਖਬਰ ਪੜ੍ਹੀ ਤਾਂ ਸਾਰਿਆਂ ਨੂੰ ਇਸ ਦਾ ਬਹੁਤ ਦੁੱਖ ਹੋਇਆ। ਸਾਨੂੰ ਵੀ ਇਹ ਖਬਰ ਬੜੀ ਹੀ ਦੁੱਖਦਾਈ ਲੱਗੀ । ਸਪੀਕਰ ਸਾਹਿਬ, ਇੰਨੇ ਵੱਡੇ ਨੁਕਸਾਨ ਵਿੱਚ ਹਮਦਰਦੀ ਵਜੋਂ ਅਸੀਂ ਬਹੁਤਾ ਹਿੱਸਾ ਤਾਂ ਨਹੀਂ ਪਾ ਸਕੇ ਲੇਕਿਨ ਫਿਰ ਵੀ ਮੈਂ ਤੁਰੰਤ ਪੰਜਾਬ ਦੇ ਲੋਕਾਂ ਨੂੰ, ਪੰਜਾਬ ਸਰਕਾਰ ਨੂੰ ਇਸ ਦੁੱਖ ਦੇ ਵਿੱਚ ਸ਼ਾਮਲ ਕਰਨ ਲਈ 25 ਲੱਖ ਰੁਪਏ ਦੇ ਕੇ ਮਿੱਤਲ ਸਾਹਿਬ ਜਿਹੜੇ ਕਿ ਸਾਡੇ ਪਾਰਲੀਮਾਨੀ ਅਫੇਅਰਜ਼ ਦੇ ਮਨਿਸਟਰ ਹਨ, ਉਨ੍ਹਾਂ ਨੂੰ ਭੇਜਿਆ ਕਿ ਤੁਸੀਂ ਜਾਉ ਅਤੇ ਇਹ ਪੈਸੇ ਉਥੇ ਦੇ ਮੁੱਖ ਮੰਤਰੀ ਜੀ ਨੂੰ ਦੇ ਕੇ ਆਓ ਤਾਂ ਕਿ ਆਪਾਂ ਜੋ ਉਥੇ ਦੁੱਖਦਾਇਕ ਹਾਦਸਾ ਵਾਪਰਿਆ ਹੈ, ਉਸ ਵਿੱਚ ਥੋੜ੍ਹਾ ਬਹੁਤ ਯੋਗਦਾਨ ਪਾ ਸਕੀਏ । ਸਪੀਕਰ ਸਾਹਿਬ, ਹੁਣ ਅਸੀਂ ਇਹ ਵੀ ਕਰ ਰਹੇ ਹਾਂ ਕਿ 100 ਟਨ ਆਟਾ ਅਤੇ ਰਾਈਸ ਉਥੇ ਭੇਜਿਆ ਜਾਵੇ ਕਿਉਂਕਿ ਉਥੇ ਬਹੁਤ ਹੀ ਵੱਡੀ ਟਰੈਜਡੀ ਹੋਈ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਰਦਾਰ ਭਾਗ ਸਿੰਘ ਜ਼ੇਦ ਜਿਨ੍ਹਾਂ ਨੂੰ ਤੁਸੀਂ ਬਹੁਤ ਚੰਗੀ ਤਰ੍ਹਾਂ ਜਾਣਦੇ ਹੋ, ਉਹ ਸੰਤ ਫਤਹਿ ਸਿੰਘ ਦੇ ਬਹੁਤ ਨਿਕਟ ਵਰਤੀ ਸਨ । ਜਦੋਂ ਵੀ ਅਕਾਲੀ ਦਲ ਨੇ ਮਨੁੱਖੀ ਅਧਿਕਾਰਾਂ ਦੀ ਲੜਾਈ ਲੜੀ, ਪੰਜਾਬ ਦੇ ਹਿੱਤਾਂ ਦੀ ਲੜਾਈ ਲੜੀ, ਦੇਸ਼ ਦੇ ਹਿੱਤਾਂ ਦੀ ਲੜਾਈ ਲੜੀ ਤਾਂ ਸਰਦਾਰ ਭਾਗ ਸਿੰਘ ਜ਼ੇਦ ਨੇ ਹਮੇਸ਼ਾ ਉਨ੍ਹਾਂ ਵਿੱਚ ਆਪਣਾ ਹਿੱਸਾ ਪਾਇਆ । 18 ਸਾਲ ਉਹ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ । ਉਹ ਮੰਡੀਕਰਨ ਬੋਰਡ ਦੇ ਵੀ ਮੈਂਬਰ ਰਹੇ । ਉਨ੍ਹਾਂ ਦਾ ਅਕਾਲ ਚਲਾਣਾ, ਉਨ੍ਹਾਂ ਦੀ ਜੁਦਾਈ ਵੀ ਬਹੁਤ ਹੀ ਦੁੱਖਦਾਇਕ ਹੈ । ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਅਜੇ ਥੋੜ੍ਹੇ ਦਿਨ ਹੀ ਹੋਏ ਹਨ ਸਾਡੇ ਇਕ ਹੋਰ ਉਘੇ ਲੀਡਰ ਸਰਦਾਰ ਕੁਲਦੀਪ ਸਿੰਘ ਜੀ ਭਾਟੀਆ, ਉਹ ਵੀ ਸਾਨੂੰ ਜੁਦਾਈ ਦੇ ਗਏ ਹਨ । ਉਨ੍ਹਾਂ ਨੇ 40 ਸਾਲ ਸ਼੍ਰੋਮਣੀ ਅਕਾਲੀ ਦਲ ਦਾ ਸਾਥ ਦਿੱਤਾ ਅਤੇ ਅਜਿਹਾ ਕੋਈ ਵੀ ਮੋਰਚਾ ਨਹੀਂ ਜਿਸ ਵਿੱਚ ਉਨ੍ਹਾਂ ਨੇ ਆਪਣਾ ਹਿੱਸਾ ਨਾ ਪਾਇਆ ਹੋਵੇ । ਉਹ ਕੌਂਸਲਰ ਵੀ ਰਹੇ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੇ ਮੈਂਬਰ ਵੀ ਰਹੇ । ਉਹ ਇੰਪਰੂਵਮੈਂਟ ਟਰਸਟ, ਜਲੰਧਰ ਦੇ ਦੋ ਵਾਰ ਮੈਂਬਰ ਵੀ ਰਹੇ । ਉਨ੍ਹਾਂ ਦੇ ਇਸ ਸੰਸਾਰ ਵਿੱਚੋਂ ਚਲੇ ਜਾਣ ਦਾ ਜੋ ਦੁੱਖ ਹੈ ਉਹ ਅਕਹਿ ਅਤੇ ਅਸਹਿ ਹੈ ।

ਸਪੀਕਰ ਸਾਹਿਬ, ਸਭ ਤੋਂ ਵੱਡੀ ਟਰੈਜਡੀ ਹੁਣੇ ਜੰਮੂ ਐਂਡ ਕਸ਼ਮੀਰ ਵਿੱਚ ਡੋਡੇ ਵਿੱਚ ਹੋਈ । ਇਹ ਵੀ ਇਕ ਬਹੁਤ ਹੀ ਵੱਡੀ ਦੁੱਖਦਾਇਕ ਘਟਨਾ ਹੈ । ਸਪੀਕਰ ਸਾਹਿਬ,

ਦੋ ਬਰਾਤਾਂ ਜਾ ਰਹੀਆਂ ਸਨ, ਸ਼ਾਦੀ ਹੋ ਚੁੱਕੀ ਸੀ ਅਤੇ ਉਹ ਸ਼ਾਦੀ ਤੋਂ ਬਾਅਦ ਵਾਪਸ ਆ ਰਹੇ ਸਨ ਲੇਕਿਨ ਰਾਹ ਦੇ ਵਿੱਚ ਹੀ ਤਕਰੀਬਨ 25 ਵੀਰਾਂ, ਨੌਜਵਾਨਾਂ ਦਾ ਕਤਲੇਆਮ ਹੋ ਗਿਆ ਅਤੇ ਜਿਹੜੇ ਬਰਾਤਾਂ ਦੇ ਦੂਲ੍ਹੇ ਸਨ, ਉਹ ਵੀ ਮਾਰ ਦਿੱਤੇ ਗਏ । ਜ਼ਰਾ ਧਿਆਨ ਦਿਓ ਕਿ ਉਨ੍ਹਾਂ ਦੇ ਮਨ ਤੇ ਕੀ ਗੁਜ਼ਰੀ ਹੋਵੇਗੀ ? ਇਸ ਦੁੱਖਦਾਇਕ ਘਟਨਾ ਦਾ ਵੀ ਸਾਡੇ ਸਾਰਿਆਂ ਦੇ ਮਨ ਤੇ ਬੜਾ ਹੀ ਅਸਰ ਹੈ । ਪਤਾ ਨਹੀਂ ਇਹ ਲੋਕ ਜਿਹੜੇ ਅਜਿਹੀਆਂ ਹਰਕਤਾਂ ਕਰਦੇ ਹਨ ਕੀ ਸੋਚ ਕੇ ਕਰਦੇ ਹਨ ? ਪਤਾ ਨਹੀਂ ਇਨ੍ਹਾਂ ਗੱਲਾਂ ਵਿੱਚੋਂ ਕੀ ਨਿਕਲੇਗਾ । ਮੈਂ ਉਨ੍ਹਾਂ ਨੂੰ ਅੱਜ ਦੇ ਦਿਨ ਤੇ ਇਹੀ ਵੱਡੀ ਸ਼ਰਧਾਂਜਲੀ ਭੇਟ ਕਰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਸਭ ਕੁਝ ਭੁਲਾ ਕੇ ਇਹੋ ਜਿਹੇ ਲੋਕਾਂ ਦੇ ਖਿਲਾਫ ਤਕੜੇ ਹੋ ਕੇ, ਡਟ ਕੇ, ਖੜ੍ਹੇ ਹੋਣਾ ਚਾਹੀਦਾ ਹੈ । ਇਹ ਘਟਨਾ ਬਹੁਤ ਹੀ ਦੁੱਖਦਾਈ ਘਟਨਾ ਹੈ । ਮੈਂ, ਸਪੀਕਰ ਸਾਹਿਬ, ਤੁਹਾਨੂੰ ਬੇਨਤੀ ਕਰਾਂਗਾ ਕਿ ਜਿਹੜੇ ਲੋਕ ਟਰੇਜਡੀਆਂ ਦੇ ਵਿੱਚ ਮਾਰੇ ਗਏ ਹਨ, ਇੰਨੀ ਵੱਡੀ ਗਿਣਤੀ ਵਿੱਚ ਲੋਕਾਂ ਦੀਆਂ ਜਾਨਾਂ ਦਾ ਨੁਕਸਾਨ ਹੋਇਆ ਹੈ ਹਾਊਸ ਵਲੋਂ ਉਨ੍ਹਾਂ ਦੇ ਪਰਵਾਰਾਂ ਨੂੰ ਇਕ ਮਤਾ ਪਾਸ ਕਰਕੇ ਭੇਜਿਆ ਜਾਏ ਔਰ ਅੱਜ ਦਾ ਇਹ ਸਦਨ ਬਿਨਾਂ ਕਿਸੇ ਹੋਰ ਕਾਰਵਾਈ ਤੋਂ ਉਠਾ ਦਿੱਤਾ ਜਾਏ ਤਾਂ ਕਿ ਅਸੀਂ ਉਨ੍ਹਾਂ ਦਾ ਮਾਣ ਅਤੇ ਸਨਮਾਨ ਕਰ ਸਕੀਏ । ਇੰਨਾ ਕਹਿੰਦਾ ਹੋਇਆ ਮੈਂ ਫਿਰ ਦੁਬਾਰਾ ਸਾਰੇ ਹੀ ਮਹਾਨ ਵਿਅਕਤੀਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ ਇਜਾਜ਼ਤ ਮੰਗਦਾ ਹਾਂ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** (ਲਹਿਰਾ) : ਸਪੀਕਰ ਸਾਹਿਬ, ਬੜਾ ਦੁੱਖਦਾਇਕ ਮਤਾ ਸ਼ਰਧਾਂਜਲੀਆਂ ਦਾ, ਲੀਡਰ ਆਫ ਦੀ ਹਾਊਸ ਵੱਲੋਂ ਆਇਆ ਹੈ । ਉਸ ਦੇ ਮੁਤਾਬਿਕ ਮੈਂ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਨ ਦੇ ਨਾਲ ਨਾਲ ਦੁੱਖ ਦਾ ਇਜ਼ਹਾਰ ਕਰਦੀ ਹਾਂ । ਪਹਿਲੇ ਸੈਸ਼ਨ ਤੋਂ ਲੈ ਕੇ ਦੁਬਾਰਾ ਜੁੜੇ ਸੈਸ਼ਨ ਵਿਚ ਕਾਫ਼ੀ ਮਹੱਤਵਪੂਰਨ ਵਿਦਵਾਨ, ਦੇਸ਼ ਭਗਤ, ਸੇਵਾਦਾਰ ਅਤੇ ਰਾਜਨੀਤਕ ਲੋਕ ਹਰ ਵਰਗ ਦੇ ਮੰਨੇ ਪਰਮੰਨੇ ਲੋਕ ਅਤੇ ਨਾਮਣਾ ਖੱਟਣ ਵਾਲੀਆਂ ਸ਼ਖਸ਼ੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ । ਉਨ੍ਹਾਂ ਦੇ ਪ੍ਰਤੀ ਮੈਂ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਦੇਣ ਵਾਸਤੇ ਖੜ੍ਹੀ ਹੋਈ ਹਾਂ । ਸਾਰਿਆਂ ਤੋਂ ਪਹਿਲਾਂ, ਸਪੀਕਰ ਸਾਹਿਬ, ਸਾਡੇ ਆਪਣੇ ਪੰਜਾਬ ਦੇ ਸਰਦਾਰ ਦਰਬਾਰਾ ਸਿੰਘ ਸਾਬਕਾ ਰਾਜਪਾਲ ਜਿਹੜੇ ਕਿ ਥੋੜ੍ਹੇ ਦਿਨਾਂ ਲਈ ਰਹੇ, ਉਹ ਅਕਾਲ ਚਲਾਣਾ ਕਰ ਗਏ ਹਨ । ਸਰਦਾਰ ਦਰਬਾਰਾ ਸਿੰਘ ਦੀ ਸ਼ਖਸੀਅਤ ਬਾਰੇ ਪੰਜਾਬ ਦਾ ਬੱਚਾ ਬੱਚਾ ਜਾਣਦਾ ਹੈ । ਉਨ੍ਹਾਂ ਦੀ ਜ਼ਿੰਦਗੀ ਦੀ ਰਾਜਨੀਤੀ ਜ਼ਾਹਿਰ ਸੀ ਅਤੇ ਉਹ ਅਜ਼ਾਦ ਉਮੀਦਵਾਰ ਦੇ ਤੌਰ ਤੇ ਵਿਧਾਨ ਸਭਾ ਵਿਚ ਆਏ ਸਨ ਅਤੇ ਬਤੌਰ ਅਜ਼ਾਦ ਹੀ ਉਹ ਗਵਰਨਰ ਬਣੇ ਅਤੇ ਉਨ੍ਹਾਂ ਦਾ ਉਸੇ ਰੂਪ ਵਿਚ ਹੀ ਅਕਾਲ ਚਲਾਣਾ ਹੋਇਆ ਹੈ । ਜ਼ਿੰਦਗੀ ਦੇ ਹਰ ਪੜਾਅ ਤੇ ਉਨ੍ਹਾਂ ਨੇ ਪੂਰਨ ਯੋਗਤਾ ਨਾਲ, ਕਾਬਲੀਅਤ ਨਾਲ, ਸੁਚੱਜਤਾ ਨਾਲ, ਪੂਰਨ ਹਿੱਸਾ ਪਾਇਆ ਹੈ । ਜਿਥੇ ਉਹ ਇਕ ਯੋਗ ਕਿਸਾਨ ਸਨ, ਚੰਗੇ ਵਿਦਵਾਨ ਸਨ, ਲੋਕਾਂ ਦੇ ਚੰਗੇ ਸੇਵਾਦਾਰ ਸਨ ਅਤੇ ਹਮਦਰਦੀ ਰੱਖਣ ਵਾਲੇ ਸਨ, ਉਥੇ ਉਹ ਲੋਕਤੰਤਰ ਵਿਚ ਵੀ ਪੂਰਾ ਵਿਸ਼ਵਾਸ ਰੱਖਦੇ ਸਨ । ਸਪੀਕਰ ਸਾਹਿਬ, ਇਹ ਬੜੇ ਮਾਣ ਵਾਲੀ ਗੱਲ ਹੈ ਕਿ ਉਹ ਪ੍ਰਾਇਮਰੀ ਲੈਵਲ ਤੋਂ, ਚਾਹੇ ਉਹ ਪਿੰਡ ਪੱਧਰ ਦੀ ਸਿਆਸਤ ਸੀ, ਚਾਹੇ ਬਲਾਕ ਪੱਧਰ ਦੀ ਸਿਆਸਤ ਸੀ, ਉਸ ਥਾਂ ਤੋਂ ਖੁਦ ਉਨ੍ਹਾਂ ਨੇ ਆਪਣੀ ਸ਼ਮੂਲੀਅਤ ਕੀਤੀ ਅਤੇ ਹਰ ਕਦਮ ਤੇ ਇਕ ਇਕ ਪੜਾਅ ਤਹਿ ਕਰਦੇ ਹੋਏ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਸ਼ੁਰੂ ਤੋਂ ਲੈ ਕੇ ਟਾਪ ਤੱਕ ਪਹੁੰਚੇ ਹਨ। ਉਹ ਇਕ ਅਜਿਹੀ ਸ਼ਖਸੀਅਤ ਸਨ ਜਿਨ੍ਹਾਂ ਨੇ ਹਰ ਤਜਰਬਿਆਂ ਵਿਚੋਂ ਗੁਜ਼ਰਦੇ ਹੋਏ ਸ਼ਲਾਘਾਯੋਗ, ਉਦਮਯੋਗ, ਕਾਬਲੀਅਤਾਂ ਵਾਲੇ ਹਰ ਪੜਾਅ ਵਿਚ ਸੁਚੱਜਤਾ ਖੱਟੀ, ਨੇਕਨੀਤੀ ਖੱਟੀ। ਸਾਨੂੰ ਸਾਰਿਆਂ ਨੂੰ ਮਾਣ ਸੀ ਕਿ ਇਕ ਅਜਿਹੇ ਪੰਜਾਬੀ ਨੂੰ ਰਾਜਸਥਾਨ ਦਾ ਗਵਰਨਰ ਬਣਾਇਆ ਗਿਆ ਸੀ। ਉਨ੍ਹਾਂ ਦੇ ਤਿਆਗ ਦੀ ਗੱਲ, ਉਨ੍ਹਾਂ ਦੀ ਸ਼ਰਧਾ ਦੀ ਗੱਲ, ਉਨ੍ਹਾਂ ਦਾ ਪੂਰਨ ਤੌਰ ਤੇ ਆਪਣੀਆਂ ਜ਼ਿੰਮੇਵਾਰੀਆਂ ਨਿਪਟਾਉਣਾ, ਇਨ੍ਹਾਂ ਸਾਰੀਆਂ ਗੱਲਾਂ ਨੂੰ ਸਾਹਮਣੇ ਰੱਖੀਏ ਤਾਂ ਉਨ੍ਹਾਂ ਦੀ ਹਰੇਕ ਗੱਲ ਵਿਚੋਂ ਕੁਝ ਨਾ ਕੁਝ ਪ੍ਰਾਪਤ ਹੁੰਦਾ ਹੈ, ਕੁਝ ਦੇਖਣ ਨੂੰ ਮਿਲਦਾ ਹੈ। ਬੜਾ ਹੀ ਭਾਰੀ ਦੁਖ ਹੈ ਕਿ ਜਦੋਂ ਉਨ੍ਹਾਂ ਨੂੰ ਆਪਣੀ ਪੂਰਨ ਕਾਰਗੁਜ਼ਾਰੀ, ਆਪਣੀ ਸੁਚੱਜਤਾ ਦਿਖਾਉਣ ਦਾ ਮੌਕਾ ਮਿਲਿਆ ਸੀ, ਖੁਸ਼ੀਆਂ ਝੋਲੀ ਵਿਚ ਪਈਆਂ ਸਨ ਅਤੇ ਮਾਣ ਝੋਲੀ ਵਿਚ ਪਿਆ ਸੀ ਤਾਂ ਉਸ ਵੇਲੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਉਹ ਅਕਾਲ ਚਲਾਣਾ ਕਰ ਗਏ ਹਨ। ਮੈਨੂੰ ਇਸ ਗੱਲ ਦਾ ਵੀ ਮਾਣ ਹੈ ਕਿ ਉਹ ਕਾਂਗਰਸ ਪਾਰਟੀ ਨਾਲ ਵੀ ਸਬੰਧਤ ਰਹੇ ਹਨ ਅਤੇ ਉਨ੍ਹਾਂ ਨੇ ਪਾਰਟੀ ਦੀ ਸੇਵਾ ਕੀਤੀ ਅਤੇ ਉਚ ਅਹੁਦੇ ਤੇ ਬਿਰਾਜਮਾਨ ਰਹੇ, ਸਪੀਕਰ ਦੇ ਅਹੁਦੇ ਤੇ ਬੈਠੇ ਅਤੇ ਪੂਰਨ ਤੌਰ ਤੇ ਨਿਰਪੱਖਤਾ ਵਾਲਾ ਰੋਲ ਅਦਾ ਕੀਤਾ ਅਤੇ ਜਿਸ ਤਰ੍ਹਾਂ ਉਨ੍ਹਾਂ ਨੇ ਕੰਮ ਨਿਪਟਾਇਆ ਉਸ ਬਾਰੇ ਜਿਥੇ ਉਨ੍ਹਾਂ ਨੂੰ ਸਾਰਾ ਪੰਜਾਬ ਯਾਦ ਕਰਦਾ ਹੈ, ਉਥੇ ਪੂਰਾ ਹਾਊਸ ਵੀ ਉਨ੍ਹਾਂ ਦੀ ਕਾਬਲੀਅਤ, ਨਿਰਪੱਖਤਾ ਦੀਆਂ ਗੱਲਾਂ ਕਰਦਾ ਹੈ। ਉਨ੍ਹਾਂ ਦੇ ਜਾਣ ਤੇ ਮੈਂ ਬੜਾ ਦੁੱਖ ਮਹਿਸੂਸ ਕਰਦੀ ਹਾਂ। ਸੋ, ਮੈਂ ਆਪਣੀ ਪਾਰਟੀ ਤਰਫੋਂ ਦੁਖੀ ਦਿਲ ਨਾਲ ਸ਼ਰਧਾ ਦੇ ਫੁੱਲ ਆਪਣੇ ਵਿਛੜੇ ਹੋਏ ਭਰਾ ਨੂੰ, ਲੀਡਰ ਨੂੰ ਪੇਸ਼ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਬਿਸ਼ੰਭਰ ਨਾਥ ਪਾਂਡੇ, ਉੜੀਸਾ ਦੇ ਸਾਬਕਾ ਰਾਜਪਾਲ ਵੀ ਚਲਾਣਾ ਕਰ ਗਏ ਹਨ। ਉਨ੍ਹਾਂ ਦੇ ਮਨ ਵਿਚ ਕੁੱਟ ਕੁੱਟ ਕੇ ਦੇਸ਼ਭਗਤੀ ਭਰੀ ਹੋਈ ਸੀ। ਜਦੋਂ ਆਜ਼ਾਦੀ ਲਈ ਲੜਾਈ ਲੜਨੀ ਬੜੀ ਮੁਸ਼ਕਲ ਸੀ, ਕੁਝ ਐਸੀਆਂ ਸ਼ਖਸੀਅਤਾਂ ਦੇਸ਼ ਵਿੱਚ ਉਠੀਆਂ ਸਨ। ਸ਼੍ਰੀ ਬਿਸ਼ੰਬਰ ਨਾਥ ਜੀ ਦਾ ਨਾਮ ਉਨ੍ਹਾਂ ਪਹਿਲੀਆਂ ਕਤਾਰਾਂ ਵਿੱਚ ਲਿਖਿਆ ਗਿਆ। ਉਨ੍ਹਾਂ ਨੇ ਹਰ ਮੋਹਰੀ ਮੋਰਚਿਆਂ ਵਿਚ ਸ਼ਾਮਿਲ ਹੋ ਕੇ ਆਪਣੇ ਦੇਸ਼ ਲਈ, ਆਜ਼ਾਦੀ ਲਈ ਉਤਸ਼ਾਹ ਅਤੇ ਨਿਡਰਤਾ ਨਾਲ ਕੰਮ ਕੀਤਾ। ਸੋ ਇਸ ਤਰ੍ਹਾਂ ਦੇ ਦੇਸ਼ ਭਗਤ ਜਿਨ੍ਹਾਂ ਨੇ ਦੇਸ਼ ਆਜ਼ਾਦ ਕਰਾਉਣ ਲਈ ਅਤੇ ਪਾਰਟੀ ਲਈ ਸੇਵਾ ਕੀਤੀ ਹੋਵੇ, ਬਹੁਤ ਘੱਟ ਹੁੰਦੇ ਹਨ। ਉਹ ਇੰਡੀਅਨ ਕਾਂਗਰਸ ਪਾਰਟੀ ਵਿੱਚ 1920 ਵਿੱਚ ਸ਼ਾਮਿਲ ਹੋਏ। ਉਨ੍ਹਾਂ ਨੇ ਨਾ-ਮਿਲਵਰਤਣ ਲਹਿਰ ਵਿੱਚ ਵੀ ਹਿੱਸਾ ਪਾਇਆ। ਉਨ੍ਹਾਂ ਨੇ ਆਪਣੀ ਯੋਗਤਾ ਨਾਲ ਹਰ ਤਰ੍ਹਾਂ ਦੀਆਂ ਜ਼ਿੰਮੇਵਾਰੀਆਂ ਨਿਭਾਈਆਂ ਔਰ ਇਸਦੇ ਬਾਅਦ ਉਨ੍ਹਾਂ ਨੂੰ ਮਹਾਤਮਾ ਗਾਂਧੀ ਜੀ ਔਰ ਪੰਡਿਤ ਜਵਾਹਰ ਲਾਲ ਨਹਿਰੂ ਜੀ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਜੋ ਕਿ ਪਾਰਟੀ ਦੇ ਮੁੱਖ ਲੀਡਰ ਸਨ। ਉਹ ਜਿੱਥੇ ਦੇਸ਼ ਭਗਤੀ ਲਈ ਪੂਰਨ ਤੌਰ ਤੇ ਮੰਨੀ-ਪ੍ਰਮੰਨੀ ਸ਼ਖਸੀਅਤ ਸਨ, ਉਥੇ ਉਨ੍ਹਾਂ ਨੇ ਰਾਜਸੀ ਪਿੜ੍ਹ ਵਿੱਚ ਵੀ ਸਾਲ 1952-53 ਵਿੱਚ ਯੂ.ਪੀ. ਵਿਧਾਨ ਸਭਾ ਦੇ ਮੈਂਬਰ ਰਹਿ ਕੇ ਅਤੇ ਇਸੇ ਤਰ੍ਹਾਂ ਰਾਜ ਸਭਾ ਵਿੱਚ ਜਦੋਂ ਮੌਕਾ ਮਿਲਿਆ ਲੋਕਾਂ ਦੀ ਸੇਵਾ ਕੀਤੀ। ਉੜੀਸਾ ਵਿੱਚ ਗਵਰਨਰ ਬਣੇ। ਉਨ੍ਹਾਂ ਨੂੰ ਪਦਮ-ਸ੍ਰੀ-ਐਵਾਰਡ ਨਾਲ ਵੀ ਸਨਮਾਨਤ ਕੀਤਾ ਗਿਆ। ਸਪੀਕਰ ਸਾਹਿਬ ਸੱਚਮੁੱਚ ਹੀ ਅਜਿਹੀਆਂ ਸ਼ਖਸੀਅਤਾਂ ਲਈ ਇਹ ਐਵਾਰਡ ਬਣੇ ਹੁੰਦੇ ਹਨ। ਅਜਿਹੀਆਂ

ਮਹਾਨ ਸਖਸ਼ੀਅਤਾਂ ਦਾ ਵਿਛੜ ਜਾਣਾ ਸਾਡੇ ਸਭ ਲਈ ਬੜਾ ਭਾਰੀ ਘਾਟਾ ਹੈ। ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਬਿਸ਼ੰਬਰ ਨਾਥ ਮੱਕੜ ਜੀ ਵੀ ਮੰਤਰੀ ਰਹੇ ਅਤੇ ਇਹ 12 ਅਪ੍ਰੈਲ, 1998 ਨੂੰ ਅਕਾਲ ਚਲਾਣਾ ਕਰ ਗਏ ਹਨ। ਉਹ ਕਸਬਾ ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ ਦੇ ਵਸਨੀਕ ਸਨ। ਉਨ੍ਹਾਂ ਨੂੰ ਇਸ ਹਲਕੇ ਵਿਚੋਂ ਬਤੌਰ ਐਮ.ਐਲ.ਏ./ ਮੰਤਰੀ ਲੋਕਾਂ ਦੀ ਸੇਵਾ ਕਰਨ ਦਾ ਮੌਕਾ ਮਿਲਿਆ। ਉਹ ਸਰਦਾਰ ਲਛਮਣ ਸਿੰਘ ਗਿੱਲ ਦੀ ਮਨਿਸਟਰੀ ਵੇਲੇ ਵਜ਼ੀਰ ਸਨ ਅਤੇ ਉਨ੍ਹਾਂ ਨੂੰ ਉਸ ਸਮੇਂ ਆਪਣੇ ਹਲਕੇ ਦੇ ਲੋਕਾਂ ਦੀ ਸੇਵਾ ਕਰਨ ਲਈ ਜ਼ਿੰਮੇਂਵਾਰੀਆਂ ਨਿਭਾਉਣ ਦਾ ਮੌਕਾ ਮਿਲਿਆ। ਉਨ੍ਹਾਂ ਦੇ ਵਿਛੜ ਜਾਣ ਕਾਰਨ ਵੀ ਅਸੀਂ ਇਕ ਚੰਗੇ ਸਿਆਸਤਦਾਨ ਤੋਂ ਵਾਂਝੇ ਹੋ ਗਏ ਹਾਂ। ਇਸ ਲਈ ਮੈਂ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਸਰਦਾਰ ਤੇਜਾ ਸਿੰਘ ਦਰਦੀ ਜੀ ਬੜੇ ਹੀ ਲੋਕਾਂ ਦੇ ਸੇਵਕ, ਗਰੀਬ ਅਤੇ ਮਜ਼ਲੂਮ ਲੋਕਾਂ ਦੇ ਦਰਦਾਂ ਨੂੰ ਸਮਝਣ ਵਾਲੇ ਅਤੇ ਲੋਕਾਂ ਨੂੰ ਆਮ ਗਲੀਆਂ ਵਿੱਚ ਮਿਲਣਾ ਅਤੇ ਉਨ੍ਹਾਂ ਦੀ ਮੱਦਦ ਕਰਨ ਦੀ ਉਨ੍ਹਾਂ ਦੇ ਮਨ ਵਿਚ ਉਮੰਗ ਪਾਈ ਜਾਂਦੀ ਸੀ। ਉਹ ਐਮ. ਐਲ. ਏ. ਵੀ ਰਹੇ ਅਤੇ ਪਾਰਲੀਮੈਂਟ ਵਿੱਚ ਵੀ ਗਏ, ਲੇਕਿਨ ਸਾਦਗੀ ਉਨ੍ਹਾਂ ਦੇ ਨਾਲ ਸਚਾਈ ਉਨ੍ਹਾਂ ਦੇ ਨਾਲ, ਕੁਰਬਾਨੀ ਉਨ੍ਹਾਂ ਦੇ ਨਾਲ, ਹਰ ਥਾਂ ਪਹਿਰਾ ਦੇ ਕੇ ਨਾਲ ਰਹੀ। ਕਈ ਵਾਰ ਮੈਨੂੰ ਵੀ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ। ਉਹ ਛੋਟੀਆਂ ਮੋਟੀਆਂ ਗੱਲਾਂ ਵਿੱਚ ਕਦੇ ਵੀ ਆਪਣੇ ਆਪ ਨੂੰ ਇਨਵਾਲਵ ਨਹੀਂ ਰੱਖਦੇ ਸੀ। ਰਾਜਸੀ ਪੱਧਰ ਤੇ ਰਹਿੰਦਿਆਂ ਹੋਇਆਂ ਵੀ ਉਨ੍ਹਾਂ ਦੇ ਮਨ ਵਿੱਚ ਗਰੀਬ ਲੋਕਾਂ ਲਈ ਤੜਪ ਸੀ, ਪੀੜ ਸੀ। ਉਹ ਜ਼ਿਲ੍ਹਾ ਬਠਿੰਡਾ ਹੁਣ ਮਾਨਸਾ ਨਾਲ ਸਬੰਧ ਰੱਖਦੇ ਸਨ। ਅੱਜ ਉਨ੍ਹਾਂ ਦੇ ਵਿੱਛੜ ਜਾਣ ਨਾਲ ਸਾਰੇ ਜ਼ਿਲ੍ਹੇ ਵਾਲਿਆਂ ਨੂੰ, ਪੰਜਾਬ ਵਾਲਿਆਂ ਨੂੰ ਬੜਾ ਘਾਟਾ ਪਿਆ ਹੈ। ਉਨ੍ਹਾਂ ਨੂੰ ਵੀ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਇਕਬਾਲ ਸਿੰਘ, ਸਾਬਕਾ ਵਿਧਾਇਕ ਬੜੇ ਹੀ ਘੱਟ ਬੋਲਣ ਵਾਲੇ, ਕੰਮ ਵਿੱਚ ਵਿਸ਼ਵਾਸ ਕਰਨ ਵਾਲੇ, ਉੱਚੀ ਕਾਬਲੀਅਤ ਰੱਖਣ ਵਾਲੇ, ਜ਼ਿੰਮੇਂਵਾਰੀਆਂ ਨਿਭਾਉਣ ਵਾਲੇ, ਪੂਰਣ ਸਾਦਗੀ ਦੇ ਨਾਲ ਰਹਿਣ ਵਾਲੇ ਅਤੇ ਅੱਛੇ ਪੜ੍ਹੇ ਲਿਖੇ ਇਨਸਾਨ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜਿਸ ਵੇਲੇ ਉਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਿੰਡੀਕੇਟ ਦੇ ਮੈਂਬਰ ਸਨ ਤਾਂ ਬੜੀਆਂ ਅੱਛੀਆਂ ਅੱਛੀਆਂ ਸਿਫ਼ਾਰਸ਼ਾਂ ਦੇ ਕੇ, ਨਵੇਂ ਤੋਂ ਨਵੇਂ ਫੈਸਲੇ ਲੋਕ ਹਿੱਤ ਵਿੱਚ ਕਰਵਾਉਣ ਵਿੱਚ ਉਹ ਮੋਢੀ ਸਮਝੇ ਜਾਂਦੇ ਸਨ। ਉਹ ਵਿਧਾਨ ਸਭਾ ਵਿੱਚ ਮੈਂਬਰ ਰਹੇ। ਉਨ੍ਹਾਂ ਨੂੰ ਐਡਮਨਿਸਟਰੇਟਿਵ ਤਜਰਬਾ ਵੀ ਕਾਫੀ ਸੀ। ਉਹ ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਵਿੱਚ ਰਹੇ ਅਤੇ ਉਥੇ ਉਨ੍ਹਾ ਨੇ ਜ਼ੁੰਮੇਂਵਾਰੀ ਪੂਰਨ ਤੌਰ ਤੇ ਸੰਭਾਲੀ। ਉਸ ਤੋਂ ਮਗਰੋਂ ਉਹ ਸਿਆਸਤ ਵਿੱਚ ਆਏ। ਉਹ ਵੀ ਸਾਨੂੰ ਵਿਛੋੜਾ ਦੇ ਕੇ ਅਕਾਲ ਚਲਾਣਾ ਕਰ ਗਏ ਹਨ। ਮੈਂ ਸਮਝਦੀ ਹਾਂ ਕਿ ਇੱਕ ਦਰਵੇਸ਼ ਅਤੇ ਸੰਜੀਦੇ ਸਿਆਸਤਦਾਨ ਦੇ ਸਦੀਵੀ ਵਿਛੋੜੇ ਤੋਂ ਸਾਡੇ ਪੰਜਾਬ ਨੂੰ ਬੜਾ ਭਾਰੀ ਘਾਟਾ ਪਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਸਰਤਾਜ ਸਿੰਘ ਲੈਫਟੀਨੈਂਟ ਜਨਰਲ ਵੀ ਸਾਡੇ ਕੋਲੋਂ ਚਲੇ ਗਏ ਹਨ। ਪੰਜਾਬ ਦੇ ਬਹਾਦਰਾਂ ਨੇ, ਪੰਜਾਬ ਦੇ ਵੀਰਾਂ ਨੇ ਜਦੋਂ ਕਦੇ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਵੀ ਮੁਲਕ ਨੂੰ, ਦੇਸ਼ ਨੂੰ ਕਿਸੀ ਪਾਸਿਓਂ ਖਤਰਾ ਆਇਆ ਤਾਂ ਬਹਾਦਰੀ ਨਾਲ ਪਹਿਲੀਆਂ ਕਤਾਰਾਂ ਵਿੱਚ ਰਹਿ ਕੇ ਮੁਕਾਬਲਾ ਕੀਤਾ ਅਤੇ ਦੇਸ਼ ਦੀ ਆਨ-ਸ਼ਾਨ ਨੂੰ ਕਾਇਮ ਰੱਖਣ ਲਈ ਬਹਾਦਰੀ ਨਾਲ ਕੁਰਬਾਨੀਆਂ ਦਿੱਤੀਆਂ। ਸਾਡੇ ਪੰਜਾਬੀ ਭਰਾ ਉਚੇ ਅਹੁਦਿਆਂ ਤੇ ਵੀ ਅੱਗੇ ਰਹਿੰਦੇ ਹਨ। ਸੋ, ਲੈਫਟੀਨੈਂਟ ਜਨਰਲ ਸਰਤਾਜ ਸਿੰਘ, ਜਦੋਂ ਇਨ੍ਹਾਂ ਨੂੰ 1940 ਵਿੱਚ ਪੂਰਨ ਤੌਰ ਤੇ ਮੌਕਾ ਮਿਲਿਆ ਤਾਂ ਉਦੋਂ ਇਨ੍ਹਾਂ ਨੇ ਕਮਿਸ਼ਨ ਵਿੱਚ ਬਹਾਦਰੀ ਵਿਖਾਈ। ਇਸਦੇ ਬਦਲੇ ਉਨ੍ਹਾਂ ਨੂੰ ਮੈਡਲ ਵੀ ਮਿਲਿਆ। ਉਨ੍ਹਾਂ ਨੇ ਫੌਜੀ ਸੈਂਟਰ ਵਿੱਚ ਮੁੱਖ ਟ੍ਰੇਨਿੰਗ ਅਧਿਕਾਰੀ ਦੇ ਤੌਰ ਤੇ ਵੀ ਅਤੇ ਪਹਾੜੀ ਖੇਤਰ ਜਾਂ ਕਿਸੇ ਵੀ ਹਿੱਸੇ ਵਿੱਚ ਪੂਰਨ ਤੌਰ ਤੇ ਆਪਣੀ ਜ਼ੁੰਮੇਂਵਾਰੀ ਨਿਭਾਈ। ਜਦੋਂ ਵੀ ਉਨ੍ਹਾਂ ਨੂੰ ਕਿਤੇ ਅਗਵਾਈ ਕਰਨ ਦਾ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਰਿਕਾਰਡ-ਤੋੜ ਸ਼ਾਨਦਾਰ ਰੋਲ ਨਿਭਾਇਆ। ਅੱਜ ਉਸ ਮੰਨੇ-ਪ੍ਰਮੰਨੇ ਪਦਮ ਭੂਸ਼ਣ ਨਾਲ ਸਨਮਾਨਿਤ ਬਹਾਦਰ ਫੌਜੀ ਜਰਨੈਲ ਦਾ ਚਲੇ ਜਾਣਾ ਬਹੁਤ ਹੀ ਘਾਟੇ ਵਾਲੀ ਗੱਲ ਹੈ। ਮੈਂ ਸਮਝਦੀ ਹਾਂ ਕਿ ਇੱਕ ਵੀਰ ਸਪੂਤ ਦੀਆਂ ਸੇਵਾਵਾਂ ਤੋਂ ਪੰਜਾਬ ਅਤੇ ਦੇਸ਼ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਪ੍ਰੋਫੈਸਰ ਹਰਬੰਸ ਸਿੰਘ ਜੀ ਜਿਹੜੇ ਕਿ ਬੜੇ ਅੱਛੇ ਵਿਦਵਾਨ ਸਨ, ਉਹ ਵੀ ਪਿਛਲੀ ਦਿਨੀਂ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 70 ਵਰ੍ਹਿਆਂ ਦੀ ਉਮਰ ਦੇ ਸਨ। ਪੰਜਾਬੀ ਯੂਨੀਵਰਸਿਟੀ ਨੇ ਉਨ੍ਹਾਂ ਨੂੰ ਪੂਰਨ ਤੌਰ ਤੇ ਲਾਈਫ ਫੈਲੋਸ਼ਿਪ ਦਿੱਤੀ ਹੋਈ ਸੀ। ਉਨ੍ਹਾਂ ਨੇ ਬੜੀਆਂ ਕਿਤਾਬਾਂ ਲਿਖੀਆਂ। ਮੈਂ ਸਮਝਦੀ ਹਾਂ ਕਿ ਜਿੱਥੇ ਜ਼ੁੰਮੇਂਵਾਰੀ ਨਾਲ, ਕਾਬਲੀਅਤ ਨਾਲ, ਯੋਗਤਾ ਨਾਲ ਮਜ਼ਬੂਤ ਦ੍ਰਿੜ ਇਰਾਦਿਆਂ ਨਾਲ ਸੇਵਾ ਕੀਤੀ ਜਾਂਦੀ ਹੈ, ਉਥੇ ਬੜਾ ਭਾਰੀ ਯੋਗਦਾਨ ਕਲਮ ਅਤੇ ਲਿਖਤ ਦਾ ਹੁੰਦਾ ਹੈ। ਉਨ੍ਹਾਂ ਨੇ ਪੰਜਾਬ ਔਰ ਸਿੱਖਇਜ਼ਮ ਤੇ ਪੁਸਤਕਾਂ ਲਿਖੀਆਂ ਔਰ ਇਨ੍ਹਾਂ ਸਾਰੀਆਂ ਗੱਲਾਂ ਤੋਂ ਉਪਰ ਉਠ ਕੇ ਬੜੀ ਭਾਰੀ ਰੌਸ਼ਨੀ ਸਾਡੀ ਜਨਤਾ ਔਰ ਸੰਸਾਰ ਨੂੰ ਵੰਡੀ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਇੱਕ ਉਘੇ ਵਿਦਵਾਨ ਅਤੇ ਲੇਖਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਸਾਰੀ ਸਿੱਖ ਕੌਮ ਔਰ ਖਾਸ ਤੌਰ ਤੇ ਬੁਧੀਜੀਵੀ ਵਰਗ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਤਲਤ ਮਹਿਮੂਦ ਇੱਕ ਉਘੇ ਗਾਇਕ ਸਨ। ਉਨ੍ਹਾਂ ਨੂੰ ਆਪਣੀ ਕਲਾ ਵਿੱਚ ਮੁਹਾਰਤ ਹਾਸਲ ਸੀ ਔਰ ਉਨ੍ਹਾਂ ਨੇ ਕਾਫੀ ਨਾਮਣਾ ਖੱਟਿਆ ਹੈ। ਉਨ੍ਹਾਂ ਨੇ ਬੜੇ ਲੰਬੇ ਸਮੇਂ ਤੱਕ ਬਹੁਤ ਸਾਰੀਆਂ ਫਿਲਮਾਂ ਵਿੱਚ ਔਰ ਗੀਤਾਂ ਵਿੱਚ ਆਪਣੀ ਵੱਖਰੀ ਪਹਿਚਾਨ ਬਣਾਈ ਸੀ। ਉਨ੍ਹਾਂ ਨੇ ਕਲਾ ਦੇ ਖੇਤਰ ਵਿੱਚ ਬਹੁਤ ਯੋਗਦਾਨ ਪਾਇਆ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਇੱਕ ਮਹਾਨ ਗਾਇਕ ਅਤੇ ਕਲਾਕਾਰ ਦੀਆਂ ਸੇਵਾਵਾਂ ਤੋਂ ਅਸੀਂ ਵਿਛੜ ਗਏ ਹਾਂ, ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਸੁਸ਼ੀਲ ਬਾਲੀ ਜੀ ਇੱਕ ਬੜੇ ਉਘੇ ਵਿਦਵਾਨ ਤੇ ਪੱਤਰਕਾਰ ਸਨ। ਉਹ ਵੀ ਪਿਛਲੇ ਦਿਨੀਂ ਸਾਡੇ ਕੋਲੋਂ ਚਲੇ ਗਏ ਹਨ। ਉਨ੍ਹਾਂ ਨੇ ਜਰਨਲਿਜ਼ਮ ਵਿੱਚ ਪੂਰੀ ਨਿਰਪੱਖਤਾ ਨਾਲ ਆਪਣੀ ਜੰਮੇਂਵਾਰੀ ਨਿਭਾਈ। ਉਨ੍ਹਾਂ ਨੂੰ

ਪੀ.ਟੀ.ਆਈ. ਵਿੱਚ ਸੇਵਾ ਕਰਨ ਦਾ ਮੌਕਾ ਮਿਲਿਆ ਔਰ ਉਹ ਸਪੋਰਟਸ ਫੈਡਰੇਸ਼ਨ ਆਫ ਇੰਡੀਆ ਵਿੱਚ ਵੀ ਰਹੇ । ਉਥੇ ਵੀ ਉਨ੍ਹਾਂ ਨੇ ਸੇਵਾ ਕੀਤੀ ਅਰ ਉਨ੍ਹਾਂ ਨੇ ਨਿਰਪੱਖਤਾ ਨਾਲ ਆਪਣੀ ਕਲਮ ਨਾਲ ਇਨਸਾਫ ਤੇ ਜੈਨੂਅਨਨੈਸ ਲੋਕਾਂ ਅੱਗੇ ਰੂਬਰੂ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ । ਮੈਨੂੰ ਉਨ੍ਹਾਂ ਨੂੰ ਮਿਲਣ ਦਾ ਉਨ੍ਹਾਂ ਨਾਲ ਬੈਠਣ ਦਾ ਮੌਕਾ ਮਿਲਿਆ ਹੈ ਕਿਉਂਕਿ ਉਹ ਚੰਡੀਗੜ੍ਹ ਪ੍ਰੈਸ ਕਲੱਬ ਦੇ ਜਨਰਲ ਸਕੱਤਰ ਵੀ ਸਨ ਅਤੇ ਪ੍ਰਧਾਨ ਵੀ ਸਨ । ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ ਸਾਡਾ ਪੰਜਾਬ ਇੱਕ ਉਘੇ ਪੱਤਰਕਾਰ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਮੈਂ ਉਨ੍ਹਾਂ ਦੇ ਚਲੇ ਜਾਣ ਤੇ ਬੜਾ ਭਾਰੀ ਦੁੱਖ ਮਹਿਸੂਸ ਕਰਦੀ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਪੰਜਾਬ ਦੇ ਕਬੱਡੀ ਖੇਡਣ ਵਾਲੇ ਸਾਡੇ 4 ਖਿਡਾਰੀ ਬੜੀਆਂ ਖੁਸ਼ੀਆਂ ਵਿੱਚ, ਬੜੇ ਗੌਰਵ ਦੇ ਨਾਲ ਇਸ ਪੰਜਾਬ ਦੀ ਧਰਤੀ ਤੇ ਬਹਾਦਰੀ ਦੀ ਕਲਪਨਾ ਕਰਦੇ ਹੋਏ, ਜਿੱਤ ਦੀ ਕਲਪਨਾ ਕਰਦੇ ਹੋਏ ਜਾ ਰਹੇ ਸਨ। ਖੁਸ਼ੀਆਂ ਦੇ ਵਿੱਚ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਡਰਾਉਣੀ ਮੌਤ ਉਨ੍ਹਾਂ ਦਾ ਰਾਹ ਰੋਕੀ ਖੜ੍ਹੀ ਹੈ । ਕਿਸੇ ਵੀ ਖਿਡਾਰੀ ਦਾ ਖੇਡਣ ਵਾਲੇ ਨੌਜਵਾਨ ਦਾ ਚਲੇ ਜਾਣਾ, ਮੈਂ ਸਮਝਦੀ ਹਾਂ ਕਿ ਨਾ-ਬਰਦਾਸ਼ਤ ਕਰਨ ਵਾਲੀ ਘਾਟ ਹੈ । ਜਿਸ ਨੇ ਵੀ ਇਸ ਖਬਰ ਨੂੰ ਸੁਣਿਆ, ਉਹੀ ਆਪਣੇ ਮਨ ਵਿੱਚੋਂ, ਸਮਾਜ ਆਪਣੇ ਮਨ ਵਿੱਚੋਂ, ਇਸ ਗਹਿਰੇ ਦੁੱਖ ਨੂੰ ਭੁਲਾ ਨਹੀਂ ਸਕਿਆ । ਬੜਾ ਭਾਰੀ ਦੁੱਖ ਉਨ੍ਹਾਂ ਨੂੰ ਹੋਇਆ ਹੈ । ਅਸੀਂ ਅਤੇ ਸਾਰਾ ਪੰਜਾਬ ਪੂਰਨ ਤੌਰ ਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਤਹਿ ਦਿਲੋਂ ਅਫਸੋਸ ਪ੍ਰਗਟ ਕਰਦੇ ਹਾਂ । ਅੱਜ ਤੱਕ ਵੀ ਸਾਨੂੰ ਉਨ੍ਹਾਂ ਦੀ ਪ੍ਰਾਪਤੀ ਦੀ, ਬਹਾਦਰੀ ਦੀ ਯਾਦ ਹੈ ਅਤੇ ਘਾਟ ਮਹਿਸੂਸ ਹੁੰਦੀ ਹੈ । ਉਨ੍ਹਾਂ ਨੇ ਏਨੀ ਸ਼ੋਹਰਤ ਲੈਣੀ ਔਰ ਇਸ ਤਰ੍ਹਾਂ ਚਲੇ ਜਾਣ ਨਾਲ ਇੱਕ ਕਮੀ ਦੇ ਨਾਲ ਨਾਲ ਇੱਕ ਅਕਹਿ ਸੱਟ ਹੈ, ਜਿਸ ਨੂੰ ਜਲਦੀ ਭੁਲਾਉਣਾ ਬੜਾ ਮੁਸ਼ਕਲ ਹੈ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਐਸੀਆਂ ਅਣਹੋਣੀਆਂ ਵਿੱਚੋਂ ਇੱਕ ਮੱਕੇ ਦੀ ਭਗਦੜ ਦਾ ਦੁਖਾਂਤ ਵਾਪਰਿਆ ਹੈ । ਲੋਕ ਸ਼ਰਧਾ ਨਾਲ ਉਥੇ ਮੱਥਾ ਟੇਕਣ ਲਈ, ਪੂਜਣ ਲਈ ਜਾ ਰਹੇ ਸਨ ਕਿ ਪਤਾ ਨਹੀਂ ਕਿਸ ਤਰ੍ਹਾਂ ਅਚਾਨਕ ਇਸ ਤਰ੍ਹਾਂ ਦੀ ਘਟਨਾ ਵਾਪਰ ਗਈ । ਕੀ ਪਤਾ ਸੀ ਕਿ ਇਸ ਤਰ੍ਹਾਂ ਜੋ ਲੋਕ ਉਥੇ ਸ਼ਰਧਾ ਲੈ ਕੇ ਗਏ, ਉਨ੍ਹਾਂ ਨੂੰ ਉਸ ਥਾਂ ਤੋਂ ਵਾਪਸ ਨਹੀਂ ਆਉਣਾ ਪਵੇਗਾ । ਉਨ੍ਹਾਂ ਸਾਰੀਆਂ ਜ਼ਿੰਦਗੀਆਂ ਜੋ ਉਥੋਂ ਚਲੀਆਂ ਗਈਆਂ ਸਨ, ਦੇ ਚਲੇ ਜਾਣ ਨਾਲ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ । ਮੈਂ ਉਨ੍ਹਾਂ ਪਰਿਵਾਰਾਂ ਅਤੇ ਜਿਨ੍ਹਾਂ ਪਰਿਵਾਰਾਂ ਦੇ ਮੈਂਬਰ ਉਸ ਭਗਦੜ ਵਿੱਚ ਮਾਰੇ ਗਏ ਸਨ, ਨਾਲ ਤਹਿ ਦਿਲੋਂ ਹਮਦਰਦੀ ਪ੍ਰਗਟ ਕਰਦੀ ਹਾਂ

ਇਸੇ ਤਰ੍ਹਾਂ, ਸਪੀਕਰ ਸਾਹਿਬ, ਇੱਕ ਹੋਰ ਵਾਵਰੋਲਾ ਦੁਖਾਂਤ ਵਾਪਰਿਆ । ਇਹ ਵੀ ਬੜਾ ਭਾਰੀ ਗੁਜਰਾਤ ਤੇ ਰਾਜਸਥਾਨ ਵਿੱਚ ਦੁਖਾਂਤ ਵਾਪਰਿਆ ਹੈ । ਹਰ ਰੋਜ਼ ਅਖਬਾਰਾਂ ਦੇ ਵਿੱਚ ਪੜ੍ਹੀਦਾ ਹੈ ਕਿ ਕਿਸ ਤਰ੍ਹਾਂ ਮੌਤਾਂ ਹੋਈਆਂ ਹਨ । ਜ਼ਿੰਦਗੀਆਂ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਦਾ ਇਸ ਤਰ੍ਹਾਂ ਚਲੇ ਜਾਣਾ ਤੇ ਹੋਰ ਵੀ ਬਹੁਤ ਕੁਝ ਬਰਬਾਦ, ਖਤਮ ਹੋ ਜਾਣਾ, ਇਹ ਵੀ ਕੋਈ ਛੋਟੀ ਗੱਲ ਨਹੀਂ । ਲੋਕ ਇਸ ਤਰ੍ਹਾਂ ਅਚਾਨਕ ਝੱਖੜ, ਤੂਫਾਨ ਦੀ ਲਪੇਟ ਵਿੱਚ ਆ ਜਾਣਗੇ. ਉਨ੍ਹਾਂ ਦੇ ਪਰਿਵਾਰਾਂ ਨਾਲ. ਉਨ੍ਹਾਂ ਲੋਕਾਂ ਨਾਲ ਕੀ ਬੀਤਦੀ ਹੋਏਗੀ, ਕਿਸ ਤਰ੍ਹਾਂ ਦੁਖਾਂਤ ਵਿੱਚ. ਬਰਬਾਦੀ ਵਿੱਚ ਅਤੇ ਸਹਿਮ ਵਿੱਚ ਉਸ ਸੂਬੇ ਦੇ ਲੋਕ ਬੈਠੇ ਹੋਣਗੇ. ਮੈਂ ਸਮਝਦੀ ਹਾਂ ਕਿ ਜਿੰਨੀ ਵੀ ਹਮਦਰਦੀ ਉਨ੍ਹਾਂ ਨਾਲ ਕੀਤੀ ਜਾਵੇ, ਉਨੀ ਹੀ ਥੋੜ੍ਹੀ ਹੈ । ਜੋ ਜਾਨਾਂ ਚਲੀਆਂ ਗਈਆਂ, ਉਨ੍ਹਾਂ ਦੀ ਹਰ ਇੱਕ ਦੇ ਮਨ ਵਿੱਚ ਬੜੀ ਭਾਰੀ ਤੇ ਗਹਿਰੀ ਸੱਟ ਵੱਜੀ ਹੈ । ਜੋ ਜਾਨਾਂ ਉਸ ਵਾਵਰੋਲੇ ਵਿੱਚ ਚਲੀਆਂ ਗਈਆਂ, ਮੈਂ ਉਨ੍ਹਾਂ ਲਈ ਬੜਾ ਦੁੱਖ ਪ੍ਰਗਟ ਕਰਦੀ ਹਾਂ ।

ਸਰਦਾਰ ਭਾਗ ਸਿੰਘ ਜੈਦ. ਜਿਹੜ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਹੇ ਹਨ. ਉਹ ਵੀ, ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਸਾਡੇ ਵਿਚੋਂ ਚਲੇ ਗਏ ਹਨ, ਅਕਾਲ ਚਲਾਣਾ ਕਰ ਗਏ ਹਨ, ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ । ਉਹ ਬਠਿੰਡਾ ਜ਼ਿਲ੍ਹੇ ਦੇ ਸਨ, ਉਹ ਧਾਰਮਿਕ ਵਿਚਾਰਾਂ ਦੇ ਵਿਅੱਕਤੀ ਸਨ ਅਤੇ ਸੱਚੇ ਸੁੱਚੇ ਦੇਸ਼ ਭਗਤ ਸਨ । ਉਨ੍ਹਾਂ ਦੀ ਪੂਰਨ ਜ਼ਿੰਦਗੀ, ਚਾਹੇ ਉਹ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਰਹੇ ਔਰ ਚਾਹੇ ਇੱਕ ਪਿੰਡ ਦੇ 15 ਜਾਂ 18 ਸਾਲ ਲਗਾਤਾਰ ਸਰਪੰਚ ਰਹੇ, ਲੋਕਾਂ ਦੀ ਸੇਵਾ ਕਰਨ ਵਿੱਚ ਬਤੀਤ ਹੋਈ । ਉਨ੍ਹਾਂ ਦੇ ਚਲੇ ਜਾਣ ਨਾਲ ਇੱਕ ਸੱਚੇ ਸੁੱਚੇ ਸੇਵਕ ਦੀਆਂ ਸੇਵਾਵਾਂ ਤੋਂ ਸਾਡਾ ਪੰਜਾਬ ਵਾਂਝਾ ਹੋਇਆ ਹੈ । ਇਸ ਨਾਲ ਬੜਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਜਥੇਦਾਰ ਕੁਲਦੀਪ ਸਿੰਘ ਭਾਟੀਆ, ਸਾਬਕਾ ਮੈਂਬਰ ਸ਼੍ਰੋਮਣੀ ਅਕਾਲੀ ਦਲ 16 ਜੂਨ, 1998 ਨੂੰ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਦਾ ਜਨਮ ਜੁਕਾਲੀਆਂ ਜ਼ਿਲ੍ਹਾ ਗੁਰਦਾਸਪੁਰ (ਹੁਣ ਪਾਕਿਸਤਾਨ) ਵਿੱਚ ਹੋਇਆ । ਉਨ੍ਹਾਂ ਨੇ 40 ਸਾਲ ਸਰਗਰਮ ਅਕਾਲੀ ਸਿਆਸਤ ਵਿੱਚ ਰਹਿ ਕੇ ਆਪਣੀ ਜ਼ਿੰਮੇਂਵਾਰੀ ਨਿਭਾਈ । ਉਹ ਵੱਖਰੇ ਵੱਖਰੇ ਸਮੇਂ ਵਿੱਚ ਵੱਖਰੇ ਵੱਖਰੇ ਮੋਰਚਿਆਂ ਵਿੱਚ ਜਾਂਦੇ ਰਹੇ । ਉਹ ਜਲੰਧਰ ਨਗਰ ਨਿਗਮ ਦੇ ਕੌਂਸਲਰ ਵੀ ਰਹੇ । ਉਹ ਇੰਪਰੂਵਮੈਂਟ ਟਰੱਸਟ, ਜਲੰਧਰ ਦੇ ਮੈਂਬਰ ਵੀ ਰਹੇ । ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ, ਚੰਗੇ ਸੇਵਾਦਾਰ, ਸਿਆਸਤਦਾਨ ਦੀ ਸਟੇਟ ਨੂੰ ਇੱਕ ਕਮੀ ਵਾਲੀ ਗੱਲ ਹੋਈ ਹੈ ਔਰ ਇਹ ਕਮੀ ਜਿਸ ਫੀਲਡ ਵਿੱਚੋਂ ਉਨ੍ਹਾਂ ਨੇ ਕੰਮ ਕੀਤਾ ਹੈ ਜਾਂ ਜਿਨ੍ਹਾਂ ਸੰਸਥਾਵਾਂ ਵਿੱਚ ਉਨ੍ਹਾਂ ਨੇ ਸੇਵਾ ਕੀਤੀ ਹੈ, ਉਨ੍ਹਾਂ ਨੂੰ ਹੀ ਹੋਈ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਸ ਤਰ੍ਹਾਂ ਲੀਡਰ ਆਫ ਦਿ ਹਾਊਸ ਨੇ ਕਿਹਾ ਹੈ ਕਿ ਜੰਮੂ ਕਸ਼ਮੀਰ ਦੇ ਵਿੱਚ ਇੱਕ ਬਹੁਤ ਵੱਡਾ ਦੁਖਾਂਤ ਵਾਪਰਿਆ ਹੈ, ਮੈਂ ਸਮਝਦੀ ਹਾਂ ਕਿ ਉਹ ਬਦਕਿਸਮਤ ਲੋਕ ਜੋ ਕਿ ਆਪਣੇ ਹੱਕ ਤੇ ਜਿੰਦ ਜਿਊਣ ਦੇ ਲਈ ਪੂਰਨ ਤੌਰ ਤੇ ਅਮਨ ਤੇ ਅਮਾਨ ਨਾਲ ਅਤੇ ਆਪਣੀਆਂ ਸਮਾਜਿਕ ਖੁਸ਼ੀਆਂ ਨੂੰ ਮਨਾਉਣ ਲਈ ਅਤੇ ਸ਼ਾਦੀਆਂ ਦੇ ਵਿੱਚ ਸ਼ਾਮਲ ਹੋਣ ਲਈ ਆਪਣੇ ਪਰਿਵਾਰਾਂ ਸਮੇਤ ਬੜੀ ਸ਼ਰਧਾ ਤੇ ਖੁਸ਼ੀ ਨਾਲ ਜਾ ਰਹੇ ਸਨ, ਉਹ ਕੁਝ ਅੱਤਵਾਦੀਆਂ ਦੇ ਘੇਰੇ ਵਿੱਚ ਆ ਗਏ ਅਤੇ ਉਨ੍ਹਾਂ ਨੂੰ ਇਨ੍ਹਾਂ ਅੱਤਵਾਦੀਆਂ ਨੇ ਆਪਣੀਆਂ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਆਪਣੀ ਝਪਟ ਦੇ ਵਿੱਚ ਲੈ ਲਿਆ । ਉਨ੍ਹਾਂ ਨੇ ਜਿਸ ਤਰ੍ਹਾਂ ਇਨ੍ਹਾਂ ਲੋਕਾਂ ਦੀ ਹੱਤਿਆ ਕੀਤੀ ਮੈਂ ਸਮਝਦੀ ਹਾਂ ਕਿ ਜਿੰਨੇ ਵੀ ਕਰੜੇ ਸ਼ਬਦਾਂ ਦੇ ਵਿੱਚ ਅਸੀਂ ਨਿੰਦਾ ਕਰੀਏ ਉਹ ਥੋੜ੍ਹੀ

ਹੈ । ਮੈਂ ਕਹਿੰਦੀ ਹਾਂ ਕਿ ਇਹੋ ਜਿਹੇ ਜਿਹੜੇ ਲੋਕ ਕਾਰਵਾਈਆਂ ਕਰਦੇ ਹਨ ਉਨ੍ਹਾਂ ਦੇ ਖਿਲਾਫ਼ ਡੱਟ ਕੇ ਲੜਿਆ ਜਾਵੇ ਅਤੇ ਇੱਕ ਮੁੱਠ ਹੋ ਕੇ ਲੜਿਆ ਜਾਵੇ ਤਾਂ ਹੀ ਸਾਡੇ ਦੇਸ਼ ਦੀ ਤੇ ਪੰਜਾਬ ਦੀ ਸ਼ਾਂਤੀ ਬਰਕਰਾਰ ਰਹਿ ਸਕਦੀ ਹੈ । ਇਹੋ ਜਿਹੀਆਂ ਜ਼ਿਆਦਾਤੀਆਂ ਕਰਨ ਵਾਲੇ ਲੋਕਾਂ, ਜਿਨ੍ਹਾਂ ਨੇ ਇਹ ਘਟਨਾ ਕਰਕੇ, ਉਨ੍ਹਾਂ ਪਰਿਵਾਰਾਂ ਦੇ ਘਰਾਂ ਦੇ ਵਿੱਚ ਖੁਸ਼ੀਆਂ ਦੀ ਬਜਾਏ ਗ਼ਮੀਆਂ ਦਿੜੇ ਵਿੱਚ ਪਾਈਆਂ ਹਨ ਉਨ੍ਹਾਂ ਦੀ ਸਾਨੂੰ ਵੱਧ ਤੋਂ ਵੱਧ ਨਿੰਦਾ ਕਰਨੀ ਚਾਹੀਦੀ ਹੈ । ਮੈਂ ਉਹਨਾਂ ਨੌਜਵਾਨ, ਜਿਹੜੇ ਖੁਸ਼ੀਆਂ ਮਨਾਉਣ ਜਾ ਰਹੇ ਸਨ ਅਤੇ ਮਾਰੇ ਗਏ, ਉਨ੍ਹਾਂ ਦੇ ਪਰਿਵਾਰਾਂ ਦੇ ਨਾਲ ਵੀ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਪੂਰਨ ਤੌਰ ਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹਾਂ ਅਤੇ ਜੋ ਮਤਾ ਇਥੇ ਰੱਖਿਆ ਗਿਆ ਹੈ ਉਸ ਨਾਲ ਸਹਿਮਤ ਹੁੰਦੀ ਹੋਈ ਸਾਰਿਆਂ ਪ੍ਰਤੀ ਸ਼ਰਧਾਂਜਲੀ ਪ੍ਰਗਟ ਕਰਦੀ ਹੋਈ ਆਪਣਾ ਸਥਾਨ ਲੈਂਦੀ ਹਾਂ ।

ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ (ਸ੍ਰੀ ਬਲਰਾਮ ਜੀ ਦਾਸ ਟੰਡਨ): ਸਪੀਕਰ ਸਾਹਿਬ, ਜੋ ਇਹ ਮਤਾ ਲੀਡਰ ਆਫ਼ ਦਿ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਰੱਖਿਆ ਹੈ ਮੈਂ ਉਸ ਦੇ ਪ੍ਰਤੀ ਆਪਣੀ ਸਹਿਮਤੀ ਪ੍ਰਗਟ ਕਰਦਾ ਹਾਂ । ਪਿਛਲੇ ਵਿਧਾਨ ਸਭਾ ਦੇ ਸੈਸ਼ਨ ਤੋਂ ਬਾਅਦ ਤੇ ਹੁਣ ਜਿਹੜਾ ਸੈਸ਼ਨ ਅੱਜ ਮਿਲ ਰਿਹਾ ਹੈ, ਉਸ ਦੇ ਦਰਮਿਆਨ ਕਈ ਸ਼ਖਸੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ । ਇਨ੍ਹਾਂ ਦੇ ਵਿਚ ਕਈ ਤਰ੍ਹਾਂ ਦੇ ਲੋਕ ਸਿਆਸਤਦਾਨ, ਜਿਨ੍ਹਾਂ ਨੇ ਸਿਆਸੀ ਜੀਵਨ ਦੇ ਵਿੱਚ ਵੀ ਸੇਵਾ ਕੀਤੀ ਅਤੇ ਉਸ ਦੇ ਨਾਲ ਨਾਲ ਸਮਾਜ ਸੇਵਾ ਵੀ ਕੀਤੀ ਔਰ ਕਈ ਐਸੇ ਲਿਖਾਰੀ ਵੀ, ਕਈ ਵਿਧਾਨ ਸਭਾ ਦੇ ਸਦੱਸਯ, ਜਿਹੜੇ ਕਿ ਪਾਰਲੀਮੈਂਟ ਦੇ ਮੈਂਬਰ ਵੀ ਰਹੇ ਔਰ ਐਸ.ਜੀ. ਪੀ.ਸੀ. ਦੇ ਮੈਂਬਰ ਵੀ ਰਹੇ, ਸਾਡੇ ਤੋਂ ਵਿਛੜ ਗਏ ਹਨ । ਕੁਝ ਲੋਕਾਂ ਨੇ ਆਪਣੇ ਆਪਣੇ ਢੰਗ ਦੇ ਨਾਲ ਇਸ ਸਮਾਜ ਦੀ ਸੇਵਾ ਕੀਤੀ ਹੈ, ਇਸ ਸੂਬੇ ਦੀ ਸੇਵਾ ਕੀਤੀ ਹੈ, ਇਸ ਦੇਸ਼ ਦੀ ਸੇਵਾ ਕੀਤੀ ਹੈ ਅਤੇ ਉਹ ਅੱਜ ਸਾਡੇ ਦਰਮਿਆਨ ਨਹੀਂ ਰਹੇ । ਉਨ੍ਹਾਂ ਸਾਰਿਆਂ ਦੇ ਪ੍ਰਤੀ ਮੈਂ ਆਪਣੀ ਪਾਰਟੀ ਵਲੋਂ ਔਰ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸਰਦਾਰ ਦਰਬਾਰਾ ਸਿੰਘ ਜਿਨ੍ਹਾਂ ਨੂੰ ਖੁਸ਼ੀ ਔਰ ਮਾਣ ਮਿਲਿਆ ਰਾਜਸਥਾਨ ਦੇ ਗਵਰਨਰ ਵਜੋਂ ਕੰਮ ਕਰਨ ਦਾ, ਉਥੇ ਪੰਜਾਬ ਦੇ ਲੋਕਾਂ ਨੂੰ ਵੀ ਇਸ ਦਾ ਮਾਣ ਮਿਲਿਆ ਅਤੇ ਇਸ ਦੇ ਨਾਲ ਪੰਜਾਬ ਦਾ ਸਿਰ ਵੀ ਉੱਚਾ ਹੋਇਆ ਸੀ । ਸਰਦਾਰ ਦਰਬਾਰਾ ਸਿੰਘ ਨੂੰ ਸਾਡੇ ਗਵਾਂਢੀ ਰਾਜ ਵਿੱਚ ਸੇਵਾ ਕਰਨ ਦਾ ਮੌਕਾ ਮਿਲਿਆ । ਉਨ੍ਹਾਂ ਦੇ ਬਾਰੇ ਹੋਰ ਵੀ ਬਹੁਤ ਕੁਝ ਦੱਸਿਆ ਗਿਆ ਹੈ । ਸਭ ਤੋਂ ਪਹਿਲੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਨੂੰ ਇਸ ਤਰ੍ਹਾਂ ਦੇ ਬੰਦੇ ਬਹੁਤ ਘੱਟ ਮਿਲਣਗੇ ਜਿਹੜੇ ਕਿ ਆਪਣੇ ਦਿਲ ਔਰ ਦਿਮਾਗ ਦੇ ਵਿੱਚ ਇਹ ਭਾਵਨਾ ਲੈ ਕੇ ਚਲਦੇ ਹਨ ਕਿ ਮੈਨੂੰ ਜੇਕਰ ਕੋਈ ਵੀ ਸੇਵਾ ਕਰਨ ਦਾ ਮੌਕਾ ਨਾ ਮਿਲਿਆ ਤਾਂ ਵੀ ਮੈਂ ਸੰਤੁਸ਼ਟ ਹਾਂ । ਸਰਦਾਰ ਦਰਬਾਰਾ ਸਿੰਘ ਜੀ ਦੇ ਮਨ ਵਿੱਚ ਇਹ ਨਹੀਂ ਸੀ ਕਿ ਕੋਈ ਉਚੀ ਪਦਵੀ ਪਾ ਕੇ ਹੀ ਖੁਸ਼ੀ ਮਿਲਦੀ ਹੈ । ਉਨ੍ਹਾਂ ਨੂੰ ਪਾਰਟੀ ਵਲੋਂ ਜੋ ਹੁਕਮ ਹੋਇਆ ਉਸ ਦੇ ਮੁਤਾਬਿਕ ਹੀ ਉਨ੍ਹਾਂ ਨੇ ਰਾਜਸਥਾਨ ਦੇ ਗਵਰਨਰ ਵਜੋਂ ਸੇਵਾ ਕਰਨ ਦਾ ਮੌਕਾ ਲਿਆ । ਸੋ, ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਬੰਦੇ ਬਹੁਤ ਘਟ ਮਿਲਣਗੇ । ਉਹ ਇੰਜਨੀਅਰ ਵੀ ਸਨ । ਉਨ੍ਹਾਂ ਨੇ ਇਸ ਸੂਬੇ ਦੀ ਜਿੰਨੀ ਸੇਵਾ ਕੀਤੀ ਤੇ ਪੰਜਾਬ ਦੇ ਲੋਕਾਂ ਨੂੰ ਜੋ ਰਸਤਾ ਦਿਖਾਇਆ, ਉਹ ਸਲਾਹੁਣਯੋਗ ਹੈ । ਉਹ ਅੱਜ ਸਾਡੇ ਦਰਮਿਆਨ ਨਹੀਂ ਰਹੇ ।

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਸਪੀਕਰ ਸਾਹਿਬ, ਇਸੇ ਤਰ੍ਹਾਂ ਸ੍ਰੀ ਬਿਸੰਬਰ ਨਾਥ ਪਾਂਡੇ, ਉੜੀਸਾ ਦੇ ਗਵਰਨਰ ਉਹ ਵੀ ਅੱਜ ਸਾਡੇ ਵਿੱਚ ਨਹੀਂ ਰਹੇ ।

ਇਸੇ ਤਰ੍ਹਾਂ ਮੱਕੜ ਸਾਹਿਬ ਜੋ ਕਿ ਇਸ ਹਾਊਸ ਦੇ ਮੈਂਬਰ ਵੀ ਰਹੇ ਅਤੇ ਉਹ ਹੁਸ਼ਿਆਰਪੁਰ ਜ਼ਿਲ੍ਹੇ ਦੇ ਮੁਕੇਰੀਆਂ ਹਲਕੇ ਨੂੰ ਬਿਲਾਂਗ ਕਰਦੇ ਸਨ, ਉਹ ਇੰਡਸਟਰੀ ਮਨਿਸਟਰ ਵੀ ਰਹੇ । ਉਨ੍ਹਾਂ ਨੇ ਆਪਣੇ ਇਲਾਕੇ ਦੇ ਵਾਸਤੇ ਬਹੁਤ ਜ਼ਿਆਦਾ ਦੇਣ ਦਿੱਤੀ । ਉਹ ਇੱਕ ਧਾਰਮਿਕ ਨੇਤਾ ਵੀ ਸਮਝੇ ਜਾਂਦੇ ਸਨ । ਉਨ੍ਹਾਂ ਨੇ ਇੱਕ ਕਾਲਜ ਵੀ ਸਥਾਪਿਤ ਕਰਵਾਇਆ । ਉਨ੍ਹਾਂ ਨੇ ਮੈਡੀਕਲ ਲਾਈਨ ਦੇ ਵਿੱਚ ਵੀ ਬਹੁਤ ਕੁਝ ਕਰਕੇ ਦਿਖਾਇਆ ਹੈ । ਉਨ੍ਹਾਂ ਨੇ ਆਪਣੇ ਇਲਾਕੇ ਦੇ ਲੋਕਾਂ ਦੀ ਬਹੁਤ ਸੇਵਾ ਕੀਤੀ । ਸਿਆਸਤ ਦੇ ਵਿਚ ਵੀ ਕਾਫੀ ਸੇਵਾ ਕੀਤੀ ਅਤੇ ਛੋਟੇ ਮੋਟੇ ਲੋਕਾਂ ਦੀ ਬਹੁਤ ਸੇਵਾ ਕੀਤੀ । ਇੰਡਸਟਰੀ ਦੇ ਪੱਖੋਂ ਵੀ ਉਨ੍ਹਾਂ ਨੇ ਬਹੁਤ ਸੇਵਾ ਕੀਤੀ । ਉਨ੍ਹਾਂ ਨੇ ਕੁਝ ਚੰਗੀਆਂ ਲੀਹਾਂ ਸਥਾਪਤ ਕੀਤੀਆਂ । ਅੱਜ ਸਾਨੂੰ ਦੁੱਖ ਇਸ ਗੱਲ ਦਾ ਹੈ ਕਿ ਉਹ ਸਾਡੇ ਦਰਮਿਆਨ ਨਹੀਂ ਰਹੇ ।

ਇਸ ਤੋਂ ਇਲਾਵਾ ਤੇਜਾ ਸਿੰਘ ਦਰਦੀ ਜੀ ਜੋ ਕਿ ਪੰਜਾਬ ਅਸੈਂਬਲੀ ਦੇ ਮੈਂਬਰ ਰਹੇ, ਮੈਂਬਰ ਪਾਰਲੀਮੈਂਟ ਵੀ ਰਹੇ, ਉਹ ਵੀ ਅੱਜ ਸਾਡੇ ਵਿੱਚ ਨਹੀਂ ਰਹੇ ।

ਸਰਦਾਰ ਇਕਬਾਲ ਸਿੰਘ ਜੀ, ਜਿਨ੍ਹਾਂ ਨੇ ਆਪਣੇ ਢੰਗ ਨਾਲ ਸੇਵਾ ਕੀਤੀ, ਉਹ ਵਿਧਾਨ ਸਭਾ ਦੇ ਸਦੱਸਯ ਵੀ ਰਹੇ, ਅੱਜ ਉਹ ਸਾਡੇ ਵਿਚਕਾਰ ਨਹੀਂ ਰਹੇ ।

ਲੈਫਟੀਨੈਂਟ ਜਨਰਲ ਸਰਤਾਜ ਸਿੰਘ ਜੀ ਨੇ ਇੰਨੀ ਅੱਛੀ ਤਰ੍ਹਾਂ ਕੰਮ ਕੀਤਾ ਜਿਸ ਨਾਲ ਪੰਜਾਬ ਦਾ ਸਿਰ ਉਚਾ ਹੋਵੇ । ਉਨ੍ਹਾਂ ਨੇ ਪੰਜਾਬੀਆਂ ਦਾ ਮਾਣ ਉਚਾ ਕੀਤਾ, ਦੇਸ਼ ਦੀ ਸੇਵਾ ਕੀਤੀ । 1965 ਦੀ ਜੰਗ ਵਿੱਚ ਇੱਕ ਪਹਾੜੀ ਡਵੀਜ਼ਨ ਨੂੰ ਲੀਡ ਕਰਦਿਆਂ ਹੋਇਆਂ ਜਿਸ ਤਰੀਕੇ ਨਾਲ ਉਨ੍ਹਾਂ ਨੇ ਸਫਲਤਾ ਪ੍ਰਾਪਤ ਕੀਤੀ, ਜੋ ਲੀਹਾਂ ਸਥਾਪਤ ਕੀਤੀਆਂ, ਉਸ ਵਾਸਤੇ ਉਨ੍ਹਾਂ ਨੂੰ ਪਦਮ-ਭੂਸ਼ਨ ਨਾਲ ਸਨਮਾਨਿਤ ਵੀ ਕੀਤਾ ਗਿਆ ।

ਇਸ ਤੋਂ ਇਲਾਵਾ ਸਾਡੇ ਉਘੇ ਲਿਖਾਰੀ ਪ੍ਰੋਫੈਸਰ ਹਰਬੰਸ ਸਿੰਘ ਜੀ ਨੇ ਸਿੱਖ ਇਤਿਹਾਸ ਉਤੇ, ਸਿੱਖ ਇਜ਼ਮ ਉਤੇ ਕਈ ਪੁਸਤਕਾਂ ਲਿਖੀਆਂ । ਉਨ੍ਹਾਂ ਨੇ ਜੋ ਸੇਵਾ ਕੀਤੀ ਉਹ ਅਕਹਿ ਹੈ । ਅੱਜ ਉਹ ਸਾਡੇ ਦਰਮਿਆਨ ਨਹੀਂ ਰਹੇ, ਸਾਡੇ ਪੰਜਾਬ ਦੇ ਲੋਕਾਂ ਨੂੰ ਉਨ੍ਹਾਂ ਦੇ ਅਕਾਲ ਚਲਾਣੇ ਦਾ ਦੁੱਖ ਹੈ ।

ਤਲਤ ਮਹਿਮੂਦ ਜੀ ਨੇ ਆਪਣੀ ਕਲਾ ਨਾਲ ਦੇਸ਼ ਦੀ ਸੇਵਾ ਕੀਤੀ, ਸਮਾਜ ਦੇ ਲੋਕਾਂ ਦੀ ਸੇਵਾ ਕੀਤੀ ਜੋ ਕਿ ਅਕਹਿ ਹੈ । ਰੋਜ਼ਾਨਾ ਜੀਵਨ ਵਿੱਚ ਜੋ ਗਲਾਂ ਆਮ ਵਾਪਰਦੀਆਂ ਹਨ, ਦੇਸ਼ ਦੇ ਆਮ ਆਦਮੀ ਨਾਲ ਵਾਪਰਦੀਆਂ ਹਨ ਜੋ ਕਿ ਲੋਕਾਂ ਦੇ ਦਿਲ ਦਿਮਾਗ ਉਤੇ ਛਾ ਗਈਆਂ ਸਨ, ਉਨ੍ਹਾਂ ਬਾਰੇ ਐਸੀ ਟੈਲੇਂਟਿਡ ਚੀਜ਼ ਜੋ ਆਪਣੇ ਮਿਊਜ਼ਿਕ ਨਾਲ, ਆਪਣੀ ਗਾਇਕੀ ਨਾਲ, ਆਪਣੀ ਅਵਾਜ਼ ਨਾਲ ਉਨ੍ਹਾਂ ਨੇ ਪੇਸ਼ ਕੀਤੀ ਕਿ—

"ਸਭ ਕੁਛ ਗਵਾ ਕੇ ਹੋਸ਼ ਮੇਂ ਆਏ"

ਸਾਰੇ ਹਿੰਦੁਸਤਾਨ ਦੇ ਲੋਕਾਂ ਨਾਲ ਹੀ ਨਹੀਂ ਸਗੋਂ ਦੁਨੀਆਂ ਭਰ ਦੇ ਲੋਕਾਂ ਨਾਲ ਇਝ ਵਾਪਰਦਾ ਹੈ ਕਿ ਸਭ ਕੁਝ ਗੁਆ ਕੇ ਬੰਦਾ ਹੋਸ਼ ਵਿੱਚ ਆਉਂਦਾ ਹੈ। ਇਹ ਗੱਲ ਕਿਸੇ ਤੋਂ ਵੀ ਭੁੱਲੀ ਨਹੀਂ ਹੋਈ। ਹਿੰਦੁਸਤਾਨ ਦੇ ਲੋਕ ਉਨ੍ਹਾਂ ਵਰਗੇ ਕਲਾਕਾਰ ਨੂੰ ਕਦੇ ਭੁਲਾ ਨਹੀਂ ਸਕਣਗੇ। ਅੱਜ ਉਹ ਵੀ ਸਾਡੇ ਦਰਮਿਆਨ ਨਹੀਂ ਰਹੇ।

ਸ਼੍ਰੀ ਸੁਸ਼ੀਲ ਬਾਲੀ ਜੀ ਜੋ ਕਿ ਉਘੇ ਜਰਨਲਿਸਟ ਸਨ, ਚੰਡੀਗੜ੍ਹ ਬੇਸਡ ਸਨ ਉਨ੍ਹਾਂ ਨੇ ਜਰਨਲਿਜ਼ਮ ਦੇ ਖੇਤਰ ਰਾਹੀਂ ਦੇਸ਼ ਦੀ ਜੋ ਸੇਵਾ ਕੀਤੀ ਉਸ ਬਾਰੇ ਕਾਫ਼ੀ ਗੱਲਾਂ ਸਦਨ ਵਿੱਚ ਕਹੀਆਂ ਗਈਆਂ ਹਨ, ਮੈਂ ਉਨ੍ਹਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਇਸ ਤੋਂ ਇਲਾਵਾ ਸਾਡੇ ਕਬੱਡੀ ਦੇ ਖਿਡਾਰੀ, ਜਿਨ੍ਹਾਂ ਨੇ ਦੁਨੀਆਂ ਵਿੱਚ ਸਾਡੀ ਸਾਖ ਬਣਾਈ, ਪੰਜਾਬ ਦੇ ਲੋਕਾਂ ਦਾ ਸਿਰ ਮਾਣ ਨਾਲ ਉਚਾ ਚੁੱਕਿਆ, ਇੱਕ ਹਾਦਸੇ ਵਿੱਚ ਇਕੱਠੇ ਹੀ ਸਾਡੇ ਕੋਲੋਂ ਜੁਦਾ ਹੋ ਗਏ। ਜਿਨ੍ਹਾਂ ਖਿਡਾਰੀਆਂ ਨੇ ਪੰਜਾਬ ਦੇ ਲੋਕਾਂ ਨੂੰ ਇਨੀਆਂ ਖੁਸ਼ੀਆਂ ਦਿੱਤੀਆਂ, ਮਾਣ ਵਧਾਇਆ, ਉਨ੍ਹਾਂ ਦਾ ਇਸ ਤਰ੍ਹਾਂ ਸਾਡੇ ਕੋਲੋਂ ਜੁਦਾ ਹੋਣਾ, ਇਸ ਤੋਂ ਵੱਡਾ ਦੁੱਖ ਪੰਜਾਬ ਦੇ ਲੋਕਾਂ ਵਾਸਤੇ ਹੋਰ ਕੀ ਹੋ ਸਕਦਾ ਹੈ।

ਇਸ ਤੋਂ ਇਲਾਵਾ ਇੱਕ ਐਸੀ ਘਟਨਾ ਵਾਪਰੀ ਹੈ ਜੋ ਕਿ ਨਾ ਸਿਰਫ਼ ਸਾਡੇ ਵਾਸਤੇ ਬਲਕਿ ਮਨੁੱਖਤਾ ਵਾਸਤੇ ਬਹੁਤ ਦੁੱਖਦਾਈ ਹੈ। ਹੱਜ ਉਤੇ ਗਏ ਲੋਕ, ਇੱਕ ਧਾਰਮਿਕ ਸਥਾਨ ਤੇ ਗਏ ਲੋਕ ਜੋ ਕਿ ਪ੍ਰਮਾਤਮਾ ਅੱਗੇ ਆਪਣਾ ਸਿਰ ਨਿਵਾ ਕੇ ਖੁਸ਼ੀਆਂ ਪ੍ਰਾਪਤ ਕਰਨ ਗਏ ਸਨ, ਉਹ ਲੋਕ ਜ਼ਿੰਦਗੀ ਤੋਂ ਹਮੇਸ਼ਾਂ ਵਾਸਤੇ ਜੁਦਾ ਹੋ ਗਏ। ਸਾਨੂੰ ਉਨ੍ਹਾਂ ਵਾਸਤੇ ਵੀ ਬੜਾ ਦੁੱਖ ਹੈ।

ਗੁਜਰਾਤ ਵਿੱਚ ਜੋ ਵਾਵਰੋਲਾ ਆਇਆ ਉਸ ਵਿੱਚ ਹਜ਼ਾਰਾਂ ਲੋਕ ਮਾਰੇ ਗਏ ਅਤੇ ਕਈ ਲੋਕਾਂ ਬਾਰੇ ਹਾਲੇ ਤੱਕ ਪੂਰੀ ਤਰ੍ਹਾਂ ਕੁਝ ਨਹੀਂ ਕਿਹਾ ਜਾ ਸਕਦਾ ਕਿ ਉਹ ਜੀਵਿਤ ਵੀ ਹਨ ਜਾਂ ਨਹੀਂ। ਲੋਕ ਸਵੇਰੇ ਘਰਾਂ ਤੋਂ ਨਿਕਲੇ ਸਨ ਪਰ ਰਾਤ ਨੂੰ ਵਾਪਸ ਨਹੀਂ ਪਰਤੇ। ਉਨ੍ਹਾਂ ਲਈ ਵਾਪਸੀ ਦਾ ਰਸਤਾ ਹਮੇਸ਼ਾਂ ਵਾਸਤੇ ਬੰਦ ਹੋ ਗਿਆ। ਕਈ ਲੋਕਾਂ ਦੀਆਂ ਬਾਡੀਜ਼ ਹਾਲੇ ਤੱਕ ਨਹੀਂ ਮਿਲੀਆਂ। ਉਨ੍ਹਾਂ ਵਾਸਤੇ ਜੋ ਦੁੱਖ ਪ੍ਰਗਟ ਕੀਤਾ ਜਾਏ ਉਹ ਘੱਟ ਹੈ।

ਜੈਦ ਸਾਹਿਬ ਜੋ ਕਿ ਐਸ.ਜੀ.ਪੀ.ਸੀ. ਦੇ ਸਾਬਕਾ ਮੈਂਬਰ ਸਨ। ਕੁਲਦੀਪ ਸਿੰਘ ਭਾਟੀਆ ਜੀ ਜਲੰਧਰ ਦੀ ਕਾਰਪੋਰੇਸ਼ਨ ਦੇ ਮੈਂਬਰ ਸਨ, ਐਸ.ਜੀ.ਪੀ.ਸੀ. ਦੇ ਮੈਂਬਰ ਸਨ ਆਪਣੇ ਤੌਰ ਤੇ ਉਨ੍ਹਾਂ ਨੇ ਜਲੰਧਰ ਸ਼ਹਿਰ ਦੀ ਬਹੁਤ ਸੇਵਾ ਕੀਤੀ ਜਿਸ ਵਾਸਤੇ ਪੰਜਾਬ ਦੇ ਲੋਕ ਅਤੇ ਖਾਸ ਕਰਕੇ ਜਲੰਧਰ ਦੇ ਲੋਕ ਹਮੇਸ਼ਾ ਵਾਸਤੇ ਉਨ੍ਹਾਂ ਨੂੰ ਯਾਦ ਰੱਖਣਗੇ।

'ਡੋਡਾ' ਜ਼ਿਲ੍ਹੇ ਵਿੱਚ ਜੋ ਕੁਝ ਵਾਪਰਿਆ ਉਹ ਅਤਿਅੰਤ ਦੁੱਖਦਾਈ ਹੈ। ਸਪੀਕਰ ਸਾਹਿਬ, ਕਿੰਨੀ ਖੁਸ਼ੀ ਦੀ ਭਾਵਨਾ ਆਪਣੇ ਦਿਲ ਦਿਮਾਗ ਵਿੱਚ ਲੈ ਕੇ ਲੋਕ ਤੁਰਦੇ ਹਨ ਕਿ ਸਾਡੇ ਘਰ ਇੱਕ ਦੁਲਹਨ ਆਏਗੀ, ਮੈਂਬਰ ਦਾ ਵਾਧਾ ਹੋਵੇਗਾ ਪਰ

[ਸਥਾਨਕ ਸਰਕਾਰ ਕਿਰਤ ਤੇ ਰੋਜ਼ਗਾਰ ਮੰਤਰੀ]

ਵਾਧਾ ਪੈਣ ਦੀ ਬਜਾਏ ਵਾਧਾ ਲੈਣ ਗਏ ਲੋਕ ਹੀ ਮਾਰ ਦਿੱਤੇ ਗਏ । ਅੱਜ ਇਕ ਬਹੁਤ ਵੱਡਾ ਚੈਲੰਜ ਦੇਸ਼ ਦੀ ਏਕਤਾ ਅਤੇ ਅਖੰਡਤਾ ਵਾਸਤੇ ਆਤੰਕਵਾਦ ਦੇ ਰੂਪ ਵਿੱਚ ਸਾਡੇ ਸਾਹਮਣੇ ਆ ਰਿਹਾ ਹੈ ।ਸਪੀਕਰ ਸਾਹਿਬ, ਸਾਰੇ ਦੇਸ਼ ਨੇ ਦੇਖਿਆ ਹੈ ਕਿ ਕਿਵੇਂ ਪੰਜਾਬ ਦੇ ਲੋਕਾਂ ਨੇ ਦੇਸ ਦੀ ਏਕਤਾ ਵਾਸਤੇ ਸੇਵਾ ਕੀਤੀ । ਉਹ ਦੇਸ਼ ਦੀ ਏਕਤਾ ਵਾਸਤੇ ਹੋਰ ਵੀ ਸੇਵਾ ਕਰਨਗੇ । ਇਸ ਕਿਸਮ ਦੀਆਂ ਘਟਨਾਵਾਂ ਜੰਮੂ ਕਸ਼ਮੀਰ ਵਿਚ ਨਾ ਹੋ ਸਕਣ, ਇਸ ਵਾਸਤੇ ਅਸੀਂ ਜ਼ਰੂਰ ਸਹਿਯੋਗ ਕਰਾਂਗੇ ਅਤੇ ਉਨ੍ਹਾਂ ਵਾਸਤੇ ਜੋ ਸਾਧਨ ਬਣ ਸਕਣਗੇ ਅਤੇ ਸਹੀ ਹੋਣਗੇ ਉਹ ਸਰਕਾਰ ਕਰੇਗੀ । ਜੋ ਲੋਕ ਜੁਦਾ ਹੋ ਗਏ ਹਨ ਉਨ੍ਹਾਂ ਦੀ ਪੂਰਤੀ ਤਾਂ ਨਹੀਂ ਹੋ ਸਕਦੀ ਪਰ ਮੈਂ ਆਪਣੀ ਪਾਰਟੀ ਵਲੋਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰਾਂ ਨੂੰ ਹਮਦਰਦੀ ਦਾ ਸੰਦੇਸ਼ ਭੇਜਿਆ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ): ਸਤਿਕਾਰ ਯੋਗ ਸਪੀਕਰ ਸਾਹਿਬ, ਪਿਛਲੇ ਸਮਾਗਮ ਤੋਂ ਹੁਣ ਤੱਕ ਸਾਡੇ ਦੇਸ਼ ਵਿਚ ਅਤੇ ਪ੍ਰਦੇਸ਼ ਵਿਚ ਬੜੀਆਂ ਉੱਘੀਆਂ ਸ਼ਖਸੀਅਤਾਂ, ਜਿਨ੍ਹਾਂ ਨੇ ਵੱਖ ਵੱਖ ਖੇਤਰਾਂ ਦੇ ਵਿਚ ਬੜਾ ਉਘਾ ਯੋਗਦਾਨ ਪਾਇਆ, ਚਾਹੇ ਉਹ ਰਾਜਨੀਤੀ ਦਾ ਖੇਤਰ ਹੋਵੇ, ਚਾਹੇ ਫੌਜ ਵਿਚ ਸੇਵਾਵਾਂ ਦਾ ਹੋਵੇ, ਚਾਹੇ ਕਿਸੇ ਧਾਰਮਿਕ ਖੇਤਰ ਵਿਚ ਹੋਵੇ, ਸਾਹਿਤਕ ਖੇਤਰ ਵਿਚ ਹੋਵੇ, ਇਨ੍ਹਾਂ ਸ਼ਖਸੀਅਤਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਹੀ ਦੁੱਖ ਹੋਇਆ ਹੈ ਅਤੇ ਪਰਿਵਾਰ ਦੇ ਮੈਂਬਰਾਂ ਨੂੰ ਜਿਹੜੀ ਘਾਟ ਮਹਿਸੂਸ ਹੋ ਰਹੀ ਹੈ ਉਸੇ ਤਰ੍ਹਾਂ ਉਨ੍ਹਾਂ ਦੀ ਘਾਟ ਸਮਾਜ ਵਿਚ ਮਹਿਸੂਸ ਕੀਤੀ ਜਾ ਰਹੀ ਹੈ । ਇਹ ਘਾਟ ਕਾਫੀ ਲੰਬਾ ਅਰਸਾ ਪੂਰੀ ਨਹੀਂ ਹੋਵੇਗੀ । ਇਨ੍ਹਾਂ ਸ਼ਖਸੀਅਤਾਂ ਦੇ ਵਿਛੋੜੇ ਨਾਲ ਹਾਊਸ ਨੂੰ ਬਹੁਤ ਡੂੰਘਾ ਦੁੱਖ ਹੈ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਇਨ੍ਹਾਂ ਸਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਵਾਸਤੇ ਖੜਾ ਹੋਇਆ ਹਾਂ ਅਤੇ ਮੇਰੀ ਬੇਨਤੀ ਹੈ ਕਿ ਇਨ੍ਹਾਂ ਦੇ ਦੁੱਖੀ ਪਰਿਵਾਰ ਦੇ ਮੈਂਬਰਾਂ ਨੂੰ ਹਮਦਰਦੀ ਦਾ ਸੰਦੇਸ਼ ਐਸੰਬਲੀ ਵਲੋਂ ਭੇਜਿਆ ਜਾਵੇ ।

ਸਭ ਤੋਂ ਪਹਿਲਾਂ ਸਰਦਾਰ ਦਰਬਾਰਾ ਸਿੰਘ ਜੀ ਦਾ ਜ਼ਿਕਰ ਕਰਦਾ ਹਾਂ ਜਿਨ੍ਹਾਂ ਦੇ ਪ੍ਰਤੀ ਸਤਿਕਾਰ ਦੇ ਰੂਪ ਵਿਚ ਮਾਨਯੋਗ ਮੁੱਖ ਮੰਤਰੀ ਜੀ ਨੇ ਜ਼ਿਕਰ ਕੀਤਾ ਹੈ ਅਤੇ ਸ਼ਰਧਾ ਦੇ ਫੁੱਲ ਭੇਟ ਕੀਤੇ ਹਨ । ਮੈਂ ਉਨ੍ਹਾਂ ਦੇ ਨਾਲ, ਪੂਰੀ ਤਰ੍ਹਾਂ ਸਹਿਮਤੀ ਪ੍ਰਗਟ ਕਰਦਾ ਹਾਂ ਜਿਸ ਤਰ੍ਹਾਂ ਦਰਬਾਰਾ ਸਿੰਘ ਜੀ ਇਕ ਇੰਜੀਨੀਅਰ ਹੋਣ ਦੇ ਨਾਲ ਨਾਲ ਖੇਤੀ ਬਾੜੀ ਦੇ ਮਾਹਿਰ ਵੀ ਸਨ ਅਤੇ ਰਾਜਨੀਤੀ ਦੇ ਖੇਤਰ ਵਿਚ ਇਕ ਆਦਰਸ਼ ਰੂਪੀ ਮਿਸਾਲ ਸਨ । ਅਸੀਂ ਉਨ੍ਹਾਂ ਦੀ ਸ਼ਖਸੀਅਤ ਤੋਂ ਬਹੁਤ ਕੁਝ ਸਿੱਖ ਸਕਦੇ ਹਾਂ ਕਿ ਕਿਸ ਤਰ੍ਹਾਂ ਉਹ ਗਰਾਸਰੂਟ ਲੇਵਲ ਤੋਂ ਲੈ ਕੇ ਉੱਪਰ ਤੱਕ ਸਿਆਸਤ ਵਿਚ ਰਹੇ ਅਤੇ ਰਾਜਪਾਲ ਦੀ ਪਦਵੀ ਤੱਕ ਪਹੁੰਚ ਗਏ ਸਨ । ਕਿਸ ਤਰੀਕੇ ਨਾਲ ਉਨ੍ਹਾਂ ਨੇ ਲੋਕਾਂ ਨਾਲ ਆਪਣਾ ਸਬੰਧ ਬਣਾਇਆ ਹੋਇਆ ਸੀ ਅਤੇ ਉਹ ਲੋਕਾਂ ਦੀ ਨਬਜ਼ ਨੂੰ ਸਮਝ ਸਕਦੇ ਸਨ । ਇਸ ਤਰ੍ਹਾਂ ਸਰਦਾਰ ਦਰਬਾਰਾ ਸਿੰਘ ਜੀ ਨੇ ਹੇਠਾਂ ਦੀਆਂ ਪੌੜੀਆਂ ਪਾਰ ਕਰ ਕੇ ਸਰਪੰਚੀ ਪਹਿਲੇ ਪ੍ਰਾਪਤ ਕੀਤੀ ਅਤੇ ਫੇਰ ਬਲਾਕ ਸੰਮਤੀ ਦੇ ਚੇਅਰਮੈਨ ਬਣੇ ਅਤੇ ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰ ਬਣੇ ਅਤੇ 3 ਦਫਾ ਇਸ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਭਾਰਤ ਦੇ ਸੰਵਿਧਾਨ ਅਧੀਨ ਰਾਜਸਥਾਨ ਦੇ ਗਵਰਨਰ ਬਣੇ ਜਿਹੜੀ ਕਿ ਪੰਜਾਬੀਆਂ ਲਈ ਬੜੀ ਮਾਣ ਵਾਲੀ ਗੱਲ ਸੀ ।

ਘਟਨਾ ਵਾਪਰ ਜਾਂਦੀ ਹੈ। ਪਿਛਲੇ ਸਾਲ ਅੱਗ ਦੀ ਦੁਰਘਟਨਾ ਹੋਈ ਸੀ, ਹੁਣ ਭਗਦੜ ਨਾਲ ਕੀਮਤੀ ਜਾਨਾਂ ਚਲੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਬਹੁਤ ਸਾਰੇ ਭਾਰਤ ਨਿਵਾਸੀ ਸਨ। ਇਹ ਇਕ ਬਹੁਤ ਦੁੱਖਦਾਈ ਘਟਨਾ ਹੈ।

ਅਸੀਂ ਰੋਜ਼ ਅਖਬਾਰਾਂ ਵਿਚ ਜਦ ਤਸਵੀਰਾਂ ਵੇਖਦੇ ਹਾਂ ਤਾਂ ਮਨ ਬਹੁਤ ਹੀ ਵਲੂੰਧਰਿਆ ਜਾਂਦਾ ਹੈ। ਗੁਜਰਾਤ ਅਤੇ ਰਾਜਸਥਾਨ ਵਿਚ ਜੋ ਬਹੁਤ ਮਾਰੂ ਹਮਲਾ ਵਾਵਰੋਲੇ ਨੇ ਕੀਤਾ ਹੈ, ਉਸ ਨਾਲ ਅਰਬਾਂ ਦੀ ਪ੍ਰਾਪਰਟੀ ਦਾ ਅਤੇ ਜਾਨੀ ਨੁਕਸਾਨ ਹੋਇਆ ਹੈ। ਅਸੀਂ ਸਾਰੇ ਸਮਝਦੇ ਹਾਂ ਕਿ ਕਿਸੇ ਰਾਜ ਨੂੰ ਜੇਕਰ ਐਡਾ ਵੱਡਾ ਨੁਕਸਾਨ ਬਰਦਾਸ਼ਤ ਕਰਨਾ ਪਵੇ ਤਾਂ ਉਸ ਨਾਲ ਉਸ ਸਟੇਟ ਦੀ ਸਾਰੀ ਇਕਾਨਮੀ ਦਾ ਲੱਕ ਟੁੱਟ ਜਾਂਦਾ ਹੈ ਅਤੇ ਉਸ ਨੁਕਸਾਨ ਤੋਂ ਉਭਰਨ ਵਾਸਤੇ ਉਸ ਨੂੰ ਬਹੁਤ ਜ਼ਿਆਦਾ ਤਰੱਦਦ ਕਰਨਾ ਪੈਂਦਾ ਹੈ। ਅਸੀਂ ਉਨ੍ਹਾਂ ਨਾਲ ਹਮਦਰਦੀ ਰੱਖਦੇ ਹਾਂ ਅਤੇ ਉਨ੍ਹਾਂ ਨਾਲ ਹਮਦਰਦੀ ਪ੍ਰਗਟ ਕਰਨ ਵਾਸਤੇ ਸਰਕਾਰ ਨੇ ਕੁਝ ਪੈਸੇ ਵੀ ਉਨ੍ਹਾਂ ਨੂੰ ਭੇਜੇ ਹਨ। ਕਿਸੇ ਦੇ ਦੁੱਖ ਵਿਚ ਸ਼ਰੀਕ ਹੋਣਾ ਉਸ ਦੇ ਦੁੱਖ ਨੂੰ ਘਟਾਉਂਦਾ ਹੈ। ਸਾਡੇ 25 ਲੱਖ ਰੁਪਏ ਨਾਲ ਉਨ੍ਹਾਂ ਦਾ ਘਾਟਾ ਪੂਰਾ ਤਾਂ ਨਹੀਂ ਹੋ ਸਕਦਾ ਲੇਕਿਨ ਇਹ ਇਕ ਇੰਡੀਕੇਸ਼ਨ ਜ਼ਰੂਰ ਹੈ ਕਿ ਜੋ ਦੂਸਰੇ ਸੂਬਿਆਂ ਦੇ ਲੋਕ ਹਨ, ਉਹ ਉਨ੍ਹਾਂ ਦੇ ਇਸ ਦੁੱਖ ਵਿਚ ਸ਼ਾਮਲ ਹਨ। ਉਥੇ ਜੋ ਕੀਮਤੀ ਜਾਨਾਂ ਚਲੀਆਂ ਗਈਆਂ ਹਨ, ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਸਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਭਾਗ ਸਿੰਘ ਜ਼ੈਦ ਸਾਡੇ ਪੁਰਾਣੇ ਜ਼ਿਲ੍ਹੇ ਦੇ ਰਹਿਣ ਵਾਲੇ ਸਨ। ਉਹ 17 ਸਾਲ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ। ਉਹ ਮੰਡੀਕਰਣ ਬੋਰਡ ਦੇ ਮੈਂਬਰ ਵੀ ਰਹੇ। ਉਨ੍ਹਾਂ ਨੂੰ ਵੀ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ

ਸਰਦਾਰ ਕੁਲਦੀਪ ਸਿੰਘ ਭਾਟੀਆ, ਜਲੰਧਰ ਦੇ ਉੱਘੇ ਨਾਗਰਿਕ ਸਨ ਅਤੇ ਮਿਊਂਸਪਲ ਕਾਰਪੋਰੇਸ਼ਨ ਵਿਚ ਕੌਂਸਲਰ ਦੇ ਰੂਪ ਵਿਚ ਉਨ੍ਹਾਂ ਦਾ ਬੜਾ ਉਘਾ ਯੋਗਦਾਨ ਰਿਹਾ। ਉਨ੍ਹਾਂ ਦੇ ਵਿਛੋੜੇ ਨਾਲ ਜਲੰਧਰ ਦੇ ਲੋਕਾਂ ਨੂੰ ਵੀ ਅਤੇ ਜਿਸ ਪਾਰਟੀ ਦੇ ਉਹ ਮੈਂਬਰ ਸਨ, ਉਸ ਸ਼੍ਰੋਮਣੀ ਅਕਾਲੀ ਦਲ ਨੂੰ ਵੀ ਬਹੁਤ ਘਾਟਾ ਪਿਆ ਹੈ। ਮੈਂ ਅਕਾਲੀ ਦਲ ਨਾਲ ਵੀ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਵੀ ਡੂੰਘੀ ਹਮਦਰਦੀ ਪ੍ਰਗਟ ਕਰਦਾ ਹਾਂ।

ਇਸ ਸ਼ੋਕ ਪ੍ਰਸਤਾਵ ਵਿਚ ਜੋ ਬਾਅਦ ਵਿਚ ਜੋੜਿਆ ਗਿਆ ਹੈ, ਉਸ ਦੇ ਨਾਲ ਵੀ ਮੈਂ ਸਹਿਮਤ ਹਾਂ। ਖੁਸ਼ੀਆਂ ਨਾਲ ਇਕ ਬਰਾਤ ਜਾ ਰਹੀ ਹੋਵੇ ਅਤੇ ਜਿਨ੍ਹਾਂ ਦਾ ਰਾਜਨੀਤੀ ਨਾਲ ਕੋਈ ਤਾਅਲੁੱਕ ਨਾ ਹੋਵੇ, ਸਮੇਤ ਦੂਹਲੇ ਦੇ ਉਨ੍ਹਾਂ ਦੀਆਂ ਲਾਸ਼ਾਂ ਦੇ ਸੱਥਰ ਵਿਛਾ ਦਿੱਤੇ ਜਾਣ, ਇਹ ਸਾਰੀ ਦੁਨੀਆਂ ਨੂੰ ਹਿਲਾਉਣ ਵਾਲੀ ਘਟਨਾ ਹੈ ਅਤੇ ਇਸ ਦੀ ਵੱਧ ਤੋਂ ਵੱਧ ਨਿੰਦਿਆ ਕਰਨੀ ਬਣਦੀ ਹੈ। ਹਮਦਰਦੀ ਪ੍ਰਗਟ ਕਰਨ ਲਈ ਦੇਸ਼ ਭਗਤ ਲੋਕਾਂ ਨੂੰ ਉਥੇ ਜਾਣਾ ਵੀ ਚਾਹੀਦਾ ਹੈ। ਅਸੀਂ ਇਹੋ ਜਿਹੇ ਹਾਲਾਤ ਆਪ ਵੇਖੇ ਹਨ ਅਤੇ ਅਸੀਂ ਪੰਜਾਬ ਦੇ ਲੋਕਾਂ ਨੇ ਬਹੁਤ ਸਾਰੀ ਬਰਬਾਦੀ ਆਪਣੇ ਪਿੰਡੇ ਤੇ ਹੰਢਾਈ ਹੈ।

ਇਸ ਕਰਕੇ, ਸਪੀਕਰ ਸਾਹਿਬ, ਜਿੱਥੇ ਇਨ੍ਹਾਂ ਪਰਿਵਾਰਾਂ ਦੇ ਨਾਲ ਸਾਡੀ ਡੂੰਘੀ ਦਿਲੀ ਹਮਦਰਦੀ ਹੈ ਉਥੇ ਅਸੀਂ ਉਨ੍ਹਾਂ ਦੇ ਨਾਲ ਇਕ ਆਵਾਜ਼ ਬਣੇ। ਜਿਹੜੇ ਕਸ਼ਮੀਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੇ ਲੋਕ ਹਨ, ਜਿਹੜੇ ਕਸ਼ਮੀਰ ਨੂੰ ਭਾਰਤ ਦਾ ਇੱਕ ਅੰਗ ਰੱਖਣਾ ਚਾਹੁੰਦੇ ਹਨ, ਪੰਜਾਬੀਆਂ ਨੇ ਉਨ੍ਹਾਂ ਨੂੰ ਇਕ ਸੁਨੇਹਾ ਦਿੱਤਾ ਹੈ ਕਿ ਜਿਹੜੀ ਲੜਾਈ ਉਹ ਲੜ ਰਹੇ ਹਨ ਉਸ ਦੇ ਵਿੱਚ ਉਹ ਇਕੱਲੇ ਨਹੀਂ ਹਨ, ਅਸੀਂ ਵੀ ਉਨ੍ਹਾਂ ਦੇ ਨਾਲ ਹਾਂ ਔਰ ਦੇਸ਼ ਦੀ ਸਮੁੱਚੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਵਿੱਚ ਜਿਹੜੀ ਜ਼ਿੰਮੇਵਾਰੀ ਉਨ੍ਹਾਂ ਦੇਸ਼ ਭਗਤਾਂ ਨੇ ਨਿਭਾਈ ਹੈ ਅਸੀਂ ਵੀ ਉਨ੍ਹਾਂ ਦੇ ਨਾਲ ਹਾਂ। ਮੈਂ ਆਪਣੀ ਪਾਰਟੀ ਵੱਲੋਂ ਇਨ੍ਹਾਂ ਸਾਰੀਆਂ ਮਹਾਨ ਸ਼ਖਸ਼ੀਅਤਾਂ ਦੀ ਯਾਦ ਵਿੱਚ ਸਿਰ ਝੁਕਾਉਂਦਾ ਹਾਂ ਔਰ ਇਨ੍ਹਾਂ ਦੇ ਪਰਿਵਾਰਾਂ ਨਾਲ ਡੂੰਘੀ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) : ਸਪੀਕਰ ਸਾਹਿਬ, ਪਿਛਲੇ ਹਾਊਸ ਤੋਂ ਬਾਅਦ ਅੱਜ ਜੋ ਸ਼ੋਕ ਮਤਾ ਮਾਨਯੋਗ ਮੁੱਖ ਮੰਤਰੀ ਜੀ ਲੈ ਕੇ ਆਏ ਹਨ, ਬੜੀਆਂ ਉਚੀਆਂ ਸ਼ਖਸੀਅਤਾਂ ਸਾਡੇ ਵਿੱਚੋਂ ਵਿਛੜ ਗਈਆਂ ਹਨ। ਹਾਊਸ ਦੀਆਂ ਵੱਖ ਵੱਖ ਪਾਰਟੀਆਂ ਵੱਲੋਂ ਉਨ੍ਹਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ ਹਨ। ਸਪੀਕਰ ਸਾਹਿਬ, ਇਕ ਬੜੀ ਹੀ ਮਹਾਨ ਸ਼ਖਸੀਅਤ ਸਰਦਾਰ ਦਰਬਾਰਾ ਸਿੰਘ, ਜੋ ਕੁਝ ਸਮਾਂ ਪਹਿਲਾਂ ਹੀ ਰਾਜਸਥਾਨ ਦੇ ਗਵਰਨਰ ਨਿਯੁਕਤ ਹੋਏ ਸਨ ਔਰ ਬੜੇ ਚਾਅ ਦੇ ਨਾਲ, ਬੜੇ ਜ਼ੋਰ ਨਾਲ ਪੰਜਾਬ ਦੇ ਲੋਕਾਂ ਦੇ ਮਨਾਂ ਵਿੱਚ ਜੋ ਭਾਵਨਾਵਾਂ ਸਨ, ਉਹ ਪੂਰੀਆਂ ਹੋਈਆਂ ਸਨ ਲੇਕਿਨ ਪਰਮਾਤਮਾ ਨੂੰ ਕੁਝ ਹੋਰ ਭਾਉਂਦਾ ਸੀ, ਉਹ ਸਾਡੇ ਕੋਲੋਂ ਚਲੇ ਗਏ। ਉਹ ਇਕ ਟੈਕਨੋਕਰੇਟ ਸਨ। ਉਨ੍ਹਾਂ ਨੇ ਸਿਆਸਤ ਦੇ ਵਿੱਚ ਸਪੀਕਰ ਦਾ ਬਹੁਤ ਹੀ ਮਹੱਤਵਪੂਰਣ ਸਥਾਨ ਵੀ ਗ੍ਰਹਿਣ ਕੀਤਾ ਔਰ ਇਸ ਪਦਵੀ ਨੂੰ ਪੂਰੀ ਜ਼ਿੰਮੇਵਾਰੀ ਦੇ ਨਾਲ ਨਿਭਾਇਆ ਅਤੇ ਹਰ ਪਾਰਟੀ ਨੂੰ, ਹਰ ਵਿਧਾਇਕ ਨੂੰ ਇਨਸਾਫ ਦਿੱਤਾ। ਉਹ ਪਾਰਲੀਮੈਂਟ ਦੇ ਮੈਂਬਰ ਵੀ ਰਹੇ। ਜਦੋਂ ਗਵਰਨਰ ਬਣ ਕੇ ਰਾਜਸਥਾਨ ਗਏ ਤਾਂ ਪੰਜਾਬ ਦੇ ਲੋਕਾਂ ਨੂੰ, ਪੰਜਾਬੀਆਂ ਨੂੰ ਬੜਾ ਮਾਣ ਪ੍ਰਾਪਤ ਹੋਇਆ ਕਿ ਉਹ ਦੋਹਾਂ ਸਟੇਟਾਂ ਦੇ ਸਬੰਧ ਹੋਰ ਅੱਛੇ ਬਣਾਉਣ ਵਿੱਚ ਬੜਾ ਹੀ ਉਸਾਰੂ ਰੋਲ ਨਿਭਾਉਣਗੇ ਲੇਕਿਨ ਪ੍ਰਮਾਤਮਾ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਸੋ, ਉਨ੍ਹਾਂ ਦਾ ਚਲੇ ਜਾਣਾ ਇਕ ਬਹੁਤ ਹੀ ਦੁਖਦਾਇਕ ਗੱਲ ਹੈ। ਮੈਂ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਪਰ ਮੈਂ ਇੱਕ ਗੱਲ ਜ਼ਰੂਰ ਕਹਾਂਗਾ ਕਿ ਜਿਸ ਸਮੇਂ ਉਨ੍ਹਾਂ ਦਾ ਅੰਤਮ ਭੋਗ ਪਾਇਆ ਤਾਂ ਉਸ ਵੇਲੇ ਇਹ ਗੱਲ ਜ਼ਰੂਰ ਮਹਿਸੂਸ ਹੋਈ ਕਿ ਰਾਜਸਥਾਨ ਦੇ ਮੁੱਖ ਮੰਤਰੀ ਜੀ ਉਥੇ ਨਹੀਂ ਪਹੁੰਚ ਸਕੇ ਅਤੇ ਨਾ ਹੀ ਦਿੱਲੀ ਤੋਂ ਕੋਈ ਸ਼ੋਕ ਸੰਦੇਸ਼ ਹੀ ਪਹੁੰਚਿਆ। ਇਹ ਜ਼ਰੂਰ ਹੋਣਾ ਚਾਹੀਦਾ ਸੀ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਸ੍ਰੀ ਬਿਸ਼ੰਬਰ ਨਾਥ ਪਾਂਡੇ ਜੀ, ਜੋ ਕਿ ਉੜੀਸਾ ਦੇ ਗਵਰਨਰ ਰਹੇ ਉਨ੍ਹਾਂ ਦਾ ਚਲੇ ਜਾਣਾ ਵੀ ਸਾਡੇ ਲਈ ਬੜੇ ਦੁੱਖ ਦੀ ਗੱਲ ਹੈ। ਉਹ ਇਕ ਸਵਤੰਤਰਤਾ ਸੰਗਰਾਮੀ ਸਨ ਔਰ ਆਜ਼ਾਦੀ ਦੀ ਲੜਾਈ ਦੇ ਵਿੱਚ ਉਨ੍ਹਾਂ ਨੇ ਬਹੁਤ ਵੱਡਾ ਰੋਲ ਨਿਭਾਇਆ। ਉੜੀਸਾ ਦੇ ਗਵਰਨਰ ਬਣਨ ਤੋਂ ਬਾਅਦ ਵੀ ਉਨ੍ਹਾਂ ਨੇ ਗਰੀਬ ਤਬਕੇ ਨਾਲ ਪੂਰੀ ਹਮਦਰਦੀ ਨਾਲ, ਹਰ ਇਕ ਨੂੰ ਇਨਸਾਫ ਦੇਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਦਾ ਚਲੇ ਜਾਣਾ ਵੀ ਬੜੇ ਦੁੱਖ ਦੀ ਗੱਲ ਹੈ। ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸ ਤੋਂ ਅੱਗੇ ਸ੍ਰੀ ਬਿਸ਼ੰਬਰ ਨਾਥ ਮੱਕੜ ਜੋ ਕਿ ਪਹਿਲਾਂ ਇਸ ਸਦਨ ਦੇ ਮੈਂਬਰ ਵੀ ਰਹੇ ਅਤੇ ਫਿਰ ਕੁਝ ਸਮਾਂ ਉਹ ਵਜ਼ਾਰਤ ਵਿੱਚ ਵੀ ਰਹੇ। ਉਨ੍ਹਾਂ ਨੇ ਆਪਣੇ ਹੁਸ਼ਿਆਰਪੁਰ ਦੇ ਪਿਛੜੇ ਹੋਏ ਇਲਾਕੇ ਵਿੱਚ ਬੜੀ ਹੀ ਹਿੰਮਤ ਦੇ ਨਾਲ ਸਾਰੇ ਜ਼ਿਲ੍ਹੇ ਵਿੱਚ ਡਿਵੈਲਪਮੈਂਟ ਕਰਵਾਈ। ਉਨ੍ਹਾਂ ਦਾ ਚਲੇ ਜਾਣਾ ਵੀ ਇਕ ਬੜੀ ਹੀ ਦੁੱਖ ਦੀ ਗੱਲ ਹੈ। ਉਨ੍ਹਾਂ ਨੂੰ ਵੀ ਮੈਂ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸ ਤੋਂ ਅੱਗੇ ਸਰਦਾਰ ਤੇਜਾ ਸਿੰਘ ਦਰਦੀ ਜੋ ਕਿ ਮੇਰੇ ਹੀ ਜ਼ਿਲ੍ਹੇ ਨਾਲ ਸਬੰਧਤ ਸਨ ਉਨ੍ਹਾਂ ਨੇ ਉਥੋਂ ਹੀ ਆਪਣਾ ਪੁਲੀਟੀਕਲ ਕੈਰੀਅਰ ਸ਼ੁਰੂ ਕੀਤਾ ਔਰ ਸ਼ੁਰੂ ਤੋਂ ਲੈ ਕੇ ਜਿਸ ਤਰੀਕੇ ਨਾਲ ਉਨ੍ਹਾਂ ਦੇ ਮਨ ਵਿੱਚ ਜੋ ਲੋਕਾਂ ਦੀ ਸੇਵਾ ਕਰਨ ਦੀ ਭਾਵਨਾ ਸੀ, ਉਸ ਸਦਕਾ ਹੀ ਲੋਕਾਂ ਵਲੋਂ ਉਨ੍ਹਾਂ ਦਾ ਨਾਂ ਦਰਦੀ ਰੱਖਿਆ ਗਿਆ, ਉਨ੍ਹਾਂ ਨੇ ਵੀ ਬੜਾ ਲੰਮਾ ਸਮਾਂ ਸਿਆਸੀ ਜੀਵਨ ਬਤੀਤ ਕੀਤਾ। ਉਹ ਤਿੰਨ ਵਾਰ ਪਾਰਲੀਮੈਂਟ ਦੇ ਮੈਂਬਰ ਰਹੇ। ਉਹ ਇਸ ਸਦਨ ਦੇ ਵੀ ਮੈਂਬਰ ਰਹੇ। ਉਹ ਸਫਾਈ ਕਰਮਚਾਰੀ ਕਮਿਸ਼ਨ ਦੇ ਮੈਂਬਰ ਵੀ ਰਹੇ ਅਤੇ ਇਸਦੇ ਵਾਈਸ ਚੇਅਰਮੈਨ ਵੀ ਰਹੇ। ਉਹ ਹਮੇਸ਼ਾ ਹੀ ਅਕਾਲੀ ਦਲ ਦੇ ਨਾਲ ਵਫ਼ਾਦਾਰੀ ਨਾਲ ਚੱਲੇ ਔਰ ਉਨ੍ਹਾਂ ਦਾ ਚਲੇ ਜਾਣਾ ਵੀ ਸਾਡੇ ਲਈ ਦੁੱਖ ਦੀ ਗੱਲ ਹੈ। ਉਹ ਇਕ ਬੜਾ ਹੀ ਚਾਨਣ ਮੁਨਾਰਾ ਸਨ ਜਿਨ੍ਹਾਂ ਨੇ ਗਰੀਬ ਵਰਗਾਂ ਨੂੰ ਉਚਾ ਚੁੱਕਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ ਔਰ ਜਿਸ ਤਰੀਕੇ ਦੇ ਨਾਲ ਉਨ੍ਹਾਂ ਨੇ ਆਪਣਾ ਸਿਆਸੀ ਜੀਵਨ ਸ਼ੁਰੂ ਕੀਤਾ ਜੋ ਉਨ੍ਹਾਂ ਕੋਲ ਪ੍ਰਾਪਰਟੀ ਸੀ ਅੱਜ ਉਹੀ ਉਨ੍ਹਾਂ ਕੋਲ ਹੈ। ਉਸ ਵਿੱਚ ਉਨ੍ਹਾਂ ਨੇ ਕੋਈ ਐਡੀਸ਼ਨ ਨਹੀਂ ਕੀਤੀ ਔਰ ਨਾ ਹੀ ਉਨ੍ਹਾਂ ਨੇ ਕੋਈ ਬੈਂਕ ਬੈਲੈਂਸ ਛੱਡਿਆ। ਸਾਨੂੰ ਉਨ੍ਹਾਂ ਕੋਲੋਂ ਇਸ ਬਾਰੇ ਪ੍ਰੇਰਨਾ ਵੀ ਲੈਣੀ ਚਾਹੀਦੀ ਹੈ। ਹਮੇਸ਼ਾ ਸਾਨੂੰ ਆਪਣੇ ਅੰਦਰ ਝਾਤੀ ਮਾਰ ਕੇ ਦੇਖਣਾ ਚਾਹੀਦਾ ਹੈ ਕਿ ਅਸੀਂ ਲੋਕਾਂ ਦੀ ਸੇਵਾ ਕਰਨ ਵਾਸਤੇ ਆਏ ਹਾਂ। ਉਨ੍ਹਾਂ ਦਾ ਚਲੇ ਜਾਣਾ ਬੜੇ ਦੁੱਖ ਦੀ ਗੱਲ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਵਿਚੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਰਦਾਰ ਇਕਬਾਲ ਸਿੰਘ ਮਾਧੋਕੇ ਜਿਹੜੇ ਇਸ ਸਦਨ ਦੇ ਮੈਂਬਰ ਰਹੇ, ਉਨ੍ਹਾਂ ਦਾ ਅਚਾਨਕ ਚਲੇ ਜਾਣਾ ਬੜੇ ਦੁੱਖ ਦੀ ਗੱਲ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਰਦਾਰ ਸਰਤਾਜ ਸਿੰਘ ਜਿਹੜੇ ਰਿਟਾਇਰਡ ਲੈਫਟੀਨੈਂਟ ਜਰਨੈਲ ਸਨ, ਉਨ੍ਹਾਂ ਨੇ ਦੇਸ਼ ਦੀ ਬੜੀ ਵੱਡੀ ਸੇਵਾ ਕੀਤੀ। ਉਹ ਜਦੋਂ 1940 ਵਿਚ ਆਰਮੀ ਵਿਚ ਗਏ ਅਤੇ ਜਿਹੜੀ ਉਨ੍ਹਾਂ ਦੀ ਆਰਮੀ ਵਿਚ ਸਰਵਿਸ ਸੀ, ਜਦੋਂ 1965 ਵਿਚ ਚਾਈਨਾ ਐਗਰੈਸ਼ਨ ਹੋਇਆ ਤਾਂ ਉਨ੍ਹਾਂ ਨੇ ਆਪਣੇ ਏਰੀਏ ਨੂੰ ਚਾਈਨਾ ਤੋਂ ਬਚਾ ਕੇ ਰੱਖਿਆ। ਇਹ ਦੇਸ਼ ਲਈ ਬੜੇ ਮਾਣ ਵਾਲੀ ਗੱਲ ਹੈ। ਉਨ੍ਹਾਂ ਨੂੰ ਬੜੇ ਉਚੇ ਅਹੁੱਦੇ ਨਾਲ ਸਨਮਾਨਿਤ ਕੀਤਾ ਗਿਆ। ਉਸ ਤੋਂ ਬਾਅਦ ਉਹ ਮੇਰੇ ਸਕੂਲ ਵਿਚ ਵੀ ਆਏ। ਉਸ ਵੇਲੇ ਬੜੇ ਫਖਰ ਦੀ ਗੱਲ ਹੈ ਕਿ ਉਹ ਪੰਜਾਬ ਦੇ ਲੋਕਾਂ ਦੇ ਦਿਲਾਂ ਦੀ ਧੜਕਣ ਸਨ। ਜਦੋਂ ਪ੍ਰਾਈਜ਼ ਡਿਸਟਰੀਬਿਊਸ਼ਨ ਕੀਤਾ, ਤਾਂ ਮੈਂ ਵੀ ਉਸ ਵਿੱਚ ਸ਼ਾਮਲ ਸੀ। ਮੈਨੂੰ ਯਾਦ ਹੈ ਕਿ ਉਸ ਵਕਤ ਸਾਨੂੰ ਬੜਾ ਮਾਣ ਮਹਿਸੂਸ ਹੋਇਆ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਵੀ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਬੜਾ ਘਾਟਾ ਪਿਆ ਹੈ। ਅਜਿਹੇ ਬਹਾਦਰ ਯੋਧੇ ਕਿਸੇ ਕਿਸੇ ਘਰ ਹੀ ਪੈਦਾ ਹੁੰਦੇ ਹਨ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਪ੍ਰੋਫੈਸਰ ਹਰਬੰਸ ਸਿੰਘ ਬੜੇ ਉਘੇ ਵਿਦਵਾਨ ਸਨ ਅਤੇ ਬੜੇ ਵਧੀਆ ਲਿਖਾਰੀ ਸਨ। ਉਨ੍ਹਾਂ ਦਾ ਇਤਿਹਾਸ ਵਾਸਤੇ ਬੜਾ ਯੋਗਦਾਨ ਸੀ। ਸਿੱਖ ਭਾਈਚਾਰੇ ਵਾਸਤੇ ਜੋ ਰਿਸਰਚ ਉਨ੍ਹਾਂ ਨੇ ਕੀਤੀ ਉਸ ਦੇ ਨਾਲ ਸਾਨੂੰ ਬਾਅਦ ਵਿਚ ਪਤਾ ਲਗਦਾ ਹੈ ਕਿ ਜੋ ਵੀ ਐਸੇ ਇਨਸਾਨ ਹੁੰਦੇ ਹਨ ਅਤੇ ਆਪਣੇ ਆਪ ਨੂੰ ਸੇਵਾ ਲਈ ਸਮਰਪਿਤ ਕਰਦੇ ਹਨ, ਲੋਕਾਂ ਦੇ ਲਈ ਕੁਝ ਲਿਖਦੇ ਹਨ, ਉਨ੍ਹਾਂ ਦਾ ਚਲੇ ਜਾਣਾ ਵੀ ਬੜੇ ਘਾਟੇ ਦੀ ਗੱਲ ਹੈ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ੍ਰੀ ਤਲਤ ਮਹਿਮੂਦ ਜਿਨ੍ਹਾਂ ਨੇ ਗਾਇਕੀ ਦੇ ਵਿਚ ਬੜਾ ਯੋਗਦਾਨ ਪਾਇਆ ਅਤੇ ਐਕਟਿੰਗ ਵੀ ਕੀਤੀ। ਉਸ ਸਮੇਂ ਤੋਂ ਲੈ ਕੇ ਅੱਜ ਤੱਕ ਵੀ ਲੋਕ ਉਨ੍ਹਾਂ ਦਾ ਗਾਇਆ ਹੋਇਆ ਗੀਤ ਜਦੋਂ ਆਪਣੀ ਜ਼ਬਾਨ ਤੇ ਲਿਆਉਂਦੇ ਹਨ ਤਾਂ ਉਹ ਲੋਕਾਂ ਦੇ ਦਿਲਾਂ ਦੀ ਧੜਕਣ ਬਣਦਾ ਹੈ। ਉਨ੍ਹਾਂ ਨੇ ਹਮੇਸ਼ਾ ਕਿਸੇ ਮਕਸਦ ਦੇ ਲਈ ਗਾਇਆ ਅਤੇ ਉਨ੍ਹਾਂ ਦੀ ਆਵਾਜ਼ ਦੇ ਵਿਚ ਇਕ ਐਸੀ ਕਸ਼ਿਸ਼ ਸੀ ਜਿਸ ਦੇ ਨਾਲ ਕਿਸੇ ਮਨ ਦੇ ਅੰਦਰ ਜਦੋਂ ਦੁੱਖ ਦੀ ਕੋਈ ਗੱਲ ਆਉਂਦੀ ਅਤੇ ਉਹ ਉਨ੍ਹਾਂ ਦੀ ਆਵਾਜ਼ ਸੁਣਦਾ ਤਾਂ ਉਸ ਨੂੰ ਰਾਹਤ ਮਿਲਦੀ ਸੀ। ਉਨ੍ਹਾਂ ਦਾ ਚਲੇ ਜਾਣਾ ਵੀ ਸਾਡੇ ਸਾਰਿਆਂ ਲਈ, ਸਮਾਜ ਲਈ ਅਤੇ ਦੇਸ਼ ਲਈ ਬਹੁਤ ਘਾਟੇ ਵਾਲੀ ਗੱਲ ਹੈ। ਮੈਂ ਉਨ੍ਹਾਂ ਨੂੰ ਵੀ ਸ਼ਰਧਾਜਲੀ ਭੇਂਟ ਕਰਦਾ ਹਾਂ।

ਸ੍ਰੀ ਸੁਸ਼ੀਲ ਬਾਲੀ ਜੋ ਬੜੇ ਹੀ ਇੰਨਟੈਲੀਜੈਂਟ ਇੰਟਲੈਕਚੁਅਲ ਪੱਤਰਕਾਰ ਸਨ ਜਿਨ੍ਹਾਂ ਨੇ ਆਪਣੇ ਜਰਨਲਿਜ਼ਮ ਵਿਚ ਕੋਸ਼ਿਸ਼ ਕੀਤੀ ਕਿ ਹਰੇਕ ਵਰਗ ਦੇ ਲੋਕਾਂ ਨੂੰ ਉੱਚਾ ਚੁੱਕਿਆ ਜਾਵੇ। ਹਰ ਇਨਸਾਨ ਦੀ ਪਰਸਨੈਲਿਟੀ ਨੂੰ ਉਭਾਰਿਆ ਜਾ ਸਕੇ। ਉਨ੍ਹਾਂ ਦੇ ਚਲੇ ਜਾਣ ਨਾਲ ਸਮੁੱਚੇ ਪੰਜਾਬ, ਉਨ੍ਹਾਂ ਦੇ ਪਰਿਵਾਰ ਅਤੇ ਪੰਜਾਬ ਦੀ ਪੱਤਰਕਾਰੀ ਵਿਚ ਬੜਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਵੀ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਸਪੀਕਰ ਸਾਹਿਬ, ਜੋ ਪਿਛੇ ਸਾਡੀ ਕਬੱਡੀ ਦੇ ਬਹੁਤ ਹੀ ਉਘੇ ਖਿਡਾਰੀ, ਜਿਨ੍ਹਾਂ ਨੇ ਦੇਸ਼ ਦਾ ਨਾਂ ਉਚਾ ਕੀਤਾ, ਜਿਨ੍ਹਾਂ ਤੇ ਸਾਨੂੰ ਬੜਾ ਮਾਣ ਸੀ ਤੇ ਬੜੀ ਮੁਸ਼ਕਲ ਨਾਲ ਸਾਨੂੰ ਇਸ ਵੇਲੇ ਇੰਟਰਨੈਸ਼ਨਲ ਲੇਵਲ ਦੇ ਕਿਸੇ ਖੇਡ ਵਿਚ ਖਿਡਾਰੀ ਮਿਲਦੇ ਹਨ, ਅਚਾਨਕ ਹੀ ਇਕ ਹਾਦਸੇ ਵਿਚ ਉਨ੍ਹਾਂ ਦਾ ਚਲੇ ਜਾਣਾ, ਸਮੁੱਚੇ ਪੰਜਾਬ ਦੇ ਲੋਕਾਂ ਲਈ, ਸਾਰੇ ਮੁਲਕ ਲਈ ਬਹੁਤ ਵੱਡੀ ਦੁਖਦਾਈ ਖਬਰ ਹੈ। ਲੇਕਿਨ ਪ੍ਰਮਾਤਮਾ ਅੱਗੇ ਕਿਸੇ ਦਾ ਕੋਈ ਜ਼ੋਰ ਨਹੀਂ ਹੈ। ਉਨ੍ਹਾਂ ਦੇ ਪ੍ਰਤੀ ਸਾਡੇ ਮਾਣਯੋਗ ਮੁੱਖ ਮੰਤਰੀ ਜੀ ਨੇ ਜੋ ਕੁਝ ਕਿਹਾ ਹੈ ਕਿ ਉਨ੍ਹਾਂ ਦੇ ਪਰਿਵਾਰਾਂ ਵਾਸਤੇ ਜਿੰਨਾ ਵੀ ਵੱਧ ਤੋਂ ਵੱਧ ਅਸੀਂ ਉਨ੍ਹਾਂ ਦੀ ਹੈਲਪ ਕਰ ਸਕੀਏ, ਘੱਟ ਹੈ। ਜੇਕਰ ਉਨ੍ਹਾਂ ਦੇ ਪਰਿਵਾਰਾਂ ਵਿਚ ਕੋਈ ਅਜਿਹਾ ਬੱਚਾ ਹੈ ਜਿਹੜਾ ਕਿ ਆਪਣੇ ਆਪ ਅੱਗੇ ਆਉਣਾ ਚਾਹੁੰਦਾ ਹੋਵੇ ਤਾਂ ਇਹ ਬੜੇ ਮਾਣ ਦੀ ਗੱਲ ਹੋਵੇਗੀ। ਉਨ੍ਹਾਂ ਪਰਿਵਾਰਾਂ ਦੇ ਨਾਲ ਹਮਦਰਦੀ ਕਰਦੇ ਹੋਏ ਮੈਂ ਉਨ੍ਹਾਂ ਨੂੰ ਵੀ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਪਰ ਉਹ ਇਸ ਅਹੁਦੇ ਤੇ ਕੁਝ ਅਰਸਾ ਹੀ ਰਹਿ ਸਕੇ। ਕੁਦਰਤ ਨੇ ਸਾਡੇ ਵਿਚੋਂ ਉਨ੍ਹਾਂ ਨੂੰ ਜੁਦਾ ਕਰ ਦਿੱਤਾ। ਸਾਨੂੰ ਉਨ੍ਹਾਂ ਦੇ ਚਲੇ ਜਾਣ ਦਾ ਬੜਾ ਦੁੱਖ ਹੈ। ਇਹੋ ਜਿਹੀ ਸਖਸ਼ੀਅਤ ਦਾ ਵਿਛੜ ਜਾਣਾ ਸਮਾਜ ਲਈ ਅਤੇ ਪੰਜਾਬ ਲਈ ਬਹੁਤ ਘਾਟਾ ਹੈ। ਉਨ੍ਹਾਂ ਨੇ ਥੋੜ੍ਹੇ ਜਿਹੇ ਸਮੇਂ ਵਿਚ ਪੰਜਾਬ ਦਾ ਨਾਂ ਰੌਸ਼ਨ ਕੀਤਾ। ਜਿਹੜਾ ਉਨ੍ਹਾਂ ਨੇ ਸਾਨੂੰ ਵਿਛੋੜਾ ਦਿੱਤਾ ਹੈ ਉਸ ਦਾ ਸਾਨੂੰ ਬਹੁਤ ਦੁੱਖ ਹੈ ਪਰ ਸਾਨੂੰ ਸਾਰਿਆਂ ਨੂੰ ਦੁੱਖ ਬਰਦਾਸ਼ਤ ਕਰਨਾ ਪਵੇਗਾ। ਸਪੀਕਰ ਸਾਹਿਬ, ਤੁਸੀਂ ਅੱਜ ਜਿਸ ਪਵਿੱਤਰ ਹਾਊਸ ਦੀ ਚੇਅਰ ਤੇ ਬਿਰਾਜਮਾਣ ਹੋ, ਇਸ ਚੇਅਰ ਉਤੇ ਸਰਦਾਰ ਦਰਬਾਰਾ ਸਿੰਘ ਬਤੌਰ ਸਪੀਕਰ 1969 ਤੋਂ 1973 ਤੱਕ ਰਹੇ ਸਨ ਔਰ ਉਨ੍ਹਾਂ ਵਲੋਂ ਜਿਹੜੀਆਂ ਰਵਾਇਤਾਂ ਕਾਇਮ ਕੀਤੀਆਂ ਗਈਆਂ ਉਹ ਹਾਊਸ ਦੇ ਨਵੇਂ ਮੈਂਬਰਾਂ ਲਈ ਜਿਨ੍ਹਾਂ ਨੂੰ ਕੋਈ ਬਹੁਤਾ ਇਸ ਹਾਊਸ ਦਾ ਤਜਰਬਾ ਨਹੀਂ ਹੁੰਦਾ, ਉਹ ਇਸ ਹਾਊਸ ਦੀਆਂ ਪੁਰਾਣੀਆਂ ਡੀਬੇਟਜ਼ ਤੋਂ ਕਾਫੀ ਜਾਣਕਾਰੀ ਪ੍ਰਾਪਤ ਕਰਦੇ ਹਨ ਅਤੇ ਅਸੀਂ ਦੇਖ ਸਕਦੇ ਹਾਂ ਕਿ ਉਸ ਸਮੇਂ ਦੇ ਸਪੀਕਰ ਨੇ ਕਿਸ ਤਰ੍ਹਾਂ ਦਾ ਯੋਗਦਾਨ ਹਾਊਸ ਦੇ ਵਿਚ ਪਾਇਆ ਸੀ ਅਤੇ ਡੀਬੇਟਸ ਨੂੰ ਪੜ੍ਹ ਕੇ ਨਵੇਂ ਮੈਂਬਰ ਸਾਹਿਬਾਨ ਨੂੰ ਅਗਵਾਈ ਮਿਲ ਸਕਦੀ ਹੈ ਅਤੇ ਠੀਕ ਤਰੀਕੇ ਨਾਲ ਆਪੋਜ਼ੀਸ਼ਨ ਨੂੰ ਹਾਊਸ ਦੇ ਵਿਚ ਮੌਕਾ ਦਿੱਤਾ ਜਾਂਦਾ ਸੀ। ਇਹ ਪੁਰਾਣੀ ਡੀਬੇਟਸ ਵਿਧਾਨ ਸਭਾ ਦੀ ਲਾਇਬ੍ਰੇਰੀ ਦੇ ਵਿਚੋਂ ਲੈ ਕੇ ਪੜ੍ਹ ਸਕਦੇ ਹਾਂ। ਉਹ ਬਹੁਤ ਹੀ ਕਾਮਯਾਬ ਸਪੀਕਰ ਸਨ ਅਤੇ ਆਪਣੇ ਅਸੂਲਾਂ ਦੇ ਬੜੇ ਪੱਕੇ ਸਨ ਅਤੇ ਉਨ੍ਹਾਂ ਤੇ ਕਾਇਮ ਰਹਿਣ ਵਾਲੇ ਸਨ। ਇਕ ਵਾਰ ਉਨ੍ਹਾਂ ਦੇ ਵਕਤ ਹਾਊਸ ਦੇ ਵਿਚ ਰੂਲਿੰਗ ਉਨ੍ਹਾਂ ਨੇ ਦਿੱਤੀ ਜਿਸ ਨੂੰ ਰੂਲਿੰਗ ਪਾਰਟੀ ਨੇ ਪਸੰਦ ਨਹੀਂ ਕੀਤਾ ਅਤੇ ਉਨ੍ਹਾਂ ਨੂੰ ਠੀਕ ਨਹੀਂ ਲੱਗੀ। ਉਹ ਕਿਸੇ ਕਮੇਟੀ ਦਾ ਚੇਅਰਮੈਨ ਆਪੋਜ਼ੀਸ਼ਨ ਦਾ ਯੋਗ ਵਿਅਕਤੀ ਲਗਾਉਣਾ ਚਾਹੁੰਦੇ ਸਨ। ਉਸ ਵੇਲੇ ਸਰਦਾਰ ਦਰਬਾਰਾ ਸਿੰਘ ਜੀ ਨੇ ਹਾਊਸ ਵਿਚ ਕਿਹਾ ਸੀ ਕਿ ਮੈਂ ਹਾਊਸ ਦਾ ਕਸਟੋਡੀਅਨ ਹਾਂ ਅਤੇ ਮੈਨੂੰ ਪਤਾ ਹੈ ਕਿ ਹਾਊਸ ਦੀਆਂ ਕਮੇਟੀਆਂ ਤੋਂ ਬਿਹਤਰ ਤਰੀਕੇ ਦੇ ਨਾਲ ਕੰਮ ਕਿਸ ਤਰ੍ਹਾਂ ਲੈਣਾ ਹੈ। ਮੈਂ ਜਾਣਦਾ ਹਾਂ ਕਿ ਕਾਰਗੁਜ਼ਾਰੀ ਕਿਸ ਤਰ੍ਹਾਂ ਨਿਭਾਉਣੀ ਹੈ ਅਤੇ ਉਸ ਦੀ ਮੈਨੂੰ ਜਾਣਕਾਰੀ ਹੈ। ਇਹ ਫੈਸਲਾ ਮੇਰਾ ਹੈ ਔਰ ਜੇਕਰ ਤੁਹਾਨੂੰ ਇਹ ਫੈਸਲਾ ਪਸੰਦ ਨਹੀਂ ਹੈ ਤਾਂ ਮੈਂ ਅਸਤੀਫਾ ਦੇਣ ਲਈ ਤਿਆਰ ਹਾਂ। ਉਨ੍ਹਾਂ ਦੀ ਇਹੋ ਜਿਹੀ ਭਾਵਨਾ ਸੀ ਕਿ ਉਹ ਸਟੈਂਡ ਲੈ ਸਕਦੇ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਦੇਸ਼ ਨੂੰ ਅਤੇ ਸਾਨੂੰ ਬਹੁਤ ਦੁੱਖ ਹੈ। ਇਸ ਤਰ੍ਹਾਂ ਉਚ ਕੋਟੀ ਦੇ ਅਤੇ ਕਦਰਾਂ ਕੀਮਤਾਂ ਵਾਲੇ ਇਨਸਾਨ ਦਾ ਵਿਛੜਨਾ ਬਹੁਤ ਦੁਖਦਾਈ ਹੈ। ਮੈਂ ਆਪਣੇ ਵਲੋਂ ਅਤੇ ਆਪਣੇ ਗਰੁੱਪ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ੍ਰੀ ਬਿਸ਼ੰਭਰ ਨਾਥ ਪਾਂਡੇ ਉੜੀਸਾ ਦੇ ਸਾਬਕਾ ਗਵਰਨਰ ਰਹੇ। ਉਨ੍ਹਾਂ ਨੇ 1921 ਤੋਂ 1942 ਤੱਕ ਦੇਸ਼ ਦੇ ਅਜ਼ਾਦੀ ਅੰਦੋਲਨ ਵਿਚ ਬੜਾ ਵੱਡਾ ਯੋਗਦਾਨ ਪਾਇਆ। ਪਦਮਸ਼੍ਰੀ ਐਵਾਰਡ ਭਾਰਤ ਸਰਕਾਰ ਵਲੋਂ ਸਤਿਕਾਰ ਨਾਲ ਦਿਤਾ ਜਾਂਦਾ ਹੈ। ਉਨ੍ਹਾਂ ਨੂੰ ਪਦਮ ਸ਼੍ਰੀ ਅਵਾਰਡ ਨਾਲ ਸਨਮਾਨਤ ਕੀਤਾ ਗਿਆ। ਇਸ ਤਰ੍ਹਾਂ ਦੀ ਸ਼ਖਸ਼ੀਅਤ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਘਾਟਾ ਪਿਆ ਹੈ।

ਸ੍ਰੀ ਬਿਸ਼ੰਭਰ ਨਾਥ ਮੱਕੜ, ਵਿਧਾਇਕ ਰਹੇ ਅਤੇ ਬਤੌਰ ਇੰਡਸਟਰੀ ਮਨਿਸਟਰ ਵੀ ਰਹੇ। ਉਨ੍ਹਾਂ ਨੇ ਆਪਣੇ ਇਲਾਕੇ ਵਾਸਤੇ ਬੜੀ ਲੋਕਾਂ ਦੀ ਸੇਵਾ ਕੀਤੀ। ਜਿਸ ਤਰ੍ਹਾਂ ਟੰਡਨ ਸਾਹਿਬ ਨੇ ਵੀ ਕਿਹਾ ਜਦੋਂ ਉਹ ਮਨਿਸਟਰ ਜਾਂ ਵਿਧਾਇਕ ਵੀ ਨਹੀਂ ਸਨ ਤਾਂ ਉਨ੍ਹਾਂ ਨੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਮਾਜਿਕ ਖੇਤਰ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਅਤੇ ਲੋਕ ਉਨ੍ਹਾਂ ਨੂੰ ਹਮੇਸ਼ਾ ਯਾਦ ਕਰਦੇ ਰਹਿਣਗੇ । ਇਹੋ ਜਿਹੀ ਸ਼ਖਸੀਅਤ ਦੇ ਚਲੇ ਜਾਣ ਨਾਲ ਸਾਡਾ ਸਾਰਿਆਂ ਦਾ ਦਿਲ ਬੜਾ ਦੁਖੀ ਹੈ ।

ਸਰਦਾਰ ਤੇਜਾ ਸਿੰਘ ਦਰਦੀ ਜੀ ਦਾ ਸਾਡੇ ਜ਼ਿਲ੍ਹੇ ਨਾਲ ਤੁਅਲਕ ਸੀ । ਉਹ ਇਕ ਦਰਵੇਸ਼ ਸਿਆਸਤਦਾਨ ਸਨ । ਉਨ੍ਹਾਂ ਨੂੰ ਰਾਜਨੀਤਿਕ ਖੇਤਰ ਵਿਚ ਬਹੁਤ ਵੱਡਾ ਸਿਆਸਤਦਾਨ ਗਿਣਿਆ ਜਾਂਦਾ ਹੈ । ਉਹ 2 ਵਾਰ ਪੰਜਾਬ ਵਿਧਾਨ ਸਭਾ ਦੇ ਇਸ ਪਵਿੱਤਰ ਹਾਊਸ ਦੇ ਮੈਂਬਰ ਰਹੇ ਅਤੇ ਇਕ ਵਾਰ ਹਰਿਆਣਾ ਵਿਧਾਨ ਸਭਾ ਦੇ ਪਵਿੱਤਰ ਹਾਊਸ ਦੇ ਮੈਂਬਰ ਰਹੇ । ਉਹ ਲੋਕ ਸਭਾ ਦੇ ਵੀ ਮੈਂਬਰ ਰਹੇ । ਸਪੀਕਰ ਸਾਹਿਬ, ਉਨ੍ਹਾਂ ਦਾ ਬਹੁਤ ਨੇੜੇ ਤੋਂ ਦਲਿਤ ਵਰਗਾਂ ਨਾਲ ਸਬੰਧ ਸੀ । ਉਨ੍ਹਾਂ ਨੇ ਕਦੇ ਵੀ ਆਪਣੇ ਅਹੁਦੇ ਦੀ ਦੁਰ-ਵਰਤੋਂ ਨਹੀਂ ਕੀਤੀ । ਉਹ ਇਕ ਚਿੱਟੀ ਚਾਦਰ ਵਾਂਗ ਰਾਜਨੀਤਿਕ ਖੇਤਰ ਵਿਚ ਆਏ ਸਨ ਅਤੇ ਆਖਿਰ ਤੱਕ ਉਸੇ ਤਰ੍ਹਾਂ ਹੀ ਰਹੇ । ਉਹ ਆਪਣੇ ਪਰਿਵਾਰ ਨੂੰ ਇਕ ਚਿੱਟੀ ਚਾਦਰ ਦੇ ਕੇ ਗਏ । ਇਸ ਤਰ੍ਹਾਂ ਦੇ ਦਰਵੇਸ਼ ਸਿਆਸਤਦਾਨ ਔਰ ਇਮਾਨਦਾਰ ਸ਼ਖਸੀਅਤ ਦਾ ਚਲੇ ਜਾਣਾ ਸਾਨੂੰ ਮਹਿਸੂਸ ਹੁੰਦਾ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਮਾਨਸਾ ਜ਼ਿਲ੍ਹੇ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਅਤੇ ਪੰਜਾਬ ਦੇ ਰਾਜਨੀਤਿਕ ਖੇਤਰ ਵਿਚ ਵੀ ਬਹੁਤ ਘਾਟਾ ਪਿਆ ਹੈ । ਉਹ ਅਕਾਲੀ ਪਾਰਟੀ ਨਾਲ ਤੁੱਅਲਕ ਰੱਖਦੇ ਸਨ ਅਤੇ ਆਖਿਰ ਤੱਕ ਅਕਾਲੀ ਪਾਰਟੀ ਨਾਲ ਜੁੜੇ ਰਹੇ । ਉਨ੍ਹਾਂ ਨੇ ਅਕਾਲੀ ਪਾਰਟੀ ਨਾਲ ਵਫ਼ਾਦਾਰੀ ਨਿਭਾਈ । ਉਨ੍ਹਾਂ ਦੇ ਚਲੇ ਜਾਣ ਨਾਲ ਦੱਲਿਤ ਵਰਗਾਂ ਨੂੰ ਵੀ ਕਾਫੀ ਘਾਟਾ ਪਿਆ । ਜਦੋਂ ਸਪੀਕਰ ਸਾਹਿਬ, ਇਹੋ ਜਿਹੇ ਇਨਸਾਨ ਚਲੇ ਜਾਂਦੇ ਹਨ ਤਾਂ ਸਾਰੇ ਵਰਗਾਂ ਦੇ ਅਤੇ ਸਾਰੀਆਂ ਰਾਜਨੀਤਿਕ ਪਾਰਟੀਆਂ ਦੇ ਉਹ ਸਾਂਝੇ ਲੀਡਰ ਬਣ ਜਾਂਦੇ ਹਨ । ਸ਼ਰਧਾਂਜਲੀ ਵੇਲੇ ਜਦੋਂ ਅਸੀਂ ਸਾਰੇ ਉਥੇ ਇਕਠੇ ਹੋਏ ਸੀ ਤਾਂ ਅਸੀਂ ਮਹਿਸੂਸ ਕੀਤਾ ਕਿ ਸਰਕਾਰ ਵਲੋਂ ਕੋਈ ਮੰਤਰੀ ਜਾਂ ਨੁਮਾਇੰਦਾ ਨਹੀਂ ਸੀ । ਜੇਕਰ ਕੋਈ ਮੰਤਰੀ ਜਾਂ ਨੁਮਾਇੰਦਾ ਚਲਾ ਜਾਂਦਾ ਤਾਂ ਠੀਕ ਸੀ ਪਰ ਭਵਿੱਖ ਵਿਚ ਮੇਰੀ ਬੇਨਤੀ ਹੈ ਕਿ ਇਸ ਗੱਲ ਦਾ ਜ਼ਰੂਰ ਖਿਆਲ ਰੱਖਣਾ ਚਾਹੀਦਾ ਹੈ ।

ਸਰਦਾਰ ਇਕਬਾਲ ਸਿੰਘ ਵਿਧਾਇਕ ਵੀ ਰਹੇ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਿੰਡੀਕੇਟ ਦੇ ਮੈਂਬਰ ਵੀ ਰਹੇ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਦੁੱਖ ਹੋਇਆ ਹੈ ।

ਸਰਦਾਰ ਸਰਤਾਜ ਸਿੰਘ ਜੀ ਬਾਰੇ ਸੀ.ਐਮ. ਸਾਹਿਬ ਨੇ ਵੀ ਜ਼ਿਕਰ ਕੀਤਾ ਸੀ ਕਿ ਪੰਜਾਬ ਨੂੰ ਆਪਣੇ ਬਹਾਦਰਾਂ ਤੇ ਮਾਣ ਹੈ । ਇਸੇ ਤਰ੍ਹਾਂ ਹੀ ਸਰਦਾਰ ਸਰਤਾਜ ਸਿੰਘ, ਲੈਫਟੀਨੈਂਟ ਜਨਰਲ ਜੀ ਨੇ ਵੱਖ ਵੱਖ ਖੇਤਰਾਂ ਵਿਚ ਪੰਜਾਬ ਦਾ ਅਤੇ ਸਮੁੱਚੇ ਦੇਸ਼ ਦਾ ਨਾਂ ਰੌਸ਼ਨ ਕਰ ਦਿੱਤਾ ਹੈ । ਉਹ ਵੀ ਸਾਡੇ ਕੋਲੋਂ ਪਿਛਲੇ ਸਮੇਂ ਵਿਚ ਵਿਛੜ ਗਏ ਹਨ । ਉਨ੍ਹਾਂ ਨੂੰ ਪਦਮ ਭੂਸ਼ਣ ਨਾਲ ਸਨਮਾਨਿਆ ਗਿਆ ਸੀ । ਇਹੋ ਜਿਹੀ ਸ਼ਖਸੀਅਤ ਜਿਸ ਕੋਲੋਂ ਖਾਸ ਕਰਕੇ ਸਾਡੇ ਨੌਜਵਾਨ ਵਰਗ ਨੇ ਬਹਾਦਰੀ ਦੀਆਂ ਪਰੰਪਰਾਵਾਂ ਦੀ ਪ੍ਰੇਰਣਾ ਲੈਣੀ ਹੁੰਦੀ ਹੈ, ਇਸ ਤਰ੍ਹਾਂ ਦੀ ਸ਼ਖਸੀਅਤ ਦਾ ਵਿਛੜਨਾ ਸਾਡੇ ਸਾਰਿਆਂ ਵਾਸਤੇ ਹੀ ਦੁੱਖਦਾਈ ਹੈ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਹਰਬੰਸ ਸਿੰਘ ਇਕ ਬਹੁਤ ਹੀ ਉਘੇ ਵਿਦਵਾਨ, ਜਿਨ੍ਹਾਂ ਨੇ ਬਹੁਤ ਸਾਰੀਆਂ ਕਿਤਾਬਾਂ ਬਹੁਤ ਸਾਰੇ ਵਿਸ਼ਿਆਂ ਤੇ ਅਤੇ ਖਾਸ ਕਰਕੇ ਸਿੱਖ ਇਤਿਹਾਸ, ਸਿੱਖ ਵਿਚਾਰਧਾਰਾ ਤੇ ਲਿਖੀਆਂ, ਇਸ ਤਰ੍ਹਾਂ ਦੇ ਉਘੇ ਵਿਦਵਾਨ ਦਾ, ਵਿਦਿਆ ਮਾਹਿਰ ਦਾ ਚਲੇ ਜਾਣਾ ਬਹੁਤ ਹੀ ਦੁੱਖਦਾਈ ਹੈ । ਉਨ੍ਹਾਂ ਦੇ ਪ੍ਰਤੀ ਵੀ ਮੈਂ ਆਪਣੇ ਵਲੋਂ ਸਤਿਕਾਰ, ਸ਼ਰਧਾ ਦੇ ਰੂਪ ਵਿਚ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸ੍ਰੀ ਤਲਤ ਮਹਿਮੂਦ ਜੀ ਦਾ ਜ਼ਿਕਰ ਅਸੀਂ ਕਰ ਰਹੇ ਹਾਂ ਜਿਨ੍ਹਾਂ ਨੂੰ ਗਜ਼ਲ ਦਾ ਬਾਦਸ਼ਾਹ ਵੀ ਕਿਹਾ ਜਾਂਦਾ ਸੀ । ਉਨ੍ਹਾਂ ਨੇ ਜਿੰਨੇ ਵੀ ਗੀਤ ਅਤੇ ਗਜ਼ਲਾਂ ਗਾਈਆਂ, ਉਹ ਤਕਰੀਬਨ ਸਾਰੀਆਂ ਹੀ ਨਰੋਏ ਪੱਧਰ ਦੀਆਂ ਸਨ । ਉਨ੍ਹਾਂ ਨੇ ਗੀਤ, ਗੀਤ ਵਾਸਤੇ ਹੀ ਨਹੀਂ ਗਾਏ, ਗਜ਼ਲਾਂ ਗਾਣ ਵਾਸਤੇ ਹੀ ਨਹੀਂ ਗਾਈਆਂ ਬਲਕਿ ਉਨ੍ਹਾਂ ਦੇ ਹਰ ਗੀਤ ਵਿਚ, ਹਰ ਗਜ਼ਲ ਵਿਚ ਜੀਵਨ ਨੂੰ ਸੇਧ ਦੇਣ ਵਾਲੇ ਸ਼ਬਦ ਮਿਲਦੇ ਸਨ । ਮੇਰੀ ਸਮਝ ਇਸ ਖੇਤਰ ਵਿਚ ਨਗੂਣੀ ਹੋ ਸਕਦੀ ਹੈ ਲੇਕਿਨ ਉਨ੍ਹਾਂ ਬਾਰੇ ਪੂਰੀ ਜਾਣਕਾਰੀ ਰੱਖਣ ਵਾਲੇ ਆਖਦੇ ਹਨ ਕਿ ਉਨ੍ਹਾਂ ਨੇ ਬਹੁਤ ਸਾਰੀਆਂ ਗਜ਼ਲਾਂ ਅਤੇ ਗੀਤ ਆਪ ਵੀ ਲਿਖੇ ਅਤੇ ਬਹੁਤ ਸਾਰੇ ਦੂਸਰਿਆਂ ਲਿਖਾਰੀਆਂ ਦੇ ਲਿਖੇ ਵੀ ਗਾਏ । ਪਰ ਜੇ ਅਸੀਂ ਉਨ੍ਹਾਂ ਦੇ ਗਾਏ ਸਾਰੇ ਗੀਤ ਅਤੇ ਗਜ਼ਲਾਂ ਸੁਣੀਏ, ਉਨ੍ਹਾਂ ਦੀਆਂ ਆਪਣੀਆਂ ਲਿਖੀਆਂ ਰਚਨਾਵਾਂ ਵੀ ਅਤੇ ਦੂਸਰੇ ਲਿਖਾਰੀਆਂ ਦੀਆਂ ਲਿਖੀਆਂ ਰਚਨਾਵਾਂ ਵੀ ਉਨ੍ਹਾਂ ਨੇ ਉਹ ਚੁਣੀਆਂ ਜਿਹੜੀਆਂ ਕਿ ਬਹੁਤ ਹੀ ਸੋਚ ਸਮਝ ਕੇ ਚੁਣੀਆਂ ਗਈਆਂ ਅਤੇ ਉਚ ਪਾਏ ਦੀਆਂ ਪਾਈਆਂ ਗਈਆਂ ਅਤੇ ਉਹ ਇਸ ਤਰ੍ਹਾਂ ਦੀਆਂ ਹਨ ਜਿਹੜੀਆਂ ਕਿ ਸਮਾਜ ਨੂੰ ਕੁਝ ਦੇ ਕੇ ਜਾਂਦੀਆਂ ਹਨ । ਉਹ ਗੀਤ ਹਨ ਜਿਨ੍ਹਾਂ ਦਾ ਨਰੋਆ ਪ੍ਰਭਾਵ ਨਿਕਲਦਾ ਹੋਵੇ, ਉਨ੍ਹਾਂ ਦੀ ਚੋਣ ਉਹ ਸੀ । ਜਿਸ ਤਰ੍ਹਾਂ ਅੱਜ ਕਲ੍ਹ ਅਸੀਂ ਖਾਸ ਕਰਕੇ ਦੇਖ ਰਹੇ ਹਾਂ ਕਿ ਸਾਡਾ ਕਲਚਰ, ਸਾਡਾ ਸਭਿਆਚਾਰ ਕਿਸ ਪਾਸੇ ਵੱਲ ਜਾ ਰਿਹਾ ਹੈ । ਅੱਜ ਦੇ ਸਮੇਂ ਦੀ ਜ਼ਰੂਰਤ ਹੈ ਕਿ ਸਾਡੇ ਕੋਲ ਇਸ ਤਰ੍ਹਾਂ ਦੇ ਗਾਇਕ ਹੁੰਦੇ ਜੋ ਕਿ ਇਸ ਤਰ੍ਹਾਂ ਦੀਆਂ ਨਰੋਈਆਂ ਕਦਰਾਂ ਕੀਮਤਾਂ ਵਾਲਾ ਸਭਿਆਚਾਰ, ਗੀਤ ਅਤੇ ਗਜ਼ਲਾਂ ਦੇ ਰੂਪ ਵਿਚ ਸਾਡੇ ਸਮਾਜ ਨੂੰ ਦੇ ਰਹੇ ਸੀ । ਉਨ੍ਹਾਂ ਦੇ ਚਲੇ ਜਾਣ ਨਾਲ ਇਕ ਬਹੁਤ ਵੱਡੀ ਘਾਟ ਮਹਿਸੂਸ ਹੋਈ ਹੈ । ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਪੱਤਰਕਾਰਾਂ ਦਾ ਸਮਾਜ ਵਿਚ ਉੱਘਾ ਯੋਗਦਾਨ ਹੁੰਦਾ ਹੈ । ਪੱਤਰ-ਕਾਰ ਲੋਕਾਂ ਨੂੰ ਪ੍ਰਸ਼ਾਸਨ ਨਾਲ ਜੋੜਨ ਦਾ ਕੰਮ ਵੀ ਕਰਦੇ ਹਨ, ਲੋਕਾਂ ਦੀਆਂ ਮੁਸ਼ਕਲਾਂ ਅਤੇ ਸਮੱਸਿਆਵਾਂ ਨੂੰ ਪ੍ਰਸ਼ਾਸਨ ਤੱਕ ਪਹੁੰਚਾਉਂਦੇ ਵੀ ਹਨ ਅਤੇ ਲੋਕਾਂ ਨੂੰ ਅਗਵਾਈ ਦੇਣ ਦਾ ਕੰਮ ਵੀ ਸਾਡੀ ਪ੍ਰੈਸ ਕਰਦੀ ਹੈ ਖਾਸ ਕਰਕੇ ਭਾਰਤ ਵਰਸ਼ ਵਿਚ ਜੋ ਕਿ ਇਕ ਵਿਸ਼ਾਲ, ਬਹੁ ਗਿਣਤੀ ਵਾਲਾ ਅਤੇ ਡੈਮੋਕਰੇਟਿਕ ਸੈਟ-ਅੱਪ ਵਾਲਾ ਦੇਸ਼ ਹੈ । ਸਾਡੇ ਦੇਸ਼ ਵਿਚ ਪ੍ਰੈਸ ਦੀ ਬਹੁਤ ਵੱਡੀ ਭੂਮਿਕਾ ਹੈ । ਹੋ ਸਕਦਾ ਹੈ ਕਿ ਹੋਰ ਖੇਤਰਾਂ ਵਾਂਗ ਇਸ ਖੇਤਰ ਵਿਚ ਵੀ ਥੋੜ੍ਹੀਆਂ ਬਹੁਤ ਕਮੀਆਂ ਹੋਣ ਪਰ ਮੈਂ ਉਸ ਗੱਲ ਵੱਲ ਨਹੀਂ ਜਾਣਾ ਚਾਹੁੰਦਾ । ਸਪੀਕਰ ਸਾਹਿਬ, ਸ੍ਰੀ ਸੁਸ਼ੀਲ ਬਾਲੀ ਸਾਹਿਬ ਵਰਗੇ ਉਘੇ ਪੱਤਰਕਾਰ ਦਾ ਚਲੇ ਜਾਣਾ ਜਿਥੇ ਸਮੁੱਚੇ ਪ੍ਰੈਸ ਭਾਈਚਾਰੇ ਵਾਸਤੇ ਦੁੱਖਦਾਈ ਹੈ ਉਥੇ ਸਾਡੇ ਸਾਰਿਆਂ ਵਾਸਤੇ ਵੀ ਬਹੁਤ ਹੀ ਦੁੱਖਦਾਈ ਹੈ । ਉਹ ਚੰਡੀਗੜ੍ਹ ਸਪੋਰਟਸ ਜਰਨਲਿਸਟ ਐਸੋਸੀਏਸ਼ਨ ਦੇ ਅਹੁਦੇਦਾਰ ਰਹੇ । ਮੈਂ ਉਨ੍ਹਾਂ ਨੂੰ ਵੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਡੂੰਘੀ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ ।

ਸਪੀਕਰ ਸਾਹਿਬ, ਜਿਸ ਤਰ੍ਹਾਂ ਅਸੀਂ ਸਾਰਿਆਂ ਨੇ ਡੂੰਘਾ ਦੁੱਖ ਮਹਿਸੂਸ ਕੀਤਾ ਹੈ ਅਸੀਂ ਖੇਡਾਂ ਦੇ ਖੇਤਰ ਵਿਚ ਏਡਾ ਵੱਡਾ ਦੇਸ਼ ਹੋਣ ਦੇ ਬਾਵਜੂਦ ਵੀ ਹਾਲੇ ਕਾਫੀ ਪਿੱਛੇ ਹਾਂ ਅਤੇ ਹੋਣਹਾਰ ਖਿਡਾਰੀ ਜਿਨ੍ਹਾਂ ਨੇ ਸਾਰੇ ਸੰਸਾਰ ਵਿਚ ਦੇਸ਼ ਦਾ ਨਾਂ ਉੱਚਾ ਕਰਨਾ ਹੈ, ਉਨ੍ਹਾਂ ਦੀ ਉਸਾਰੀ ਤੇ ਲੱਗੇ ਹੋਏ ਹਾਂ ਪਰ ਹਾਲੇ ਉਹ ਸਿਰੇ ਨਹੀਂ ਚੜ੍ਹੀ । ਸਾਨੂੰ ਇਹ ਇਕ ਬਹੁਤ ਵੱਡਾ ਸਦਮਾ ਪਹੁੰਚਿਆ ਹੈ ਜਦੋਂ ਏਨੇ ਹੋਣਹਾਰ ਕਬੱਡੀ ਦੇ ਚਾਰ ਖਿਡਾਰੀ ਜਿਨ੍ਹਾਂ ਵਿਚੋਂ ਇਕ ਨੂੰ ਮੈਂ ਨਿੱਜੀ ਤੌਰ ਤੇ ਜਾਣਦਾ ਹਾਂ, ਹਰਜੀਤ ਸਿੰਘ ਬਾਜਾਖਾਨਾਂ, ਜਿਨ੍ਹਾਂ ਨੇ ਸਾਰੀ ਦੁਨੀਆਂ ਵਿਚ ਪੰਜਾਬ ਦਾ ਨਾਂ ਉੱਚਾ ਕੀਤਾ, । ਉਨ੍ਹਾਂ ਦਾ ਦੁੱਖਦਾਈ ਸੜਕ ਹਾਦਸੇ ਵਿਚ ਸਾਡੇ ਕੋਲੋਂ ਵਿਛੜਨਾ ਜਿਵੇਂ ਸੀ. ਐਮ. ਸਾਹਿਬ ਨੇ ਵੀ ਕਿਹਾ ਹੈ ਕਿ ਸਮੁੱਚੇ ਪੰਜਾਬ ਲਈ ਅਸਹਿ ਹੈ ਅਤੇ ਅਕਹਿ ਹੈ ਅਤੇ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ । ਇਹ ਪਤਾ ਨਹੀਂ ਕਿ ਇਸ ਤਰ੍ਹਾਂ ਦੇ ਖਿਡਾਰੀ ਅਸੀਂ ਦੋਬਾਰਾ ਕਦੋਂ ਪੈਦਾ ਕਰ ਸਕਾਂਗੇ । ਉਨ੍ਹਾਂ ਦੀ ਘਾਟ ਤਾਂ ਪੂਰੀ ਨਹੀਂ ਹੋ ਸਕਦੀ, ਪਰ ਇਥੇ ਮੈਂ ਸੀ. ਐਮ. ਸਾਹਿਬ ਨੂੰ ਜ਼ਰੂਰ ਕਹਾਂਗਾ, ਉਨ੍ਹਾਂ ਨੇ ਵੀ ਇਨ੍ਹਾਂ ਖਿਡਾਰੀਆਂ ਦੀ ਯਾਦ ਤਾਜ਼ਾ ਰੱਖਣ ਦਾ ਜ਼ਿਕਰ ਕੀਤਾ ਹੈ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਮਦਦ ਕੀਤੀ ਹੈ, ਉਥੇ ਸਾਡਾ ਫਰਜ਼ ਬਣਦਾ ਹੈ ਕਿਉਂਕਿ ਖਿਡਾਰੀ ਸਾਡਾ ਸਰਮਾਇਆ ਹਨ, ਉਹ ਸਾਰੇ ਸਮਾਜ ਦੇ ਹੁੰਦੇ ਹਨ । ਮੈਂ ਬੇਨਤੀ ਕਰਾਂਗਾ ਕਿ ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ ਕਿ ਪੰਜਾਬ ਸਰਕਾਰ ਵੱਧ ਤੋਂ ਵੱਧ ਸੜਕ ਹਾਦਸਿਆਂ ਨੂੰ ਰੋਕਣ ਦਾ ਯਤਨ ਕਰੇ ਕਿਉਂਕਿ ਸੜਕੀ ਹਾਦਸੇ ਜਿੰਨੇ ਇਸ ਵੇਲੇ ਵਧ ਰਹੇ ਹਨ, ਮੇਰਾ ਖਿਆਲ ਹੈ ਕਿ ਦੁਨੀਆਂ ਵਿਚ ਜਿਹੜੀਆਂ ਹੁਣ ਤੱਕ ਜੰਗਾਂ ਹੋਈਆਂ ਹਨ, ਸ਼ਾਇਦ ਉਨ੍ਹਾਂ ਵਿਚ ਐਨੇ ਲੋਕ ਨਾ ਮਾਰੇ ਗਏ ਹੋਣ ਜਿੰਨੇ ਕਿ ਸੜਕੀ ਹਾਦਸਿਆਂ ਦੇ ਵਿਚ ਮਾਰੇ ਗਏ ਹਨ । ਅਸੀਂ ਵੱਧ ਤੋਂ ਵੱਧ ਸਫਰ ਕਰਨ ਵਾਲੇ ਹਾਂ । ਅਸੀਂ ਜਦੋਂ ਸਫਰ ਕਰਦੇ ਹਾਂ ਤਾਂ ਹਰ 200 ਕਿਲੋਮੀਟਰ ਦੇ ਘੇਰੇ ਵਿਚ 5-6 ਐਕਸੀਡੈਂਟਸ ਵੇਖਦੇ ਹਾਂ ਜਿਨ੍ਹਾਂ ਵਿਚ ਬਹੁਤ ਸਾਰੀਆਂ ਕੀਮਤੀ ਜਾਨਾਂ ਚਲੀਆਂ ਜਾਂਦੀਆਂ ਹਨ ਜਿਨ੍ਹਾਂ ਨਾਲ ਸਮੁੱਚੇ ਸਮਾਜ ਨੂੰ ਹੀ ਨਾ ਪੂਰਾ ਹੋਣ ਵਾਲਾ ਘਾਟਾ ਪੈਂਦਾ ਹੈ । ਇਨ੍ਹਾਂ ਸੜਕੀ ਹਾਦਸਿਆਂ ਨੂੰ ਰੋਕਣ ਵਾਸਤੇ ਅਸੀਂ ਵੱਧ ਤੋਂ ਵੱਧ ਯਤਨ ਕਰੀਏ, ਇਹ ਵੀ ਵਿਛੜੀਆਂ ਆਤਮਾਵਾਂ ਪ੍ਰਤੀ ਇਕ ਸੱਚੀ ਸ਼ਰਧਾਂਜਲੀ ਹੋਵੇਗੀ । ਆਸ ਹੈ ਕਿ ਸਰਕਾਰ ਮੇਰੀ ਇਹ ਬੇਨਤੀ ਜ਼ਰੂਰ ਪ੍ਰਵਾਨ ਕਰੇਗੀ ।

ਮੈਂ ਇਕ ਹੋਰ ਜ਼ਰੂਰੀ ਬੇਨਤੀ ਕਰਨੀ ਚਾਹੁੰਦਾ ਹਾਂ, ਚਾਹੇ ਦੇਸ਼ ਭਗਤ ਹੋਣ, ਮਿਲਟਰੀ ਵਾਲੇ ਹੋਣ, ਖਿਡਾਰੀ ਹੋਣ ਜਾਂ ਪੱਤਰਕਾਰ ਹੋਣ, ਇਹ ਸਾਡੇ ਸਾਰਿਆਂ ਦਾ ਸਰਮਾਇਆ ਹੁੰਦੇ ਹਨ ਅਤੇ ਸਾਡੇ ਸਾਰਿਆਂ ਦੇ ਸਾਂਝੇ ਹੁੰਦੇ ਹਨ । ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਅਸੀਂ ਜਿਹੜੀ ਸ਼ਰਧਾਂਜਲੀ ਭੇਂਟ ਕਰੀਏ ਉਸ ਦਾ ਰਾਜਨੀਤੀਕਰਣ ਨਾ ਕੀਤਾ ਜਾਵੇ । ਇਸ ਤਰ੍ਹਾਂ ਕਰਨ ਨਾਲ ਉਨ੍ਹਾ ਲੋਕਾਂ ਦੀ ਪ੍ਰਤਿਸ਼ਠਾ ਸੀਮਤ ਹੋ ਕੇ ਰਹਿ ਜਾਂਦੀ ਹੈ । ਜੋ ਪਿੱਛੇ ਹੋ ਗਿਆ ਸੋ ਹੋ ਗਿਆ । ਭਵਿੱਖ ਵਿਚ ਇਸ ਗੱਲ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ ।

ਜਿਸ ਤਰ੍ਹਾਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ, ਹੱਜ ਯਾਤਰੀਆਂ ਨਾਲ ਬੜੀ ਵੱਡੀ ਦੁਰਘਟਨਾ ਵਾਪਰੀ ਹੈ । ਹੱਜ ਯਾਤਰੀ ਸ਼ਰਧਾ ਨਾਲ ਉਥੇ ਜਾਂਦੇ ਹਨ ਪਰ ਮੇਰਾ ਖਿਆਲ ਹੈ ਕਿ ਅੱਧਾ ਸਾਲ ਹੀ ਸੁੱਖ ਨਾਲ ਲੰਘਦਾ ਹੋਵੇਗਾ, ਨਹੀਂ ਤਾਂ ਹਰ ਸਾਲ ਹੀ ਇਹੋ ਜਿਹੀ

ਸਪੀਕਰ ਸਾਹਿਬ, ਜੋ ਤੀਰਥ ਯਾਤਰੀ ਮੱਕਾ ਮਦੀਨਾ ਵਿਚ ਭਗਦੜ ਦੇ ਦੌਰਾਨ ਆਪਣੀਆਂ ਕੀਮਤੀ ਜਾਨਾਂ ਗੁਆ ਚੁਕੇ ਹਨ, ਉਨ੍ਹਾਂ ਦੇ ਮਨ ਵਿਚ ਕਿੰਨੀ ਸ਼ਰਧਾ ਸੀ, ਅਤੇ ਉਹ ਆਪਣੀ ਸੱਜ਼ਦਾ ਕਿੰਨੇ ਮਾਣ ਦੇ ਨਾਲ ਕਰਨ ਲਈ ਗਏ ਸਨ ਲੇਕਿਨ ਵਾਪਸ ਨਹੀਂ ਆਏ, ਇਹ ਵੀ ਬੜੇ ਦੁੱਖ ਦੀ ਗੱਲ ਹੋਈ। ਸਪੀਕਰ ਸਾਹਿਬ, ਉਨ੍ਹਾਂ ਕੀਮਤੀ ਜਾਨਾਂ ਨੂੰ ਵੀ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਕਿਉਂਕਿ ਸੱਚੇ ਮਨ ਦੇ ਨਾਲ ਕਿਸੇ ਇਹੋ ਜਿਹੀ ਸੱਚੀ ਸੁੱਚੀ ਥਾਂ ਤੇ ਜਾ ਕੇ ਇਸ ਸੰਸਾਰ ਤੋਂ ਵਿਛੜ ਜਾਣਾ, ਇਹ ਵੀ ਪ੍ਰਮਾਤਮਾ ਦੇ ਹੁਕਮ ਦੀ ਗੱਲ ਹੈ। ਸੋ, ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਗੁਜ਼ਰਾਤ ਦੇ ਵਿੱਚ ਜੋ ਸਾਈਕਲੋਨ ਆਇਆ, ਇਸ ਦੇ ਨਾਲ ਭਾਵੇਂ ਦੋ ਸੂਬੇ ਈਫੈਕਟ ਹੋਏ, ਪਰ ਸਭ ਤੋਂ ਵੱਧ ਗੁਜ਼ਰਾਤ ਦਾ ਨੁਕਸਾਨ ਹੋਇਆ ਹੈ। ਬੇਸ਼ੱਕ ਪਹਿਲਾਂ ਲੋਕਾਂ ਨੂੰ ਵਾਰਨਿੰਗ ਦੇ ਦਿਤੀ ਗਈ ਸੀ, ਲੇਕਿਨ, ਸਪੀਕਰ ਸਾਹਿਬ, ਕਿਸੇ ਦੇ ਮਨ ਵਿੱਚ ਇਹ ਗੱਲ ਨਹੀਂ ਸੀ ਕਿ ਬੜਾ ਭਾਰੀ ਦੁਖਾਂਤ ਵਾਪਰ ਜਾਵੇਗਾ। ਅਰਬਾਂ ਰੁਪਏ ਦੀ ਰਾਸ਼ੀ ਦਾ ਨੁਕਸਾਨ ਤਾਂ ਹੋਇਆ ਹੀ ਹੈ ਲੇਕਿਨ ਜੋ ਕੀਮਤੀ ਜਾਨਾਂ ਵਿਛੜ ਗਈਆਂ ਹਨ, ਇਹ ਬੜੀ ਭਾਰੀ ਦੁੱਖ ਵਾਲੀ ਗੱਲ ਹੈ। ਉਹ ਲੋਕ ਆਪਣਾ ਰੁਜ਼ਗਾਰ ਕਰਦੇ ਸਨ। ਉਥੇ ਬੜਾ ਭਿਆਨਕ ਦ੍ਰਿਸ਼ ਸੀ, ਤੁਸੀਂ ਵੀ ਸ਼ਾਇਦ ਟੀ.ਵੀ. ਤੇ ਕਿਸੇ ਨੇ ਵੇਖਿਆ ਹੋਵੇਗਾ, ਜਿਸ ਤਰੀਕੇ ਦੇ ਨਾਲ ਘਰ ਤਬਾਹ ਹੋਏ ਪਏ ਸਨ ਅਤੇ ਸਮੁੰਦਰ ਦੇ ਕੰਢੇ ਤੇ ਜਹਾਜ਼ ਦਾ ਕੀ ਹਾਲ ਸੀ, ਇਹ ਵੇਖ ਕੇ ਦਿਲ ਕੰਬ ਉਠਿਆ। ਲੇਕਿਨ ਜੋ ਨੈਚੂਰਲ ਕਲਾਈਮੇਟੀਜ਼ ਹੁੰਦੀ ਹੈ, ਉਸਦੇ ਅੱਗੇ ਕਿਸੇ ਦਾ ਜ਼ੋਰ ਨਹੀਂ। ਜੋ ਸਾਡੇ ਮੁੱਖ ਮੰਤਰੀ ਜੀ ਨੇ ਸਹਾਇਤਾ ਭੇਜੀ ਹੈ, ਇਨ੍ਹਾਂ ਨੇ ਬੜੀ ਅੱਛੀ ਗੱਲ ਕੀਤੀ ਹੈ, ਹੋਰ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਹੋਰ ਵੀ ਜੇ ਹੋ ਸਕੇ ਤਾਂ ਰਲੀਫ ਫੰਡ ਭੇਜਿਆ ਜਾਵੇ ਅਸੀਂ ਵੀ ਯੋਗਦਾਨ ਪਾਉਣ ਲਈ ਤਿਆਰ ਹਾਂ। ਮੈਂ ਗੁਜ਼ਰਾਤ ਤੂਫਾਨ ਵਿੱਚ ਮਾਰੇ ਗਏ ਲੋਕਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਭਾਗ ਸਿੰਘ ਜੋਦ ਜੀ, ਜੋ ਮੇਰੇ ਪੁਰਾਣੇ ਹਲਕੇ ਨਾਲ ਸਬੰਧਤ ਸਨ, ਬੜੀ ਹੀ ਇਕ ਇਮਪਾਰਟੈਂਟ ਸਖਸ਼ੀਅਤ ਸਨ ਜਿਨ੍ਹਾਂ ਨੇ ਪੰਜਾਬ ਦੀ ਰਾਜਨੀਤੀ ਵਿੱਚ ਔਰ ਸ਼੍ਰੋਮਣੀ ਅਕਾਲੀ ਦਲ ਵਿੱਚ ਬੜੇ ਲੰਮੇਂ ਸਮੇਂ ਆਪਣੀ ਛਾਪ ਰੱਖੀ। ਉਨ੍ਹਾਂ ਨੇ ਆਪਣੇ ਪਿੰਡ ਵਿੱਚ ਵੀ ਪੂਰਨ ਸਤਿਕਾਰ ਨਾਲ ਕੰਮ ਕੀਤਾ। ਉਹ ਪਿੰਡ ਵਿੱਚ ਸਰਪੰਚ ਵੀ ਰਹੇ। ਜਦੋਂ ਐਸ. ਜੀ. ਪੀ. ਸੀ. (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵਿੱਚ ਆਏ, ਉਸ ਸਮੇਂ ਉਨ੍ਹਾਂ ਨੇ ਹਾਜ਼ੀ ਰਤਨ ਗੁਰਦੁਆਰਾ ਸਾਹਿਬ ਵਿੱਚ ਰਹਿ ਕੇ ਧਰਮ ਦਾ ਪ੍ਰਚਾਰ ਕੀਤਾ। ਉਹ ਇਕ ਸਿਆਸਤਦਾਨ ਦੇ ਤੌਰ ਤੇ ਵੀ ਪ੍ਰੇਰਦੇ ਹੁੰਦੇ ਸੀ, ਜਦੋਂ ਵੀ ਮੈਂ ਉਨ੍ਹਾਂ ਨੂੰ ਮਿਲਣਾ ਤਾਂ ਉਹ ਇਕੋ ਗੱਲ ਕਹਿੰਦੇ ਹੁੰਦੇ ਸੀ ਕਿ ਜਦੋਂ ਵੀ ਤੁਹਾਨੂੰ ਸੇਵਾ ਦਾ ਕੋਈ ਮੌਕਾ ਮਿਲਿਆ ਤਾਂ ਇਕ ਗੱਲ ਨਾ ਭੁੱਲਣਾ ਉਹ ਇਹ ਕਿ ਜਿਸ ਸਥਾਨ ਤੇ ਵੀ ਤੁਹਾਨੂੰ ਲੋਕਾਂ ਨੇ ਭੇਜਿਆ ਹੈ, ਉਨ੍ਹਾਂ ਲੋਕਾਂ ਦੀ ਕਦਰ ਹਮੇਸ਼ਾ ਤੁਹਾਡੇ ਦਿਲ ਵਿੱਚ ਰਹਿਣੀ ਚਾਹੀਦੀ ਹੈ। ਜਦੋਂ ਉਨ੍ਹਾਂ ਦੇ ਅਕਾਲ ਚਲਾਣੇ ਦੀ ਖਬਰ ਮੈਨੂੰ ਮਿਲੀ ਤਾਂ ਮੈਨੂੰ ਬੜਾ ਅਫਸੋਸ ਹੋਇਆ। ਉਨ੍ਹਾਂ ਦੇ ਵਿਛੜ ਜਾਣ ਨਾਲ ਵੀ ਬੜਾ ਭਾਰੀ ਘਾਟਾ ਪਿਆ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਜੱਥੇਦਾਰ ਕੁਲਦੀਪ ਸਿੰਘ ਭਾਟੀਆ ਜੀ ਅਕਾਲੀ ਦਲ ਦੇ ਬੜੇ ਪੁਰਾਣੇ ਲੀਡਰ ਸਨ, ਉਹ ਜਲਧਰ ਨਾਲ ਸਬੰਧ ਰੱਖਦੇ ਸਨ । ਉਨ੍ਹਾਂ ਨੇ ਵੀ ਲੋਕਾਂ ਦੀ ਬੜੀ ਸੇਵਾ ਕੀਤੀ । ਉਨ੍ਹਾਂ ਦੇ ਵਿਛੜ ਜਾਣ ਤੇ ਵੀ ਮੈਨੂੰ ਬੜਾ ਦੁੱਖ ਹੋਇਆ ਹੈ, ਉਨ੍ਹਾਂ ਨੂੰ ਵੀ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਨ੍ਹਾਂ ਤੋਂ ਇਲਾਵਾ ਹੋਰ ਜੋ ਇਥੇ ਐਡ ਹੋਇਆ ਹੈ ਜੇ. ਐਂਡ ਕੇ. ਵਿੱਚ ਜੋ ਘਿਨਾਉਣੀ ਘਟਨਾ ਹੋਈ ਹੈ ਔਰ ਉਥੇ ਜੋ ਇੰਨੀਆਂ ਕੀਮਤੀ ਜਾਨਾਂ, ਜੋ ਕਿ ਖੁਸ਼ੀ ਭਰੇ ਮਾਹੌਲ ਵਿੱਚ ਜਾ ਰਹੀਆਂ ਸਨ ਔਰ ਉਨ੍ਹਾਂ ਨੂੰ ਚਿੱਤ ਚੇਤੇ ਵੀ ਨਹੀਂ ਸੀ ਕਿ ਕਿਸ ਮੋੜ ਤੇ ਆ ਕੇ ਜ਼ਿੰਦਗੀ ਖਤਮ ਹੋ ਜਾਵੇਗੀ, ਜਿਨ੍ਹਾਂ ਵੀ ਲੋਕਾਂ ਨੇ ਇਹ ਜਾਨਾਂ ਲਈਆਂ ਹਨ, ਇਹ ਬੜੀ ਨਿੰਦਣ ਵਾਲੀ ਗੱਲ ਹੈ । ਕਿਸੇ ਦੀ ਵੀ ਜਾਨ ਲੈਣ ਦਾ ਕਿਸੇ ਨੂੰ ਵੀ ਹੱਕ ਨਹੀਂ ਹੈ । ਸਪੀਕਰ ਸਾਹਿਬ, ਜੇ ਕੋਈ ਇਸ ਤਰੀਕੇ ਦੇ ਨਾਲ ਕਿਸੇ ਤੇ ਜਬਰ ਅਤੇ ਜ਼ੁਲਮ ਕਰਦਾ ਹੈ ਤਾਂ ਇਹ ਬੜੀ ਨਿੰਦਣ ਵਾਲੀ ਗੱਲ ਹੈ ਅਤੇ ਖਾਸ ਤੌਰ ਤੇ ਇਕ ਸਿੱਖ ਦੇ ਲਈ ਬੜੀ ਸ਼ਰਮਨਾਕ ਗੱਲ ਹੈ । ਮੈਂ ਉਨ੍ਹਾਂ ਦੇ ਨਾਲ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਹਮਦਰਦੀ ਪਗਟ ਕਰਦਾ ਹਾਂ ਅਤੇ ਉਨ੍ਹਾਂ ਨੂੰ ਅਤੇ ਜੋ ਐਂਡ ਕੇ. ਵਿੱਚ ਜੋ ਹੋਰ ਲੋਕ ਮਾਰੇ ਗਏ ਹਨ ਜਾਂ ਮਾਰੇ ਜਾ ਰਹੇ ਹਨ ਉਨ੍ਹਾਂ ਸਭ ਨੂੰ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ । ਇਹ ਜਾਨਾਂ ਦੀ ਬਹੁਤ ਵੱਡੀ ਕੀਮਤ ਹੈ । ਇੰਨਾਂ ਕਹਿੰਦਾ ਹੋਇਆ ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਧਨਵੰਤ ਸਿੰਘ** (ਧੂਰੀ) : ਸਪੀਕਰ ਸਾਹਿਬ ਪਿਛਲੇ ਸਦਨ ਦੇ ਉਠਣ ਤੋਂ ਲੈ ਕੇ ਹੁਣ ਜਦੋਂ ਅਸੀਂ ਦੋਬਾਰਾ ਇਸ ਸਦਨ ਵਿੱਚ ਆਏ ਹਾਂ, ਇਸ ਸਮੇਂ ਦੇ ਦੌਰਾਨ ਪਤਾ ਨਹੀਂ ਪ੍ਰਮਾਤਮਾ ਨੂੰ ਕੀ ਮਨਜ਼ੂਰ ਹੈ, ਕਈ ਇਹੋ ਜਿਹੀਆਂ ਮਹਾਨ ਸਖਸ਼ੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ ਜਿਨ੍ਹਾਂ ਦਾ ਨਾ ਇਕੱਲੇ ਪੰਜਾਬ ਨੂੰ ਸਗੋਂ ਸਾਰੇ ਸਮੁੱਚੇ ਦੇਸ਼ ਨੂੰ ਬੜਾ ਭਾਰੀ ਘਾਟਾ ਪਿਆ ਹੈ । ਮੈਂ ਆਪਣੇ ਵੱਲੋਂ ਅਤੇ ਆਪਣੇ ਸਤਿਕਾਰ ਯੋਗ ਸਾਥੀਆਂ ਵੱਲੋਂ ਇਸ ਸਾਰੇ ਦੁੱਖ ਵਿੱਚ ਸ਼ਾਮਲ ਹੋ ਕੇ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਜਿੱਥੋਂ ਤੱਕ ਸਰਦਾਰ ਦਰਬਾਰਾ ਸਿੰਘ ਦੀ ਗੱਲ ਹੈ, ਇਹੋ ਜਿਹੇ ਦਰਵੇਸ਼ ਇਨਸਾਨ ਜਿਹੜੇ ਰਾਜਨੀਤੀ ਦੀਆਂ ਕਦਰਾਂ-ਕੀਮਤਾਂ ਤੋਂ ਉਠ ਕੇ ਇਨਸਾਨੀਅਤ ਨੂੰ ਸਭ ਤੋਂ ਪਹਿਲਾਂ ਪਹਿਲ ਦਿੰਦੇ ਹਨ, ਉਨ੍ਹਾਂ ਦਾ ਵਿਛੜ ਜਾਣਾ ਬਹੁਤ ਘਾਟੇ ਵਾਲੀ ਗੱਲ ਹੈ । ਉਹ ਵਿਧਾਨ ਸਭਾ ਦੇ ਭਾਵੇਂ ਮੈਂਬਰ ਰਹੇ ਅਤੇ ਭਾਵੇਂ ਸਪੀਕਰ ਰਹੇ, ਪਰ ਸਭ ਤੋਂ ਵੱਡੀ ਗੱਲ ਜਿਹੜੀ ਉਨ੍ਹਾਂ ਵਿੱਚ ਦੇਖਣ ਨੂੰ ਆਈ ਹੈ, ਉਹ ਸੈਲਫ ਸੈਕਰੀਫਾਈਸ ਹੈ । ਜਦੋਂ ਉਹ ਕਾਂਗਰਸ ਦੇ ਮੈਂਬਰ ਰਹੇ ਉਦੋਂ ਵੀ ਉਨ੍ਹਾਂ ਨੇ ਸੈਲਫ ਸੈਕਰੀਫਾਈਸ ਕੀਤਾ ਔਰ ਜਦੋਂ ਉਹ ਸ਼੍ਰੋਮਣੀ ਅਕਾਲੀ ਦਲ ਵਿੱਚ ਪਾਰਲੀਮੈਂਟ ਦੇ ਮੈਂਬਰ ਰਹੇ ਤਾਂ ਉਨ੍ਹਾਂ ਨੇ ਗੁਜਰਾਲ ਸਾਹਿਬ ਲਈ ਸੀਟ ਛੱਡ ਕੇ ਸੈਲਫ ਸੈਕਰੀਫਾਈਸ ਕੀਤਾ । ਉਹ ਆਪਣੀ ਮੌਤ ਤੋਂ ਕੁਝ ਦਿਨ ਪਹਿਲਾਂ ਮੇਰੇ ਹਲਕੇ ਵਿੱਚ ਇਕ ਰਿਸ਼ਤੇਦਾਰੀ

ਵਿੱਚ ਮੈਨੂੰ ਮਿਲੇ ਸਨ । ਉਨ੍ਹਾਂ ਦਾ ਪਰਮਾਤਮਾ ਵਿੱਚ ਅਥਾਹ ਵਿਸ਼ਵਾਸ਼ ਸੀ ਔਰ ਉਹ ਇੱਕ ਗੱਲ ਕਹਿੰਦੇ ਸਨ ਕਿ ਹੇ ਪਰਮਾਤਮਾ, ਮੈਨੂੰ ਇਹ ਬਖਸ਼ਸ਼ ਬਖਸ਼ੀਂ ਕਿ ਮੈਂ ਆਪਣੀ ਸਫੇਦ ਚਾਦਰ ਨੂੰ ਸਫੇਦ ਰੱਖਾਂ ਔਰ ਰਾਜਸਥਾਨ ਵਿੱਚ ਜਾ ਕੇ ਪੰਜਾਬ ਔਰ ਦੇਸ਼ ਦਾ ਨਾਂ ਉੱਚਾ ਕਰਾਂ । ਇਸ ਦੇ ਨਾਲ ਹੀ ਰਾਜਪਾਲ ਦੇ ਅਹੁੱਦੇ ਦੀਆਂ ਕਦਰਾਂ-ਕੀਮਤਾਂ ਨੂੰ ਸਹੀ ਥਾਂ ਦੇ ਸਕਾਂ ।

ਇਸੇ ਤਰ੍ਹਾਂ ਹੀ ਮਾਨਯੋਗ ਸਪੀਕਰ ਸਾਹਿਬ, ਸ੍ਰੀ ਬਿਸ਼ੰਭਰ ਨਾਥ ਪਾਂਡੇ ਜੀ ਇੱਕ ਉਘੇ ਦੇਸ਼-ਭਗਤ ਸਨ ਔਰ ਕਈ ਵਾਰ ਜੇਲ੍ਹ ਵੀ ਗਏ । ਉਹ ਮਹਾਤਮਾ ਗਾਂਧੀ ਔਰ ਜਵਾਹਰ ਲਾਲ ਨਹਿਰੂ ਜੀ ਦੇ ਪੈਰੋਕਾਰ ਵੀ ਰਹੇ । ਇਹੋ ਜਿਹੀਆਂ ਸ਼ਖਸੀਅਤਾਂ ਨੂੰ ਆਪਣੀ ਲੋੜ ਤੋਂ ਵੱਧ ਦੇਸ਼ ਜ਼ਿਆਦਾ ਪਿਆਰਾ ਹੁੰਦਾ ਹੈ ਔਰ ਆਪਣੀ ਲੋੜ ਤੋਂ ਵੱਧ ਇਨਸਾਨੀਅਤ ਜ਼ਿਆਦਾ ਪਿਆਰੀ ਹੁੰਦੀ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਕਾਫੀ ਘਾਟਾ ਪਿਆ ਹੈ । ਮੈਂ ਆਪਣੇ ਆਪ ਨੂੰ ਇਸ ਦੁੱਖ ਵਿੱਚ ਸ਼ਾਮਲ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਬਿਸ਼ੰਭਰ ਨਾਥ ਮੱਕੜ ਜੀ ਸਾਡੇ ਕੋਲੋਂ ਚਲੇ ਗਏ ਹਨ। ਇਹ ਸਰਦਾਰ ਲਛਮਣ ਸਿੰਘ ਗਿੱਲ ਜੀ ਦੀ ਸਰਕਾਰ ਵਿੱਚ ਮੰਤਰੀ ਰਹੇ ਪਰ ਇਹ ਬਹੁਤ ਥੋੜ੍ਹਾ ਸਮਾਂ ਮੰਤਰੀ ਰਹੇ ਅਤੇ ਜਿੰਨਾ ਸਮਾਂ ਵੀ ਇਹ ਮੰਤਰੀ ਰਹੇ, ਇਨ੍ਹਾਂ ਨੇ ਆਪਣੇ ਮੁਕੇਰੀਆਂ ਹਲਕੇ ਵਿਚ ਇੰਨਾ ਕੰਮ ਕੀਤਾ ਕਿ ਜਿਸ ਨੂੰ ਲੋਕ ਅਜੇ ਵੀ ਯਾਦ ਕਰਦੇ ਹਨ । ਇਨ੍ਹਾਂ ਨੂੰ ਵੀ ਮੈਂ ਆਪਣੇ ਗਰੁੱਪ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਤੇਜਾ ਸਿੰਘ ਦਰਦੀ ਜੋ ਇਸ ਵਿਧਾਨ ਸਭਾ ਦੇ ਕਈ ਦਫਾ ਮੈਂਬਰ ਰਹੇ ਔਰ ਪਾਰਲੀਮੈਂਟ ਦੇ ਵੀ ਮੈਂਬਰ ਰਹੇ ਉਨ੍ਹਾਂ ਨੇ ਸਾਰੀ ਜ਼ਿੰਦਗੀ ਫਕੀਰਾਂ ਵਾਲੀ ਨਿਭਾਈ । ਭਾਵੇਂ ਉਨ੍ਹਾਂ ਨੂੰ ਕਈ ਵਾਰ ਵਿਧਾਨ ਸਭਾ ਤੇ ਪਾਰਲੀਮੈਂਟ ਦਾ ਮੈਂਬਰ ਬਣਨ ਦਾ ਮੌਕਾ ਮਿਲਿਆ ਪਰ ਉਹ ਇਨਸਾਨ ਅਤੇ ਇਨਸਾਨੀਅਤ ਦੀਆਂ ਕਦਰਾਂ-ਕੀਮਤਾਂ ਨੂੰ ਸਮਝਦੇ ਸਨ ਇਸ ਕਰਕੇ ਫਕੀਰ ਵਾਂਗ ਸਾਦਾ ਜੀਵਨ ਬਤੀਤ ਕਰਕੇ ਸਾਨੂੰ ਮਾਰਗ ਦਰਸ਼ਨ ਦਿੱਤਾ ਔਰ ਦੱਸਿਆ ਕਿ ਰਾਜਨੀਤਕ ਬੰਦਿਆਂ ਨੂੰ ਕਿਹੋ ਜਿਹਾ ਹੋਣਾ ਚਾਹੀਦਾ ਹੈ । ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਰਦਾਰ ਇਕਬਾਲ ਸਿੰਘ ਜੀ ਜੋ ਵਿਧਾਨ ਸਭਾ ਦੇ ਮੈਂਬਰ ਰਹੇ ਉਨ੍ਹਾਂ ਦੇ ਚਲੇ ਜਾਣ ਨਾਲ ਵੀ ਵਿਧਾਨ ਸਭਾ ਨੂੰ ਚੰਗੇ ਵਿਧਾਨਕਾਰ ਦਾ ਘਾਟਾ ਪਿਆ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਸਰਤਾਜ ਸਿੰਘ ਵੀ ਸਾਡੇ ਕੋਲੋਂ ਵਿਛੜ ਗਏ । ਸਪੀਕਰ ਸਾਹਿਬ, ਭਾਵੇਂ ਦੇਸ਼ ਦੀ ਅਜ਼ਾਦੀ ਤੋਂ ਪਹਿਲਾਂ ਦੇਖ ਲਈਏ ਤੇ ਭਾਵੇਂ ਬਾਅਦ ਵਿਚ, ਪੰਜਾਬ ਨੇ ਬਹੁਤ ਵੱਡੇ ਵੱਡੇ ਜਰਨੈਲ ਪੈਦਾ ਕੀਤੇ ਹਨ । ਇਸੇ ਤਰ੍ਹਾਂ ਸਰਦਾਰ ਸਰਤਾਜ ਸਿੰਘ ਨੇ ਪੰਜਾਬ, ਪੰਜਾਬੀਅਤ ਅਤੇ ਸਾਰੇ ਦੇਸ਼ ਦਾ ਨਾਂ ਉੱਚਾ ਕੀਤਾ ਹੈ । ਸਾਰੇ ਪੰਜਾਬ ਨੂੰ ਉਨ੍ਹਾਂ ਤੇ ਫਖਰ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਬਹੁਤ ਘਾਟਾ ਪਿਆ ਹੈ ।

[ਸਰਦਾਰ ਧਨਵੰਤ ਸਿੰਘ]

ਪ੍ਰੋਫੈਸਰ ਹਰਬੰਸ ਸਿਘ ਜੀ, ਜੋ ਇਕ ਉਘੇ ਵਿਦਵਾਨ ਸਨ ਅਤੇ ਉਹ ਇਕ ਬਹੁਤ ਵੱਡੇ ਲਿਖਾਰੀ ਸਨ, ਉਨ੍ਹਾਂ ਦੇ ਚਲੇ ਜਾਣ ਨਾਲ ਵੀ ਬਹੁਤ ਘਾਟਾ ਪਿਆ ਹੈ। ਮੈਂ ਉਨ੍ਹਾਂ ਦੇ ਦੁੱਖ ਵਿਚ ਆਪਣੇ ਗਰੁੱਪ ਵੱਲੋਂ ਸ਼ਾਮਲ ਹੁੰਦਾ ਹਾਂ।

ਇਸੇ ਤਰ੍ਹਾਂ, ਤਲਤ ਮਹਿਮੂਦ ਬਾਰੇ ਮੇਰੇ ਤੋਂ ਪਹਿਲਾਂ ਕਾਫੀ ਕੁਝ ਕਿਹਾ ਗਿਆ ਹੈ ਅਤੇ ਉਨ੍ਹਾਂ ਨੂੰ ਗਜ਼ਲਾਂ ਦਾ ਬੇਤਾਜ ਬਾਦਸ਼ਾਹ ਕਿਹਾ ਜਾਂਦਾ ਹੈ। ਉਹ ਬਹੁਤ ਵੱਡੇ ਕਲਾਕਾਰ ਵੀ ਰਹੇ ਔਰ ਗਾਇਕ ਵੀ ਰਹੇ। ਇੱਕ ਗੱਲ ਦੇਖਣ ਵਿਚ ਆਈ ਹੈ ਜੋ ਸਾਨੂੰ ਵਿਰਸੇ ਵਿਚ ਮਿਲੀ ਕਿ ਜੋ ਇਨਸਾਨ ਦੇਸ਼ ਦੀ ਜਾਂ ਇਨਸਾਨੀਅਤ ਦੀ ਸੇਵਾ ਕਰਦਾ ਹੈ, ਉਹ ਭਾਵੇਂ ਗਾਇਕ ਹੋਵੇ ਜਾਂ ਕਲਾਕਾਰ ਹੋਵੇ, ਉਸ ਦੇ ਚਲੇ ਜਾਣ ਨਾਲ ਬਹੁਤ ਘਾਟਾ ਪੈਂਦਾ ਹੈ। ਇਹੋ ਜਿਹੇ ਇਨਸਾਨ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ।

ਇਸੇ ਤਰ੍ਹਾਂ ਸੁਸ਼ੀਲ ਬਾਲੀ ਜੀ ਬਹੁਤ ਨਿਰਪੱਖ ਪੱਤਰਕਾਰ ਸਨ। ਕਿਸੇ ਵੀ ਦੇਸ਼ ਜਾਂ ਸੂਬੇ ਦੀ ਕਿਸਮਤ ਸੰਵਾਰਣ ਜਾਂ ਵਿਗਾੜਨ ਵਿਚ ਪੱਤਰਕਾਰ ਦਾ ਕਾਫੀ ਹੱਥ ਹੁੰਦਾ ਹੈ। ਇਹੋ ਜਿਹੇ ਨਿਰਪੱਖ ਪੱਤਰਕਾਰ ਭਾਵੇਂ ਕਿਸੇ ਵੀ ਦੇਸ਼ ਵਿਚ ਹੋਣ, ਉਹ ਭਾਵੇਂ ਸਥਿਤੀ ਵਿਗਾੜ ਦੇਣ ਜਾਂ ਸੰਵਾਰ ਦੇਣ। ਜਦੋਂ ਵੀ ਉਹ ਕੋਈ ਕੰਮ ਕਰਦਾ ਸੀ ਜਾਂ ਲਿਖਦਾ ਸੀ, ਨਿਰਪੱਖ ਹੋ ਕੇ ਲਿਖਦਾ ਸੀ। ਉਹ ਨਾ ਕਿਸੇ ਤੋਂ ਦੱਬਦਾ ਸੀ ਔਰ ਨਾ ਹੀ ਕਿਸੇ ਦੀ ਝੇਪ ਮੰਨਦਾ ਸੀ। ਇਹੋ ਜਿਹੇ ਮਹਾਨ ਬੰਦਿਆਂ ਦਾ ਚਲੇ ਜਾਣਾ, ਬੜੇ ਦੁੱਖ ਦੀ ਗੱਲ ਹੈ।

ਕਬੱਡੀ ਦੇ ਖਿਡਾਰੀਆਂ ਦੀ ਅਚਾਨਕ ਮੌਤ ਦਾ ਹੋਣਾ, ਇਹ ਸਾਨੂੰ ਬਹੁਤ ਵੱਡਾ ਘਾਟਾ ਹੈ। ਮੈਂ ਖੁਦ ਸਪੋਰਟਸਮੈਨ ਹਾਂ। ਕਿਉਂਕਿ ਕਬੱਡੀ ਖੇਡ ਹੀ ਪੰਜਾਬ ਦੀ ਹੈ, ਖਾਸ ਤੌਰ ਤੇ ਸਰਕਲ ਕਬੱਡੀ, ਜਿਸ ਨੂੰ ਪੰਜਾਬ ਨੇ ਪੈਦਾ ਕੀਤਾ ਅਤੇ ਇਹ ਅੱਜਕਲ ਸਾਰੀ ਦੁਨੀਆਂ ਦੇ ਵਿਚ ਖੇਡੀ ਜਾਂਦੀ ਹੈ। ਇਨ੍ਹਾਂ ਦੀ ਮੌਤ ਹੋਣ ਨਾਲ ਸਾਰੇ ਪੰਜਾਬ ਨੂੰ, ਸਾਰੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ। ਇਨ੍ਹਾਂ ਨੇ ਉਨ੍ਹਾਂ ਦੀ ਯਾਦਗਾਰ ਬਣਾਉਣ ਔਰ ਸਪੋਰਟਸ ਦੇ ਪੱਖੋਂ ਉਨ੍ਹਾਂ ਦਾ ਨਾਮ ਉਚਾ ਕਰਨ ਦੀ ਕੋਸ਼ਿਸ਼ ਕੀਤੀ ਹੈ, ਪਰ ਮੇਰੀ ਬੇਨਤੀ ਹੈ ਕਿ ਜਦੋਂ ਖਿਡਾਰੀ ਖੇਡਣ ਤੋਂ ਹੱਟ ਜਾਂਦਾ ਹੈ ਜਾਂ ਰਿਟਾਇਰ ਹੋ ਜਾਂਦਾ ਹੈ ਉਸ ਤੋਂ ਬਾਅਦ ਉਸਦਾ ਵਾਲੀਵਾਰਸ ਕੋਈ ਨਹੀਂ ਰਹਿੰਦਾ। ਹੋ ਸਕਦਾ ਹੈਕਿ ਸਾਡੇ ਪੰਜਾਬ ਦੇ ਵਿਚ ਹੋਰ ਵੀ ਖਿਡਾਰੀ ਹੋਣ, ਲੇਕਿਨ ਜਦੋਂ ਉਹ ਖੇਡ ਤੋਂ ਰਿਟਾਇਰ ਹੁੰਦਾ ਹੈ ਤਾਂ ਸਰਕਾਰ ਨੂੰ ਉਨ੍ਹਾਂ ਦੇ ਲਈ ਕੁਝ ਨਾ ਕੁਝ ਜ਼ਰੂਰ ਕਰਨਾ ਚਾਹੀਦਾ ਹੈ।

ਮੱਕੇ ਵਿਖੇ ਜਿਹੜੇ ਸਾਡੇ ਹਿਦੁਸਤਾਨੀ ਮੁਸਲਮਾਨ ਭਰਾ ਬੜੀ ਸ਼ਰਧਾ ਨਾਲ ਆਪਣੇ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਨ ਲਈ ਗਏ ਸਨ ਤੇ ਭਗਦੜ ਕਾਰਨ ਉਨ੍ਹਾਂ ਦੀ ਮੌਤ ਹੋ ਗਈ, ਇਹ ਬੜੀ ਮਾੜੀ ਘਟਨਾ ਹੈ ਤੇ ਇਸ ਦੁੱਖ ਵਿਚ ਵੀ ਮੈਂ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ।

ਇਸ ਤਰ੍ਹਾਂ, ਸਪੀਕਰ ਸਾਹਿਬ,ਜਿਹੜਾ ਗੁਜ਼ਰਾਤ ਤੇ ਰਾਜਸਥਾਨ ਦੇ ਵਿਚ ਤੂਫਾਨ ਆਇਆ ਹੈ, ਉਸ ਬਾਰੇ ਕੁਝ ਫੰਡਜ਼ ਭੇਜ ਕੇ ਬਹੁਤ ਵਧੀਆ ਗੱਲ ਮਾਨਯੋਗ ਮੁੱਖ ਮੰਤਰੀ ਜੀ ਨੇ ਕੀਤੀ ਹੈ ਇਸ ਨਾਲ ਘੱਟੋ ਘੱਟ ਪੰਜਾਬੀਆਂ ਦਾ ਸਿਰ ਉਚਾ ਹੋਇਆ ਹੈਕਿ ਪੰਜਾਬੀਆਂ ਵਿਚ ਇਨਸਾਨੀਅਤ ਜ਼ਰੂਰ ਹੈ, ਜਿਥੇ ਵੀ ਲੋੜ ਪੈਂਦੀ ਹੈ ਇਹ ਮੱਦਦ ਕਰਦੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਹੋਰ ਵੀ ਵੱਧ ਤੋਂ ਵੱਧ ਉਨ੍ਹਾਂ ਦੀ ਮੱਦਦ ਕੀਤੀ ਜਾਵੇ ਕਿਉਂਕਿ ਇਹੋ ਜਿਹੇ

ਖੂਨ ਖਰਾਬੇ ਵਿਚ, ਜਿੰਨੀ ਵੀ ਸਹਾਇਤਾ ਹੋ ਸਕੇ, ਥੋੜੀ ਹੈ। ਇਹ ਬਹੁਤ ਮੰਦ-ਭਾਗੀ ਘਟਨਾ ਹੈ; ਮੈਂ ਆਪਣੇ ਆਪ ਨੂੰ ਇਸ ਦੁੱਖ ਵਿਚ ਸ਼ਰੀਕ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਭਾਗ ਸਿੰਘ ਜੀ ਜ਼ੈਦ ਸਾਹਿਬ ਜਿਹੜੇ ਸਾਬਕਾ ਐਸ.ਜੀ.ਪੀ.ਸੀ. ਮੈਂਬਰ ਸਨ, ਉਨ੍ਹਾਂ ਨੂੰ ਭਾਵੇਂ ਮੈਂ ਜਾਤੀ ਤੌਰ ਤੇ ਨਹੀਂ ਜਾਣਦਾ ਪਰ ਮੈਂ ਬੜੀ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਸਾਡੇ ਪਹਿਲੇ ਵਿਰਸੇ ਵਿਚ ਭਾਵੇਂ ਐਸ.ਜੀ.ਪੀ.ਸੀ., ਭਾਵੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਵੇਂ ਕਾਂਗਰਸ ਉਨ੍ਹਾਂ ਦੇ ਵਿਚ ਇਨਸਾਨੀਅਤ ਜ਼ਰੂਰ ਹੁੰਦੀ ਸੀ। ਉਹ ਜਦੋਂ ਗੱਲ ਕਰਦੇ ਸੀ, ਇਨਸਾਨੀਅਤ ਦੀ ਗੱਲ ਕਰਦੇ ਸੀ, ਉਹ ਰਾਜਨੀਤਿਕ ਹਿੱਤਾਂ ਤੋਂ ਉਪਰ ਉਠ ਕੇ ਬਤੌਰ ਇਨਸਾਨੀਅਤ ਦੀ ਗੱਲ ਕਰਦੇ ਸੀ। ਇਹ ਗੁਣ ਸਰਦਾਰ ਤੇਜਾ ਸਿੰਘ ਦਰਦੀ ਦੇ ਵਿਚ ਵੀ ਪਾਇਆ ਜਾਂਦਾ ਸੀ। ਮੈਂ ਉਨ੍ਹਾਂ ਦੇ ਦੁੱਖ ਵਿਚ ਵੀ ਆਪਣੇ ਆਪ ਨੂੰ ਅਤੇ ਆਪਣੇ ਗਰੁੱਪ ਨੂੰ ਸ਼ਾਮਲ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਜਥੇਦਾਰ ਕੁਲਦੀਪ ਸਿੰਘ ਜੀ ਭਾਰੀਆ ਜੋ ਸ਼੍ਰੋਮਣੀ ਅਕਾਲੀ ਦਲ ਦੇ ਸਿਰਕੱਢ ਆਗੂ ਸਨ ਤੇ ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੀ ਕਾਫੀ ਸੇਵਾ ਕੀਤੀ ਅਤੇ ਆਪਣੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਦੇ ਦੁੱਖ ਵਿਚ ਮੈਂ ਆਪਣੇ ਆਪ ਨੂੰ ਅਤੇ ਆਪਣੇ ਗਰੁੱਪ ਨੂੰ ਸ਼ਾਮਿਲ ਕਰਦਾ ਹਾਂ।

ਜੋ ਜੰਮੂ ਕਸ਼ਮੀਰ ਦੇ ਵਿਚ ਦੁਖਾਂਤ ਵਾਪਰਿਆ, ਮਾਨਯੋਗ ਸਪੀਕਰ ਸਾਹਿਬ, ਜਿਸ ਦੀ ਉਦਾਹਰਣ ਸ਼ਾਇਦ ਅਸੀਂ ਪੰਜਾਬ ਦੇ ਵਿਚ ਪਹਿਲਾਂ ਦੇਖੀ ਹੈ। ਇਹੋ ਜਿਹੇ ਕਰਾਈਮ ਕਰਨ ਵਾਲੇ ਇਨਸਾਨਾਂ ਦੀ ਨਾ ਕੋਈ ਜਾਤ ਹੁੰਦੀ ਹੈ, ਨਾ ਮਜ਼ਹਬ ਅਤੇ ਨਾ ਧਰਮ ਹੁੰਦਾ ਹੈ, ਨਾ ਪਾਰਟੀ ਹੁੰਦੀ ਹੈ। ਇਹ ਜਿਥੇ ਕਿਤੇ ਵੀ ਇਹੋ ਜਿਹੀ ਘਟਨਾ ਕਰਦੇ ਹਨ, ਹਮੇਸ਼ਾ ਇਹ ਇਨਸਾਨੀਅਤ ਤੋਂ ਗਿਰ ਕੇ ਕਰਦੇ ਹਨ। ਇਨ੍ਹਾਂ ਬੰਦਿਆਂ ਦਾ ਨਾਂ ਇਨ-ਸਾਨਾਂ ਦੇ ਵਿਚ ਨਹੀਂ ਲੈਣਾ ਚਾਹੀਦਾ। ਜਿਹੜੇ ਬੰਦੇ ਖੁਸ਼ੀ ਖੇੜੇ ਲਈ ਸ਼ਾਦੀ ਤੇ ਗਏ ਤੇ ਵਾਪਸ ਆਉਣ ਤੇ ਉਨ੍ਹਾਂ ਦੇ ਦੁੱਖ ਦੇ ਵਿਚ ਵਾਧਾ ਹੋਇਆ, ਇਸ ਦੀ ਜਿੰਨੀ ਵੀ ਨਿੰਦਾ ਕੀਤੀ ਜਾਵੇ, ਥੋੜ੍ਹੀ ਹੈ। ਇਹੀ ਕੁਝ ਕਹਿੰਦਾ ਹੋਇਆ ਮੈਂ ਬੈਠਦਾ ਹਾਂ।

**ਸ੍ਰੀ ਸਪੀਕਰ** : ਇਸ ਹਾਊਸ ਦੇ ਸਾਰੇ ਮਾਨਯੋਗ ਮੈਂਬਰਾਂ ਵਲੋਂ ਉਨ੍ਹਾਂ ਸਾਰੀਆਂ ਵਿਛੜੀਆਂ ਹੋਈਆਂ ਸ਼ਖਸੀਅਤਾਂ ਨੂੰ ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਪ੍ਰਤੀ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ, ਮੈਂ ਉਨ੍ਹਾਂ ਨਾਲ ਸ਼ਰੀਕ ਹੁੰਦਾ ਹੋਇਆ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕਰੀਏ। ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

(ਇਸ ਵੇਲੇ ਸਾਰੇ ਹਾਊਸ ਵਲੋਂ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ ਗਿਆ।)

ਧੰਨਵਾਦ। ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

**Mr. Speaker** : The House stands adjourned till 11.00 A.M. on Wednesday the 24th June, 1998.

*3.41 P.M. (The Sabha then adjourned* till 11.00 A.M. on Wednesday, 24th June, 1998.)

685—13-8-98—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

7

# PUNJAB VIDHAN SABHA

## DEBATES

*24th June, 1998*

Vol. V—No. 2

OFFICIAL REPORT

CONTENTS

*Wednesday, the 24th June, 1998*




**Punjab Vidhan Sabha Secretariat, Chandigarh.**

Price Rs....... .

# PUNJAB VIDHAN SABHA

*Wednesday, the 24th June, 1998*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 11.00 A.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### ਜ਼ਿਲ੍ਹਾ ਕਚਹਿਰੀਆਂ, ਅੰਮ੍ਰਿਤਸਰ ਵਿਚ ਇਸਤਰੀ ਅਮਲੇ ਦੇ ਮੈਂਬਰਾਂ ਦੁਆਰਾ ਖੁਦਕੁਸ਼ੀ

*1006. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਜ਼ਿਲ੍ਹਾ ਅੰਮ੍ਰਿਤਸਰ ਦੇ ਕਿਸੇ ਕਚਹਿਰੀਆਂ ਦੇ ਇਸਤਰੀ ਅਮਲੇ ਦੇ ਕਰਮਚਾਰੀਆਂ ਨੇ ਪਿਛਲੇ 5 ਸਾਲਾਂ ਦੇ ਦੌਰਾਨ ਦਫ਼ਤਰੀ ਸਮੇਂ ਦੇ ਦੌਰਾਨ ਖੁਦਕੁਸ਼ੀ ਕੀਤੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਅਤੇ ਉਨ੍ਹਾਂ ਕਚਹਿਰੀਆਂ ਦੇ ਨਾਂ ਜਿਥੇ ਉਹ ਕੰਮ ਕਰ ਰਹੀਆਂ ਸਨ, ਉਹ ਕਿਸ ਅਹੁਦੇ ਤੇ ਸਨ ਅਤੇ ਇਨ੍ਹਾਂ ਹਰੇਕ ਕੇਸ ਵਿਚ ਖੁਦਕਸ਼ੀ ਕੀਤੇ ਜਾਣ ਦੀ ਤਰੀਕ ਕੀ-ਕੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਹਵਾਲਾ ਦਿਤੇ ਕੇਸਾਂ ਵਿਚ ਕੋਈ ਐਫ. ਆਈ. ਆਰ. ਦਰਜ ਕਰਵਾਈ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਕੇਵਲ ਇਕ ਕੇਸ । ਕੁਮਾਰੀ ਮੀਰਾ (ਪੁਤਰੀ ਸ਼੍ਰੀ ਕਿਰਪਾ ਦਾਸ ਰਾਜਪੂਤ) ਸਟੈਨੋ, ਸ਼੍ਰੀ ਮਨਿੰਦਰ ਸਿੰਘ ਪੀ. ਸੀ. ਐਸ. ਸਬ-ਜੱਜ, ਅੰਮ੍ਰਿਤਸਰ ਨੇ ਮਿਤੀ 30 ਜਨਵਰੀ, 1995 ਨੂੰ ਜ਼ਿਲ੍ਹਾ ਕੋਰਟ ਕੰਪਲੈਕਸ ਅੰਮ੍ਰਿਤਸਰ ਵਿਖੇ ਆਤਮ ਹੱਤਿਆ ਕੀਤੀ ।

(ਅ) ਹਾਂ ਜੀ । ਕੇਸ ਨੰ: 19, ਮਿਤੀ 20 ਫਰਵਰੀ, 1995 ਨੂੰ ਆਈ. ਪੀ. ਸੀ. ਧਾਰਾ 306/506 ਪੁਲਿਸ ਸਟੇਸ਼ਨ ਸਿਵਲ ਲਾਈਨ ਅੰਮ੍ਰਿਤਸਰ ਵਿੱਚ ਸ਼੍ਰੀ ਮਨਿੰਦਰ ਸਿਘ ਪੀ.ਸੀ. ਐਸ. ਦੇ ਵਿਰੁੱਧ ਦਰਜ ਕੀਤਾ ਗਿਆ । ਸ਼੍ਰੀ ਜੋਰਾ ਸਿੰਘ, ਵਧੀਕ ਸੈਸ਼ਨ ਜੱਜ, ਅੰਮ੍ਰਿਤਸਰ ਵਲੋਂ ਮਿਤੀ 28 ਮਾਰਚ, 1998 ਨੂੰ ਸ਼੍ਰੀ ਮਨਿੰਦਰ ਸਿੰਘ ਪੀ. ਸੀ.ਐਸ. ਨੂੰ ਬਰੀ ਕਰ ਦਿੱਤਾ ਗਿਆ ।

**श्रीमती लक्ष्मी कांता चावला** :स्पीकर साहिब, सब से पहले तो मुझे इतना कहना है कि मुख्य मंत्री जी को नीचे से जो जानकारी मिली है, वह थोड़ी

[श्रीमती लक्ष्मी कांता चावला]
सी कम मिली है । मीरा ने अदालत में आत्म हत्या करने की कोशिश की थी पर आत्महत्या हुई नहीं थी । Consuming poison was not a fatal action. उस को 3 दिन बाद अस्पताल में मारा गया और तब उस का ब्यान क्यों नहीं लिया ? वह कोर्ट कंपलैक्स में नहीं मरी । उसने जज रिटायरिंग रूम में आत्म हत्या की थी । बादल साहब कहते हैं कि उस ने आत्म हत्या की 30 जनवरी, 1995 को और रिपोर्ट लिखी गई 20 फरवरी, 1995 को । इस का कारण क्या है ? रिपोर्ट इतनी लेट क्यों लिखी गई ? यह मिसिज़ डांग की चिठी मेरे पास है । इस में उन्होंने लिखा है कि उस लड़की का ब्यान क्यों नहीं लिया गया ? वह लड़की ब्यान देने की पुज़ीशन में थी लेकिन उस का ब्यान नहीं लिया गया । अगर ब्यान ले लेते तो यह स्कैंडल, यह रैकेट सामने आ जाता । और मेरा दूसरा प्रश्न यह है कि इतने दिन बीत जाने पर भी एफ. आई. आर. क्यों नहीं लिखी गई ? वह अस्पताल में 3 दिन जीवित रही और चौथे दिन क्यों मारी गई ?

**Mr. Speaker**: One question at a time.

श्रीमती लक्ष्मी कांता चावला : ठीक है, मेरी पहली सप्लीमैंटरी का जवाब दे दीजिए ।

ਮੁੱਖ ਮੰਤਰੀ : ਇਹ ਠੀਕ ਹੈ ਕਿ ਇਹ ਦੁਖਦਾਈ ਘਟਨਾ ਮਿਤੀ 30 ਜਨਵਰੀ, 1995 ਨੂੰ ਹੋਈ ਅਤੇ ਕੇਸ ਰਜਿਸਟਰ ਹੋਇਆ ਮਿਤੀ 20 ਫਰਵਰੀ, 1995 ਨੂੰ । ਮੈਂ ਪਰਸੋਂ ਹੀ ਇਨਕੁਆਇਰੀ ਦੇ ਆਰਡਰ ਕੀਤੇ ਹਨ । (ਥੰਪਿੰਗ) ਐਡੀਸ਼ਨਲ ਡਾਇਰੈਕਟਰ ਜਨਰਲ ਕਰਾਈਮ ਨੂੰ 15 ਦਿਨ ਦੇ ਅੰਦਰ-ਅੰਦਰ ਇਸ ਬਾਰੇ ਰਿਪੋਰਟ ਕਰਨ ਲਈ ਕਿਹਾ ਗਿਆ ਹੈ ਕਿ ਇਸ ਕੇਸ ਦੀ ਰਜਿਸਟ੍ਰੇਸ਼ਨ ਅਤੇ ਗ੍ਰਿਫਤਾਰੀ ਵਿੱਚ ਇਤਨੀ ਦੇਰੀ ਕਿਉਂ ਹੈ । 15 ਦਿਨ ਦੇ ਅੰਦਰ-ਅੰਦਰ ਇਨਕੁਆਇਰੀ ਕਰਵਾ ਕੇ ਦੋਸ਼ੀਆਂ ਉਤੇ ਜੋ ਐਕਸ਼ਨ ਬਣਦਾ ਹੋਵੇਗਾ, ਉਹ ਲਿਆ ਜਾਵੇਗਾ ।

श्रीमती लक्ष्मी कांता चावला : सप्लीमैंटरी, स्पीकर साहिब । उस लड़की का कोई ब्यान नहीं लिया गया । इस चिठी को इन्क्वायरी का हिस्सा बनाया जाए । यह कागज़ मैं दे रही हूं । मैं चाहती हूं कि इसे विधान सभा कार्यवाई का हिस्सा बनाया जाए ।

ਸ੍ਰੀ ਸਪੀਕਰ : ਨਹੀਂ, ਇਹ ਚਿਠੀ ਵਿਧਾਨ ਸਭਾ ਦੀ ਪ੍ਰੋਸੀਡਿੰਗ ਦਾ ਹਿੱਸਾ ਨਹੀਂ ਬਣੇਗੀ ।

श्रीमती लक्ष्मी कांता चावला : मेरा अगला प्रश्न है कि क्यों उस जज के फैसले के विरुध कोई अपील की गई है ?

ਮੁੱਖ ਮੰਤਰੀ : ਜੋਰਾ ਸਿੰਘ ਜੀ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਜਾ ਸਕਦਾ । ਇਸ ਬਾਰੇ ਤਾਂ ਬੀਬੀ ਜੀ ਨੂੰ ਪਤਾ ਹੀ ਹੈ । ਬਾਕੀ ਕੱਲ੍ਹ ਹੀ ਪੰਜਾਬ ਸਰਕਾਰ

ਨੇ ਐਡਵੋਕੇਟ ਜਨਰਲ ਨੂੰ ਹਦਾਇਤ ਕਰ ਦਿੱਤੀ ਹੈ ਕਿ ਉਹ ਹਾਈ ਕੋਰਟ ਵਿੱਚ ਇਸ ਕੇਸ ਦੇ ਖਿਲਾਫ ਅਪੀਲ ਕਰ ਦੇਣ । ਮੇਰਾ ਖਿਆਲ ਹੈ ਕਿ ਅਪੀਲ ਅੱਜ ਕੱਲ੍ਹ ਵਿੱਚ ਹੋ ਜਾਵੇਗੀ । (ਥੰਪਿੰਗ)

**श्रीमती लक्ष्मी कांता चावला** : इस के लिए मैं आप का धन्यवाद करती हूं और मैं दुहराना चाहती हूं कि . . .

**Mr. Speaker**: Next question.

**श्रीमती लक्ष्मी कांता चावला** : स्पीकर साहिब, जो आत्म हत्या का प्रयास किया गया था, उस की इन्कवायरी करवाई जाए ।

**ਸ੍ਰੀ ਸਪੀਕਰ** : ਇਨਕੁਆਇਰੀ ਸ਼ੁਰੂ ਹੋ ਗਈ ਹੈ । ਤੁਹਾਡੀਆਂ ਦੋਨੋਂ ਗੱਲਾਂ ਮੰਨ ਲਈਆਂ ਗਈਆਂ ਹਨ । Please sit down.

## ਪੰਜਾਬ ਰਾਜ ਮਾਲ-ਗੁਦਾਮ ਕਾਰਪੋਰੇਸ਼ਨ ਦੇ ਸੀਨੀਅਰ ਅਫ਼ਸਰਾਂ ਵਿਰੁੱਧ ਚੌਕਸੀ ਪੜਤਾਲ

*1022. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1995-96 ਜਾਂ 1996-97 ਦੇ ਦੌਰਾਨ ਪੰਜਾਬ ਰਾਜ ਮਾਲ-ਗੁਦਾਮ ਕਾਰਪੋਰੇਸ਼ਨ ਦੇ ਕਿਸੇ ਸੀਨੀਅਰ ਅਫ਼ਸਰ ਦੇ ਵਿਰੁੱਧ ਚੌਕਸੀ ਵਿਭਾਗ ਦੁਆਰਾ ਕੋਈ ਪੜਤਾਲ ਸ਼ੁਰੂ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੜਤਾਲ ਦੀ ਤਾਜ਼ਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਹਾਂ ।

ਸਾਲ 1995-96 ਦੌਰਾਨ ਦੋ ਬਾਕਾਇਦਾ ਪੜਤਾਲਾਂ ਅਤੇ ਤਿੰਨ ਫੌਜਦਾਰੀ ਮੁਕੱਦਮੇ ਦਰਜ ਕੀਤੇ ਗਏ । ਦੋ ਬਾਕਾਇਦਾ ਪੜਤਾਲਾਂ ਵਿੱਚ ਦੋਸ਼ੀ ਵਿਅਕਤੀਆਂ ਵਿਰੁੱਧ ਵਿਭਾਗੀ ਕਾਰਵਾਈ ਕਰਨ ਲਈ ਸਬੰਧਤ ਪ੍ਰਬੰਧਕੀ ਵਿਭਾਗਾਂ ਨੂੰ ਲਿਖਿਆ ਗਿਆ । ਫੌਜਦਾਰੀ ਕੇਸ ਅਜੇ ਤਫ਼ਤੀਸ਼ ਅਧੀਨ ਹਨ ।

ਸਾਲ 1996-97 ਦੌਰਾਨ, ਇਕ ਬਾਕਾਇਦਾ ਪੜਤਾਲ ਅਤੇ ਦੋ ਫੌਜਦਾਰੀ ਮੁਕੱਦਮੇ ਦਰਜ ਕੀਤੇ ਗਏ । ਬਾਕਾਇਦਾ ਪੜਤਾਲ ਠੱਪ ਕਰ ਦਿੱਤੀ ਗਈ ਅੇਪਰ ਫੌਜਦਾਰੀ ਮੁਕੱਦਮੇ ਅਜੇ ਤਫਤੀਸ਼ ਅਧੀਨ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਕੇਸ ਦੀ ਇਨਕੁਆਇਰੀ ਵਿਚ ਵੇਅਰ ਹਾਊਸਿੰਗ ਦੀ ਬਿਲਡਿੰਗ ਜਿਹੜੀ ਬੰਬਈ ਵਿਚ ਬਣੀ ਹੋਈ ਹੈ, ਉਹ ਵਿਚ ਆਉਂਦੀ ਹੈ ?

**ਸ੍ਰੀ ਸਪੀਕਰ** : ਤੁਸੀਂ ਸੈਪਰੇਟ ਕੁਐਸਚਨ ਦੇ ਦਿਉ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਕਾਫ਼ੀ ਅਰਸੇ ਤੋਂ ਇਸ ਦੀ ਇਨਕੁਆਇਰੀ ਚਲ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]
ਰਹੀ ਹੈ ਔਰ 2-3 ਸਾਲ ਦਾ ਸਮਾਂ ਇਨਕੁਆਇਰੀ ਵਿਚ ਬੀਤ ਗਿਆ ਹੈ ਅਤੇ ਇਸ ਸਰਕਾਰ ਨੂੰ ਆਈ ਨੂੰ ਵੀ ਸਵਾ ਸਾਲ ਹੋ ਚੁੱਕਾ ਹੈ । ਇਸ ਇਨਕੁਆਇਰੀ ਨੂੰ ਸਰਕਾਰ ਕਦੋਂ ਤੱਕ ਕੰਪਲੀਟ ਕਰ ਲਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਉਤੇ ਜਲਦੀ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ ।

---

### ਅੰਮ੍ਰਿਤਸਰ ਸ਼ਹਿਰ ਵਿਚ ਦੁਕਾਨਾਂ ਦੀ ਨਿਲਾਮੀ/ਵਿਕਰੀ

*982. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅੰਮ੍ਰਿਤਸਰ ਮਿਉਂਸਪਲ ਕਾਰਪੋਰੇਸ਼ਨ ਦੁਆਰਾ ਟਾਊਨ ਹਾਲ ਦੇ ਨਜ਼ਦੀਕ ਪੁਰਾਣੇ ਚੁੰਗੀ ਭਵਨ ਨੂੰ ਢਾਹ ਕੇ ਕੋਈ ਮਾਰਕਿਟ ਸਥਾਪਿਤ ਕੀਤੀ ਜਾ ਰਹੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਮਾਰਕਿਟ ਦੀਆਂ ਦੁਕਾਨਾਂ ਦੀ ਨਿਲਾਮੀ/ਵਿਕਰੀ ਹੋ ਚੁੱਕੀ ਹੈ; ਜੇਕਰ ਅਜਿਹਾ ਹੋਵੇ ਤਾਂ ਦੁਕਾਨਾਂ ਦੀ ਨਿਲਾਮੀ/ਵਿਕਰੀ ਤੋਂ ਕੁੱਲ ਕਿੰਨੀ ਆਮਦਨ ਹੋਈ ? ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ;

(ੲ) ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੁਆਰਾ ਉਕਤ ਪ੍ਰਾਜੈਕਟ ਤੇ ਹੁਣ ਤੱਕ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ ?

**ਸ੍ਰੀ ਬਲਰਾਮਜੀ ਦਾਸ ਟੰਡਨ** : (ੳ) ਨਗਰ ਨਿਗਮ, ਅੰਮ੍ਰਿਤਸਰ ਵਲੋਂ ਪੁਰਾਣੇ ਚੁੰਗੀ ਦਫ਼ਤਰ ਦੀ ਥਾਂ ਤੇ ਜਿਸ ਨੂੰ ਕਿ ਖੋਤੀ ਅਹਾਤਾ ਨੇੜੇ ਟਾਊਨ ਹਾਲ ਅੰਮ੍ਰਿਤਸਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਸ਼ਾਪਿੰਗ ਕੰਪਲੈਕਸ ਬਣਾਉਣ ਦੀ ਤਜਵੀਜ਼ ਹੈ ।

(ਅ) ਹੁਣ ਤੱਕ 1.09 ਕਰੋੜ ਰੁਪਏ ਦੀ ਕੀਮਤ ਦੀਆਂ 8 ਦੁਕਾਨਾਂ ਦੀ ਬੋਲੀ ਕੀਤੀ ਜਾ ਚੁੱਕੀ ਹੈ । ਕੋਰਟ ਵਲੋਂ ਹੋਏ ਸਟੇਅ ਦੇ ਹੁਕਮਾਂ ਕਾਰਨ ਬਾਕੀ ਦੀਆਂ ਦੁਕਾਨਾਂ ਦੀ ਮਿਤੀ 2 ਜਨਵਰੀ, 1998 ਨੂੰ ਨਿਯਤ ਕੀਤੀ ਬੋਲੀ ਨਹੀਂ ਕੀਤੀ ਜਾ ਸਕੀ ।

(ੲ) ਨਗਰ ਨਿਗਮ ਅੰਮ੍ਰਿਤਸਰ ਵਲੋਂ ਹੁਣ ਤੱਕ ਆਰਕੀਟੈਕਟ ਨੂੰ ਅਦਾਇਗੀ ਵਜੋਂ 1.50 ਲੱਖ ਰੁਪਏ, ਇਸ਼ਤਿਹਾਰ ਵਜੋਂ 90,000 ਹਜ਼ਾਰ ਦਾ ਖਰਚਾ ਕੀਤਾ ਜਾ ਚੁੱਕਾ ਹੈ ਅਤੇ 2.50 ਲੱਖ ਰੁਪਏ ਦੀ ਲਗਭਗ ਹੋਰ ਅਦਾਇਗੀ ਠੇਕੇਦਾਰ ਨੂੰ ਦੇਣ ਯੋਗ ਹੈ, ਜਿਸ ਨੇ ਬੇਸਮੈਂਟ ਦੀ ਉਸਾਰੀ ਲਈ ਜ਼ਮੀਨ ਦੀ ਖੁਦਾਈ ਕੀਤੀ ਹੈ ।

**श्रीमती लक्ष्मी कांता चावला** : स्पीकर साहिब, जो जवाब पार्ट-बी का मंत्री साहिब ने दिया है वह यह कि हाई कोर्ट में स्टेय आर्डर होने के कारण हम इस की निलामी नहीं करवा सके। यह मुख्य मंत्री साहिब और स्थानीय सरकार मंत्री दोनों ही जानते हैं कि स्टे क्यों हुई। जो इन्होंने नहीं बताया, अदालत की स्टे खत्म हुए 3 महीने हो गए हैं। यह पुजीशन 25 मार्च 1998 की है। ** ** **

**ਮੰਤਰੀ** : ਸਪੀਕਰ ਸਾਹਿਬ, ਅਗਲੀ ਨੀਲਾਮੀ ਦੀ ਤਾਰੀਖ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਤਾਰੀਖ ਜਲਦੀ ਹੀ ਤਹਿ ਕਰ ਦਿੱਤੀ ਜਾਵੇਗੀ ਅਤੇ ਨੀਲਾਮੀ ਜਲਦੀ ਹੀ ਹੋ ਜਾਵੇਗੀ।

**श्रीमती लक्ष्मी कांता चावला** : स्पीकर साहिब, पहले मुझे यह बताया जाए कि जो स्टे के बारे में बताया गया है वह 25 मार्च, 1998 से पहले की पुज़ीशन थी। उस के बाद स्टे नहीं रहा। सरकार को निलामी से सवा करोड़ रुपया आया है जबकि नीलामी से 6 करोड़ रुपया आना था। अमृतसर की म्यूनीसिपल कारपोरेशन से पानी की बूंद-बूंद का कोई प्रबंध नहीं हो रहा। इस की नीलामी करके म्यूनीसिपल कारपोरेशन को 6 करोड़ रुपया आना था। यह निलामी क्यों नहीं की जा रही? इसे टाईम बाऊंड किया जाए। ** ** ** **

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਮੇਰੇ ਘਰ ਵਿਚ ਕੋਈ ਫਾਈਲ ਹੁੰਦੀ ਹੀ ਨਹੀਂ ਹੈ! ਪਤਾ ਨਹੀਂ ਬੀਬੀ ਜੀ ਨੂੰ ਕਿਥੋਂ ਖ਼ਬਰਾਂ ਮਿਲ ਜਾਂਦੀਆਂ ਹਨ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ** **

**ਸ਼੍ਰੀ ਸਪੀਕਰ** : ਜੋ ਕੁਝ ਇਹ** ਬਾਰੇ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ। ** ਪਾਰਟ ਐਕਸਪੰਜ ਕਰ ਦਿਤਾ ਜਾਵੇ।

**ਸ਼੍ਰੀ ਓਮ ਪ੍ਰਕਾਸ਼ ਸੋਨੀ** : ਸਪੀਕਰ ਸਾਹਿਬ, ਇਹ ਬਿਲਡਿੰਗ ਜਿਹੜੀ ਸੀ ਇਹ ਕਾਰਪੋਰੇਸ਼ਨ ਦੇ ਦਫਤਰ ਦਾ ਹਿੱਸਾ ਸੀ। ਉਸ ਨੂੰ ਕਿਨ੍ਹਾਂ ਕਾਰਣਾਂ ਕਰਕੇ ਇਸਦੀ ਆਕਸ਼ਨ ਕਰਨੀ ਪਈ?

**ਮੰਤਰੀ** : ਸਪੀਕਰ ਸਾਹਿਬ, ਇਹ ਪੁਰਾਣੀ ਬਿਲਡਿੰਗ ਸੀ ਅਤੇ ਟੁੱਟੀ ਹੋਈ ਸੀ। ਇਥੇ ਨਵਾਂ ਕੰਪਲੈਕਸ ਬਣਨਾ ਸੀ ਅਤੇ ਇਸ ਨਾਲ ਕਾਰਪੋਰੇਸ਼ਨ ਨੂੰ ਆਮਦਨ ਹੋਣੀ ਸੀ

**Expunged Not recorded as ordered by the Chair.

[ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ]

ਅਤੇ ਜ਼ਿਆਦਾ ਖੂਬਸੂਰਤ ਬਿਲਡਿੰਗ ਬਣਨੀ ਸੀ। ਇਸ ਨਾਲ ਇਲਾਕੇ ਦੀ ਖੂਬਸੂਰਤੀ ਵੱਧ ਹੋਣੀ ਸੀ। ਇਨ੍ਹਾਂ ਕਾਰਨਾਂ ਨੂੰ ਸਾਹਮਣੇ ਰਖਦੇ ਹੋਏ ਇਹ ਆਕਸ਼ਨ ਕੀਤੀ ਹੈ।

**ਸ਼੍ਰੀ ਓਮ ਪ੍ਰਕਾਸ਼ ਸੋਨੀ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦਸਿਆ ਹੈ ,ਕਿ ਇਸਦੇ ਵੇਚਣ ਨਾਲ ਕਾਰਪੋਰੇਸ਼ਨ ਨੂੰ ਇਨਕਮ ਆਏਗੀ। ਇਕ ਡੇਢ ਸਾਲ ਦੇ ਦੌਰਾਨ ਕਰੋੜਾਂ ਰੁਪਏ ਦੀ ਸਰਪਲੱਸ ਲੈਂਡ ਆਕਸ਼ਨ ਕੀਤੀ ਗਈ ਹੈ।

**ਸ਼੍ਰੀ ਸਪੀਕਰ:** ਸੋਨੀ ਸਾਹਿਬ, ਕੀ ਤੁਸੀਂ ਆਪਣੀ ਜਗ੍ਹਾ ਤੇ ਖੜ੍ਹੇ ਹੋ ?

**ਸ਼੍ਰੀ ਓਮ ਪ੍ਰਕਾਸ਼ ਸੋਨੀ:** ਹਾਂ ਜੀ। ਸਪੀਕਰ ਸਾਹਿਬ, ਸਾਲ ਵਿਚ ਕਰੋੜਾਂ ਰੁਪਏ ਦੀ ਪਰਾਪਰਟੀ ਕਾਰਪੋਰੇਸ਼ਨ ਨੇ ਵੇਚੀ ਹੈ ਉਸ ਦੇ ਨਾਲ 4 ਕਰੋੜ ਰੁਪਏ ਦਾ ਗੁਰੂ ਨਾਨਕ ਆਡੀਟੋਰੀਅਮ ਉਹ ਵੀ ਕਾਰਪੋਰੇਸ਼ਨ ਨੇ ਬੈਂਕ ਨੂੰ ਗਿਰਵੀ ਰੱਖਿਆ। ਉਸ ਤੋਂ ਬਾਅਦ ਚੂੰਗੀ ਦੇ ਦਫ਼ਤਰ ਦੀ ਆਕਸ਼ਨ ਕੀਤੀ ਗਈ ਹੈ ਜਿਸ ਵਿਚ ਝਗੜਾ ਪੈ ਗਿਆ ਹੈ। ਅੰਮ੍ਰਿਤਸਰ ਦੇ ਲੋਕਾਂ ਨੂੰ ਸ਼ੱਕ ਹੈ ਕਿ ਕਿਧਰੇ ਜੋ ਕਾਰਪੋਰੇਸ਼ਨ ਦਾ ਮੇਨ ਦਫ਼ਤਰ ਹੈ, ਉਹ ਤਾਂ ਨਹੀਂ ਵੇਚਣਗੇ ? ਇਸ ਬਾਰੇ ਮੈਂ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਵੱਡਾ ਦਫ਼ਤਰ ਹੈ ਟਾਊਨ ਹਾਲ ਉਹ ਤਾਂ ਨਹੀਂ ਵੇਚਿਆ ਜਾਵੇਗਾ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ?)

**ਸ਼੍ਰੀ ਸਪੀਕਰ:** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਸਾਰੇ ਮੈਂਬਰ ਸਾਹਿਬਾਨ ਨੂੰ ਕਿ ਉਹ ਆਪਣੀਆਂ ਸੀਟਾਂ ਉਪਰ ਬੈਠਣ ਅਤੇ ਕੁਐਸਚਨ ਪੁੱਛਣ। ਕੋਈ ਮੈਂਬਰ ਸਾਹਿਬਾਨ ਕਿਸੇ ਹੋਰ ਸੀਟ ਤੇ ਨਾ ਬੈਠਣ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਮੈਂ ਇਕ ਸਪਲੀਮੈਂਟਰੀ ਹੋਰ ਕਰਨੀ ਹੈ।

**ਸ਼੍ਰੀ ਸਪੀਕਰ:** ਤੁਸੀਂ ਦੋ ਸਪਲੀਮੈਂਟਰੀਆਂ ਪੁੱਛ ਚੁਕੇ ਹੋ।

**ਸਰਦਾਰ ਹਰਮਿੰਦਰ ਸਿੰਘ ਜੱਸੀ:** ਸਪੀਕਰ ਸਾਹਿਬ, ਕੀ ਸਥਾਨਕ ਸਰਕਾਰ ਮੰਤਰੀ ਜੀ ਦਸੱਣਗੇ ਕਿ ਪੰਜਾਬ ਵਿਚ ਜਿਹੜੀਆਂ ਹੋਰ ਮਿਉਂਸਪਲ ਕਮੇਟੀਆਂ ਦੀਆਂ ਜਾਇਦਾਦਾਂ ਹਨ ਉਹ ਤਾਂ ਨਹੀਂ ਵੇਚੀਆਂ ਜਾਂ ਰਹੀਆਂ ?

**ਸ਼੍ਰੀ ਸਪੀਕਰ:** ਨਹੀਂ ਜੀ। ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ।

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ:** ਸਪੀਕਰ ਸਾਹਿਬ, ਭੈਣ ਜੀ ਦਾ ਸਵਾਲ ਤਾਂ ਠੀਕ ਸੀ, ਰੈਲੇਵੈਂਟ ਪਰੋਸ਼ਨ ਹੈ ਪਰ ਜੋ ** ਵਾਲਾ ਪਾਰਟ ਹੈ

It needs not to be the part of the proceedings.

**ਸ਼੍ਰੀ ਸਪੀਕਰ:** ਉਹ ਮੈਂ ਪਹਿਲਾਂ ਕਹਿ ਦਿੱਤਾ ਹੈ। (ਵਿਘਨ) Next Question.

———

ਕੋਟ ਫੱਤਾ, ਜ਼ਿਲ੍ਹਾ ਬਠਿੰਡਾ ਲਈ ਮਾਰਕੀਟ ਕਮੇਟੀ ਗਠਿਤ ਕਰਨਾ

*971. **ਸਰਦਾਰ ਮੱਖਣ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਕੋਟ ਫੱਤਾ, ਜ਼ਿਲ੍ਹਾ ਬਠਿੰਡਾ ਲਈ ਮਾਰਕੀਟ ਕਮੇਟੀ ਸਥਾਪਿਤ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :** ਨਹੀਂ ਜੀ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਕੋਟ ਫੱਤਾ ਜ਼ਿਲ੍ਹਾ ਬਠਿੰਡਾ ਵਿਖੇ ਮਾਰਕਿਟ ਕਮੇਟੀ ਬਣਾਉਣ ਵਾਸਤੇ ਕੀ ਅੜਚਣਾਂ ਆਉਂਦੀਆਂ ਹਨ ਜੋ ਮੰਤਰੀ ਜੀ ਨੇ ਜਵਾਬ 'ਨਹੀਂ ਜੀ' ਵਿਚ ਦਿੱਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਨਵੀਆਂ ਮਾਰਕਿਟ ਕਮੇਟੀਆਂ ਬਣਾਉਣੀਆਂ ਹਨ, ਉਨ੍ਹਾਂ ਲਈ 5 ਸ਼ਰਤਾਂ ਹਨ । ਮੌੜ ਮੰਡੀ ਦੀ ਮਾਰਕਿਟ ਕਮੇਟੀ ਕੋਈ ਵੀ ਸ਼ਰਤ ਪੂਰੀ ਨਹੀਂ ਕਰਦੀ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਕੋਟ ਫੱਤਾ ਜ਼ਿਲ੍ਹਾ ਬਠਿੰਡਾ ਦੀ ਮਾਰਕਿਟ ਕਮੇਟੀ ਬਣਾਉਣ ਬਾਰੇ ਪੁੱਛਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਕੋਟ ਫੱਤਾ ਜ਼ਿਲ੍ਹਾ ਬਠਿੰਡਾ ਵਾਲੀ ਮਾਰਕਿਟ ਕਮੇਟੀ ਵੀ ਪੰਜਾਂ ਸ਼ਰਤਾਂ ਵਿਚੋਂ ਇਕ ਵੀ ਸ਼ਰਤ ਪੂਰੀ ਨਹੀਂ ਕਰਦੀ । ਇਸ ਕਰਕੇ ਇਹ ਕਮੇਟੀ ਬਣ ਨਹੀਂ ਸਕਦੀ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਪਿਛੇ ਇਕ ਕੁਐਸਚਨ ਕੀਤਾ ਸੀ ਅਤੇ ਮਿੱਤਲ ਸਾਹਿਬ, ਜੋ ਉਸ ਵੇਲੇ ਮਨਿਸਟਰ ਸਨ, ਨੇ ਜਵਾਬ ਦਿੱਤਾ ਸੀ ਕਿ ਆਉਂਦੀ ਸਾਉਣੀ ਦੀ ਫਸਲ ਨੂੰ ਮਾਰਕਿਟ ਕਮੇਟੀ ਬਣਾ ਦਿਆਂਗੇ ।

**ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਤਾਂ ਉਹੀ ਦੱਸ ਸਕਦੇ ਹਨ ਪਰ ਮੇਰੇ ਕੋਲ ਜਵਾਬ ਇਹੀ ਹੈ ਕਿ ਉਹ ਇਕ ਵੀ ਸ਼ਰਤ ਪੂਰੀ ਨਹੀਂ ਕਰਦੀ । ਉਹ ਸ਼ਰਤਾਂ ਜੋ ਹਨ ਮੈਂ ਦੱਸ ਦੇਂਦਾ ਹਾਂ ਕਿ ਇਕ ਤਾਂ 25 ਲੱਖ ਰੁਪਏ ਦੀ ਆਮਦਨ ਹੋਵੇ ਅਤੇ ਦੂਜੀ ਸ਼ਰਤ ਹੈ ਕਿ ਉਸ ਮਾਰਕੀਟ ਕਮੇਟੀ ਦੀ 16 ਕਿਲੋਮੀਟਰ ਦੀ ਦੂਰੀ ਹੋਰ ਮਾਰਕੀਟ ਕਮੇਟੀ ਤੋਂ ਹੋਣੀ ਚਾਹੀਦੀ ਹੈ । ਜਿਹੜੀ ਨਵੀਂ ਬਣਨ ਵਾਲੀ ਮਾਰਕੀਟ ਕਮੇਟੀ ਹੈ, ਉਸ ਵਿਚ 50 ਪਿੰਡ ਚਾਹੀਦੇ ਹਨ ਤੇ ਉਥੇ 30 ਲਾਈਸੰਸਦਾਰ ਆੜ੍ਹਤੀਆਂ ਦੀ ਲੋੜ ਹੈ । ਇਸੇ ਤਰ੍ਹਾਂ ਜਿਹੜੀ ਨਵੀਂ ਬਣਨ ਵਾਲੀ ਮਾਰਕੀਟ ਕਮੇਟੀ ਹੈ ਉਸਦਾ ਕਿਸੇ ਨੇੜੇ ਲਗਦੀ ਕਿਸੇ ਦੂਸਰੀ ਮਾਰਕੀਟ ਕਮੇਟੀ ਨੂੰ ਨੁਕਸਾਨ ਨਾ ਹੁੰਦਾ ਹੋਵੇ । ਇਹ ਮਾਰਕੀਟ ਕਮੇਟੀ ਕੋਈ ਵੀ ਸ਼ਰਤ ਪੂਰੀ ਨਹੀਂ ਕਰ ਰਹੀ ਇਸ ਲਈ ਸਰਕਾਰ ਦੇ ਕੋਈ ਵਿਚਾਰ ਅਧੀਨ ਨਹੀਂ ਹੈ ।

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1047*

**ਸ਼੍ਰੀ ਸਪੀਕਰ:** ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1047 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕਰ ਦਿੱਤੀ ਗਈ ਹੈ ।

ਕੈਪਟਨ ਕੰਵਲਜੀਤ ਸਿੰਘ

ਅ. ਸ. ਪੱ. ਨੰ. F. M.—458

ਫੋਨ : 741506

ਵਿੱਤ ਤੇ ਯੋਜਨਾ ਮੰਤਰੀ,
ਪੰਜਾਬ ।

ਮਿਤੀ ਚੰਡੀਗੜ੍ਹ, 22-6-1998

ਵਿਸ਼ਾ : ਤਾਰਾ ਅੰਕਿਤ ਪ੍ਰਸ਼ਨ ਨੰਬਰ 1047.

ਪਿਆਰੇ ਅਟਵਾਲ ਸਾਹਿਬ,

ਮਿਤੀ 23 ਜੂਨ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ : 1047 ਜੋ ਸ਼੍ਰੀ ਹਰਮਿੰਦਰ ਸਿੰਘ ਜੱਸੀ, ਐਮ. ਐਲ. ਏ. ਦੇ ਨਾਂ ਹੈ ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਦੋ ਦਿਨਾਂ ਦਾ ਸਮਾਂ ਵਧਾ ਦਿੱਤਾ ਜਾਵੇ ।

ਆਦਰ ਸਹਿਤ,

ਹਿਤੂ
ਸਹੀ/-
(ਕੰਵਲਜੀਤ ਸਿੰਘ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

**ਸਰਦਾਰ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਹ ਐਕਸਟੈਨਸ਼ਨ ਵੰਨ ਮੰਥ ਲਈ ਦਿੱਤੀ ਗਈ ਹੈ ਜਾਂ ਕਿ ਵੰਨ ਈਅਰ ਲਈ ?

**ਸ਼੍ਰੀ ਸਪੀਕਰ :** ਇਹ ਐਕਸਟੈਨਸ਼ਨ ਵਨ ਵੀਕ ਲਈ ਦਿੱਤੀ ਗਈ ਹੈ । ਅਗਲਾ ਸਵਾਲ, ਸ਼੍ਰੀ ਰਾਕੇਸ਼ ਪਾਂਡੇ ਜੀ ।

---

*For Starred Question No. 1047 and reply thereto please see P.V.S. Debate dated 3-7-1998.

## ਐਸ. ਏ. ਐਸ. ਨਗਰ (ਮੁਹਾਲੀ) ਵਿਖੇ ਗ਼ੈਰ-ਸਰਕਾਰੀ ਸੰਸਥਾਵਾਂ ਨੂੰ ਜ਼ਮੀਨ ਦੀ ਅਲਾਟਮੈਂਟ

*1048. **ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਤੰਬਰ, 1997 ਵਿਚ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ ਨੇ ਐਸ. ਏ. ਐਸ. ਨਗਰ (ਮੁਹਾਲੀ) ਵਿਖੇ ਗੈਰ-ਸਰਕਾਰੀ ਸੰਸਥਾਵਾਂ ਨੂੰ ਥਾਵਾਂ ਅਲਾਟ ਕਰਨ ਲਈ ਅਰਜ਼ੀਆਂ ਮੰਗੀਆਂ ਸਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਕੁੱਲ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਅਤੇ ਕਿਸ ਦਰ ਤੇ ਪਲਾਟ ਅਲਾਟ ਕੀਤੇ ਜਾਣ ਦੀ ਤਜਵੀਜ਼ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਗੈਰ-ਸਰਕਾਰੀ ਸੰਸਥਾਵਾਂ ਨੂੰ ਇਹ ਥਾਵਾਂ ਕਦੋਂ ਤੱਕ ਅਲਾਟ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ਅਤੇ ਕੀ ਸਰਕਾਰ ਦਾ ਉਕਤ ਥਾਵਾਂ ਦੀ ਅਲਾਟਮੈਂਟ ਲਈ ਉਨ੍ਹਾਂ ਸੰਸਥਾਵਾਂ ਨੂੰ ਪਹਿਲ ਦੇਣ ਦਾ ਪ੍ਰਸਤਾਵ ਹੈ ਜੋ ਭਾਰਤ ਸਰਕਾਰ ਦੁਆਰਾ ਸ਼ੁਰੂ ਕੀਤੀ ਗਈ ਸਕੀਮ ਅਧੀਨ ਕੰਮ-ਕਾਰੀ ਔਰਤਾਂ ਲਈ ਹੋਸਟਲ-ਕਮ-ਕ੍ਰੈਚ ਬਣਾਉਣਾ ਚਾਹੁੰਦੀਆਂ ਹਨ ?

**ਸਰਦਾਰ ਸਰੂਪ ਸਿੰਘ** : (ੳ) ਹਾਂ ਜੀ। ਅਰਬਨ ਅਸਟੇਟ, ਐਸ. ਏ. ਐਸ. ਨਗਰ (ਮੁਹਾਲੀ) ਵਿਖੇ ਨਾਨ-ਕਮਰਸ਼ੀਅਲ (ਰਜਿ :) ਸੰਸਥਾਵਾਂ ਤੋਂ ਕੁੱਲ 80 ਅਰਜ਼ੀਆਂ ਪ੍ਰਾਪਤ ਹੋਈਆਂ ਸਨ। ਵੱਖ-ਵੱਖ ਸੰਸਥਾਵਾਂ ਲਈ ਪੁੱਡਾ ਵਲੋਂ ਪ੍ਰਵਾਨਿਤ ਕੀਮਤਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਵਿਗਿਆਪਨ ਦੁਆਰਾ ਮਿਤੀ 11 ਸਤੰਬਰ, 1997 ਤੋਂ 1 ਅਕਤੂਬਰ, 1997 ਤੱਕ ਨਾਨ-ਕਮਰਸ਼ੀਅਲ (ਰਜਿ :) ਸੰਸਥਾਵਾਂ ਤੋਂ ਪ੍ਰਾਪਤ ਹੋਈਆਂ ਅਰਜ਼ੀਆਂ ਦੀ ਪੜਚੋਲ ਮੁਕੰਮਲ ਹੋ ਚੁੱਕੀ ਹੈ ਅਤੇ ਇਹਨਾਂ ਸੰਸਥਾਵਾਂ ਨੂੰ ਭੋਂ ਦੀ ਲੋੜ ਅਲਾਟਮੈਂਟ ਲਈ ਯੋਗਤਾ ਭੋਂ ਦੀ ਅਤੇ ਮਾਲੀ ਹਾਲਤ ਵਗੈਰਾ ਜਾਨਣ ਲਈ ਹਰੇਕ ਬਿਨੈਕਾਰ ਨੂੰ ਇੰਟਰਵਿਊ ਲਈ ਬੁਲਾਇਆ ਜਾ ਰਿਹਾ ਹੈ। ਅਲਾਟਮੈਂਟ ਦੀ ਪ੍ਰਕ੍ਰਿਆ ਅਗਸਤ, 1998 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਪੁੱਡਾ ਦੀ ਮੌਜੂਦਾ ਪਾਲਿਸੀ ਵਿਚ ਭਾਰਤ ਸਰਕਾਰ ਦੀ ਸਕੀਮ ਅਧੀਨ ਕੰਮ-ਕਾਜੀ ਔਰਤਾਂ ਲਈ ਹੋਸਟਲ-ਕਮ-ਕਰੇਚ ਲਈ ਭੋਂ ਦੀ ਅਲਾਟਮੈਂਟ ਪਹਿਲ ਦੇ ਆਧਾਰ ਤੇ ਕਰਨ ਦੀ ਵਿਵਸਥਾ ਨਹੀਂ ਹੈ ਜੀ।

[Housing and Urban Development Minister]

## STATEMENT

| Sr. No. | Category/Organisation | Purpose | Rate per Sq. Yd. | |
|---|---|---|---|---|
| 1 | 2 | 3 | 4 | |
| 1. | **Education** | | | |
| | (i) Govt. (State & Central) | (a) School | Free of cost. | |
| | | (b) Colleges/ITI Tech. Instn. | | |
| | (ii) Non Commercial School | —do— | SAS Nagar | Rs. 1540/- |
| | | | Patiala | Rs. 1290/- |
| | | | Ludhiana | Rs. 1880/- |
| | | | Jalandhar | Rs. 1520/- |
| | | | Phagwara | Rs. 1270/- |
| | | | Bathinda | Rs. 1230/- |
| | (iii) Commercial School | —do— | SAS Nagar | Rs. 1880/- |
| | | | Patiala | Rs. 1550/- |
| | | | Ludhiana | Rs. 2260/- |
| | | | Jalandhar | Rs. 1830/- |
| | | | Phagwara | Rs. 1630/- |
| | | | Bathinda | Rs. 1480/- |

| | | | |
|---|---|---|---|
| Research Instn./Professional/ Colleges/ Tech./ Training Instn. | (i) Autonemous/Semi Govt. under-Act or Legislature or funded by Central/State Govt. | SAS Nagar | Rs. 1540/- |
| | | Ludhiana | Rs. 1880/- |
| | | Phagwara | Rs. 1270/- |
| | ii) Private | Patiala | Rs. 1290/- |
| | | Jalandhar | Rs. 1520/- |
| | | Bathinda | Rs. 1230/- |
| | (iii) Private | SAS Nagar : Rs. 1695/-, Ludh. Rs. 2060/-, Jalandhar 1670/- Bathinda Rs. 1350/- Patiala Rs. 1420/-, Phag. 1400/- | |
| 2. **Health** | | | |
| (i) State Govt. | Built-up dispensaries/Primary Health Centre. | Free of Cost, | |
| (ii) Central Govt. | Land for Dispensaries P. H. Cs. etc. | —do— | |
| Private | (i) Multi super speciality Hospital. | SAS Nagar | Rs. 1690/- |
| | (ii) Hospital | Patiala | Rs. 1420/- |
| | | Ludhiana | Rs. 2060/- |
| | | Jalandhar | Rs. 1670/- |
| | | Phagwara | Rs, 1400/- |
| | | Bathinda | Rs. 1350/- |

| 1 | 2 | 3 | 4 |
|---|---|---|---|
| | | (iii) Nursing Homes | $1\frac{1}{2}$ times of the highest residential reserve price of Urban Estate. |
| 3. | **Service Departments** | | |
| | (i) Service Deptts. of State Govt./ Local Body Central Govt. (Not running on commercial basis) | Police Station/Fire Station/Court Complex/Bus Stand & other similar service for laying service. | Nominal lease fee of Rs. 6/- per Sq. Yd, per year. |
| | (ii) Essential Services: Provided by Govt./Central Govt./ Local Bodies/ | (Using on commercial basis) Post & Telegraph Deptt. PSEB/ Water Supply & Sew. for operating the Service. | SAS Nagar Rs. 1690/-<br>Ludhiana Rs. 2060/-<br>Phagwara Rs. 1400/-<br>Patiala Rs. 1420/-<br>Jalandhar Rs. 1670/-<br>Bathinda Rs. 1350/- |
| 4. | **Office Buildings** | | |
| | (i) State Govt. | For office use | Prevailing highest residential reserve price fixed in the concerned U.E. |
| | (ii) Central Govt. | —do— | Two times of prevailing highest residential reserve price fixed in the U.E. |
| | (iii) State Govt./ Board/Corpn. | —do— | 3-times of prevailing highest residential reserve price fixed in the U.E. |
| | (iv) Central Govt./Board/Corpn. | —do— | —do— |
| | (v) Public Ltd. Companies. | —do— | 4 times of the prevailing highest residential price fixed in the concerned U.E. |

5. (a) **Residential Purpose**

| Category | Type | Place | Place | Rate |
|---|---|---|---|---|
| (i) State Govt. | Staff quarters (Rental Houses) Multi-storeyed | SAS Nagar | | Rs. 1690/- |
| | | Patiala | | Rs. 1420/- |
| | | Ludhiana | | Rs. 2060/- |
| | | Jalandhar | | Rs. 1670/- |
| | | Phagwara | | Rs. 1400/- |
| | | Bathinda | | Rs. 1350/- |
| (ii) Central Govt. | Staff quarters (Rental Houses) Multi-Storeyed | | S A S. Nagar | Rs. 1,860/- |
| | | | Patiala | Rs. 1,570/- |
| | | | Ludhiana | Rs. 2,270/- |
| | | | Jalandhar | Rs. 1,840/- |
| | | | Phagwara | Rs. 1,540/- |
| | | | Bathinda | Rs. 1,450/- |
| (iii) Board/Corpn. Employees | —do— | | —do— | |
| (iv) Public Ltd. Companies (Central & State) | —do— | | —do— | |
| (b) (i) Private Builders | Multi-storeyed/Group Housing | | S A S Nagar | Rs. 3,380/- |
| | | | Patiala | Rs. 2,840/- |
| | | | Ludhiana | Rs. 4,120/- |
| | | | Jalandhar | Rs. 3,340/- |
| | | | Phagwara | Rs. 2,800/- |
| | | | Bathinda | Rs. 2,700/- |

[Housing and Urban Development Minister]

| 1 | 2 | 3 | 4 | |
|---|---|---|---|---|
| | (ii) Co-operative Societies | Multi-storeyed/Group Housing to be constructed through Housefed. | S A S Nagar | Rs. 1,690/- |
| | | | Patiala | Rs. 1,420/- |
| | | | Ludhiana | Rs. 2,060/- |
| | | | Jalandhar | Rs. 1,670/- |
| | | | Phagwara | Rs, 1,400/- |
| | | | Bathinda | Rs. 1,350/- |
| 6. | Religious : | Religious Purpose (The maximum area to be given for religious purposes would not exceed 1000 sq. yds. per site.) | Nominal lease fee of Rs. 6/- per sq yds. per year would be charged. | |
| 7. | Petrol Pump Sites | Petrol Pump | 20% of 3 times of highest residential price of the U. E. as annual lease money. | |
| 8. | Hotel Sites | Commercial | S.A.S. Nagar | Rs. 5,070/- |
| | | | Patiala | Rs. 4,260/- |
| | | | Ludhiana | Rs. 6,180/- |
| | | | Jalandhar | Rs. 5,010/- |
| | | | Phagwara | Rs. 4,200/- |
| | | | Bathinda | R.s 4,050/- |
| 9. | Cultural & Literary | Cultural & Literary purpose | S.A.S. Nagar | Rs. 1,240/- |
| | | | Patiala | Rs. 1,040/- |
| | | | Ludhiana | Rs. 1,510/- |
| | | | Jalandhar | Rs. 1,220/- |
| | | | Phagwara | Rs. 1,020/- |
| | | | Bathinda | Rs. 990/- |

| | | | |
|---|---|---|---|
| 10. | Commercial sites like Cinema Site/ SCO/SCF/Booth & Single story shops | Commercial | Through auction |
| 11. | Charitable Institutions | | |
| | (a) Govt. Owned | Built up area will be provided on actual requirement | |
| | Orphanage schools, Lunatics Hospital, Nari Niketan & Pingalwara | (For the purpose as shown in Col. No. 2) | Nominal lease-fee of Rs. 6/- per Sq. Yd. per year would be charged. |
| | (b) Govt aided | | |
| | (i) School for Deaf & Dumb | —do— | —do— |
| | (ii) School for blinds | —do— | —do— |
| | (iii) School for Mentally relarted & etc. | —do— | —do— |

NOTE :— 1. The rates worked out above are subject to review from time to time depending upon increase in development cost, change in the rate of interest, enhanced compensation awarded by courts and any other factors.

2. Nominal lease fee of Rs. 6/- per Sq. Yd. per year would be charged for service departments, religious institutions, charitable institutions such as Orphanage, Leprosy Home, Nari Niketan, School for Deaf and Dumb etc.

3. The maximum area to be given for religious purposes would not exceed 1,000 Sq. Yds. per site.

4. Sites to private builders for a multi-storeyed/Group Housing would be given through limited auction after pre-qualifying them which would be received through sealed bids. The reserve price would be calculated on the basis of Cost + 50%.

5. The private builders, cooperative societies and others would have to kept reserve a certain minimum %age of plot size for construction of EWS/LIG houses as determined by the Authority.

**Shri Rakesh Kumar Pandey** : Thank you, Sir.

**Mr. Speaker** : No Supplementary. ਅਗਲਾ ਸਵਾਲ ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1049**

(ਸਬੰਧਤ ਮਾਨਯੋਗ ਮੈਂਬਰ ਸਦਨ ਵਿਚ ਹਾਜ਼ਰ ਹੋਣ ਦੇ ਬਾਵਜੂਦ ਇਹ ਸਵਾਲ ਪੇਸ਼ ਕਰਨ ਲਈ ਖੜ੍ਹੇ ਨਹੀਂ ਹੋਏ ।)

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪਲੀਮੈਂਟਰੀ, ਸਪੀਕਰ ਸਾਹਿਬ....

**ਸ਼੍ਰੀ ਸਪੀਕਰ** : ਇਨ੍ਹਾਂ ਨੇ ਤਾਂ ਕੋਈ ਸਪਲੀਮੈਂਟਰੀ ਪੁੱਛੀ ਨਹੀਂ । ਮੈਂ ਏਨੀ ਦੇਰ ਵੇਟ ਕਰਦਾ ਰਿਹਾ । ਏਨੀ ਦੇਰ ਤਾਂ ਕਿਸੇ ਨੇ ਕੁਝ ਪੁੱਛਿਆ ਨਹੀਂ । ਹੁਣ ਰੌਂਤਾ ਸਾਹਿਬ, ਤੁਸੀਂ ਬੈਠ ਜਾਉ । ਮੈਂ ਅਗਲਾ ਸਵਾਲ ਕਾਲ ਅਪਾਨ ਕਰ ਚੁੱਕਾ ਹਾਂ । ਜਦੋਂ ਕੋਈ ਉਠਿਆ ਹੀ ਨਹੀਂ, ਮੈਂ ਤਾਂ ਨੈਕਸਟ ਕੁਐਸਚਨ ਲਈ ਕਹਿ ਦਿੱਤਾ ਹੈ । ਸ਼੍ਰੀ ਰਮੇਸ਼ ਚੰਦਰ ਡੋਗਰਾ ਜੀ, ਸਵਾਲ ਨੰਬਰ 1009 ਪੁੱਛੋ ।

---

**ਤਲਵਾੜਾ ਬਲਾਕ ਵਿਚ ਲਿੰਕ ਸੜਕਾਂ ਦੀ ਉਸਾਰੀ**

*1009. **ਸ਼੍ਰੀ ਰਮੇਸ਼ ਚੰਦਰ ਡੋਗਰਾ** : ਕੀ ਲੋਕ ਕਾਰਜ ਵਿਭਾਗ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕ ਤਲਵਾੜਾ ਦੇ ਪਿੰਡਾਂ ਫ਼ਤਹਿਪੁਰ ਅਤੇ ਹੀਰ ਬੇਹ ਦੀਆਂ ਲਿੰਕ ਸੜਕਾਂ ਦੀ ਉਸਾਰੀ ਲਈ ਕਿੰਨੇ ਫੰਡ ਜਾਰੀ ਕੀਤੇ ਗਏ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕਾਂ ਦੀ ਉਸਾਰੀ ਦਾ ਹੁਣ ਤੱਕ ਕਿੰਨਾ ਕੰਮ ਨੇਪਰੇ ਚੜ੍ਹ ਚੁੱਕਿਆ ਹੈ ਅਤੇ ਉਨ੍ਹਾਂ ਤੇ ਕਿੰਨੀ ਰਕਮ ਖ਼ਰਚ ਹੋ ਚੁੱਕੀ ਹੈ ?

**ਸਰਦਾਰ ਹਰਮੇਲ ਸਿੰਘ** : (ੳ) ਇਹ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

(ਅ) ਇਹ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

**ਸਟੇਟਮੈਂਟ**

**ਭਾਗ—1**

(ੳ) ਮੁਕੇਰੀਆਂ ਤਲਵਾੜਾ ਸੜਕ ਤੋਂ ਬੇਹ ਲਾਖਨ ਤੋਂ ਫਤਹਿਪੁਰ ਸੜਕ ਦੀ ਉਸਾਰੀ ਲਈ 6,42,640/- ਰੁਪਏ ਦੀ ਅਨੁਮਾਨਤ ਲਾਗਤ ਦੇ ਵਿਰੁੱਧ 3,21,000/- ਰੁਪਏ ਜਮ੍ਹਾਂ ਹੋਏ ਸਨ ।

ਭਾਗ - 2

ਪਿੰਡ ਬੇਹ ਲਾਖਨ ਤੋਂ ਹੀਰ ਬੇਹ ਲਿੰਕ ਦੀ ਉਸਾਰੀ ਮੁਰੰਮਤ ਲਈ 15,95,430/- ਰੁਪਏ ਦੀ ਅਨੁਮਾਨਤ ਲਾਗਤ ਦੇ ਵਿਰੁੱਧ 7,28,000/- ਰੁਪਏ ਜਮ੍ਹਾਂ ਹੋਏ ਸਨ

ਭਾਗ—1

(ਅ) 50% ਕੰਮ ਦੇ ਹੀ ਟੈਂਡਰ ਮਨਜ਼ੂਰ ਕੀਤੇ ਗਏ ਸਨ ਅਤੇ ਉਸ ਮੁਤਾਬਿਕ ਵੇਅਰਿੰਗ ਕੋਟ ਤੱਕ ਕੰਮ ਮੁਕੰਮਲ ਕਰ ਲਿਆ ਗਿਆ ਹੈ । ਬਕਾਇਆ ਕੰਮ ਰਹਿੰਦੇ ਫੰਡ ਉਪਲਬਧ ਹੋਣ ਤੇ ਕੀਤਾ ਜਾਵੇਗਾ । ਹੁਣ ਤੱਕ ਦਾ ਖਰਚਾ 3,14,242/- ਰੁਪਏ ਹੈ ।

ਭਾਗ—2

ਜਮ੍ਹਾਂ ਹੋਏ ਫੰਡਾਂ ਨੂੰ ਮੁੱਖ ਰੱਖ ਕੇ ਉਨੇ ਹੀ ਕੰਮ ਦੇ ਟੈਂਡਰ ਮਨਜ਼ੂਰ ਕੀਤੇ ਗਏ ਸਨ ਅਤੇ ਉਸ ਮੁਤਾਬਿਕ ਹੇਠ ਲਿਖੇ ਅਨੁਸਾਰ ਕੰਮ ਕੀਤਾ ਗਿਆ ਹੈ :—

ਸੜਕ ਦੀ ਸਾਰੀ ਲੰਬਾਈ ਵਿਚ ਮਿੱਟੀ ਦਾ ਕੰਮ ਕਰ ਦਿਤਾ ਗਿਆ ਹੈ ਅਤੇ ਪਰੋਟੈਕਸ਼ਨ ਵਰਕ ਮੁਕੰਮਲ ਕੀਤੇ ਗਏ ਹਨ । ਇਸ ਦੇ ਨਾਲ ਪੱਥਰ ਦੀ ਸਪਲਾਈ ਵੀ ਲੈ ਲਈ ਗਈ ਹੈ । ਬਕਾਇਆ ਰਹਿੰਦਾ ਕੰਮ ਬਾਕੀ ਪੈਸੇ ਜਮ੍ਹਾਂ ਹੋਣ ਤੇ ਕੀਤਾ ਜਾਵੇਗਾ । ਹੁਣ ਤੱਕ 6,04,681/- ਰੁਪਏ ਦਾ ਖਰਚਾ ਹੋਇਆ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਇਹ ਦੱਸਿਆ ਹੈ ਕਿ ਜਿਹੜਾ 50% ਅਮਾਊਂਟ ਸੜਕਾਂ ਵਾਸਤੇ ਰਿਲੀਜ਼ ਹੋਇਆ ਸੀ, ਉਹ ਖ਼ਰਚ ਹੋ ਗਿਆ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੈਲੇਂਸ ਜਿਹੜਾ 50% ਅਮਾਊਂਟ ਪਿਆ ਹੈ, ਜਿਸਦੇ ਰਿਲੀਜ਼ ਨਾ ਹੋਣ ਦੀ ਵਜ੍ਹਾ ਨਾਲ ਪਿਛਲੇ 2 ਸਾਲ ਤੋਂ ਸੜਕਾਂ ਇਨ-ਕੰਪਲੀਟ ਪਈਆਂ ਹਨ, ਉਹ ਕਦੋਂ ਰਿਲੀਜ਼ ਕਰ ਦਿੱਤਾ ਜਾਵੇਗਾ ? ਉਹ ਕਿੰਨੇ ਸਮੇਂ ਵਿਚ ਰਿਲੀਜ਼ ਹੋ ਜਾਵੇਗਾ ?

**ਮੰਤਰੀ** : ਇਹ ਤੁਹਾਡਾ ਕੁਐਸਚਨ ਜਿਹੜਾ ਹੈ, ਇਹ ਨਵਾਂ ਹੈ, ਜਾਂ ਤਾਂ ਇਹ ਗੱਲ ਪੁੱਛਣ ਲਈ ਕੁਐਸਚਨ ਨਵਾਂ ਰੱਖ ਲਓ । ਵੈਸੇ ਸਪੀਕਰ ਸਾਹਿਬ, ਇਹ ਆਪ ਵੀ ਪਲੈਨਿੰਗ ਬੋਰਡ ਵਿਚ ਰਹੇ ਹਨ । ਇਨ੍ਹਾਂ ਨੂੰ ਵੀ ਪਤਾ ਹੈ ਕਿ ਆਰ. ਡੀ. ਐਫ. ਵਿਚ ਜ਼ਿਲ੍ਹੇ ਦਾ ਪੈਸਾ ਆਉਂਦਾ ਹੈ । ਜਦੋਂ ਇਹ ਪੈਸਾ ਉਥੋਂ ਰਿਲੀਜ਼ ਕਰਾ ਦੇਣਗੇ, ਅਸੀਂ ਕੰਮ ਕਰਾ ਦਿਆਂਗੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਹ ਕੋਈ ਨਵਾਂ ਸਵਾਲ ਨਹੀਂ ਹੈ ਜਿਹੜਾ ਮੈਂ ਪੁੱਛਿਆ ਹੈ । It is very much connected with it.

**ਸ਼੍ਰੀ ਸਪੀਕਰ** : ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ ਜੀ। ਇਹ ਕੋਈ ਨਵਾਂ ਸਵਾਲ ਨਹੀਂ ਹੈ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਗੱਲ ਪੁੱਛਦਾ ਹਾਂ ਕਿ ਜਿਹੜਾ ਬੈਲੇਂਸ 50% ਅਮਾਊਂਟ ਹੈ ਸੜਕਾਂ ਦੀ ਉਸਾਰੀ ਕਰਨ ਵਾਸਤੇ, ਉਹ ਕਦੋਂ ਰਿਲੀਜ਼ ਕਰ ਦੇਣਗੇ ? This is a very simple thing which I am asking

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਨਵੀਂ ਰੋਡ ਪਾਲਿਸੀ ਬਣਾਈ ਹੈ। ਇਸ ਦੇ ਵਿਚ ਇਹ ਕੀਤਾ ਗਿਆ ਹੈ ਕਿ ਜਿਨ੍ਹਾਂ ਪਿੰਡਾਂ ਵਿਚ ਪਹਿਲਾਂ ਇਕ ਵੀ ਲਿਕ ਰੋਡ ਨਹੀਂ ਹੈ, ਉਨ੍ਹਾਂ ਨੂੰ ਤਰਜੀਹ ਦਿੱਤੀ ਜਾਵੇਗੀ। ਦੂਸਰੇ ਨੰਬਰ ਤੇ ਇਹ ਕੀਤਾ ਗਿਆ ਹੈ ਕਿ ਪੰਜਾਬ ਵਿਚ ਜਿਨ੍ਹਾਂ ਸੜਕਾਂ ਤੇ ਅੱਧਾ ਪੈਸਾ ਪਹਿਲਾਂ ਹੀ ਖ਼ਰਚ ਹੋ ਚੁੱਕਾ ਹੈ, ਉਨ੍ਹਾਂ ਨੂੰ ਮੁਕੰਮਲ ਕੀਤਾ ਜਾਵੇਗਾ। ਮੇਰਾ ਖਿਆਲ ਹੈ ਕਿ ਇਸ ਨਾਲ ਮੈਂਬਰ ਸਾਹਿਬ ਦੀ ਤਸੱਲੀ ਹੋ ਜਾਵੇਗੀ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਸ ਵਿਚ ਤਸੱਲੀ ਵਾਲੀ ਤਾਂ ਕੋਈ ਗੱਲ ਨਹੀਂ। ਮੈਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਸੜਕਾਂ ਦਾ ਅੱਧਾ ਕੰਮ ਹੋਇਆ ਹੋਇਆ ਹੈ, 2 ਸਾਲ ਹੋ ਗਏ ਹਨ ਅੱਧਾ ਕੰਮ ਹੋਇਆਂ ਨੂੰ, ਉਨ੍ਹਾਂ ਦਾ ਬੈਲੇਂਸ ਰਹਿੰਦਾ ਕੰਮ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ ? He has not given any specific time.

**ਇਕ ਅਵਾਜ਼** : ਬਜਟ ਤਾਂ ਪੇਸ਼ ਹੋ ਲੈਣ ਦਿਓ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਇਸ ਦਾ ਬਜਟ ਦੇ ਨਾਲ ਤਾਂ ਕੋਈ ਤੁਅੱਲਕ ਨਹੀਂ ਹੈ। ਮੇਰੀ ਬੇਨਤੀ ਇਹ ਹੈ ਕਿ ਇਹ ਜਵਾਬ ਸਰਕਾਰ ਵੱਲੋਂ ਦਿੱਤਾ ਜਾ ਰਿਹਾ ਹੈ ਜਾਂ ਕਿ ਕਿਸੇ ਓਵਰਸੀਅਰ ਵੱਲੋਂ ਕਿ Balance Work will be done on receipt of balance funds. ਮੁੱਖ ਮੰਤਰੀ ਜੀ ਇਹ ਸਪੱਸ਼ਟੀਕਰਣ ਕਰਨ ਕਿ ਇਹ ਫੰਡ ਕਦੋਂ ਦਿੱਤੇ ਜਾਣਗੇ ? Please specify. This is my request to the Hon'ble Chief Minister.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਬੜਾ ਕਲੀਅਰ ਜਵਾਬ ਦਿੱਤਾ ਸੀ ਲੇਕਿਨ ਇਨ੍ਹਾਂ ਦੀ ਫਿਰ ਵੀ ਤਸੱਲੀ ਨਹੀਂ ਹੋਈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਅਧੂਰੀਆਂ ਪਈਆਂ ਹਨ ਅਤੇ ਜਿਨ੍ਹਾਂ ਤੇ 50% ਪੈਸਾ ਖਰਚ ਹੋ ਚੁੱਕਾ ਹੈ, ਉਨ੍ਹਾਂ ਨੂੰ ਇਸ ਸਾਲ ਪੂਰਾ ਕਰ ਦਿੱਤਾ ਜਾਵੇਗਾ। (ਥਪਿੰਗ)

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਇਹੋ ਤਾਂ ਮੈਂ ਚਾਹੁੰਦਾ ਸੀ। Speaker Sahib, this is what I wanted. I am thankful to the Chief Minister that he has specified the time for release of funds. He did not say this earlier when the work will be done.

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1083*

**ਸ੍ਰੀ ਸਪੀਕਰ** : ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1083 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕਰ ਦਿੱਤੀ ਗਈ ਹੈ ।

ਅ:ਸ:ਪ:ਨੰ: 7/19/98-3ਸਸ/1069

Jagir Kaur Begowal

Tourism & Cultural Affairs,
Social Security & Development of
Women & Children Minister,
Punjab, Chandigarh.

ਮਿਤੀ 18 ਜੂਨ, 1998

ਵਿਸ਼ਾ : ਤਾਰਾ ਅੰਕਤ ਸਵਾਲ ਨੰ: 1083 ਦਾ ਉੱਤਰ ਦੇਣ ਬਾਰੇ ।

ਪਿਆਰੇ ਸਪੀਕਰ ਸਾਹਿਬ,

ਮਿਤੀ 23 ਜੂਨ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਤਾਰਾ ਅਕਤ ਪ੍ਰਸ਼ਨ ਨੰਬਰ 1083 ਜੋ ਕਾਮਰੇਡ ਹਰਦੇਵ ਅਰਸ਼ੀ ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਤਿਆਰ ਨਹੀਂ ਹੈ । ਇਹ ਸੂਚਨਾ ਜ਼ਿਲ੍ਹਾ ਪੱਧਰ ਤੇ ਅਜੇ ਉਪਲੱਬਧ ਨਹੀਂ ਹੈ । ਸੂਚਨਾ ਤਿਆਰ ਕਰਨ ਲਈ ਕਾਫੀ ਸਮਾਂ ਲੱਗੇਗਾ । ਬੁਢਾਪਾ ਪੈਨਸ਼ਨ ਲਈ ਮਰਦਾਂ ਅਤੇ ਔਰਤਾਂ ਦੀਆਂ ਲਗਭਗ 11 ਲੱਖ ਅਰਜ਼ੀਆਂ ਪ੍ਰਾਪਤ ਹੋਈਆਂ ਹਨ । ਮਰਦਾਂ ਅਤੇ ਔਰਤਾਂ ਵਾਈਜ਼ ਡਾਟਾ ਵੱਖਰਾ-2 ਕਰਨ ਲਈ ਬਹੁਤ ਸਮਾਂ ਲੋੜੀਂਦਾ ਹੈ । ਅਰਜ਼ੀਆਂ ਮਨਜ਼ੂਰ/ਰੱਦ ਕਰਨ ਸਬੰਧੀ ਕਾਰਵਾਈ ਅਜੇ ਚੱਲ ਰਹੀ ਹੈ । ਪੁੱਛੇ ਗਏ ਸਵਾਲ ਦੇ ਭਾਗ 'ਅ' ਵਿਚ-ਕਿ ਉਮਰ ਪੱਖੋਂ ਵੋਟਰ ਲਿਸਟ ਅਨੁਸਾਰ ਕਿੰਨੀਆ ਅਰਜ਼ੀਆਂ ਰੱਦ ਹੋਈਆਂ ਹਨ, ਬਾਰੇ ਵੇਰਵੇ ਤਿਆਰ ਨਹੀਂ ਹਨ ਕਿਉਂਕਿ ਅਰਜ਼ੀਆਂ ਮਨਜ਼ੂਰ ਅਤੇ ਰੱਦ-ਉਮਰ ਪੱਖੋਂ-ਆਮਦਨ ਪੱਖੋਂ ਪੰਜਾਬ ਦੇ ਪੱਕੇ ਵਸਨੀਕ ਹੋਣ ਪੱਖੋਂ ਘੋਖ ਕੇ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਬਾਰੇ ਅਲੱਗ-2 ਡਾਟਾ ਉਪਲਬਧ ਨਹੀਂ ਹੈ ।

ਇਸ ਲਈ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਂ ਦੇ ਨਿਯਮ 34 ਦੇ ਪ੍ਰਤੀਬਿੰਬ (ii) ਅਧੀਨ ਇਸ ਪ੍ਰਸ਼ਨ ਦਾ ਉੱਤਰ ਦੇਣ ਦਾ ਸਮਾਂ ਵਧਾ ਦੇਣ ਦੀ ਕ੍ਰਿਪਾਲਤਾ ਕੀਤੀ ਜਾਵੇ ਅਤੇ ਇਹ ਪ੍ਰਸ਼ਨ ਮਿਤੀ 23 ਜੂਨ, 1998 ਤੋਂ ਘੱਟੋ-ਘੱਟ 2 ਮਹੀਨੇ ਦੇ ਸਮੇਂ ਤੋਂ ਬਾਅਦ ਹੀ ਪ੍ਰਸ਼ਨ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਹਿਤੂ
ਸਹੀ/-
(ਜਗੀਰ ਕੌਰ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

---

*For Starred Question No. 1083 and reply thereto please see P.V.S. Debates dated 3rd July, 1998.

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਸਪੀਕਰ ਸਾਹਿਬ, ਮੇਰਾ ਸਵਾਲ ਨੰਬਰ 1049 ਰਹਿ ਗਿਆ ਹੈ ।

**ਸ੍ਰੀ ਸਪੀਕਰ** : ਤੁਸੀਂ ਉਸ ਵੇਲੇ ਤਾਂ ਬੋਲੇ ਨਹੀਂ । ਬਲਕਿ ਰੌਂਤਾ ਸਾਹਿਬ ਤੁਹਾਡੀ ਜਗ੍ਹਾ ਤੇ ਖੜ੍ਹੇ ਹੋਏ ਸਨ । ਚਲੋ ਬਾਅਦ ਵਿਚ ਪੁੱਛ ਲੈਣਾ ।

**ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ-ਪ੍ਰਾਪਤ) ਕਾਲਜਾਂ ਲਈ ਗ੍ਰਾਂਟਾਂ**

*1036. **ਚੌਧਰੀ ਜਗਜੀਤ ਸਿੰਘ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵੱਖ-ਵੱਖ ਸਾਲਾਂ 1996-97 ਅਤੇ 1997-98 ਦੇ ਦੌਰਾਨ ਰਾਜ ਵਿਚ ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ-ਪ੍ਰਾਪਤ) ਕਾਲਜਾਂ ਦੀ ਕੁੱਲ ਗਿਣਤੀ ਕਿੰਨੀ-ਕਿੰਨੀ ਸੀ;

(ਅ) ਉਕਤ ਵੱਖ-ਵੱਖ ਸਾਲਾਂ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਕਾਲਜ ਨੂੰ ਅਦਾਇਗੀਯੋਗ ਸਰਕਾਰੀ ਗ੍ਰਾਂਟਾਂ ਦੇ ਵੇਰਵੇ ਕੀ ਹਨ ਅਤੇ ਸਰਕਾਰ ਦੁਆਰਾ ਵਾਸਤਵ ਵਿਚ ਜਾਰੀ ਕੀਤੀਆਂ ਗਈਆਂ ਅਜਿਹੀਆਂ ਗ੍ਰਾਂਟਾਂ ਦੇ ਕਾਲਜ-ਵਾਰ ਅਤੇ ਸਾਲ-ਵਾਰ ਵੇਰਵੇ ਕੀ ਹਨ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : (ੳ) 95% ਗ੍ਰਾਂਟ-ਇੰਨ-ਏਡ ਸਕੀਮ ਅਧੀਨ ਪ੍ਰਾਈਵੇਟ ਐਫੀਲੀਏਟਿਡ ਕਾਲਜਾਂ ਦੀ ਗਿਣਤੀ ਸਾਲ 1996-97 ਵਿਚ 138 ਅਤੇ 1997-98 ਵਿਚ 137 ਸੀ ।

(ਅ) 95% ਗ੍ਰਾਂਟ-ਇੰਨ-ਏਡ ਸਕੀਮ ਅਧੀਨ ਪ੍ਰਾਈਵੇਟ ਐਫ਼ੀਲੀਏਟਿਡ ਸਹਾਇਤਾ ਪ੍ਰਾਪਤ ਕਾਲਜਾਂ ਦੀ ਸਾਲ 1996-97 ਦੀ ਦਿੱਤੀ ਗਈ ਰਾਸ਼ੀ ਦੇ ਵੇਰਵੇ ਕਾਲਜਵਾਰ ਅਨੁਲੱਗ-1* ਤੇ ਰੱਖੇ ਜਾਂਦੇ ਹਨ ਅਤੇ ਸਾਲ 1997-98 ਦੌਰਾਨ ਕਾਲਜਵਾਰ ਦਿੱਤੀ ਗਈ ਰਾਸ਼ੀ ਤੇ ਬਕਾਇਆ ਰਹਿੰਦੀ ਗ੍ਰਾਂਟ ਦੇ ਵੇਰਵੇ ਅਨੁਲੱਗ 2* ਤੇ ਰੱਖੇ ਜਾਂਦੇ ਹਨ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਅਨੈਕਸਚਰ-2 ਵਿਚ 1997-98 ਬਾਰੇ ਜਿਹੜਾ ਜਵਾਬ ਦਿੱਤਾ ਹੈ . . .

**ਸ੍ਰੀ ਸਪੀਕਰ** : ਜਿਹੜਾ ਤੁਹਾਡਾ ਮਸਲਾ ਹੈ, ਉਹ ਦੱਸੋ ।

**ਚੌਧਰੀ ਜਗਜੀਤ ਸਿੰਘ** : 1997-98 ਵਿਚ ਕਾਲਜ ਵਾਈਜ਼ ਜਿਹੜੀ ਇਨ੍ਹਾਂ ਨੇ ਲਿਸਟ ਦਿੱਤੀ ਹੈ, ਉਹ ਬਹੁਤ ਲੰਮੀ ਚੌੜੀ ਹੈ ਅਤੇ ਉਸ ਨੂੰ ਮੈਂ ਪੜ੍ਹਨਾ ਨਹੀਂ ਚਾਹੁੰਦਾ . . . .

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ, ਕਿਤੇ ਇਸ ਲਿਸਟ ਨੂੰ ਪੜ੍ਹਨ ਨਾ ਲੱਗ ਜਾਣਾ ।

*Placed in the Library.

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਇਹ ਲਿਸਟ ਬੜੀ ਲੰਮੀ ਚੌੜੀ ਹੈ ਅਤੇ ਮੈਂ ਇਸ ਨੂੰ ਪੜ੍ਹਨਾ ਨਹੀਂ ਹੈ । ਇਨ੍ਹਾਂ ਨੇ ਕਿਹਾ ਹੈ ਕਿ 1997-98 ਵਿਚ ਪ੍ਰਾਈਵੇਟ ਐਫੀਲੀਏਟਿਡ ਕਾਲਜਾਂ ਨੂੰ 9 ਕਰੋੜ, 78 ਲੱਖ, 74 ਹਜ਼ਾਰ ਰੁਪਿਆ ਗ੍ਰਾਂਟ ਵਜੋਂ ਦੇਣਾ ਰਹਿੰਦਾ ਹੈ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੁਪਿਆ ਕਦੋਂ ਤੱਕ ਦੇ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਜੀ ਅਸੀਂ ਤਕਰੀਬਨ ਜਿਹੜੀਆਂ ਗਰਾਂਟਸ ਬਕਾਇਆ ਸਨ, ਜਿਨ੍ਹਾ ਵਿਚੋਂ 13 ਕਰੋੜ ਰੁਪਿਆ ਆਲਰੇਡੀ ਪੇ ਕਰ ਚੁੱਕੇ ਹਾਂ ਅੌਰ ਜਿਹੜੀ ਹੁਣ ਇਹ 9 ਕਰੋੜ ਬਕਾਏ ਦੀ ਗੱਲ ਕਰਦੇ ਹਨ, ਹੁਣ ਜਿਹੜਾ ਬਜਟ ਪਾਸ ਹੋਵੇਗਾ, ਉਸ ਦੇ ਵਿਚੋਂ ਇਹ ਪੇਮੈਂਟ ਕਰ ਦਿੱਤੀ ਜਾਵੇਗੀ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜਾ 13 ਕਰੋੜ ਰੁਪਏ ਦਾ ਜ਼ਿਕਰ ਕੀਤਾ ਹੈ ਇਹ ਸਾਲ 1996-97 ਦਾ ਪੈਸਾ ਹੈ ਜੀ ਜਿਹੜਾ ਸਰਕਾਰ ਨੇ ਬਕਾਇਆ ਦੇਣਾ ਸੀ । ਉਹ ਇਨ੍ਹਾਂ ਨੇ ਦਿੱਤਾ ਹੈ ਅੌਰ ਜਿਹੜਾ ਸਾਲ 1997-98 ਦਾ ਪੈਸਾ ਹੈ ਉਹ ਤਾਂ ਇਨ੍ਹਾਂ ਨੇ ਦਿੱਤਾ ਹੀ ਨਹੀਂ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਾਰਚ, ਅਪ੍ਰੈਲ, ਮਈ, ਜੂਨ-ਇਸ ਕੁਆਰਟਰ ਦਾ ਕੋਈ ਪੈਸਾ ਇਨ੍ਹਾਂ ਨੇ ਪ੍ਰਾਈਵੇਟ ਸਕੂਲਾਂ ਦਾ ਰਿਲੀਜ਼ ਕੀਤਾ ਹੈ ? ਇਸ ਕੁਆਰਟਰ ਬਾਰੇ ਇਹ ਦੱਸ ਦੇਣ ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਸਾਡੇ ਕੋਲ ਐਕਚੂਅਲ ਖਰਚੇ ਆਉਂਦੇ ਹਨ ਉਹ ਸਾਰੇ ਵੈਰੀਫਾਈ ਹੋਣ ਤੋਂ ਬਾਅਦ ਪੈਸਾ ਰਿਲੀਜ਼ ਕੀਤਾ ਜਾਂਦਾ ਹੈ । ਜਿਹੜਾ ਪੈਸਾ ਦੇਣਾ ਬਕਾਇਆ ਰਹਿੰਦਾ ਸੀ ਉਹ 7 ਕਰੋੜ ਰੁਪਿਆ 1996-97 ਵਿਚ ਸੀ । ਜਦੋਂ ਸਾਡੀ ਸਰਕਾਰ ਨੇ ਟੇਕ-ਓਵਰ ਕੀਤਾ ਉਸ ਵਕਤ 7 ਕਰੋੜ ਰੁਪਏ ਤੋਂ ਕੁਝ ਵੱਧ ਪੈਸਾ ਬਕਾਇਆ ਸੀ । ਉਹ ਅਸੀਂ ਆਲਰੇਡੀ ਪੇਮੈਂਟ ਕਰ ਦਿੱਤੀ ਹੈ । ਜਿਹੜਾ ਪਿਛਲੇ ਸਾਲ ਵਿਚ ਬਕਾਇਆ ਹੋਇਆ ਉਸ ਦੀ ਪੇਮੈਂਟ ਕਰ ਦਿਤੀ ਹੈ ਹੁਣ ਤਕਰੀਬਨ 9 ਕਰੋੜ ਰੁਪਿਆ ਪਿਛਲੇ ਸਾਲ ਦਾ ਬਕਾਇਆ ਰਹਿ ਗਿਆ ਹੈ ਉਸ ਬਾਰੇ ਮੈਂ ਦੱਸਿਆ ਹੈ ਕਿ ਇਹ ਪੇਮੈਂਟ ਵੀ ਕਰ ਦਿੱਤੀ ਜਾਵੇਗੀ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜਿਹੜੀ ਪੇਮੈਂਟ ਕੀਤੀ ਹੈ ਉਸ ਦੀ ਲਿਸਟ ਮੇਰੇ ਕੋਲ ਹੈ । ਇਹ ਜਿਹੜੀਆਂ ਗਰਾਂਟਸ ਸਰਕਾਰ ਵੱਲੋਂ ਦਿੱਤੀਆਂ ਗਈਆਂ ਹਨ ਉਹ ਕਿਸੇ ਕਾਲਜ ਦਾ 15%, ਕਿਸੇ ਦਾ 20%, ਇਹ 95% ਗਰਾਂਟ ਵਿਚੋਂ 15%, 20%, ਹਰ ਕਾਲਜ ਦਾ ਲਗਭਗ 10 ਲੱਖ, 15 ਲੱਖ, 20 ਲੱਖ ਰੁਪਿਆ ਦੇਣਾ ਬਾਕੀ ਹੈ । ਜਿਹੜੇ ਪ੍ਰਾਈਵੇਟ ਕਾਲਜ ਹਨ ਉਨ੍ਹਾਂ ਦੇ ਵਿਚ ਸਟੂਡੈਂਟਸ ਦੀ ਗਿਣਤੀ ਹੁਣ ਬਹੁਤ ਵਧ ਗਈ ਹੈ ਅੌਰ ਸਾਰੀਆਂ ਫੀਸਾਂ ਇਕੱਠੀਆਂ ਕਰਕੇ ਸਰਕਾਰ ਨੂੰ ਦੇ ਦਿੱਤੀਆਂ ਜਾਂਦੀਆਂ ਹਨ । ਜਦੋਂ ਫੀਸਾਂ ਸਰਕਾਰ ਕੋਲ ਆ ਜਾਂਦੀਆਂ ਹਨ ਅੌਰ ਫਿਰ ਸਰਕਾਰ ਵੱਲੋਂ ਉਨ੍ਹਾਂ ਕਾਲਜਾਂ ਨੂੰ ਕੋਈ ਗਰਾਂਟ ਨਾ ਮਿਲੇ ਤਾਂ ਚਾਰ ਚਾਰ ਮਹੀਨੇ ਕਾਲਜ ਵਾਲੇ ਆਪਣੇ ਸਟਾਫ ਨੂੰ ਤਨਖਾਹ ਨਹੀਂ ਦੇ ਸਕਦੇ । ਇਕ ਇਕ ਕਾਲਜ ਦਾ 20-20 ਲੱਖ ਰੁਪਿਆ ਬਕਾਇਆ ਹੈ । ਕਾਲਜਾਂ ਦੇ ਟੀਚਰਾਂ ਨੂੰ ਤਨਖਾਹਾਂ ਦੇਣ ਵਾਸਤੇ ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ

[ਚੌਧਰੀ ਜਗਜੀਤ ਸਿੰਘ]

ਹੋਏ ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਨੂੰ ਡੇਟ-ਬਾਊਂਡ ਕਰ ਦੇਣਗੇ ਅਤੇ ਬਜਟ ਪਾਸ ਕਰਕੇ ਇਹ ਜਿਹੜੇ ਬਕਾਏ ਹਨ, ਉਹ ਕਦੋਂ ਤੱਕ ਦੇ ਦੇਣਗੇ ? ਹਰ ਰੋਜ਼ ਕਾਲਜਾਂ ਵਿਚ ਐਜੀਟੇਸ਼ਨਾਂ ਹੁੰਦੀਆਂ ਹਨ, ਹੜਤਾਲਾਂ ਹੁੰਦੀਆਂ ਹਨ । ਸਟਾਫ ਨੂੰ ਤਨਖਾਹ ਨਹੀਂ ਮਿਲੀ । ਇਸ ਨਾਲ ਉਨ੍ਹਾਂ ਦੇ ਬੱਚਿਆਂ ਦਾ ਵੀ ਨੁਕਸਾਨ ਹੋ ਰਿਹਾ ਹੈ, ਸਾਡੇ ਸਟੂਡੈਂਟਸ ਦਾ ਵੀ ਨੁਕਸਾਨ ਹੋ ਰਿਹਾ ਹੈ । ਇਸ ਬਜਟ ਦੇ ਪਾਸ ਹੋਣ ਤੋਂ ਬਾਅਦ ਇਹ, ਸਪੀਕਰ ਸਾਹਿਬ, ਕਦੋਂ ਤੱਕ ਪੇਮੈਂਟ ਕਰ ਦੇਣਗੇ ?

**ਸ੍ਰੀ ਸਪੀਕਰ** : ਹਾਂ ਜੀ, ਕੀ ਅਸੀਂ ਦੱਸ ਸਕਦੇ ਹਾਂ ਜੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਅਸੀਂ ਆਲਰੇਡੀ ਯਤਨ ਕਰ ਰਹੇ ਹਾਂ ਕਿ ਇਹ ਬਕਾਇਆ ਰਕਮ ਸਮੇਂ ਸਿਰ ਦੇ ਦਿੱਤੀ ਜਾਵੇ ਲੇਕਿਨ ਕੁਝ ਕਾਰਨਾਂ ਕਰਕੇ ਇਹ ਬਕਾਇਆ ਹੋਈ ਹੈ । ਇਸ ਵਾਰ ਜਿਹੜਾ ਬਜਟ ਪਾਸ ਹੋਣਾ ਹੈ ਉਸ ਪੈਸੇ ਨਾਲ ਅਸੀਂ ਉਹ ਸਾਰੀ ਰਕਮ ਦੇ ਦਿਆਂਗੇ ਔਰ ਖਾਸ ਕਰਕੇ ਇਹ ਹੁੰਦਾ ਹੈ ਕਿ ਇਹ ਕੋਈ ਬਕਾਇਆ ਰਕਮ ਨਹੀਂ ਹੁੰਦੀ । ਫਰਜ਼ ਕਰ ਲਓ ਕਿ ਮਾਰਚ ਜਾਂ ਅਪ੍ਰੈਲ ਦਾ ਹਿਸਾਬ ਹੈ, ਉਹ ਤਾਂ ਜਿਹੜੇ ਐਸਟੀਮੇਟਸ ਆਉਂਦੇ ਹਨ, ਉਹ ਐਕਚੂਅਲ ਵੈਰੀਫਾਈ ਕਰਨ ਤੋਂ ਬਾਅਦ ਫਿਰ ਪੇਮੈਂਟ ਹੁੰਦੀ ਹੈ । ਇਹ ਗਰਾਂਟ-ਇਨ-ਏਡ ਦੀ ਸਕੀਮ ਸਾਡੀ ਸਰਕਾਰ ਨੇ ਹੀ ਸ਼ੁਰੂ ਕੀਤੀ ਸੀ ਔਰ ਇਸ ਨੂੰ ਚਲਾਉਣਾ ਵੀ ਅਸੀਂ ਆਪਣੀ ਜ਼ਿੰਮੇਂਵਾਰੀ ਸਮਝਦੇ ਹਾਂ । ਸਪੀਕਰ ਸਾਹਿਬ, ਪ੍ਰਾਈਵੇਟ ਕਾਲਜਾਂ ਵਾਲੇ ਡਾਇਰੈਕਟਲੀ ਸਾਡੇ ਇੰਪਲਾਈਜ਼ ਨਹੀਂ ਹੁੰਦੇ, ਟਰੱਸਟਾਂ ਦੇ ਇੰਪਲਾਈਜ਼ ਹੁੰਦੇ ਹਨ, ਜਿਹੜੇ ਟਰੱਸਟ ਇਨ੍ਹਾਂ ਕਾਲਜਾਂ ਨੂੰ ਚਲਾ ਰਹੇ ਹਨ । ਗੌਰਮਿੰਟ ਨੇ ਟਰੱਸਟਾਂ ਦੀ ਮਦਦ ਕਰਨ ਲਈ 95% ਗਰਾਂਟ-ਇਨ-ਏਡ ਸਕੀਮ ਜਾਰੀ ਕੀਤੀ ਹੈ । ਗੌਰਮਿੰਟ ਨੇ ਟਰੱਸਟਾਂ ਦੀ ਮਦਦ ਕੀਤੀ ਹੈ । ਅਸੀਂ ਸਮਝਦੇ ਹਾਂ ਕਿ ਐਜੂਕੇਸ਼ਨ ਦੇ ਵਿਚ ਸਰਕਾਰ ਜਿੰਨੀ ਵੱਧ ਤੋਂ ਵੱਧ ਮਦਦ ਕਰ ਸਕਦੀ ਹੈ ਉਹ ਕਰਨੀ ਚਾਹੀਦੀ ਹੈ । ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਇਸ ਬਾਰੇ ਬੜੇ ਕਾਨਸ਼ਿਅਸ ਹਨ । ਮੈਂ ਸਮਝਦਾ ਹਾਂ ਕਿ ਅਸੀਂ ਉਨ੍ਹਾਂ ਦੀ ਵੈਲਫੇਅਰ ਲਈ ਹੋਰ ਵੀ ਸਕੀਮਾਂ ਇਸੇ ਕਰਕੇ ਦੇ ਰਹੇ ਹਾਂ । ਜਿਹੜੀ ਰਕਮ ਬਕਾਇਆ ਹੈ ਅਸੀਂ ਉਸ ਤੇ ਪੂਰੇ ਤਰੀਕੇ ਨਾਲ ਕੰਮ ਕਰ ਰਹੇ ਹਾਂ । ਇਸ ਰਕਮ ਦੀ ਅਦਾਇਗੀ ਕਰ ਦਿੱਤੀ ਜਾਵੇਗੀ ਔਰ ਅਗਲੇ ਵਿੱਤੀ ਸਾਲ ਵਿਚ ਕੋਈ ਡੇਫਿਸਿਟ ਨਹੀਂ ਰਹੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪਲੀਮੈਂਟਰੀ, ਸਰ ।

**ਸ੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਬੜਾ ਜ਼ਰੂਰੀ ਹੈ....

**ਸ੍ਰੀ ਸਪੀਕਰ** : ਮੈਂ ਅਰਸ਼ੀ ਸਾਹਿਬ ਨੂੰ ਸਪਲੀਮੈਂਟਰੀ ਲਈ ਕਹਿ ਦਿੱਤਾ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਕ ਬੜਾ ਜ਼ਰੂਰੀ ਸਵਾਲ ਹੈ ਜੀ । ਅੱਗੇ ਹੀ ਪ੍ਰਾਈਵੇਟ ਕਾਲਜਾਂ ਨੂੰ ਦੋ ਸਾਲ ਦੀਆਂ ਗਰਾਂਟਾਂ ਨਹੀਂ ਦਿੱਤੀਆਂ ਜਾ ਰਹੀਆਂ ।

ਮੈਂ ਸਪੈਸਿਫਿਕ ਕਿਹਾ ਸੀ ਕਿ ਇਹ ਕਦੋਂ ਤੱਕ ਬਕਾਇਆ ਪੇਮੈਂਟ ਦੇ ਦੇਣਗੇ । ਅਗਲਾ ਪ੍ਰਸ਼ਨ ਇਹ ਹੈ ਕਿ 95% ਵਾਲੇ ਜਿਹੜੇ ਕਾਲਜ ਹਨ....

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਮੰਤਰੀ ਜੀ ਨੇ ਇਸ ਦਾ ਜਵਾਬ ਦੇ ਦਿੱਤਾ ਹੈ। Please sit down.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਸੰਖੇਪ ਵਿੱਚ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜਾ ਰਿਪਲਾਈ ਉਨ੍ਹਾਂ ਨੇ ਦਿੱਤਾ ਹੈ, ਉਸ ਨਾਲ ਸਮੁੱਚੇ ਹਾਊਸ ਦੀ ਸੰਤੁਸ਼ਟੀ ਨਹੀਂ ਕਿਉਂਕਿ ਇਹ ਜਾਣਕਾਰੀ ਸਾਨੂੰ ਠੀਕ ਨਹੀਂ ਲਗਦੀ। ਸਾਲ 1996-97 ਦਾ ਜਿਹੜਾ ਬਕਾਇਆ ਸੀ ਉਹ 7 ਕਰੋੜ ਰੁਪਏ ਸੀ ਅਤੇ ਪਿਛਲੇ ਸਾਲ 1997-98 ਦੇ ਵਿੱਤੀ ਸਾਲ ਵਿੱਚ ਕੁੱਲ ਮਿਲਾ ਕੇ ਇਹ ਬਕਾਇਆ 24 ਕਰੋੜ ਰੁਪਏ ਬਣਦਾ ਹੈ ਜਿਹੜਾ ਕਿ ਗੌਰਮਿੰਟ ਨੇ ਕਾਲਜਾਂ ਨੂੰ ਦੇਣਾ ਹੈ। ਇਸ ਦੇ ਵਿਚੋਂ 13 ਕਰੋੜ ਰੁਪਏ ਦੀ ਅਦਾਇਗੀ ਕਰ ਦਿੱਤੀ ਗਈ ਹੈ। ਹੁਣ ਪੇ-ਕਮਿਸ਼ਨ ਦੀ ਰਿਪੋਰਟ ਦੀ ਰੋਸ਼ਨੀ ਵਿਚ ਉਨ੍ਹਾਂ ਦੇ ਸਟਾਫ ਦੀਆਂ ਤਨਖਾਹਾਂ ਵੀ ਵਧ ਗਈਆਂ ਹਨ। ਨਵਾਂ ਵਿੱਤੀ ਸਾਲ ਤਾਂ ਇਸ ਵਿਚ ਕਵਰ ਨਹੀਂ ਹੁੰਦਾ ਕਿਉਂਕਿ ਨਵਾਂ ਬਜਟ ਤਾਂ ਅੱਜ ਪੇਸ਼ ਹੋਣਾ ਹੈ ਪ੍ਰੰਤੂ ਇਹ ਜਿਹੜਾ ਬਕਾਇਆ ਦੇਣਾ ਹੈ, ਇਸ ਦਾ ਬਜਟ ਤਾਂ ਪਿਛਲੇ ਸਾਲ ਅਸੀਂ ਪਾਸ ਕਰ ਚੁੱਕੇ ਹਾਂ ਅਤੇ ਇਸ ਦੀ ਤਾਂ ਉਸ ਵਿਚ ਪ੍ਰੋਵੀਜ਼ਨ ਕੀਤੀ ਹੋਈ ਹੈ। ਕੀ ਮੰਤਰੀ ਜੀ ਹਾਊਸ ਨੂੰ ਪੂਰੀ ਜਾਣਕਾਰੀ ਦੇਣਗੇ ਕਿ ਪਿਛਲੇ ਦੋ ਵਿੱਤੀ ਸਾਲਾਂ 1996-97 ਅਤੇ 1997-98 ਵਿੱਚ ਕਾਲਜਾ ਦੀ ਜਿੰਨੀ ਰਕਮ ਬਣਦੀ ਸੀ, ਇਸ ਨਵੇਂ ਸਾਲ ਨੂੰ ਛੱਡ ਕੇ, ਉਸ ਨੂੰ ਕਦੋਂ ਤੱਕ ਦੇਣ ਦੀ ਗਰਟੀ ਕੀਤੀ ਜਾਵੇਗੀ ਤਾਂ ਕਿ ਕਾਲਜਾਂ ਵਿਚ ਤਨਖਾਹਾਂ ਵਗੈਰਾ ਦੀ ਅਦਾਇਗੀ ਹੋ ਸਕੇ ? ਬਹੁਤ ਸਾਰੇ ਕਾਲਜਾਂ ਵਿਚ 3 ਮਹੀਨੇ ਤੋਂ ਲੈ ਕੇ 6 ਮਹੀਨੇ ਤੱਕ ਦੀਆਂ ਟੀਚਰਾਂ ਨੂੰ ਤਨਖਾਹਾਂ ਨਹੀਂ ਮਿਲੀਆਂ।

**ਮੰਤਰੀ** : ਮੈਂ ਪਹਿਲਾਂ ਹੀ ਬੇਨਤੀ ਕਰ ਚੁੱਕਾ ਹਾਂ ਜਦੋਂ ਇਹ ਵਿਤੀ ਸਾਲ ਕਲੋਜ਼ ਹੋਵੇਗਾ ਉਸ ਵੇਲੇ ਤੱਕ ਸਾਨੂੰ ਪੂਰੀ ਆਸ ਹੈ ਕਿ ਕੋਈ ਵੀ ਰਕਮ ਬਕਾਇਆ ਨਹੀਂ ਰਹੇਗੀ ਅਤੇ ਸਾਰੀ ਪੇਮੈਂਟ ਕਰ ਦਿੱਤੀ ਜਾਵੇਗੀ। (ਥੰਪਿੰਗ)

———

## ਹੈਪੇਟਾਈਟਸ-ਬੀ ਵਾਇਰਸ ਕਾਰਨ ਮੌਤਾਂ

*1080. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਸਾਲਾਂ 1995, 1996 ਅਤੇ 1997 ਦੌਰਾਨ ਰਾਜ ਵਿੱਚ ਹੈਪਟਾਈਟਸ-ਬੀ ਵਾਇਰਸ ਦੁਆਰਾ ਹੋਈਆਂ ਮੌਤਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਰਾਜ ਵਿਚ ਹੋਈਆਂ ਅਜਿਹੀਆਂ ਮੌਤਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਦਾ ਸ਼ੱਕ ਹੈ ਕਿ ਇਹ ਹੈਪੇਟਾਈਟਸ-ਬੀ ਵਾਇਰਸ ਕਾਰਨ ਹੋਈਆਂ ਹਨ;

[ਕਾਮਰੇਡ ਹਰਦੇਵ ਸਿੰਘ ਅਰਸ਼ੀ]

(ੲ) ਕੀ ਇਸ ਘਾਤਕ ਬੀਮਾਰੀ ਦਾ ਮੁਕਾਬਲਾ ਕਰਨ ਲਈ ਕੋਈ ਵੱਡੇ ਪੱਧਰ ਤੇ ਟੀਕਾਕਰਨ ਮੁਹਿੰਮ (ਇਮੁਨਾਈਜ਼ੇਸ਼ਨ ਕੰਪੇਨ) ਚਲਾਉਣ ਲਈ ਕੋਈ ਤਜਵੀਜ਼ ਜਾਂ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਅਜਿਹੀ ਮੁਹਿੰਮ ਦੇ ਕਦੋਂ ਤੱਕ ਚਲਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** (ਰਾਜ ਮੰਤਰੀ ਜੇਲ੍ਹਾਂ, ਸਿਹਤ ਅਤੇ ਪਰਿਵਾਰ ਭਲਾਈ) : (ੳ) ਚਾਰ ਮੌਤਾਂ (ਸਾਲ 1995 ਵਿੱਚ 1, ਸਾਲ 1996 ਵਿੱਚ 1 ਅਤੇ ਸਾਲ 1997 ਵਿੱਚ 2) ਹੈਪੇਟਾਇਟਸ-ਬੀ ਵਾਇਰਸ ਨਾਲ ਕੇਵਲ ਲੁਧਿਆਣਾ ਜ਼ਿਲ੍ਹੇ ਵਿਖੇ ਹੀ ਹੋਈਆਂ ਹਨ ।

(ਅ) ਉਪਰੋਕਤ ਭਾਗ (ੳ) ਵਿਖੇ ਉਲੇਖ ਕੀਤੇ ਸਮੇਂ ਦੌਰਾਨ ਪੰਜਾਬ ਰਾਜ ਵਿੱਚ ਕੇਵਲ ਲੁਧਿਆਣਾ ਜ਼ਿਲ੍ਹੇ ਵਿਚ 3 ਮੌਤਾਂ (ਸਾਲ 1995 ਵਿੱਚ 2 ਅਤੇ ਸਾਲ 1996 ਵਿੱਚ 1) ਹੈਪੇਟਾਇਟਸ-ਬੀ ਵਾਇਰਸ ਦੇ ਸ਼ੱਕ ਨਾਲ ਹੋਈਆਂ ਜਾਪਦੀਆਂ ਹਨ ।

(ੲ) ਵਰਤਮਾਨ ਸਮੇਂ ਰਾਜ ਵਿੱਚ ਲੋਕ ਟੀਕਾਕਰਨ ਮੁਹਿੰਮ ਚਾਲੂ ਕਰਨ ਸਬੰਧੀ ਕੋਈ ਤਜਵੀਜ਼/ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਬੜਾ ਗੰਭੀਰ ਸਵਾਲ ਹੈ । ਸਾਰਿਆਂ ਤੋਂ ਪਹਿਲਾਂ ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਜਾਣਕਾਰੀ ਇਨ੍ਹਾਂ ਨੇ ਦਿੱਤੀ ਹੈ ਕਿ ਪਿਛਲੇ ਤਿੰਨ ਸਾਲਾਂ ਵਿਚ ਜ਼ਿਲ੍ਹਾਵਾਈਜ਼ ਕੇਵਲ ਚਾਰ ਮੌਤਾਂ ਅਤੇ ਉਹ ਵੀ ਲੁਧਿਆਣਾ ਜ਼ਿਲ੍ਹੇ ਵਿਚ ਹੋਈਆਂ ਹਨ, ਇਸ ਜਾਣਕਾਰੀ ਲਈ ਇਨ੍ਹਾਂ ਦਾ ਸਰੋਤ ਕੀ ਹੈ ? ਇਹ ਇਕ ਬੜਾ ਸੀਰੀਅਸ ਤੇ ਭਿਆਨਕ ਰੋਗ ਹੈ । ਕੀ ਇਨ੍ਹਾਂ ਨੇ ਪੰਜਾਬ ਦੇ ਮੈਡੀਕਲ ਕਾਲਜਾਂ ਤੋਂ ਜ਼ਾਣਕਾਰੀ ਇਕੱਠੀ ਕੀਤੀ ਹੈ ਕਿਉਂ ਜੋ ਜਦੋਂ ਕਿਸੇ ਨੂੰ ਇਹ ਭਿਆਨਕ ਰੋਗ ਹੁੰਦਾ ਹੈ ਤਾਂ ਕੁਦਰਤੀ ਤੌਰ ਤੇ ਉਹ ਕਿਸੇ ਛੋਟੇ ਮੋਟੇ ਹਸਪਤਾਲ ਵਿਚ ਤਾਂ ਜਾਂਦਾ ਨਹੀਂ, ਮੈਡੀਕਲ ਕਾਲਜਾਂ ਨਾਲ ਸਬੰਧਿਤ ਵਡੇ ਹਸਪਤਾਲਾਂ ਵਿੱਚ ਹੀ ਜਾਂਦਾ ਹੈ ਜਿਹੜੇ ਕਿ ਅਜਿਹੀਆਂ ਬੀਮਾਰੀਆਂ ਨਾਲ ਰਿਲੇਟਿਡ ਹੁੰਦੇ ਹਨ ? ਇਸੇ ਤਰ੍ਹਾਂ ਜਿਹੜੇ ਪੇਸ਼ੈਂਟ ਪੰਜਾਬ ਦੇ ਪੀ.ਜੀ.ਆਈ. ਵਿਚ ਆ ਕੇ ਇਲਾਜ ਕਰਵਾਉਂਦੇ ਹਨ ਅਤੇ ਇਥੋਂ ਉਨ੍ਹਾਂ ਦੀ ਡੈਥ ਹੋ ਜਾਂਦੀ ਹੈ, ਕੀ ਉਥੋਂ ਵੀ ਅੰਕੜੇ ਇਕੱਠੇ ਕੀਤੇ ਗਏ ਹਨ ? ਅਰਥਾਤ ਇਹ ਸਾਰੀ ਜਾਣਕਾਰੀ ਤੁਸੀਂ ਕਿਸ ਆਧਾਰ ਤੇ ਹਾਊਸ ਵਿਚ ਦੇ ਰਹੇ ਹੋ ?

**ਰਾਜ ਮੰਤਰੀ** : ਇਹ ਜਾਣਕਾਰੀ ਸਾਰਿਆਂ ਕੋਲੋਂ ਇਕੱਠੀ ਕਰਕੇ ਅਤੇ ਸਾਰੇ ਤੱਥਾਂ ਦੇ ਆਧਾਰ ਤੇ ਹੀ ਦਿੱਤੀ ਜਾ ਰਹੀ ਹੈ ਕਿ ਸਾਲ 1995, 1996 ਅਤੇ 1997 ਵਿੱਚ ਕੇਵਲ ਇਸ ਰੋਗ ਨਾਲ ਚਾਰ ਮੌਤਾਂ ਹੋਈਆਂ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਾਰਿਆਂ ਨਾਲੋਂ ਸੀਰੀਅਸ ਗੱਲ ਜਿਹੜੀ ਹੈ, ਉਹ ਸਵਾਲ ਦੇ ਜਵਾਬ ਦੇ ਤੀਜੇ ਪਾਰਟ ਵਿਚ ਹੈ ਤੇ ਉਹ ਚਿੰਤਾ ਦਾ ਵਿਸ਼ਾ ਹੈ । ਮੈਂ ਪੁੱਛਿਆ ਹੈ ਕਿ ਕੀ ਇਸ ਖਤਰਨਾਕ ਬੀਮਾਰੀ ਦੀ ਰੋਕਥਾਮ ਵਾਸਤੇ

ਕੋਈ ਟੀਕਾਕਰਨ ਦਾ ਪ੍ਰੋਗਰਾਮ ਹੈ ਜਿਸ ਤਰ੍ਹਾਂ ਕਿ ਸਾਡੀ ਗਵਾਂਢੀ ਸਟੇਟ ਹਰਿਆਣਾ ਨੇ ਸਟਾਰਟ ਵੀ ਕਰਵਾ ਦਿੱਤਾ ਹੈ ? ਮੰਤਰੀ ਜੀ ਨੇ ਉੱਤਰ ਦਿੱਤਾ ਹੈ ਕਿ ਨਹੀਂ ਜੀ । ਇਸ 'ਨਹੀਂ ਜੀ' ਦਾ ਕਾਰਨ ਕੀ ਹੈ ? ਇਹ ਬੀਮਾਰੀ ਏਡਜ਼ ਤੋਂ ਹਜ਼ਾਰ ਗੁਣਾਂ ਜ਼ਿਆਦਾ ਭਿਆਨਕ ਹੈ । ਏਡਜ਼ ਦਾ ਪੇਸ਼ੈਂਟ ਤਾਂ ਸ਼ਾਇਦ ਆਪਣੀ ਲਾਈਫ ਲੰਮੀ ਕਰ ਸਕਦਾ ਹੈ ਪਰ ਇਸ ਬੀਮਾਰੀ ਦਾ ਨਹੀਂ । ਸਪੀਕਰ ਸਾਹਿਬ, ਇਸ ਬੀਮਾਰੀ ਦਾ ਟੈਸਟ ਵੀ ਬੜਾ ਕੋਸਟਲੀ ਹੈ । 150/- ਰੁਪਏ ਤੋਂ 200/- ਰੁਪਏ ਤੱਕ ਇਸ ਦਾ ਟੈਸਟ ਹੋ ਸਕਦਾ ਹੈ ਅਤੇ ਜੇ ਕਿਸੇ ਨੇ ਪ੍ਰਾਈਵੇਟਲੀ ਟੀਕਾ ਲਗਵਾਉਣਾ ਹੋਵੇ ਤਾਂ 200/- ਰੁਪਏ ਤੋਂ ਲੈ ਕੇ 500/- ਰੁਪਏ ਤੱਕ ਉਸ ਦੀ ਕੀਮਤ ਹੈ ਕਿਉਂਕਿ ਇਸ ਦੇ ਵਿਚ ਏਜ ਫੈਕਟਰ ਇਨਵਾਲਵ ਹੈ । ਪ੍ਰਾਈਵੇਟਲੀ ਤਾਂ ਆਮ ਬੰਦਾ ਇਹ ਇਨਜੈਕਸ਼ਨ ਲਗਵਾ ਹੀ ਨਹੀਂ ਸਕਦਾ । ਅਗਰ ਸਰਕਾਰ ਨੇ ਬਲਕ ਸਪਲਾਈ ਲੈਣੀ ਹੋਵੇਗੀ ਤਾਂ ਇਹ ਟੀਕਾ 40-50/- ਰੁਪਏ ਕੋਸਟ ਕਰੇਗਾ । ਮੇਰੀ ਬੇਨਤੀ ਹੈ ਕਿ ਜਿਵੇਂ ਹਰਿਆਣਾ ਵਿੱਚ ਸਰਕਾਰ ਨੇ ਟੀਕਾਕਰਨ ਦੀ ਸਕੀਮ ਸ਼ੁਰੂ ਕੀਤੀ ਹੈ, ਕੀ ਪੰਜਾਬ ਵਿਚ ਵੀ ਟੀਕਾ-ਕਰਨ ਮੁਹਿੰਮ ਪ੍ਰਾਇਰਟੀ ਬੇਸਿਸ ਤੇ ਸ਼ੁਰੂ ਕੀਤੀ ਜਾਵੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਟੀਕਾ-ਕਰਨ ਦੀ ਮੁਹਿੰਮ ਸ਼ੁਰੂ ਕਰਨ ਬਾਰੇ ਪੁੱਛਿਆ ਹੈ, ਇਹ ਤਾਂ ਸਾਡੇ ਵਿਚਾਰ ਅਧੀਨ ਨਹੀਂ ਪਰ ਅਸੀਂ ਇਸ ਬੀਮਾਰੀ ਦੀ ਰੋਕਥਾਮ ਲਈ ਦਵਾਈ ਖਰੀਦਣ ਲਈ ਮਿਤੀ 13 ਮਈ, 1998 ਨੂੰ ਟੈਂਡਰ ਕਾਲ ਕੀਤੇ ਹਨ ਜਿਸ ਦੇ ਨਾਲ 14,000 ਵਿਅਕਤੀਆਂ ਨੂੰ ਇਹ ਟੀਕੇ ਲਗਾਏ ਜਾ ਸਕਣਗੇ । ਸਪੀਕਰ ਸਾਹਿਬ, ਇਹ ਇਨਜੈਕਸ਼ਨ ਚਾਰ ਵਾਰ ਲਗਣੇ ਹਨ ਅਤੇ ਇਸ ਦੀ ਕੀਮਤ ਚਾਰ ਟੀਕਿਆਂ ਤੇ ਤਕਰੀਬਨ 1200/- ਰੁਪਏ ਪੈਂਦੀ ਹੈ । ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਮਿਤੀ 13 ਮਈ, 1998 ਨੂੰ ਅਸੀਂ ਟੈਂਡਰ ਕਾਲ ਕੀਤੇ ਹਨ ਅਤੇ ਇਹ ਦਵਾਈ ਜਲਦੀ ਹੀ ਖਰੀਦੀ ਜਾਵੇਗੀ । ਸਪੀਕਰ ਸਾਹਿਬ, ਸਰਕਾਰ ਦਾ ਇਸ ਵੱਲ ਧਿਆਨ ਹੈ ਅਤੇ ਖਾਸ ਕਰਕੇ ਬਾਦਲ ਸਾਹਿਬ ਚਾਹੁੰਦੇ ਹਨ ਕਿ ਜਿਹੜੀਆਂ ਵੀ ਨਾਜ਼ੁਕ ਬੀਮਾਰੀਆਂ ਹਨ, ਖਤਰਨਾਕ ਬੀਮਾਰੀਆਂ ਹਨ, ਉਨ੍ਹਾਂ ਦੀ ਰੋਕਥਾਮ ਵੱਲ ਖਾਸ ਕਰਕੇ ਧਿਆਨ ਦਿੱਤਾ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਮੈਂ ਜੋ ਸਵਾਲ ਪੁੱਛਿਆ ਸੀ, ਉਸ ਦਾ ਜਵਾਬ ਨਹੀਂ ਆਇਆ । ਜੋ ਮੰਤਰੀ ਜੀ ਨੇ ਜਾਣਕਾਰੀ ਦਿੱਤੀ ਹੈ, ਮੈਂ ਇਸ ਦੇ ਨਾਲ ਐਗਰੀ ਕਰਦਾ ਹਾਂ ਕਿ ਅਗਰ ਕੋਈ ਪੇਸ਼ੈਂਟ ਇਨ੍ਹਾਂ ਦੇ ਹਸਪਤਾਲ ਵਿਚ ਐਡਮਿਟ ਹੋ ਗਿਆ ਅਤੇ ਉਸ ਦਾ ਟੈਸਟ ਕਰਨ ਤੇ ਹੈਪੇਟਾਈਟਸ ਵਾਇਰਸ ਪਾਇਆ ਗਿਆ ਤਾਂ ਉਸ ਨੂੰ ਇਨਜੈਕਸ਼ਨ ਲਗਾ ਦਿੱਤਾ ਜਾਵੇਗਾ । ਮੇਰਾ ਪ੍ਰਸ਼ਨ ਇਹ ਨਹੀਂ ਕਿ ਜੇ ਪੇਸ਼ੈਂਟ ਹਸਪਤਾਲ ਵਿੱਚ ਦਾਖਲ ਹੋ ਜਾਵੇ, ਉਸ ਦਾ ਟੈਸਟ ਵੀ ਕੋਸਟਲੀ ਹੈ, ਟੈਸਟ ਪਿਛੋਂ ਉਸ ਨੂੰ ਇਨਜੈਕਸ਼ਨ ਲਗਾ ਦਿੱਤਾ ਜਾਵੇਗਾ ਜਾਂ ਨਹੀਂ । ਮੇਰਾ ਪ੍ਰਸ਼ਨ ਇਹ ਹੈ ਕਿ ਕੀ ਸਰਕਾਰ ਇਕ ਮਾਸ ਕੰਪੇਨ ਚਾਲੂ ਕਰੇਗੀ ਜਿਵੇਂ ਕਿ ਹਰਿਆਣੇ ਵਿਚ ਸ਼ੁਰੂ ਕੀਤੀ ਗਈ ਹੈ ? ਇਸ ਤਰ੍ਹਾਂ ਸਰਕਾਰ ਨੂੰ ਬਲੌਕ ਵਿਚ ਮੈਡੀਸਨ ਖਰੀਦਣ ਨਾਲ 40/- 50/- ਰੁਪਏ ਪ੍ਰਤੀ ਇਨਜੈਕਸ਼ਨ ਮਿਲ ਸਕਦਾ ਹੈ ਜਦ ਕਿ ਪ੍ਰਾਈਵੇਟਲੀ ਇਹ 500/- ਰੁਪਏ ਤੱਕ ਕੋਸਟ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਰਦਾ ਹੈ । ਮੇਰੀ ਬੇਨਤੀ ਹੈ ਕਿ ਹਸਪਤਾਲਾਂ ਵਿਚ ਆਏ ਲੋਕਾਂ ਦਾ ਤਾਂ ਇਲਾਜ ਹੋ ਸਕਦਾ ਹੈ ਪਰ 80 % ਲੋਕ ਗਰੀਬ ਵਰਗਾਂ ਨਾਲ ਸਬੰਧ ਰੱਖਦੇ ਹਨ, ਲੇਬਰ ਨਾਲ ਸਬੰਧਿਤ ਹਨ ਜੋ ਕਿ ਆਪਣੇ ਟੈਸਟ ਨਹੀਂ ਕਰਵਾ ਸਕਦੇ । ਕੀ ਮੰਤਰੀ ਜੀ ਇਸ ਹਾਊਸ ਵਿਚ ਇਹ ਭਰੋਸਾ ਦਿਵਾਉਣਗੇ ਕਿ ਹਰਿਆਣੇ ਵਾਂਗ ਪੰਜਾਬ ਵਿੱਚ ਵੀ ਇਸ ਭਿਆਨਕ ਬੀਮਾਰੀ ਦੀ ਰੋਕਥਾਮ ਲਈ ਟੀਕਾਕਰਨ ਲਈ ਖਾਸ ਕੰਪੇਨ ਸ਼ੁਰੂ ਕੀਤੀ ਜਾਵੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਵਾਕਿਆ ਹੀ ਬੜੀ ਖਤਰਨਾਕ ਬੀਮਾਰੀ ਹੈ ਪਰ 1997 ਤੋਂ ਬਾਅਦ ਇਹ ਦੇਖਣ ਵਿਚ ਨਹੀਂ ਮਿਲੀ ਹੈ । ਇਸ ਕਰਕੇ ਸਾਡਾ ਧਿਆਨ ਤਾਂ ਇਧਰ ਜ਼ਰੂਰ ਹੈ ਕਿ ਖਤਰਨਾਕ ਬੀਮਾਰੀ ਆਉਣ ਤੋਂ ਪਹਿਲਾਂ ਹੀ ਉਸ ਦੀ ਰੋਕਥਾਮ ਕੀਤੀ ਜਾਵੇ । ਜੇ ਲੋੜ ਪਈ ਤਾਂ ਜ਼ਰੂਰ ਇਸ ਤੇ ਵਿਚਾਰ ਕਰ ਲਿਆ ਜਾਵੇਗਾ ਜੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਇਧਰ ਮੋਬਾਇਲ ਫੋਨ ਦੀਆਂ ਘੰਟੀਆਂ ਸੁਣਾਈ ਦੇ ਰਹੀਆਂ ਹਨ ।

**ਸ੍ਰੀ ਸਪੀਕਰ**: ਮੈਂ ਪਹਿਲਾਂ ਵੀ ਕਿਹਾ ਹੈ ਅਤੇ ਹੁਣ ਫਿਰ ਸਾਰੇ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਦਾ ਹਾਂ ਕਿ ਕਿਰਪਾ ਕਰਕੇ ਮੋਬਾਇਲ ਫੋਨ ਹਾਊਸ ਵਿਚ ਨਾ ਲਿਆਂਦਾ ਜਾਵੇ ।

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲੇ ਦੇ ਮੰਤਰੀ**: ਇਹ ਤਾਂ ਠੀਕ ਹੈ ਜੀ । ਮੋਬਾਇਲ ਫੋਨ ਹਾਊਸ ਵਿਚ ਨਹੀਂ ਲਿਆਉਣਾ ਚਾਹੀਦਾ ।

**ਸ੍ਰੀ ਸਪੀਕਰ**: ਮੈਂ ਪ੍ਰੈਸ ਨੂੰ ਵੀ ਕਹਾਂਗਾ ਕਿ ਮੋਬਾਇਲ ਫੋਨ ਹਾਊਸ ਵਿਚ ਨਾ ਲਿਆਂਦਾ ਜਾਵੇ ।

---

## ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ

*1038. **ਸ੍ਰੀ ਸੱਤਿਆ ਪਾਲ ਸੈਣੀ**: ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ 1995 ਤੋਂ 31 ਦਸੰਬਰ, 1997 ਤੱਕ ਦੇ ਸਮੇਂ ਦੇ ਦੌਰਾਨ ਰਾਜ ਦੇ ਜੰਗਲਾਤ ਵਿਭਾਗ ਦੇ ਸਟਾਫ ਵਿਚ ਦਰਖਤਾਂ ਦੀ ਸਾਲ-ਵਾਰ ਕੁਲ ਗਿਣਤੀ ਕਿੰਨੀ ਹੈ ;

(ਅ) ਉਨ੍ਹਾਂ ਦਰੱਖਤਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਗੈਰ-ਕਾਨੂੰਨੀ ਤੌਰ ਤੇ ਕਟਾਈ ਕੀਤੀ ਗਈ ਸੀ ਅਤੇ ਉਸ ਦੇ ਵੇਰਵੇ ਕੀ ਹਨ ?

**ਮਾਸਟਰ ਮੋਹਨ ਲਾਲ** : (ੳ) ਵਣ ਵਿਭਾਗ ਵਿਚ ਰੁੱਖਾਂ ਦੀ ਗਿਣਤੀ ਸਾਲ 1995 ਤੋਂ 31 ਦਸੰਬਰ, 1997 ਤੱਕ ਹੇਠ ਲਿਖੇ ਅਨੁਸਾਰ ਹੈ :—

| ਸਮਾਂ | ਰੁੱਖਾਂ ਦਾ ਕੁੱਲ ਜੋੜ |
|---|---|
| 1 | 2 |
| 1-1-1995 ਤੋਂ 31-12-1995 | 51,51, 209 |
| 1-1-1996 ਤੋਂ 31-12-1996 | 51,36,982 |
| 1-1-1997 ਤੋਂ 31-12-1997 | 51,42,959 |

(ਅ) ਸਾਲ 1995 ਤੋਂ 31 ਦਸੰਬਰ, 1997 ਦੌਰਾਨ ਗੈਰ-ਕਾਨੂੰਨੀ ਤੌਰ ਤੇ ਕੱਟੇ ਗਏ ਰੁੱਖਾਂ ਦੀ ਗਿਣਤੀ ਸਾਲਵਾਰ ਹੇਠ ਅਨੁਸਾਰ ਹੈ :—

| ਸਮਾਂ | ਗੈਰ-ਕਾਨੂੰਨੀ ਤੌਰ ਤੇ ਕੱਟੇ ਗਏ ਰੁੱਖਾਂ ਦੀ ਗਿਣਤੀ | ਗੈਰ-ਕਾਨੂੰਨੀ ਕਟਾਈ ਵਿਚ ਕਿੰਨੇ ਵਿਅਕਤੀ ਫਸੇ ਹੋਏ ਹਨ | ਮੁਆਵਜ਼ੇ ਦੀ ਕਿੰਨੀ ਰਕਮ ਵਸੂਲੀ ਗਈ | ਕਿੰਨੇ ਵਿਅਕਤੀਆਂ ਦੇ ਵਿਰੁੱਧ ਕੇਸ ਦਾਇਰ ਕੀਤੇ ਹਨ |
|---|---|---|---|---|
| 1 | 2 | 3 | 4 | 5 |
| 1-1-1995 ਤੋਂ 31-12-1995 .. | 8,665 | 3,627 | 33,04,779 | 395 |
| 1-1-1996 ਤੋਂ 31-12-96 .. | 8,809 | 3,990 | 36,07,451 | 251 |
| 1-1-1997 ਤੋਂ 31-12-1997 .. | 9,753 | 4,149 | 44,73,304 | 454 |
| ਜੋੜ .. | 27,227 | 11,766 | 1,13,85,534 | 1,100 |

**ਸ਼੍ਰੀ ਸੱਤਿਆ ਪਾਲ ਸੈਣੀ**: ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਮਾਨਯੋਗ ਮੰਤਰੀ ਜੀ ਨੇ ਦਿੱਤੀ ਹੈ, ਉਸ ਵਿੱਚ ਮੰਤਰੀ ਜੀ ਨੇ ਵੀ ਇਹ ਜਾਣਿਆ ਹੋਵੇਗਾ ਕਿ ਲੱਖਾਂ ਰੁਪਏ ਹਰ ਸਾਲ ਲਗਾਏ ਜਾਂਦੇ ਹਨ ਪਰੰਤੂ ਫਿਰ ਵੀ ਜਿਹੜੀ ਗਿਣਤੀ ਸਟਾਕ ਦੀ ਹਰ ਸਾਲ ਵਧਣੀ ਚਾਹੀਦੀ ਸੀ, ਉਹ ਘਟ ਰਹੀ ਹੈ। ਕੀ ਮੰਤਰੀ ਜੀ ਦੱਸਣਗੇ ਕਿ ਜਿਹੜੀ ਗਿਣਤੀ ਘਟ ਜਾਂਦੀ ਹੈ, ਇਸ ਵਾਸਤੇ ਕੀ ਉਪਰਾਲੇ ਕੀਤੇ ਜਾਂਦੇ ਹਨ ? ਕੀ ਉਹ ਉਪਰਾਲੇ ਉਪਯੁਕਤ ਨਹੀਂ ਹਨ ਜਾਂ ਫਿਰ ਇੱਛਾ-ਸ਼ਕਤੀ ਦੀ ਘਾਟ ਹੈ ? ਇਸ ਨਾਲ ਸਟੇਟ ਨੂੰ ਕਾਫੀ ਵੱਡਾ ਨੁਕਸਾਨ ਹੁੰਦਾ ਹੈ। ਇਸ ਕਰਕੇ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਸਾਂ ਕਿ ਹੋਰ ਕਿਹੜੇ ਉਪਰਾਲੇ ਕੀਤੇ ਜਾਣਗੇ ਜਿਸ ਨਾਲ ਦਰਖਤਾਂ ਦੀ ਸਰਵਾਈਵਲ ਵਧੇ ਅਤੇ ਨਾਲ ਹੀ ਦਰਖਤਾਂ ਦੇ ਸਟਾਕ ਦੀ ਗਿਣਤੀ ਵੀ ਵਧੇ ? ਕੀ ਮੰਤਰੀ ਜੀ ਇਸ ਸਬੰਧੀ ਸਦਨ ਨੂੰ ਸੂਚਨਾ ਦੇ ਸਕਦੇ ਹਨ ?

**ਮੰਤਰੀ**: ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਵਣ ਰਕਬੇ ਦੀ ਗਿਣਤੀ ਬਹੁਤ ਥੋੜ੍ਹੀ ਹੈ। ਦਰਖਤ ਤਕਰੀਬਨ ਨਹਿਰਾਂ ਦੇ ਕਿਨਾਰੇ ਹੀ ਹਨ। ਇਸ ਵਿਚ ਦਫ਼ਾ 4 ਦੇ ਤਹਿਤ ਜੰਗਲਾਂ ਦੀ ਕਟਾਈ ਵਾਸਤੇ ਪਰਮਿਟ ਜਾਰੀ ਕਰਨੇ ਪੈਂਦੇ ਹਨ। ਜਿਹੜੀ ਦਰਖਤਾਂ ਦੀ ਗਿਣਤੀ ਦੱਸੀ ਗਈ ਹੈ, ਉਸ ਵਿਚ ਅੰਦਾਜ਼ੇ ਅਨੁਸਾਰ ਜ਼ਿਲ੍ਹਾਵਾਰ ਹਰ ਦਿਨ ਦੋ ਦਰਖਤ ਕੱਟੇ ਜਾਂਦੇ ਹਨ। ਸਪੀਕਰ ਸਾਹਿਬ ਵਣ ਵਿਭਾਗ ਦੀ ਸਾਰੀ ਸੰਪਤੀ ਓਪਨ ਸਪੇਸ ਵਿਚ ਹੈ ਅਤੇ ਫਿਰ ਵੀ ਔਸਤਨ ਦੋ ਦਰਖਤ ਹੀ ਕੱਟੇ ਜਾਂਦੇ ਹਨ। ਵਣ ਵਿਭਾਗ ਆਪਣੀ ਸੰਪਤੀ ਨੂੰ ਬਚਾਉਣ ਲਈ ਪੂਰੀ ਚੌਕਸੀ ਕਰਦਾ ਹੈ।

**ਸ਼੍ਰੀ ਸੱਤਿਆ ਪਾਲ ਸੈਣੀ**: ਸਪੀਕਰ ਸਾਹਿਬ, ਗੈਰ-ਕਾਨੂੰਨੀ ਕਟਾਈ ਵਿਚ 11,766 ਵਿਅਕਤੀ ਫੜੇ ਗਏ। ਇਨਫਰਮੇਸ਼ਨ ਮੰਤਰੀ ਜੀ ਨੇ ਦਿੱਤੀ ਹੈ ਪਰੰਤੂ ਕੇਸ ਸਿਰਫ 1100 ਲੋਕਾਂ ਖਿਲਾਫ ਦਰਜ ਕੀਤਾ ਗਿਆ। ਇਸ ਕਰਕੇ ਇੰਨੀ ਭਾਰੀ ਗਿਣਤੀ ਵਿਚ ਲੋਕ ਕੇਸ ਦਰਜ ਹੋਣ ਤੋਂ ਬੱਚ ਗਏ। ਇਸ ਦਾ ਕੀ ਕਾਰਨ ਹੈ ? ਜਿਹੜੀ ਵਸੂਲੀ . . . . .

**ਸ਼੍ਰੀ ਸਪੀਕਰ**: ਤੁਸੀਂ ਇਕ ਸਮੇਂ ਕੇਵਲ ਇਕ ਕੁਐਸਚਨ ਹੀ ਪੁੱਛੋ।

**ਸ਼੍ਰੀ ਸੱਤਿਆ ਪਾਲ ਸੈਣੀ**: ਸਰ, ਇਹ ਕੁਐਸ਼ਚਨ ਏਸੇ ਦਾ ਹੀ ਭਾਗ ਹੈ। ਇਸ ਵਿਚ ਲਗਭਗ ਇਕ ਕਰੋੜ ਰੁਪਏ ਦੀ ਵਸੂਲੀ ਹੋਈ ਹੈ ਅਤੇ ਅਗਰ ਇਨ੍ਹਾਂ ਕੇਸਾਂ ਨੂੰ ਸੀਰੀਅਸਲੀ ਲਿਆ ਜਾਂਦਾ ਤਾਂ ਇਹ 12 ਕਰੋੜ ਰੁਪਏ ਦੀ ਵਸੂਲੀ ਹੋਣੀ ਸੀ। ਇਸ ਦੇ ਵਿੱਚ ਮੈਂ ਇਹ ਸਵਾਲ ਪੁੱਛ ਸਕਦਾ ਹਾਂ ਕਿ ਕੀ ਉਨ੍ਹਾਂ ਲੋਕਾਂ ਦੇ ਕੇਸਾਂ ਨੂੰ. ਜਿਹੜੇ ਕਿ ਛੱਡ ਦਿੱਤੇ ਗਏ ਹਨ, ਦੁਬਾਰਾ ਰਿਵਿਊ ਕੀਤਾ ਜਾਵੇਗਾ ਅਤੇ ਸਟੇਟ ਨੂੰ ਜਿਹੜਾ ਇਕ ਕਰੋੜ ਰੁਪਏ ਦਾ ਲਾਭ ਹੋਇਆ ਹੈ, ਇਸ ਦੀ ਅੱਗੋਂ ਪ੍ਰਤੀਪੂਰਤੀ ਕੀਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਦਰਖਤ ਕੋਈ ਆਦਮੀ ਕੱਟਦਾ ਹੈ, ਉਨ੍ਹਾਂ ਦੀ ਕੀਮਤ ਪਲੱਸ ਪਨੈਲਟੀ ਫਾਰੈਸਟ ਡਿਪਾਰਟਮੈਂਟ ਵਸੂਲ ਕਰਦਾ ਹੈ। ਇਸੇ ਤਰ੍ਹਾਂ 11,766 ਜਿਹੜੇ ਲੋਕ ਫੜੇ ਗਏ ਹਨ, ਉਨ੍ਹਾਂ ਤੋਂ 1, 13, 85, 534 ਰੁਪਿਆ ਵਸੂਲਿਆ ਗਿਆ ਹੈ। ਜਿਹੜੇ ਆਦਮੀ ਜੁਰਮਾਨਾ ਨਹੀਂ ਦਿੰਦੇ ਉਨ੍ਹਾਂ ਦੇ ਖਿਲਾਫ਼ ਅਸੀਂ ਪ੍ਰਾਸੀਕਿਊਸ਼ਨ ਕਰਦੇ ਹਾਂ। ਉਨ੍ਹਾਂ ਕੇਸਾਂ ਦੀ ਗਿਣਤੀ ਦੱਸ ਦਿੱਤੀ ਗਈ ਹੈ। ਅਗਰ ਹੋਰ ਕੋਈ ਕੇਸ ਰਹਿ ਗਿਆ ਹੈ ਤਾਂ ਮਾਨਯੋਗ ਮੈਂਬਰ ਸਾਹਿਬ ਦੱਸ ਦੇਣ।

**ਸ੍ਰੀ ਸੱਤਿਆ ਪਾਲ ਸੈਣੀ** ਸਪੀਕਰ ਸਾਹਿਬ, 11,766 ਅਤੇ 1100 ਵਿਚ ਅੰਤਰ ਬਹੁਤ ਹੈ। ਇਹ ਬਾਕੀ ਕੇਸ ਕਿਉਂ ਛੱਡੇ ਹਨ, ਇਸ ਦੀ ਜਾਣਕਾਰੀ ਸਦਨ ਨੂੰ ਪ੍ਰਾਪਤ ਨਹੀਂ ਹੋਈ। ਜਿਹੜਾ 11 ਕਰੋੜ ਰੁਪਏ ਦਾ ਨੁਕਸਾਨ ਹੈ, ਉਸ ਦਾ ਉੱਤਰਦਾਈ ਕੌਣ ਹੈ? ਉਸ ਵੇਲੇ ਦੀ ਸਵਰਗੀਯ ਸਰਕਾਰ ਨੇ ਇਸ ਗੱਲ ਵੱਲ ਧਿਆਨ ਕਿਉਂ ਨਹੀਂ ਦਿੱਤਾ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਦਿੱਤਾ ਗਿਆ।)

**ਸ੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਇਨ੍ਹਾਂ ਨੇ ਹੋਰ ਬੂਟੇ ਲਾਏ ਹਨ, ਸਦਨ ਨੂੰ ਦੱਸ ਦੇਣ ਕਿ ਉਨ੍ਹਾਂ ਵਿੱਚੋਂ ਕਿੰਨੇ ਸਰਵਾਈਵ ਕਰਦੇ ਹਨ? ਮੇਰਾ ਖਿਆਲ ਹੈ ਕਿ 60% ਬੂਟੇ ਹੀ ਬਾਕੀ ਬਚੇ ਹਨ। ਪਾਰਟੀਕੁਲਰਲੀ ਗੁਰਦਾਸਪੁਰ ਜ਼ਿਲ੍ਹੇ ਵਿਚ ਕਿੰਨੇ ਬੂਟੇ ਸਰਵਾਈਵ ਕਰਦੇ ਹਨ? ਅੱਜ ਲੱਖਾਂ ਦੀ ਗਿਣਤੀ ਵਿਚ ਬੂਟੇ ਲਾਏ ਗਏ ਦੱਸੇ ਹਨ ਲੇਕਿਨ ਸਰਵਾਈਵ ਕਿੰਨੇ ਕਰਦੇ ਹਨ?

**ਮੰਤਰੀ**: ਸਪੀਕਰ ਸਾਹਿਬ, ਜਵਾਬ ਮੈਂ ਦੇ ਦਿੱਤਾ ਹੈ। ਜੇਕਰ ਮਾਨਯੋਗ ਮੈਂਬਰ ਸਾਹਿਬ ਹੋਰ ਸਵਾਲ ਕਰਨਾ ਚਾਹੁਣ ਤਾਂ ਕਰ ਦੇਣ, ਜਵਾਬ ਦੇ ਦੇਵਾਂਗੇ। ਇਸ ਸਵਾਲ ਨਾਲ ਮਾਨਯੋਗ ਮੈਂਬਰ ਸਾਹਿਬ ਦੇ ਸਵਾਲ ਦਾ ਦਾ ਕੋਈ ਸਬੰਧ ਨਹੀਂ।

**ਸ੍ਰੀ ਜਗਦੀਸ਼ ਸਾਹਨੀ**. ਕੋਈ ਸਵਾਲ ਹੋਰ ਨਹੀਂ, ਕੋਈ ਜਵਾਬ ਹੋਰ ਨਹੀਂ। ਮੈਂ ਇਕੋ ਹੀ ਸਵਾਲ ਕੀਤਾ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਏਨੇ ਬੂਟੇ ਲੱਗੇ ਹਨ। ਮੈਂ ਪੁੱਛਦਾ ਹਾਂ ਕਿ ਇਨ੍ਹਾਂ ਵਿਚੋਂ ਕਿੰਨੇ ਬੂਟੇ ਸਰਵਾਈਵ ਕਰਦੇ ਹਨ?

**ਮੰਤਰੀ**: ਸਪੀਕਰ ਸਾਹਿਬ, ਇਹ ਮੈਂ ਕਿਤੇ ਨਹੀਂ ਕਿਹਾ। ਮੈਂ ਸਵਾਲ ਦਾ ਜਵਾਬ ਦੇ ਦਿੱਤਾ ਹੈ। ਮੈਂ ਇਨ੍ਹਾਂ ਨੂੰ ਨਹੀਂ ਦੱਸਿਆ ਕਿ ਇੰਨੇ ਬੂਟੇ ਲੱਗੇ ਹਨ।

**ਸ੍ਰੀ ਜਗਦੀਸ਼ ਸਾਹਨੀ**. ਸਿਰਫ਼ 40% ਬੂਟੇ ਹੀ......

**ਸ੍ਰੀ ਸਪੀਕਰ**: ਅੱਗੇ, ਸਰਦਾਰ ਬਲਬੀਰ ਸਿੰਘ ਜੀ, ਤੁਸੀਂ ਦੱਸੋ।

**ਕੈਪਟਨ ਬਲਬੀਰ ਸਿੰਘ ਬਾਠ**: ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਤਹਿਸੀਲ ਬਟਾਲਾ ਵਿਚ ਲੱਕੜੀ ਦੀ ਗੈਰ ਕਾਨੂੰਨੀ ਕਟਾਈ ਹੋਈ ਹੈ।

[ਕੈਪਟਨ ਬਲਬੀਰ ਸਿੰਘ ਬਾਠ]
ਉਸ ਵਿਚ ਕਿਸੇ ਦੇ ਵਿਰੁੱਧ ਕੇਸ ਦਰਜ ਕੀਤਾ ਗਿਆ ਹੈ ਅਤੇ ਕੀ ਇਸ ਵਿੱਚ ਕੋਈ ਪੁਲਿਸ ਅਫਸਰ ਵੀ ਸ਼ਾਮਿਲ ਹੈ ਜਿਸ ਤੇ ਕੇਸ ਦਰਜ ਹੋਇਆ ਹੋਵੇ ?

**ਸ੍ਰੀ ਸਪੀਕਰ**: ਮਾਸਟਰ ਮੋਹਨ ਲਾਲ ਜੀ, ਇਹ ਪੁੱਛਦੇ ਹਨ ਕਿ ਕੀ ਕੋਈ ਪੁਲਿਸ ਅਫਸਰ ਵੀ ਉਸ ਵਿਚ ਇਨਵਾਲਵ ਹਨ ?

**ਮੰਤਰੀ**: ਖਿਮਾ ਕਰਨਾ, ਸਪੀਕਰ ਸਾਹਿਬ, ਇਹ ਫਿਰ ਦੱਸਣ ਕਿ ਕੀ ਕੁਐਸਚਨ ਕੀਤਾ ਹੈ ।

**ਕੈਪਟਨ ਬਲਬੀਰ ਸਿੰਘ ਬਾਠ**: ਮੈਂ ਆਪ ਜੀ ਦੇ ਰਾਹੀਂ, ਸਪੀਕਰ ਸਾਹਿਬ, ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਤਹਿਸੀਲ ਬਟਾਲਾ ਵਿਚ ਗੈਰ ਕਾਨੂੰਨੀ ਲੱਕੜੀ ਕੱਟਣ ਦਾ ਕੋਈ ਕੇਸ ਦਰਜ ਹੋਇਆ ਹੈ, ਆਇਆ ਅਜਿਹੇ ਕੇਸ ਵਿਚ ਕੋਈ ਪੁਲਿਸ ਅਫਸਰ ਵੀ ਇਨਵਾਲਵ ਸੀ ?

**ਸ੍ਰੀ ਸਪੀਕਰ**: ਨਹੀਂ ਜੀ, ਤੁਸੀਂ ਸੈਪਰੇਟ ਕੁਐਸਚਨ ਦਿਓ ।

---

## ਜਲ ਸਪਲਾਈ ਯੋਜਨਾਵਾਂ ਲਈ ਫੰਡਾਂ ਦੀ ਐਲੋਕੇਸ਼ਨ

*1008. **ਸ੍ਰੀ ਰਮੇਸ਼ ਚੰਦਰ ਡੋਗਰਾ**: ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਵਿਕਾਸ ਅਤੇ ਯੋਜਨਾ ਬੋਰਡ, ਹੁਸ਼ਿਆਰਪੁਰ ਦੁਆਰਾ ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕ ਤਲਵਾੜਾ ਵਿਚ ਸਿਪੇਰੀਆਂ, ਲੇਬਰ ਪਹਾੜੀ, ਪੱਲੀ ਭੰਬੋਤਰ, ਅਲੇਰਾ ਜਲ ਸਪਲਾਈ ਯੋਜਨਾਵਾਂ ਲਈ ਮਿਤੀ ਵਾਰ ਕਿੰਨੇ ਫੰਡ ਮਨਜ਼ੂਰ ਅਤੇ ਜਾਰੀ ਕੀਤੇ ਗਏ ਅਤੇ ਉਕਤ ਯੋਜਨਾਵਾਂ ਨੂੰ ਮੁਕੰਮਲ ਕਰਨ ਲਈ ਬਕਾਇਆ ਰਕਮ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**Raja Narinder Singh**: A statement is laid on the Table of the House.

## STATEMENT

Amount of funds sanctioned and released by the Distt. Development & Planning Board, Hoshiarpur for these schemes is as follows : —

| Name of Scheme | Aug. W/S Scheme Sipperian Bhallowal, Pall etc. | Aug. W/S Scheme Labbar Pohari Kothi Narangpur etc. | Aug. W/S Scheme Bhambotar, Palli, Rajwal etc. | Aug. W/S Scheme Alera Bhol, Dharampur etc. |
|---|---|---|---|---|
| 1 | 2 | 3 | 4 | 5 |
| Est. cost .. | 47.32 | 43.05 | 38.53 | 26.86 |
| Date-wise funds released | | | | |
| 31-12-1993 .. | 5.00 | 5.00 | 4.00 | 5.00 |
| 12-3-1994 .. | 5.00 | 5.00 | 4.00 | 5.00 |
| 14-9-1994 .. | 5.00 | 5.00 | 4.25 | 3.00 |
| 11-1-1995 .. | 10.00 | 10.00 | 8.50 | 6.00 |
| 10-3-1995 .. | 5.00 | 18.00 | 13.88 | 3.00 |
| 12/96 .. | — | — | 3.90 | — |
| Total .. | 30.00 | 43.00 | 38.53 | 22.00 |
| Balance funds required .. | 17.32 | 0.05 | — | 4.86 |

The balance funds for these schemes have been demanded in the year 1998-99. The remaining work will be taken in hand on receipt of balance funds.

**ਸ੍ਰੀ ਰਮੇਸ਼ ਚੰਦਰ ਡੋਗਰਾ** ਸਪੀਕਰ ਸਾਹਿਬ, ਇਹ ਜਵਾਬ ਵੀ ਉਸੇ ਤਰ੍ਹਾਂ ਦਾ ਆਇਆ ਹੈ, ਜਿਸ ਤਰ੍ਹਾਂ ਦਾ ਪਿਛਲੇ ਸਵਾਲ ਦਾ ਆਇਆ ਸੀ। ਇਹ ਜਵਾਬ ਮੈਨੂੰ ਪਲੈਨਿੰਗ ਬੋਰਡ ਵਿਚ ਮਿਲਿਆ ਸੀ, The balance funds for these schemes have been demanded in the year 1998-99. The remaining work will be taken in hand on receipt of balance funds." ਇਹ ਜਵਾਬ ਤਾਂ ਉਥੋਂ ਮਿਲਿਆ ਸੀ। ਇਹ ਮਸਲਾ ਹੁਣ ਸਰਕਾਰ ਦੇ ਸਾਹਮਣੇ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੰਡਜ਼ ਕਦੋਂ ਤੱਕ ਰਿਲੀਜ਼ ਕਰ ਦਿੱਤੇ ਜਾਣਗੇ, ਕਿਉਂਕਿ ਸਕੀਮ ਪੁਰਾਣੀ ਹੈ, 1993 ਤੋਂ ਚੱਲ ਰਹੀ ਹੈ, ਤਾਂ ਕਿ ਇਹ ਕੰਪਲੀਟ ਹੋ ਸਕੇ ਔਰ ਲੋਕਾਂ ਨੂੰ ਪੀਣ ਵਾਲਾ ਪਾਣੀ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਪਲੈਨਿੰਗ ਬੋਰਡ ਵਿਚ ਇਹ ਮੈਂਬਰ ਸਾਹਿਬ ਵੀ ਮੈਂਬਰ ਹਨ ਅੌਰ ਇਸ ਵਿਚ ਸਪੈਸੀਫਿਕ ਦੱਸਿਆ ਗਿਆ ਹੈ। ਜਿਹੜੇ ਜਿਹੜੇ ਕੰਮ ਕੰਪਲੀਟ ਹੋ ਗਏ ਹਨ, ਉਨ੍ਹਾਂ ਦਾ ਤਾਂ ਇਨ੍ਹਾਂ ਨੇ ਜ਼ਿਕਰ ਨਹੀਂ ਕੀਤਾ। ਅਗਰ ਇਹ ਪਿੰਡਾਂ ਦੇ ਨਾਮ ਪੁੱਛਣਾ ਚਾਹੁਣ ਤਾਂ ਮੈਂ ਪੜ੍ਹ ਦਿੰਦਾ ਹਾਂ। ਇਨ੍ਹਾਂ ਕੋਲ ਵੀ ਇਹ ਡਿਪਾਰਟਮੈਂਟ ਰਿਹਾ ਹੈ, ਇਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਹੈ। ਬੈਲੈਂਸ ਫੰਡ ਜਦੋਂ ਪਲੈਨਿੰਗ ਬੋਰਡ ਵਿੱਚੋਂ ਆ ਜਾਣਗੇ, ਅਸੀਂ ਕੰਮ ਕੰਪਲੀਟ ਕਰ ਦੇਵਾਂਗੇ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰੀ ਇਸ ਜਵਾਬ ਦੇ ਨਾਲ ਸੰਤੁਸ਼ਟੀ ਨਹੀਂ ਹੋਈ। ਮੰਤਰੀ ਸਾਹਿਬ ਕਹਿੰਦੇ ਹਨ ਕਿ ਕੰਮ ਹੋ ਰਹੇ ਹਨ ਪਰੰਤੂ ਜੋ ਸਾਡੀ ਸਰਕਾਰ ਵਲੋਂ ਕੰਮ ਸ਼ੁਰੂ ਕੀਤੇ ਗਏ ਸਨ ਉਹੀ ਹੋਏ ਹਨ। ਨੰਬਰ ਇਕ, ਇਨ੍ਹਾਂ ਵਲੋਂ ਇਕ ਸਾਲ ਦੇ ਵਿੱਚ ਕੋਈ ਵੀ ਪੈਸਾ ਇਨ੍ਹਾਂ ਸਕੀਮਾਂ ਨੂੰ ਕੰਪਲੀਟ ਕਰਨ ਵਾਸਤੇ ਰਿਲੀਜ਼ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਤੇ ਨਾਲ ਹੀ ਪ੍ਰਾਰਥਨਾ ਵੀ ਕਰਦਾ ਹਾਂ ਕਿ ਇਹ ਸਾਨੂੰ ਸਪੈਸੀਫਿਕਲੀ ਦੱਸਣ ਕਿ ਕੀ ਇਹ ਇਨ੍ਹਾਂ ਸਕੀਮਾਂ ਨੂੰ ਪੂਰੀਆਂ ਕਰਨ ਦੇ ਲਈ ਇਸ ਸਾਲ ਪਲੈਨਿੰਗ ਬੋਰਡ ਵਲੋਂ ਪੈਸੇ ਰਿਲੀਜ਼ ਕਰਵਾ ਦੇਣਗੇ ਤਾਂ ਕਿ ਇਹ ਸਕੀਮਾਂ ਪੂਰੀਆਂ ਹੋ ਜਾਣ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਪਲੈਨਿੰਗ ਬੋਰਡ ਤੋਂ ਅਮਾਊਂਟ ਆਉਂਦੀ ਹੈ, ਉਸ ਅਮਾਊਂਟ ਨੂੰ ਮੈਂਬਰ ਸਾਹਿਬ ਆਪਸ ਵਿੱਚ ਹੀ ਤਕਸੀਮ ਕਰ ਲੈਂਦੇ ਹਨ ਅਤੇ ਜਿੰਨੇ ਵੀ ਮੈਂਬਰ ਹੁੰਦੇ ਹਨ, ਉਹ ਆਪਣੇ ਆਪਣੇ ਹਲਕੇ ਦੇ ਵਿੱਚ ਲੈ ਜਾਂਦੇ ਹਨ। ਸਪੀਕਰ ਸਾਹਿਬ, ਜਿਹੜੀਆਂ ਸਕੀਮਾਂ ਵੱਧ ਅਮਾਊਂਟ ਨਾਲ ਕਵਰ ਹੁੰਦੀਆਂ ਹੋਣਗੀਆਂ ਉਨ੍ਹਾਂ ਨੂੰ ਬਾਅਦ ਵਿੱਚ ਕਵਰ ਕਰ ਲਵਾਂਗੇ ਤੇ ਜਿਹੜੀਆਂ ਸਕੀਮਾਂ ਘੱਟ ਅਮਾਊਂਟ ਦੇ ਨਾਲ ਕਵਰ ਹੁੰਦੀਆਂ ਹੋਣਗੀਆਂ, ਉਨ੍ਹਾਂ ਨੂੰ ਪਹਿਲਾਂ ਕਵਰ ਕਰ ਲਵਾਂਗੇ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰੀ ਸੰਤੁਸ਼ਟੀ ਨਹੀਂ ਹੋਈ। ਇਸ ਦੀਆਂ ਦੋ ਸਕੀਮਾਂ ਹਨ। ਇਕ ਸਕੀਮ ਸਿਪਰੀਆਂ ਵਿਖੇ ਹੈ ਜਿਸ ਦੇ ਲਈ 17.32 ਲੱਖ ਰੁਪਏ ਦੀ ਜ਼ਰੂਰਤ ਹੈ ਅੌਰ ਦੂਸਰੀ ਜਿਹੜੀ ਸਕੀਮ ਹੈ, ਉਹ ਧਰਮਪੁਰ ਦੇ ਲਈ ਹੈ ਜਿਸ ਲਈ 4.86 ਲੱਖ ਰੁਪਿਆ ਚਾਹੀਦਾ ਹੈ। ਇਹ ਸਕੀਮਾਂ 1993 ਵਿਚ ਸ਼ੁਰੂ ਹੋਈਆਂ ਸਨ ਅੌਰ ਅੱਜ ਇਨ੍ਹਾਂ ਸਕੀਮਾਂ ਦੀ ਕੰਪਲੀਸ਼ਨ ਰੁਕੀ ਹੋਈ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਨੂੰ ਸਪੈਸੀਫਿਕਲੀ ਦੱਸਣ ਕਿ ਕੀ ਸਰਕਾਰ ਇਨ੍ਹਾਂ ਸਕੀਮਾਂ ਨੂੰ ਮੁਕੰਮਲ ਕਰਨ ਲਈ ਪਲੈਨਿੰਗ ਬੋਰਡ ਹੁਸ਼ਿਆਰਪੁਰ ਨੂੰ ਪੈਸੇ ਰਿਲੀਜ਼ ਕਰੇਗੀ ਤਾਂ ਕਿ ਇਹ ਸਕੀਮਾਂ ਕੰਪਲੀਟ ਹੋ ਸਕਣ ?

**ਸ਼੍ਰੀ ਸਪੀਕਰ** : ਹਾਂ ਜੀ, ਰਾਜਾ ਸਾਹਿਬ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਲੈਨਿੰਗ ਬੋਰਡ ਦੀ ਐਸ਼ੋਰੈਂਸ ਕਿਵੇਂ ਦੇ ਸਕਦਾ ਹਾਂ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਆਪਣੇ ਵਲੋਂ ਜਵਾਬ ਦੇਣ।

**ਮੰਤਰੀ** : ਪਲੈਨਿੰਗ ਬੋਰਡ ਨੂੰ ਪੈਸੇ ਜ਼ਰੂਰ ਜਾਣਗੇ।

**ਪਠਾਨਕੋਟ ਗਰੋਟਾ ਰੂਟ ਤੇ ਬੱਸ ਸਰਵਿਸ ਦਾ ਉਪਬੰਧ ਕਰਨਾ**

*1037. **ਸ੍ਰੀ ਸੱਤਿਆ ਪਾਲ ਸੈਣੀ** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਠਾਨਕੋਟ ਤੋਂ ਗਰੋਟਾ ਅਤੇ ਮੀਰਥਲ, ਮਾਧੋਪੁਰ ਅਤੇ ਡੋਮ ਸਾਈਡ ਵਿਚਲੇ ਰੂਟ ਤੇ ਇਸ ਸਮੇਂ ਨਿਯਮਤ ਬੱਸ ਸਰਵਿਸ ਉਪਲਬਧ ਨਹੀਂ ਹੈ, ਜੇਕਰ ਅਜਿਹਾ ਹੋਵੇ, ਤਾਂ ਉਕਤ ਰੂਟ ਤੇ ਨਿਯਮਤ ਬੱਸ ਸਰਵਿਸ ਦੇ ਕਦੋਂ ਤੱਕ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਘਬੀਰ ਸਿੰਘ**: ਹਾਂ ਜੀ, ਪਰ ਪੰਜਾਬ ਰੋਡਵੇਜ਼, ਪਠਾਨਕੋਟ ਰੋਜ਼ਾਨਾ ਦੋ ਵਾਪਸੀ ਫੇਰੇ ਪਠਾਨਕੋਟ-ਦੀਨਾਨਗਰ-ਗਰੋਟਾ ਰੂਟ ਤੇ ਚਲਾ ਰਹੀ ਹੈ ਅਤੇ ਅਚਿੰਤ ਬੱਸ ਸਰਵਿਸ, ਪਠਾਨਕੋਟ, ਰੋਜ਼ਾਨਾ ਦੋ ਵਾਪਸੀ ਫੇਰੇ ਪਠਾਨਕੋਟ-ਸੈਲਾ-ਗਰੋਟਾ ਰੂਟ ਤੇ ਚਲਾ ਰਹੀ ਹੈ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਪਿਛਲੀ ਬੈਠਕ ਦੇ ਵਿਚ ਇਨ੍ਹਾਂ ਨੇ ਆਸ਼ਵਾਸ਼ਨ ਦਿੱਤਾ ਸੀ ਕਿ ਇਨ੍ਹਾਂ ਰੂਟਾਂ ਨੂੰ ਕਵਰ ਕਰ ਲਿਆ ਜਾਵੇਗਾ ਪਰ ਇਸ ਦੇ ਵਿੱਚ ਇਕ ਦੁਖਿਤ ਪਾਰਟ ਇਹ ਹੈ ਕਿ ਜਿਹੜੇ ਰੂਟ ਚੰਡੀਗੜ੍ਹ ਨੂੰ ਜਾਂਦੇ ਸਨ ਜਾਂ ਚੰਡੀਗੜ੍ਹ ਤੋਂ ਜਾਂਦੇ ਸਨ, ਉਨ੍ਹਾਂ ਨੂੰ ਮੁੜ ਕੇ ਕਵਰ ਵੀ ਕਰ ਲਿਆ ਗਿਆ ਹੈ ਲੇਕਿਨ ਉਨ੍ਹਾਂ ਦੇ ਅੱਗੇ ਲਿਖਿਆ ਗਿਆ ਹੈ ਲਾਂਗ ਰੂਟ ਦੀਆਂ ਬੱਸਾਂ, ਜਿਸ ਕਾਰਨ ਉਥੋਂ ਦੇ ਜਿਹੜੇ ਵਿਦਿਆਰਥੀ ਹਨ, ਉਨ੍ਹਾਂ ਨੂੰ ਇਸ ਦਾ ਕੋਈ ਲਾਭ ਨਹੀਂ ਹੋ ਰਿਹਾ । ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਤੇ ਇਨ੍ਹਾਂ ਨੇ ਪਿਛਲੇ ਸੈਸ਼ਨ ਦੇ ਵਿੱਚ ਸਵੀਕਾਰ ਵੀ ਕੀਤਾ ਸੀ ਕਿ ਉਥੇ ਦਿਨ ਵਿੱਚ ਤਿੰਨ ਵਾਰ ਸਵੇਰੇ,ਦੁਪਹਿਰ ਅਤੇ ਸ਼ਾਮ ਨੂੰ ਉਥੋਂ ਦੇ ਵਿਦਿਆ-ਥੀਆਂ ਅਤੇ ਲੋਕਾਂ ਦੀ ਸਹੂਲਤ ਲਈ ਬੱਸਾਂ ਚਲਾਈਆਂ ਜਾਣ ਅੋਰ ਕੀ ਇਹ ਬਕਾਇਦਾ ਬੱਸਾਂ ਨੂੰ ਜਾਰੀ ਕਰਵਾਉਣਗੇ ?

**ਮੰਤਰੀ** : ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜਿਥੇ ਵੀ ਪਬਲਿਕ ਦੀ ਡਿਮਾਂਡ ਹੈ, ਉਥੇ ਬੱਸਾਂ ਉਸ ਹਿਸਾਬ ਦੇ ਨਾਲ ਜ਼ਰੂਰ ਚਲਾਈਆਂ ਜਾਣਗੀਆਂ ।

**ਸ੍ਰੀ ਰਾਮ ਲਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਐਮ. ਐਲ. ਏ. ਸਾਹਿਬ ਨੇ ਵੀ ਗਰੋਟੇ ਸਾਈਡ ਦਾ ਜ਼ਿਕਰ ਕੀਤਾ ਸੀ । ਤਕਰੀਬਨ ਪਿਛਲੇ 12 ਸਾਲਾਂ ਤੋਂ ਬਟਾਲਾ ਡਿਪੂ ਦੀ ਬੱਸ ਗੁਰਦਾਸਪੁਰ, ਦੀਨਾਨਗਰ ਪਠਾਨਕੋਟ ਤੋਂ ਤਾਰਾਗੜ੍ਹ ਜਾ ਕੇ ਉਥੇ ਸਟੇਅ ਕਰਦੀ ਸੀ ਪਰੰਤੂ ਉਹ ਬੱਸ ਪਿਛਲੇ ਤਿੰਨ ਮਹੀਨਿਆਂ ਤੋਂ ਰੁਕੀ ਹੋਈ ਹੈ । ਕਿਰਪਾ ਕਰਕੇ ਕੀ ਮੰਤਰੀ ਜੀ ਇਸ ਬਾਰੇ ਉਪਰਾਲਾ ਕਰਨਗੇ ਤਾਂਕਿ ਲੋਕਾਂ ਨੂੰ ਇਸ ਦੀ ਸਹੂਲਤ ਮਿਲ ਸਕੇ ?

**ਮੰਤਰੀ** : ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਫੁਰਮਾਇਆ ਹੈ, ਜਿਥੇ ਵੀ ਲੋੜ ਹੈ ਜਿਸ ਤਰ੍ਹਾਂ ਉਨ੍ਹਾਂ ਦੱਸਿਆ ਹੈ, ਉਥੇ ਲੋਕਾਂ ਦੀ ਸਹੂਲਤ ਲਈ ਬੱਸ ਚਲਾ ਦਿਆਂਗੇ । (ਥੰਪਿੰਗ)

**ਸ੍ਰੀ ਸੱਤਿਆ ਪਾਲ ਸੈਣੀ** : ਸਪਲੀਮੈਂਟਰੀ, ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਦੁਆਰਾ ਸੈਂਕਸ਼ਨਡ ਸਟੇਜ ਸੁਜਾਨਪੁਰ ਵਿਖੇ ਕਦੋਂ ਤੱਕ ਬੱਸਾਂ ਖੜ੍ਹੀਆਂ ਹੋ ਜਾਣਗੀਆਂ ਕਿਉਂਕਿ ਸੈਂਕਸ਼ਨ ਕਰ ਦਿੱਤੀ ਗਈ ਹੈ, ਆਰਡਰ ਹੋ ਗਏ ਹਨ ? ਇਸ ਸਟੇਜ ਉਪਰ ਹਾਲੇ ਵੀ ਉਹ ਕਰਮਚਾਰੀ ਉਨ੍ਹਾਂ ਦੀ ਆਗਿਆ ਨੂੰ ਉਥੇ ਨਹੀਂ ਕਰ ਰਹੇ । ਕੀ ਮੰਤਰੀ ਜੀ ਆਸ਼ਵਾਸਨ ਦੇ ਸਕਦੇ ਹਨ ਕਿ ਇਸ ਸੈਂਕਸ਼ਨਡ ਸਟੇਜ ਉਪਰ ਕਦੋਂ ਤੋਂ ਬੱਸਾਂ ਚਾਲੂ ਹੋ ਜਾਣਗੀਆਂ ਅਤੇ ਉਨ੍ਹਾਂ ਦਾ ਕਿਰਾਇਆ ਕਦੋਂ ਤੋਂ ਇਸ ਸਟੇਜ ਤੱਕ ਦਾ ਅਲੱਗ ਲਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਹ ਸਵਾਲ ਵੱਖਰਾ ਹੈ....

**ਸ੍ਰੀ ਸੱਤਿਆ ਪਾਲ ਸੈਣੀ** : ਨਹੀਂ ਜੀ, ਇਹ ਇਸੇ ਦਾ ਹੀ ਪਾਰਟ ਹੈ ।

**ਮੰਤਰੀ** : ਪਰ ਫਿਰ ਵੀ ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਦੋਂ ਸੈਸ਼ਨ ਅਟੈਂਡ ਕਰਨ ਤੋਂ ਬਾਅਦ ਇਹ ਆਪਣੇ ਪਿੰਡ ਜਾਣਗੇ ਤਾਂ ਉਸ ਵੇਲੇ ਇਹ ਬੱਸਾਂ ਚਾਲੂ ਹੋਣਗੀਆਂ ।

**ਸ੍ਰੀ ਸੱਤਿਆ ਪਾਲ ਸੈਣੀ** : ਧੰਨਵਾਦ ਜੀ ।

---

## ਅਨੁਸੂਚਿਤ ਜਾਤੀਆਂ ਲਈ ਮਕਾਨਾਂ ਦੀ ਉਸਾਰੀ

*1035. **ਚੌਧਰੀ ਜਗਜੀਤ ਸਿੰਘ** : ਕੀ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1997-98 ਦੇ ਦੌਰਾਨ ਅਨੁਸੂਚਿਤ ਜਾਤੀਆਂ ਲਈ ਮਕਾਨਾਂ ਦੀ ਉਸਾਰੀ ਲਈ ਐਲੋਕੇਟ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ ਅਤੇ ਉਕਤ ਸਾਲ ਦੌਰਾਨ ਐਲੋਕੇਟ ਕੀਤੇ ਗਏ ਫੰਡਾਂ ਵਿਚੋਂ ਖਰਚ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ;

(ਅ) ਸਰਕਾਰ ਦੁਆਰਾ ਸਾਲ 1997-98 ਦੌਰਾਨ ਅਜਿਹੇ ਕਿੰਨੇ ਮਕਾਨ ਬਣਾਉਣ ਦਾ ਟੀਚਾ ਨਿਯਤ ਕੀਤਾ ਗਿਆ ਸੀ ਅਤੇ ਉਕਤ ਸਾਲ ਵਿੱਚ ਵਾਸਤਵ ਵਿੱਚ ਉਸਾਰੇ ਗਏ ਮਕਾਨਾਂ ਦੀ ਗਿਣਤੀ ਕਿੰਨੀ ਹੈ ਅਤੇ ਕਿੰਨੇ ਮਕਾਨ ਅਜੇ ਉਸਾਰੀ ਅਧੀਨ ਹਨ ?

**ਸਰਦਾਰ ਸਰਵਣ ਸਿੰਘ ਫਿਲੌਰ** : (ੳ) ਸਾਲ 1997-98 ਦੌਰਾਨ ਪੇਂਡੂ ਖੇਤਰਾਂ ਵਿੱਚ ਅਨੁਸੂਚਿਤ ਜਾਤੀ ਦੇ ਬੇਘਰੇ ਪਰਿਵਾਰਾਂ ਨੂੰ ਮਕਾਨ ਬਣਾ ਕੇ ਦੇਣ ਦੀ ਸਕੀਮ ਲਈ 60.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਸੀ ਪਰ ਰਾਜ ਦੇ ਸੋਧੇ ਹੋਏ ਬਜਟ ਅਨੁਮਾਨਾਂ ਵਿੱਚ ਇਹ ਰਕਮ 44.00 ਕਰੋੜ ਰੁਪਏ ਕਰ ਦਿੱਤੀ ਗਈ ਸੀ । ਇਹ ਰਕਮ ਉਸਾਰੀ ਏਜੰਸੀਆਂ ਨੂੰ ਰਿਲੀਜ਼ ਕਰ ਦਿੱਤੀ ਗਈ ਸੀ । ਸਾਲ 1997-98 ਦੌਰਾਨ ਕੁੱਲ 20.44 ਕਰੋੜ ਰੁਪਏ ਖਰਚ ਕਰ ਦਿੱਤੇ ਗਏ ਸਨ ।

(ਅ) ਰਾਜ ਸਰਕਾਰ ਦੁਆਰਾ ਸਾਲ 1997-98 ਦੌਰਾਨ 60.00 ਕਰੋੜ ਰੁਪਏ ਦੀ ਲਾਗਤ ਨਾਲ 12,000 ਮਕਾਨ ਬਣਾ ਕੇ ਦੇਣ ਦਾ ਟੀਚਾ ਮਿੱਥਿਆ ਗਿਆ ਸੀ ਪਰ ਸੋਧੇ ਹੋਏ ਬਜਟ ਅਨੁਮਾਨਾਂ ਵਿੱਚ ਇਹ ਰਕਮ ਘਟਾ ਕੇ 44.00 ਕਰੋੜ ਰੁਪਏ ਕੀਤੇ ਜਾਣ ਕਾਰਨ ਇਹ ਟੀਚਾ 8,800 ਰਹਿ ਗਿਆ ਸੀ । ਮਿਤੀ 31 ਮਾਰਚ, 1998 ਤੱਕ ਕੁੱਲ 1,532 ਮਕਾਨ ਮੁਕੰਮਲ ਹੋ ਚੁੱਕੇ ਸਨ ਅਤੇ ਹੋਰ 4,197 ਮਕਾਨ ਉਸ ਮਿਤੀ ਨੂੰ ਉਸਾਰੀ ਅਧੀਨ ਸਨ ।

**ਚੌਧਰੀ ਜਗਜੀਤ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ । ਬੜਾ ਰੌਲਾ ਪਿਆ ਸੀ ਕਿ 60 ਕਰੋੜ ਰੁਪਿਆ ਰੱਖਿਆ ਗਿਆ ਹੈ ਕਿ ਪੰਜਾਬ ਵਿੱਚ ਅਨੁਸੂਚਿਤ ਜਾਤੀਆਂ ਵਾਸਤੇ 12 ਹਜ਼ਾਰ ਮਕਾਨ ਬਣਾਉਣੇ ਹਨ ਪਰ ਉਸ 60 ਕਰੋੜ ਤੇ ਵੀ ਕੱਟ ਲਗਾ ਕੇ 44 ਕਰੋੜ ਰੁਪਿਆ ਕਰ ਦਿੱਤਾ ਗਿਆ । ਉਸ ਨਾਲ 8,800 ਮਕਾਨ ਬਣਾਉਣੇ ਹਨ । ਉਨ੍ਹਾਂ 8,800 ਵਿਚੋਂ 31 ਮਾਰਚ, 1998 ਤੱਕ 1,532 ਮਕਾਨ ਬਣ ਗਏ ਅਤੇ 4,197 ਮਕਾਨ ਅੰਡਰ ਕੰਸਟ੍ਰਕਸ਼ਨ ਹਨ । 1532 ਤੇ 4,197 ਦਾ ਜੋੜ ਕਰਕੇ ਦੇਖ ਲਓ 5729 ਬਣਦਾ ਹੈ, 8800 ਨਹੀਂ । ਬਾਕੀ 3071 ਮਕਾਨਾਂ ਦਾ ਕੁਝ ਪਤਾ ਨਹੀਂ । ਮੈਂ, ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 60 ਕਰੋੜ ਰੁਪਏ ਦਾ ਬਜਟ ਰੱਖਿਆ ਗਿਆ ਸੀ ਉਸ ਵਿਚੋਂ 44 ਕਰੋੜ ਰੁਪਿਆ ਰਹਿ ਗਿਆ । ਇਹ ਪੈਸਾ ਸ਼ਡਿਊਲਡ ਕਾਸਟਾਂ ਵਾਸਤੇ ਸੀ, ਇਸ ਤੇ ਕੱਟ ਕਿਉਂ ਲਗਾਈ ਗਈ ? ਨੰਬਰ ਦੋ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 8,800 ਮਕਾਨ ਬਣਾਉਣ ਵਾਸਤੇ ਕਿਹਾ ਸੀ, ਇਹ ਕਦੋਂ ਤੱਕ ਬਣ ਜਾਣਗੇ ? ਇਸ ਦਾ ਵੇਰਵਾ ਪਲੱਸ-ਮਾਈਨਸ ਕਰਕੇ ਦੱਸਿਆ ਜਾਵੇ । ਪਹਿਲਾਂ ਮੰਤਰੀ ਜੀ ਇਸ ਬਾਰੇ ਗੱਲ ਸਪਸ਼ਟ ਕਰ ਦੇਣ ।

**ਸ਼੍ਰੀ ਸਪੀਕਰ** : ਹਾਂ ਜੀ, ਇਹ ਕਦੋਂ ਤੱਕ ਬਣ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇਕ ਨਵੀਂ ਸਕੀਮ ਸੀ ਜੋ ਕਿ ਅਗਸਤ, 1997 ਵਿੱਚ ਚਾਲੂ ਕੀਤੀ ਗਈ ਸੀ । ਇਕ ਸਾਲ ਵਾਸਤੇ 60 ਕਰੋੜ ਰੁਪਿਆ ਰੱਖਿਆ ਗਿਆ ਸੀ । ਕਿਉਂਕਿ ਇਹ ਇਕ ਨਵੀਂ ਸਕੀਮ ਸੀ ਜਿਸ ਕਾਰਨ ਬੈਨੀਫਿਸ਼ਰੀਜ਼ ਦੀ ਸਿਲੈਕਸ਼ਨ ਤੇ ਜ਼ਮੀਨ ਦਾ ਪ੍ਰਬੰਧ ਕਰਨਾ ਸੀ । ਇਸ ਕੰਮ ਵਿੱਚ ਬਹੁਤ ਦੇਰ ਲੱਗੀ । ਦੂਸਰੀ ਗੱਲ ਕਿਉਂਕਿ ਮਕਾਨ ਬਣਾਉਣੇ ਸਨ, ਇਸ ਵਾਸਤੇ ਇੱਟਾਂ ਦੀ ਜ਼ਰੂਰਤ ਸੀ । ਪੰਜਾਬ ਤੇ ਹਰਿਆਣਾ ਹਾਈ ਕੋਰਟ ਨੇ ਭੱਠਿਆਂ ਉਤੇ ਪਾਲਿਊਸ਼ਨ ਕਰਕੇ ਬੈਨ ਲਗਾਇਆ ਹੋਇਆ ਸੀ ਜਿਸ ਕਾਰਨ ਇੱਟਾਂ ਲੇਟ ਮਿਲੀਆਂ । ਇਸ ਲਈ ਇਹ ਟੀਚਾ ਸਮੇਂ ਸਿਰ ਪੂਰਾ ਨਹੀਂ ਹੋ ਸਕਿਆ । ਮੁਕੰਮਲ ਕਰਨ ਬਾਰੇ ਜੋ ਗੱਲ ਕਹੀ ਗਈ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਮਕਾਨ ਜਲਦੀ ਤੋਂ ਜਲਦੀ ਮੁਕੰਮਲ ਕਰ ਲਏ ਜਾਣਗੇ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ 8,800 ਮਕਾਨ ਬਣਾਉਣ ਬਾਰੇ ਕਿਹਾ ਗਿਆ ਸੀ ਜਿਨ੍ਹਾਂ ਬਾਰੇ ਵੇਰਵਾ ਦਿੱਤਾ ਹੈ ਕਿ 1,532 ਮਕਾਨ ਕੰਪਲੀਟ ਹੋ ਗਏ ਹਨ ਅਤੇ 4,197 ਅੰਡਰ ਕੰਸਟ੍ਰਕਸ਼ਨ ਹਨ । ਇਸ ਤਰ੍ਹਾਂ ਤਾਂ 5,729

[ਚੌਧਰੀ ਜਗਜੀਤ ਸਿੰਘ]
ਮਕਾਨ ਬਣਦੇ ਹਨ । ਰੌਲਾ 12 ਹਜ਼ਾਰ ਮਕਾਨਾਂ ਦਾ ਸੀ ਜਿਸ ਵਿਚੋਂ ਸਿਰਫ 5,729 ਬਣ ਰਹੇ ਹਨ। 3,071 ਮਕਾਨਾਂ ਦਾ ਫਿਰ ਵੀ ਕੋਈ ਪਤਾ ਨਹੀਂ ਲਗਾ । ਵਜ਼ੀਰ ਸਾਹਿਬ ਇਸ ਗੱਲ ਦਾ ਜਵਾਬ ਨਹੀਂ ਦੇ ਸਕੇ । ਮੈਂ ਦੂਸਰੀ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਇਹ ਮਕਾਨ ਕਦੋਂ ਕੰਪਲੀਟ ਕਰ ਦਿੱਤੇ ਜਾਣਗੇ ? 60 ਕਰੋੜ ਰੁਪਏ ਦੀ ਪਿਛਲੀ ਵਾਰੀ ਪੰਜਾਬ ਅਸੈਂਬਲੀ ਵਿੱਚ ਐਲੋਕੇਸ਼ਨ ਹੋਈ ਸੀ ਜਿਸ ਨਾਲ 12 ਹਜ਼ਾਰ ਮਕਾਨ ਬਣਨੇ ਸਨ । ਉਸ 60 ਕਰੋੜ ਰੁਪਏ ਤੇ ਜੋ ਕੱਟ ਲਗਾਈ ਗਈ ਸੀ, ਉਹ ਪੈਸਾ ਵੀ ਇਸ ਸਾਲ ਵਧਾਇਆ ਜਾਵੇ ਜੀ ।

**ਸ਼੍ਰੀ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਬਚਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣਗੇ ਜਿਨ੍ਹਾਂ ਵਿਚ ਮਾਨਯੋਗ ਮੈਂਬਰ ਸ਼੍ਰੀ ਰਾਕੇਸ਼ ਕੁਮਾਰ ਪਾਂਡੇ ਦਾ ਪ੍ਰਸ਼ਨ ਨੰਬਰ 1049, ਜੋ ਉਨਾਂ ਵੱਲੋਂ ਮੌਕੇ ਤੇ ਪੇਸ਼ ਨਹੀਂ ਕੀਤਾ ਗਿਆ, ਵੀ ਸ਼ਾਮਿਲ ਹੋਵੇਗਾ ।

— — —

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਹੁਸ਼ਿਆਰਪੁਰ ਵਿਰੁੱਧ ਸ਼ਿਕਾਇਤ

*1049. **ਸ਼੍ਰੀ ਰਾਕੇਸ਼ ਕੁਮਾਰ ਪਾਂਡੇ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਹੁਸ਼ਿਆਰਪੁਰ ਵਿਰੁੱਧ ਸਾਲਾਂ 1996 ਅਤੇ 1997 ਦੌਰਾਨ ਕਿਸੇ ਐਮ. ਐਲ. ਏ. ਤੋਂ ਫੰਡਾਂ ਦੀ ਕਥਿਤ ਕੁਵਰਤੋਂ ਸਬੰਧੀ ਕੋਈ ਸ਼ਿਕਾਇਤ ਪ੍ਰਾਪਤ ਹੋਈ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਹਾਂ ਜੀ ।

(ਅ) ਸ਼ਿਕਾਇਤ ਵਿੱਚ ਸ਼ਿਕਾਇਤ ਕਰਤਾ ਨੇ ਆਪਣਾ ਸਿਰਨਾਵਾਂ ਨਹੀਂ ਦਿੱਤਾ ਸੀ । ਇਸ ਵਿਸ਼ੇ ਤੇ ਪੰਜਾਬ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਸ਼ਿਕਾਇਤ ਸਿਰਨਾਵਾਂ ਰਹਿਤ (Pseudonymous) ਹੋਣ ਕਾਰਨ ਫਾਈਲ ਕਰ ਦਿੱਤੀ ਗਈ ।

— — —

### ਗ਼ੈਰ-ਮਾਨਤਾ ਪ੍ਰਾਪਤ ਅਤੇ ਗ਼ੈਰ-ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਦੇ ਕੰਮਕਾਰ ਨੂੰ ਨਿਯਮਿਤ ਕਰਨਾ

*1015. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਗ਼ੈਰ-ਮਾਨਤਾ ਪ੍ਰਾਪਤ ਅਤੇ

ਗ਼ੈਰ-ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਦੇ ਕੰਮਕਾਰ ਨੂੰ ਨਿਯਮਿਤ ਕਰਨ ਲਈ ਕੋਈ ਕਾਨੂੰਨ ਬਣਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਉਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ** : ਨਹੀਂ ਜੀ । ਇਸ ਸਮੇਂ ਸਰਕਾਰ ਦੇ ਵਿਚਾਰ ਅਧੀਨ ਅਜਿਹੀ ਕੋਈ ਤਜਵੀਜ਼ ਨਹੀਂ ਹੈ ।

---

## ਸ਼ੋਰ-ਸ਼ਰਾਬੇ ਰਾਹੀਂ ਹੋਣ ਵਾਲੇ ਦੂਸ਼ਨ ਨੂੰ ਰੋਕਣ ਲਈ ਕਾਰਵਾਈ

*1014. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਰਿਹਾਇਸ਼ੀ ਇਲਾਕਿਆਂ ਵਿੱਚ ਸਥਿਤ ਮੈਰਿਜ ਪੈਲੇਸਿਜ਼, ਮੰਦਰਾਂ ਅਤੇ ਗੁਰਦੁਆਰਿਆਂ ਵਿਚ ਉਚੀ ਅਵਾਜ਼ ਵਾਲੇ ਲਾਊਡ ਸਪੀਕਰਾਂ ਆਦਿ ਦੀ ਵਰਤੋਂ ਨਾਲ ਹੋ ਰਹੇ ਸ਼ੋਰ-ਸ਼ਰਾਬੇ ਦੇ ਦੂਸ਼ਨ ਨੂੰ ਰੋਕਣ ਲਈ ਸਰਕਾਰ ਦੁਆਰਾ ਕੀਤੀ ਗਈ/ਕੀਤੀ ਜਾਣ ਵਾਲੀ ਤਜਵੀਜ਼ਤ ਕਾਰਵਾਈ, ਜੇਕਰ ਕੋਈ ਹੋਵੇ, ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਪੰਜਾਬ ਇੰਸਟਰੂਮੈਂਟਸ (ਕੰਟਰੋਲ ਆਫ ਨਾਇਸਿਜ਼) ਐਕਟ, 1956 ਵਿਚ ਕੀਤੇ ਉਪਬੰਧ ਦੇ ਆਧਾਰ ਤੇ ਜ਼ਿਲ੍ਹਾ ਮੈਜਿਸਟਰੇਟਾਂ/ਸੀਨੀਅਰ ਪੁਲਿਸ ਕਪਤਾਨਾਂ ਨੂੰ ਸਾਲ 1994 ਵਿਚ ਹਦਾਇਤਾਂ ਕੀਤੀਆਂ ਗਈਆਂ ਸਨ ਜਿਨ੍ਹਾਂ ਨੂੰ ਮੁੜ ਦੁਹਰਾਉਂਦੇ ਹੋਏ ਇਨ੍ਹਾਂ ਦੀ ਇੰਨ-ਬਿੰਨ ਪਾਲਣਾ ਕਰਨ ਲਈ ਕਹਿ ਦਿੱਤਾ ਗਿਆ ਹੈ ।

---

## ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ

*1024. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਤਲੁਜ-ਯਮੁਨਾ ਲਿੰਕ ਨਹਿਰ ਨੂੰ ਕਦੋਂ ਤੱਕ ਚਾਲੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ;

(ਅ) ਕੀ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਦੇ ਸਾਰੇ ਮਾਲਕਾਂ ਨੂੰ ਮੁਆਵਜ਼ਾ ਦੇ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ਅਤੇ ਇਹ ਕਦੋਂ ਤੱਕ ਦੇ ਦਿੱਤਾ ਜਾਵੇਗਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਤਲੁਜ ਯਮੁਨਾ ਲਿੰਕ ਨਹਿਰ ਦਾ ਕੰਮ ਮਿਤੀ 23 ਜੁਲਾਈ, 1990 ਤੋਂ ਠੱਪ ਪਿਆ ਹੈ । ਇਸ ਵੇਲੇ ਇਸ ਨਹਿਰ ਦੇ ਚਾਲੂ ਹੋਣ ਦੀ ਸੰਭਾਵਨਾ ਨਹੀਂ ਹੈ ।

(ਅ) ਹਾਂ ਜੀ । ਫੇਰ ਵੀ ਜ਼ਮੀਨ ਦੇ ਮੁਆਵਜ਼ੇ ਦੇ ਵਾਧੇ ਲਈ 160 ਕੇਸ ਵੱਖ ਵੱਖ ਅਦਾਲਤਾਂ ਵਿੱਚ ਫੈਸਲੇ ਲਈ ਲੰਬਿਤ ਹਨ ਅਤੇ 693 ਕੇਸਾਂ ਦੀਆਂ ਐਗਜ਼ੀਕਿਊਸ਼ਨ ਪ੍ਰੋਸੀਡਿੰਗਜ਼ ਚੱਲ ਰਹੀਆਂ ਹਨ ।

ਅਦਾਲਤਾਂ ਦੇ ਫੈਸਲੇ ਹੋਣ ਤੇ ਅਦਾਇਗੀ ਕਰ ਦਿੱਤੀ ਜਾਵੇਗੀ ।

---

## ਤਲਵੰਡੀ-ਸਾਬੋ ਸਬ-ਡਿਵੀਜ਼ਨ ਵਿਚ ਸੇਮ ਨਾਲ ਪ੍ਰਭਾਵਿਤ ਹੋਏ ਵਿਅਕਤੀਆਂ ਨੂੰ ਮੁਆਵਜ਼ਾ

*1046. **ਸਰਦਾਰ ਹਰਮਿੰਦਰ ਸਿੰਘ ਜੱਸੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਲਵੰਡੀ-ਸਾਬੋ ਸਬ-ਡਿਵੀਜ਼ਨ ਵਿਚ ਸਾਲ 1997-98 ਦੇ ਦੌਰਾਨ ਸੇਮ ਨਾਲ ਪ੍ਰਭਾਵਿਤ ਹੋਏ ਪਿੰਡਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਫਸਲਾਂ ਨੂੰ ਹੋਏ ਨੁਕਸਾਨ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਸਬ-ਡਿਵੀਜ਼ਨ ਵਿਚ ਸਾਲ 1997-98 ਦੇ ਦੌਰਾਨ ਸੇਮ ਨਾਲ ਪ੍ਰਭਾਵਿਤ ਹੋਏ ਵਿਅਕਤੀਆਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਭਵਿੱਖ ਵਿਚ ਉਕਤ ਪਿੰਡਾਂ ਵਿਚ ਸੇਮ ਨੂੰ ਖ਼ਤਮ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਜ਼ਿਲ੍ਹਾ ਬਠਿੰਡਾ ਦੀ ਤਲਵੰਡੀ ਸਾਬੋ ਸਬ-ਡਵੀਜ਼ਨ ਵਿਚ 7 ਪਿੰਡ ਸੇਮ ਨਾਲ ਪ੍ਰਭਾਵਿਤ ਹਨ, ਇਨ੍ਹਾਂ ਪਿੰਡਾਂ ਦੇ ਨਾਂ : ਫੱਤਾ ਬਾਲੂ, ਕਲਾਲਵਾਲਾ, ਰਈਆ, ਨਥੇਹਾ, ਕੋਰਿਆਨਾ, ਮਿਰਜ਼ਿਆਨਾਂ ਅਤੇ ਕੋਟਲੀ ਖੁਰਦ ਹਨ । ਇਨ੍ਹਾਂ ਪਿੰਡਾਂ ਵਿਚ ਸੇਮ ਦੀ ਮਾਰ ਹੇਠ ਆਈਆਂ ਫਸਲਾਂ ਦਾ ਰਕਬਾ ਅੰਦਾਜ਼ਨ 1,800 ਏਕੜ ਹੈ । ਜ਼ਿਆਦਾ ਮੀਂਹ/ਹੜ੍ਹ ਦੀ ਹਾਲਤ ਵਿਚ ਇਹ ਰਕਬਾ ਅੰਦਾਜ਼ਨ 4,000 ਏਕੜ ਦੀ ਫਸਲ ਨੂੰ ਪ੍ਰਭਾਵਿਤ ਕਰਦਾ ਹੈ ।

(ਅ) ਨਹੀਂ ਜੀ । ਇਨ੍ਹਾਂ ਪਿੰਡਾਂ ਦੀ ਸੇਮ ਦੀ ਰੋਕਥਾਮ ਲਈ ਪਿੰਡ ਫੱਤਾ ਬਾਲੂ ਅਤੇ ਕੱਲਾਲਵਾਲਾ ਵਿਚ ਪਹਿਲਾਂ ਹੀ ਲਿਫਟ ਡਰੇਨੇਜ ਸਕੀਮਾਂ ਕੰਮ ਕਰ ਰਹੀਆਂ ਹਨ । ਪਿੰਡ ਨਥੇਹਾ ਵਿਖੇ ਲਿਫਟ ਡਰੇਨੇਜ ਸਕੀਮ ਦਾ ਕੰਮ ਉਸਾਰੀ ਅਧੀਨ ਹੈ । ਪਿੰਡ ਕੋਟਲੀ ਖੁਰਦ, ਕੋਰਿਆਨਾ, ਮਿਰਜ਼ਿਆਨਾਂ, ਰਈਆ ਆਦਿ ਦੇ ਸੇਮ ਦੇ ਪਾਣੀ ਦੇ ਨਿਕਾਸ ਲਈ ਲਿਫਟ ਡਰੇਨੇਜ ਸਕੀਮਾਂ ਤਜਵੀਜ਼ ਅਧੀਨ ਹਨ ।

—————

## ਸੰਗਤ, ਮੌੜ ਅਤੇ ਤਲਵੰਡੀ ਬਲਾਕਾਂ ਨੂੰ ਉਦਯੋਗਿਕ ਤੌਰ ਤੇ ਪਛੜੇ ਬਲਾਕਾਂ ਵਜੋਂ ਕਰਾਰ ਦੇਣਾ

*970. **ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਬਠਿੰਡਾ ਜ਼ਿਲ੍ਹੇ ਦੇ ਸੰਗਤ, ਮੌੜ ਅਤੇ ਤਲਵੰਡੀ ਬਲਾਕਾਂ ਨੂੰ ਉਦਯੋਗਿਕ ਤੌਰ ਤੇ ਪਛੜੇ ਬਲਾਕਾਂ ਵਜੋਂ ਕਰਾਰ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬਲਾਕਾਂ ਵਿਚ ਇਸ ਸਮੇਂ ਕੁਲ ਕਿੰਨੀਆਂ ਫੈਕਟਰੀਆਂ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਨਹੀਂ ਜੀ ।

(ਅ) ਇਨ੍ਹਾਂ ਬਲਾਕਾਂ ਵਿੱਚ ਲੱਗੀਆਂ ਫੈਕਟਰੀਆਂ ਦੀ ਗਿਣਤੀ ਹੇਠ ਅਨੁਸਾਰ ਹੈ :—

| | | | |
|---|---|---|---|
| (i) | ਸੰਗਤ | .. | 15 |
| (ii) | ਮੌੜ | .. | 35 |
| (iii) | ਤਲਵੰਡੀ | .. | 20 |
| | ਕੁੱਲ | .. | 70 |

## UNSTARRED QUESTIONS AND ANSWERS

### ਮਾਨਸਾ ਦੇ ਪਿੰਡਾਂ ਵਿਚ ਦੇਸੀ ਸ਼ਰਾਬ ਦੇ ਠੇਕਿਆਂ ਦੀ ਮਨਜ਼ੂਰੀ

237. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਵਿਚ ਅਜਿਹੇ ਕਿਹੜੇ ਕਿਹੜੇ ਪਿੰਡ ਹਨ ਜਿਨ੍ਹਾਂ ਵਿਚ ਵਿੱਤੀ ਸਾਲ 1998-99 ਲਈ ਦੇਸੀ ਸ਼ਰਾਬ ਦੇ ਠੇਕਿਆਂ ਦੀ ਮਨਜ਼ੂਰੀ ਦਿੱਤੀ ਗਈ ਹੈ;

(ਅ) ਉਨ੍ਹਾਂ ਨਿਯਮਾਂ/ਕਸੌਟੀ, ਜਿਨ੍ਹਾਂ ਹੇਠ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਰਾਬ ਦੀਆਂ ਦੁਕਾਨਾਂ ਦੀ ਮਨਜ਼ੂਰੀ ਦਿੱਤੀ ਗਈ ਹੈ, ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਜ਼ਿਲ੍ਹਾ ਮਾਨਸਾ ਵਿੱਚ ਜਿਹੜੇ ਪਿੰਡਾਂ ਵਿਚ ਦੇਸੀ ਸ਼ਰਾਬ ਦੇ ਠੇਕੇ ਵਿੱਤੀ ਸਾਲ 1998-99 ਦੌਰਾਨ ਖੋਲ੍ਹਣ ਦੀ ਮਨਜ਼ੂਰੀ ਦਿੱਤੀ, ਉਨ੍ਹਾਂ ਦੀ ਲਿਸਟ ਅਨੁਲੱਗ '1' ਨਾਲ ਨੱਥੀ ਹੈ ।

(ਅ) ਪੰਜਾਬ ਲਿਕੁਰ ਲਸੰਸ ਰੂਲਜ਼, 1956 ਦੇ ਰੂਲ 1 ਅਧੀਨ ਦੇਸੀ ਸ਼ਰਾਬ ਦੇ ਠੇਕੇ ਫਾਰਮ ਐਲ-14 ਏ ਵਿੱਚ ਮੰਡਲ ਦੇ ਕੁਲੈਕਟਰ ਵੱਲੋਂ ਗਰਾਂਟ ਕੀਤੇ ਜਾਂਦੇ ਹਨ । ਸਬੰਧਿਤ ਰੂਲ ਦੀ ਕਾਪੀ ਅਨੁਲੱਗ '2' ਲਗਾਈ ਜਾਂਦੀ ਹੈ ।

[ਮੁੱਖ ਮੰਤਰੀ]

## ਅਨੁਲੱਗ '1'

ਵਿੱਤੀ ਸਾਲ 1998-99 ਦੌਰਾਨ ਮਾਨਸਾ ਜ਼ਿਲ੍ਹੇ ਦੇ ਪਿੰਡਾਂ ਵਿੱਚ ਦੇਸੀ ਸ਼ਰਾਬ ਦੇ ਠੇਕਿਆਂ ਦੀ ਮਨਜ਼ੂਰੀ ਹੇਠ ਅਨੁਸਾਰ ਹੈ :—

| 1 | 2 |
|---|---|
| 1. | ਚਕੋਰੀਆ |
| 2. | ਕੋਟ ਲੱਲੂ |
| 3. | ਦੁਲੇਲ ਸਿੰਘ ਵਾਲਾ |
| 4. | ਠੂਠਿਆਂਵਾਲੀ |
| 5. | ਭੈਣੀ ਬਾਗ਼ਾ |
| 6. | ਭਾਈ ਦੇਸਾ |
| 7. | ਖਿਆਲਾਂ ਕਲਾਂ |
| 8. | ਬੁਰਜ ਢਾਠੀ |
| 9. | ਬਰਨਾਲਾ |
| 10. | ਨੰਗਲਕਲਾ |
| 11. | ਸਹਾਰਨਾ |
| 12. | ਪਿਪਲੀਆਂ |
| 13. | ਜਵਾਰਰਕੇ |
| 14. | ਕੋਟ ਧਰਮੂ |
| 15. | ਚਹਿਲਾਂ ਵਾਲੀ |
| 16. | ਮੂਸਾ |
| 17. | ਘਰਾਂਗਣਾ |
| 18. | ਬਨਾਂਵਾਲਾ |
| 19. | ਮਾਖਾ |
| 20. | ਖੋਖਰ ਕਲਾਂ |
| 21. | ਸੰਦਾ ਸਿੰਘਵਾਲਾ |
| 22. | ਮਾਨਬੀਬੜੀਆਂ |

| 1 | 2 |
|---|---|
| 23. | ਦਲੀਏਵਾਲੀ |
| 24. | ਕੋਟਲੀਕਲਾਂ |
| 25. | ਢੇਪਈ |
| 26. | ਅਤਲਾ ਕਲਾਂ |
| 27. | ਮੱਤੀ |
| 28. | ਹੀਰੋਕਲਾਂ |
| 29. | ਖੀਵਾ ਕਲਾਂ |
| 30. | ਕੋਟੜਾ ਕਲਾਂ |
| 31. | ਕਿਸਨ ਗੜ੍ਹ ਫਰਮਾਹੀ |
| 32. | ਬੀਰੋਕੇ ਕਲਾਂ |
| 33. | ਹੀਰੋ ਖੁਰਦ |
| 34. | ਬੱਪੀਆਨਾ |
| 35. | ਕਣਕਵਾਲ |
| 36. | ਖੀਵਾ ਸਹਿਜਾਦੇ ਵਾਲਾ |
| 37. | ਧਲੇਵਾ |
| 38. | ਬੋੜਾਵਾਲ |
| 39. | ਫਫੜੇ ਭਾਈਕੇ |
| 40. | ਜੋਗਾ |
| 41. | ਅਕਲੀਆਂ |
| 42. | ਰੱਲਾ |
| 43. | ਭੋਪਾਲ |
| 44. | ਬੁਰਜ ਹਰੀ |
| 45. | ਉਭਾ |
| 46. | ਬੁਰਜ ਢਿਲਵਾਂ |
| 47. | ਰੜ੍ਹ |
| 48. | ਅਨੂਪਗੜ੍ਹ |
| 49. | ਭੈਣੀ ਰੋਡ ਜੋਗਾ |
| 50. | ਖੜਕ ਸਿੰਘਵਾਲ਼ਾ |

| 1 | 2 |
|---|---|
| 51. | ਮੋਹਰ ਸਿੰਘਵਾਲਾ |
| 52. | ਗੜਦੀ |
| 53. | ਸਮਾਓ |
| 54. | ਹਡਲਾਂ ਕਲਾਂ |
| 55. | ਮਾਖਾ ਚਹਿਲਾਂ |
| 56. | ਝੱਬਰਾਂ |
| 57. | ਅਲੀਸੇਰ |
| 58. | ਪਿੰਡ ਬੁਢਲਾਡਾ |
| 59. | ਬਰੇ |
| 60. | ਅਹਿਮਦਪੁਰ |
| 61. | ਫੁਲਾਣਾ |
| 62. | ਦੋਦੜਾ |
| 63. | ਬਛੋਆਣਾ |
| 64. | ਫੂਲੂਵਾਲਾ |
| 65. | ਦਾਤੇਵਾਸ |
| 66. | ਕਲਹਿਰੀ |
| 67. | ਦਰੀਆਪੁਰ |
| 68. | ਹੱਲੀ |
| 69. | ਕੁਲੀਪੁਰ |
| 70. | ਕੁਲਰੀਆਂ |
| 71. | ਕਿਸਨਗੜ੍ਹ |
| 72. | ਧਰਮਪੁਰਾ |
| 73. | ਕਾਹਨਗੜ੍ਹ |
| 74. | ਬਖਸ਼ੀਵਾਲਾ |
| 75. | ਰੰਗੜਿਆਲ |
| 76. | ਗੁਬਿੰਦਪੁਰ ਜਲਵੇੜਾ |
| 77. | ਮਿਰਸੀਵਾਲਾ |

| 1 | 2 |
|---|---|
| 78. | ਗੋਰਖ ਨਾਥ |
| 79. | ਅਕਬਰਪੁਰ ਖੁੜਾਲ |
| 80. | ਬੋਹਾ |
| 81. | ਲੱਖੀਵਾਲ |
| 82. | ਸਲਕੋ |
| 83. | ਰਿਉਦਕਲਾਂ |
| 84. | ਜੋਈਆ |
| 85. | ਮੌਫ਼ਰ |
| 86. | ਮਲਕਪੁਰ ਭੀਮੜਾ |
| 87. | ਤਾਲਵਾਲਾ |
| 88. | ਹਾਕਮਵਾਲਾ |
| 89. | ਬੀਰੇਵਾਲਾ ਡੋਗਰਾ |
| 90. | ਭਾਵਾ ਬੱਬਨਪੁਰ ਰੋਡ |
| 91. | ਪਿੰਡ ਬਰੇਟਾ |
| 92. | ਅੱਕਾਵਾਲੀ ਲਖਮੀਰਵਾਲਾ ਰੋਡ |
| 93. | ਰਾਮਗੜ੍ਹ ਸਾਰਪੁਰੀਆ |
| 94. | ਜੁਗਨਾਨ |
| 95. | ਸੇਖਪੁਰ ਖੋਡਾਲ |
| 96. | ਆਲਮਪੁਰ ਮੰਦਰਾਂ |
| 97. | ਰਾਮਪੁਰ ਮੰਡੇਰ |
| 98. | ਸ਼ੈਦੇਵਾਲਾ |
| 99. | ਮੂੱਲ ਸਿੰਘਵਾਲਾ |
| 100. | ਚੱਕ ਅਲੀਸੇਰ |
| 101. | ਮੇਘਾਨੀਆਂ |
| 102. | ਅਚਾਨਕ ਸਤੀਕੇ |
| 103. | ਸਰਦੂਲੇਵਾਲਾ |
| 104. | ਸੰਘਾ |
| 105. | ਕਾਹਨੇਵਾਲ |

| 1 | 2 |
|---|---|
| 106. | ਝੰਡਾ ਖੁਰਦ |
| 107. | ਆਲੂਪੁਰ |
| 108. | ਮਾਨਖੇੜਾ |
| 109. | ਮੀਰਪੁਰ |
| 110. | ਕਰੰਡੀ |
| 111. | ਝੁੰਡਾ ਕਲਾਂ |
| 112. | ਝੁਨੀਰ |
| 113. | ਜੋੜਕੀਆ |
| 114. | ਡੱਤਾ ਮਾਲਕੋ |
| 115. | ਭੱਮੇ ਕਲਾਂ |
| 116. | ਬਾਜੇਵਾਲਾ |
| 117. | ਝੇਰਿਆ ਵਾਲੀ |
| 118. | ਕੁਸਲਾਂ |
| 119 | ਜਟਾਨਾ |
| 120. | ਬੋਰਨੀਵਾਲ |
| 121. | ਲਾਲਿਆਂਵਾਲੀ |
| 122. | ਰਾਏਪੁਰ |
| 123. | ਪੇਰੋ |
| 124. | ਕੋਰਵਾਲਾ |
| 125. | ਦਾਨੇਵਾਲਾ |
| 126. | ਮੌਡਾ |
| 127. | ਝੰਡੂਕੇ |
| 128. | ਮੀਆ ਕੇਚੀਆਂ |
| 129. | ਫਤਿਹਪੁਰ |
| 130. | ਬੀਰੇ ਵਾਲਾ ਜੱਟਾਂ |
| 131. | ਫੂਸ ਮੰਡੀ |
| 132. | ਖੇਰਾ ਖੁਰਦ |
| 133. | ਪਿੰਗੜ |
| 134. | ਰਾਜਰਾਣਾ |
| 135. | ਚੋਟੀਆਂ |
| 136. | ਆਦਮਕੇ |
| 137. | ਹੀਰਕੇ |

**ਅਨੁਲੱਗ '2'**

**ਦੀ ਪੰਜਾਬ ਲਿਕੁਰ ਲਸੰਸ ਰੂਲਜ਼, 1956**

(ਰੂਲ-1)

| ਫਾਰਮ | ਕਿਸਮ | ਗਰਾਂਟ ਕਰਨ ਦਾ ਤਰੀਕਾ | ਸਮਰਥ ਅਧਿਕਾਰੀ | |
|---|---|---|---|---|
| | | | ਮਨਜ਼ੂਰ | ਨਵਕ੍ਰਿਤ |
| 1 | 2 | 3 | 4 | 5 |
| 14-ਏ | ਨਿਰਚਿਤ ਥਾਂ ਤੋਂ ਬਾਹਰ ਜਾਂ ਦੇਸੀ ਸਪਿਰਟ ਦੀ ਖਪਤ ਦਾ ਪਰਚੂਨ ਠੇਕਾ | ਨਿਲਾਮੀ ਜਾਂ ਗੱਲਬਾਤ ਰਾਹੀਂ | ਕੁਲੈਕਟਰ | ਨਵਕ੍ਰਿਤ ਯੋਗ ਨਹੀਂ |

**ਦੇਸੀ ਸ਼ਰਾਬ ਅਤੇ ਭਾਰਤ ਵਿੱਚ ਬਣੀ ਵਿਦੇਸ਼ੀ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਤੋਂ ਆਮਦਨ**

238. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲਾਂ 1995-96, 1996-97, 1997-98 ਅਤੇ 1998-99 ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਦੇਸੀ ਸ਼ਰਾਬ ਅਤੇ ਭਾਰਤ ਵਿੱਚ ਬਣੀ ਵਿਦੇਸ਼ੀ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਰਾਹੀਂ ਰਾਜ ਸਰਕਾਰ ਦੁਆਰਾ ਕਮਾਈ ਗਈ ਕੁੱਲ ਆਮਦਨ ਦੇ ਸਾਲ-ਵਾਰ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਵਿੱਤੀ ਸਾਲ 1995-96, 1996-97, 1997-98 ਅਤੇ 1998-99 ਦੇ ਦੌਰਾਨ ਦੇਸੀ ਸ਼ਰਾਬ ਅਤੇ ਭਾਰਤ ਵਿੱਚ ਬਣੀ ਵਿਦੇਸ਼ੀ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਰਾਹੀਂ ਰਾਜ ਸਰਕਾਰ ਦੁਆਰਾ ਕਮਾਈ ਗਈ ਕੁੱਲ ਆਮਦਨ ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਸਾਲ | | ਰਕਮ (ਰੁਪਿਆਂ ਵਿੱਚ) |
|---|---|---|
| 1995-96 | .. | 7,45,70,76,000 |
| 1996-97 | .. | 8,63,94,12,800 |
| 1997-98 | .. | 9,42,14,05,000 |
| 1998-99 | .. | 9,34,65,27,000 |

## ਜ਼ਿਲ੍ਹਾ ਸੜਕ ਕਮੇਟੀਆਂ ਦਾ ਪੁਨਰਗਠਨ

239. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ 12 ਫਰਵਰੀ, 1997 ਤੋਂ ਬਾਅਦ ਰਾਜ ਵਿੱਚ ਜ਼ਿਲ੍ਹਾ ਸੜਕ ਕਮੇਟੀਆਂ ਦਾ ਪੁਨਰ-ਗਠਨ ਕੀਤਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਸਬੰਧਤ ਜ਼ਿਲ੍ਹੇ ਨਾਲ ਸਬੰਧਤ ਵਿਧਾਇਕਾਂ, ਐਮ. ਪੀਜ਼. ਅਤੇ ਮੰਤਰੀਆਂ ਤੋਂ ਇਲਾਵਾ ਉਨ੍ਹਾਂ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ਜਿਹੜੇ ਉਕਤ ਕਮੇਟੀਆਂ ਦੇ ਮੈਂਬਰਾਂ ਵਜੋਂ ਨਿਯੁਕਤ ਕੀਤੇ ਗਏ ਹਨ ?

**ਸਰਦਾਰ ਹਰਮੇਲ ਸਿੰਘ** : (ੳ) ਨਹੀਂ ਜੀ ।

(ਅ) ਉਪਰੋਕਤ ਅਨੁਸਾਰ ।

---

## ਰਾਜ ਵਿੱਚ ਬਾਸਕਟ ਬਾਲ ਦੇ ਕੋਚਾਂ ਦੀ ਗਿਣਤੀ

240. **ਸ਼੍ਰੀ ਤਿਕਸ਼ਨ ਸੂਦ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਇਸ ਸਮੇਂ ਬਾਸਕਟ ਬਾਲ ਦੇ ਕੋਚਾਂ ਦੀਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰ ਦੀ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਬਾਸਕਟ ਬਾਲ ਕੋਚ ਨਿਯੁਕਤ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸ਼੍ਰੀ ਨੁਸਰਤ ਅਲੀ ਖਾਂ**: (ੳ) ਇਸ ਵੇਲੇ ਰਾਜ ਵਿੱਚ ਕੁੱਲ 9 ਬਾਸਕਿਟਬਾਲ ਕੋਚਾਂ ਦੀਆਂ ਅਸਾਮੀਆਂ ਹਨ, ਜਿਨ੍ਹਾਂ ਵਿੱਚੋਂ 7 ਭਰੀਆਂ ਹੋਈਆਂ ਹਨ ਅਤੇ ਦੋ ਖ਼ਾਲੀ ਹਨ ।

(ਅ) ਹਾਲੀ ਨਹੀਂ ।

---

## ਅਤਿਵਾਦੀਆਂ ਹੱਥੋਂ ਮਾਰੇ ਗਏ ਪੁਲਿਸ ਕਰਮਚਾਰੀਆਂ ਦੇ ਬੱਚਿਆਂ ਨੂੰ ਵਜ਼ੀਫ਼ੇ

241. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਕੀ ਅਤਿਵਾਦੀਆਂ ਹੱਥੋਂ ਮਾਰੇ ਗਏ ਪੁਲਿਸ ਕਰਮਚਾਰੀਆਂ ਦੇ ਪੜ੍ਹ ਰਹੇ ਬੱਚਿਆਂ ਨੂੰ ਜ਼ਿਲ੍ਹਾ ਪੁਲਿਸ ਭਲਾਈ ਫੰਡਾਂ ਜਾਂ ਵਿਭਾਗ ਦੇ ਕਿਸੇ ਹੋਰ ਫੰਡ ਵਿੱਚੋਂ ਵਜ਼ੀਫ਼ ਦਿੱਤੇ ਜਾ ਰਹੇ ਹਨ ? ਜੇਕਰ ਅਜਿਹਾ ਹੋਵੇ ਤਾਂ ਇਹ ਵਜ਼ੀਫ਼ੇ ਕਿਸ ਦਰ ਤੇ ਅਤੇ ਕਿਸ ਫੰਡ ਵਿੱਚੋਂ ਅਦਾ ਕੀਤੇ ਜਾ ਰਹੇ ਹਨ ਅਤੇ ਰਾਜ ਵਿੱਚ ਇਸ ਸਮੇਂ ਲਾਭਪਾਤਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ;

(ਅ) ਕੀ ਮ੍ਰਿਤਕ ਪੁਲਿਸ ਕਰਮਚਾਰੀਆਂ ਦੇ ਬੱਚਿਆਂ ਨੂੰ ਵਿਭਾਗ ਵਲੋਂ ਕੋਈ ਹੋਰ ਸਹੂਲਤਾਂ ਵੀ ਦਿੱਤੀਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਇਸ ਸਮੇਂ ਪੁਲਿਸ ਕਰਮਚਾਰੀਆਂ ਜੋ ਕਿ ਅੱਤਵਾਦੀਆਂ ਹੱਥੋਂ ਮਾਰੇ ਗਏ ਸਨ, ਦੇ ਬੱਚਿਆਂ ਨੂੰ ਵਜ਼ੀਫੇ ਪੰਜਾਬ ਪੁਲਿਸ ਪੇਨਸ਼ਨਰਜ਼ ਭਲਾਈ ਫੰਡ ਵਿੱਚੋਂ ਸਕੂਲ ਜਾਂਦੇ ਬੱਚਿਆਂ ਨੂੰ 100/- ਰੁ: ਪ੍ਰਤੀ ਮਹੀਨਾ ਅਤੇ ਕਾਲਜ ਜਾਂਦੇ ਬੱਚਿਆਂ ਨੂੰ 150/- ਰੁ: ਮਹੀਨੇ ਦੀ ਦਰ ਨਾਲ ਦਿੱਤੇ ਜਾਂਦੇ ਹਨ। ਇਸ ਤੋਂ ਇਲਾਵਾ ਇਸ ਮੰਤਵ ਲਈ ਹੋਰ ਕੋਈ ਫੰਡ ਨਹੀਂ ਹੈ। ਰਾਜ਼ ਵਿੱਚ ਇਸ ਵੇਲੇ ਲਾਭ ਪਾਤਰਾਂ ਦੀ ਜ਼ਿਲ੍ਹਾ ਵਾਰ ਗਿਣਤੀ ਅਨੁਲੱਗ 'ਏ' ਤੇ ਉਪਲੱਬਧ ਹੈ।

(ਅ) ਮ੍ਰਿਤਕ ਪੁਲਿਸ ਕਰਮਚਾਰੀਆਂ ਦੇ ਬੱਚਿਆਂ ਨੂੰ ਹੋਰ ਦਿੱਤੀਆਂ ਜਾਣ ਵਾਲੀਆਂ ਸਹੂਲਤਾਂ ਦੇ ਵੇਰਵੇ ਅਨੁਲੱਗ 'ਬੀ' ਤੇ ਉਪਲੱਬਧ ਹਨ।

**ਅਨੁਲੱਗ 'ਏ'**

| ਲੜੀ ਨੰ: | ਜ਼ਿਲ੍ਹੇ ਦਾ ਨਾਮ | | ਬੱਚਿਆਂ ਦੀ ਕੁੱਲ ਗਿਣਤੀ | ਕਾਲਜ ਜਾਣ ਵਾਲੇ ਬੱਚਿਆਂ ਦੀ ਗਿਣਤੀ | ਸਕੂਲ ਜਾਣ ਵਾਲੇ ਬੱਚਿਆਂ ਦੀ ਗਿਣਤੀ |
|---|---|---|---|---|---|
| 1 | 2 | | 3 | 4 | 5 |
| 1. | ਹੁਸ਼ਿਆਰਪੁਰ | .. | 78 | 23 | 55 |
| 2. | ਸੰਗਰੂਰ | .. | 51 | 5 | 46 |
| 3. | ਫਿਰੋਜ਼ਪੁਰ | .. | 50 | 7 | 43 |
| 4. | ਅੰਮ੍ਰਿਤਸਰ | .. | 196 | 23 | 173 |
| 5. | ਫਰੀਦਕੋਟ | .. | 25 | 7 | 18 |
| 6. | ਖੰਨਾ | .. | 22 | 6 | 16 |
| 7. | ਫਤਿਹਗੜ੍ਹ ਸਾਹਿਬ | .. | 7 | — | 7 |
| 8. | 80 ਵੀ. ਬਨ. ਪੀ. ਏ. ਪੀ. | .. | 4 | 1 | 3 |
| 9. | ਬਰਨਾਲਾ | .. | 9 | 2 | 7 |
| 10. | ਜਗਰਾਉਂ | .. | 24 | 7 | 17 |
| 11. | ਆਈ. ਜੀ. ਪੀ. ਰੇਲਵੇ | .. | 12 | 1 | 11 |

| 1 | 2 | 3 | 4 | 5 |
|---|---|---|---|---|
| 12. | ਮਾਨਸਾ .. | 23 | — | 23 |
| 13. | ਜਲੰਧਰ .. | 40 | 5 | 35 |
| 14. | ਕਪੂਰਥਲਾ .. | 16 | 3 | 13 |
| 15. | ਬਠਿੰਡਾ .. | 48 | 9 | 39 |
| 16. | ਲੁਧਿਆਣਾ .. | 57 | 14 | 43 |
| 17. | ਤਰਨ ਤਾਰਨ .. | 97 | 11 | 86 |
| 18. | ਬਟਾਲਾ .. | 93 | 10 | 83 |
| 19. | ਪਟਿਆਲਾ .. | 60 | 9 | 51 |
| 20. | ਰੋਪੜ .. | 75 | 14 | 61 |
| 21. | ਗੁਰਦਾਸਪੁਰ .. | 54 | 7 | 47 |
| 22. | ਮਜੀਠਾ .. | 80 | 9 | 71 |
| | ਕੁੱਲ .. | 1,121 | 173 | 948 |

**ਅਨੁਲੱਗ 'ਬੀ'**

1. ਅੱਤਵਾਦੀਆਂ ਹੱਥੋਂ ਮਾਰੇ ਗਏ ਪੁਲਿਸ ਕਰਮਚਾਰੀਆਂ/ਪੁਲਿਸ ਪੈਨਸ਼ਨਰਜ਼ (ਐਨ. ਜੀ. ਓਜ਼. ਅਤੇ ਦੂਜੇ) ਦੀਆਂ ਲੜਕੀਆਂ ਦੀ ਸ਼ਾਦੀ ਸਮੇਂ 5,000/- ਰੁਪਏ ਦੀ ਇਮਦਾਦੀ ਰਕਮ ਗਰਾਂਟ ਵਜੋਂ ਪੰਜਾਬ ਪੁਲਿਸ ਪੈਨਸ਼ਨਰਜ਼ ਭਲਾਈ ਫੰਡ ਵਿੱਚੋਂ ਦਿੱਤੀ ਜਾਂਦੀ ਹੈ।

2. ਅੱਤਵਾਦੀਆਂ ਹੱਥੋਂ ਮਾਰੇ ਗਏ/ਹਮਲੇ ਦੌਰਾਨ ਪੱਕੇ ਤੌਰ ਤੇ 100% ਨਕਾਰਾ ਹੋਏ ਪੁਲਿਸ ਕਰਮਚਾਰੀਆਂ ਦੀਆਂ ਲੜਕੀਆਂ ਅਤੇ ਉਨ੍ਹਾਂ ਤੇ ਨਿਰਭਰ ਭੈਣਾਂ ਦੀ ਸ਼ਾਦੀ ਸਮੇਂ 10,000/- ਰੁਪਏ ਗਰਾਂਟ ਵੱਜੋਂ ਸਰਕਾਰੀ ਫੰਡ ਵਿੱਚੋਂ ਦਿੱਤੇ ਜਾਂਦੇ ਹਨ।

3. ਇਸ ਸਮੇਂ ਬਠਿੰਡਾ, ਅੰਮ੍ਰਿਤਸਰ, ਜਲੰਧਰ ਅਤੇ ਫਿਲੌਰ ਵਿਖੇ 4 ਪੁਲਿਸ ਪਬਲਿਕ ਸਕੂਲ ਹਨ ਜਿਨ੍ਹਾਂ ਵਿੱਚ ਅੱਤਵਾਦੀਆਂ ਹੱਥੋਂ ਮਾਰੇ ਗਏ ਪੁਲਿਸ ਕਰਮਚਾਰੀਆਂ ਦੇ ਬੱਚਿਆਂ ਨੂੰ ਹੇਠ ਲਿਖੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਂਦੀਆਂ ਹਨ :—
   (i) ਮੁਫਤ ਸਿੱਖਿਆ
   (ii) ਹੋਸਟਲ ਚਾਰਜਿਜ਼ ਵਿੱਚ ਰਿਆਇਤਾਂ
   (iii) ਮੁਫਤ ਕਿਤਾਬਾਂ, ਲਿਖਣ ਸਮੱਗਰੀ ਅਤੇ ਵਰਦੀ

4. ਅੱਤਵਾਦੀਆਂ ਹੱਥੋਂ ਮਾਰੇ ਗਏ ਪੁਲਿਸ ਕਰਮਚਾਰੀਆਂ ਦੇ ਬੱਚਿਆਂ ਨੂੰ ਪ੍ਰੋਫੈਸ਼ਨਲ/ ਤਕਨੀਕੀ ਕਾਲਜਾਂ ਵਿੱਚ 2% ਸੀਟਾਂ ਰਾਖਵੀਆਂ ਰੱਖੀਆਂ ਗਈਆਂ ਹਨ।

———

**ਮਿਊਂਸਪਲ ਕੌਂਸਲ ਹੁਸ਼ਿਆਰਪੁਰ ਦੀਆਂ ਮਿਊਂਸਿਪਲ ਹੱਦਾਂ ਵਿਚ ਪਿੰਡਾਂ ਨੂੰ ਸ਼ਾਮਲ ਕਰਨਾ**

243. **ਸ੍ਰੀ ਤਿਕਸ਼ਨ ਸੂਦ** : ਕੀ ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਹਰਦੋ ਖਾਨਪੁਰ, ਮੁਗਲਪੁਰਾ ਅਤੇ ਬਜਵਾੜਾ ਦੇ ਵਸਨੀਕਾਂ ਤੋਂ ਕੋਈ ਪ੍ਰਤਿਬੇਨਤੀਆਂ ਪ੍ਰਾਪਤ ਹੋਈਆਂ ਹਨ ਜਿਨ੍ਹਾਂ ਵਿਚ ਉਕਤ ਪਿੰਡਾਂ ਨੂੰ ਹੁਸ਼ਿਆਰਪੁਰ ਮਿਊਂਸਪਲ ਕੌਂਸਲ ਦੀਆਂ ਮਿਊਂਸਪਲ ਹੱਦਾਂ ਵਿਚ ਸ਼ਾਮਲ ਕਰਨ ਲਈ ਬੇਨਤੀ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਨਹੀਂ ਜੀ । ਕੇਵਲ ਪਿੰਡ ਹਰਦੋ ਖਾਨਪੁਰ ਦੇ ਵਾਸੀਆਂ ਵਲੋਂ ਇਕ ਪ੍ਰਤੀ ਬੇਨਤੀ ਪ੍ਰਾਪਤ ਹੋਈ ਸੀ । ਇਸ ਪਿੰਡ ਨੂੰ ਨਗਰ ਕੌਂਸਲ, ਹੁਸ਼ਿਆਰਪੁਰ ਦੀ ਹਦੂਦ ਵਿਚ ਸ਼ਾਮਲ ਕਰਨ ਦੀ ਅਜੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

**ਨਗਰ ਕੌਂਸਲ, ਹੁਸ਼ਿਆਰਪੁਰ ਦੀ ਜ਼ਮੀਨ ਤੋਂ ਨਜਾਇਜ਼ ਕਬਜ਼ੇ ਹਟਾਉਣੇ**

244. **ਸ੍ਰੀ ਤਿਕਸ਼ਨ ਸੂਦ** : ਕੀ ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨਗਰ ਕੌਂਸਲ ਹੁਸ਼ਿਆਰਪੁਰ ਦੀ ਮਲਕੀਅਤ ਹੇਠ ਸਮੁੱਚੀ ਜਾਇਦਾਦ ਅਤੇ ਅਜਿਹੀਆਂ ਜਾਇਦਾਦਾਂ ਜਿਹੜੀਆਂ ਕਿਸੇ ਹੋਰ ਸਮਰੱਥਾ ਅਧੀਨ ਉਸਦੇ ਕਬਜ਼ੇ ਵਿਚ ਹਨ, ਦੇ ਖਸਰਾ ਨੰ:, ਪਲਾਟ ਨੰ: ਅਤੇ ਵੇਰਵੇ ਕੀ-ਕੀ ਹਨ ਅਤੇ ਉਹ ਕਿਥੇ ਕਿਥੇ ਸਥਿਤ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਉਨ੍ਹਾਂ ਜਾਇਦਾਦਾਂ ਦੇ ਵੇਰਵੇ ਕੀ ਹਨ, ਜਿਨ੍ਹਾਂ ਤੇ ਨਜਾਇਜ਼ ਕਬਜ਼ੇ ਕੀਤੇ ਗਏ ਹਨ ਅਤੇ ਉਹ ਕਦੋਂ ਕੀਤੇ ਗਏ ਹਨ;

(ੲ) ਕੀ ਸਰਕਾਰ ਪਿਛਲੇ ਇਕ ਸਾਲ ਦੇ ਦੌਰਾਨ ਉਪਰੋਕਤ ਭਾਗ (ਅ) ਵਿਚ ਵਰਣਿਤ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਲਈ ਕੋਈ ਕਾਰਵਾਈ ਕੀਤੀ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : (ੳ) ਨਗਰ ਕੌਂਸਲ, ਹੁਸ਼ਿਆਰਪੁਰ ਦੀ ਮਲਕੀਅਤ ਹੇਠ ਸਮੁੱਚੀ ਜਾਇਦਾਦ ਸਮੇਤ ਅਜਿਹੀਆਂ ਜਾਇਦਾਦਾਂ ਜਿਹੜੀਆਂ ਕਿਸੇ ਹੋਰ ਸਮਰਥਾ ਅਧੀਨ ਉਸ ਦੇ ਕਬਜ਼ੇ ਵਿਚ ਹਨ ਦੇ ਖਸਰਾ ਨੰ: ਪਲਾਟ ਪਲਾਟ ਨੰ: ਅਤੇ ਵੇਰਵੇ ਅਤੇ ਜਿਥੇ ਜਿਥੇ ਉਹ ਸਥਿਤ ਸਨ, ਸਬੰਧੀ ਸੂਚਨਾ ਅਨੁਲੱਗ 'ੳ' ਤੇ ਨੱਥੀ ਹਨ ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਜਾਇਦਾਦਾਂ ਨਗਰ ਕੌਂਸਲ, ਹੁਸ਼ਿਆਰਪੁਰ ਵਲੋਂ ਤਿੰਨ ਸਾਲ ਦੇ ਸਮੇਂ ਲਈ ਲੀਜ਼ ਤੇ ਦਿੱਤੀਆਂ ਹੋਈਆਂ ਹਨ । ਇਸ ਤੋਂ ਇਲਾਵਾ ਨਗਰ ਕੌਂਸਲ ਦੀ ਜ਼ਮੀਨ ਤੇ ਜੋ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਉਨ੍ਹਾਂ ਸਬੰਧੀ ਸੂਚਨਾ ਅਨੁਲੱਗ 'ਅ' ਤੇ ਨੱਥੀ ਹਨ ।

(ੲ) ਨਹੀਂ ਜੀ ।

## ਅਨੁਲੱਗ 'ੳ'

ਨਗਰ ਕੌਂਸਲ ਹੁਸ਼ਿਆਰਪੁਰ ਦੀਆਂ ਐਗਰੀਕਲਚਰ ਜ਼ਮੀਨਾਂ ਜਿਹੜੀਆਂ ਕਿ ਕਾਸ਼ਤਕਾਰੀ ਮੰਤਵ ਲਈ ਲੀਜ਼ ਤੇ ਦਿੱਤੀਆਂ ਗਈਆਂ ਹਨ, ਸਬੰਧੀ ਸੂਚਨਾ

| ਲੜੀ ਨੰ: | ਜਾਇਦਾਦ ਕਾਬਜ਼ਕਾਰੀ ਦਾ ਨਾਂ | ਜ਼ਮੀਨ ਦਾ ਵੇਰਵਾ | ਖਸਰਾ ਨੰ:/ ਪਲਾਟ ਨੰ: | ਜਿਥੇ ਜ਼ਮੀਨ ਸਥਿਤ ਹੈ | ਲੀਜ਼ ਤੇ ਦੇਣ ਦੀ ਮਿਤੀ | ਅਸਲ ਲੀਜ਼ ਮਨੀ (ਪ੍ਰਤੀ ਸਾਲ) |
|---|---|---|---|---|---|---|
| 1 | 2 | 3 | 4 | 5 | 6 | 7 |
| ਸ/ਸ੍ਰੀ | | | | | | |
| 1, | ਕੁਲਦੀਪ ਸਿੰਘ .. | 221 ਕਨਾਲ ਸਮੇਤ ਸ਼ਹਿਰ ਦਾ ਗੰਦਾ ਪਾਣੀ | ਖਸਰਾ ਨੰ: 84, 83, 91, 92 ਹਦਬਸੱਤ ਨੰ: 246 | ਪਿਪਲਾਂਵਾਲਾ | 10-7-1996 | 1,72,000 |
| 2. | ਬਲਬੀਰ ਸਿੰਘ .. | 154 ਕਨਾਲ | ਖਸਰਾ ਨ: 4, 5, 6, 11, 12, 15, 24, 49, 103, 246, ਹ: ਬ: ਨੰ: 256 | ਪਿਪਲਾਂਵਾਲਾ | 16-6-1995 | 30,000/- |
| 3. | ਬੀਰੂ ਰਾਮ .. | 154 ਕਨਾਲ ਬਹਾਦਰਪੁਰ ਅਤੇ 28 ਕਨਾਲ ਪਿਪਲਾਂਵਾਲਾ | ਖਸਰਾ ਨੰ: 134. 260, 271, 272, 273 ਹ: ਬ: ਨੰ: 227 | ਬਹਾਦਰਪੁਰ ਅਤੇ ਪਿਪਲਾਂਵਾਲਾ | 18-6-1996 | 6,700/- |

## ਅਨੁਲੱਗ 'ਅ'

ਨਗਰ ਕੌਂਸਲ, ਹੁਸ਼ਿਆਰਪੁਰ ਦੀ ਜ਼ਮੀਨ ਦੇ ਕੀਤੇ ਗਏ ਨਜਾਇਜ਼ ਕਬਜ਼ਿਆਂ ਸਬੰਧੀ ਸੂਚਨਾ

| ਲੜੀ ਨੰ: | ਕਾਬਜ਼ਕਾਰੀ ਦਾ ਨਾਮ | ਨਜਾਇਜ਼ ਕਬਜ਼ੇ ਦੀ ਕਿਸਮ | ਕਬਜ਼ਾ ਕਰਨ ਦੀ ਮਿਤੀ | ਨਗਰ ਕੌਂਸਲ ਵਲੋਂ ਨਜਾਇਜ਼ ਕਬਜ਼ੇ ਨੂੰ ਦੂਰ ਕਰਨ ਸਬੰਧੀ ਕੀਤੀ ਗਈ ਕਾਰਵਾਈ |
|---|---|---|---|---|
| 1 | 2 | 3 | 4 | 5 |
| | ਸ/ਸ੍ਰੀ | | | |
| 1. | ਸੁਖਚੈਨ ਸਿੰਘ ਪੁੱਤਰ ਸ੍ਰੀ ਪ੍ਰਗਟ ਸਿੰਘ, ਮੁਹੱਲਾ ਪਿਪਲਾਂਵਾਲਾ .. | ਖੂਹ ਉੱਤੇ ਕਮਰਾ ਬਣਾਇਆ ਗਿਆ | 9-6-1996 | ਪੰਜਾਬ ਮਿਊਂਸੀਪਲ ਐਕਟ, 1911 ਦੀ ਧਾਰਾ 165 ਅਤੇ 172 ਅਧੀਨ ਨਜਾਇਜ਼ ਕਬਜ਼ਿਆਂ ਨੂੰ ਦੂਰ ਕਰਨ ਲਈ ਲੋੜੀਂਦੀ ਕਾਰਵਾਈ ਕੀਤੀ ਗਈ ਹੈ ਅਤੇ ਇਨ੍ਹਾਂ ਨਜਾਇਜ਼-ਕਬਜ਼ਿਆਂ/ਉਸਾਰੀਆਂ ਨੂੰ ਗਿਰਾਉਣ ਲਈ ਪੁਲਿਸ ਦੀ ਸਹਾਇਤਾ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। |
| 2. | ਬਦਰੀ ਲਾਲ ਪੁੱਤਰ ਸ੍ਰੀ ਰਾਮ ਲਾਲ, ਕ੍ਰਿਸ਼ਨਾ ਨਗਰ .. | ਨਾਲੇ ਦੇ ਨਾਲ ਚਾਰ ਦੀਵਾਰੀ ਕੀਤੀ ਗਈ | 26-5-1997 | —ਉਹੀ— |
| 3. | ਕਲਿਆਣ ਸਰੂਪ ਪੁੱਤਰ ਅਮਰ ਲਾਲ, ਕ੍ਰਿਸ਼ਨਾ ਨਗਰ .. | ਨਾਲੇ ਦੇ ਨਾਲ ਚਾਰ ਦੀਵਾਰੀ ਕੀਤੀ ਗਈ | 26-5-1997 | —ਉਹੀ— |

[ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ]

| 1 | 2 | 3 | 4 | 5 |
|---|---|---|---|---|
| 4. | ਸਾਵਨ ਰਾਮ ਪੁੱਤਰ ਰਾਮ ਲਾਲ, ਕ੍ਰਿਸ਼ਨਾ ਨਗਰ .. | ਨਾਲੇ ਦੇ ਨਾਲ ਚਾਰ ਦੀਵਾਰੀ ਕੀਤੀ ਗਈ | 26-5-1997 | --ਉਹੀ-- |
| 5. | ਸਵਰਨ ਰਾਮ ਪੁੱਤਰ ਹਰਬੰਸ ਲਾਲ, ਕ੍ਰਿਸ਼ਨਾ ਨਗਰ | ਨਾਲੇ ਦੇ ਨਾਲ ਚਾਰ ਦੀਵਾਰੀ ਕੀਤੀ ਗਈ | 26-5-1997 | --ਉਹੀ- |
| 6. | ਸੁਰਿੰਦਰ ਸਿਆਲ ਪੁੱਤਰ ਓਮ ਪ੍ਰਕਾਸ਼, ਕ੍ਰਿਸ਼ਨਾ ਨਗਰ | ਨਾਲੇ ਦੇ ਨਾਲ ਚਾਰ ਦੀਵਾਰੀ ਕੀਤੀ ਗਈ | 26-5-1997 | —ਉਹੀ— |
| 7. | ਰਾਮ ਜੀ ਦਾਸ ਪੁੱਤਰ ਸ਼੍ਰੀ ਨਥੂ ਰਾਮ, ਕ੍ਰਿਸ਼ਨਾ ਨਗਰ .. | ਨਾਲੇ ਦੇ ਨਾਲ ਚਾਰ ਦੀਵਾਰੀ ਕੀਤੀ ਗਈ | 26-5-1997 | —ਉਹੀ— |
| 8. | ਕੁਲਵੰਤ ਸਿੰਘ ਪੁੱਤਰ ਅਮਰੀਕ ਸਿੰਘ ਪੁਤਰਾਨ ਲਖਮੀ ਸਿੰਘ, ਕ੍ਰਿਸ਼ਨਾ ਨਗਰ | ਨਾਲੇ ਦੇ ਨਾਲ ਚਾਰ ਦੀਵਾਰੀ ਕੀਤੀ ਗਈ | 26-5-1997 | --ਉਹੀ— |
| 9. | ਡੀ. ਐਸ. ਆਨੰਦ, ਪ੍ਰਿੰਸੀਪਲ ਮੁਹੱਲਾ ਕ੍ਰਿਸ਼ਨਾ ਨਗਰ .. | ਬਾਥਰੂਮ ਅਤੇ ਚਾਰਦੀਵਾਰੀ ਨਾਲੇ ਉੱਤੇ ਕੀਤੀ ਗਈ ਹੈ | 26-5-1997 | ਉਹੀ— |
| 10. | ਝੁੱਗੀ ਝੋਂਪੜੀ ਵਾਲੇ ਚੁੰਗੀ ਕਾਨਪੁਰੀ ਗੇਟ ਦੇ ਨਜ਼ਦੀਕ .. | 18 ਕਾਨਲ ਜਗ੍ਹਾ ਤੇ ਨਜਾਇਜ਼ ਕਬਜ਼ਾ ਕੀਤਾ ਗਿਆ ਹੈ | 12-11-1996 | ਤਹਿਸੀਲਦਾਰ ਹੁਸ਼ਿਆਰਪੁਰ ਤੋਂ ਨਿਸ਼ਾਨਦੇਹੀ ਪ੍ਰਾਪਤ ਹੋਣ ਤੇ ਅਗਲੇਰੀ ਕਾਰਵਾਈ ਕੀਤੀ ਜਾਣੀ ਹੈ। ਇਸ ਤੋਂ ਇਲਾਵਾ ਮਾਨਯੋਗ ਸੁਪਰੀਮ ਕੋਰਟ ਵਲੋਂ ਇਸ ਜਗ੍ਹਾ ਸਬੰਧੀ ਫੈਸਲਾ ਨਗਰ ਕੌਂਸਲ, ਹੁਸ਼ਿਆਰਪੁਰ ਦੇ ਹੱਕ ਵਿਚ ਕੀਤਾ ਗਿਆ ਹੈ। |

## ਰਾਜ ਵਿਚ ਸ਼ਰਾਬ ਦੇ ਠੇਕਿਆਂ ਦੀ ਗਿਣਤੀ

249. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ 1997-98 ਦੇ ਦੌਰਾਨ ਰਾਜ ਵਿਚ ਦੇਸੀ ਸ਼ਰਾਬ ਅਤੇ ਭਾਰਤ ਵਿਚ ਬਣੀ ਵਿਦੇਸ਼ੀ ਸ਼ਰਾਬ ਦੇ ਠੇਕਿਆਂ ਦੀ ਵੱਖ-ਵੱਖ ਗਿਣਤੀ ਕਿੰਨੀ ਸੀ ਅਤੇ ਅਜਿਹੀਆਂ ਦੁਕਾਨਾਂ ਜਿਨ੍ਹਾਂ ਦੇ ਨਾਲ ਅਹਾਤੇ ਵੀ ਸਨ, ਦੀ ਵੱਖਰੀ ਗਿਣਤੀ ਕਿੰਨੀ ਹੈ;

(ਅ) ਸਾਲ 1998-99 ਦੇ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਰਾਬ ਦੇ ਠੇਕਿਆਂ ਦੀ ਗਿਣਤੀ ਵਿਚ ਵਾਧੇ ਜਾਂ ਘਾਟੇ ਦੀ ਪ੍ਰਤੀਸ਼ਤਤਾ ਵੱਖ-ਵੱਖ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਾਲ 1997-98 ਦੌਰਾਨ ਰਾਜ ਵਿਚ ਦੇਸੀ ਸ਼ਰਾਬ ਅਤੇ ਅੰਗਰੇਜ਼ੀ ਸ਼ਰਾਬ ਦੇ ਠੇਕਿਆਂ ਦੀ ਗਿਣਤੀ ਅਤੇ ਇਨ੍ਹਾਂ ਨਾਲ ਲਗੇ ਅਹਾਤਿਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | ਠੇਕਿਆਂ ਦੀ ਗਿਣਤੀ | ਅਹਾਤਿਆਂ ਦੀ ਗਿਣਤੀ |
|---|---|---|
| | 1 | 2 |
| ਦੇਸੀ ਸ਼ਰਾਬ ਦੇ ਠੇਕੇ .. | 3,444 | 1,250 |
| ਅੰਗਰੇਜ਼ੀ ਸ਼ਰਾਬ ਦੇ ਠੇਕੇ .. | 965 | 97 |

(ਅ) ਸਾਲ 1997-98 ਅਤੇ ਸਾਲ 1998-99 ਦੌਰਾਨ ਦੇਸੀ ਸ਼ਰਾਬ ਦੇ ਠੇਕਿਆਂ ਦੇ ਵਾਧੇ ਦੀ ਪ੍ਰਤੀਸ਼ਤਤਾ ਹੇਠ ਲਿਖੇ ਅਨੁਸਾਰ ਹੈ :

| | 1997-98 | 1998-99 | ਵਾਧਾ | ਪ੍ਰਤੀਸ਼ਤ |
|---|---|---|---|---|
| | 1 | 2 | 3 | 4 |
| ਦੇਸ਼ੀ ਸ਼ਰਾਬ ਦੇ ਠੇਕੇ .. | 3,444 | 3,565 | 121 | 3.5% |
| ਅੰਗਰੇਜ਼ੀ ਸ਼ਰਾਬ ਦੇ ਠੇਕੇ .. | 965 | 1,099 | 134 | 13.88% |

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ । ਅਗਲੀ ਕਾਰਵਾਈ ਸ਼ੁਰੂ ਹੋਣ ਤੋਂ ਪਹਿਲਾਂ ਮੈਨੂੰ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਜਾਵੇ ।

**ਸ੍ਰੀ ਸਪੀਕਰ** : ਤੁਸੀਂ ਮੈਨੂੰ ਪਹਿਲੇ ਹਾਊਸ ਦਾ ਕੰਮ ਨਿਬੇੜ ਲੈਣ ਦਿਉ । ਫੇਰ ਤੁਸੀਂ ਆਪਣੀ ਗੱਲ ਕਹਿ ਲੈਣਾ । ਅੱਜ ਤੱਕ ਅਗਰ ਐਸੀ ਕੋਈ ਟਰਾਡੀਸ਼ਨ ਹੈ ਤਾਂ ਮੈਨੂੰ ਦੱਸ ਦਿਉ । ਤੁਹਾਨੂੰ ਬੋਲਣ ਲਈ ਪੂਰਾ ਵਕਤ ਦੇ ਦਿੱਤਾ ਜਾਵੇਗਾ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਰਾ ਪੰਜਾਬ ਅੱਜ ਜੰਗ ਦਾ ਮੈਦਾਨ ਬਣਿਆ ਹੋਇਆ ਹੈ . . .

**ਸ੍ਰੀ ਸਪੀਕਰ** : ਪਲੀਜ਼ ਤੁਸੀਂ ਬੈਠੋ । ਮੈਨੂੰ ਆਪਣਾ ਕੰਮ ਨਿਬੇੜ ਲੈਣ ਦਿਉ । ਜਦੋਂ ਵਕਤ ਹੋਵੇਗਾ ਤੁਹਾਨੂੰ ਟਾਈਮ ਦਿੱਤਾ ਜਾਵੇਗਾ । ਅੱਜ ਤੱਕ ਐਸੀ ਕੋਈ ਟਰੈਡੀਸ਼ਨ ਨਹੀਂ ਹੈ ਕਿ ਪੁਆਇੰਟ ਆਫ ਆਰਡਰ ਲਈ ਬਜਟ ਤੋਂ ਪਹਿਲਾਂ ਟਾਈਮ ਦਿੱਤਾ ਜਾਵੇ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਸੀਂ ਮੈਨੂੰ ਆਪਣੀ ਗੱਲ ਕਹਿਣ ਦਾ ਮੌਕਾ ਦਿਉ ! ਅੱਜ ਸਾਰਾ ਪੰਜਾਬ ਲੜਾਈ ਦਾ, ਜੰਗ ਦਾ ਮੈਦਾਨ ਬਣਿਆ ਹੋਇਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਜਾਵੇ ।

---

## PRESENTATION OF FIRST REPORT OF THE BUSINESS ADVISORY COMMITTEE

**Mr. Speaker** : I have to present to the House the First Report of the Business Advisory Committee. The report reads :

After considering the tentative date-wise programme, the Committee recommended that the following business be transacted at the sittings of the Vidhan Sabha from 14th June, 1998 to 3rd July, 1998 :

| | |
|---|---|
| Wednesday, the 24th June, 1998 (11.00 A. M.) | Presentation of the Budget Estimates for the year 1998-99. |
| Thursday, the 25th June, 1998 (9.00 A. M.) (Morning Sitting) | Non-official business. |
| Thursday, the 25th June, 1998 (2.30 P.M.) (Afternoon Sitting) | General Discussion on Budget Estimates for the year 1998-99. |
| Friday, the 26th June, 1998 (9.00 A.M.) (Morning Sitting) | Resumption of General discussion on Budget Estimates for the year 1998-99. |

Friday, the 26th June, 1998 (2.30 P.M.) (Afternoon Sitting) — Resumption of General Discussion on Budget Estimates for the year 1998-99. (To be concluded)

Saturday, the 27th June, 1998)
Sunday, the 28th June, 1998 ) — Holidays

Monday, the 29th June, 1998 (2.00 P.M.) — Discussion and Voting on the Demands for Grants for the year 1998-99.

Tuesday, the 30th June, 1998 (9.00 A.M.) —

1. Discussion and Voting on the Demands for Grants for the year 1998-99.
2. Appropriation Bill in respect of Budget Estimates for the year 1998-99.

Wednesday, the Ist July, 1998 (9.00 A.M.) (Morning Sitting) — Motion of Thanks on Governor's Address delivered during Fourth Session.

Wednesday, the Ist July, 1998 (2.30 P.M.) (Afternoon Sitting) — Resumption of discussion on Governor's Address.

Thursday, the 3rd July, 1998 (9.00 A.M.) — Non-official business.

Friday, the 2rd July, 1998 (9.00 A.M.) — Resumption of discussion on Governor's Address.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent.

**Mr. Speaker** : Mittal sahib, please move the motion.

**Minister for Food & Supplies and Parliamentary Affairs** (Shri Madan Mohan Mittal) : Sir, I beg to move—

> That this House agrees with the recommendations contained in the First Report of the Business Advisory Committee.

**Mr. Speaker** : Motion moved—

> That this House agrees with the recommendations contained in the First Report of the Business Advisory Committee.

**ਸਰਦਾਰ ਅਵਤਾਰ ਸਿੰਘ ਬਰਾੜ** (ਫਰੀਦਕੋਟ) : ਇਸ ਹਾਊਸ ਦੀਆਂ ਹਮੇਸ਼ਾ ਰਵਾਇਤਾਂ ਰਹੀਆਂ ਹਨ ਕਿ ਜਦੋਂ ਵੀ ਕੋਈ ਹਾਊਸ ਨਾਲ ਸਬੰਧਤ ਨਿਰਣਾ ਕਰਨਾ ਹੁੰਦਾ ਹੈ ਤਾਂ ਆਪੋਜ਼ੀਸ਼ਨ ਵਾਲਿਆਂ ਨੂੰ ਚਾਹੇ ਉਨ੍ਹਾਂ ਦੀ ਗਿਣਤੀ 14 ਹੋਵੇ ਜਾਂ 2 ਹੋਵੇ, 1 ਹੋਵੇ, ਸਪੀਕਰ ਹਮੇਸ਼ਾ ਬੁਲਾ ਕੇ ਉਨ੍ਹਾਂ ਨੂੰ ਵਿਸ਼ਵਾਸ ਵਿਚ ਲੈਂਦਾ ਹੈ ਕਿ ਆਓ, ਦੱਸੋ, ਇਸ

[ਸਰਦਾਰ ਅਵਤਾਰ ਸਿੰਘ ਬਰਾੜ]
ਹਾਊਸ ਦੇ ਇਹ ਕੁਝ ਨਿਰਣੇ ਕਰਨੇ ਹਨ, ਤੁਹਾਡਾ ਇਸ ਬਾਰੇ ਕੀ ਮੱਤ ਹੈ । ਸਾਡੇ ਬਿਨਾਂ ਪੁੱਛੇ ਅਤੇ ਸਾਨੂੰ ਬਿਨਾਂ ਵਿਸ਼ਵਾਸ ਵਿਚ ਲੈਣ ਤੋਂ 23 ਤਾਰੀਖ ਨੂੰ ਇਕ ਦਿਨ ਹਾਊਸ ਦਾ ਆਪਣੇ ਆਪ ਖ਼ਤਮ ਕਰ ਦਿੱਤਾ । ਅੱਜ ਤੁਸੀਂ ਬਜਟ ਰੱਖਣ ਜਾ ਰਹੇ ਹੋ, ਕਲ੍ਹ ਨੂੰ ਬਜਟ ਤੇ ਬਹਿਸ ਹੋਵੇਗੀ ..

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਹਾਨੂੰ ਸਾਰਾ ਕੁਝ ਪੁਛਿਆ ਹੈ and you were present there.

**ਸਰਦਾਰ ਅਵਤਾਰ ਸਿੰਘ ਬਰਾੜ** : ਅਸੀਂ ਬਜਟ ਕਦੋਂ ਪੜ੍ਹਾਂਗੇ ਅਤੇ ਕਦੋਂ ਬਜਟ ਤੇ ਵਿਚਾਰ ਰੱਖ ਸਕਾਂਗੇ ? ਸਾਨੂੰ ਕੋਈ ਮੌਕਾ ਨਹੀਂ ਦਿੱਤਾ ਗਿਆ । ਇਹ ਪਹਿਲੀ ਦਫਾ ਹਾਊਸ ਵਿਚ ਹੋਇਆ ਹੈ ਕਿ ਜਿਹੜੀਆਂ ਹਾਊਸ ਦੀਆਂ ਰਵਾਇਤਾਂ ਹਨ ਉਨ੍ਹਾਂ ਨੂੰ ਤੋੜਿਆ ਗਿਆ ਹੈ । ਸਪੀਕਰ ਸਾਹਿਬ, ਇਕ ਇਲੈਕਟਿਡ ਕਮੇਟੀ ਵਿਚ ਚੇਅਰਮੈਨ ਹਮੇਸ਼ਾ ਆਪੋਜ਼ੀਸ਼ਨ ਦਾ ਹੁੰਦਾ ਰਿਹਾ ਹੈ । ਮਿੱਤਲ ਸਾਹਿਬ ਨੂੰ ਇਸ ਗੱਲ ਦਾ ਤਜਰਬਾ ਹੈ । ਇਸ ਵਾਰ ਦੀ ਸਰਕਾਰ ਨੇ ਇਸ ਰਵਾਇਤ ਨੂੰ ਵੀ ਤੋੜਿਆ ਹੈ । ਇਸ ਵਾਰੀ ਸਾਨੂੰ ਪਹਿਲੀ ਵਾਰ ਵਿਸ਼ਵਾਸ ਵਿਚ ਲੈਣ ਤੋਂ ਬਿਨਾਂ ; ਆਪਣੀ ਬਹੁ-ਗਿਣਤੀ ਦੇ ਬਲਬੂਤੇ ਤੇ (ਵਿਘਨ) ਅਸੀਂ ਤੁਹਾਨੂੰ ਵੀ, ਸਪੀਕਰ ਸਾਹਿਬ, ਬੇਨਤੀ ਕੀਤੀ ਸੀ ..

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਉਥੇ ਹੀ ਸੀ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਤੁਸੀਂ ਇਸ ਰਿਪੋਰਟ ਨੂੰ ਦਰੁਸਤ ਕਰਾਉ ।

**ਸ੍ਰੀ ਸਪੀਕਰ** : ਹਾਂ ਜੀ । ਅਰਸ਼ੀ ਸਾਹਿਬ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਅਸੀਂ ਆਪਣੀ ਗੱਲ ਕਹਿ ਸਕਦੇ ਹਾਂ । ਅਸੀਂ ਇਸ ਰਿਪੋਰਟ ਨਾਲ ਡਿਫਰ ਕਰਦੇ ਹਾਂ । ਇਸ ਕਰਕੇ ਅਸੀਂ ਇਸਦੀ ਵਿਰੋਧਤਾ ਕਰਦੇ ਹਾਂ ।

**Mr. Speaker** : No, no.

**Minister for Food and Supplies and Parliamentary Affairs** : Speaker Sahib, the conduct of the Speaker cannot be discussed in the House. Whether you nominate a Chairman or you do not nominate a Chairman, this is not to be discussed in the House. ਇਹ ਪਰਵਿਊ ਆਫ ਦੀ ਹਾਊਸ ਵਿਚ ਨਹੀਂ ਹੈ । ਬਾਕੀ ਇਹ ਜਿਹੜਾ ਕਹਿੰਦੇ ਹਨ ਕਿ ਸਾਨੂੰ ਬੁਲਾਇਆ ਨਹੀਂ, ਉਥੇ ਤਾਂ ਇਹ ਹਾਜ਼ਰ ਸੀ । (ਵਿਘਨ)

**ਸ੍ਰੀ ਸਪੀਕਰ** : ਚੇਅਰਮੈਨ ਬਣਾਉਣਾ ਜਾਂ ਨਾ ਬਣਾਉਣਾ ਇਹ ਰੈਲੇਵੈਂਟ ਨਹੀਂ, ਇਹ ਗੱਲ ਇਸ ਨਾਲ ਸਬੰਧਤ ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਤੁਹਾਡੀ ਚੇਅਰ ਦਾ ਪੂਰਾ ਸਤਿਕਾਰ ਕਰਦਾ ਹਾਂ ਪਰ ਮਿੱਤਲ ਸਾਹਿਬ ਨੂੰ ਕੁਝ ਗਲਤ ਫਹਿਮੀ ਹੋ ਗਈ ਹੈ । ਅਸੀਂ ਡਿਸ-ਐਗਰੀਮੈਂਟ ਨੋਟ ਲਿਖਾਇਆ ਹੈ । ਮੈਂ ਉਹੀ ਗੱਲ ਕਹਿਣ ਵਾਸਤੇ ਖੜ੍ਹਾ ਹੋਇਆ ਹਾਂ । ਰਿਪੋਰਟ ਲੇਅ ਕਰਨਾ ਤੁਹਾਡਾ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਅਧਿਕਾਰ ਹੈ । ਉਸ ਨੂੰ ਕੋਈ ਚੈਲੇਂਜ ਨਹੀਂ ਕਰਦਾ । ਦੂਸਰਾ ਜੇ ਕੋਈ ਮੈਂਬਰ ਆਪਣੀ ਅਸਹਿਮਤੀ ਪ੍ਰਗਟ ਕਰਦੇ ਹਨ ਤਾਂ ਉਨ੍ਹਾਂ ਨੂੰ ਵੀ ਆਪਣੀ ਗੱਲ ਕਹਿਣ ਦਾ, ਅਸਹਿਮਤੀ ਪ੍ਰਗਟ ਕਰਨ ਦਾ, ਨੋਟ ਲਿਖਵਾਉਣ ਦਾ ਪੂਰਾ ਅਧਿਕਾਰ ਹੈ । ਸਿਰਫ ਉਸੇ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ, ਕਿਉਂਕਿ ਸਾਨੂੰ ਵੀ ਪਤਾ ਹੈ ਕਿ ਅਗਰ ਇਸ ਦੇ ਵਿਚ ਇਕ ਸ਼ਬਦ ਰਿਟਨ ਵਿਚ ਆ ਗਿਆ ਹੁੰਦਾ ਕਿ ਆਪੋਜ਼ੀਸ਼ਨ ਵਲੋਂ ਸਪੈਸ਼ਲ ਇਨਵਾਈਟੀ ਦੇ ਤੌਰ ਤੇ ਕਿਉਂਕਿ ਮੈਂ ਬਤੌਰ ਮੈਂਬਰ ਦੇ, ਟੋਟਲ ਮੀਟਿੰਗ ਦੀ ਪ੍ਰਸੀਡਿੰਗਜ਼ ਵਿਚ ਭਾਗ ਨਹੀਂ ਲਿਆ ਅਤੇ ਇਹ ਡਿਸੀਜ਼ਨ ਬਾਅਦ ਵਿਚ ਲਿਆ ਗਿਆ ਹੈ ਕਿਉਂਕਿ ਸਾਡੀ ਇਸ ਨਾਲ ਅਸਹਿਮਤੀ ਸੀ, ਜੇ ਥੱਲੇ ਇਕ ਲਾਈਨ ਪਾ ਦਿੱਤੀ ਹੁੰਦੀ ਤਾਂ ਸਾਨੂੰ ਇਥੇ ਹਾਊਸ ਵਿਚ ਜ਼ਿਆਦਾ ਸਮਾਂ ਲਗਾਉਣ ਦੀ ਜ਼ਰੂਰਤ ਨਹੀਂ ਸੀ ਪੈਣੀ ।

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਵੀ ਉਥੇ ਹਾਜ਼ਰ ਸੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅਸੀਂ ਮੀਟਿੰਗ ਵਿਚੋਂ ਵਾਕ ਆਊਟ ਕਰਕੇ ਆਏ ਸੀ ਕਿ ਅਸੀਂ ਰਿਪੋਰਟ ਦੇ ਨਾਲ ਇਸ ਕਰਕੇ ਸਹਿਮਤ ਨਹੀਂ । ਸਪੀਕਰ ਸਾਹਿਬ, ਅਕਤੂਬਰ, 1997 ਵਿਚ ਤੁਸੀਂ ਵੀ ਕਾਨਫਰੰਸ ਵਿਚ ਹਾਜ਼ਰ ਸੀ ਜਿਹੜੀ ਕਿ ਸਾਰੇ ਆਨਰੇਬਲ ਸਪੀਕਰਾਂ ਦੀ ਕਾਨਫਰੰਸ ਸੀ, ਜਿਸ ਨੂੰ ਕੰਡਕਟ ਕੀਤਾ ਲੋਕ ਸਭਾ ਦੇ ਸਪੀਕਰ ਨੇ ਅਤੇ ਤੁਹਾਡਾ ਯੂਨਾਨੀਮਸਲੀ ਉਥੇ ਇਕ ਡਿਸੀਜ਼ਨ ਹੈ ਕਿ ਜਿਹੜੀਆਂ ਵੱਡੀਆਂ ਅਤੇ ਛੋਟੀਆਂ ਸਟੇਟਾਂ ਹਨ, ਉਨ੍ਹਾਂ ਵਿਚ ਸਿਟਿੰਗਜ਼ 100 ਅਤੇ 75 ਇਕ ਸਾਲ ਵਿਚ ਹੋਣ, ਪਰ ਘੱਟੋ-ਘੱਟ 60 ਸਿਟਿੰਗਜ਼ ਜ਼ਰੂਰ ਕੀਤੀਆਂ ਜਾਣ । ਸਾਰੀਆਂ ਪੁਲਿਟੀਕਲ ਪਾਰਟੀਆਂ ਦੀ ਸ੍ਰੀ ਨਗਰ ਵਿਚ ਕਾਨਫਰੰਸ ਹੋਈ । ਉਸ ਦੇ ਵਿਚ ਐਗਰੀਮੈਂਟ ਹੈ, ਸਹਿਮਤੀ ਹੈ ਕਿ ਘੱਟੋ-ਘੱਟ 75 ਸਿਟਿੰਗਜ਼ ਜ਼ਰੂਰ ਕੀਤੀਆਂ ਜਾਣ । ਮੈਂ ਇਸ ਕਰਕੇ ਰੋਸ ਵਜੋਂ ਇਸ ਨਾਲ ਸਹਿਮਤ ਨਹੀਂ ਕਿ ਮੌਜੂਦਾ ਸਰਕਾਰ ਕੋਲ ਇਤਨੀ ਵੱਡੀ ਬਹੁ-ਸੰਮਤੀ ਹੈ ਔਰ ਇਹ ਜਾਣ ਬੁੱਝ ਕੇ ਵਿਧਾਨ ਸਭਾ ਵਿਚ ਜੋ ਮੈਂਬਰ ਦਾ ਕਹਿਣ ਦਾ ਅਧਿਕਾਰ ਹੈ, ਉਸ ਅਧਿਕਾਰ ਤੋਂ ਵਾਂਝਿਆ ਕਰਨਾ ਚਾਹੁੰਦੀ ਹੈ । ਹੁਣ ਜਿਵੇਂ ਕਿ ਬਜਟ ਪੇਸ਼ ਹੋਣਾ ਹੈ, ਉਸ ਦੀ ਵੀ 30 ਤਾਰੀਖ ਡੈਡ-ਲਾਈਨ ਹੈ, ਇਹ ਅੱਗੇ ਨਹੀਂ ਜਾ ਸਕਦੀ । ਸਰਕਾਰ ਦੀ ਇਹ ਮਜਬੂਰੀ ਬਣਦੀ ਹੈ ਪਰ ਇਨ੍ਹਾਂ ਨੂੰ ਚਾਹੀਦਾ ਸੀ ਕਿ ਸੈਸ਼ਨ ਪਹਿਲਾਂ ਬੁਲਾਉਂਦੇ । ਸੈਸ਼ਨ ਪਹਿਲਾਂ ਹੁੰਦਾ, ਉਸ ਵਿਚ ਬਜਟ ਲੇਅ ਹੁੰਦਾ । ਉਸ ਦੌਰਾਨ 2-3 ਦਿਨਾਂ ਦੀ ਬਰੇਕ ਹੁੰਦੀ ਤਾਂਕਿ ਮੈਂਬਰ ਸਾਹਿਬਾਨ ਬਜਟ ਨੂੰ ਪਰਾਪਰਲੀ ਸਟਡੀ ਕਰ ਲੈਂਦੇ । ਬਜਟ ਇਕ ਇੰਪਾਰਟੈਂਟ ਡਾਕੂਮੈਂਟ ਹੈ । ਸਰਕਾਰ ਇਹ ਚਾਹੁੰਦੀ ਹੈ ਕਿ ਬਜਟ ਲੇਅ ਕਰਕੇ ਕੱਲ੍ਹ ਨੂੰ ਹੀ ਇਸ ਤੇ ਡਿਸਕਸ਼ਨ ਕਰੀਏ ਤਾਂ ਇਹ ਖਿਲਕੁਲ ਅਨਡੈਮੋਕਰੇਟਿਵ ਢੰਗ ਨਾਲ ਕੰਮ ਹੋ ਰਿਹਾ ਹੈ । ਸਪੀਕਰ ਸਾਹਿਬ, ਅਸੀਂ ਇਸ ਰਿਪੋਰਟ ਨਾਲ ਸਹਿਮਤ ਨਹੀਂ । ਸਾਡੀ ਇਸ ਨਾਲ ਅਸਹਿਮਤੀ ਹੈ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਆਪੋਜ਼ੀਸ਼ਨ ਦਾ ਅਸੀਂ ਬੜਾ ਸਤਿਕਾਰ ਕਰਦੇ ਹਾਂ, ਇਹ ਸਾਡੀ ਡਿਊਟੀ ਹੈ। ਇਨ੍ਹਾਂ ਨੇ ਇਤਰਾਜ਼ ਕੀਤਾ ਹੈ ਕਿ ਸੈਸ਼ਨ ਥੋੜ੍ਹੇ ਦਿਨ ਵਾਸਤੇ ਰਖਿਆ ਹੈ। ਇਸ ਸਬੰਧ ਵਿਚ ਮੈਂ ਅਰਜ਼ ਕਰਦਾ ਹਾਂ ਕਿ ਇਹ ਸਾਡੀ ਮਜ਼ਬੂਰੀ ਸੀ ਕਿਉਂਕਿ 21 ਤਾਰੀਖ ਨੂੰ ਪੰਚਾਇਤਾਂ ਦੀਆਂ ਇਲੈਕਸ਼ਨਾਂ ਸਨ। ਉਨ੍ਹਾਂ ਵਿਚ ਸਾਰੇ ਐਮ. ਐਲ. ਏ. ਸਾਹਿਬਾਨ ਬਿਜ਼ੀ ਸਨ। ਇਸ ਲਈ ਸਾਨੂੰ ਮਜਬੂਰਨ ਸੈਸ਼ਨ 22 ਤਾਰੀਖ ਨੂੰ ਰਖਣਾ ਪਿਆ। ਫਿਰ, ਕੱਲ੍ਹ ਮੈਂ ਉਚੇਚਾ ਲੀਡਰ ਆਫ ਦਿ ਆਪੋਜ਼ੀਸ਼ਨ ਬੀਬੀ ਜੀ ਨੂੰ, ਅਰਸ਼ੀ ਸਾਹਿਬ ਨੂੰ ਵੀ ਬੇਨਤੀ ਕੀਤੀ ਕਿ ਵਿਚਾਰ ਕਰ ਲੈਂਦੇ ਹਾਂ। ਜਿਵੇਂ ਤੁਸੀਂ ਆਖੋ, ਉਸੇ ਤਰ੍ਹਾਂ ਕਰ ਲੈਂਦੇ ਹਾਂ। ਜਿੰਨੇ ਦਿਨ ਤੁਸੀਂ ਵਧਾਉਣਾ ਚਾਹੋ, ਵਧਾ ਲੈਂਦੇ ਹਾਂ। ਇਹ ਬਜਟ ਪਾਸ ਹੋ ਜਾਵੇ, ਇਸ ਲਈ ਸਾਡੀ ਲਿਮਿਟੇਸ਼ਨ ਹੈ। ਬਾਕੀ ਜੇ ਗਵਰਨਰ ਐਡਰੈਸ ਦੀ ਡਿਸਕਸ਼ਨ ਦੇ ਹੋਰ ਦਿਨ ਵਧਾਉਣੇ ਹੋਣ ਤਾਂ ਵਧਾ ਲੈਂਦੇ ਹਾਂ। ਜਿੰਨੇ ਮਰਜ਼ੀ ਦਿਨ ਵਧਾ ਲਓ, ਸਾਨੂੰ ਕੋਈ ਇਤਰਾਜ਼ ਨਹੀਂ ਹੈ। ਮੈਂ ਇਨ੍ਹਾਂ ਨੂੰ ਆਪ ਕਿਹਾ ਹੈ। ਕੱਲ੍ਹ ਸਾਡੀ ਸਾਰੀ ਗੱਲ ਹੋ ਗਈ ਸੀ ਅਤੇ ਮੈਂ ਸਮਝਦਾ ਹਾਂ ਕਿ ਪੂਰੀ ਖੁਸ਼ਅਸਲੂਬੀ ਨਾਲ ਗੱਲ ਹੋਈ ਸੀ। ਫਿਰ ਵੀ ਪਤਾ ਨਹੀਂ ਕਿਉਂ ਅੱਜ ਇਥੇ ਇਸ ਗੱਲ ਦੀ ਚਰਚਾ ਹੋਈ ਹੈ।

**Mr. Speaker** : Question is—

That this House agrees with the recommendations contained in the First Report of the Business Advisory Committee.

*The motion was carried.*

———

## PRESENTATION OF BUDGET ESTIMATES FOR THE YEAR 1998-99

**ਸ੍ਰੀ ਸਪੀਕਰ** ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਪਿਛਲੀ ਪ੍ਰਥਾ ਅਨੁਸਾਰ ਵਿੱਤ ਮੰਤਰੀ ਜੀ ਦੇ ਭਾਸ਼ਣ ਦੌਰਾਨ ਕੋਈ ਪੁਆਇੰਟ ਆਫ ਆਰਡਰ ਨਾ ਉਠਾਉਣ। ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 165 ਵੱਲ ਮੈਂਬਰ ਸਾਹਿਬਾਨ ਦਾ ਧਿਆਨ ਦਿਵਾਉਣਾ ਚਾਹਵਾਂਗਾ ਜੋ ਇਸ ਅਨੁਸਾਰ ਹੈ ਕਿ ਬਜਟ ਅਨੁਮਾਨ ਪੇਸ਼ ਕਰਨ ਲਈ ਮਿੱਥੇ ਗਏ ਦਿਨ ਨੂੰ ਪ੍ਰਸ਼ਨ ਪੁੱਛਣ ਅਤੇ ਉੱਤਰ ਦੇਣ ਤੋਂ ਇਲਾਵਾ ਸਿਵਾਏ ਸਪੀਕਰ ਦੀ ਮਰਜ਼ੀ ਦੇ ਕੋਈ ਹੋਰ ਕੰਮ ਕਾਰ ਨਹੀਂ ਕੀਤਾ ਜਾਵੇਗਾ। ਹਾਂ ਜੀ, ਵਿੱਤ ਮੰਤਰੀ ਸਾਹਿਬ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੇ ਬੀ. ਏ. ਸੀ. ਦੀ ਰਿਪੋਰਟ ਲੇਅ ਨਾ ਹੁੰਦੀ, ਫਿਰ ਤਾਂ ਇਹ ਗੱਲ ਠੀਕ ਸੀ....(ਵਿਘਨ)

**ਸ੍ਰੀ ਸਪੀਕਰ** : ਤੁਹਾਨੂੰ ਵੀ ਮੌਕਾ ਦੇਵਾਂਗੇ ਬੋਲਣ ਦਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜੇ ਬੀ. ਏ. ਸੀ. ਦੀ ਰਿਪੋਰਟ ਅੱਜ ਲੇਅ ਨਾ ਹੁੰਦੀ, ਫਿਰ ਤਾਂ ਅਸੀਂ ਇਹ ਪੈਰ੍ਹਾ ਦੇ ਸਕਦੇ ਸੀ ਕਿ ਪੁਆਇੰਟ ਆਫ ਆਰਡਰ ਵਿਚ ਨਾ ਹੋਵੇ....(ਵਿਘਨ)

**ਸ੍ਰੀ ਸਪੀਕਰ** ਜੇ ਕੋਈ ਗੱਲ ਹੋਵੇਗੀ, ਟਾਈਮ ਦੇਵਾਂਗੇ। ਤੁਹਾਨੂੰ ਜਿੰਨਾਂ ਟਾਈਮ ਚਾਹੀਦਾ ਹੋਵੇਗਾ, ਦੇਵਾਂਗੇ (ਵਿਘਨ)

(ਇਸ ਸਮੇਂ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

ਐਡ. ਐਮ. ਸਾਹਿਬ, ਤੁਸੀਂ ਸ਼ੁਰੂ ਕਰੋ। (ਵਿਘਨ) ਮੈਂ ਪਹਿਲਾਂ ਹੀ ਕਿਹਾ ਹੈ ਕਿ ਜਿੰਨਾ ਟਾਈਮ ਤੁਸੀਂ ਚਾਹੋਗੇ, ਦੇਵਾਂਗੇ। ਬਜਟ ਦੇ ਦੌਰਾਨ ਤੁਸੀਂ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕਰ ਸਕਦੇ। (ਵਿਘਨ) ਕੈਪਟਨ ਸਾਹਿਬ, ਤੁਸੀਂ ਆਪਣੀ ਸਪੀਚ ਸ਼ੁਰੂ ਕਰੋ।

**ਵਿੱਤ ਅਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ) ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਮਹਾਨ ਸਦਨ ਦੇ ਮਾਨਯੋਗ ਮੈਂਬਰਾਂ ਸਾਹਮਣੇ ਵਿੱਤੀ ਸਾਲ 1998-99 ਦਾ ਸੰਪੂਰਣ ਬਜਟ ਪੇਸ਼ ਕਰਨ ਲਈ ਖੜ੍ਹਾ ਹੋਇਆ ਹਾਂ। (ਵਿਘਨ) (ਸ਼ੋਰ)

---

## SQUATTING ON THE FLOOR OF THE HOUSE

(ਇਸ ਵਕਤ ਸਮੁੱਚੀ ਆਪੋਜ਼ੀਸ਼ਨ ਦੇ ਸਮੂਹ ਮੈਂਬਰ ਸਾਹਿਬਾਨ) ਆਜ਼ਾਦ ਮੈਂਬਰ ਸਾਹਿਬਾਨ ਨੂੰ ਛੱਡ ਕੇ) ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਲਗਾਤਾਰ ਬੋਲੀ ਜਾ ਰਹੇ ਸਨ, ਜਿਸ ਕਾਰਨ ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਅਤੇ ਸਾਫ ਸੁਣਾਈ ਨਹੀਂ ਸੀ ਦੇ ਰਿਹਾ। ਉਹ ਸਰਕਾਰ ਦੇ ਖਿਲਾਫ ** ** ** ਨਾਹਰੇ ਮਾਰ ਰਹੇ ਸਨ। ਇਸ ਉਪਰੰਤ ਉਹ ਹਾਊਸ ਦੇ ਵੈੱਲ ਵਿਚ ਆ ਕੇ ਉਚੀ ਉਚੀ ਬੋਲਣ ਅਤੇ ** ** ** ਨਾਹਰੇ ਮਾਰਨ ਲੱਗ ਪਏ। ਬਾਅਦ ਵਿਚ ਉਹ ਹਾਊਸ ਦੇ ਵੈੱਲ ਵਿਚ ਹੀ ਬੈਠ ਗਏ/ਧਰਨਾ ਦੇ ਦਿੱਤਾ।)

**Mr. Speaker**: The slogans are not to be recorded.

---

## WALK OUT

(ਥੋੜ੍ਹੀ ਦੇਰ ਬਾਦ ਸਮੁੱਚੀ ਆਪੋਜ਼ੀਸ਼ਨ ਦੇ ਸਮੂਹ ਮੈਂਬਰ ਸਾਹਿਬਾਨ ** ** ** ਨਾਹਰੇ ਮਾਰਦੇ ਹੋਏ ਪ੍ਰੋਟੈਸਟ ਦੇ ਤੌਰ ਤੇ ਹਾਊਸ ਵਿਚੋਂ ਵਾਕ ਆਊਟ ਕਰ ਗਏ।)

---

## PRESENTATION OF BUDGET ESTIMATES FOR THE YEAR 1998-99 (*Resumption*)

**ਵਿੱਤ ਅਤੇ ਯੋਜਨਾ ਮੰਤਰੀ** : ਮੈਂ. ਸਪੀਕਰ ਸਾਹਿਬ, ਸਹੀ ਅਰਥਾਂ ਵਿਚ ਕਿਸੇ ਵੀ ਰਾਜ ਸਰਕਾਰ ਦਾ ਬਜਟ ਮਾਲੀ ਅੰਕੜਿਆ ਦੀ ਗਿਣਤੀ-ਮਿਣਤੀ ਜਾਂ ਕੇਵਲ ਯੋਜਨਾਵਾਂ ਦੀ ਬੁਣਤੀ ਹੀ ਨਹੀਂ ਹੁੰਦਾ। ਵਿਕਾਸ-ਮੁੱਖੀ ਬਜਟ ਠੋਸ ਸਮਾਜਿਕ-ਰਾਜਨੀਤਕ ਪਰਸਥਿਤੀਆਂ ਦੇ ਪ੍ਰਸੰਗ ਵਿਚ ਹੀ ਅਰਥ ਗ੍ਰਹਿਣ ਕਰਦਾ ਹੈ। ਇਸ ਸਬੰਧੀ ਆਪਣੇ

---

**Not recorded as ordered by the Chair.

[ਵਿੱਤ ਅਤੇ ਯੋਜਨਾ ਮੰਤਰੀ]

ਪ੍ਰਾਰੰਭ ਤੋਂ ਹੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਸਾਵਧਾਨ ਰਹੀ ਹੈ । ਦੂਸਰੇ ਸ਼ਬਦਾਂ ਵਿਚ ਪੰਜਾਬ ਵਿਚ ਪਾਏਦਾਰ ਅਮਨ ਸ਼ਾਂਤੀ ਤੇ ਭਾਈਚਾਰਕ ਇਕਸੁਰਤਾ ਦੀ ਭਾਵਨਾ ਤਰੱਕੀ ਦੀ ਪਹਿਲੀ ਅਵੱਸ਼ਕਤਾ ਹੈ । ਪਿਛਲੇ ਕਈ ਸਾਲਾਂ ਦੇ ਸੰਕਟ ਅਤੇ ਸੰਤਾਪ ਤੋਂ ਬਾਅਦ ਨਵੇਂ ਸਿਰਿਓਂ ਮੇਰੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਸਮਾਜਿਕ ਤੇ ਰਾਜਨੀਤਿਕ ਵਾਤਾਵਰਣ ਵਿਚ ਸਵੱਛਤਾ ਲਿਆ ਕੇ, ਆਰਥਿਕ ਗਤੀ-ਸ਼ੀਲਤਾ ਲਈ ਰਾਹ ਸਾਫ ਕੀਤਾ ਹੈ ।

3. ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਮੈਂ ਆਪਣੀ ਸਰਕਾਰ ਦੇ ਪਹਿਲੇ ਬਜਟ ਨੂੰ ਪ੍ਰਸਤੁਤ ਕਰਨ ਸਮੇਂ ਕਿਹਾ ਸੀ, ਮੁੱਖ ਮੰਤਰੀ, ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਹੇਠ ਅਸੀਂ "ਹਰ ਅੱਖ ਦੇ ਅੱਥਰੂ ਪੂੰਝਣ, ਹਰ ਘਰ ਵਿਚ ਉਜਾਲਾ ਕਰਨ, ਹਰ ਮਨ ਵਿਚ ਖੇੜਾ ਲਿਆਉਣ ਅਤੇ ਹਰ ਜ਼ਖਮ ਉਤੇ ਮੱਲ੍ਹਮ ਲਗਾਉਣ" ਦੇ ਨਿਸਚੇ ਦਾ ਜ਼ਿਕਰ ਕੀਤਾ ਸੀ । ਇਸੇ ਉਦੇਸ਼ ਦੀ ਪਾਲਣਾ ਕਰਦੇ ਹੋਏ ਇਹ ਲਾਜ਼ਮੀ ਸੀ ਕਿ ਪੰਜਾਬੀਆਂ ਦੇ ਹਰ ਵਰਗ, ਜਿਸ ਨੂੰ ਆਰਥਿਕ ਸੰਕਟ ਦਾ ਸਾਹਮਣਾ ਕਰਨਾ ਪੈ ਰਿਹਾ ਸੀ, ਨੂੰ ਸਿੱਧੇ ਤੌਰ ਤੇ ਰਾਹਤ ਦਿੱਤੀ ਜਾਵੇ । ਮੈਨੂੰ ਇਸ ਮਹਾਨ ਸਦਨ ਨੂੰ ਇਹ ਜਾਣਕਾਰੀ ਦੇਣ ਵਿਚ ਖੁਸ਼ੀ ਪ੍ਰਤੀਤ ਹੋ ਰਹੀ ਹੈ ਕਿ ਸਾਡੀ ਸਰਕਾਰ ਨੇ ਕਿਸਾਨ, ਵਪਾਰੀ, ਸਨੱਅਤਕਾਰ, ਸ਼ਹਿਰੀ, ਮੁਲਾਜ਼ਮ ਅਤੇ ਦਲਿਤ ਵਰਗਾਂ ਨੂੰ ਪਿਛਲੇ ਵਿੱਤੀ ਸਾਲ ਦੌਰਾਨ ਲਗਭਗ 2,000 ਕਰੋੜ ਰੁਪਏ ਦੀ ਸਿੱਧੀ ਆਰਥਿਕ ਰਾਹਤ ਦਿੱਤੀ ਹੈ । ਪੇਸ਼ ਕੀਤਾ ਜਾ ਰਿਹਾ ਬਜਟ ਮੇਰੀ ਸਰਕਾਰ ਦੀ ਇਸੀ ਵਚਨਬੱਧਤਾ ਨੂੰ ਹੋਰ ਸਾਕਾਰ ਕਰਨ ਦਾ ਇੱਕ ਸਾਧਨ ਵੀ ਹੈ ਤੇ ਦਰਪਣ ਵੀ ।

4. ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਚੱਲ ਰਹੀ ਪੰਜਾਬ ਸਰਕਾਰ ਦੀ ਪਹੁੰਚ ਅਤੇ ਨੀਤੀਆਂ ਨੂੰ ਸਮੂਹ ਪੰਜਾਬੀਆਂ ਨੇ ਬੇਮਿਸਾਲ ਸਮਰਥਨ ਦਿੱਤਾ ਹੈ, ਜਿਸ ਦਾ ਸਬੂਤ ਪਿਛੇ ਹੋਈਆਂ ਮਿਉਂਸਪਲ, ਲੋਕ ਸਭਾ, ਤਰਨਤਾਰਨ ਅਤੇ ਸ਼ਾਮਚੁਰਾਸੀ ਦੀਆਂ ਜ਼ਿਮਨੀ ਚੋਣਾਂ ਅਤੇ ਹੁਣੇ ਹੋਈਆਂ ਪੰਚਾਇਤ ਚੋਣਾਂ ਵਿਚ ਸਾਡੇ ਗੱਠਜੋੜ ਨੂੰ ਮਿਲੀ ਇਤਿਹਾਸਕ ਸਫਲਤਾ ਹੈ । ਮੇਰੇ ਜਜ਼ਬਾਤ ਮੰਗ ਕਰਦੇ ਹਨ ਕਿ ਇਸ ਮਹਾਨ ਸਦਨ ਵਿਚ ਮੈਂ ਸਮੂਹ ਪੰਜਾਬੀਆਂ ਵੱਲੋਂ ਵਿਖਾਏ ਗਏ ਇਸ ਪਿਆਰ ਦਾ ਬੜੀ ਨਿਮਰਤਾ ਦੇ ਨਾਲ ਧੰਨਵਾਦ ਵੀ ਕਰਾਂ ਅਤੇ ਉਹਨਾਂ ਨੂੰ ਵਧਾਈ ਵੀ ਦੇਵਾਂ ।

5. ਸਪੀਕਰ ਸਾਹਿਬ, ਅਸੀਂ ਇੱਕ ਨਵੀਂ ਵਿਕਾਸ-ਵਿਚਾਰਧਾਰਾ ਅਤੇ ਨਵੀਂ ਯੋਜਨਾ ਪਹੁੰਚ-ਵਿਧੀ ਅਪਣਾਈ ਹੈ, ਜਿਸ ਦੀ ਝਲਕ ਪ੍ਰਸਤੁਤ ਕੀਤੀਆਂ ਜਾ ਰਹੀਆਂ ਤਜਵੀਜ਼ਾਂ ਵਿਚੋਂ ਆਪ ਨੂੰ ਸਪੱਸ਼ਟ ਤੌਰ ਤੇ ਦਿਖਾਈ ਦੇਵੇਗੀ । ਪਿਛਲੇ ਕਈ ਦਹਾਕਿਆਂ ਤੋਂ ਆਰਥਿਕ ਵਿਕਾਸ ਦਾ ਸਬੰਧ ਸਮਾਜਿਕ ਨਿਆਂ ਨਾਲੋਂ ਟੁੱਟ ਚੁਕਿਆ ਸੀ । ਸਾਡੀ ਸਰਕਾਰ ਦੀ ਸ਼ੁਰੂ ਤੋਂ ਹੀ ਇਹ ਨਵੀਂ ਸੋਚ ਰਹੀ ਹੈ ਕਿ ਆਰਥਿਕ ਵਿਕਾਸ ਨੂੰ ਸਮਾਜਿਕ ਨਿਆਂ ਨਾਲ ਸੰਜੋਗਿਆ ਜਾਵੇ, ਤਾਂ ਕਿ ਆਰਥਿਕ ਤਰੱਕੀ ਦਾ ਲਾਭ ਹੇਠਲੇ ਤੋਂ ਹੇਠਲੇ ਪੱਧਰ ਤੱਕ ਜਨ ਸਧਾਰਣ ਤੱਕ ਪਹੁੰਚ ਸਕੇ ਤੇ ਸਮਾਜ ਦਾ ਹਰ ਵਰਗ "ਸਭੈ ਸਾਂਝੀਵਾਲ ਸਦਾਇਨਿ" ਦੇ ਉਦੇਸ਼ ਅਨੁਸਾਰ ਉੱਨਤੀ ਅਤੇ ਖੁਸ਼ਹਾਲੀ ਵਿਚ ਬਰਾਬਰ ਦਾ ਭਾਈਵਾਲ ਬਣ ਸਕੇ । ਇਸ

ਟੀਚੇ ਦੀ ਪ੍ਰਾਪਤੀ ਲਈ ਅਸੀਂ ਪਹਿਲੇ ਬਜਟ ਵਿਚ ਤੇ ਇਸ ਸਾਲ ਦੇ ਬਜਟ ਵਿਚ ਵੀ "ਨਿਰੰਤਰ ਸਰਵਪੱਖੀ ਸੰਗਠਿਤ, ਸੰਤੁਲਿਤ ਵਿਕਾਸ" ਦੀ ਪਹੁੰਚ-ਵਿਧੀ ਨੂੰ ਅਪਣਾਇਆ ਹੈ, ਜੋ ਪੰਜਾਬ ਦੇ ਆਰਥਿਕ ਇਤਿਹਾਸਕ ਵਿਚ ਇੱਕ ਵਰਣਨਯੋਗ ਪਹਿਲ-ਕਦਮੀ ਹੈ। ਇਸ ਪਹੁੰਚ ਵਿਧੀ ਦੇ ਅਨੁਸਾਰ, ਅਸੀਂ ਬਜਟ ਤਿਆਰ ਕਰਨ ਦੇ ਪ੍ਰਸੰਗ ਵਿਚ, ਯੋਜਨਾ ਬਦੀ ਦੇ ਵਿਸ਼ੇਸ਼ੱਗਾਂ, ਆਰਥਿਕ ਮਾਹਿਰਾਂ, ਖੇਤੀਬਾੜੀ ਦੇ ਪ੍ਰਤੀਨਿਧਾਂ, ਉਦਯੋਗ ਅਤੇ ਵਪਾਰ ਦੇ ਨੁਮਾਇੰਦਿਆਂ ਆਦਿ ਨਾਲ ਡੂੰਘੇ ਵਿਚਾਰ-ਵਟਾਂਦਰੇ ਕੀਤੇ ਹਨ।

6. ਪਿਛਲੇ ਕਈ ਦਹਾਕਿਆਂ ਤੋਂ ਸਮਾਜ ਦੇ ਉਹ ਵਰਗ, ਖ਼ਾਸ ਕਰ ਪੱਛੜੇ ਅਤੇ ਦਲਿਤ ਵੀਰ, ਜੋ ਹੁਣ ਤੱਕ ਠੋਸ ਢੰਗ ਨਾਲ ਵਿਕਾਸ ਦੇ ਲਾਭਾਂ ਤੋਂ ਵਾਂਝੇ ਰਹੇ ਹਨ, ਅਸੀਂ ਉਹਨਾਂ ਦੀ ਨਿਸ਼ਾਨ-ਦੇਹੀ ਕੀਤੀ ਹੈ ਅਤੇ ਉਹਨਾਂ ਦੇ ਕਲਿਆਣ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ।

7. ਬਜਟ ਤਿਆਰ ਕਰਨ ਵੇਲੇ ਮੇਰੀ ਸਰਕਾਰ ਨੂੰ ਬੜੀ ਸ਼ਿੱਦਤ ਨਾਲ ਫੇਰ ਅਹਿਸਾਸ ਹੋਇਆ ਹੈ ਕਿ ਪੰਜਾਬ ਰਾਜ ਪਾਸ ਮਾਲੀ ਸਾਧਨਾਂ ਅਤੇ ਵਸੀਲਿਆਂ ਦੀ ਬਹੁਤ ਭਾਰੀ ਕਮੀ ਹੈ ਜਿਨ੍ਹਾਂ ਕਾਰਣ ਸਾਨੂੰ ਆਪਣੇ ਕਲਿਆਣਕਾਰੀ ਲਕਸ਼ ਨੂੰ ਸਾਕਾਰ ਕਰਨ ਵਿਚ ਬਹੁਤ ਕਠਿਨਾਈਆਂ ਅਤੇ ਔਕੜਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਕਿਉਂਕਿ ਵਿੱਤੀ ਸਾਧਨਾਂ ਅਤੇ ਮਾਲੀ ਵਸੀਲਿਆਂ ਉਪਰ ਕੇਂਦਰ ਸਰਕਾਰ ਦੀ ਪਿਛਲੇ 50 ਸਾਲਾਂ ਤੋਂ ਅਜ਼ਾਰਾਦਾਰੀ ਚੱਲੀ ਆ ਰਹੀ ਹੈ; ਰਾਜ ਸਰਕਾਰਾਂ ਨੂੰ ਮਾਲੀ ਸਾਧਨਾਂ ਲਈ ਕੇਂਦਰ ਦੀ ਮੁਹਤਾਜੀ ਝੱਲਣੀ ਪੈ ਰਹੀ ਹੈ। ਮਿਸਾਲ ਵਜੋਂ, ਕੇਂਦਰੀ ਟੈਕਸਾਂ ਦਾ ਕੇਵਲ 27 ਫੀਸਦੀ ਹਿੱਸਾ ਹੀ ਰਾਜਾਂ ਨੂੰ ਦਿੱਤਾ ਜਾਂਦਾ ਹੈ ਜਦ ਕਿ 73 ਫੀਸਦੀ ਹਿੱਸਾ ਕੇਂਦਰ ਆਪਣੇ ਪਾਸ ਹੀ ਰੱਖਦਾ ਹੈ। ਨਿਆਂਸ਼ੀਲ ਦ੍ਰਿਸ਼ਟੀ ਤੋਂ ਤਾਂ ਕੇਂਦਰ ਅਤੇ ਰਾਜਾਂ ਦਾ ਹਿੱਸਾ ਬਰਾਬਰ-ਬਰਾਬਰ ਦਾ ਹੋਣਾ ਚਾਹੀਦਾ ਹੈ, ਜਿਸ ਦਾ ਅਰਥ ਹੈ ਕਿ ਰਾਜਾਂ ਨੂੰ ਘੱਟੋ-ਘੱਟ ਕੇਂਦਰੀ ਟੈਕਸਾਂ ਦਾ 50 ਫੀਸਦੀ ਹਿੱਸਾ ਮਿਲਣਾ ਚਾਹੀਦਾ ਹੈ, ਤਾਂ ਕਿ ਵੱਖ-ਵੱਖ ਰਾਜ ਆਪਣੀਆਂ ਆਪਣੀਆਂ ਭਿੰਨ ਵਿਭਿੰਨ ਪ੍ਰਾਦੇਸ਼ਿਕ ਸਮੱਸਿਆਵਾਂ ਨੂੰ ਭਲੀ ਭਾਂਤ ਨਜਿੱਠ ਸਕਣ ਅਤੇ ਇਲਾਕਾਈ ਅਤੇ ਸਮਾਜਿਕ ਅਸੰਤੁਲਨ ਦਾ ਸਮਾਧਾਨ ਕਰ ਸਕਣ।

8. ਭਾਰਤ ਸਰਕਾਰ ਵੱਲੋਂ ਵਿੱਤੀ ਸਾਧਨਾਂ ਦੇ ਵਿਕੇਂਦਰੀਕਰਣ ਲਈ ਬਣਾਈ ਗਈ ਕਮੇਟੀ ਦੀ, ਕੁਝ ਮਹੀਨੇ ਪਹਿਲੇ ਹੋਈ ਮੀਟਿੰਗ ਵਿਚ ਇਸ ਮਾਮਲੇ ਨੂੰ ਮੈਂ ਬੜੇ ਜ਼ੋਰਦਾਰ ਢੰਗ ਨਾਲ ਉਠਾਇਆ ਸੀ ਕਿ ਰਾਜਾਂ ਦੀ ਪ੍ਰਭਾਵਕਾਰੀ ਯੋਜਨਾਬੰਦੀ ਅਤੇ ਸਾਰਥਕ ਵਿੱਤੀ-ਸਬੰਧ (ਫਿਸਕਲ ਮੈਨੇਜਮੈਂਟ) ਲਈ ਵਿੱਤੀ ਸਵੈ-ਗੋਚਰਤਾ (ਫਾਇਨੈਂਸ਼ਿਅਲ ਆਟੋਨੋਮੀ) ਬਹੁਤ ਜ਼ਰੂਰੀ ਹੈ, ਜਿਸ ਲਈ ਮਾਲੀ ਸਾਧਨਾਂ ਵਸੀਲਿਆਂ ਅਤੇ ਅਧਿਕਾਰਾਂ ਦਾ ਵਿਕੇਂਦਰੀਕਰਣ ਅਵੱਸ਼ਕ ਹੈ। ਪਰ ਆਰਥਿਕ ਖ਼ੁਦਮੁਖ਼ਤਿਆਰੀ ਤਸਵੀਰ ਦਾ ਇੱਕ ਪਹਿਲੂ ਹੀ ਹੈ, ਤੇ ਆਪਣੇ ਆਪ ਵਿਚ ਇਹ ਸੰਕਲਪ ਅਧੂਰਾ ਹੈ। ਆਰਥਿਕ ਸਵੈ-ਗੋਚਰਤਾ ਦੇ ਨਾਲ-ਨਾਲ ਰਾਜਨੀਤਿਕ ਅਤੇ ਵਿਧਾਨਿਕ ਆਟੋਨੋਮੀ ਵੀ ਬਹੁਤ ਜ਼ਰੂਰੀ ਹੈ। ਦੂਜੇ ਸ਼ਬਦਾਂ ਵਿਚ ਕੇਂਦਰ ਅਤੇ ਰਾਜਾਂ ਦੇ ਸਬੰਧਾਂ ਵਿਚ ਮੂਲਕ ਤੌਰ ਤੇ ਸੰਵਿਧਾਨਿਕ ਤਬਦੀਲੀਆਂ ਦੀ ਲੋੜ

[ਵਿੱਤ ਅਤੇ ਯੋਜਨਾ ਮੰਤਰੀ]

ਹੈ । ਕਾਨੂੰਨਸਾਜ਼ੀ ਸਬੰਧੀ ਕੇਂਦਰੀ ਸੂਚੀ (ਯੂਨੀਅਨ ਲਿਸਟ), ਰਾਜ ਸੂਚੀ (ਸਟੇਟ ਲਿਸਟ) ਅਤੇ ਸਾਂਝੀ ਸੂਚੀ (ਕਨਕਰੰਟ ਲਿਸਟ) ਵਿਚ ਇਸ ਪ੍ਰਕਾਰ ਸੰਸ਼ੋਧਨ ਹੋਣੇ ਚਾਹੀਦੇ ਹਨ ਕਿ ਰਾਜਾਂ ਨੂੰ ਵੱਧ ਤੋਂ ਵੱਧ ਰਾਜਨੀਤਿਕ, ਵਿਧਾਨਿਕ ਅਤੇ ਵਿੱਤੀ ਸਵੈ-ਨਿਰਭਰਤਾ ਪ੍ਰਾਪਤ ਹੋ ਸਕੇ । ਕੇਂਦਰ ਅਤੇ ਰਾਜਾਂ ਵਿਚਕਾਰ ਅਧਿਕਾਰ ਵੰਡ ਦੇ ਅੰਤਰਗਤ "ਬਚਦੇ ਅਧਿਕਾਰ" (ਰੇਜ਼ੀਡਿਊਲ ਪਾਵਰਜ਼) ਰਾਜਾਂ ਪਾਸ ਹੋਣ । ਰਾਜਨੀਤਿਕ, ਵਿਧਾਨਿਕ, ਵਿੱਤੀ ਅਤੇ ਯੋਜਨਾਬੰਦੀ ਸਾਧਨਾਂ ਅਤੇ ਸ਼ਕਤੀਆਂ ਦਾ ਵਿਕੇਂਦਰੀਕਰਣ ਇਸ ਲਈ ਵੀ ਜ਼ਰੂਰੀ ਹੈ ਕਿ ਰਾਜ ਵਿਧਾਨ ਸਭਾਵਾਂ ਅਤੇ ਸਥਾਨਿਕ ਸਰਕਾਰ (ਲੋਕਲ ਗੌਰਮਿੰਟ) ਦੀਆਂ ਸੰਸਥਾਵਾਂ ਰਾਹੀਂ ਰਾਜ ਸਰਕਾਰਾਂ ਦਾ ਹੀ ਲੋਕਾਂ ਨਾਲ ਸਿੱਧਾ ਅਤੇ ਨੇੜੇ ਦਾ ਸਬੰਧ ਅਤੇ ਸਮਾਜਿਕ-ਰਾਜਨੀਤਿਕ ਆਦਾਨ ਪ੍ਰਦਾਨ ਹੁੰਦਾ ਹੈ, ਰਾਜ ਸਰਕਾਰ ਲੋਕਾਂ ਪ੍ਰਤੀ ਸਿੱਧੇ ਤੌਰ ਤੇ ਜਵਾਬਦੇਹ ਹੁੰਦੀ ਹੈ । ਸਿੱਧੇ ਤੌਰ ਤੇ ਜਵਾਬਦੇਹੀ (ਡਾਇਰੈਕਟ ਅਕਾਊਂਟੇਬਿਲਟੀ) ਦਾ ਵੀ ਇਹ ਤਕਾਜ਼ਾ ਹੈ ਕਿ ਰਾਜਾਂ ਪਾਸ ਵੱਧ ਤੋਂ ਵੱਧ ਸਾਧਨ ਅਤੇ ਸ਼ਕਤੀਆਂ ਹੋਣ, ਤਾਂ ਕਿ ਉਹ ਵਿਕਾਸ-ਮਾਰਗ ਤੇ ਅੱਗੇ ਵੱਧਦੇ ਹੋਏ ਲੋਕਾਂ ਦੀਆ ਆਸ਼ਾਵਾਂ ਅਤੇ ਆਕਾਂਖਿਆਵਾਂ ਤੇ ਪੂਰਾ ਉਤਰ ਸਕਣ ।

9. ਮਾਨਯੋਗ ਸਪੀਕਰ ਸਾਹਿਬ, ਅਗਲੇ ਸਾਲ ਅਸੀਂ ਖਾਲਸਾ ਪੰਥ ਦੀ ਸਿਰਜਣਾ ਦੀ ਤੀਜੀ ਸ਼ਤਾਬਦੀ ਮਨਾਉਣ ਲਈ ਤਿਆਰੀਆਂ ਕਰ ਰਹੇ ਹਾਂ, ਜਿਸ ਸਬੰਧੀ ਬਜਟ ਵਿਚ ਵੀ ਮਾਲੀ ਵਿਵਸਥਾ ਕੀਤੀ ਗਈ ਹੈ, ਤਾਂ ਕਿ ਵਿਸ਼ਵ ਭਰ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਪੈਗੰਬਰੀ ਸੁਨੇਹਾ ਉਜਾਗਰ ਹੋ ਸਕੇ ਕਿ ਮੂਲ ਰੂਪ ਵਿਚ ਸਾਰੀ ਮਨੁੱਖਤਾ "ਇਕ" ਹੈ—"ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ" । (ਥੰਪਿੰਗ) ਵਿਸ਼ਾਲ ਅਰਥਾਂ ਵਿਚ ਭਾਰਤੀ ਸਭਿਅਤਾ ਦਾ ਏਹੋ ਕੇਂਦਰੀ ਸੰਦੇਸ਼ ਹੈ, ਜੋ ਵੱਖ-ਵੱਖ ਫਿਰਕਿਆਂ ਵਿਚ ਭਾਈਚਾਰਕ ਸਾਂਝ, ਏਕਤਾ ਅਤੇ ਸਦਭਾਵਨਾ ਦਾ ਆਧਾਰ ਹੈ । ਇਸ ਆਧਾਰ ਤੇ ਹੀ, ਜਿਵੇਂ ਕਿ ਮੈਂ ਪਹਿਲੋਂ ਕਿਹਾ ਸੀ, ਆਰਥਿਕ ਉੱਨਤੀ ਨਿਰਭਰ ਹੈ ।

10. ਮੈਂ ਹੁਣ ਪੰਜਾਬ ਦੀ ਅਰਥ-ਵਿਵਸਥਾ ਉਤੇ ਇਕ ਝਾਤ ਪਾਉਣ ਅਤੇ ਰਾਜ ਦੀ ਵਿੱਤੀ ਸਥਿਤੀ ਬਾਰੇ ਦੱਸਣ ਦੀ ਆਗਿਆ ਚਾਹਾਂਗਾ ।

**ਪੰਜਾਬ ਦੀ ਅਰਥ-ਵਿਵਸਥਾ ਤੇ ਨਜ਼ਰਸਾਨੀ**

11. ਰਾਜ ਦੀ ਪ੍ਰਤੀ ਜੀਅ ਆਮਦਨ 1995-96 ਵਿਚ 4172/- ਰੁਪਏ ਦੇ ਮੁਕਾਬਲੇ 1996-97 ਵਿਚ 4371/- ਰੁਪਏ ਅਨੁਮਾਨਿਤ ਕੀਤੀ ਗਈ ਜੋ ਕਿ 4.77 ਫ਼ੀਸਦੀ ਦਾ ਵਾਧਾ ਦਰਸਾਉਂਦੀ ਹੈ, ਜਦੋਂ ਕਿ ਪੰਜਾਬ ਦੀਆਂ ਵਰਤਮਾਨ ਕੀਮਤਾਂ ਦੇ ਅਨੁਸਾਰ ਪ੍ਰਤੀ-ਜੀਅ ਆਮਦਨ 1995-96 ਦੌਰਾਨ 16,044 ਰੁਪਏ ਤੋਂ ਵੱਧ ਕੇ 1996-97 ਦੌਰਾਨ 18,213 ਰੁਪਏ ਹੋ ਗਈ ਹੈ ।

12. ਪੰਜਾਬ ਦੀ ਅਰਥ ਵਿਵਸਥਾ ਦੇ ਵੱਖ ਵੱਖ ਸੈਕਟਰਾਂ ਦੇ ਵਿਆਪਕ ਆਰਥਿਕ ਵਿਸ਼ਲੇਸ਼ਣ ਤੋਂ ਪਤਾ ਲੱਗਦਾ ਹੈ ਕਿ ਸਥਿਰ ਕੀਮਤਾਂ (1980-81) ਤੇ ਰਾਜ ਦੇ ਕੁਲ ਰਾਜ ਘਰੇਲੂ ਉਤਪਾਦਨ (ਜੀ. ਐਸ. ਡੀ. ਪੀ.) 1995-96 ਦੇ 10,418 ਕਰੋੜ ਰੁਪਏ ਤੋਂ ਵਧ

ਕੇ 1996-97 ਵਿਚ 11,122 ਕਰੋੜ ਰੁਪਏ ਹੋ ਗਿਆ ਹੈ ਜੋ ਕਿ 6.76 ਫ਼ੀਸਦੀ ਦੀ ਵਾਧਾ ਦਰ ਦਰਸਾਉਂਦਾ ਹੈ। ਅੱਠਵੀਂ ਯੋਜਨਾ ਦੇ ਸਮੇਂ ਦੌਰਾਨ ਜੀ. ਐਸ. ਡੀ. ਪੀ. ਨੇ 4.81 ਫ਼ੀਸਦੀ ਦੀ ਵਿਕਾਸ ਦਰ ਦਰਸਾਈ ਹੈ।

13. ਖੇਤੀਬਾੜੀ ਸੈਕਟਰ ਦੀ ਕਾਰਗੁਜ਼ਾਰੀ, ਜਿਸ ਵਿਚ ਪਸ਼ੂ-ਧਨ ਵੀ ਸ਼ਾਮਲ ਹੈ, ਜੋ ਜੀ. ਐਸ. ਜੀ. ਪੀ. ਦਾ ਤਕਰੀਬਨ 43 ਫ਼ੀਸਦੀ ਬਣਦਾ ਹੈ, ਰਾਜ ਦੀ ਅਰਥ-ਵਿਵਸਥਾ ਦਾ ਮਹੱਤਵਪੂਰਣ ਪੱਖ ਹੈ। ਸਥਿਰ ਕੀਮਤਾਂ (1980-81) ਦੇ ਅਨੁਸਾਰ ਇਸ ਸੈਕਟਰ ਤੋਂ ਕੁਲ ਰਾਜ ਘਰੇਲੂ ਉਤਪਾਦਨ ਦੇ ਅਨੁਮਾਨ ਸਾਲ 1995-96 ਵਿਚ 4609 ਕਰੋੜ ਰੁਪਏ ਤੋਂ ਵੱਧ ਕੇ 1996-97 ਵਿਚ 4943 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ ਜੋ ਕਿ 7.24 ਫ਼ੀਸਦੀ ਦੀ ਵਾਧਾ ਦਰ ਦਰਸਾਉਂਦੇ ਹਨ। ਸੈਕੰਡਰੀ ਸੈਕਟਰ, ਜਿਨ੍ਹਾਂ ਵਿਚ ਉਤਪਾਦਨ, ਉਸਾਰੀ ਅਤੇ ਬਿਜਲੀ ਸੈਕਟਰ ਸ਼ਾਮਿਲ ਹਨ, ਦੁਆਰਾ 1996-97 ਵਿਚ 8.72 ਪ੍ਰਤੀਸ਼ਤ ਦੀ ਵਾਧਾ-ਦਰ ਦਰਸਾਏ ਜਾਣ ਦੀ ਸੰਭਾਵਨਾ ਹੈ। ਉਤਪਾਦਨ ਸੈਕਟਰ, ਜਿਨ੍ਹਾਂ ਦਾ ਸੈਕੰਡਰੀ ਸੈਕਟਰ ਵਿਚ 75 ਫ਼ੀਸਦੀ ਤੋਂ ਜ਼ਿਆਦਾ ਹਿੱਸਾ ਹੈ, ਨੇ 1996-97 ਦੌਰਾਨ 10.09 ਫ਼ੀਸਦੀ ਦੀ ਵਾਧਾ ਦਰ ਰਜਿਸਟਰ ਕੀਤੀ ਗਈ ਹੈ। ਤੀਜੇ ਦਰਜੇ ਦੇ ਸੈਕਟਰ ਜਿਨ੍ਹਾਂ ਵਿਚ ਸੇਵਾਵਾਂ ਸੈਕਟਰ ਸ਼ਾਮਲ ਕੀਤੇ ਜਾਂਦੇ ਹਨ, ਦੀ 8ਵੀਂ ਪੰਜ ਸਾਲਾ ਯੋਜਨਾ ਦੌਰਾਨ 4.08 ਫ਼ੀਸਦੀ ਦੀ ਦਰ ਨਾਲ ਵਿਕਾਸ ਕਰਨ ਦੀ ਉਮੀਦ ਕੀਤੀ ਜਾਂਦੀ ਹੈ।

**ਵਿੱਤੀ ਦ੍ਰਿਸ਼**

14. ਸਾਡੀ ਸਰਕਾਰ ਨੇ ਫ਼ਰਵਰੀ, 1997 ਵਿਚ ਜਦੋਂ ਕਾਰਜ-ਭਾਰ ਸੰਭਾਲਿਆ ਤਾਂ ਉਸ ਸਮੇਂ ਰਾਜ ਬੇ-ਮਿਸਾਲ ਵਿੱਤੀ ਸੰਕਟ ਦਾ ਸਾਹਮਣਾ ਕਰ ਰਿਹਾ ਸੀ। ਰਾਜ ਵਿਚ ਵੱਡੇ ਟੈਕਸਾਂ ਦੀ ਵਸੂਲੀ ਢਿੱਲੀ ਅਤੇ ਕਈ ਕੇਸਾਂ ਵਿਚ ਨਾਕਾਰਾਤਮਕ ਸੀ ਤੇ ਗੈਰ-ਯੋਜਨਾ ਖ਼ਰਚ ਬੜੀ ਤੇਜ਼ੀ ਨਾਲ ਵੱਧ ਰਿਹਾ ਸੀ। ਕਮਜ਼ੋਰ ਤੇ ਭਾਰੇ ਵਿੱਤੀ ਸੰਕਟ ਵਿਚ ਘਿਰੀ ਹੋਈ ਮੇਰੀ ਸਰਕਾਰ ਸਾਹਮਣੇ ਪਹਿਲਾ ਕਾਰਜ ਰਾਜ ਨੂੰ ਇਸ ਵਿੱਤੀ ਦਲਦਲ ਵਿਚੋਂ ਬਾਹਰ ਕੱਢਣਾ ਅਤੇ ਇਸਦੇ ਵਿੱਤਾਂ ਨੂੰ ਪੱਕੇ ਪੈਰੀਂ ਖੜ੍ਹਾ ਕਰਨਾ ਹੈ। ਸ਼੍ਰੀਮਾਨ ਜੀ, ਅਸੀਂ ਆਪਣੇ ਯਤਨਾਂ ਵਿਚ ਕਾਮਯਾਬ ਹੋਏ ਹਾਂ, (ਥੰਪਿੰਗ) ਅਸੀਂ ਸਖ਼ਤ ਆਰਥਿਕ ਉਪਰਾਲੇ ਕਰਕੇ ਕਰਾਂ ਦੇ ਨਾਕਾਰਾਤਮਕ ਵਾਧੇ ਨੂੰ ਠੱਲ੍ਹ ਪਾਈ ਅਤੇ ਗੈਰ-ਜ਼ਰੂਰੀ ਖ਼ਰਚਿਆਂ ਤੇ ਕੰਟਰੋਲ ਕਰ ਲਿਆ ਗਿਆ ਹੈ। ਅਸੀਂ ਕਰ ਅਤੇ ਗੈਰ-ਕਰ ਉਪਾਵਾਂ ਦੇ ਸਬੰਧ ਵਿਚ ਬੜੇ ਹੀ ਵਿਗਿਆਨਕ ਢੰਗ ਅਪਣਾਏ ਜਿਹੜੇ ਕਰ ਆਮਦਨੀ ਵਿਚ ਨਿਰੰਤਰ ਵਾਧੇ, ਕੀਮਤਾਂ ਵਿਚ ਚੜ੍ਹਾਅ ਅਤੇ ਕਰ ਅਦਾਇਗੀ ਦੀ ਇਕਸਾਰਤਾ ਦੇ ਸਿਧਾਂਤਾਂ ਉੱਤੇ ਆਧਾਰਤ ਸਨ ਅਤੇ ਵਸੂਲੀ ਦੀ ਸਮਰੱਥਾ ਨਾਲ ਜੋੜੇ ਗਏ ਸਨ। ਇਹਨਾਂ ਉਪਰਾਲਿਆਂ ਦੇ ਨਾਲ ਅਸੀਂ ਸਾਲ 1997-98 ਲਈ 2100 ਕਰੋੜ ਰੁਪਏ ਦੀ ਪ੍ਰਵਾਨਿਤ ਸਾਲਾਨਾ ਯੋਜਨਾ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਲਈ ਕਾਫ਼ੀ ਫੰਡ ਜੁਟਾਉਣ ਵਿਚ ਕਾਮਯਾਬ ਹੋਏ ਹਾਂ। (ਥੰਪਿੰਗ) ਇਹ ਸ਼ਾਨਦਾਰ ਨਤੀਜਾ ਪ੍ਰਾਪਤ ਕੀਤਾ ਗਿਆ ਹੈ ਭਾਵੇਂ ਕਿ ਸਾਨੂੰ ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਲਈ 660 ਕਰੋੜ ਰੁਪਏ ਦੇ ਵਧੀਕ ਫੰਡ ਮੁਹੱਈਆ ਕਰਨੇ ਪਏ ਸਨ ਅਤੇ ਕੁਝ ਕੁ ਪਾਤਰ ਕੇਸਾਂ ਵਿਚ, ਸਰਕਾਰ ਨੇ ਇਸਨੂੰ ਹੋਰ

[ਵਿੱਤ ਅਤੇ ਯੋਜਨਾ ਮੰਤਰੀ]
ਵਧਾਉਣ ਦਾ ਫੈਸਲਾ ਕੀਤਾ । ਇਹ ਪਹਿਲੀ ਵਾਰੀ ਹੈ ਕਿ ਸਰਕਾਰ ਆਪਣੇ ਸਾਲਾਨਾ ਯੋਜਨਾ ਦੇ ਮਿਥੇ ਹੋਏ ਟੀਚੇ ਨੂੰ 100 ਫੀਸਦੀ ਪ੍ਰਾਪਤ ਕਰਨ ਵਿਚ ਸਫਲ ਹੋਈ ਹੈ । (ਥੰਪਿੰਗ) ਨਿਰਸੰਦੇਹ ਇਹ ਮਾਅਰਕੇ ਵਾਲੀ ਪ੍ਰਾਪਤੀ ਹੈ । ਜਿਸ ਤੇ ਸਾਨੂੰ ਅੱਜ ਇਥੇ ਮੌਜੂਦਾ ਸਮੂਹ ਮੈਂਬਰ- ਸਾਹਿਬਾਨ ਨੂੰ ਫ਼ਖਰ ਮਹਿਸੂਸ ਕਰਨਾ ਚਾਹੀਦਾ ਹੈ । ਜਿਥੋਂ ਤਕ ਮੇਰਾ ਵਿਚਾਰ ਹੈ ਕਿ ਮੈਂ ਸਾਡੀ ਸਰਕਾਰ ਦੀ ਇਸ ਵਧੀਆ ਕਾਰਗੁਜਾਰੀ ਦੇ ਮੀਲ-ਪੱਥਰ ਨੂੰ ਇੱਕ ਸਹੀ ਮਾਪਦੰਡ ਵਜੋਂ ਅਤੇ ਤੀਬਰ ਵਿਕਾਸ ਦੇ ਰਸਤੇ ਵਿਚ ਆਉਣ ਵਾਲੀਆਂ ਰੁਕਾਵਟਾਂ ਤੇ ਕਾਬੂ ਪਾਉਣ ਦੇ ਇਸਦੇ ਦ੍ਰਿੜ ਇਰਾਦੇ ਦੀ ਖ਼ਾਸੀਅਤ ਨੂੰ ਉਜਾਗਰ ਕਰਨਾ ਚਾਹਾਂਗਾ ।

**1997-98 ਦੌਰਾਨ ਪ੍ਰਾਪਤੀਆਂ ਅਤੇ ਸਾਲਾਨਾ ਯੋਜਨਾ 1998-99**

15. ਇਸ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਇਸ ਗੱਲ ਤੋਂ ਜਾਣੂ ਹਨ ਕਿ ਸਾਡੀ ਸਰਕਾਰ ਨੇ 12 ਫਰਵਰੀ, 1998 ਨੂੰ ਆਪਣੇ ਕਾਰਜਭਾਰ ਦਾ ਇਕ ਵਰ੍ਹਾ ਮੁਕੰਮਲ ਕਰ ਲਿਆ ਹੈ ਅਤੇ ਇਸ ਸਮੇਂ ਦੇ ਦੌਰਾਨ ਇਸਨੇ ਰਾਜ ਦੇ ਦਿਹਾਤੀ ਅਤੇ ਸ਼ਹਿਰੀ ਇਲਾਕਿਆ ਦੇ ਸਮੁੱਚੇ ਸਮਾਜਿਕ ਅਤੇ ਆਰਥਿਕ ਵਿਕਾਸ ਲਈ ਸਾਂਝੀਆਂ ਕੋਸ਼ਿਸ਼ਾਂ ਕੀਤੀਆਂ । ਇਸ ਵਚਨ-ਬੱਧਤਾ ਨੂੰ 8ਵੀਂ ਪੰਜ ਸਾਲਾ ਯੋਜਨਾ ਵਿਚ ਖਰਚ ਕੀਤੇ 6819 ਕਰੋੜ ਰੁਪਏ ਦੇ ਮੁਕਾਬਲੇ 9ਵੀਂ ਪੰਜ ਸਾਲਾ ਯੋਜਨਾ ਵਿਚ 14,300 ਕਰੋੜ ਰੁਪਏ (ਮੌਜੂਦਾ ਕੀਮਤਾਂ ਉਤੇ) ਦੇ ਪ੍ਰਮਾਨਿਤ ਖ਼ਰਚੇ ਦੁਆਰਾ ਪੂਰੀ ਤਰ੍ਹਾਂ ਮੁੜ ਦੁਹਰਾਇਆ ਗਿਆ ਹੈ । (ਥੰਪਿੰਗ) ਰਾਜ ਦੀ ਅਰਥ ਵਿਵਸਥਾ ਦੀ ਵਿਕਾਸ-ਦਰ ਵਧਾਉਣ, ਰੋਜ਼ਗਾਰ ਲਈ ਮੌਕੇ ਪੈਦਾ ਕਰਨ, ਪੰਜਾਬ ਵਿਚਲੀਆਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਲਈ ਘਟੋ ਘੱਟ ਮੁਢਲੀਆਂ ਸੇਵਾਵਾਂ ਮੁਹੱਈਆ ਕਰਾਉਣ ਅਤੇ ਉਨ੍ਹਾਂ ਨੂੰ ਉਪਰ ਉਠਾਉਣ ਦੇ ਕੰਮ ਨੂੰ ਧਿਆਨ ਵਿਚ ਰੱਖਦ ਹੋਏ ਪੰਜਾਬ ਅੰਦਰ ਯੋਜਨਾ ਬੱਧ ਆਰਥਿਕ ਵਿਕਾਸ ਦੇ ਅਮਲ ਵਿਚ ਵਿਆਪਕ ਸੁਧਾਰ ਲਿਆਂਦਾ ਜਾਣਾ ਹੈ । ਪੰਚਾਇਤੀ ਰਾਜ ਸੰਸਥਾਵਾਂ ਰਾਹੀਂ ਵਿਕੇਂਦਰੀਕ੍ਰਿਤ ਯੋਜਨਾਬੰਦੀ ਨੂੰ ਮਜ਼ਬੂਤ ਕਰਨ ਲਈ ਹੇਠਲੇ ਪੱਧਰ ਤਕ ਯੋਜਨਾ ਤਿਆਰ ਕੀਤੀ ਜਾ ਰਹੀ ਹੈ । ਇਸ ਵਚਨਬੱਧਤਾ ਨੂੰ ਪੂਰਾ ਕਰਨ ਲਈ ਰੋਜ਼ਗਾਰ ਦੇ ਮੌਕੇ ਜੁਟਾਉਣ ਅਤੇ ਜੀਅ ਪ੍ਰਤੀ ਆਮਦਨ ਵਧਾਉਣ ਦੇ ਨਾਲ-ਨਾਲ ਮੁਨਾਸਿਬ ਸਮਾਜਿਕ ਅਤੇ ਆਰਥਿਕ ਬੁਨਿਆਦੀ ਢਾਂਚਾ ਵੀ ਮਹੱਈਆ ਕਰਾਉਣ ਦੇ ਮੰਤਵ ਨਾਲ ਬਲਾਕ ਪੱਧਰ ਉਤੇ ਯੋਜਨਾਬੰਦੀ ਦੀ ਬੜੇ ਜ਼ੋਰ-ਸ਼ੋਰ ਨਾਲ ਪੈਰਵੀ ਕੀਤੀ ਜਾ ਰਹੀ ਹੈ ।

16. ਜਦੋਂ ਮੇਰੀ ਸਰਕਾਰ ਨੇ ਕਾਰਜ ਭਾਰ ਸੰਭਾਲਿਆ, ਰਾਜ ਦਾ ਖਜ਼ਾਨਾ ਵਿਹਾਰਕ ਤੌਰ ਤੇ ਖ਼ਾਲੀ ਸੀ ਅਤੇ ਆਮ ਕਰਕੇ ਇਹ ਮਹਿਸੂਸ ਕੀਤਾ ਜਾਂਦਾ ਸੀ ਕਿ ਰਾਜ ਸਰਕਾਰ ਵਿਕਾਸ ਕਾਰਜਾਂ ਉਪਰ ਕੋਈ ਰਕਮ ਖ਼ਰਚ ਕਰਨ ਦੇ ਸਮਰੱਥ ਨਹੀਂ ਹੋਵੇਗੀ । ਅੰਪਰ, ਸਾਡੀ ਸਰਕਾਰ ਨੇ ਸਾਂਝੇ ਯਤਨ ਕੀਤੇ ਅਤੇ ਰਾਜ ਦੇ ਵਿੱਤ ਦਾ ਢਿਉਂ ਪ੍ਰਬੰਧ ਕੀਤਾ ਜਿਸ ਨਾਲ ਸਾਲ 1997-98 ਦੌਰਾਨ ਯੋਜਨਾ ਖ਼ਰਚ 2,100 ਕਰੋੜ ਰੁਪਏ ਨੂੰ ਛੂਹ ਗਿਆ, ਜੋ ਯੋਜਨਾਬੰਦੀ ਕਮਿਸ਼ਨ ਦੁਆਰਾ ਪ੍ਰਵਾਨਿਤ ਮੂਲ ਸਾਲਾਨਾ ਯੋਜਨਾ ਖ਼ਰਚ

ਸੀ, ਇਸ ਤਰ੍ਹਾਂ ਪਹਿਲੀ ਵਾਰ 100 ਫੀਸਦੀ ਯੋਜਨਾ ਟੀਚੇ ਦੀ ਪ੍ਰਾਪਤੀ ਹੋਈ। ਇਹ ਸਭ ਤੋਂ ਵਧ ਮਹੱਤਵਪੂਰਣ ਹੈ ਕਿਉਂ ਜੋ ਰਾਜ ਸਰਕਾਰ ਨੂੰ ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਿਸ਼ਾਂ ਪੂਰੀਆਂ ਕਰਨ ਸਬੰਧੀ 1997-98 ਦੌਰਾਨ ਵਧੀਕ ਖ਼ਰਚ ਕਰਨਾ ਪਿਆ ਸੀ।

**ਸਾਲਾਨਾ ਯੋਜਨਾ 1998-99**

17. ਸਾਲਾਨਾ ਯੋਜਨਾ 1998-99 ਲਈ 2500.00 ਕਰੋੜ ਰੁਪਏ ਦਾ ਖ਼ਰਚ ਨਿਰਧਾਰਿਤ ਕੀਤਾ ਗਿਆ ਹੈ ਜਿਹੜਾ ਪਿਛਲੇ ਸਾਲ ਵਿਚ ਹੋਏ 2,100 ਕਰੋੜ ਰੁਪਏ ਦੇ ਖ਼ਰਚ ਦੇ ਮੁਕਾਬਲੇ 19 ਫੀਸਦੀ ਦਾ ਵਾਧਾ ਦਰਸਾਉਂਦਾ ਹੈ। (ਥੰਪਿੰਗ) ਇਸ ਯੋਜਨਾ ਲਈ ਖ਼ਰਚ ਰਾਜ ਦੇ ਆਪਣੇ ਵਿੱਤੀ ਸਾਧਨਾਂ ਅਤੇ ਭਾਰਤ ਸਰਕਾਰ ਤੋਂ ਪ੍ਰਾਪਤ ਸਹਾਇਤਾ ਰਾਹੀਂ ਕੀਤਾ ਜਾਵੇਗਾ। ਰਾਜ ਦੇ ਆਪਣੇ ਵਿੱਤੀ ਸਾਧਨ 1763.71 ਕਰੋੜ ਰੁਪਏ ਦੇ ਹਨ ਜਿਹਨਾਂ ਵਿਚ 399.34 ਕਰੋੜ ਰੁਪਏ ਦੇ ਵਧੀਕ ਵਸੀਲੇ ਵੀ ਸ਼ਾਮਲ ਹਨ। ਕੇਂਦਰੀ ਸਹਾਇਤਾ 736.29 ਕਰੋੜ ਰੁਪਏ ਦੀ ਹੈ। ਸਾਲਾਨਾ ਯੋਜਨਾ ਲਈ ਫੰਡ ਇਸ ਤਰ੍ਹਾਂ ਹੋਣਗੇ :—

| | (ਰੁਪਏ ਕਰੋੜਾਂ ਵਿਚ) |
|---|---|
| **(ੳ) ਰਾਜ ਸਰਕਾਰ ਦੇ ਵਸੀਲੇ** | |
| 1. ਰਾਜ ਦੇ ਆਪਣੇ ਵਸੀਲੇ .. | 1364.37 |
| 2. 1998-99 ਦੌਰਾਨ ਵਧੀਕ ਵਸੀਲੇ ਜੁਟਾਉਣੇ (ਵੱਖ ਵੱਖ ਉਪਾਵਾਂ ਤੋਂ) | 399.34 |
| ਕੁਲ ਜੋੜ (1+2) .. | 1763.71 |
| **(ਅ) ਕੇਂਦਰੀ ਸਹਾਇਤਾ** | |
| 1. ਫਾਰਮੂਲਾ ਆਧਾਰਤ ਕੇਂਦਰੀ ਸਹਾਇਤਾ (ਨਿਰੋਲ) .. | 299.55 |
| 2. ਬਾਹਰਲੇ ਸਹਾਇਤਾ ਪ੍ਰਾਪਤ ਪ੍ਰਾਜੈਕਟਾਂ ਲਈ ਵਧੀਕ ਕੇਂਦਰੀ ਸਹਾਇਤਾ .. | 261.20 |
| 3. ਤੀਬਰ ਸਿੰਜਾਈ ਲਾਭ ਪ੍ਰੋਗਰਾਮ (ਰਣਜੀਤ ਸਾਗਰ ਡੈਮ ਲਈ) .. | 167.00 |
| 4. ਸਰਹੱਦੀ ਇਲਾਕਾ ਵਿਕਾਸ .. | 8.54 |
| ਕੁਲ ਜੋੜ (1 ਤੋਂ 4) .. | 736.29 |
| ਕੁਲ ਵਸੀਲੇ (ੳ+ਅ) .. | 2500.00 |

[ਵਿੱਤ ਅਤੇ ਯੋਜਨਾ ਮੰਤਰੀ]

18. ਸਾਲ 1998-99 ਲਈ ਇਸ ਖ਼ਰਚ ਨੂੰ ਹੇਠ ਦਰਸਾਏ ਵਸੀਲਿਆਂ ਰਾਹੀਂ 7102.08 ਕਰੋੜ ਰੁਪਏ ਦੀ ਰਕਮ ਦੁਆਰਾ ਹੋਰ ਵਧਾਇਆ ਜਾਵੇਗਾ :—

(ਰੁਪਏ ਕਰੋੜਾਂ ਵਿਚ)

| | | |
|---|---|---|
| 1. | ਖੇਤੀਬਾੜੀ ਮੰਡੀਕਰਣ ਬੋਰਡ ਅਤੇ ਮਾਰਕੀਟਿੰਗ ਕਮੇਟੀਆਂ .. | 223.00 |
| 2. | ਦਿਹਾਤੀ ਵਿਕਾਸ ਫੰਡ .. | 20.00 |
| 3. | ਮਿਉਂਸਪਲ ਕਾਰਪੋਰੇਸ਼ਨਾਂ/ਮਿਉਂਸਪਲ ਕਮੇਟੀਆਂ ਅਤੇ ਨਗਰ ਪੰਚਾਇਤਾਂ ਵਲੋਂ ਆਪਣੇ ਵਸੀਲਿਆਂ ਰਾਹੀਂ ਕੀਤੇ ਜਾਣ ਵਾਲਾ ਖ਼ਰਚ .. | 353.19 |
| 4. | ਕੇਂਦਰੀ ਸਹਾਇਤਾ ਪ੍ਰਾਪਤ ਸਕੀਮਾਂ ਸਬੰਧੀ ਕੇਂਦਰ ਦਾ ਹਿੱਸਾ .. | 553.90 |
| 5. | ਪਬਲਿਕ ਸੈਕਟਰ ਦੇ ਅਦਾਰਿਆਂ ਅਤੇ ਸਹਿਕਾਰੀ ਸੰਸਥਾਵਾਂ ਦੁਆਰਾ ਪ੍ਰਾਪਤ ਕੀਤੇ ਜਾਣ ਵਾਲਾ ਸੰਸਥਾਵੀ ਵਿੱਤ .. | 5951.99 |
| | ਕੁਲ ਜੋੜ .. | 7102.08 |

**1998-99 ਦੀ ਸਾਲਾਨਾ ਯੋਜਨਾ ਲਈ ਨੀਤੀ**

19. ਸਾਲਾਨਾ ਯੋਜਨਾ 1998-99 ਦਾ ਮੁੱਖ ਜ਼ੋਰ ਸਿੰਜਾਈ ਸਹੂਲਤਾਂ ਵਧਾਉਣ ਅਤੇ ਸੰਗਠਿਤ ਕਰਨ, ਪੀਣ ਦਾ ਪਾਣੀ ਮੁਹੱਈਆ ਕਰਾਉਣ, ਜ਼ਰਾਇਤੀ ਵਿਕਾਸ ਨੂੰ ਤੀਬਰ ਕਰਨ, ਪੰਜਾਬੀ ਕਿਸਾਨ ਦੀ ਆਮਦਨ ਵਧਾਉਣ ਅਤੇ ਇਸ ਤੋਂ ਵੀ ਵੱਧ ਰੋਜ਼ਗਾਰ ਲਈ ਮੌਕੇ ਪੈਦਾ ਕਰਨ ਵੱਲ ਹੈ। ਇਸ ਤੋਂ ਇਲਾਵਾ, ਰਾਜ ਸਰਕਾਰ ਪ੍ਰਾਇਮਰੀ ਸਿਖਿਆ ਦੇ ਖੇਤਰ ਵਿਚ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆ ਕੇ ਇਸ ਵਿਚ ਗੁਣਆ-ਤਮਕ ਸੁਧਾਰ ਲਿਆਉਣ ਲਈ ਵੀ ਵਚਨਬੱਧ ਹੈ। ਯੋਜਨਾਬੰਦੀ ਕਮਿਸ਼ਨ ਦੁਆਰਾ ਜਾਰੀ ਕੀਤੀਆਂ ਅਗਵਾਈ ਲੀਹਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ, ਸਾਲਾਨਾ ਯੋਜਨਾ 1998-99 ਲਈ ਮੋਟੇ ਤੌਰ ਤੇ ਅਪਣਾਈ ਗਈ ਨੀਤੀ ਇਸ ਪ੍ਰਕਾਰ ਹੈ :

1. ਖੇਤੀਬਾੜੀ ਖੋਜ, ਖੇਤੀ ਉਤਪਾਦਨ ਵਿਚ ਵੰਨ-ਸੁਵੰਨਤਾ ਅਤੇ ਐਗਰੋ-ਪ੍ਰੋਸੈਸਿੰਗ ਅਤੇ ਖੇਤੀ ਆਧਾਰਤ ਉਦਯੋਗਾਂ ਉਤੇ ਵਿਸ਼ੇਸ਼ ਜ਼ੋਰ ਦਿੰਦੇ ਹੋਏ ਜ਼ਰਾਇਤੀ ਅਤੇ ਦਿਹਾਤੀ ਵਿਕਾਸ ਦੇ ਖੇਤਰਾਂ ਵਿਚ ਭਰਪੂਰ ਕੋਸ਼ਿਸ਼ਾਂ ;

2. ਬਿਜਲੀ ਤੇ ਸਿੰਜਾਈ ਸੈਕਟਰ ਉਤੇ ਮੁੱਖ ਜ਼ੋਰ ਖ਼ਾਸ ਕਰਕੇ ਸਾਲਾਨਾ ਯੋਜਨਾ ਤੋਂ ਬਾਹਰ ਵਸੀਲੇ ਜੁਟਾਉਣ ਰਾਹੀਂ ;

3. ਪੀਣ ਵਾਲੇ ਪਾਣੀ, ਸੜਕਾਂ, ਸਫ਼ਾਈ, 24 ਘੰਟੇ ਬਿਜਲੀ ਦੀ ਸਪਲਾਈ ਦੇ ਨਾਲ-ਨਾਲ ਗੁਣਾਤਮਕ ਸਿਖਿਆ ਅਤੇ ਸਿਹਤ ਸਹੂਲਤਾਂ ਦਾ ਉਪਬੰਧ ਕਰਦੇ ਹੋਏ ਪਿੰਡਾਂ ਤੇ ਨਗਰਾਂ ਅੰਦਰਲੇ ਮਿਆਰ ਵਿਚ ਸੁਧਾਰ ;

4. ਸਨਅੱਤੀ ਵਿਕਾਸ ਦੀ ਉੱਨਤੀ ਅਤੇ ਤਕਨੀਕੀ ਕੁਸ਼ਲਤਾ, ਤਜਰਬੇ ਅਤੇ ਸਿਖਲਾਈ ਵਿਚ ਸੁਧਾਰ ਲਿਆਉਣ ਰਾਹੀਂ ਵਧੀਕ ਰੋਜ਼ਗਾਰ ਦੇ ਮੌਕੇ ਵਿਸ਼ੇਸ਼ ਕਰਕੇ ਨਿਜੀ ਖੇਤਰ ਵਿਚ ਕਰਨੇ ; ਰਾਜ ਦੇ ਅਦਾਰਿਆਂ ਲਈ ਬਜਟੀ ਸਹਾਇਤਾ ਬੰਦ ਕਰਨ ਦੀ ਨੀਤੀ ਦੁਹਰਾਈ ਗਈ ਹੈ; ਅਤੇ

5. ਅਨੁਸੂਚਿਤ ਜਾਤੀਆਂ ਤੇ ਸਮਾਜ ਦੇ ਹੋਰਨਾਂ ਕਮਜ਼ੋਰ ਵਰਗਾਂ ਲਈ ਸਮਾਜਿਕ ਨਿਆਂ ਯਕੀਨੀ ਬਣਾਇਆ ਜਾਵੇਗਾ। ਬਜ਼ੁਰਗਾਂ, ਵਿਧਵਾਵਾਂ ਅਤੇ ਮੁਥਾਜ ਔਰਤਾਂ ਲਈ ਪੈਨਸ਼ਨ ਦਾ ਉਪਬੰਧ ਕਰਕੇ ਉਹਨਾਂ ਲਈ ਸਮਾਜਕ ਸੁਰੱਖਿਆ ਵਧਾਈ ਜਾਵੇਗੀ ਅਤੇ ਇਸ ਤੋਂ ਇਲਾਵਾ ਅਪਾਹਜ ਵਿਅਕਤੀਆਂ ਲਈ ਸਹਾਇਤਾ ਵਿਚ ਵੀ ਵਾਧਾ ਕੀਤਾ ਜਾਵੇਗਾ।

20. ਸਾਲਾਨਾ ਯੋਜਨਾ 1998-99 ਵਿਚ ਸੈਕਟਰ-ਵਾਰ ਖ਼ਰਚ ਐਲੋਕੇਟ ਕਰਦੇ ਸਮੇਂ ਜਿਹਨਾਂ ਨੀਤੀਆਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ ਉਹ ਹੇਠਾਂ ਲਿਖੇ ਅਨੁਸਾਰ ਹਨ:—

| ਕ੍ਰਮ ਨੰਬਰ | ਵਿਕਾਸ ਦੀ ਮੁੱਖ ਮੱਦ | | ਖ਼ਰਚ (ਰੁਪਏ ਕਰੋੜਾਂ ਵਿਚ) |
|---|---|---|---|
| 1. | ਖੇਤੀ ਬਾੜੀ ਅਤੇ ਸਹਾਇਕ ਧੰਦੇ | .. | 127.11 |
| 2. | ਦਿਹਾਤੀ ਵਿਕਾਸ | .. | 116.23 |
| 3. | ਵਿਸ਼ੇਸ਼ ਇਲਾਕਾ ਪ੍ਰੋਗਰਾਮ | .. | 13.15 |
| 4. | ਸਿੰਜਾਈ ਅਤੇ ਹੜ੍ਹ ਕੰਟਰੋਲ | .. | 302.01 |
| 5. | ਬਿਜਲੀ | .. | 841.04 |
| 6. | ਉਦਯੋਗ ਅਤੇ ਖਣਿਜ ਪਦਾਰਥ | .. | 53.01 |
| 7. | ਢੋ-ਢੁਆਈ | .. | 85.97 |
| 8. | ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ | .. | 4.15 |
| 9. | ਆਮ ਆਰਥਿਕ ਸੇਵਾਵਾਂ | .. | 76.08 |
| 10. | ਸਮਾਜਿਕ ਸੇਵਾਵਾਂ | .. | 846.98 |
| 11. | ਆਮ ਸੇਵਾਵਾਂ | .. | 34.27 |
| | ਕੁਲ ਜੋੜ | | 2500.00 |

[ਵਿੱਤ ਅਤੇ ਯੋਜਨਾ ਮੰਤਰੀ]

**ਬਿਜਲੀ**

21. ਰਾਜ ਵਿਚ ਖੇਤੀਬਾੜੀ, ਉਦਯੋਗ ਅਤੇ ਵਣਜ ਦੇ ਵਿਕਾਸ ਲਈ ਬਿਜਲੀ ਇਕ ਬੁਨਿਆਦੀ ਲੋੜ ਹੈ। ਮੇਰੀ ਸਰਕਾਰ ਰਾਜ ਵਿਚ ਬਿਜਲੀ ਸੈਕਟਰ ਦੇ ਵਿਕਾਸ ਨੂੰ ਪਰਮ ਅਗੇਤ ਦਿੰਦੀ ਹੈ। ਸਾਡਾ ਮੁੱਖ ਉਦੇਸ਼ ਬਿਜਲੀ ਉਤਪਾਦਨ ਪ੍ਰਣਾਲੀ ਦਾ ਵਿਸਤਾਰ ਕਰਨਾ ਅਤੇ ਇਹਨੂੰ ਮਜ਼ਬੂਤ ਬਣਾਉਣਾ ਹੈ ਤਾਂ ਕਿ ਅਰਥ ਵਿਵਸਥਾ ਦੇ ਵੱਖ ਵੱਖ ਖੇਤਰਾਂ ਵਿਚ ਖਪਤਕਾਰਾਂ ਦੀ ਮੰਗ ਉਤੇ ਉਨ੍ਹਾਂ ਨੂੰ ਲੋੜੀਂਦੀ ਤੇ ਵਧੀਆ ਕਿਸਮ ਦੀ ਚੋਖੀ ਬਿਜਲੀ ਉਪਲਬੱਧ ਕਰਵਾਈ ਜਾ ਸਕੇ। ਇਸ ਦੇ ਸਿੱਟੇ ਵਜੋਂ 9ਵੀਂ ਯੋਜਨਾ ਬਿਜਲੀ ਸੈਕਟਰ ਲਈ 3640.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਜਦੋਂ ਕਿ 8ਵੀਂ ਯੋਜਨਾ ਵਿਚ ਇਹ ਖਰਚਾ 2418.00 ਕਰੋੜ ਰੁਪਏ ਦਾ ਸੀ। ਸਾਲ 1998-99 ਲਈ 828.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ।

**ਰਣਜੀਤ ਸਾਗਰ ਡੈਮ :**

22. ਰਣਜੀਤ ਸਾਗਰ ਡੈਮ ਇਕ ਬਹੁ ਉਦੇਸ਼ੀ ਪ੍ਰਾਜੈਕਟ ਹੈ ਜਿਸ ਬਾਰੇ ਮਈ, 1986 ਵਿਚ 760.00 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਦਰਿਆ ਰਾਵੀ ਉਪਰ ਇਕ ਡੈਮ ਉਸਾਰਣ ਦੀ ਯੋਜਨਾ ਬਣਾਈ ਗਈ ਸੀ। ਇਸ ਪ੍ਰਾਜੈਕਟ ਲਈ ਤਾਜ਼ਾ ਅਨੁਮਾਨਿਤ ਖਰਚ 2976.00 ਕਰੋੜ ਰੁਪਏ ਹੈ, ਜਿਸ ਵਿਚੋਂ 2645.92 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਖ਼ਰਚ ਕੀਤੀ ਜਾ ਚੁਕੀ ਹੈ।

23. ਇਸ ਪ੍ਰਾਜੈਕਟ ਦਾ ਕੰਮ ਹੁਣ ਸਰਕਾਰ ਦੇ ਸਾਂਝੇ ਯਤਨਾਂ ਨਾਲ ਨੇਪਰੇ ਚਾੜ੍ਹਿਆ ਜਾਵੇਗਾ। 150 ਮੈਗਾਵਾਟ ਦੀ ਪਹਿਲੀ ਯੂਨਿਟ ਮੁਕੰਮਲ ਹੋਣ ਵਾਲੀ ਹੈ (ਥੰਪਿੰਗ) ਜੋ ਜਲਦੀ ਆਪਣਾ ਕੰਮ ਕਰਨਾ ਆਰੰਭ ਕਰ ਦੇਵੇਗੀ। ਰਣਜੀਤ ਸਾਗਰ ਡੈਮ ਦੀ ਉਸਾਰੀ ਦੇ ਕੰਮ ਨੂੰ ਮੁਕੰਮਲ ਕਰਨ ਲਈ 300.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਹ ਪ੍ਰਾਜੈਕਟ 600 ਮੈਗਾਵਾਟ ਬਿਜਲੀ ਪੈਦਾ ਕਰੇਗਾ।

24. ਜੀ. ਐਚ. ਟੀ. ਪੀ. (ਸਟੇਜ-1) ਲਹਿਰਾ ਮੁਹਬੱਤ, ਜ਼ਿਲ੍ਹਾ ਬਠਿੰਡਾ ਵਿਖੇ 210 ਮੈਗਾਵਾਟ ਦੀਆਂ ਦੋ ਯੂਨਿਟਾਂ ਸਥਾਪਤ ਕਰਨ ਦਾ ਵਿਚਾਰ ਹੈ। ਇਸ ਪ੍ਰਾਜੈਕਟ ਲਈ ਨਵੀਨਤਮ ਅਨੁਮਾਨਤ ਖ਼ਰਚ 1189.00 ਕਰੋੜ ਰੁਪਏ ਹੈ, ਜਿਸ ਵਿਚੋਂ 1029.00 ਕਰੋੜ ਰੁਪਏ ਮਾਰਚ, 1998 ਤਕ ਖ਼ਰਚ ਕੀਤੇ ਜਾ ਚੁਕੇ ਹਨ। ਯੂਨਿਟ-1 ਪਹਿਲਾਂ ਹੀ ਚਾਲੂ ਕੀਤੀ ਜਾ ਚੁਕੀ ਹੈ ਅਤੇ ਯੂਨਿਟ-II ਦੇ ਸਾਲ 1998-99 ਦੌਰਾਨ ਚਾਲੂ ਹੋ ਜਾਣ ਦੀ ਸੰਭਾਵਨਾ ਹੈ। ਇਸ ਦੇ ਚਾਲੂ ਹੋ ਜਾਣ ਤੇ ਜੀ. ਐਚ. ਟੀ. ਪੀ. ਸਟੇਜ-1 (2X210 ਮੈਗਾਵਾਟ) ਲਹਿਰਾ ਮੁਹਬੱਤ ਸਾਲ 1998-99 ਦੇ ਦੌਰਾਨ 210 ਮੈਗਾਵਾਟ ਵਧੀਕ ਬਿਜਲੀ ਦੇਵੇਗਾ। (ਥੰਪਿੰਗ)

25. ਰਾਜ ਸਰਕਾਰ ਬਿਜਲੀ ਸੈਕਟਰ ਵਿਚ ਮੰਗ ਤੇ ਪੂਰਤੀ ਦੇ ਅੰਤਰ ਤੋਂ ਭਲੀ ਭਾਂਤ ਵਾਕਫ ਹੈ। ਇਸ ਅਨੁਸਾਰ ਸਰਕਾਰ ਨੇ ਰਾਜ ਵਿਚ ਬਿਜਲੀ ਪ੍ਰਾਜੈਕਟ ਲਾਉਣ

ਲਈ ਦਰਮਿਆਨੀਆਂ ਅਤੇ ਦੀਰਘ ਕਾਲੀ ਯੋਜਨਾਵਾਂ ਤਿਆਰ ਕੀਤੀਆਂ ਹਨ । ਰਾਜ ਸਰਕਾਰ ਗੋਇੰਦਵਾਲ ਸਾਹਿਬ ਥਰਮਲ ਪ੍ਰਾਜੈਕਟ (2x250 ਮੈਗਾਵਾਟ) ਜੀ. ਐਚ. ਟੀ. ਪੀ. ਸਟੇਜ-II (2x250 ਮੈਗਾਵਾਟ) ਅਤੇ ਨਪਥਾ ਆਧਾਰਤ ਬਿਜਲੀ ਪਲਾਂਟ ਬਠਿੰਡਾ (120 ਮੈਗਾਵਾਟ) ਦੇ ਕੰਮ ਨੂੰ ਮੁਕੰਮਲ ਕਰਨ ਲਈ ਵੀ ਪੂਰੇ ਯਤਨ ਕਰ ਰਹੀ ਹੈ । ਸਮੁੱਚੇ ਤੌਰ ਤੇ ਵਸੀਲਿਆਂ ਦੀ ਘਾਟ ਹੋਣ ਕਾਰਣ ਇਹ ਸਾਰੇ ਪ੍ਰਾਜੈਕਟ ਪ੍ਰਾਈਵੇਟ ਅਤੇ ਜਾਇੰਟ ਸੈਕਟਰ ਦੁਆਰਾ ਹੱਥ ਵਿਚ ਲਏ ਜਾਣ ਦੀ ਸੰਭਾਵਨਾ ਹੈ । ਬਿਜਲੀ ਦੀ ਸੰਚਾਰ ਤੇ ਵੰਡ ਪ੍ਰਣਾਲੀ ਨੂੰ ਵਧਾਉਣ ਲਈ ਵੀ ਯਤਨ ਕੀਤੇ ਜਾ ਰਹੇ ਹਨ ਜਿਸ ਲਈ ਸਾਲ 1998-99 ਦੌਰਾਨ 296.00 ਕਰੋੜ ਰੁਪਏ ਦੀ ਰਕਮ ਖਰਚ ਕੀਤੇ ਜਾਣ ਦੀ ਤਜਵੀਜ਼ ਹੈ । ਰਾਜ ਸਰਕਾਰ 'ਦਿਹਾਤੀ ਖੇਤਰਾਂ ਵਿਚ ਬਿਜਲੀ ਦੀ 24 ਘੰਟੇ ਸਪਲਾਈ' ਦੀ ਆਪਣੀ ਸਕੀਮ ਰਾਹੀਂ ਸ਼ਹਿਰੀ ਅਤੇ ਪੇਂਡੂ ਖੇਤਰਾਂ ਵਿਚ ਬਿਜਲੀ ਦੀ ਸਪਲਾਈ ਵਿਚਲੇ ਅੰਤਰ ਨੂੰ ਦੂਰ ਕਰਨ ਦਾ ਯਤਨ ਕਰ ਰਹੀ ਹੈ । ਸਾਲ 1997-98 ਦੌਰਾਨ ਇਸ ਸਕੀਮ ਅਧੀਨ 1,232 ਪਿੰਡ ਲਿਆਂਦੇ ਜਾ ਚੁੱਕੇ ਹਨ । ਸਾਲ 1998-99 ਦੌਰਾਨ ਇਸ ਸਕੀਮ ਅਧੀਨ 3,000 ਪਿੰਡਾਂ ਨੂੰ ਲਿਆਏ ਜਾਣ ਦੀ ਸੰਭਾਵਨਾ ਹੈ (ਥੰਪਿੰਗ) ਅਤੇ ਇਸ ਮੰਤਵ ਲਈ 30.00 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ । ਰਾਜ ਸਰਕਾਰ ਨੇ ਆਉਣ ਵਾਲੇ ਤਿੰਨ ਸਾਲਾਂ ਵਿਚ ਸਾਰੇ ਪਿੰਡਾਂ ਨੂੰ ਇਸ ਸਕੀਮ ਅਧੀਨ ਲਿਆਉਣ ਦਾ ਫੈਸਲਾ ਕੀਤਾ ਹੈ । (ਥੰਪਿੰਗ)

**ਸਿੰਜਾਈ ਅਤੇ ਹੜ੍ਹ ਕੰਟਰੋਲ**

26. ਸਿੰਜਾਈ ਖੇਤੀਬਾੜੀ ਦੀ ਜਿੰਦ-ਜਾਨ ਹੈ । ਰਾਜ ਸਰਕਾਰ ਨੇ ਨਹਿਰਾਂ/ਨਾਲਿਆਂ ਘੱਟ ਉੱਚੇ ਡੈਮਾਂ, ਡੂੰਘੇ ਟਿਊਬਵੈੱਲਾਂ ਅਤੇ ਨਹਿਰਾਂ ਦੇ ਰੂਪ ਨੂੰ ਬਦਲ ਕੇ 95% ਬਿਜਾਈ ਵਾਲਾ ਰਕਬਾ ਸਿੰਜਾਈ ਅਧੀਨ ਲਿਆਂਦਾ ਹੈ । ਸਾਲ 1998-99 ਦੌਰਾਨ. ਤਕਰੀਬਨ 30,000 ਹੈਕਟੇਅਰ ਹੋਰ ਰਕਬਾ ਸਿੰਜਾਈ ਅਧੀਨ ਲਿਆਂਦਾ ਜਾਵੇਗਾ ਅਤੇ ਸਾਲ 1998-99 ਦੇ ਦੌਰਾਨ ਇਸ ਮੰਤਵ ਲਈ 302.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਵੀ ਕੀਤਾ ਜਾ ਰਿਹਾ ਹੈ । ਜਦੋਂ ਕਿ 1997-98 ਵਿਚ ਇਹ ਰਕਮ 231.96 ਕਰੋੜ ਰੁਪਏ ਸੀ । (ਥੰਪਿੰਗ)

27. ਅੱਜ, ਪੰਜਾਬ ਨੂੰ ਆਪਣੇ ਰਾਜ ਦੇ ਦੱਖਣ ਪੱਛਮੀ ਜ਼ਿਲ੍ਹਿਆਂ ਵਿਚ ਸੇਮ ਦੀ ਗੰਭੀਰ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਇਸ ਸਮੱਸਿਆ ਨਾਲ ਨਜਿੱਠਣ ਲਈ ਭਾਰੀ ਯਤਨ ਲੋੜੀਂਦੇ ਹਨ । ਪੰਜਾਬ ਦੇ ਦੱਖਣ-ਪੱਛਮੀ ਜ਼ਿਲ੍ਹਿਆਂ ਵਿਚਲੇ ਸੇਮ ਨਾਲ ਪ੍ਰਭਾਵਿਤ ਖੇਤਰਾਂ ਦੇ 2,500 ਵਰਗ ਕਿਲੋਮੀਟਰ ਰਕਬੇ ਅੰਦਰ 241 ਕਿਲੋਮੀਟਰ ਲੰਮੇ ਸਤਹੀ ਨਾਲੇ ਬਣਾਏ ਜਾਣ ਦੀ ਤਜਵੀਜ਼ ਹੈ । ਖੇਤੀਬਾੜੀ ਅਤੇ ਦਿਹਾਤੀ ਵਿਕਾਸ ਲਈ ਰਾਸ਼ਟਰੀ ਬੈਂਕ (ਨਾਬਾਰਡ) ਨੇ ਇਸ ਲਈ 126.47 ਕਰੋੜ ਰੁਪਏ ਦੀ ਲਾਗਤ ਵਾਲੇ ਇੱਕ ਪ੍ਰਾਜੈਕਟ ਦੀ ਮਨਜ਼ੂਰੀ ਦਿੱਤੀ ਹੈ । ਜਿਸ ਵਿਚ 54.23 ਕਰੋੜ ਰੁਪਏ ਰਾਜ ਦਾ ਹਿੱਸਾ ਵੀ ਸ਼ਾਮਲ ਹੈ । ਸਾਲ 1998-99 ਦੇ ਦੌਰਾਨ ਇਸ ਪ੍ਰਾਜੈਕਟ ਲਈ 98.53 ਕਰੋੜ

[ਵਿੱਤ ਅਤੇ ਯੋਜਨਾ ਮੰਤਰੀ]
ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ, ਜਿਸ ਵਿਚ 65.30 ਕਰੋੜ ਰੁਪਏ ਨਬਾਰਡ ਸਹਾਇਤਾ ਵਜੋਂ ਵੀ ਸ਼ਾਮਲ ਹਨ। ਇਸ ਤੋਂ ਇਲਾਵਾ, ਆਰ. ਆਈ. ਡੀ. ਪੀ. -IV ਅਧੀਨ ਨਬਾਰਡ ਦੁਆਰਾ ਦਿਤੇ ਗਏ ਫੰਡਾਂ ਨਾਲ ਪੰਜਾਬ ਦੇ ਦੱਖਣ-ਪੱਛਮੀ ਜ਼ਿਲ੍ਹਿਆਂ ਵਿਚ 272 ਕਿਲੋਮੀਟਰ ਲਿੰਕ ਨਾਲਿਆਂ ਦੀ ਉਸਾਰੀ ਅਤੇ ਨਾਲਿਆਂ ਦੀ ਪੁਨਰ ਪਰਵਾਨਗੀ/ਪੁਨਰ ਨਿਰਮਾਣ ਲਈ 72.02 ਕਰੋੜ ਰੁਪਏ ਦਾ ਇਕ ਹੋਰ ਪ੍ਰਾਜੈਕਟ ਮਨਜ਼ੂਰ ਕੀਤਾ ਗਿਆ ਹੈ ਜਿਸ ਵਿਚ ਰਾਜ ਦਾ 22.42 ਕਰੋੜ ਰੁਪਏ ਦਾ ਹਿੱਸਾ ਵੀ ਸ਼ਾਮਲ ਹੈ। ਸਾਲ 1998-99 ਦੌਰਾਨ ਇਸ ਸਕੀਮ ਲਈ 36.00 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ।

28. ਸਰਹੰਦ ਫੀਡਰ ਸਿਸਟਮ ਅਤੇ ਬਠਿੰਡਾ ਬ੍ਰਾਂਚ ਸਿਸਟਮ ਵਿਚ ਆਉਂਦੇ ਕਮਾਂਡ ਏਰੀਆ ਦੇ ਵਿਕਾਸ ਕਾਰਜ ਨੂੰ ਮੈਚਿੰਗ ਗ੍ਰਾਂਟ ਦੇ ਆਧਾਰ ਉਤੇ ਭਾਰਤ ਸਰਕਾਰ ਨਾਲ ਸਾਲ 1998-99 ਦੌਰਾਨ ਹੱਥ ਵਿਚ ਲਿਆ ਜਾਵੇਗਾ। ਇਹਨਾਂ ਪ੍ਰਾਜੈਕਟਾਂ ਅਧੀਨ ਖੇਤਾਂ ਵਿਚ ਸੂਏ, ਨਾਲੀਆਂ ਬਣਾਈਆਂ ਜਾਣਗੀਆਂ ਅਤੇ ਸੇਮ ਵਾਲੇ ਇਲਾਕੇ ਦੀ ਜ਼ਮੀਨ ਨੂੰ ਕਾਸਤਯੋਗ ਬਣਾਇਆ ਜਾਵੇਗਾ। ਸਾਲ 1998-99 ਦੌਰਾਨ ਇਹਨਾਂ ਦੋਹਾਂ ਸਕੀਮਾਂ ਉਤੇ 28.66 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ ਜਿਸ ਵਿਚ 14.01 ਕਰੋੜ ਰੁਪਏ ਰਾਜ ਦਾ ਹਿੱਸਾ ਵੀ ਹੈ।

29. ਪੰਜਾਬ ਸਿੰਜਾਈ ਤੇ ਜਲ-ਨਿਕਾਸ ਪ੍ਰਾਜੈਕਟ ਫੇਜ਼-II ਦੇ 762.95 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ 31 ਜੁਲਾਈ 1998 ਤਕ ਮੁਕੰਮਲ ਹੋ ਜਾਣ ਦੀ ਆਸ ਹੈ। ਇਹ ਅਨੁਮਾਨ ਲਗਾਇਆ ਗਿਆ ਹੈ ਕਿ ਨਹਿਰਾਂ ਤੇ ਖਾਲਿਆ ਨੂੰ ਪੱਕਿਆਂ ਕਰਨ ਅਤੇ ਇਹਨਾਂ ਦੇ ਆਧੁਨਿਕੀਕਰਣ ਨਾਲ ਅਤੇ ਨਹਿਰੀ ਕਮਾਂਡ ਸਿਸਟਮ ਦੇ ਵਿਸਤਾਰ ਨਾਲ ਤਕਰੀਬਨ 1,12,000 ਹੈਕਟੇਅਰ ਰਕਬਾ ਸਿੰਜਾਈ ਅਧੀਨ ਲਿਆਂਦਾ ਜਾਵੇਗਾ। ਇਸ ਪ੍ਰਾਜੈਕਟ ਅਧੀਨ ਕੰਢੀ ਨਹਿਰ ਹੁਸ਼ਿਆਰਪੁਰ ਤਕ (ਆਰ. ਡੀ. 59.2) ਮੁਕੰਮਲ ਹੋ ਗਈ ਹੈ ਅਤੇ 1029.64 ਕਿਲੋਮੀਟਰ ਲੰਮੀ ਖਾਲਿਆਂ ਅਤੇ 4966.98 ਕਿਲੋਮੀਟਰ ਲੰਮੇ ਸੂਇਆਂ ਨੂੰ ਪੱਕਿਆਂ ਕਰਨ ਦਾ ਕੰਮ ਵੀ ਮੁਕੰਮਲ ਹੋ ਗਿਆ ਹੈ। ਇਸ ਤੋਂ ਇਲਾਵਾ ਮਾਰਚ, 1998 ਤਕ 311 ਡੂੰਘੇ ਟਿਊਬਵੈੱਲਾਂ ਲਈ ਬੋਰ ਕੀਤੇ ਗਏ ਹਨ। ਵਿਸ਼ਵ ਬੈਂਕ ਪ੍ਰਾਜੈਕਟ ਅਧੀਨ ਚੋਹਾਲ, ਪੜਛ, ਦਮਸਲ, ਸਲੇਰਾਂ ਅਤੇ ਮਿਰਜ਼ਾਪੁਰ ਵਿਖੇ ਘੱਟ ਉਚਾਈ ਵਾਲੇ ਡੈਮਾਂ ਦੀ ਉਸਾਰੀ ਕੀਤੀ ਗਈ ਹੈ।

30. ਬਿਹਤਰ ਜਲ ਪ੍ਰਬੰਧ ਲਈ ਮਾਈਨਰਜ਼ ਦੀ ਉਸਾਰੀ ਕੀਤੀ ਜਾ ਰਹੀ ਹੈ। ਇਸ ਵਿਚ ਰਜਵਾਹਿਆਂ ਦੇ ਕਿਨਾਰੇ ਪੱਕੇ ਕਰਨ ਅਤੇ ਉਹਨਾਂ ਦੀ ਡੀ. ਮਾਡਲਿੰਗ ਅਤੇ ਸਿੰਜਾਈ ਪ੍ਰਣਾਲੀ ਦੇ ਸਮੁੱਚੇ ਸੁਧਾਰ ਦਾ ਕੰਮ ਵੀ ਸ਼ਾਮਲ ਹੈ। ਜਿਸ ਲਈ 1998-99 ਦੌਰਾਨ 13.94 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ। ਜਲ ਨਿਕਾਸ ਤੇ ਵਾਟਰਸ਼ੈੱਡਾਂ ਦੀ ਉਸਾਰੀ ਨਹਿਰਾਂ ਦੀ ਖੁਦਾਈ ਦਾ ਕੰਮ ਜਿਸ ਵਿਚ ਰਾਵੀ, ਬਿਆਸ, ਸਤਲੁੱਜ, ਘੱਗਰ, ਚੋਆਂ ਤੇ ਨਦੀਆਂ ਦੀਆਂ ਜਲ ਨਿਕਾਸ ਪ੍ਰਣਾਲੀਆਂ ਵੀ ਆਉਂਦੀਆਂ ਹਨ, ਲਈ ਨਾਬਾਰਡ ਦੇ ਹਿੱਸੇ ਸਮੇਤ 34.50 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਜਾਂਦੀ ਹੈ। ਇਸ ਸਕੀਮ ਦਾ ਟੀਚਾ ਧੁੱਸੀ ਬੰਨ੍ਹਾਂ ਦੀ ਉਸਾਰੀ, ਨਦੀ ਸਿਖਲਾਈ ਕਾਰਜਾਂ, ਘੱਟ ਡੂੰਘੇ ਟਿਊਬਵੈੱਲਾਂ

ਦੀ ਸਥਾਪਨਾ ਅਤੇ ਸੇਮ ਵਿਰੋਧੀ ਉਪਾਵਾਂ ਦੁਆਰਾ ਹੜ੍ਹਾਂ ਨੂੰ ਕੰਟਰੋਲ ਕਰਨਾ ਹੈ । ਇਸ ਤੋਂ ਇਲਾਵਾ, ਹੜ੍ਹ ਸੁਰੱਖਿਆ ਕਾਰਜਾਂ ਲਈ 10.00 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ ।

**ਪੇਂਡੂ ਵਿਕਾਸ:**

31. ਸਾਲ 1998-99 ਦੀ ਸਾਲਾਨਾ ਯੋਜਨਾ ਵਿਚ ਪੇਂਡੂ ਵਿਕਾਸ ਨੂੰ ਪਰਮ ਅਗੇਤ ਦਿੱਤੀ ਜਾ ਰਹੀ ਹੈ ਕਿਉਂ ਜੋ ਸੰਗਠਿਤ ਦਿਹਾਤੀ ਵਿਕਾਸ ਹੀ ਇਸ ਸਰਕਾਰ ਦਾ ਮੁੱਖ ਉਦੇਸ਼ ਹੈ । ਕੇਵਲ ਸਾਲ 1998-99 ਦੌਰਾਨ 418.30 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਆਸ ਹੈ, ਜਦੋਂ ਕਿ ਅੱਠਵੀਂ ਯੋਜਨਾ ਵਿਚ ਪੇਂਡੂ ਵਿਕਾਸ ਲਈ ਕੁੱਲ 990.52 ਕਰੋੜ ਰੁਪਏ ਖ਼ਰਚ ਕੀਤੇ ਗਏ ਸਨ ।

32. ਕਈ ਸਾਲਾਂ ਤੋਂ ਪੇਂਡੂ ਅਬਾਦੀਆਂ ਦੇ ਚੌਗਿਰਦੇ ਦੇ ਸੁਧਾਰ ਅਤੇ ਵਿਕਾਸ ਉਤੇ ਕਾਫ਼ੀ ਪੂੰਜੀ ਨਿਵੇਸ਼ ਕੀਤਾ ਗਿਆ ਹੈ । ਇਸ ਮੰਤਵ ਲਈ ਉੱਨਤ ਗਰਾਮ ਸਕੀਮ ਅਮਲ ਵਿਚ ਲਿਆਂਦੀ ਜਾ ਰਹੀ ਹੈ । ਜਿਸ ਵਿਚ ਗਲੀਆਂ ਪੱਕੀਆਂ ਕਰਨ, ਨਾਲੀਆਂ ਬਣਾਉਣ, ਫ਼ਿਰਨੀਆਂ ਪੱਕੀਆਂ ਕਰਨ ਤੇ ਗੰਦੇ ਪਾਣੀ ਦੇ ਨਿਕਾਸ ਦੇ ਕੰਮ ਨੂੰ ਧਿਆਨ ਵਿਚ ਰੱਖਿਆ ਜਾਂਦਾ ਹੈ । ਬਾਵਜੂਦ ਇਸ ਦੇ ਕਿ ਇਸ ਸਕੀਮ ਨੂੰ ਕੁਝ ਸਮੇਂ ਤੋਂ ਸੀਮਤ ਸਾਲਾਨਾ ਐਲੋਕੇਸ਼ਨ ਨਾਲ ਚਲਾਇਆ ਜਾ ਰਿਹਾ ਹੈ, ਨਿਰਧਾਰਤ ਕੀਤੇ ਗਏ ਫੰਡਾਂ ਦੇ ਅਨੁਰੂਪ ਇਸ ਦਾ ਪ੍ਰਭਾਵ ਨਹੀਂ ਹੋਇਆ । ਜਿਵੇਂ ਕਿ ਹੁਣ, ਇਸ ਸਕੀਮ ਦੇ ਪਹਿਲੇ ਤਿੰਨ ਹਿੱਸਿਆਂ ਵਿਚ 2,500 ਤੋਂ ਜ਼ਿਆਦਾ ਪਿੰਡ ਪੂਰੀ ਤਰ੍ਹਾਂ ਕਵਰ ਹੋ ਗਏ ਹਨ । ਸਰਕਾਰ ਜ਼ਿਆਦਾ ਜ਼ੋਰ ਉੱਨਤ ਗਰਾਮ ਸਕੀਮ ਨੂੰ ਯੋਜਨਾਬੱਧ ਤਰੀਕੇ ਨਾਲ ਨੇਪਰੇ ਚਾੜ੍ਹਨ ਵੱਲ ਦੇ ਰਹੀ ਹੈ । ਜਿਸ ਲਈ ਫੰਡ ਇਸ ਤਰੀਕੇ ਨਾਲ ਦਿੱਤੇ ਜਾ ਰਹੇ ਹਨ ਕਿ ਇਸ ਸਕੀਮ ਅਧੀਨ ਵਧ ਤੋਂ ਵਧ ਪਿੰਡ ਲਏ ਜਾਣ ਇਸ ਸਕੀਮ ਵਿਚ ਗੰਦੇ ਪਾਣੀ ਦੇ ਨਿਕਾਸ ਵੱਲ ਵੀ ਜ਼ਿਆਦਾ ਧਿਆਨ ਦਿੱਤਾ ਜਾਵੇਗਾ । ਜੇਕਰ ਇਹ ਕੰਮ ਸਮੇਂ ਸਿਰ ਸ਼ੁਰੂ ਨਾ ਕੀਤਾ ਜਾ ਸਕਿਆ ਤਾਂ ਬਾਕੀ ਦਾ ਕੰਮ ਹੋਰ ਤਿੰਨ ਹਿੱਸਿਆਂ ਵਿਚ ਜਲਦੀ ਕਰ ਲਿਆ ਜਾਵੇਗਾ ।

33. ਪਹਿਲੀ ਵਾਰ ਸਰਕਾਰ ਨੇ ਰਾਜ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਆਧਾਰ ਉਤੇ ਆਰਥਿਕ ਸਹਾਇਤਾ ਵਜੋਂ ਪਚਾਇਤ ਸੰਮਤੀਆਂ ਤੇ ਜ਼ਿਲ੍ਹਾ ਪਰਿਸ਼ਦਾਂ ਨੂੰ ਪਿਛਲੇ ਸਾਲ ਕਾਫ਼ੀ ਐਲੋਕੇਸ਼ਨ ਦਿੱਤੀ ਹੈ । ਜਿਸ ਸਮੇਂ ਇਹਨਾਂ ਫੰਡਾਂ ਨੂੰ ਵਰਤੋਂ ਵਿਚ ਲਿਆਉਣ ਵਾਲੀਆਂ ਸਕੀਮਾਂ ਤਿਆਰੀ ਅਧੀਨ ਹੁੰਦੀਆਂ ਹਨ ਤਾਂ ਉਦੋਂ ਉਪਲੱਬਧ ਰਕਮ ਦੀ ਵਰਤੋਂ ਪੇਂਡੂ ਆਬਾਦੀਆਂ ਵਿਚੋਂ ਗੰਦੇ-ਪਾਣੀ ਦੇ ਨਿਕਾਸ ਹਿਤ ਵੀ ਕੀਤੀ ਜਾ ਸਕਦੀ ਹੈ, ਜਿਸ ਦੀ ਜ਼ਰੂਰਤ ਸਵੈ-ਪ੍ਰਤੱਖ ਹੈ ।

34. ਰਾਜ ਸਰਕਾਰ ਵਿਕੇਂਦਰੀਕ੍ਰਿਤ ਯੋਜਨਾਬੰਦੀ ਲਿਆਉਣ ਅਤੇ ਪੰਚਾਇਤੀ ਰਾਜ ਸੰਸਥਾਵਾਂ ਨੂੰ ਵਸੀਲੇ ਸੌਂਪਣ ਪ੍ਰਤੀ ਵਚਨਬੱਧ ਹੈ । ਸਾਲ 1998-99 ਵਿਚ ਇਹਨਾਂ ਸੰਸਥਾਵਾਂ ਨੂੰ 59.45 ਕਰੋੜ ਰੁਪਏ ਦੀ ਸਹਾਇਤਾ-ਗਰਾਂਟ ਦੇਣ ਦੀ ਤਜਵੀਜ਼ ਹੈ । ਇਸ ਰਕਮ ਵਿਚ ਗਰਾਮ-ਪੰਚਾਇਤਾਂ ਨੂੰ 29.73 ਕਰੋੜ ਰੁਪਏ, ਪੰਚਾਇਤ ਸੰਮਤੀਆਂ ਨੂੰ 17.82ਕਰੋੜ ਰੁਪਏ ਅਤੇ ਜ਼ਿਲ੍ਹਾ ਪਰਿਸ਼ਦਾਂ ਨੂੰ 11.90 ਕਰੋੜ ਰੁਪਏ

[ਵਿੱਤ ਅਤੇ ਯੋਜਨਾ ਮੰਤਰੀ]

ਦੀ ਰਕਮ ਵੀ ਸ਼ਾਮਲ ਹੈ । ਹੋਰਨਾਂ ਕੰਮਾਂ ਤੋਂ ਇਲਾਵਾ ਇਸ ਗਰਾਂਟ ਦੀ ਵਰਤੋਂ ਉੱਨਤ ਗਰਾਮ ਪ੍ਰੋਗਰਾਮ ਦੇ ਤਹਿਤ ਪਹਿਲਾਂ ਕਵਰ ਕੀਤੇ ਵਿਕਾਸ ਕਾਰਜਾਂ ਨੂੰ ਨੇਪਰੇ ਚਾੜ੍ਹਨ ਲਈ ਵੀ ਕੀਤੀ ਜਾਵੇਗੀ । ਇਸ ਤੋਂ ਇਲਾਵਾ 10.90 ਕਰੋੜ ਰੁਪਏ ਦੀ ਰਕਮ (ਦਸਵੇਂ ਵਿੱਤ ਕਮਿਸ਼ਨ ਪਾਸੋਂ ਪ੍ਰਾਪਤ ਅੰਸ਼ਦਾਨ ਦੀ ਰਕਮ ਸਮੇਤ) ਪਿੰਡਾਂ ਵਿਚ ਸਾਮੂਹਿਕ ਕੇਂਦਰਾਂ ਪ੍ਰਾਇਮਰੀ ਸਕੂਲ ਇਮਾਰਤਾਂ ਦੀ ਉਸਾਰੀ, ਮਾਲ ਆਮਦਨ ਦੇਣ ਵਾਲੀਆਂ ਸੰਪਤੀਆਂ ਲਈ, ਪੰਜਾਬੀ ਪੁਸਤਕਾਂ ਦੀ ਖ਼ਰੀਦ ਅਤੇ ਗੰਦੇ-ਪਾਣੀ ਦੇ ਨਿਕਾਸ ਲਈ ਪੰਚਾਇਤਾਂ ਨੂੰ ਗਰਾਂਟਾਂ ਵਜੋਂ ਮੁਹੱਈਆ ਕੀਤੀ ਜਾਵੇਗੀ । (ਥੰਪਿੰਗ) ਮੁੱਖ ਮੰਤਵ ਇਹ ਹੈ ਕਿ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾ ਦੀ ਉਸਾਰੀ ਅਤੇ ਮਾਲ ਆਮਦਨ ਵਾਲੇ ਅਸੈੱਟਸ ਲਈ ਸਥਾਨਕ ਵਸੋਂ ਦੀ ਸ਼ਮੂਲੀਅਤ ਹੋ ਸਕੇ ।

35. ਆਈ. ਆਰ. ਡੀ. ਪੀ. ਮੁੱਖ ਗਰੀਬੀ ਹਟਾਓ ਪ੍ਰੋਗਰਾਮ ਨੂੰ 1998-99 ਦੌਰਾਨ ਤਰਜੀਹ ਦਿੱਤੀ ਜਾਵੇਗੀ । ਗਰੀਬੀ-ਰੇਖਾ ਤੋਂ ਹੇਠਾਂ ਰਹਿ ਰਹੇ 18,000 ਪਰਿਵਾਰਾਂ ਨੂੰ ਸਵੈ-ਰੋਜ਼ਗਾਰ ਸ਼ੁਰੂ ਕਰਨ ਲਈ ਇਸ ਪ੍ਰੋਗਰਾਮ ਦੇ ਤਹਿਤ ਸਹਾਇਤਾ ਦਿਤੀ ਜਾਵੇਗੀ । ਜਿਸ ਦੇ ਲਈ 9.50 ਕਰੋੜ ਰੁਪਏ ਦੀ ਐਲੋਕੇਸ਼ਨ ਤਜਵੀਜ਼ ਕੀਤੀ ਜਾ ਚੁੱਕੀ ਹੈ । ਪੇਂਡੂ ਗਰੀਬ ਜਨਤਾ ਲਈ ਸਵੈ-ਰੋਜ਼ਗਾਰ ਦਾ ਕੰਮ ਹੱਥ ਵਿਚ ਲੈਣ ਵਾਸਤੇ 'ਟ੍ਰਾਇਜ਼ਮ' ਅਧੀਨ ਵੱਖ-ਵੱਖ ਟਰੇਡਾਂ ਵਿਚ 3,000 ਪੇਂਡੂ ਨੌਜਵਾਨਾਂ ਨੂੰ ਸਿਖਲਾਈ ਦਿੱਤੀ ਜਾਵੇਗੀ । ਆਮਦਨ ਪੈਦਾ ਕਰਨ ਵਾਲੇ ਕਾਰਜਾਂ ਨੂੰ ਹੱਥ ਵਿਚ ਲੈਣ ਲਈ 'ਦਵਾਕਰਾ' ਅਧੀਨ ਮਹਿਲਾਵਾਂ ਦੇ 800 ਗਰੁੱਪਾਂ ਦੀ ਸਹਾਇਤਾ ਕੀਤੀ ਜਾਵੇਗੀ ਜਦੋਂ ਕਿ 'ਜਵਾਹਰ ਰੋਜ਼ਗਾਰ ਯੋਜਨਾ' ਅਤੇ ਰੋਜ਼ਗਾਰ ਯਕੀਨੀ ਬਣਾਉਣ ਸਬੰਧੀ ਸਕੀਮ' ਦੇ ਤਹਿਤ ਰੋਜ਼ਗਾਰ ਦੇ 59.50 ਲੱਖ ਕਿਰਤ-ਦਿਨ ਪੈਦਾ ਕੀਤੇ ਜਾਣਗੇ । ਅਨੁਸੂਚਿਤ ਜਾਤੀਆਂ ਅਤੇ ਸਮਾਜ ਦੇ ਆਰਥਕ ਤੌਰ ਤੇ ਕਮਜ਼ੋਰ ਵਰਗਾਂ ਦੇ ਵਿਅਕਤੀਆਂ ਲਈ 'ਇੰਦਰਾ ਅਵਾਸ ਯੋਜਨਾ' ਦੇ ਤਹਿਤ 1998-99 ਦੌਰਾਨ ਪੇਂਡੂ ਇਲਾਕਿਆਂ ਵਿਚ 4,650 ਮਕਾਨ ਉਸਾਰੇ ਜਾਣਗੇ ।

36. ਰਾਜ ਸਰਕਾਰ ਇਹ ਯਕੀਨੀ ਬਣਾਏਗੀ ਕਿ ਮੌਜੂਦਾ ਪੇਂਡੂ ਸੜਕਾਂ ਦੀ ਸਾਂਭ-ਸੰਭਾਲ ਅਤੇ ਨਵੇਂ ਕੱਚੇ ਰਹਿ ਗਏ ਟੋਟਿਆਂ ਦੀ ਉਸਾਰੀ ਦਾ ਕੰਮ ਪੰਜਾਬ ਮੰਡੀ ਬੋਰਡ, ਮਾਰਕਿਟ ਕਮੇਟੀਆਂ ਪਾਸ ਉਪਲਬੱਧ ਫੰਡਾਂ ਅਤੇ ਪੇਂਡੂ ਵਿਕਾਸ ਫੰਡ ਦੁਆਰਾ ਤੇਜ਼ੀ ਨਾਲ ਨੇਪਰੇ ਚਾੜ੍ਹਿਆ ਜਾਵੇ । ਸਾਲ 1998-99 ਦੌਰਾਨ 10,000 ਕਿਲੋਮੀਟਰ ਪੇਂਡੂ ਸੜਕਾਂ ਦੀ ਮੁਰੰਮਤ ਅਤੇ ਕੁੱਲ 2,000 ਕਿਲੋਮੀਟਰ ਕੱਚੇ ਰਹਿ ਗਏ ਟੋਟਿਆਂ ਤੇ 243.00 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਤਜਵੀਜ਼ ਹੈ । ਪੇਂਡੂ ਜੀਵਨ ਵਿਚ ਗੁਣਾਤਮਕ ਤੌਰ ਤੇ ਸੁਧਾਰ ਲਿਆਉਣ ਅਤੇ ਪੇਂਡੂ ਇਲਾਕਿਆਂ ਵਿਚ ਰੋਜ਼ਗਾਰ ਮੁਹੱਈਆ ਕਰਾਉਣ ਦੇ ਵਿਚਾਰ ਨਾਲ ਰਾਜ ਸਰਕਾਰ ਨੇ ਬਲਾਕ ਪੱਧਰ ਤੇ ਵਿਕਾਸ ਯੋਜਨਾਵਾਂ ਤਿਆਰ ਕਰਨ ਦਾ ਕੰਮ ਸ਼ੁਰੂ ਕੀਤਾ ਹੋਇਆ ਹੈ ਤਾਂ ਜੋ ਦਿਹਾਤੀ ਜਨਤਾ ਸ਼ਹਿਰੀ ਇਲਾਕਿਆਂ ਵੱਲ ਦੌੜ ਨਾ ਲਗਾਵੇ । ਇਹ ਕਾਰਜ ਰਾਜ ਵਿਚਲੇ ਅਤੇ ਰਾਜ ਤੋਂ ਬਾਹਰਲੇ ਦੋਵੇਂ ਕਿਸਮ ਦੇ ਅਰਥ-ਸ਼ਾਸਤਰੀਆਂ, ਜਨ-ਅੰਕੜਾ ਵਿਗਿਆਨੀਆਂ ਅਤੇ ਯੂਨੀਵਰਸਿਟੀਆਂ ਦੇ ਯੋਜਨਾਕਾਰਾਂ ਅਤੇ

ਖੋਜ ਸੰਗਠਨਾਂ ਨੂੰ ਸੌਂਪਿਆ ਗਿਆ ਹੈ । 24 ਬਲਾਕਾਂ ਸਬੰਧੀ ਵਿਕਾਸ ਯੋਜਨਾਵਾਂ ਮੁਕੰਮਲ ਹੋਣ ਵਾਲੀਆਂ ਹਨ । ਸਾਲ 1998-99 ਵਿਚ ਵਿਚ ਇਹ ਕੰਮ ਜਾਰੀ ਰਹੇਗਾ । 1998-99 ਵਿਚ ਬਲਾਕ ਪੱਧਰ ਦੀਆਂ ਵਿਕਾਸ ਸਕੀਮਾਂ ਨੂੰ ਅਸਲੀ ਰੂਪ ਦੇਣ ਵਾਸਤੇ 10.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।-

37. ਸਾਮੂਹਿਕ ਵਰਤੋਂ ਦਾ ਮਾਲ ਅਸਬਾਬ ਅਤੇ ਪੇਂਡੂ ਇਲਾਕਿਆਂ ਵਿਚ ਲੋੜੀਂਦਾ ਬੁਨਿਆਦੀ-ਢਾਂਚਾ ਤਿਆਰ ਕਰਨ ਲਈ ਸਥਾਨਕ ਲੋਕਾਂ ਅਤੇ ਪ੍ਰਵਾਸੀ ਭਾਰਤੀਆਂ ਦੀ ਸ਼ਮੂਲੀਅਤ ਨੂੰ ਉਤਸ਼ਾਹਿਤ ਕਰਨ ਲਈ ਸਾਲਾਨਾ ਯੋਜਨਾ 1998-99 ਵਿਚ ਦੋ ਨਵੀਆਂ ਸਕੀਮਾਂ, ਜਿਸ ਵਿਚ ਹਰੇਕ ਉਤੇ 1.00-1.00 ਕਰੋੜ ਰੁਪਏ ਦਾ ਮੁਢਲਾ ਖ਼ਰਚਾ ਹੋਵੇਗਾ, ਦਾ ਕੰਮ ਹੱਥ ਵਿਚ ਲਿਆ ਜਾ ਚੁੱਕਾ ਹੈ । ਉਹ ਪੰਚਾਇਤਾਂ, ਜੋ ਮਾਲ ਅਸਬਾਬ (ਐਸਟੇਟਸ) ਦੇ ਕੁੱਲ ਖ਼ਰਚੇ ਵਿਚ 50 ਫ਼ੀਸਦੀ ਰਕਮ ਦਾ ਯੋਗਦਾਨ ਪਾਉਣਗੀਆਂ, ਨੂੰ ਰਾਜ ਅੰਸ਼ਦਾਨ ਜਾਰੀ ਕਰਨ ਸਮੇਂ ਤਰਜੀਹ ਦਿੱਤੀ ਜਾਵੇਗੀ । ਇਸ ਤੋਂ ਇਲਾਵਾ ਪ੍ਰਵਾਸੀ ਭਾਰਤੀਆਂ ਪਾਸੋਂ ਪ੍ਰਾਪਤ ਹੋਣ ਵਾਲੇ ਅੰਸ਼ਦਾਨ ਦੀ ਸੂਰਤ ਵਿਚ, ਰਾਜ ਦਾ ਹਿੱਸਾ ਬੁਨਿਆਦੀ ਢਾਂਚੇ ਦੇ ਕੁੱਲ ਖ਼ਰਚ ਦੇ 25 ਫ਼ੀਸਦੀ ਰਕਮ ਤਕ ਵਧਾਇਆ ਜਾਵੇਗਾ ਅਤੇ ਬਾਕੀ ਰਹਿੰਦੀ 75 ਫ਼ੀਸਦੀ ਰਕਮ ਪ੍ਰਵਾਸੀ ਭਾਰਤੀਆਂ ਪਾਸੋਂ ਪ੍ਰਾਪਤ ਹੋਵੇਗੀ । ਇਹਨਾਂ ਸਕੀਮਾਂ ਪ੍ਰਤੀ ਹੁੰਗਾਰੇ ਤੇ ਨਿਰਭਰ ਕਰਦੇ ਹੋਏ ਐਲੋਕੇਸ਼ਨ ਇਸਦੇ ਅਨੁਸਾਰ ਵਧਾਈ ਜਾਵੇਗੀ ।

38. ਮੇਰੀ ਸਰਕਾਰ ਦਿਹਾਤੀ ਖੇਤਰਾਂ ਦੇ ਸਮੁੱਚੇ ਵਿਕਾਸ ਲਈ ਪੂਰੀ ਤਰ੍ਹਾਂ ਵਚਨ-ਬੱਧ ਹੈ ਅਤੇ ਇਹ ਯਕੀਨੀ ਬਣਾਉਣ ਦਾ ਯਤਨ ਕਰੇਗੀ ਕਿ ਇਸ ਉਦੇਸ਼ ਲਈ ਵੱਖ-ਵੱਖ ਸਕੀਮਾਂ ਅਧੀਨ ਜਾਰੀ ਕੀਤੇ ਗਏ ਫੰਡ ਉਚਿਤ ਰੂਪ ਵਿਚ ਇਸਤੇਮਾਲ ਕੀਤੇ ਜਾਣ । ਪਿਛਲੇ ਸਮੇਂ ਵਿਚ ਰਾਜ ਸਰਕਾਰ ਦੁਆਰਾ ਦਿਹਾਤੀ ਖੇਤਰਾਂ ਦੇ ਵਿਕਾਸ ਲਈ ਭਾਰੀ ਰਕਮਾਂ ਜਾਰੀ ਕੀਤੀਆਂ ਗਈਆਂ ਸਨ ਪਰੰਤੂ ਬਦਕਿਸਮਤੀ ਨਾਲ ਪਿਛਲੀ ਸਰਕਾਰ ਨੇ ਇਨ੍ਹਾਂ ਫੰਡਾਂ ਦੀ ਉਚਿਤ ਵਰਤੋਂ ਨੂੰ ਸੁਨਿਸ਼ਚਿਤ ਬਣਾਉਣ ਲਈ ਲੋੜੀਂਦੇ ਕਦਮ ਨਹੀਂ ਚੁੱਕੇ ਸਨ । ਇਨ੍ਹਾਂ ਸਕੀਮਾਂ ਨੂੰ ਲਾਗੂ ਕਰਨ ਲਈ ਕੋਈ ਉੱਤਰਦਾਇਤਾ ਨਹੀਂ ਸੀ । ਮੇਰੀ ਸਰਕਾਰ ਨੇ ਪਹਿਲੀ ਵਾਰ ਵੱਖ-ਵੱਖ ਕਦਮ ਚੁੱਕੇ ਹਨ ਤਾਂ ਕਿ ਸਰਕਾਰੀ ਅਤੇ ਸਥਾਨਕ ਸੰਸਥਾਵਾਂ ਇਨ੍ਹਾਂ ਗਰਾਂਟਾਂ ਦੀ ਉਚਿਤ ਵਰਤੋਂ ਸਬੰਧੀ ਲੋਕਾਂ ਪ੍ਰਤੀ ਜਵਾਬਦੇਹ ਹੋਣ । ਫੰਡਾਂ ਦੀ ਵੱਧ ਤੋਂ ਵੱਧ ਵਰਤੋਂ ਨੂੰ ਸੁਨਿਸ਼ਚਿਤ ਕਰਨ ਲਈ ਗ੍ਰਾਮ ਪੰਚਾਇਤਾਂ ਦੀ ਗ੍ਰਾਮ ਸਭਾ ਪ੍ਰਤੀ ਉੱਤਰਦਾਇਤਾ ਅਤੇ ਦਿਹਾਤੀ ਪੱਧਰ ਉਤੇ ਸਕੀਮਾਂ ਨੂੰ ਲਾਗੂ ਕਰਨ ਵਿਚ ਪਾਰਦਰਸ਼ਤਾ ਲਿਆਉਣੀ ਇਕ ਮਹੱਤਵਪੂਰਣ ਤੱਤ ਹੈ । ਇਸ ਉਦੇਸ਼ ਨੂੰ ਪੂਰਾ ਕਰਨ ਲਈ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਇਹ ਵੇਖਣ ਲਈ ਅਜਿਹੇ ਕਦਮ ਚੁਕ ਰਿਹਾ ਹੈ ਕਿ ਗ੍ਰਾਮ ਸਭਾ ਦੀਆਂ ਨਿਰਧਾਰਤ ਮੀਟਿੰਗਾਂ ਅਰਥ ਭਰਪੂਰ ਹੋਣ ਅਤੇ ਇਹ ਪੇਂਡੂ ਭਾਈਚਾਰੇ ਦੀ ਵਾਸਤਵਿਕ ਰੂਪ ਵਿਚ ਵੀ ਪ੍ਰਤੀਨਿਧਤਾ ਕਰਨ । ਵਿਭਾਗ ਪੇਂਡੂ ਪੱਧਰ ਉਤੇ ਇਨ੍ਹਾਂ ਸਕੀਮਾਂ ਨੂੰ ਲਾਗੂ ਕੀਤੇ ਜਾਣ ਅਤੇ ਇਸ ਸਬੰਧ ਵਿਚ ਜ਼ਿਆਦਾ ਜਾਣਕਾਰੀ ਦੇਣ ਲਈ ਇਨ੍ਹਾਂ ਸਕੀਮਾਂ ਦਾ ਜ਼ਿਆਦਾ ਪ੍ਰਚਾਰ ਕਰੇਗਾ ।

[ਵਿੱਤ ਅਤੇ ਯੋਜਨਾ ਮੰਤਰੀ]

**ਫੋਕਲ ਪੁਆਇੰਟ:**

39. ਨਵੇਂ ਫੋਕਲ ਪੁਆਇੰਟਾਂ ਦੇ ਵਿਕਾਸ ਅਤੇ ਮੌਜੂਦਾ ਫੋਕਲ ਪੁਆਇੰਟਾਂ ਵਿਚ ਸੁਧਾਰ ਦਾ ਕੰਮ ਸਰਕਾਰ ਦਾ ਸਭ ਤੋਂ ਵਧੇਰੇ ਧਿਆਨ ਲੈ ਰਿਹਾ ਹੈ। ਨਿਮਨ ਉਦੇਸ਼ਾਂ ਦੀ ਪੂਰਤੀ ਲਈ ਸਕੀਮ ਸ਼ੁਰੂ ਕੀਤੀ ਗਈ ਹੈ :—

1. ਪੂਰਨ ਅਤੇ ਲਾਭਦਾਇਕ ਰੋਜ਼ਗਾਰ ਮੁਹੱਈਆ ਕਰਵਾਉਣਾ ;

2. ਜ਼ਰਾਇਤੀ ਉਤਪਾਦਨ ਵਿਚ ਘਟੋ-ਘੱਟ 50 ਫ਼ੀਸਦੀ ਵਾਧਾ ਪ੍ਰਾਪਤ ਕਰਨਾ ;

3. ਰਵਾਇਤੀ ਦਿਹਾਤੀ ਸਨਅੱਤਾਂ ਅਤੇ ਵਣਜਾਂ ਨੂੰ ਮੁੜ ਸੁਰਜੀਤ ਕਰਨਾ/ਉਨ੍ਹਾਂ ਦਾ ਵਿਕਾਸ ਕਰਨਾ ;

4. ਘਰੇਲੂ ਅਤੇ ਛੋਟੀ ਪੱਧਰ ਦੇ ਖੇਤੀ ਦੇ ਆਧਾਰਤ ਅਤੇ ਸਹਾਇਕ ਉਦਯੋਗਾਂ ਦਾ ਵਿਕਾਸ ਕਰਨਾ ;

5. ਸਥਾਨਕ ਵਸੀਲਿਆਂ ਨੂੰ ਪੂਰੀ ਤਰ੍ਹਾਂ ਵਿਕਸਿਤ ਕਰਨਾ ; ਅਤੇ

6. ਇਹ ਸੁਨਿਸ਼ਚਿਤ ਕਰਨਾ ਕਿ ਦਿਹਾਤੀ ਸਮਾਜ ਦੇ ਕਮਜ਼ੋਰ ਵਰਗ ਇਸ ਵਿਕਾਸ ਪ੍ਰੀਕ੍ਰਿਆ ਵਿਚ ਆਪਣਾ ਹਿੱਸਾ ਪਾਉਣ ਦੇ ਸਮਰੱਥ ਹੋਣ।

40. ਇਹ ਅੰਦਾਜ਼ਾ ਲਗਾਇਆ ਗਿਆ ਹੈ ਕਿ ਹਰੇਕ ਫੋਕਲ ਪੁਆਇੰਟ ਵਿਚ ਇਕ ਹਸਪਤਾਲ, ਛੋਟੇ ਓਪਰੇਸ਼ਨ ਥੀਏਟਰ ਸਹਿਤ ਇਕ ਡੰਗਰਾਂ ਦਾ ਹਸਪਤਾਲ, ਰਾਸ਼ਟਰੀ ਕ੍ਰਿਤ ਜਾਂ ਸਹਿਕਾਰੀ ਬੈਂਕ ਦੀ ਸ਼ਾਖਾ, ਡਾਕ ਘਰ, ਟੈਲੀਫੋਨ ਸਹੂਲਤਾਂ, ਭਾਈਚਾਰਕ ਕੇਂਦਰ, ਪਟਵਾਰਖਾਨਾ, ਮੰਡੀ, ਅਹਾਤਾ, ਪੈਟਰੋਲ ਅਤੇ ਡੀਜ਼ਲ ਦੇ ਪੰਪ, ਰਸੋਈ ਗੈਸ ਦੀ ਏਜੰਸੀ, ਪੰਜਾਬ ਰਾਜ ਬਿਜਲੀ ਬੋਰਡ ਦਾ ਸਥਾਨਕ ਦਫ਼ਤਰ ਅਤੇ ਪਿੰਡ ਜਾਣ ਵਾਲੀ ਚੰਗੀ ਸੜਕ ਹੋਵੇ। ਕਿਉਂਕਿ ਪੰਜਾਬ ਦੀ ਅਰਥ ਵਿਵਸਥਾ ਵਿਚ ਖੇਤੀਬਾੜੀ ਦੀ ਮੁੱਖ ਭੂਮਿਕਾ ਹੈ, ਇਸ ਲਈ ਇਨਪੁਟਸ ਅਤੇ ਖੇਤੀ ਸੰਦਾਂ ਦੀ ਵੰਡ ਲਈ ਇਕ ਖੇਤੀ ਸੇਵਾ ਕੇਂਦਰ, ਟਰੈਕਟਰਾਂ ਦੀ ਮੁਰੰਮਤ ਲਈ ਦੁਕਾਨ, ਡੀਜ਼ਲ ਇੰਜਨ ਆਦਿ ਹੋਣ ਅਤੇ ਹਰੇਕ ਫੋਕਲ ਪੁਆਇੰਟ ਵਿਖੇ ਖੇਤੀਬਾੜੀ ਅਤੇ ਦਿਹਾਤੀ ਵਿਕਾਸ ਦੇ ਫ਼ੀਲਡ ਪੱਧਰ ਦੇ ਦਫ਼ਤਰ ਹੋਣ। ਉਥੇ ਰਿਹਾਇਸ਼ੀ ਮਕਾਨ ਵੀ ਹੋਣੇ ਚਾਹੀਦੇ ਹਨ ਤਾਂ ਜੋ ਕੇਵਲ ਇਨ੍ਹਾਂ ਫੋਕਲ ਪੁਆਇੰਟਾਂ ਤੇ ਲਗਾਏ ਗਏ ਕਰਮਚਾਰੀ ਉਥੇ ਹੀ ਰਹਿ ਸਕਣ। ਪਿੰਡ ਦੇ ਵਸਨੀਕਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਵਾਜਬ ਕੀਮਤ ਵਾਲੀਆਂ ਦੁਕਾਨਾਂ ਅਤੇ ਉਪਭੋਗਤਾ ਸਹਿਕਾਰੀ ਸਟੋਰ ਵੀ ਜ਼ਰੂਰੀ ਹਨ। ਆਰਥਿਕ ਗਤੀਵਿਧੀਆਂ ਨੂੰ ਵਧਾਉਣ ਲਈ, ਸਕੀਮ ਦੇ ਅਧੀਨ ਚੁਣੇ ਗਏ ਪਿੰਡਾਂ ਵਿਚ ਉਦਯੋਗਿਕ ਫੋਕਲ ਪੁਆਇੰਟਾਂ ਦੇ ਵਿਕਾਸ ਤੋਂ ਇਲਾਵਾ 10-20 ਦੁਕਾਨਾਂ ਖੋਲ੍ਹੇ ਜਾਣ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ, ਇਨ੍ਹਾਂ ਫੋਕਲ ਪੁਆਇੰਟਾਂ ਵਿਚ ਜਲ ਸਪਲਾਈ ਅਤੇ ਆਧੁਨਿਕ ਸਹੂਲਤਾਂ ਵਾਲੇ ਟਾਇਲਟ ਵੀ ਹੋਣ।

41. ਇਸ ਤੋਂ ਪਹਿਲਾਂ, ਇਸ ਸਕੀਮ ਅਧੀਨ 364 ਫੋਕਲ ਪੁਆਇੰਟਾਂ ਦਾ ਕੰਮ ਹੱਥ ਵਿਚ ਲਿਆ ਗਿਆ ਸੀ । ਇਨ੍ਹਾਂ ਫੋਕਲ ਪੁਆਇੰਟਾ ਵਿਚ ਵਧੀਕ ਸਹੂਲਤਾਂ ਮੁਹੱਈਆ ਕਰਨ ਦੀ ਤਜਵੀਜ਼ ਹੈ । ਇਸ ਸਾਲ 1998-99 ਦੌਰਾਨ 138 ਨਵੇਂ ਫੋਕਲ ਪੁਆਇੰਟ ਕਾਇਮ ਕਰਨ ਦੀ ਵੀ ਤਜਵੀਜ਼ ਹੈ । ਇਹ ਅਨੁਮਾਨ ਲਗਾਇਆ ਗਿਆ ਹੈ ਕਿ ਸਾਲ 2002 ਤਕ ਰਾਜ ਵਿਚ 690 ਫੋਕਲ ਪੁਆਇੰਟ ਸਥਾਪਤ ਕਰ ਲਏ ਜਾਣਗੇ । ਇਸ ਗੌਰਵਮਈ ਸਕੀਮ ਨੂੰ ਲਾਗੂ ਕਰਨ ਲਈ ਦਿਹਾਤੀ ਵਿਕਾਸ ਵਿਭਾਗ ਦੇ ਬਜਟ ਵਿਚ ਫੰਡਾਂ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ ਸਬੰਧਤ ਪ੍ਰਬੰਧਕੀ ਵਿਭਾਗਾਂ ਦੁਆਰਾ ਆਪਣੇ ਬਜਟ ਖ਼ਰਚਿਆਂ ਵਿਚੋਂ ਖ਼ਰਚਾ ਕੀਤਾ ਜਾਵੇਗਾ । ਇਸ ਸਕੀਮ ਨੂੰ ਅਮਲ ਵਿਚ ਲਿਆਉਣ ਲਈ ਪਲਾਨ ਫੰਡਾਂ ਸਹਿਤ 'ਰੋਜ਼ਗਾਰ ਵਿਸ਼ਵਾਸ ਸਕੀਮ' ਅਧੀਨ ਉਪਲੱਬਧ ਫੰਡ ਵਰਤਣ ਦੀ ਤਜਵੀਜ਼ ਹੈ । ਇਸ ਲਈ ਸਾਰੇ ਵਸੀਲਿਆਂ ਨੂੰ ਧਿਆਨ ਵਿਚ ਰੱਖਣ ਉਪਰੰਤ ਸਾਲ 1998-99 ਵਿਚ ਫੋਕਲ ਪੁਆਇੰਟਾਂ ਦੇ ਵਿਕਾਸ ਦੇ ਸਬੰਧ ਵਿਚ 97.85 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ ।

42. ਸਾਲ 1998-99 ਦੌਰਾਨ 320 ਸਮੂਹਿਕ ਕੇਂਦਰਾਂ ਦੀ ਉਸਾਰੀ ਦੇ ਸਬੰਧ ਵਿਚ 20.00 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ ਜਦ ਕਿ 114 ਹਸਪਤਾਲਾਂ ਉਪਰ 11.04 ਕਰੋੜ ਰੁਪਏ ਖ਼ਰਚ ਆਉਣ ਦੀ ਸੰਭਾਵਨਾ ਹੈ । 6.48 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ 138 ਪਸ਼ੂ-ਚਕਿਤਸਾ ਹਸਪਤਾਲ ਖੋਲ੍ਹੇ ਜਾਣਗੇ । ਹਰੇਕ ਫੋਕਲ ਪੁਆਇੰਟ ਵਿਚ 300x300 ਵਰਗ ਫੁੱਟ ਦਾ ਇਕ ਮੰਡੀ ਹਾਤਾ ਹੋਵੇਗਾ ਅਤੇ ਫੋਕਲ ਪੁਆਇੰਟ ਤਕ ਜਾਣ ਵਾਲੀ ਇਕ ਚੰਗੀ ਸੜਕ ਹੋਵੇਗੀ । ਇਨ੍ਹਾਂ ਸਹੂਲਤਾ ਨੂੰ ਪੈਦਾ ਕਰਨ ਲਈ ਪੰਜਾਬ ਰਾਜ ਮੰਡੀਕਰਣ ਬੋਰਡ ਦੁਆਰਾ 16.00 ਕਰੋੜ ਰੁਪਏ ਦਾ ਖ਼ਰਚਾ ਕੀਤੇ ਜਾਣ ਦਾ ਅਨੁਮਾਨ ਹੈ । 1998-99 ਦੀ ਸਾਲਾਨਾ ਯੋਜਨਾ ਵਿਚ ਇਨ੍ਹਾਂ ਫੋਕਲ ਪੁਆਇੰਟਾਂ ਦੀ ਉਸਾਰੀ ਲਈ 4.96 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ । ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਸਬੰਧੀ ਸਾਲ 1998-99 ਦੀ ਸਾਲਾਨਾ ਯੋਜਨਾ ਵਿਚ 3.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ । ਸਹਿਕਾਰਤਾ ਵਿਭਾਗ ਇਨ੍ਹਾਂ ਫੋਕਲ ਪੁਆਇੰਟਾਂ ਵਿਚ 5.52 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਸਹਿਕਾਰੀ ਬੈਂਕਾਂ ਦੀਆਂ ਵਿਸਤਾਰ ਕਾਊਂਟਰ ਜਾਂ ਸ਼ਾਖਾਵਾਂ ਖੋਲ੍ਹਣ ਲਈ ਕਾਰਵਾਈ ਕਰ ਰਿਹਾ ਹੈ । ਖਾਦੀ ਅਤੇ ਦਿਹਾਤੀ ਉਦਯੋਗ ਬੋਰਡ ਵਲੋਂ ਇਨ੍ਹਾਂ ਫੋਕਲ ਪੁਆਇੰਟਾਂ ਵਿਚ ਉਦਯੋਗਿਕ ਇਕਾਈਆਂ ਲਗਾਉਣ ਲਈ 25.00 ਕਰੋੜ ਰੁਪਏ ਦੀ ਰਕਮ ਦੇ ਕਰਜ਼ੇ ਮਨਜ਼ੂਰ ਕਰਨ ਦੀ ਸੰਭਾਵਨਾ ਹੈ । ਜਿਸ ਨਾਲ ਦਿਹਾਤੀ ਜਨਤਾ ਦੀ ਆਮਦਨ ਵਿਚ ਵਾਧਾ ਹੋਣ ਦੇ ਨਾਲ ਨਾਲ ਉਹਨਾਂ ਨੂੰ ਰੋਜ਼ਗਾਰ ਵੀ ਮਿਲੇਗਾ ।

**ਆਨੰਦਪੁਰ ਸਾਹਿਬ**

43. ਪੰਜਾਬ ਸਰਕਾਰ ਨੇ ਸਾਲ 1999-2000 ਵਿਚ ਖ਼ਾਲਸ ਦੇ 300 ਸਾਲਾ ਸਿਰਜਣਾ ਦਿਵਸ ਨੂੰ ਢੁਕਵੇਂ ਅਤੇ ਸ਼ਾਨਦਾਰ ਤਰੀਕੇ ਨਾਲ ਮਨਾਉਣ ਦਾ ਫੈਸਲਾ ਕੀਤਾ ਹੈ । ਇਸ ਮਹਾਨ ਦਿਹਾੜੇ ਨੂੰ ਵਿਸ਼ਵ ਪੱਧਰ ਤੇ ਮਨਾਉਣ ਦੀ ਤਜਵੀਜ਼ ਕੇਵਲ ਇਸ

[ਵਿੱਤ ਅਤੇ ਯੋਜਨਾ ਮੰਤਰੀ]

ਕਟਕੇ ਨਹੀਂ ਕੀਤੀ ਗਈ ਕਿ ਪੰਜਾਬੀ ਸਾਰੀ ਦੁਨੀਆਂ ਵਿਚ ਫੈਲੇ ਹੋਏ ਹਨ ਅਤੇ ਉਹ ਇਸ ਮਹਾਨ ਦਿਵਸ ਸਬੰਧੀ ਇਨ੍ਹਾਂ ਜਸ਼ਨਾਂ ਵਿਚ ਆਪਣਾ ਯੋਗਦਾਨ ਪਾਉਣ ਦੇ ਇੱਛਕ ਹਨ ਸਗੋਂ ਇਸ ਕਰਕੇ ਵੀ ਕਿ ਇਹ ਇਤਿਹਾਸਿਕ ਦਿਹਾੜਾ ਦੁਨੀਆਂ ਨੂੰ ਭਾਰਤ ਦੇ ਅਮੀਰ ਰੂਹਾਨੀ ਅਤੇ ਸਭਿਆਚਾਰਕ ਵਿਰਸੇ ਨੂੰ ਵੱਡੀ ਪੱਧਰ ਤੇ ਦੁਨੀਆਂ ਸਾਹਮਣੇ ਖਾਲਸੇ ਦੇ ਪ੍ਰਤੀਕ ਵਜੋਂ ਪ੍ਰਗਟਾਏਗਾ । ਸਿੱਖ ਧਰਮ ਦਾ ਜਨਮ ਅਤਿਆਚਾਰ, ਝੂਠ, ਦੁੱਖ ਦਰਦ, ਨਾਬਰਾਬਰੀ, ਬੇਇਨਸਾਫ਼ੀ ਦੇ ਵਿਰੁੱਧ ਲੋਕਾਂ ਦੇ ਸੰਘਰਸ਼ ਦੇ ਅਮਲ ਦੇ ਸਿਖਰ ਵਿਚੋਂ ਪੈਦਾ ਹੋਇਆ । ਉਕਤ ਸੰਘਰਸ਼ ਵਿਚ ਲੋਕਾਂ ਦੀ ਜਿੱਤ ਨੇ ਵਿਸ਼ਵ ਭਾਈਚਾਰੇ, ਸਮਾਨਤਾ, ਮਾਨਵਵਾਦੀ ਅਤੇ ਵਰਗ ਰਹਿਤ ਸਮਾਜ ਦੇ ਵਿਚਾਰਾਂ ਦੀ ਜਿੱਤ ਨੂੰ ਦਰਸਾਇਆ । ਗੁਰੂ ਗੋਬਿੰਦ ਸਿੰਘ ਜੀ ਨੇ ਬੜੇ ਉਚਿਤ ਤਰੀਕੇ ਨਾਲ ਇਸ ਦਾ ਸਾਰ ਇਨ੍ਹਾਂ ਸ਼ਬਦਾਂ ਵਿਚ ਪੇਸ਼ ਕੀਤਾ ਹੈ :

ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ

(ਸਾਰੀ ਮਨੁੱਖਤਾਂ ਨੂੰ ਇਕ ਜਾਣੋ)

44. ਆਨੰਦਪੁਰ ਸਾਹਿਬ ਵਿਖੇ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਦਾ ਸਿੱਖ ਇਤਿਹਾਸ ਵਿਚ ਇੱਕ ਵਿਲੱਖਣ ਸਥਾਨ ਹੈ । ਇਸ ਪਵਿੱਤਰ ਸਥਾਨ ਤੇ ਗੁਰੂ ਗੋਬਿੰਦ ਸਿੰਘ ਜੀ ਨੇ 1699 ਵਿਖੇ ਵਿਸਾਖੀ ਵਾਲੇ ਦਿਨ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਸੀ । ਪੰਜਾਬ ਸਰਕਾਰ ਨੇ 1999 ਵਿਚ ਆਨੰਦਪੁਰ ਸਾਹਿਬ ਵਿਖੇ ਖ਼ਾਲਸੇ ਦਾ 300 ਸਾਲਾ ਜਨਮ ਦਿਹਾੜਾ ਵੱਡੀ ਪੱਧਰ ਤੇ ਮਨਾਉਣ ਦਾ ਫੈਸਲਾ ਕੀਤਾ ਹੈ । ਇਹ ਅਨੁਮਾਨ ਲਗਾਇਆ ਗਿਆ ਕਿ ਇਸ ਮੌਕੇ ਉਤੇ ਨਾ ਸਿਰਫ ਦੇਸ਼ ਵਿਚੋਂ ਹੀ ਬਲਕਿ ਦੁਨੀਆਂ ਦੇ ਹੋਰਨਾਂ ਦੇਸ਼ਾਂ ਤੋਂ ਵੀ ਅਨੇਕਾਂ ਸ਼ਰਧਾਲੂ ਇਸ ਸਥਾਨ ਦੇ ਦਰਸ਼ਨਾਂ ਲਈ ਆਉਣਗੇ । ਸਰਕਾਰ ਇਨ੍ਹਾਂ ਸ਼ਰਧਾਲੂਆਂ ਲਈ ਲੋੜੀਂਦੀਆਂ ਜ਼ਰੂਰੀ ਸਹੂਲਤਾਂ ਮੁਹੱਈਆਂ ਕਰਨ ਲਈ ਵਚਨਬੱਧ ਹੈ । ਇਸ ਤੋਂ ਇਲਾਵਾ ਸਰਕਾਰ ਨੇ ਇਸ ਕਸਬੇ ਅਤੇ ਇਸ ਦੇ ਆਲੇ ਦੁਆਲੇ ਦੇ ਇਲਾਕੇ ਨੂੰ ਸਮੁੱਚੇ ਤੌਰ ਤੇ ਵਿਕਸਤ ਕਰਨ ਦਾ ਫੈਸਲਾ ਕੀਤਾ ਹੈ ਅਤੇ ਇਸ ਉਦੇਸ਼ ਲਈ ਆਨੰਦਪੁਰ ਸਾਹਿਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਕਾਇਮ ਕੀਤੀ ਗਈ ਹੈ । ਸਰਕਾਰ ਦੇ ਇਸ ਕਸਬੇ ਦੇ ਬਕਾਇਦਾ ਵਿਕਾਸ ਲਈ ਨਵੇਂ ਬਿਲਡਿੰਗ ਉਪ ਨਿਯਮਾਂ ਅਤੇ ਮੁੱਖ ਯੋਜਨਾ ਨੂੰ ਮਨਜ਼ੂਰੀ ਵੀ ਦਿੱਤੀ ਹੈ । ਰਾਜ ਸਰਕਾਰ ਨੇ ਆਨੰਦਪੁਰ ਸਾਹਿਬ ਦੀਆਂ ਸਾਰੀਆਂ ਵਿਕਾਸ ਸਕੀਮਾਂ ਨੂੰ ਸਭ ਤੋਂ ਵੱਧ ਤਰਜੀਹ ਦਿੱਤੀ ਹੈ । ਇਨ੍ਹਾਂ ਵਿਕਾਸ ਸਕੀਮਾਂ ਤੇ 90.00 ਕਰੋੜ ਰੁਪਏ ਦੀ ਰਕਮ ਖ਼ਰਚ ਹੋਣ ਦੀ ਸੰਭਾਵਨਾ ਹੈ ।

45. ਇਸ ਦੀ ਜ਼ਬਰਦਸਤ ਧਾਰਮਿਕ ਅਤੇ ਇਤਿਹਾਸਕ ਮਹਾਨਤਾ ਨੂੰ ਧਿਆਨ ਵਿਚ ਰੱਖਦੇ ਹੋਏ ਅਤੇ ਇਸ ਖੇਤਰ ਦੇ ਸਮਾਜਿਕ, ਸਭਿਆਚਾਰਕ ਅਤੇ ਧਾਰਮਿਕ ਵਿਰਸੇ ਨੂੰ ਬਰਕਰਾਰ ਰੱਖਣ ਅਤੇ ਇਸ ਨੂੰ ਵਧਾਉਣ ਲਈ ਹੇਠ ਲਿਖੀਆਂ ਮੁੱਖ ਸਕੀਮਾਂ ਨੂੰ ਹੱਥ ਵਿਚ ਲਿਆ ਗਿਆ ਹੈ :—

*ਪੀਣ ਵਾਲੇ ਸਾਫ ਪਾਣੀ ਦਾ ਉਪਬੰਧ ਜਿਸ ਵਿਚ ਜਲ ਸੋਧਕ ਪਲਾਂਟ ਦੀ ਉਸਾਰੀ ਦਾ ਕੰਮ ਅਤੇ ਨਵੀਆਂ ਪਾਈਪ ਲਾਈਨਾਂ ਮੁਹੱਈਆਂ ਕਰਨਾ ਵੀ ਸ਼ਾਮਲ ਹੈ (4.00 ਕਰੋੜ ਰੁਪਏ);

*ਉਚਿਤ ਸੀਵਰੇਜ ਸਹੂਲਤਾਂ ਜਿਹਨਾਂ ਵਿਚ ਟ੍ਰੀਟਮੈਂਟ ਪਲਾਂਟ ਦੀ ਉਸਾਰੀ ਦਾ ਕੰਮ ਸ਼ਾਮਲ ਹੈ (4.00 ਕਰੋੜ ਰੁਪਏ);

*ਆਨੰਦਪੁਰ ਸਾਹਿਬ ਅਤੇ ਕੀਰਤਪੁਰ ਸਾਹਿਬ ਵਿਚਕਾਰ ਚਾਰ ਮਾਰਗੀ ਸੜਕ (20.50 ਕਰੋੜ ਰੁਪਏ);

*ਰੋਪੜ-ਨੂਰਪੁਰਬੇਦੀ-ਆਨੰਦਪੁਰ ਸਾਹਿਬ ਸੜਕ ਅਤੇ ਪੁਰਾਣਾ ਮੁਰਿੰਡਾ-ਰੋਪੜ ਸੜਕ ਉਤੇ ਲੋੜੀਂਦੇ ਪੁਲਾਂ ਸਬੰਧੀ ਉਪਬੰਧ (10.50 ਕਰੋੜ ਰੁਪਏ);

*ਗਲੀ ਦੀਆਂ ਰੋਸ਼ਨੀਆਂ (ਸਟਰੀਟ ਲਾਈਟਸ) ਵਿਚ ਸੁਧਾਰ (45 ਲੱਖ ਰੁਪਏ);

*ਸਿਵਲ ਹਸਪਤਾਲ ਦਾ ਦਰਜਾ ਵਧਾ ਕੇ ਉਸ ਨੂੰ 100 ਬਿਸਤਰਿਆਂ ਵਾਲਾ ਹਸਪਤਾਲ ਬਣਾਉਣਾ (92 ਲੱਖ ਰੁਪਏ);

*ਤਕਨੀਕੀ ਸਿੱਖਿਆ ਸਬੰਧੀ ਸਹੂਲਤਾਂ (1.15 ਕਰੋੜ ਰੁਪਏ); ਅਤੇ

*ਖੇਡ ਸਟੇਡੀਅਮ ਦੀ ਉਸਾਰੀ (75.00 ਲੱਖ ਰੁਪਏ) ।

46. ਆਨੰਦਪੁਰ ਸਾਹਿਬ ਦੇ ਵਿਕਾਸ ਸਬੰਧੀ ਪ੍ਰਾਜੈਕਟਾਂ ਨੂੰ ਪਰਮ ਅਗੇਤ ਦੇਣ ਲਈ ਭਾਰਤ ਸਰਕਾਰ ਪਾਸ ਰਸਾਈ ਵੀ ਕੀਤੀ ਗਈ ਹੈ । ਸਰਫੇਸ ਟਰਾਂਸਪੋਰਟ ਮੰਤਰਾਲੇ ਪਾਸ ਚੰਡੀਗੜ੍ਹ ਤੋਂ ਕੀਰਤਪੁਰ ਸਾਹਿਬ ਤਕ ਕੌਮੀ ਸ਼ਾਹੀ ਮਾਰਗ ਦੇ ਸੁਧਾਰ ਹਿਤ ਮੁਰਿੰਡਾ, ਕੁਰਾਲੀ ਅਤੇ ਡੇਰਾ ਬੱਸੀ ਵਿਖੇ ਰੇਲਵੇ ਓਵਰਬ੍ਰਿਜ ਬਣਾਉਣ ਲਈ ਅਤੇ ਕੌਮੀ ਮਹਾਂਮਾਰਗ ਦੇ ਸਰਸਾ-ਘਨੌਲੀ ਟੋਟੇ ਨੂੰ ਮੁੜ ਜੋੜਨ ਵਾਸਤੇ ਵੀ ਰਸਾਈ ਕੀਤੀ ਗਈ ਹੈ । ਰੇਲਵੇ ਮੰਤਰਾਲੇ ਨੂੰ ਦਿੱਲੀ ਅਤੇ ਆਨੰਦਪੁਰ ਸਾਹਿਬ ਵਿਚਕਾਰ ਸ਼ਤਾਬਦੀ ਸੁਪਰਫਾਸਟ ਟਰੇਨ ਚਲਾਉਣ ਅਤੇ ਆਨੰਦਪੁਰ ਸਾਹਿਬ ਵਿਖੇ ਰੇਲਵੇ ਸਟੇਸ਼ਨ ਦਾ ਦਰਜਾ ਵਧਾਉਣ ਲਈ ਬੇਨਤੀ ਕੀਤੀ ਗਈ ਹੈ ਜਦੋਂ ਕਿ ਦੂਰ-ਸੰਚਾਰ ਮੰਤਰਾਲੇ ਨੇ ਕੀਰਤਪੁਰ ਸਾਹਿਬ ਅਤੇ ਆਨੰਦਪੁਰ ਸਾਹਿਬ ਵਿਖੇ ਦੂਰ-ਸੰਚਾਰ ਸਹੂਲਤਾਂ ਵਿਚ ਸੁਧਾਰ ਲਿਆਉਣ ਦੇ ਕੰਮ ਨੂੰ ਹੱਥ ਵਿਚ ਲੈ ਲਿਆ ਹੈ ।

**ਕਲਾ ਅਤੇ ਸਭਿਆਚਾਰ**

47. ਪੰਜਾਬ ਦੇ ਅਮੀਰ ਸਭਿਆਚਾਰ ਵਿਰਸੇ ਨੂੰ ਸਹੀ ਸਲਾਮਤ ਰੱਖਣ ਲਈ 1998-99 ਦੌਰਾਨ ਸਾਡਾ ਮੁੱਖ ਜ਼ੋਰ ਪੰਜਾਬੀ ਸਭਿਆਚਾਰ, ਇਸ ਦੀਆਂ ਰਵਾਇਤਾਂ ਅਤੇ ਵਿਰਸੇ ਨੂੰ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰਾਂ ਉਤੇ ਪ੍ਰੋਤਸਾਹਤ ਕਰਨ ਲਈ ਹੋਵੇਗਾ । ਇਸ ਲਈ 1997-98 ਦੌਰਾਨ 1.83 ਕਰੋੜ ਰੁਪਏ ਦੇ ਸੋਧੇ ਖ਼ਰਚ ਦੇ ਮੁਕਾਬਲੇ ਸਾਲਾਨਾ ਯੋਜਨਾ 1998-99 ਵਿਚ 37.87 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ । ਪੰਜਾਬ ਸਰਕਾਰ ਦੇ ਸਭਿਆਚਾਰਕ ਮਾਮਲੇ ਵਿਭਾਗ ਨੇ ਆਨੰਦਪੁਰ ਸਾਹਿਬ ਵਿਖੇ ਖ਼ਾਲਸਾ ਵਿਰਾਸਤ ਯਾਦਗਾਰੀ ਕੰਪਲੈਕਸ ਦੀ ਯੋਜਨਾਬੰਦੀ, ਤਾਮੀਲ ਅਤੇ ਪ੍ਰਬੰਧ ਵਾਸਤੇ ਸ. ਪ੍ਰਕਾਸ਼ ਸਿੰਘ ਬਾਦਲ ਦੀ ਚੇਅਰਮੈਨਸ਼ਿਪ ਅਧੀਨ ਆਨੰਦਪੁਰ ਸਾਹਿਬ ਫਾਊਂਡੇਸ਼ਨ ਕਾਇਮ ਕੀਤੀ ਹੈ ।

[ਵਿੱਤ ਅਤੇ ਯੋਜਨਾ ਮੰਤਰੀ]

ਖ਼ਾਲਸਾ ਵਿਰਾਸਤ ਯਾਦਗਾਰੀ ਕੰਪਲੈਕਸ ਦੀ ਸਥਾਪਨਾ ਲਈ ਆਨੰਦਪੁਰ ਸਾਹਿਬ ਫਾਊਂਡੇਸ਼ਨ ਲਈ ਗਰਾਂਟ ਵਜੋਂ 35.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ । ਇਹ ਕੰਪਲੈਕਸ ਦੁਨੀਆਂ ਦਾ 'ਅੱਠਵਾਂ ਅਜੂਬਾ' ਹੋਵੇਗਾ ।

**ਖੇਤੀ-ਬਾੜੀ :**

48. ਖੇਤੀ-ਬਾੜੀ ਪੰਜਾਬ ਦੀ ਅਰਥ-ਵਿਵਸਥਾ ਦਾ ਇਕ ਬਹੁਤ ਹੀ ਅਹਿਮ ਖੇਤਰ ਹੈ । ਮੇਰੀ ਸਰਕਾਰ ਕਿਸਾਨਾਂ ਦੀ ਭਲਾਈ ਲਈ ਮੁਕੰਮਲ ਤੌਰ ਤੇ ਵਚਨ-ਬੱਧ ਹੈ । ਇਹ ਗਲਤ ਧਾਰਨਾ ਬਣੀ ਹੋਈ ਹੈ ਕਿ ਪੰਜਾਬੀ ਕਿਸਾਨ ਅਮੀਰ ਅਤੇ ਖੁਸ਼ਹਾਲ ਹੈ । ਅਸਲ ਵਿਚ ਉਹ ਕਰਜ਼ੇ ਦੇ ਬੋਝ ਹੇਠਾਂ ਦੱਬਿਆ ਹੋਇਆ ਹੈ । ਹਾਲ ਹੀ ਵਿਚ ਸਹਿਕਾਰਤਾ ਵਿਭਾਗ ਨੇ ਪੰਜਾਬ ਵਿਚ ਦਿਹਾਤੀ ਕਰਜ਼ਦਾਰੀ ਦੇ ਸਬੰਧ ਵਿਚ ਇਕ ਅਧਿਐਨ ਕਰਵਾਇਆ । ਇਸ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਪੰਜਾਬ ਦੇ ਕਿਸਾਨਾਂ ਦਾ ਅਨੁਮਾਨਿਤ ਕੁਲ ਕਰਜ਼ਾ 5700.00 ਕਰੋੜ ਰੁਪਏ ਤਕ ਹੈ । ਨਤੀਜੇ ਵਜੋਂ ਪੰਜਾਬ ਦੇ ਕਿਸਾਨਾਂ ਉਤੇ ਸਾਲਾਨਾ ਕਰਜ਼ੇ ਦਾ ਭਾਰ 1103.00 ਕਰੋੜ ਰੁਪਏ ਬਣਦਾ ਹੈ ਜੋ ਕਿ ਫ਼ਸਲ-ਉਤਪਾਦਨ ਦੀ ਨੈੱਟ ਕੀਮਤ ਦਾ 11 ਫ਼ੀਸਦੀ ਬਣਦਾ ਹੈ । ਅਧਿਐਨ ਦਰਸਾਉਂਦਾ ਹੈ ਕਿ ਪੰਜਾਬ ਦੇ ਕਿਸਾਨਾਂ ਨੂੰ ਦਿੱਤਾ ਗਿਆ ਕਰਜ਼ਾ ਸਹਿਕਾਰੀ ਸੁਸਾਇਟੀਆਂ ਤੇ ਸਹਿਕਾਰੀ ਬੈਂਕਾਂ, ਵਪਾਰਕ ਬੈਂਕਾਂ, ਕਮਿਸ਼ਨ ਏਜੰਟਾਂ ਅਤੇ ਰਹਿਨ ਖੇਤੀ ਦਾ ਹਿੱਸਾ ਕ੍ਰਮਵਾਰ 27.2 ਫ਼ੀਸਦੀ, 19.4 ਫ਼ੀਸਦੀ, 46.3 ਫ਼ੀਸਦੀ ਅਤੇ 7.1 ਫ਼ੀਸਦੀ ਹੈ । ਇਹ ਵੀ ਪਤਾ ਲੱਗਾ ਹੈ ਕਿ 34.4 ਫ਼ੀਸਦੀ ਕਿਸਾਨਾਂ ਵਲੋਂ ਲਏ ਗਏ ਅਲਪਕਾਲੀ ਕਰਜ਼ਿਆਂ ਨੂੰ ਵੀ ਉਹ ਫ਼ਸਲ ਦੀ ਕਟਾਈ ਉਪਰੰਤ ਵੀ ਸਮੁੱਚੇ ਕਰਜ਼ੇ ਨੂੰ ਮੋੜਨ ਤੋਂ ਅਸਮਰੱਥ ਰਹੇ । ਅਧਿਐਨ ਇਹ ਵੀ ਦਰਸਾਉਂਦਾ ਹੈ ਕਿ 8.85 ਫ਼ੀਸਦੀ ਕਿਸਾਨ ਹੀ ਵਪਾਰਕ ਬੈਂਕਾਂ ਤੋਂ ਅਲਪਕਾਲੀ ਕਰਜ਼ੇ ਲੈਂਦੇ ਹਨ ਅਤੇ ਉਨ੍ਹਾਂ ਵਿਚੋਂ 42 ਫ਼ੀਸਦੀ ਕਿਸਾਨਾਂ ਨੂੰ ਕਰਜ਼ਾ ਲੈਣ ਸਮੇਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ।

49. ਇਸ ਲਈ ਜ਼ਰਾਇਤੀ ਉਪਜ ਦੀ ਉਤਪਾਦਕਤਾ ਕੁਆਲਟੀ ਤੇ ਉਤਪਾਦਕਤਾ ਵਿਚ ਸੁਧਾਰ ਲਿਆਂਦੇ ਹੋਏ ਕਿਸਾਨ ਦੀ ਆਮਦਨ ਵਧਾਉਣ ਦੀ ਜ਼ਰੂਰਤ ਹੈ । ਫੁੱਲਾਂ ਦੀ ਕਾਸ਼ਤ, ਖੁੰਬਾਂ ਦੀ ਖੇਤੀ ਮਧੂ ਮੱਖੀ ਪਾਲਣ ਆਦਿ ਵਰਗੇ ਵਪਾਰਕ ਧੰਦੇ ਅਤੇ ਮੁਰਗੀ ਪਾਲਣ, ਡੇਅਰੀ ਉਦਯੋਗ, ਸੂਅਰ ਪਾਲਣ, ਮੱਛੀ ਪਾਲਣ ਵਰਗੇ ਹੋਰ ਸਬੰਧਤ ਕਾਰਜਾਂ ਰਾਹੀਂ ਉਸ ਦੀ ਆਮਦਨ ਵਧਾਉਣ ਦੀ ਲੋੜ ਹੈ ।

50. ਇਹ ਤੱਥ ਹੈ ਕਿ ਪੰਜਾਬ ਵਿੱਚ ਜ਼ਰਾਇਤੀ ਉਤਪਾਦਨ ਦੀ ਵਿਕਾਸ ਦਰ ਕਾਫ਼ੀ ਘੱਟ ਹੈ ਅਤੇ ਉਤਪਾਦਨ ਪੱਧਰ ਹੇਠਾਂ ਆ ਗਿਆ ਹੈ । ਖੇਤੀ ਦੇ ਉਤਪਾਦਨ ਦਰ ਵਿਚ ਵਾਧਾ ਕਰਨ ਲਈ ਵੱਡੀਆਂ ਕੋਸ਼ਿਸ਼ਾਂ ਉਨ੍ਹਾਂ ਨਵੀਆਂ ਤਕਨੀਕਾਂ, ਅਮਲਾਂ ਅਤੇ ਪ੍ਰਥਾਵਾਂ ਰਾਹੀਂ ਜੋ ਸੰਸਾਰ ਦੇ ਖੇਤੀ-ਬਾੜੀ ਵਿੱਚ ਉੱਨਤ ਦੇਸ਼ਾਂ ਦਾ ਦਸਤੂਰ ਹੈ, ਨੂੰ ਆਰੰਭ ਕਰਨ ਦੀ ਜ਼ਰੂਰਤ ਹੈ । ਇਸ ਤੋਂ ਇਲਾਵਾ, ਖੇਤਰ ਅਤੇ ਪ੍ਰਦਰਸ਼ਨ ਪੱਧਰ ਦੇ ਅੰਤਰ ਨੂੰ ਹੋਰ ਘਟਾਉਣ ਲਈ ਅਤੇ ਖੇਤੀਬਾੜੀ ਅਤੇ ਬਾਗ਼ਬਾਨੀ ਉਪਜ ਵਧਾਉਣ ਲਈ ਅਤੇ ਦੇਸ਼

ਤੇ ਵਿਦੇਸ਼ ਦੀਆਂ ਮੰਡੀਆਂ ਵਿੱਚ ਇਸ ਦੀ ਮੁਕਾਬਲਾ ਸਮਰੱਥਾ ਨੂੰ ਵਧਾਉਣ ਵਿਚ ਗੁਣਾਤਮਕ ਸੁਧਾਰ ਲਿਆਉਣ ਹਿੱਤ ਵੀ ਬੁਨਿਆਦੀ ਢਾਂਚੇ ਨੂੰ ਪੁਨਰ ਸੇਧ ਦੇਣ ਅਤੇ ਲੋੜ ਅਨੁਸਾਰ ਮਜ਼ਬੂਤ ਕਰਨ ਉਤੇ ਜ਼ੋਰ ਦਿੱਤਾ ਜਾਵੇਗਾ ।

51. ਪੰਜਾਬ ਨੂੰ ਖੇਤੀਬਾੜੀ ਖੋਜ ਦੇ ਖੇਤਰ ਵਿਚ ਨਵੇਂ ਕਦਮ ਪੁੱਟ ਕੇ ਅਤੇ ਖੇਤੀਬਾੜੀ ਤਕਨਾਲੋਜੀ ਅਤੇ ਸਾਜ਼-ਸਾਮਾਨ ਆਯਾਤ ਕਰਕੇ ਜ਼ਰਾਇਤੀ ਖੇਤਰ ਵਿਚ ਅਗਾਂਹ ਵਧੂ ਦੇਸ਼ਾਂ ਵਾਂਗ ਹਰ ਹਾਲਾਤ ਵਿਚ ਤਕਨੀਕੀ ਪੁਲਾਘਾਂ ਪੁੱਟਣ ਦਾ ਲਾਭ ਉਠਾਉਣਾ ਚਾਹੀਦਾ ਹੈ । ਇਸ ਅਨੁਸਾਰ ਵੱਡੀਆਂ ਪੁਲਾਘਾਂ ਪੁੱਟਣ ਲਈ ਖੇਤੀਬਾੜੀ ਖੋਜ ਅਤੇ ਵਿਕਾਸ ਲਈ ਇਕ ਨਵੀਂ ਸਕੀਮ ਨੌਵੀਂ ਪੰਜ ਸਾਲਾਂ ਯੋਜਨਾ ਵਿਚ ਲਾਗੂ ਕੀਤੀ ਗਈ ਹੈ ਅਤੇ ਇਸ ਉਦੇਸ਼ ਲਈ 30.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਪੰਜਾਬ ਖੇਤੀਬਾੜੀ ਯੂਨੀਵਰਸਿਟੀ ਤੋਂ ਇਲਾਵਾ, ਰਾਜ ਸਰਕਾਰ ਖੇਤੀਬਾੜੀ ਖੋਜ ਅਤੇ ਵਿਕਾਸ ਦੇ ਖੇਤਰ ਵਿਚ ਨਵੀਆਂ ਤਕਨਾਲੋਜੀਆਂ ਦੀ ਖੋਜ ਅਤੇ ਵਿਕਾਸ ਲਈ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਹੋਰ ਸੰਗਠਨਾਂ ਨੂੰ ਵੀ ਸ਼ਾਮਲ ਕਰੇਗੀ । ਜਿਸ ਨਾਲ ਵਪਾਰਕ ਫ਼ਸਲ, ਮੰਡੀਕਰਣ ਅਤੇ ਮਾਲ ਤਿਆਰ ਕਰਨ ਦੇ ਖ਼ੇਤਰ ਨੂੰ ਵੀ ਕਵਰ ਕੀਤਾ ਜਾਵੇਗਾ । ਖੇਤੀਬਾੜੀ ਅਤੇ ਬਾਗਬਾਨੀ ਦੀਆਂ ਫ਼ਸਲਾਂ ਲਈ ਬੀਜ ਦੀ ਕਿਸਮ ਵਿਚ ਸੁਧਾਰ ਲਿਆਉਣ ਲਈ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ । ਵਪਾਰਕ ਫ਼ਸਲਾਂ ਦੀ ਕਾਸ਼ਤ ਕਰਨ ਲਈ ਵੱਡੇ ਯਤਨ ਕਰਨ ਦੀ ਲੋੜ ਹੈ ਤਾਂ ਜੋ ਇਹਨਾਂ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਵਰਤਮਾਨ ਅਨਾਜ ਆਧਾਰਤ ਫ਼ਸਲੀ ਪ੍ਰਣਾਲੀ ਦੇ ਬਰਾਬਰ ਹੀ ਨਹੀਂ ਸਗੋਂ ਇਸ ਤੋਂ ਵੱਧ ਵੀ ਹੋਣੀ ਚਾਹੀਦੀ ਹੈ । ਕੇਵਲ ਉਦੋਂ ਹੀ ਇਹ ਸੰਭਵ ਹੋ ਸਕੇਗਾ ਜਦੋਂ ਜ਼ਿਆਦਾ ਪਾਣੀ ਮੰਗਣ ਵਾਲੀ ਕਣਕ ਅਤੇ ਝੋਨੇ ਦੇ ਫ਼ਸਲੀ ਚੱਕਰ ਵੱਲ ਵੱਧ ਧਿਆਨ ਦੇਣ ਤੋਂ ਪੰਜਾਬੀ ਕਿਸਾਨ ਨੂੰ ਰੋਕਿਆ ਜਾ ਸਕੇ ।

52. ਖੇਤੀਬਾੜੀ ਦੇ ਖੇਤਰ ਵਿਚ ਵੰਨ-ਸੁਵੰਨਤਾ ਲਿਆਉਣ ਲਈ, ਰਾਜ ਸਰਕਾਰ ਦੇ ਯਤਨਾਂ ਦੇ ਸਿੱਟੇ ਵਜੋਂ ਸਬਜ਼ੀਆ ਅਤੇ ਫਲਾਂ ਅਧੀਨ ਰਕਬੇ ਵਿਚ ਵਾਧਾ ਹੋਇਆ ਹੈ । ਇਸ ਪ੍ਰਕਾਰ, ਸਾਲ 1995-96 ਵਿੱਚ ਕਣਕ ਦੀ ਡਿਊਰਮ ਕਿਸਮ ਦੀ ਪੈਦਾਵਾਰ ਵਿਚ ਵਾਧਾ ਹੋਇਆ ਹੈ, ਜਿਸ ਦੇ ਸਿੱਟੇ ਵਜੋਂ ਡਿਊਰਮ ਕਣਕ ਦੇ ਉਤਪਾਦਨ ਵਿਚ ਸਾਲ 1995-96 ਵਿਚ 0.88 ਲੱਖ ਮੀਟਰਿਕ ਟਨ ਦੇ ਮੁਕਾਬਲੇ ਸਾਲ 1995-96 ਵਿਚ 1997-98 ਵਿਚ 0.98 ਲੱਖ ਮੀਟਰਿਕ ਟਨ (ਆਰਜ਼ੀ) ਦਾ ਵਾਧਾ ਹੋਇਆ ਹੈ । ਸਾਲ 1996-97 ਦੇ ਮੁਕਾਬਲੇ ਸਾਲ 1997-98 ਵਿਚ ਚਾਰੇ ਅਧੀਨ ਰਕਬਾ 10 ਫ਼ੀਸਦੀ ਵਧ ਗਿਆ ਹੈ । ਸਾਲ 1998-99 ਵਿਚ ਇਸਦੇ 7 ਫ਼ੀਸਦੀ ਹੋਰ ਵਧਣ ਦੀ ਸੰਭਾਵਨਾ ਹੈ । ਇਸ ਉਪਾਅ ਨਾਲ ਕਿਸਾਨਾਂ ਦੀ ਆਮਦਨ ਵਿਚ ਵਾਧਾ ਹੋਣ ਦੇ ਨਾਲ ਰੋਜ਼ਗਾਰ ਦੇ ਮੌਕਿਆਂ ਵਿਚ ਵੀ ਵਾਧਾ ਹੁੰਦਾ ਹੈ । ਸਾਲ 1998-99 ਵਿਚ 102.55 ਲੱਖ ਰੁਪਏ ਦੀ ਲਾਗਤ ਨਾਲ 20 ਤੋਂ 50 ਦੁਧਾਰੂ ਪਸ਼ੂਆਂ ਦੇ ਵੱਡੇ ਡੇਅਰੀ ਯੂਨਿਟ ਸਥਾਪਤ ਕਰਨ ਦੀ ਸਕੀਮ ਲਈ ਸਾਲ 1998-99 ਵਿਚ 102.55 ਲੱਖ ਰੁਪਏ ਦਾ ਖ਼ਰਚਾ ਰੱਖਿਆ ਗਿਆ ਹੈ ਅਤੇ ਇਸਦਾ ਟੀਚਾ ਕਿਸਾਨ ਦੀ ਆਮਦਨ ਨੂੰ ਵਧਾਉਣਾ ਵੀ ਹੈ ।

[ਵਿੱਤ ਅਤੇ ਯੋਜਨਾ ਮੰਤਰੀ]

53. ਰਾਜ ਸਰਕਾਰ ਦਾ ਮੰਤਵ ਵਾਧੂ ਖੇਤੀਬਾੜੀ ਉਪਜ ਤੋਂ ਲਾਭ ਪ੍ਰਾਪਤ ਕਰਨ ਲਈ ਇਹਨੂੰ ਵੱਡੇ ਪੱਧਰ ਉਤੇ ਬਾਹਰ ਭੇਜਣ ਲਈ ਇਕ ਖੇਤੀ ਬਾੜੀ ਪ੍ਰਾਸੈਸਿੰਗ ਬੁਨਿਆਦੀ-ਢਾਂਚਾ ਮਜ਼ਬੂਤ ਕਰਨਾ ਵੀ ਹੈ । ਪੰਜਾਬ ਖੇਤੀਬਾੜੀ ਉਦਯੋਗ ਕਾਰਪੋਰੇਸ਼ਨ, ਜਿਸ ਲਈ ਹਿੱਸਾ ਪੂੰਜੀ/ਕਰਜ਼ੇ ਵਜੋਂ 50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ, ਨੇ 386.00 ਕਰੋੜ ਰੁਪਏ ਖ਼ਰਚ ਕਰਕੇ 26 ਖੇਤੀਬਾੜੀ/ਉਦਯੋਗਿਕ ਯੂਨਿਟਾਂ ਸਥਾਪਿਤ ਕੀਤੀਆਂ ਹਨ । ਇਹਨਾਂ ਵਿਚੋਂ 3 ਪ੍ਰਾਜੈਕਟਾਂ ਅਰਥਾਤ ਏ. ਜੀ. ਫੂਡਜ਼ ਲਿਮਿਟਿਡ, ਸੁਖਰਾਜ ਐਗਰੋ-ਪੇਪਰਜ਼ ਲਿਮਿਟਿਡ ਅਤੇ ਮਲਟੀ ਆਇਲ ਸੀਡਜ਼ ਪ੍ਰਾਸੈਸਿੰਗ ਨੂੰ 30.00 ਕਰੋੜ ਰੁਪਏ ਦੀ ਲਾਗਤ ਨਾਲ ਸਾਲ 1997-98 ਵਿਚ ਚਾਲੂ ਕੀਤਾ ਗਿਆ ਹੈ । ਇਸ ਤੋਂ ਇਲਾਵਾ, ਸਾਲ 1998-99 ਦੌਰਾਨ 12 ਹੋਰ ਪ੍ਰਾਜੈਕਟ ਅਮਲ ਅਧੀਨ ਹੋਣਗੇ । ਕਿੰਨੂਆਂ ਦੀ ਦੂਰ ਦੁਰੇਡੀਆਂ ਥਾਵਾਂ ਤੇ ਢੋਆ-ਢੁਆਈ ਦਾ ਵਰਤੋਂ ਯੋਗ ਰਹਿਣ ਦਾ ਸਮਾਂ ਵਧਾਉਣ ਲਈ ਅਤੇ ਉਨ੍ਹਾਂ ਵਿਚ ਸੁਧਾਰ ਲਿਆਉਣ ਲਈ ਇਕ ਮਕੈਨਕੀ ਗਰੇਡਿੰਗ ਅਤੇ ਵੈਕਸਿੰਗ ਕੇਂਦਰ ਸਥਾਪਤ ਕੀਤਾ ਗਿਆ ਹੈ । ਪੀ. ਏ. ਆਈ. ਸੀ. ਨੇ ਫਲਾਂ ਅਤੇ ਸਬਜ਼ੀਆਂ ਲਈ ਪ੍ਰੀ-ਕੂਲਿੰਗ ਕੇਂਦਰ ਵੀ ਸਥਾਪਤ ਕੀਤਾ ਹੈ ਅਤੇ ਇਕ ਹੋਰ ਕੇਂਦਰ ਮੁਕੰਮਲ ਹੋਣ ਵਾਲਾ ਹੈ ।

54. ਸਾਡੀ ਸਰਕਾਰ ਨੇ ਨਿਰਯਾਤ ਨੂੰ ਵਧਾਉਣ ਲਈ ਪੰਜਾਬ ਖੇਤੀਬਾੜੀ ਨਿਰਯਾਤ ਕਾਰਪੋਰੇਸ਼ਨ ਲਿਮਿਟਿਡ ਦੀ ਸਥਾਪਨਾ ਕੀਤੀ ਹੈ । ਇਹ ਕੰਪਨੀ ਤਾਜ਼ੇ ਅਤੇ ਤਿਆਰ ਕੀਤੇ ਫਲਾਂ, ਸਬਜ਼ੀਆਂ ਅਤੇ ਕੱਟੇ ਹੋਏ ਫਲਾਂ ਦਾ ਨਿਰਯਾਤ ਵਧਾਵੇਗੀ ਅਤੇ ਇਨ੍ਹਾਂ ਨੂੰ ਦੁਰੇਡੀਆਂ ਸਵਦੇਸ਼ੀ ਮੰਡੀਆਂ ਵਿਚ ਭੇਜੇਗੀ । ਇਹ ਨਿਰਯਾਤ ਨੂੰ ਵਧਾਉਣ ਲਈ ਵਰਤਮਾਨ ਫ਼ਸਲਾਂ ਦੀ ਉਤਪਾਦਕਤਾ ਨੂੰ ਬਿਹਤਰ ਬਣਾਉਣ ਲਈ ਅਤੇ ਨਿਰਯਾਤ ਦੇ ਯੋਗ ਵੱਖ ਵੱਖ ਫ਼ਸਲਾਂ ਦੀ ਪੈਦਾਵਾਰ ਲਈ ਬੁਨਿਆਦੀ-ਢਾਂਚਾ ਸਹੂਲਤਾਂ ਵੀ ਪੈਦਾ ਕਰੇਗੀ । ਕੰਪਨੀ ਨੇ ਜਰਮਨੀ ਵਿਚ 'ਅਨੂਗਾ 97' ਫੂਡ ਫੇਅਰ ਵਿੱਚ ਹਿੱਸਾ ਲਿਆ ਸੀ ਅਤੇ ਵੱਖ ਵੱਖ ਉਪਜਾਂ ਜਿਵੇਂ ਕਿ ਟਮਾਟਰ, ਚੀਲੀਪੇਸਟ, ਡੱਬੇ ਬੰਦ ਖੁੰਬਾਂ, ਘਿਓ, ਦੁੱਧ ਪਾਊਡਰ ਆਦਿ ਦੀ ਨੁਮਾਇਸ਼ ਲਾਈ ਸੀ ਅਤੇ 480.00 ਲੱਖ ਰੁਪਏ ਦੇ ਮੁੱਲ ਦੇ ਆਰਡਰ ਪ੍ਰਾਪਤ ਕੀਤੇ ਸਨ । ਇਸ ਨੇ 2500 ਮੀਟਰਿਕ ਟਨ ਮਿਰਚਾਂ ਨੂੰ ਧੁੱਪ ਵਿਚ ਸੁਕਾਉਣ ਵਿਚ ਪੈਪਸੀ ਫੂਡਜ਼ ਦੀ ਸਹਾਇਤਾ ਕੀਤੀ ਸੀ ਅਤੇ ਇਸ ਨੇ ਐਗਰੋ ਡਚ ਫੂਡਜ਼ ਲਿਮਿਟਿਡ ਨਾਲ ਸਾਂਝੇ ਤੌਰ ਤੇ 43.00 ਲੱਖ ਰੁਪਏ ਦੇ ਮੁੱਲ ਦੀਆਂ ਡੱਬੇ 'ਬੰਦ ਖੁੰਬਾਂ ਹਾਲੈਂਡ ਭੇਜਣ ਦਾ ਆਰਡਰ ਪ੍ਰਾਪਤ ਕੀਤਾ ਹੈ । ਕੰਪਨੀ ਦੀ ਨਿਰਯਾਤਕਾਰਾਂ ਅਤੇ ਉਤਪਾਦਕਤਾਵਾਂ ਦੀ ਸ਼ਮੂਲੀਅਤ ਨਾਲ ਲੱਗਭਗ 2,000 ਮੀਟਰਿਕ ਟਨ ਕਿੰਨੂਆਂ ਨੂੰ ਦੇਸੀ ਮੰਡੀਆਂ ਅਤੇ ਵਿਦੇਸ਼ ਭੇਜਣ ਦੀ ਵੀ ਯੋਜਨਾ ਹੈ । ਕੰਪਨੀ ਨੇ ਪ੍ਰਾਈਵੇਟ ਅਦਾਰੇ ਦੇ ਨਾਲ ਸਹਿਯੋਗ ਕਰਦੇ ਹੋਏ ਰਨਰ ਬੀਨਜ਼ ਜਾਂ (ਲੋਭੀਆ ਦੀ ਕਿਸਮ) ਦੀ ਕਾਸ਼ਤ ਦਾ ਕੰਮ ਹੱਥ ਵਿੱਚ ਲਿਆ ਹੈ ਜਿਸ ਦੇ ਬੀਜ ਹਾਲੈਂਡ ਤੋਂ ਮੰਗਵਾਏ ਗਏ ਹਨ । ਕੰਪਨੀ ਸਬਜ਼ੀਆਂ ਦੀ ਪਾਰਸਲੇ ਲੀਕ ਜਾ (ਪਿਆਜ਼ ਵਰਗਾ ਇਕ ਬੂਟਾ) ਨੜੂ ਰਹਿਤ ਗਾਜਰਾਂ, ਪਿਆਜ਼ਾਂ ਦੀ ਨਵੀਂ ਫ਼ਸਲ ਵਿਚ ਕੀਤੇ ਤਜਰਬੇ ਦੀ ਕਾਮਯਾਬੀ ਦੇ ਆਧਾਰ ਤੇ ਯੂਰਪ ਨੂੰ ਨਿਰਯਾਤ ਕਰਨ ਲਈ ਸਬਜ਼ੀਆਂ

ਸੁਕਾਉਣ ਵਾਲਾ ਇਕ ਪ੍ਰਾਜੈਕਟ ਲਗਾਉਣ ਦੀ ਇਕ ਯੋਜਨਾ ਬਣਾ ਰਹੀ ਹੈ । ਕੰਪਨੀ ਨੇ ਇਜ਼ਰਾਈਲ ਦੇ ਨੇਤਾਫਿਮ ਨਾਲ ਆਲੂਆਂ ਦੀ ਕਿਸਮ ਅਤੇ ਝਾੜ ਵਿਚ ਸੁਧਾਰ ਲਿਆਉਣ ਲਈ ਇਕ ਸਮਝੌਤਾ ਮੈਮੋਰੰਡਮ ਤੇ ਹਸਤਾਖਰ ਕੀਤੇ ਹਨ । ਇਸ ਨੇ ਨਵੇਂ ਬੂਲਬੇਸ ਜਾਂ (ਫਲਾਂ ਦੀ ਕਿਸਮ) ਤੇ ਤਜਰਬਾ ਕਰਨ ਲਈ ਡੱਚ ਕੰਪਨੀ ਨਾਲ ਇਕ ਸਮਝੌਤਾ ਮੈਮੋਰੰਡਮ ਉਤੇ ਸਹੀ ਪਾਈ ਹੈ । ਓਸੇਡ ਪ੍ਰੋਗਰਾਮ ਅਧੀਨ ਖੇਤੀ ਦੀ ਫਸਲ ਤੋਂ ਬਾਅਦ ਦੀ ਤਕਨਾਲੋਜੀ ਲਈ ਕੈਲੀਫੋਰਨੀਆ ਦੀ ਯੂਨੀਵਰਸਿਟੀ ਆਫ ਡੇਵਿਸ ਦੇ ਸਹਿਯੋਗ ਨਾਲ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਚ ਸੈਂਟਰ ਆਫ ਐਕਸੀਲੈਂਸ ਸਥਾਪਤ ਕੀਤੇ ਜਾਣ ਦੀ ਸੰਭਾਵਨਾ ਹੈ । ਸਾਲ 1998-99 ਵਿਚ ਖੇਤੀਬਾੜੀ ਅਤੇ ਫਸਲ ਸੰਭਾਲ ਖੋਜ ਲਈ 25 ਕਰੋੜ ਰੁਪਏ ਦੇ ਖ਼ਰਚ ਦੀ ਤਜਵੀਜ਼ ਹੈ ।

55. ਰਿਣ ਪੱਤਰ ਤੇ ਅਧਾਰਤ ਪ੍ਰੋਗਰਾਮ ਅਧੀਨ 2800 ਟਿਊਬਵੈੱਲਾਂ, 3300 ਟਰੈਕਟਰਾਂ ਅਤੇ 5510 ਡੇਅਰੀਆਂ, ਮੁਰਗੀ ਪਾਲਣ, ਸੂਰ ਪਾਲਣ, ਮੱਛੀ ਪਾਲਣ, ਆਦਿ ਲਈ ਪੰਜਾਬ ਦੇ ਕਿਸਾਨਾਂ ਨੂੰ ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ ਨੂੰ 123 ਕਰੋੜ ਰੁਪਏ ਦੇ ਕਰਜ਼ੇ ਦਿਵਾਉਣ ਦੇ ਸਮਰੱਥ ਬਣਾਉਣ ਲਈ 9.50 ਕਰੋੜ ਰੁਪਏ ਦਾ ਉਪਬੰਧ ਤਜਵੀਜ਼ ਕੀਤਾ ਗਿਆ ਹੈ । ਇਹ ਪ੍ਰੋਗਰਾਮ ਕਿਸਾਨਾਂ ਦੀ ਆਮਦਨ ਨੂੰ ਵਧਾ ਕੇ ਸੰਬੰਧ ਕਿੱਤਿਆਂ ਵਿਚ ਉਹਨਾਂ ਨੂੰ ਸਵੈ-ਰੁਜ਼ਗਾਰ ਦੇ ਕੇ ਉਹਨਾਂ ਦੀ ਮਾਲੀ ਹਾਲਤ ਵਿਚ ਸੁਧਾਰ ਲਿਆਉਣ ਵਿਚ ਮਹੱਤਵ ਪੂਰਨ ਭੂਮਿਕਾ ਨਿਭਾਉਂਦਾ ਹੈ ।

**ਖੁਰਾਕ ਭੰਡਾਰਣ ਅਤੇ ਮਾਲ ਗੁਦਾਮ :**

56. ਪੰਜਾਬ ਰਾਜ ਵੇਅਰ ਹਾਊਸਿੰਗ ਕਾਰਪੋਰੇਸ਼ਨ 30 ਲੱਖ ਮੀਟਰਿਕ ਟਨ ਦਾ ਵਿਗਿਆਨਕ ਤਰੀਕੇ ਨਾਲ ਖੁਰਾਕ ਭੰਡਾਰ ਕਰਨ ਲਈ 115 ਮਾਲ ਗੁਦਾਮਾਂ ਨੂੰ ਚਲਾਉਂਦੀ ਹੈ ਜੋ ਕਿ ਦੇਸ਼ ਵਿਚ ਉਪਲਬੱਧ ਕੁੱਲ ਸਮਰੱਥਾ ਦਾ ਇੱਕ ਤਿਹਾਈ ਹਿੱਸਾ ਹੈ । ਕੋਨਵੇਅਰ ਨਾਂ ਦੀ ਇੱਕ ਨਵੀਂ ਕੰਪਨੀ ਨੂੰ ਸ਼ੁਰੂ ਕੀਤਾ ਗਿਆ ਹੈ ਤਾਂ ਕਿ ਬੰਦਰਗਾਹ ਦੇ ਬੁਨਿਆਦੀ-ਢਾਂਚੇ ਨੂੰ ਵਧਾਇਆ ਜਾ ਸਕੇ ਅਤੇ ਮਾਲ ਗੁਦਾਮ ਦੇ ਸਬੰਧ ਵਿਚ ਵੱਖ ਵੱਖ ਗਤੀਵਿਧੀਆਂ ਸ਼ੁਰੂ ਕੀਤੀਆਂ ਜਾ ਸਕਣ । ਇਸਨੇ 70.5 ਕਰੋੜ ਰੁਪਏ ਦੀ ਲਾਗਤ ਨਾਲ ਨਵੀਂ ਮੁੰਬਈ ਵਿਖੇ ਇਕ ਕੰਟੇਨਰ ਫਰੇਟ ਸਟੇਸ਼ਨ ਸਥਾਪਤ ਕਰਨ ਦਾ ਪ੍ਰਤਿਸ਼ਠਾਸ਼ਾਲੀ ਪ੍ਰਾਜੈਕਟ ਆਪਣੇ ਹੱਥ ਵਿਚ ਲਿਆ ਹੈ । ਕੰਟੇਨਰ ਫਰੇਟ ਸਟੇਸ਼ਨ ਜੋ 33 ਏਕੜ ਦੇ ਰਕਬੇ ਵਿਚ ਹੈ, ਇਹ ਭਾਰਤ ਵਿਚ ਮਾਲ ਗੁਦਾਮ ਦੀ ਸਹੂਲਤ ਦੇਣ ਵਾਲਾ ਸਭ ਤੋਂ ਵੱਡਾ ਗੁਦਾਮ ਹੋਵੇਗਾ । ਉਸ ਸਥਾਨ ਵਿਖੇ ਉਸਾਰੀ ਦਾ ਕੰਮ ਪੂਰੇ ਜ਼ੋਰ-ਸ਼ੋਰ ਨਾਲ ਚੱਲ ਰਿਹਾ ਹੈ ਅਤੇ ਖੁੱਲ੍ਹਾ ਕੰਟੇਨਰ ਯਾਰਡ ਪੂਰੀ ਤਰ੍ਹਾਂ ਤਿਆਰ ਹੋ ਗਿਆ ਹੈ । 26,250 ਵਰਗਮੀਟਰ ਦੇ ਸਟੋਰ ਤਿਆਰ ਹੋ ਜਾਣ ਉਤੇ ਅਗਲੇ ਕੁਝ ਮਹੀਨਿਆਂ ਵਿਚ ਸੀ. ਐਫ. ਐਸ. ਵਿਖੇ ਵਪਾਰਕ ਕੰਮ-ਕਾਜ ਸ਼ੁਰੂ ਹੋਣ ਦੀ ਤਜਵੀਜ਼ ਹੈ । ਕੋਨਵੇਅਰ ਦੀ 1999-2000 ਅੰਦਰ ਗੁਜਰਾਤ ਵਿਚ ਕੰਦਲਾ ਬੰਦਰਗਾਹ ਵਿਖੇ ਘਾਟ ਉਤੇ ਠਹਿਰਣ ਦੀ ਸਹੂਲਤ ਦੇਣ ਵਾਲਾ ਇਕ ਹੋਰ ਪ੍ਰਾਜੈਕਟ 122.00 ਕਰੋੜ ਰੁਪਏ ਦੀ ਲਾਗਤ ਨਾਲ ਕਾਇਮ ਕਰਨ ਦੀ ਵੀ ਤਜਵੀਜ਼ ਹੈ ।

[ਵਿੱਤ ਅਤੇ ਯੋਜਨਾ ਮੰਤਰੀ]

**ਜੰਗਲਾਤ ਅਤੇ ਜੰਗਲੀ ਜੀਵ :**

57. ਪਹਾੜੀ ਖੇਤਰਾਂ ਵਿਚ ਵਾਤਾਵਰਣ ਦੇ ਨਿਘਾਰ ਨੂੰ ਦੂਰ ਕਰਨ ਲਈ ਅਤੇ ਉਪਲੱਬਧ ਬੰਜਰ ਜ਼ਮੀਨਾਂ ਉਪਰ ਦਰੱਖ਼ਤ ਲਗਾ ਕੇ ਵਣ ਵਿਚ ਵਾਧਾ ਕਰਨ ਲਈ ਰਾਜ ਸਰਕਾਰ ਨੇ 408.10 ਕਰੋੜ ਰੁਪਏ ਦੀ ਲਾਗਤ ਵਾਲਾ ਬਾਹਰੋਂ ਸਹਾਇਤਾ ਪ੍ਰਾਪਤ ਜੰਗਲਾਤ ਵਿਕਾਸ ਪ੍ਰਾਜੈਕਟ ਸ਼ੁਰੂ ਕੀਤਾ ਹੈ ਜੋ ਜੰਗਲ ਅਧੀਨ ਖੇਤਰ ਨੂੰ ਵਧਾਏਗਾ ਅਤੇ ਜੰਗਲਾਤ ਉਤਪਾਦਨ ਨੂੰ ਵਧਾ ਕੇ ਜੰਗਲ ਤੋਂ ਪੈਦਾ ਹੋਣ ਵਾਲੀਆਂ ਵਸਤੂਆਂ ਦੀ ਮੰਗ ਅਤੇ ਪੂਰਤੀ ਵਿਚਕਾਰ ਅੰਤਰ ਨੂੰ ਖ਼ਤਮ ਕਰੇਗਾ। ਇਹ ਪ੍ਰਾਜੈਕਟ 8 ਸਾਲਾਂ ਵਿਚ ਪੂਰਾ ਹੋ ਜਾਵੇਗਾ ਅਤੇ 58,750 ਹੈਕਟੇਅਰ ਭੂਮੀ ਨੂੰ ਕਵਰ ਕਰੇਗਾ। ਜਿਸ ਵਿਚ 31300 ਹੈਕਟੇਅਰ ਕੰਢੀ ਖੇਤਰ ਅਤੇ 27450 ਹੈਕਟੇਅਰ ਮੈਦਾਨੀ ਖੇਤਰ ਸ਼ਾਮਲ ਹੋਵੇਗਾ। ਇਸ ਪ੍ਰਾਜੈਕਟ ਅਧੀਨ 4.31 ਕਰੋੜ ਰੁਪਏ ਮੁੱਲ ਦੇ ਦਰੱਖ਼ਤ ਲਗਾਏ ਜਾਣਗੇ। ਜਿਹਨਾਂ ਲਈ 16,200 ਹੈਕਟੇਅਰ ਜ਼ਮੀਨ ਵਿਚ ਦਰੱਖ਼ਤ ਲਗਾਉਣ ਦੇ ਅਗਾਊਂ ਕੰਮ ਨੂੰ ਹੱਥ ਵਿਚ ਲੈਣ ਲਈ ਅਤੇ ਇਸ ਤੋਂ ਇਲਾਵਾ 10,300 ਹੈਕਟੇਅਰ ਜ਼ਮੀਨ ਵਿਚ ਦਰੱਖਤ ਲਗਾਉਣ ਦੇ ਕਾਰਜ ਨੂੰ ਪੂਰਾ ਕਰਨ ਲਈ ਸਾਲ 1998-99 ਵਿਚ 51.99 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਭੂਮੀ ਅਤੇ ਜਲ ਸੰਭਾਲ ਕਾਰਜ, ਜੰਗਲਾਤ ਸੁਰੱਖਿਆ ਅਤੇ ਅਗਨੀ ਕੰਟਰੋਲ, ਜੰਗਲਾਤ ਖੋਜ ਅਤੇ ਜੰਗਲਾਤ ਵਿਸਥਾਰ ਵੀ ਇਸ ਪ੍ਰਾਜੈਕਟ ਦੀਆਂ ਹੋਰ ਮੁੱਖ ਵਿਸ਼ੇਸ਼ਤਾਵਾਂ ਹੋਣਗੀਆਂ। ਇਹਨਾਂ ਤੋਂ ਇਲਾਵਾ, ਕੰਢੀ ਖੇਤਰ ਵਿਚ ਗਾਰ ਦੀ ਰੋਕਥਾਮ ਅਤੇ ਸਿੰਜਾਈ ਲਈ ਡੈਮਾਂ ਦੀ ਉਸਾਰੀ ਦੇ ਕੰਮ ਨੂੰ ਵੀ ਹੱਥ ਵਿਚ ਲਿਆ ਜਾਵੇਗਾ। ਮੈਦਾਨੀ ਖੇਤਰਾਂ ਵਿਚ ਇਹ ਪ੍ਰਾਜੈਕਟ ਘਟੀਆ ਜ਼ਮੀਨ ਅਤੇ ਖਾਰੀ/ਕੱਲਰ ਵਾਲੀ ਜ਼ਮੀਨ ਅਤੇ ਸੇਮਵਾਲੀ ਜ਼ਮੀਨ ਆਦਿ ਨੂੰ ਵਾਹੀਯੋਗ ਬਣਾਉਣ ਦਾ ਉਪਬੰਧ ਕਰਦਾ ਹੈ।

58. ਉਪਰੋਕਤ ਤੋਂ ਇਲਾਵਾ, ਸਾਲ 1998-99 ਵਿੱਚ ਵਿਭਾਗਾਂ ਦੀਆਂ ਹੋਰ ਸਕੀਮਾਂ ਰਾਹੀਂ 5,220 ਹੈਕਟੇਅਰ ਰਕਬਾ ਜੰਗਲਾਤ ਅਧੀਨ ਲਿਆਂਦਾ ਜਾਵੇਗਾ। ਇਸ ਤੋਂ ਇਲਾਵਾ 60.00 ਲੱਖ ਬੂਟਿਆਂ ਦੀ ਪੌਦ ਪ੍ਰਾਈਵੇਟ ਜ਼ਮੀਨ ਉਤੇ ਲਗਾਉਣ ਲਈ ਜਨਤਾ ਨੂੰ ਰਿਆਇਤੀ ਦਰਾਂ ਉਤੇ ਦਿੱਤੀ ਜਾਵੇਗੀ। ਆਨੰਦਪੁਰ ਸਾਹਿਬ ਦੀ ਜੂਹ ਅੰਦਰ ਜੰਗਲੀ ਜੀਵਾਂ ਲਈ ਪ੍ਰਕ੍ਰਿਤਕ ਪਾਰਕ ਬਣਾਇਆ ਜਾਵੇਗਾ, ਜਿਸ ਲਈ ਸਾਲ 1998-99 ਦੀ ਸਾਲਾਨਾ ਯੋਜਨਾ ਵਿਚ ਉਪਬੰਧ ਕੀਤਾ ਗਿਆ ਹੈ। ਜੰਗਲਾਤ ਖੇਤਰ ਲਈ ਕੁਲ ਖ਼ਰਚਾ 1998-99 ਵਿਚ ਵਧਾ ਕੇ 53.83 ਕਰੋੜ ਰੁਪਏ ਕਰ ਦਿੱਤਾ ਗਿਆ ਹੈ ਜਦੋਂ ਕਿ ਇਹ ਖ਼ਰਚਾ 1997-98 ਵਿਚ 7.32 ਕਰੋੜ ਰੁਪਏ ਸੀ।

**ਆਈ. ਡਬਲਯੂ. ਡੀ. ਪੀ. (ਪਹਾੜੀਆਂ) :**

59. ਰਾਜ ਦੇ ਕੰਢੀ ਖੇਤਰ ਵਿਚ ਵਿਸ਼ਵ ਬੈਂਕ ਸਹਾਇਤਾ-ਪ੍ਰਾਪਤ "ਸੰਗਠਿਤ ਵਾਟਰ ਸ਼ੈੱਡ ਵਿਕਾਸ ਪ੍ਰਾਜੈਕਟ (ਪਹਾੜੀਆਂ)" ਸਬੰਧੀ ਕੰਮ ਕੀਤਾ ਜਾ ਰਿਹਾ ਹੈ ਜੋ ਪੂਰਾ ਹੋਣ ਵਾਲਾ ਹੈ। ਇਸ ਪ੍ਰਾਜੈਕਟ ਅਧੀਨ 1,00,000 ਹੈਕਟੇਅਰ ਖੇਤਰ ਵਿਚ ਕੁਲ 17 ਉਪ ਵਾਟਰ ਸ਼ੈੱਡ ਇਸ ਪ੍ਰਾਜੈਕਟ ਅਧੀਨ ਲਏ ਜਾਣੇ ਹਨ। ਜਿਸ ਦਾ ਕੁਲ ਸੰਸ਼ੋਧਿਤ ਖ਼ਰਚ

84.88 ਕਰੋੜ ਰੁਪਏ ਵਿਚੋਂ, 80.36 ਕਰੋੜ ਰੁਪਏ 31 ਮਾਰਚ, 1998 ਤਕ ਖਰਚ ਕੀਤੇ ਜਾ ਚੁਕੇ ਹਨ ਅਤੇ ਸਾਲ 1998-99 ਦੌਰਾਨ ਇਸ ਪ੍ਰਾਜੈਕਟ ਦੇ 30 ਜੂਨ, 1998 ਤੋਂ ਬਾਅਦ ਵੀ ਵਿਸਤਾਰ ਹੋਣ ਦੀ ਆਸ ਵਿਚ 13.15 ਕਰੋੜ ਰੁਪਏ ਦਾ ਉਪਬੰਧ ਕੀਤਾ ਜਾਵੇਗਾ । ਹੁਣ ਤਕ 58,000 ਹੈਕਟੇਅਰ ਜ਼ਮੀਨ 9 ਵਾਟਰ ਸ਼ੈੱਡਾਂ ਅਧੀਨ ਆ ਚੁੱਕੀ ਹੈ ਅਤੇ ਬਾਕੀ ਵਾਟਰ ਸ਼ੈੱਡਾਂ ਦਾ ਕੰਮ ਪ੍ਰਗਤੀ ਅਧੀਨ ਹੈ ।

ਪਸ਼ੂ ਪਾਲਣ ਅਤੇ ਡੇਅਰੀ ਵਿਕਾਸ:

60. ਇਹ ਇਕ ਗ਼ਲਤ ਧਾਰਨਾ ਪ੍ਰਚਲਿਤ ਹੈ ਕਿ ਪੰਜਾਬੀ ਕਿਸਾਨ ਅਮੀਰ ਹੈ । ਅਸਲ ਵਿੱਚ ਉਹ ਬੁਰੀ ਤਰ੍ਹਾਂ ਕਰਜ਼ੇ ਵਿੱਚ ਫਸਿਆ ਹੋਇਆ ਹੈ ਅਤੇ ਨਵੀਆਂ ਸਕੀਮਾਂ ਬਣਾ ਕੇ ਅਤੇ ਚਲਾ ਕੇ ਉਸਦੀ ਆਮਦਨ ਨੂੰ ਵਧਾਉਣ ਦੀ ਲੋੜ ਹੈ । ਪਸ਼ੂ-ਧਨ ਇਕ ਅਜਿਹੀ ਸਕੀਮ ਹੈ ਜੋ ਕਿਸਾਨ ਦੀ ਆਮਦਨ ਵਿੱਚ ਵਾਧਾ ਕਰ ਸਕਦੀ ਹੈ । ਇਸ ਤੋਂ ਇਲਾਵਾ, ਰਾਜ ਵਿੱਚ ਬਿਜਾਈ ਅਧੀਨ ਵਾਧੂ ਰਕਬੇ ਦੀ ਘਾਟ ਹੈ । ਇਸ ਲਈ ਦਿਹਾਤੀ ਖੇਤਰਾਂ ਦੇ ਵਿਕਾਸ ਲਈ ਪਸ਼ੂ ਪਾਲਣ ਹੀ ਮੁੱਖ ਖੇਤਰ ਸਮਝਿਆ ਗਿਆ ਹੈ । ਪਸ਼ੂਆਂ ਦੀ ਨਸਲ ਦਾ ਸੁਧਾਰ ਕਰਨ ਨੂੰ ਪਰਮ-ਅਗੇਤ ਦਿੱਤੀ ਜਾਵੇਗੀ ਤਾਂ ਕਿ ਦੋਗਲੀ ਨਸਲਾਂ ਦੀਆਂ ਗਊਆਂ ਦਾ ਦੁੱਧ ਉਤਪਾਦਨ ਘੱਟ ਤੋਂ ਘੱਟ ਸਮੇਂ ਵਿਚ ਦੁੱਧ ਦੇਣ ਦੇ ਸਮੁੱਚੇ ਸਮੇਂ ਵਿਚ 3,000 ਲੀਟਰ ਤੋਂ ਵਧਾ ਕੇ 5,000 ਲੀਟਰ ਕਰ ਦਿੱਤਾ ਜਾਵੇ । ਪੰਜਾਬ ਸਰਕਾਰ ਦੁਧਾਰੂ ਪਸ਼ੂਆਂ ਦੀ ਪਸ਼ੂ ਸਿਹਤ ਸੰਭਾਲ, ਪੋਸ਼ਣ, ਆਵਾਸ ਨਾਲ ਸਬੰਧਤ ਪ੍ਰਬੰਧਕੀ ਪ੍ਰਣਾਲੀਆਂ, ਜਣਨ ਸੁਧਾਰ ਦੇ ਖੇਤਰ ਤੇ ਉਚਿੱਤ ਵਾਤਾਵਰਣ ਲਈ ਇਜ਼ਰਾਈਲ ਡੇਅਰੀ ਬੋਰਡ ਦੀ ਸਹਾਇਤਾ ਲੈ ਰਹੀ ਹੈ । ਪੰਜਾਬ ਦੀਆਂ ਗਊਆਂ ਦੀ ਜਣਨ ਸਮਰੱਥਾ ਵਿਚ ਸੁਧਾਰ ਲਿਆਉਣ ਲਈ ਇਜ਼ਰਾਈਲੀ ਬੋਲਦਾਂ ਦੇ ਜੰਮੇ ਹੋਏ ਸੀਮਨ ਦੀ ਨਸਲ ਟੈਸਟ ਕਰਕੇ ਮਸਨੂਈ ਵੀਰਜ ਸਿੰਜਣ ਪ੍ਰੋਗਰਾਮ ਸ਼ੁਰੂ ਕੀਤਾ ਜਾਵੇਗਾ ।

61. ਰਾਜ ਸਰਕਾਰ, ਪੰਜਾਬ ਡੇਅਰੀ ਬੋਰਡ ਦੀ ਸਥਾਪਨਾ ਕਰਨ ਦੀ ਯੋਜਨਾ ਵੀ ਬਣਾ ਰਹੀ ਹੈ । ਇਹ ਅਨੁਮਾਨ ਹੈ ਕਿ ਇਹ ਬੋਰਡ ਰਾਜ ਵਿਚ ਸਰਕਾਰੀ ਨੀਤੀ ਅਨੁਸਾਰ ਵਿਗਿਆਨਕ ਦੁੱਧ ਉਤਪਾਦਨ, ਉਸ ਨੂੰ ਬਾਹਰ ਭੇਜਣ, ਤਿਆਰ ਕਰਨ ਅਤੇ ਦੁੱਧ ਅਤੇ ਡੇਅਰੀ ਦੀਆਂ ਵਸਤੂਆਂ ਦਾ ਮੰਡੀਕਰਣ ਕਰਨ ਅਤੇ ਹੋਰ ਵਪਾਰਕ ਮਾਮਲਿਆਂ ਸਬੰਧੀ ਪ੍ਰੋਗਰਾਮ ਬਣਾਉਣ ਅਤੇ ਲਾਗੂ ਕਰਨ ਵਿਚ ਇਕ ਕੇਂਦਰੀ ਸੰਸਥਾ ਹੋਵੇਗੀ ।

62. ਸਾਲ 1998-99 ਵਿਚ ਉਪ-ਮੱਦ 'ਪਸ਼ੂ-ਪਾਲਣ' ਅਧੀਨ 14.43 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਜਦ ਕਿ ਸਾਲ 1997-98 ਵਿਚ ਅਨੁਮਾਨਤ ਖਰਚਾ 8.40 ਕਰੋੜ ਰੁਪਏ ਸੀ, ਜੋ 71.78% ਦਾ ਵਾਧਾ ਦਰਸਾਉਂਦਾ ਹੈ । ਰਾਜ ਵਿਚ ਬੁਨਿਆਦੀ ਵੈਟਰਨਰੀ ਸਿਹਤ ਸਹੂਲਤਾਂ ਮੁਹੱਈਆ ਕਰਾਉਣ ਲਈ ਵਰਤਮਾਨ ਵੈਟਰਨਰੀ ਸੰਸਥਾਵਾਂ ਦਾ ਵਿਸਤਾਰ ਕੀਤਾ ਜਾਵੇਗਾ ਤਾਂ ਕਿ ਉਹ ਨਸਲ ਸੁਧਾਰ ਦੀਆਂ ਨਵੀਆਂ ਲੋੜਾਂ ਨੂੰ ਪੂਰਾ ਕਰ ਸਕਣ । ਸਾਲ 1998-99 ਵਿਚ 138 ਨਵੇਂ ਵੈਟਰਨਰੀ ਹਸਪਤਾਲ ਕੰਮ ਕਰਨਾ ਸ਼ੁਰੂ ਕਰ

[ਵਿੱਤ ਅਤੇ ਯੋਜਨਾ ਮੰਤਰੀ]

ਦੇਣਗੇ ਅਤੇ ਇਹ ਗਿਣਤੀ ਸਥਾਪਤ ਕੀਤੇ ਨਵੇਂ ਫੋਕਲ ਕੇਂਦਰਾਂ ਦੀ ਗਿਣਤੀ ਦੇ ਬਰਾਬਰ ਹੋਵੇਗੀ । ਪਸ਼ੂ ਧਨ ਦੀਆਂ ਬਹੁ-ਅਨੁਸ਼ਾਸਨੀ ਸੇਵਾਵਾਂ ਮੁਹੱਈਆਂ ਕਰਾਉਣ ਲਈ ਅੰਮ੍ਰਿਤਸਰ, ਮਾਨਸਾ ਤੇ ਬਠਿੰਡਾ ਵਿਖੇ ਸਾਲ 1998-99 ਵਿਚ 3 ਪੋਲੀਕਲੀਨਿਕ ਕੰਮ ਕਰਨਾ ਸ਼ੁਰੂ ਕਰ ਦੇਣਗੇ ਅਤੇ ਚਾਲੂ ਸਾਲ ਵਿਚ ਮੋਗਾ ਅਤੇ ਮੁਕਤਸਰ ਵਿਚ 2 ਅਜਿਹੀਆਂ ਵੈਟਰਨਰੀ ਸੰਸਥਾਵਾਂ ਦੀ ਉਸਾਰੀ ਦਾ ਕੰਮ ਵੀ ਸ਼ੁਰੂ ਹੋ ਜਾਵੇਗਾ । ਚੱਲਦੀਆਂ ਫਿਰਦੀਆਂ ਸਿਹਤ ਸੇਵਾਵਾਂ ਦੀਆਂ ਸਹੂਲਤਾਂ ਬਲਾਕ ਪੱਧਰ ਉਤੇ ਵੀ ਦਿੱਤੀਆਂ ਜਾਣਗੀਆਂ । ਜੰਮੇ ਹੋਏ ਨਕਲੀ ਗਰਭ ਸਿੰਜਣ ਦੀਆਂ ਸਹੂਲਤਾਂ ਨੂੰ ਹੋਰ ਉਪਲੱਬਧ ਕਰਾਉਣ ਲਈ ਸਾਲ 1998-99 ਵਿਚ ਸਾਰੇ ਵਰਤਮਾਨ ਸੀਮਨ ਬੈਂਕ ਅਤੇ ਸਟੇਸ਼ਨ ਮਜ਼ਬੂਤ ਕੀਤੇ ਜਾਣਗੇ । ਜੰਮੇ ਹੋਏ ਸੀਮਨ ਦੀ ਢੋਆ-ਢੁਆਈ ਲਈ ਚਾਰ ਇਨਸੂਲੇਟਿਡ ਐਲ. ਐਨ. ਗੈਸ ਟੈਂਕਰ ਰਾਜ ਦੀਆਂ ਚੋਹਾਂ ਡਵੀਜ਼ਨਾਂ ਲਈ ਮੁਹੱਈਆ ਕੀਤੇ ਜਾਣਗੇ । ਦਿਹਾਤੀ ਇਲਾਕਿਆਂ ਵਿਚ ਰੋਜ਼ਗਾਰ ਦੇ ਵਧੇਰੇ ਵਸੀਲੇ ਕਾਇਮ ਕਰਨ ਦੇ ਟੀਚੇ ਨੂੰ ਅਤੇ ਖੇਤੀ-ਬਾੜੀ ਉਤੇ ਹੱਦੋਂ ਵੱਧ ਨਿਰਭਰ ਕਾਫ਼ੀ ਆਬਾਦੀ ਦਾ ਅਦਲ-ਬਦਲ ਕਰਨ ਵਾਸਤੇ ਸਾਲ 1998-99 ਵਿਚ 2,800 ਡੇਅਰੀ ਯੂਨਿਟਾਂ (ਮਿੰਨੀ ਅਤੇ ਵਪਾਰਕ) ਖੋਹਲੀਆਂ ਜਾਣਗੀਆ ਜੋ 9,265 ਦਿਹਾਤੀ ਲੋਕਾਂ ਨੂੰ ਰੋਜ਼ਗਾਰ ਦੇ ਮੌਕੇ ਮੁਹੱਈਆ ਕਰਨਗੀਆਂ । ਸਾਲਾਨਾ ਯੋਜਨਾ 1998-99 ਵਿਚ ਇਸ ਕੰਮ ਲਈ 4.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ । ਦੁੱਧ ਦਾ ਉਤਪਾਦਨ 1997-98 ਵਿਚ 7,350 ਹਜ਼ਾਰ ਦੇ ਮੁਕਾਬਲੇ 1998-99 ਵਿਚ 7,550 ਹਜ਼ਾਰ ਟਨ ਹੋ ਜਾਣ ਦੀ ਆਸ ਹੈ ।

**ਮੱਛੀ ਉਦਯੋਗ :**

63. ਮੱਛੀ ਉਦਯੋਗ ਵਿਭਾਗ ਦਾ ਮੁੱਖ ਜ਼ੋਰ ਰਾਜ ਵਿਚ ਮੱਛੀ ਉਤਪਾਦਨ ਵਿਚ ਮਹੱਤਵਪੂਰਣ ਵਾਧਾ ਰਜਿਸਟਰ ਕਰਨ ਲਈ ਕਾਸ਼ਤਕਾਰੀ ਕਿਸਮਾਂ ਦੀ ਵਧੀਆ ਮੱਛੀ-ਪੂੰਗ ਦੀ ਉਪਲੱਬਧਤਾ ਵਧਾਉਣਾ ਹੋਵੇਗਾ । ਇਸ ਵੇਲੇ ਰਾਜ ਅੰਦਰ 15 ਮੱਛੀ-ਪੂੰਗ ਫਾਰਮ ਕੰਮ ਕਰ ਰਹੇ ਹਨ ਜਿਨ੍ਹਾਂ ਵਿਚ ਦੋ ਮੱਛੀ ਸੇਣ ਸਥਾਨ ਵੀ ਸ਼ਾਮਲ ਹਨ ਅਤੇ 1998-99 ਵਿਚ ਇਕ ਹੋਰ ਮੱਛੀ-ਪੂੰਗ ਫਾਰਮ ਬਣਾਇਆ ਜਾਵੇਗਾ । ਰਾਜ ਵਿਚ 'ਨੀਲੇ ਇਨਕਲਾਬ' ਦੀ ਗਤੀ ਨੂੰ ਤੇਜ਼ ਕਰਨ ਅਤੇ ਰਾਜ ਵਿਚ ਦਿਹਾਤੀ ਲੋਕਾਂ ਵਾਸਤੇ ਰੋਜ਼ਗਾਰ ਸਮਰੱਥਾ ਵਿਚ ਵਾਧਾ ਕਰਨ ਲਈ ਤਿੰਨ ਨਵੀਆਂ ਮੱਛੀ ਕਿਸਾਨ ਵਿਕਾਸ ਏਜੰਸੀਆਂ ਮੋਗਾ, ਮੁਕਤਸਰ ਅਤੇ ਨਵਾਂ ਸ਼ਹਿਰ ਜ਼ਿਲ੍ਹਿਆਂ ਵਿਚ ਲਗਾਈਆਂ ਜਾਣਗੀਆਂ ।

64. ਰਾਜ ਵਿਚ ਅੰਤਰਦੇਸ਼ੀ ਮੱਛੀ ਉਦਯੋਗ ਦੇ ਵਿਕਾਸ ਲਈ ਕਈ ਕਿਸਮ ਦੀਆਂ ਖੋਜਾਂ ਕਰਨ ਦੇ ਕੰਮ ਨੂੰ ਵਾਜਬ ਪਹਿਲ ਦਿੱਤੀ ਜਾਵੇਗੀ ਤਾਂ ਜੋ ਮੱਛੀ ਪਾਲਣ ਦਾ ਧੰਦਾ ਲੋਕਾਂ ਲਈ ਹੋਰ ਖਿੱਚ-ਦਾਇਕ ਬਣੇ । 1997-98 ਵਿਚ 36,000 ਟਨ ਮੱਛੀ ਉਤਪਾਦਨ ਦੇ ਮੁਕਾਬਲੇ 1998-99 ਦੌਰਾਨ 40,000 ਟਨ ਹੋਣ ਦੀ ਸੰਭਾਵਨਾ ਹੈ । 1997-98 ਵਿਚ 5,338 ਹੈਕਟੇਅਰ ਦੇ ਮੱਛੀ ਫਾਰਮਿੰਗ ਦੇ ਕੁਲ ਰਕਬੇ ਦੇ ਮੁਕਾਬਲੇ ਇਹ

ਰਕਬਾ 1998-99 ਦੇ ਆਖਿਰ ਵਿਚ 6,188 ਹੈਕਟੇਅਰ ਵਧੇਰੇ ਹੋ ਜਾਵੇਗਾ । ਮੱਛੀ-ਪੂੰਗ ਉਤਪਾਦਨ ਦੀ 1997-98 ਵਿਚਲੇ 5.5 ਕਰੋੜ ਸਾਮਨ ਮੱਛੀਆਂ ਦੇ ਮੁਕਾਬਲੇ 1998-99 ਵਿਚ 6.00 ਕਰੋੜ ਸਾਮਨ ਮੱਛੀਆਂ ਹੋਣ ਦੀ ਆਸ ਹੈ ।

65. 1997-98 ਦੇ ਦੌਰਾਨ 212.69 ਲੱਖ ਰੁਪਏ (ਪੂਰਵ-ਅਨੁਮਾਨਿਤ) ਦੇ ਖ਼ਰਚ ਦੇ ਮੁਕਾਬਲੇ 1998-99 ਵਿਚ 361.90 ਲੱਖ ਰੁਪਏ ਦੀ ਐਲੋਕੇਸ਼ਨ ਦਾ ਉਪਬੰਧ ਕੀਤਾ ਗਿਆ ਹੈ ।

**ਮਕਾਨ ਉਸਾਰੀ :**

66. ਰਾਜ ਸਰਕਾਰ ਰਾਜ ਵਿਚ ਮਕਾਨ ਉਸਾਰੀ ਦੇ ਵਾਧੇ ਅਤੇ ਤਰੱਕੀ ਲਈ ਮਕਾਨ ਉਸਾਰੀ ਸਹੂਲਤਾਂ ਦੇਣ ਲਈ ਵਚਨ-ਬੱਧ ਹੈ । ਪੰਜਾਬ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ (ਪੁਡਾ) ਅਤੇ ਹਾਊਸਫੈੱਡ ਰਾਜ ਸਰਕਾਰ ਦੀਆਂ ਮੁੱਖ ਸੰਸਥਾਵਾਂ ਹਨ ਜੋ ਸਰਗਰਮੀ ਨਾਲ ਇਸ ਕੰਮ ਵਿਚ ਸਹਿਯੋਗੀ ਹਨ । ਸਾਲ 1998-99 ਵਿਚ ਮਕਾਨ ਉਸਾਰੀ ਖੇਤਰ ਲਈ 45.92 ਕਰੋੜ ਰੁਪਏ ਉਪਲੱਬਧ ਕੀਤੇ ਗਏ ਹਨ । ਪੁਡਾ ਸ਼ਹਿਰੀ ਮਿਲਖਾਂ ਨੂੰ ਤਿਆਰ ਕਰਨ ਵਿਚ ਜੁੱਟੀ ਹੋਈ ਹੈ । ਇਹ ਆਪਣਾ ਕਾਰਜ ਸੰਸਥਾਵੀ ਵਿੱਤ ਅਤੇ ਆਪਣੇ ਵਸੀਲਿਆਂ ਤੋਂ ਫੰਡ ਜੁਟਾ ਕੇ ਕਰਦੀ ਹੈ । ਸਾਲ 1998-99 ਦੌਰਾਨ ਪੁਡਾ ਨੂੰ ਹੁਡਕੋ ਤੋਂ 12.04 ਕਰੋੜ ਰੁਪਏ ਦਾ ਕਰਜ਼ਾ ਮਿਲਣ ਦੀ ਆਸ ਹੈ । ਪੁਡਾ ਦੁਆਰਾ ਵੱਖੋ ਵੱਖ ਸ਼੍ਰੇਣੀਆਂ ਦੇ 4,572 ਮਕਾਨ ਉਸਾਰੀ ਅਧੀਨ ਹਨ । 1998-99 ਵਿਚ 3,371 ਹੋਰ ਮਕਾਨਾਂ ਅਤੇ 2,126 ਸਥਾਨਾਂ ਅਤੇ ਸੇਵਾਵਾਂ ਲਈ ਉਸਾਰੀ ਦਾ ਕੰਮ ਆਰੰਭ ਕਰਨ ਦੀ ਤਜਵੀਜ਼ ਹੈ । ਪੁਡਾ ਸੜਕਾਂ ਦੀ ਉਸਾਰੀ, ਪਾਣੀ ਦੀ ਸਪਲਾਈ, ਸਫ਼ਾਈ, ਸੀਵਰੇਜ, ਮੀਂਹ ਦੇ ਪਾਣੀ ਲਈ ਨਾਲੇ ਅਤੇ ਸ਼ਹਿਰੀ ਮਿਲਖਾਂ ਵਿਚ ਬਿਜਲੀ ਵਰਗੇ ਵਿਕਾਸ ਕਾਰਜਾਂ ਪ੍ਰਤੀ ਵੀ ਜ਼ਿੰਮੇਵਾਰੀ ਲੈਂਦੀ ਹੈ । ਹਾਊਸਫੈੱਡ ਦੀ 55.00 ਕਰੋੜ ਰੁਪਏ ਦੇ ਸੰਸਥਾਵੀ ਵਿੱਤ ਨੂੰ ਲੈਣ ਦੀ ਤਜਵੀਜ਼ ਹੈ ਅਤੇ ਇਸ ਤਰ੍ਹਾਂ ਪੰਜਾਬ ਦੇ ਦਿਹਾਤੀ ਇਲਾਕਿਆਂ ਵਿਚ 3,700 ਮਕਾਨਾਂ ਅਤੇ ਸ਼ਹਿਰੀ ਇਲਾਕਿਆਂ ਵਿਚ 1,800 ਮਕਾਨਾਂ ਦੀ ਉਸਾਰੀ ਦਾ ਕੰਮ ਕਰਾਉਣ ਲਈ ਜ਼ਿੰਮੇਵਾਰ ਹੈ । ਸਾਲ 1997-98 ਦੇ ਦੌਰਾਨ ਹਾਊਸਫੈੱਡ ਨੇ ਦਿਹਾਤੀ ਇਲਾਕਿਆਂ ਵਿਚ 2,400 ਅਤੇ ਸ਼ਹਿਰੀ ਇਲਾਕਿਆਂ ਵਿਚ 1,600 ਮਕਾਨਾਂ ਦੀ ਉਸਾਰੀ ਲਈ ਫੰਡ ਪ੍ਰਦਾਨ ਕੀਤੇ ।

67. ਰਾਜ ਸਰਕਾਰ ਨੇ ਵੀ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਜ਼ਰੂਰਤਮੰਦ ਵਿਅਕਤੀਆਂ ਲਈ ਇਕ ਉਤਸ਼ਾਹਜਨਕ ਪ੍ਰੋਗਰਾਮ ਆਰੰਭਿਆ ਹੈ । ਇਸ ਦੀ 1998-99 ਵਿਚ ਉਨ੍ਹਾਂ ਲਈ 12,000 ਮਕਾਨਾਂ ਦੇ ਉਸਾਰਨ ਦੀ ਤਜਵੀਜ਼ ਹੈ ਅਤੇ ਇਸ ਕੰਮ ਲਈ ਸਾਲਾਨਾ ਯੋਜਨਾ 1998-99 ਵਿਚ 60.00 ਕਰੋੜ ਰੁਪਏ ਦੀ ਰਾਸ਼ੀ ਦਾ ਉਪਬੰਧ ਕੀਤਾ ਗਿਆ ਹੈ ।

68. ਖ਼ਾਲਸੇ ਦੇ ਤਿੰਨ ਸੌ ਸਾਲਾ ਜਨਮ ਦਿਵਸ ਦੇ ਸਬੰਧ ਵਿਚ ਰਾਜ ਸਰਕਾਰ ਨੇ ਪਵਿੱਤਰ ਸ਼ਹਿਰ ਆਨੰਦਪੁਰ ਸਾਹਿਬ ਦੇ ਵਿਕਾਸ ਅਤੇ ਪਲਾਨਿੰਗ ਲਈ ਆਨੰਦਪੁਰ ਸਾਹਿਬ

[ਵਿੱਤ ਅਤੇ ਯੋਜਨਾ ਮੰਤਰੀ]
ਸ਼ਹਿਰੀ ਵਿਕਾਸ ਅਥਾਰਿਟੀ (ਅਸੁਡਾ) ਬਣਾਈ ਹੈ । ਸਾਲ 1998-99 ਦੌਰਾਨ ਅਸੁਡਾ ਨੂੰ 6.40 ਕਰੋੜ ਰੁਪਏ ਸਹਾਇਤਾ ਗ੍ਰਾਂਟ ਵਜੋਂ ਦੇਣ ਦੀ ਤਜਵੀਜ਼ ਹੈ ।

69. ਰਾਜ ਵਿਚ ਮਕਾਨ ਉਸਾਰੀ ਦੇ ਕੰਮ ਨੂੰ ਹੱਲਾਸ਼ੇਰੀ ਦੇਣ ਲਈ, ਪ੍ਰਾਈਵੇਟ ਭਾਈਵਾਲੀ ਅਤੇ ਮਕਾਨ ਉਸਾਰੀ ਦੇ ਖੇਤਰ ਵਿਚ ਵਿੱਤੀ ਏਜੰਸੀਆਂ ਦੇ ਰਸਤੇ ਵਿਚ ਆਉਣ ਵਾਲੀਆਂ ਰੁਕਾਵਟਾਂ ਨੂੰ ਦੂਰ ਕਰਨ ਲਈ ਕਾਨੂੰਨੀ ਕਦਮ ਉਠਾਏ ਜਾ ਰਹੇ ਹਨ ।

**ਸ਼ਹਿਰੀ ਵਿਕਾਸ**

70. ਸ਼ਹਿਰੀ ਵਿਕਾਸ ਵਿਚ ਖਿੱਚ ਦਾ ਮੁੱਖ ਖੇਤਰ ਸ਼ਹਿਰੀ ਸੇਵਾਵਾਂ, ਵਾਤਾਵਰਣ ਅਤੇ ਬੁਨਿਆਦੀ ਢਾਂਚੇ ਦੇ ਰੂਪ ਵਿਚ ਸ਼ਹਿਰੀ ਰਹਿਣੀ-ਬਹਿਣੀ ਦੇ ਮਿਆਰ ਵਿਚ ਸਧਾਰ ਲਿਆਉਣਾ ਹੈ । ਰਾਜ ਸਰਕਾਰ ਦੀ ਆਪਣੇ ਵਸੀਲੇ ਜੁਟਾ ਕੇ ਅਤੇ ਨਿਜੀ ਖੇਤਰ ਨੂੰ ਵੀ ਨਾਲ ਲੈਕੇ ਇਸ ਮਨੋਰਥ ਦਾ ਪ੍ਰਾਪਤੀ ਕਰਨ ਦੀ ਤਜਵੀਜ਼ ਹੈ । ਰਾਜ ..ਵਿਭਾਗਾਂ ਅਤੇ ਸੰਪਤੀ ਵਿਨਿਯਮਣ ਐਕਟ ਅਧੀਨ ਪ੍ਰਾਈਵੇਟ ਕਲੋਨੀਆਂ ਦੀ ਸਥਾਪਨਾ ਲਈ ਲਾਇਸੈਂਸ ਜਾਰੀ ਕੀਤੇ ਜਾ ਰਹੇ ਹਨ । ਜਿਨ੍ਹਾਂ ਨਾਲ ਬੇਤਰਤੀਬੇ ਢੰਗ ਨਾਲ ਉਸਾਰੀਆਂ ਜਾ ਰਹੀਆਂ ਅਣ-ਅਧਿਕਾਰਤ ਪ੍ਰਾਈਵੇਟ ਕਲੋਨੀਆਂ ਦੇ ਕੰਮ ਨੂੰ ਠੱਲ ਪਵੇਗੀ । ਸਾਲ 1998-99 ਦੇ ਦੌਰਾਨ ਸ਼ਹਿਰੀ ਵਿਕਾਸ ਲਈ 91.72 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ ।

71. ਕਿਉਂਜੋ ਸ਼ਹਿਰੀ ਨਕਸ਼ੇ ਬਣਾਉਣਾ ਯੋਜਨਾਬੰਦੀ ਅਤੇ ਸ਼ਹਿਰੀ ਵਿਕਾਸ ਦਾ ਮੁੱਢਲਾ ਨੁਕਤਾ ਹੈ । ਇਸ ਲਈ ਰਾਜ ਸਰਕਾਰ ਹਵਾਈ ਜਹਾਜ਼ਾਂ ਰਾਹੀਂ ਖਿਚੀਆਂ ਤਸਵੀਰਾਂ ਦੁਆਰਾ ਉਤਮ ਕਿਸਮ ਦੇ ਸ਼ਹਿਰੀ ਨਕਸ਼ੇ ਤਿਆਰ ਕਰਨ ਦੇ ਕੰਮ ਵਿਚ ਤੇਜ਼ੀ ਲਿਆਏਗੀ ਅਤੇ ਇਸ ਮਨੋਰਥ ਲਈ ਸਾਲ 1998-99 ਦੀ ਸਾਲਾਨਾ ਯੋਜਨਾ ਵਿਚ 25 ਲੱਖ ਰੁਪਏ ਦੀ ਰਕਮ ਤਜਵੀਜ਼ਤ ਕੀਤੀ ਗਈ ਹੈ ।

72. ਰਾਜ ਵਿਚੋਂ ਵਾਤਾਵਰਣਕ ਪ੍ਰਦੂਸ਼ਣ ਦੇ ਰੋਕਥਾਮ ਲਈ ਸਤਲੁੱਜ ਐਕਸ਼ਨ ਪਲਾਨ ਇਕ ਵੱਡਾ ਪ੍ਰਾਜੈਕਟ ਹੈ ਇਸ ਪ੍ਰਾਜੈਕਟ ਦੀ ਕੁਲ ਲਾਗਤ 457.17 ਕਰੋੜ ਰੁਪਏ ਹੈ ਜਿਸ ਵਿਚੋਂ 50 ਫੀਸਦੀ ਹਿੱਸਾ ਭਾਰਤ ਸਰਕਾਰ ਵਲੋਂ ਖ਼ਰਚ ਕੀਤਾ ਜਾਂਦਾ ਹੈ । ਮਿਤੀ 31 ਮਾਰਚ, 1998 ਤਕ ਇਸ ਪ੍ਰਾਜੈਕਟ ਤੇ 19.38 ਕਰੋੜ ਰੁਪਏ ਦਾ ਖ਼ਰਚਾ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ । ਸਾਲ 1998-99 ਦੌਰਾਨ ਇਸ ਪ੍ਰਾਜੈਕਟ ਤੇ 40.00 ਕਰੋੜ ਰੁਪਏ ਦਾ ਕੁਲ ਖਰਚਾ ਹੋਣ ਦੀ ਸੰਭਾਵਨਾ ਹੈ । ਸਾਲ 1996-97 ਵਿਚ ਹੁਡਕੋ ਸਹਾਇਤਾ ਪ੍ਰਾਪਤ ਜਲ ਸਪਲਾਈ ਸਕੀਮ 20,000 ਤੋਂ 1 ਲੱਖ ਦੀ ਆਬਾਦੀ ਵਾਲੇ ਸ਼ਹਿਰਾਂ ਲਈ ਰਾਜ ਸਰਕਾਰ ਤੇ ਮਿਉਂਸਪਲ ਕਾਰਪੋਰੇਸ਼ਨਾਂ ਦੇ ਦਰਮਿਆਨ 50:30:20 ਦੇ ਅਨੁਪਾਤ ਵਿਚ ਸ਼ੁਰੂ ਕੀਤੀ ਗਈ ਸੀ । ਸਾਲ 1998-99 ਦੇ ਦੌਰਾਨ ਚਾਰ ਨਗਰਾਂ ਲਈ 4.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਜਿਸ ਲਈ ਹੁਡਕੋ ਵੱਲੋਂ 6.67 ਕਰੋੜ ਰੁਪਏ ਤਕ ਕਰਜ਼ਾ ਦਿੱਤਾ ਜਾਵੇਗਾ ਅਤੇ ਮਿਉਂਸਪਲ ਕਾਰਪੋਰੇਸ਼ਨ ਵੱਲੋਂ 2.67 ਕਰੋੜ ਰੁਪਏ ਦਾ ਯੋਗਦਾਨ ਪਾਇਆ ਜਾਵੇਗਾ ।

73. ਸਾਲ 1998-99 ਵਿਚ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ 64.32 ਕਰੋੜ ਰੁਪਏ ਦੀ ਸਹਾਇਤਾ-ਗ੍ਰਾਂਟ ਪ੍ਰਦਾਨ ਕਰਨ ਨਾਲ ਸ਼ਹਿਰੀ ਖੇਤਰਾਂ ਵਿਚ ਵਿਕਾਸ ਸਰਗਰਮੀਆਂ ਨੂੰ ਚੋਖਾ ਉਤਸ਼ਾਹ ਮਿਲੇਗਾ । ਬੁਨਿਆਦੀ ਸ਼ਹਿਰੀ ਸਹੂਲਤਾਂ ਅਤੇ ਵਿਕਾਸ ਕਾਰਜਾਂ ਨੂੰ ਨੇਪਰੇ ਚਾੜਨ ਲਈ ਸ਼ਹਿਰੀ ਸਥਾਨਕ ਸੰਸਥਾਵਾਂ ਵੱਲੋਂ ਵਿਕਾਸ ਦੀਆਂ ਇਹ ਗ੍ਰਾਂਟਾਂ ਵਰਤੋਂ ਵਿਚ ਲਿਆਂਦੀਆਂ ਜਾਣਗੀਆਂ । ਰਾਜ ਸਰਕਾਰ ਤੇਜ਼ੀ ਨਾਲ ਵਧ ਰਹੇ ਮਹਾਨਗਰਾਂ ਨੂੰ ਦਰਪੇਸ਼ ਜਲ-ਸਪਲਾਈ, ਸੀਵਰੇਜ ਜਲ-ਨਿਕਾਸ, ਟ੍ਰੈਫਿਕ ਦਾ ਭੀੜ-ਭੜੱਕਾ, ਪ੍ਰਦੂਸ਼ਣ, ਬੇਤਰਤੀਬ ਵਿਕਾਸ ਵਰਗੀਆਂ ਬੁਨਿਆਦੀ-ਢਾਂਚੇ ਨਾਲ ਸਬੰਧਤ ਕਈ ਕਿਸਮ ਦੀਆਂ ਮੁਸ਼ਕਲਾਂ ਬਾਰੇ ਪੂਰੀ ਤਰ੍ਹਾਂ ਜਾਣੂੰ ਹੈ । ਲੁਧਿਆਣਾ ਸ਼ਹਿਰ ਦੇ ਸੁਧਾਰ ਤੇ ਵਿਕਾਸ ਸਬੰਧੀ ਕਾਰਵਾਈ ਯੋਜਨਾ ਅਤੇ ਪ੍ਰੋਗਰਾਮ ਤਿਆਰ ਕੀਤਾ ਜਾ ਰਿਹਾ ਹੈ ਜਿਸ ਵਿਚ ਵੱਖ-ਵੱਖ ਸੁਧਾਰ ਤੇ ਵਿਕਾਸ ਪ੍ਰੋਗਰਾਮਾਂ ਦਾ ਉੱਘੜਵੇਂ ਰੂਪ ਵਿਚ ਉਲੇਖ ਕੀਤਾ ਗਿਆ ਹੈ ਤਾਂ ਜੋ ਸੜਕ-ਨੇਟਵਰਕ, ਜਲ-ਸਪਲਾਈ ਸੀਵਰੇਜ, ਰੱਦੀ-ਨਿਪਟਾਰਾ ਅਤੇ ਗਲੀ ਦੀ ਰੋਸ਼ਨੀ, ਜੀਵਨ-ਹਾਲਤਾਂ ਅਤੇ ਜੀਵਨ ਦੇ ਮਿਆਰ ਪ੍ਰਦੂਸ਼ਣ ਤੇ ਵਾਤਾਵਰਣ, ਸ਼ਹਿਰ ਦੀ ਕਾਰਜ-ਪ੍ਰਣਾਲੀ ਅਤੇ ਮੈਨੇਜਮੈਂਟ ਦੀ ਸ਼ਮੂਲੀਅਤ ਸ਼ਹਿਰੀ ਬੁਨਿਆਦੀ-ਢਾਂਚੇ ਉੱਤੇ ਪ੍ਰਤੱਖ ਪ੍ਰਭਾਵ ਪਾਇਆ ਜਾ ਸਕੇ । ਇਹ ਖੇਤਰੀ ਵਿਕਾਸ ਪਰਿਪੇਖ ਦੇ ਢਾਂਚੇ ਦੇ ਅੰਦਰ-ਅੰਦਰ ਲੁਧਿਆਣਾ ਸ਼ਹਿਰ ਦੇ ਭਵਿੱਖਮਈ ਵਿਕਾਸ ਨੂੰ ਨਿਯਮਤ ਕਰਨ ਲਈ ਉਪਰਾਲਿਆਂ ਸਬੰਧੀ ਸੁਝਾਅ, ਜਿਸ ਵਿਚ ਨਾਲ ਲਗਦੇ ਛੋਟੇ ਕਸਬਿਆਂ ਲਈ ਵਿਕਾਸ ਕਾਰਜ ਵੀ ਸ਼ਾਮਲ ਹੈ ।

74. ਸ਼ਹਿਰੀ ਖੇਤਰਾਂ ਵਿਚ ਰੋਜ਼ਗਾਰ-ਮੌਕੇ ਪੈਦਾ ਕਰਨ ਲਈ ਭਾਰਤ ਸਰਕਾਰ ਵੱਲੋਂ ਇਕ 'ਸਵਰਨ ਜੈਯੰਤੀ ਸ਼ਹਿਰੀ ਰੋਜ਼ਗਾਰ ਯੋਜਨਾ' ਆਰੰਭ ਕੀਤੀ ਗਈ ਹੈ । ਇਸ ਸਕੀਮ ਲਈ ਰਾਜ ਸਰਕਾਰ ਦੇ ਹਿੱਸੇ ਵਜੋਂ 5.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ਅਤੇ ਭਾਰਤ ਸਰਕਾਰ ਇਸ ਵਿਚ 7.50 ਕਰੋੜ ਰੁਪਏ ਦਾ ਯੋਗਦਾਨ ਪਾਵੇਗੀ । 'ਸ਼ਹਿਰੀ ਗੰਦੀ ਬਸਤੀਆਂ ਦੇ ਵਾਤਾਵਰਣ ਦੇ ਸੁਧਾਰ' ਲਈ ਪਲਾਨ ਸਕੀਮ ਅਧੀਨ ਸ਼ਹਿਰੀ ਗੰਦੀ ਬਸਤੀਆਂ ਨੂੰ ਸਾਫ਼ ਕਰਨ ਲਈ ਵੀ ਵਿਵਸਥਾ ਕੀਤੀ ਜਾ ਰਹੀ ਹੈ । ਛੋਟੇ ਅਤੇ ਦਰਮਿਆਨੇ ਨਗਰਾਂ ਦਾ ਸੰਗਠਿਤ ਵਿਕਾਸ' ਸਕੀਮ ਅਧੀਨ 2.50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਜਿਸਦਾ ਮਨੋਰਥ ਛੋਟੇ ਅਤੇ ਦਰਮਿਆਨੇ ਨਗਰਾਂ ਦੇ ਵਿਕਾਸ ਵਿਚ ਵਾਧਾ ਕਰਨਾ ਹੈ ਤਾਂ ਜੋ ਉਹ ਵੀ ਵਿਕਸਤ ਸੇਵਾ ਕੇਂਦਰਾਂ ਵਜੋਂ ਕੰਮ ਕਰ ਸਕਣ ।

**ਦਿਹਾਤੀ ਜਲ ਸਪਲਾਈ** :

75. ਸਵੱਛ ਪੀਣ ਵਾਲਾ ਪਾਣੀ ਅਤੇ ਬੁਨਿਆਦੀ ਸਵੱਛਤਾ ਸਿਹਤ ਅਤੇ ਕਾਰਜ-ਕੁਸ਼ਲਤਾ ਲਈ ਅਹਿਮ ਮਨੁੱਖੀ ਲੋੜਾਂ ਹਨ । ਰਾਜ ਸਰਕਾਰ ਨੇ ਇਸ ਖੇਤਰ ਨੂੰ ਪਰਮ ਅਗੇਤ ਦਿੱਤੀ ਹੈ ਜਿਸ ਲਈ 190.42 ਕਰੋੜ ਰੁਪਏ ਦੀ ਚੋਖੀ ਰਕਮ ਰੱਖੀ ਗਈ ਹੈ (ਥੰਪਿੰਗ) ਅਤੇ ਇਸ ਵਿਚ ਭਾਰਤ ਸਰਕਾਰ ਦਾ ਹਿੱਸਾ ਵੀ ਸ਼ਾਮਲ ਹੈ। ਸਾਲ 1998-99 ਲਈ ਰਾਜ ਸਾਲਾਨਾ ਯੋਜਨਾ ਖ਼ਰਚ 58.27 ਕਰੋੜ ਰੁਪਏ ਤੱਕ ਪੁੱਜ ਗਿਆ ਹੈ ਜਦ ਕਿ ਸਾਲ 1997-98 ਵਿਚ ਸੋਧਿਆ ਹੋਇਆ ਖ਼ਰਚਾ ਕੇਵਲ 31.65 ਕਰੋੜ ਰੁਪਏ ਸੀ । ਇਸ ਪ੍ਰਕਾਰ ਇਹ 84 ਫੀਸਦੀ ਦਾ ਵਾਧਾ ਦਰਸਾਂਦਾ ਹੈ । (ਥੰਪਿੰਗ)

[ਵਿੱਤ ਅਤੇ ਯੋਜਨਾ ਮੰਤਰੀ]

76. ਰਾਜ ਵਿਚ 12,428 ਪਿੰਡ ਹਨ ਜਿਹਨਾਂ ਵਿਚੋਂ ਸਰਕਾਰ ਵਲੋਂ ਨਿਰਧਾਰਤ ਕੀਤੇ ਗਏ ਸਿਧਾਂਤ ਅਨੁਸਾਰ 8,579 ਪਿੰਡਾਂ ਦੀ ਸਮਸਿਆ ਵਾਲੇ ਪਿੰਡਾਂ ਵਜੋਂ ਸ਼ਨਾਖਤ ਕੀਤੀ ਗਈ ਹੈ। ਇਹਨਾਂ ਪਿੰਡਾਂ ਵਿਚੋਂ 31 ਮਾਰਚ, 1998 ਤਕ 6,996 ਪਿੰਡਾਂ ਲਈ ਪੀਣ ਵਾਲੇ ਪਾਣੀ ਦਾ ਉਪਬੰਧ ਕੀਤਾ ਗਿਆ ਹੈ ਅਤੇ ਸਾਲ 1998-99 ਦੇ ਅੰਤ ਤਕ ਸ਼ਨਾਖਤ ਕੀਤੇ ਗਏ ਸਮੱਸਿਆ ਵਾਲੇ ਸਮੂਹ ਪਿੰਡਾਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਾਉਣ ਦੀ ਤਜਵੀਜ਼ ਹੈ।

77. ਫਲੋਰਾਈਡ/ਖਾਰੇਪਨ ਦੀ ਸਮੱਸਿਆ ਵਾਲੇ ਪ੍ਰਭਾਵਤ ਖੇਤਰਾਂ ਵਿਚ ਜਲ ਸਪਲਾਈ ਸਹੂਲਤਾਂ ਵਿਚ ਸੁਧਾਰ ਲਿਆਉਣ ਅਤੇ ਜਲ ਸਪਲਾਈ ਸਹੂਲਤਾਂ ਨੂੰ ਉਤਸ਼ਾਹ ਦੇਣ ਲਈ ਖਰਾਬ ਜਲ ਸਪਲਾਈ ਸਕੀਮਾਂ ਦੀ ਮੁਰੰਮਤ ਲਈ 72 ਕਰੋੜ ਰੁਪਏ ਦੀ ਰਕਮ ਜਿਸ ਵਿਚ 18 ਕਰੋੜ ਰੁਪਏ (ਰਾਜ ਸਰਕਾਰ ਦਾ ਹਿੱਸਾ) ਵੀ ਸਾਮਲ ਹੈ ਦਾ ਉਪਬੰਧ ਕੀਤਾ ਗਿਆ ਹੈ। ਇਹਨਾਂ ਤੋਂ ਇਲਾਵਾ ਰਾਜ ਦੇ ਵਿਸ਼ੇਸ਼ ਸਮੱਸਿਆ ਵਾਲੇ ਇਲਾਕਿਆਂ ਵਿਚ ਜਲ ਸਪਲਾਈ ਦੇ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆਉਣ ਲਈ 13 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

78. ਕੰਢੀ ਅਤੇ ਹੋਰਨਾਂ ਇਲਾਕਿਆਂ ਦੇ ਲੋਕਾਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰੱਖਦੇ ਹੋਇਆਂ ਦਿਹਾਤੀ ਜਲ ਸਪਲਾਈ ਸਕੀਮਾਂ ਨੂੰ ਵਧਾਉਣ ਲਈ 1998-99 ਦੇ ਦੌਰਾਨ 10 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। 'ਤੀਬਰ ਦਿਹਾਤੀ ਜਲ ਸਪਲਾਈ ਪ੍ਰੋਗਰਾਮ' ਦੀ 100 ਫੀਸਦੀ ਕੇਂਦਰੀ ਸਹਾਇਤਾ-ਪ੍ਰਾਪਤ ਸਕੀਮ ਅਧੀਨ ਭਾਰਤ ਸਰਕਾਰ ਵਲੋਂ 700 ਸਮੱਸਿਆ ਵਾਲੇ ਪਿੰਡਾਂ ਨੂੰ ਕਵਰ ਕਰਨ ਹਿਤ ਸਾਲ 1998-99 ਲਈ 77 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ।

ਉਦਯੋਗ

79. ਪੰਜਾਬ ਵਿਚ ਅਮਨਚੈਨ ਦੀ ਮੁੜ ਬਹਾਲੀ ਹੋ ਗਈ ਹੈ ਪ੍ਰੰਤੂ ਇਹ ਸਥਾਈ ਤਾਂ ਹੀ ਹੋਵੇਗੀ ਜੇਕਰ ਤੇਜ਼ ਉਦਯੋਗਿਕ ਵਿਕਾਸ ਰਾਹੀਂ ਰੋਜ਼ਗਾਰ ਦੇ ਵਧੇਰੇ ਅਵਸਰ ਪੈਦਾ ਕੀਤੇ ਜਾਂਦੇ ਹਨ। ਇਸਦਾ ਮੰਤਵ ਉਦਯੋਗਿਕ-ਵਿਕਾਸ ਦਰ ਨੂੰ 10 ਫੀਸਦੀ ਦੇ ਮੌਜੂਦਾ ਪੱਧਰ ਤੋਂ ਵਧਾ ਕੇ 12 ਫੀਸਦੀ ਕਰਨਾ ਹੈ। ਇਸ ਵਾਧੇ ਨਾਲ ਤਕਰੀਬਨ 25,000 ਵਿਅਕਤੀਆਂ ਲਈ ਰੋਜ਼ਗਾਰ ਦੇ ਵਧੀਕ ਮੌਕੇ ਪੈਦਾ ਕੀਤੇ ਜਾਣ ਦੀ ਆਸ ਕੀਤੀ ਜਾਂਦੀ ਹੈ। ਇਸ ਤਰ੍ਹਾਂ, ਸਾਡੀਆਂ ਨੀਤੀਆਂ ਦਾ ਮੰਤਵ ਤੇਜ਼ ਉਦਯੋਗਿਕ ਵਿਕਾਸ ਦੇ ਜਰੀਏ ਪੇਂਡੂ ਵਸੋਂ ਨੂੰ ਉਤਪਾਦਨ ਸੈਕਟਰ ਵਿਚ ਨੌਕਰੀਆਂ ਮੁਹੱਈਆ ਕਰਨਾ ਹੈ। ਇਹ ਟੀਚਾ ਮੁੱਖ ਤੌਰ ਤੇ ਨਿਮਨ ਉਪਰਾਲਿਆਂ ਸਦਕਾ ਪ੍ਰਾਪਤ ਕੀਤੇ ਜਾਣ ਦੀ ਤਜ਼ਵੀਜ਼ ਹੈ:

(ੳ) ਉਦਯੋਗਿਕ ਫੋਕਲ ਪੁਆਇੰਟ ਅਤੇ ਵਿਕਾਸ ਕੇਂਦਰ ਕਾਇਮ ਕਰਨ ਸਮੇਤ ਮੁਢਲੀਆਂ ਬੁਨਿਆਦੀ ਢਾਂਚੇ ਬਾਬਤ ਸਹੂਲਤਾਂ ਸਬੰਧੀ ਉਪਬੰਧ ;

(ਅ) ਚੰਗੇਰੇ ਉਦਯੋਗਿਕ ਸਬੰਧਾਂ ਨੂੰ ਉਤਸਾਹਤ ਕਰਨਾ ;

(ਢ) ਬਿਜਲੀ ਅਤੇ ਸੰਚਾਰ-ਨੈੱਟਵਰਕ ਦੀ ਸਮੁੱਚੀ ਉਪਲੱਬਧਤਾ ਵਿਚ ਸੁਧਾਰ; ਅਤੇ

(ਜ) ਪਰੇਸ਼ਾਨੀ ਘਟਾਉਣ ਦੇ ਵਿਚਾਰ ਨਾਲ ਕਾਰਜ-ਵਿਧੀਆਂ ਦਾ ਸਰਲੀਕਰਨ ।

80. ਕਿਉਂਜੋ ਤੇਜ਼ ਉਦਯੋਗਿਕ ਵਿਕਾਸ ਲਈ ਬਿਜਲੀ ਇਕ ਅਹਿਮ ਉਦਯੋਗਿਕ ਲੋੜਾਂ ਵਿਚ ਇਕ ਹੈ ਇਸ ਲਈ ਸਦਨ ਨੂੰ ਇਹ ਜਾਣਕੇ ਖੁਸ਼ੀ ਹੋਵੇਗੀ ਕਿ ਸਾਲ 1998-99 ਦੇ ਦੌਰਾਨ ਰਣਜੀਤ ਸਾਗਰ ਡੈਮ ਅਤੇ ਲਹਿਰਾ ਮੁਹੱਬਤ ਪ੍ਰਾਜੈਕਟਾਂ ਦੇ ਸ਼ੁਰੂ ਹੋ ਜਾਣ ਨਾਲ ਪੰਜਾਬ ਵਿਚ ਸਨਅੱਤੀ ਪੂੰਜੀ ਨਿਵੇਸ਼ ਨੂੰ ਭਰਵਾਂ ਹੁਲਾਰਾ ਮਿਲੇਗਾ । ਉਦਯੋਗ ਦੀ ਤਰੱਕੀ ਲਈ ਪੰਜਾਬ ਦੁਆਰਾ ਦਿੱਤਾ ਗਿਆ ਇਕ ਹੋਰ ਲਾਭ ਇਸ ਦਾ ਸਨਅੱਤੀ ਅਮਨ ਚੈਨ ਹੈ ਜਿਥੇ ਮਨੁੱਖੀ ਦਿਹਾੜੀਆਂ ਦੀ ਗਿਣਤੀ ਬਹੁਤ ਘੱਟ ਅਜਾਈਂ ਜਾਂਦੀ ਹੈ ਅਤੇ ਇਕ ਪੰਜਾਬੀ ਕਾਮੇ ਦੀ ਉਤਪਾਦਕਤਾ ਸੱਚਮੁਚ ਹੀ ਬਹੁਤ ਵਧੇਰੇ ਹੈ ।

81. ਇਕ ਸਿੱਧੇ ਨਿਵੇਸ਼ਕਾਰ ਵਜੋਂ ਹੀ ਨਹੀਂ ਸਗੋਂ ਇਕ ਉਦਯੋਗਿਕ ਉਤਸ਼ਾਹਿਤ ਅਤੇ ਉਦਯੋਗਿਕ ਉਤਪ੍ਰੇਰਕ ਦੀ ਭੂਮਿਕਾ ਤੇ ਪੂਰੇ ਉਤਰਦਿਆਂ, ਰਾਜ ਸਰਕਾਰ ਵਲੋਂ ਛੋਟੀਆਂ ਦਰਮਿਆਨੀਆਂ ਅਤੇ ਵੱਡੇ ਪੈਮਾਨੇ ਦੀਆਂ ਯੂਨਿਟਾਂ ਦੀਆਂ ਬੁਨਿਆਦੀ-ਢਾਂਚਾ ਸਹੂਲਤਾਂ ਵਿਚ ਸੁਧਾਰ ਲਿਆਉਣ ਲਈ ਰਾਜ ਸਰਕਾਰ ਜੋਰਦਾਰ ਯਤਨ ਕਰ ਰਹੀ ਹੈ । ਨੌਵੀਂ ਪੰਜ ਸਾਲਾ ਯੋਜਨਾ ਦੇ ਦੌਰਾਨ 732.00 ਕਰੋੜ ਰੁਪਏ ਦੀ ਕੁਲ ਲਾਗਤ ਨਾਲ 18 ਫੋਕਲ ਪੁਆਇੰਟ ਵਿਕਸਤ ਕੀਤੇ ਜਾਣ ਦੀ ਤਜਵੀਜ਼ ਹੈ । ਮੰਡੀ ਗੋਬਿੰਦਗੜ੍ਹ, ਮੋਹਾਲੀ (ਫੇਜ਼-8), ਨੰਗਲ ਅਤੇ ਲੁਧਿਆਣਾ ਵਿਖੇ ਜੋ ਫੋਕਲ ਪੁਆਇੰਟ 1997-98 ਵਿਚ ਸ਼ੁਰੂ ਕੀਤੇ ਗਏ ਸਨ ਉਹ ਮੁਕੰਮਲ ਹੋਣ ਵਾਲੇ ਹਨ । ਸਾਲ 1998-99 ਦੇ ਦੌਰਾਨ 6 ਫੋਕਲ ਪੁਆਇੰਟ ਅਤੇ ਉਦਯੋਗਿਕ ਪਾਰਕ ਬਣਾਉਣ ਦਾ ਕੰਮ ਹੱਥ ਵਿਚ ਲਿਆ ਜਾਵੇਗਾ । ਲੁਧਿਆਣਾ, ਅੰਮ੍ਰਿਤਸਰ, ਜਲੰਧਰ, ਮੰਡੀ ਗੋਬਿੰਦਗੜ੍ਹ ਅਤੇ ਪਟਿਆਲਾ ਵਿਖੇ ਫੋਕਲ ਪੁਆਇੰਟਾਂ ਦਾ ਵਿਕਾਸ ਕੀਤਾ ਜਾਵੇਗਾ ਜੋ ਪ੍ਰਦੂਸ਼ਤ ਉਦਯੋਗਾਂ ਨੂੰ ਸ਼ਹਿਰੋਂ ਬਾਹਰ ਕਢਣਗੇ । ਪੀ. ਐਸ. ਆਈ. ਸੀ. ਵੱਲੋਂ ਆਪਣੇ ਅੰਦਰੂਨੀ ਵਸੀਲਿਆਂ ਰਾਹੀਂ ਅਤੇ ਸੰਸਥਾਵੀ ਵਿੱਤ ਜੁਟਾਕੇ ਇਹ ਕੰਮ ਕਰੇਗੀ ।

82. ਪੀ. ਐਸ. ਆਈ. ਡੀ. ਸੀ. ਦਰਮਿਆਨੀਆਂ ਵੱਡੀਆਂ ਉਦਯੋਗਿਕ ਯੂਨਿਟਾਂ ਦੇ ਵਿਕਾਸ ਦੇ ਕੰਮ ਵਿਚ ਲੱਗੀ ਹੋਈ ਹੈ । 1997-98 ਦੌਰਾਨ ਪੀ. ਐਸ. ਆਈ. ਡੀ. ਸੀ. ਨੇ 390.50 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ 15 ਪ੍ਰਾਜੈਕਟ ਵਿਕਸਿਤ ਕੀਤੇ ਹਨ ਜਿਨ੍ਹਾਂ ਨੇ 16,500 ਵਿਅਕਤੀਆਂ ਨੂੰ ਸਿੱਧਾ ਅਤੇ ਅਸਿੱਧਾ ਰੋਜ਼ਗਾਰ ਮੁਹੱਈਆ ਕੀਤਾ । 1998-99 ਦੌਰਾਨ, ਕਾਰਪੋਰੇਸ਼ਨ 607.42 ਕਰੋੜ ਰੁਪਏ ਦੀ ਕੁਲ ਲਾਗਤ ਨਾਲ 12 ਪ੍ਰਾਜੈਕਟ ਵਿਕਸਿਤ ਕਰਨ ਦਾ ਵਿਚਾਰ ਰੱਖਦੀ ਹੈ । ਜਿਸ ਸਦਕਾ 22,255 ਵਿਅਕਤੀਆਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਹੋਣਗੇ । ਕਾਰਪੋਰੇਸ਼ਨ ਨੇ 1997-98 ਦੌਰਾਨ 898.00 ਕਰੋੜ ਰੁਪਏ ਦਾ ਮਾਲ ਪੈਦਾ ਕਰਨ ਦੀ ਆਸ ਰੱਖਦੀ ਹੈ । ਪੰਜਾਬ ਵਿੱਤ ਕਾਰਪੋਰੇਸ਼ਨ ਨੇ ਸਾਲ 1997-98

[ਵਿੱਤ ਅਤੇ ਯੋਜਨਾ ਮੰਤਰੀ]

ਦੌਰਾਨ 90.00 ਕਰੋੜ ਰੁਪਏ ਦੇ ਟੀਚੇ ਦੇ ਮੁਕਾਬਲੇ 66.63 ਕਰੋੜ ਰੁਪਏ ਦੇ ਕਰਜ਼ੇ ਕੁਲ ਵਿਕਰੀ ਵਾਲੇ ਵੰਡੇ ਹਨ। ਪੰਜਾਬ ਰਾਜ ਇਲੈਕਟ੍ਰਾਨਿਕਸ ਵਿਕਾਸ ਤੇ ਉਤਪਾਦਨ ਕਾਰਪੋਰੇਸ਼ਨ 9,020 ਵਿਅਕਤੀਆਂ ਦੀ ਰੋਜ਼ਗਾਰ ਸਮੱਰਥਾ ਵਾਲੇ ਅਤੇ 31.00 ਕਰੋੜ ਰੁਪਏ ਦੀ ਵਟਕ ਅਤੇ 115.30 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਪੰਜ ਪ੍ਰਾਜੈਕਟ ਕਾਇਮ ਕਰ ਰਹੀ ਹੈ ਅਤੇ ਇਸ ਦੇ 1998-99 ਦੌਰਾਨ ਚਾਲੂ ਹੋ ਜਾਣ ਦੀ ਸੰਭਾਵਨਾ ਹੈ। ਮੋਹਾਲੀ ਵਿਖੇ 33.02 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਇਕ ਅਰਥ ਸਟੇਸ਼ਨ ਅਤੇ ਇਕ ਸੋਫਟ ਵੇਅਰ ਤਕਨਾਲੋਜੀ ਪਾਰਕ ਵੀ ਕਾਇਮ ਕੀਤਾ ਜਾ ਰਿਹਾ ਹੈ। ਇਹ ਪੰਜਾਬ ਤੋਂ ਸੋਫਟ ਵੇਅਰ ਨਿਰਯਾਤ ਵਿਚ ਤੇਜ਼ੀ ਲਿਆਵੇਗਾ। ਪੰਜਾਬ ਸੰਚਾਰ ਲਿਮਿਟਿਡ (ਪਨਕੋਮ) ਨੇ 1997-98 ਦੌਰਾਨ 80 ਵਿਅਕਤੀਆਂ ਦੀ ਸਿੱਧੀ ਰੋਜ਼ਗਾਰ ਸਮਰੱਥਾ ਸਹਿਤ 25.00 ਕਰੋੜ ਰੁਪਏ ਦੀ ਕੁਲ ਲਾਗਤ ਨਾਲ 3 ਯੂਨਿਟਾਂ ਦਾ ਵਾਧਾ ਕੀਤਾ ਹੈ।

83. ਮਸ਼ੀਨ ਔਜ਼ਾਰਾਂ ਅਤੇ ਸਵੈਚਾਲਕ ਪੁਰਜ਼ਿਆਂ ਦੇ ਖੇਤਰ ਵਿਚ ਦੋ ਆਰ ਅਤੇ ਡੀ ਕੇਂਦਰ ਕ੍ਰਮਵਾਰ ਬਟਾਲਾ ਅਤੇ ਲੁਧਿਆਣਾ ਵਿਖੇ ਸਥਾਪਤ ਕੀਤੇ ਜਾ ਰਹੇ ਹਨ। ਇਸ ਮੰਤਵ ਲਈ, ਸਾਲਾਨਾ ਯੋਜਨਾ 1998-99 ਵਿਚ 2.40 ਕਰੋੜ ਰੁਪਏ ਦੀ ਤਜਵੀਜ਼ ਕੀਤੀ ਗਈ ਹੈ।

84. ਰਾਜ ਸਰਕਾਰ ਨੇ 'ਉਦਯੋਗਿਕ ਸਹਾਇਤਾ ਸੈਲ-ਉਦਯੋਗ ਸਹਾਇਕ ਨੂੰ ਮਜ਼ਬੂਤ ਬਣਾਉਂਦਿਆਂ ਹੋਇਆਂ ਮੌਜੂਦਾ ਪ੍ਰਣਾਲੀ ਸਰਲ ਅਤੇ ਸਮੁੱਚੀ ਬਣਾ ਦਿੱਤੀ ਹੈ। ਰਾਜ ਸਰਕਾਰ ਦੁਆਰਾ ਕੀਤੇ ਗਏ ਵਿਕਾਸਆਤਮਕ ਉਪਾਵਾਂ ਨਾਲ 1997-98 ਦੌਰਾਨ 653.94 ਕਰੋੜ ਰੁਪਏ ਦੇ ਪੂੰਜੀ ਨਿਵੇਸ਼ ਨਾਲ 23,017 ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਦੇ ਹੋਏ 2,127 ਛੋਟੇ/ਦਰਮਿਆਨੇ/ਵੱਡੇ ਯੂਨਿਟ ਕਾਇਮ ਕੀਤੇ ਗਏ ਹਨ। ਸਾਲ 1997-98 ਦੌਰਾਨ ਉਦਯੋਗਿਕ ਸੈਕਟਰ ਵਿਚੋਂ ਨਿਰਯਾਤ ਲਗਭਗ 3,200.00 ਕਰੋੜ ਰੁਪਏ ਦਾ ਹੋਇਆ ਹੈ। ਇਸੇ ਤਰ੍ਹਾਂ ਰਾਜ ਸਰਕਾਰ 1998-99 ਦੌਰਾਨ 1200 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਛੋਟੇ, ਦਰਮਿਆਨੇ ਅਤੇ ਵੱਡੇ ਖੇਤਰਾਂ ਵਿਚ 3,040 ਯੂਨਿਟਾਂ ਕਾਇਮ ਕਰਨ ਦਾ ਵਿਚਾਰ ਰੱਖਦੀ ਹੈ, ਜਿਨ੍ਹਾਂ ਸਦਕਾ 28,000 ਵਿਅਕਤੀਆਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਹੋਣਗੇ ਅਤੇ ਇਸ ਸਮੇਂ ਦੌਰਾਨ ਨਿਰਯਾਤ 4,000.00 ਕਰੋੜ ਰੁਪਏ ਤਕ ਪੁੱਜ ਜਾਵੇਗਾ। ਉਦਯੋਗਿਕ ਪ੍ਰੋਤਸਾਹਨ ਸਬੰਧੀ ਨਵੀਂ ਉਦਯੋਗਿਕ ਨੀਤੀ ਦਾ ਵਿਸਤਾਰ ਖੇਤੀ-ਆਧਾਰਤ ਉਦਯੋਗ ਸੈਲ ਸਪਾਟਾ ਅਤੇ ਨਿਰਯਾਤ ਮੁੱਖੀ ਉਦਯੋਗਾਂ ਤਕ ਕਰ ਦਿੱਤਾ ਗਿਆ ਹੈ। ਉਦਯੋਗ ਦੇ ਵਿਕਾਸ ਲਈ 1998-99 ਦੌਰਾਨ ਤਜਵੀਜ਼ਤ 53.00 ਕਰੋੜ ਰੁਪਏ ਦੀ ਤਜਵੀਜ਼ਤ ਐਲੋਕੇਸ਼ਨ ਵਿਚੋਂ ਉਦਯੋਗਿਕ ਪ੍ਰੋਤਸਾਹਨ ਵਜੋਂ 46.67 ਕਰੋੜ ਰੁਪਏ ਦੀ ਰਕਮ ਦੇ ਵਿਤਰਣ ਦੀ ਤਜਵੀਜ਼ ਹੈ।

ਟ੍ਰਾਂਸਪੋਰਟ

85. ਕਿਸੇ ਵੀ ਰਾਜ ਦੇ ਆਰਥਿਕ ਵਿਕਾਸ ਵਿਚ ਸੜਕ ਟ੍ਰਾਂਸਪੋਰਟ ਇਕ ਅਹਿਮ ਰੋਲ ਅਦਾ ਕਰਦੀ ਹੈ। ਪੰਜਾਬ ਵਿਚ ਸਵਾਰੀ ਟ੍ਰਾਂਸਪੋਰਟ ਪਬਲਿਕ ਅਤੇ ਪ੍ਰਾਈਵੇਟ ਸੈਕਟਰ

ਵਿਚ ਵੰਡੀ ਹੋਈ ਹੈ ਜਦੋਂ ਕਿ ਮਾਲ ਟ੍ਰਾਂਸਪੋਰਟ ਮੁੱਖ ਤੌਰ ਤੇ ਕੇਵਲ ਪ੍ਰਾਈਵੇਟ ਸੈਕਟਰ ਦੀ ਮਾਲਕੀਅਤ ਵਿਚ ਹੈ। ਰਾਜ ਵਿਚ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੋ ਪਬਲਿਕ ਸੈਕਟਰ ਅਦਾਰੇ ਹਨ। 1997-98 ਦੌਰਾਨ, ਪੰਜਾਬ ਰੋਡਵੇਜ਼, ਪੰਜਾਬ ਰਾਜ ਬੱਸ ਸਟੈਂਡ ਮੈਨੇਜਮੈਂਟ ਕੰਪਨੀ (ਪਨਬਸ) ਦੀ ਏਜੰਸੀ ਰਾਹੀਂ ਨਵੀਆਂ ਬੱਸਾਂ ਖਰੀਦਣ ਹਿਤ ਸੰਸਥਾਵੀ ਵਿੱਤ ਜੁਟਾਉਣ ਦੇ ਸਮਰੱਥ ਰਿਹਾ ਹੈ। ਬੱਸਾਂ ਬਦਲਣ ਲਈ ਪੰਜਾਬ ਐਂਡ ਸਿੰਧ ਬੈਂਕ ਦੁਆਰਾ 24.96 ਕਰੋੜ ਰੁਪਏ ਪਹਿਲਾਂ ਹੀ ਮਨਜ਼ੂਰ ਕੀਤੇ ਜਾ ਚੁਕੇ ਹਨ ਅਤੇ ਇਸ ਮੰਤਵ ਲਈ ਰਾਜ ਸਰਕਾਰ ਦੁਆਰਾ 5.15 ਕਰੋੜ ਰੁਪਏ ਦੀ ਸੀਮਾਂਤੀ ਰਕਮ ਜਾਰੀ ਕੀਤੀ ਗਈ ਹੈ। 1997-98 ਦੌਰਾਨ 334 ਬੱਸਾਂ ਪਹਿਲਾਂ ਹੀ ਬਦਲੀਆਂ ਜਾ ਚੁੱਕੀਆਂ ਹਨ। 1998-99 ਦੌਰਾਨ 4.44 ਕਰੋੜ ਰੁਪਏ ਦੀ ਸੀਮਾਂਤੀ ਰਕਮ ਵਜੋਂ ਤਜਵੀਜ਼ ਕੀਤੀ ਗਈ ਹੈ। ਸਾਲ 1998-99 ਵਿਚ "ਰੋਡ ਟ੍ਰਾਂਸਪੋਰਟ" ਲਈ 6.19 ਕਰੋੜ ਰੁਪਏ ਦੀ ਲਾਗਤ ਦੀ ਤਜਵੀਜ਼ ਹੈ।

ਸੜਕਾਂ ਤੇ ਪੁਲ :

86. ਕਿਸੇ ਵੀ ਰਾਜ ਦਾ ਆਰਥਿਕ ਵਿਕਾਸ ਬਹੁਤਾ ਕਰਕੇ ਇਸ ਦੀਆਂ ਸੜਕਾਂ ਅਤੇ ਸੰਚਾਰ-ਨੈੱਟਵਰਕ ਤੇ ਨਿਰਭਰ ਕਰਦਾ ਹੈ। ਖੇਤੀਬਾੜੀ, ਉਦਯੋਗ, ਵਪਾਰ ਅਤੇ ਕਾਰੋਬਾਰ ਦੀ ਤਰੱਕੀ ਲਈ ਬੁਨਿਆਦੀ-ਢਾਂਚੇ ਦਾ ਇਹ ਇਕ ਲਾਜ਼ਮੀ ਅੰਗ ਹੈ। ਇਸ ਲਈ, ਰਾਜ ਵਿਚ ਮੌਜੂਦਾ ਸੜਕ ਬੁਨਿਆਦੀ-ਢਾਂਚੇ ਵਿਚ ਸੁਧਾਰ ਤੇ ਵਿਸਥਾਰ ਕਰਨ ਅਤੇ ਸੜਕਾਂ ਦੀ ਸਮਰੱਥਾ ਵਿਚ ਹੋਰ ਵਾਧਾ ਕਰਨ ਦੀ ਲੋੜ ਹੈ। ਨਵੇਂ ਪੁਲ, ਫਲਾਈ ਓਵਰਾਂ ਅਤੇ ਨਦੀ-ਪੁਲਾਂ ਦੀ ਉਸਾਰੀ ਦੀ ਵੀ ਲੋੜ ਹੈ। ਸੜਕਾਂ ਅਤੇ ਪੁਲਾਂ ਲਈ ਸਾਲ 1997-98 ਵਿਚ ਰੱਖੇ ਗਏ 45.47 ਕਰੋੜ ਰੁਪਏ ਦੇ ਮੁਕਾਬਲੇ ਸਾਲਾਨਾ ਯੋਜਨਾ 1998-99 ਵਿਚ 55.93 ਕਰੋੜ ਰੁਪਏ ਦਾ ਉਪਬੰਧ ਕੀਤੇ ਜਾਣ ਦੀ ਤਜਵੀਜ਼ ਹੈ।

87. 1998-99 ਦੌਰਾਨ ਸੜਕਾਂ ਨੂੰ ਚੌੜਿਆਂ ਕਰਨ, ਪੱਕਿਆਂ ਕਰਨ, ਉਨ੍ਹਾਂ ਨੂੰ ਸੁਧਾਰਨ ਅਤੇ ਚਹੁੰ-ਮਾਰਗੀ ਕਰਨ ਹਿਤ 19.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ। ਇਸ ਵਿਚ ਕੀਰਤਪੁਰ-ਆਨੰਦਪੁਰ ਸਾਹਿਬ ਮਾਰਗ ਨੂੰ ਚਹੁੰ-ਮਾਰਗੀ ਬਣਾਉਣ ਦੇ ਸਬੰਧ ਵਿਚ 14.00 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ। ਰਾਜ ਸਰਕਾਰ ਨੇ ਜ਼ੀਰਕਪੁਰ-ਪਟਿਆਲਾ, ਰੋਪੜ-ਨਵਾਂ ਸ਼ਹਿਰ-ਫਗਵਾੜਾ ਅਤੇ ਖਰੜ-ਮੁਰਿੰਡਾ-ਲੁਧਿਆਣਾ-ਮੋਗਾ ਸੜਕਾਂ ਨੂੰ ਚਹੁੰ-ਮਾਰਗੀ ਬਣਾਉਣ ਹਿੱਤ 1,000.00 ਕਰੋੜ ਰੁਪਏ ਦਾ ਪ੍ਰਾਜੈਕਟ ਵੀ ਵਿਸ਼ਵ ਬੈਂਕ ਨੂੰ ਪੇਸ਼ ਕੀਤਾ ਹੈ। ਮੌਜੂਦਾ ਸਰਕਾਰ ਦੇ ਕਾਰਜ-ਕਾਲ ਦੌਰਾਨ 195.00 ਕਰੋੜ ਰੁਪਏ ਦੀ ਕੁਲ ਲਾਗਤ ਨਾਲ 6,500 ਕਿਲੋਮੀਟਰ ਲਿੰਕ ਸੜਕਾਂ ਦੀ ਮੁਰੰਮਤ ਕੀਤੀ ਗਈ ਹੈ ਅਤੇ ਜੂਨ, 1998 ਤਕ 140.00 ਕਰੋੜ ਰੁਪਏ ਦੀ ਕੁਲ ਲਾਗਤ ਨਾਲ 4000 ਕਿਲੋਮੀਟਰ ਹੋਰ ਸੜਕਾਂ ਦੀ ਮੁਰੰਮਤ ਕਰ ਦਿੱਤੀ ਜਾਵੇਗੀ। ਸਾਲ 1998-99 ਦੌਰਾਨ ਦਿਹਾਤੀ ਵਿਕਾਸ ਫੰਡ, ਮੰਡੀ ਬੋਰਡ ਅਤੇ ਖੇਤੀਬਾੜੀ ਮਾਰਕੀਟਿੰਗ ਕਮੇਟੀਆਂ ਦੁਆਰਾ ਉਪਲੱਬਧ ਕਰਵਾਏ ਗਏ ਫੰਡਾਂ ਵਿਚੋਂ 243.00 ਕਰੋੜ ਰੁਪਏ ਦੀ ਲਾਗਤ ਨਾਲ ਦਿਹਾਤੀ ਸੜਕਾਂ, ਬਣਨੋ ਰਹਿ ਗਏ ਟੋਟਿਆਂ ਦੀ ਉਸਾਰੀ ਅਤੇ ਸੜਕਾਂ ਦੀ ਮੁਰੰਮਤ ਸਬੰਧੀ ਮੁੱਖ

[ਵਿੱਤ ਅਤੇ ਯੋਜਨਾ ਮੰਤਰੀ]
ਕਾਟਜ਼ਾਂ ਉੱਤੇ ਖਰਚ ਕੀਤੇ ਜਾਣਗੇ । ਰਾਜ ਵਿਚ ਪੁਲਾਂ, ਪੁਲੀਆਂ ਅਤੇ ਰੇਲਵੇ ਓਵਰ ਬਰਿਜਾਂ ਦੇ ਨਿਰਮਾਣ ਲਈ ਸਾਲਾਨਾ ਯੋਜਨਾ 1998-99 ਦੌਰਾਨ 17.50 ਕਰੋੜ ਰੁਪਏ ਦੀ ਤਜਵੀਜ਼ ਹੈ ।

88. ਕਿਉਂਜੋ ਸੜਕ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਹਿਤ ਫੰਡਾਂ ਦੀ ਲੋੜ ਬਹੁਤ ਜਿਆਦਾ ਹੈ, ਇਸ ਲਈ ਰਾਜ ਸਰਕਾਰ, ਰਾਜ ਵਿਚ ਸੜਕਾਂ ਅਤੇ ਪੁਲਾਂ ਦੀ ਉਸਾਰੀ ਵਿਚ ਪ੍ਰਾਈਵੇਟ ਸ਼ਮੂਲੀਅਤ ਨੂੰ ਉਤਸ਼ਾਹਤ ਕਰ ਰਹੀ ਹੈ । 'ਬਿਲਡ-ਓਪਰੇਟ ਟਰਾਂਸਫਰ' (ਬੀਓਟੀ) ਪਾਲਿਸੀ ਅਧੀਨ, ਬੀਓਟੀ ਪ੍ਰਾਜੈਕਟਾਂ ਨੂੰ ਪਾਸ ਕਰਨ ਸਬੰਧੀ ਪ੍ਰਵਾਨਗੀ ਮੁੱਖ ਸਕੱਤਰ ਜੀ ਦੀ ਪਰਧਾਨਗੀ ਹੇਠ ਇਕ ਉਚ ਪੱਧਰੀ ਕਮੇਟੀ ਦੁਆਰਾ ਛੇਤੀ ਹੀ ਦਿੱਤੀ ਜਾਵੇਗੀ । ਡੇਰਾਬੱਸੀ ਵਿਖੇ ਚੰਡੀਗੜ੍ਹ-ਅੰਬਾਲਾ ਕੌਮੀ ਸ਼ਾਹ ਮਾਰਗ ਅਤੇ ਕੁਰਾਲੀ ਵਿਖੇ ਚੰਡੀਗੜ੍ਹ-ਰੋਪੜ ਕੌਮੀ ਸ਼ਾਹ ਮਾਰਗ ਉਤੇ ਦੋ ਆਰ. ਓ. ਬੀ. ਬਣਾਉਣ ਸਬੰਧੀ ਪਰਵਾਨਗੀ ਪਹਿਲਾਂ ਹੀ ਭਾਰਤ ਸਰਕਾਰ ਦੁਆਰਾ ਦਿੱਤੀ ਜਾ ਚੁੱਕੀ ਹੈ । ਬੀ. ਓ. ਟੀ. ਅਧੀਨ ਰਾਜ ਮਹਾਂ ਮਾਰਗਾਂ ਨੂੰ ਚੌੜਿਆਂ ਕਰਕੇ ਚਹੁੰ-ਮਾਰਗੀ ਬਣਾਉਣ ਸਬੰਧੀ ਤਜਵੀਜ਼ ਸਰਕਾਰ ਦੇ ਸਰਗਰਮ ਵਿਚਾਰ ਅਧੀਨ ਹੈ । ਪ੍ਰਾਈਵੇਟ ਸ਼ਮੂਲੀਅਤ ਨੂੰ ਉਤਸ਼ਾਹਤ ਕਰਨ ਲਈ ਪ੍ਰੋਤਸਾਹਨ ਦੇਣ ਹਿਤ ਪੰਜਾਬ ਮਕੈਨੀਕਲ ਵਹੀਕਲਜ਼ (ਪੁਲ ਤੇ ਸੜਕਾਂ ਮਹਿਸੂਲ) ਐਕਟ, 1998 ਪਹਿਲਾਂ ਹੀ ਬਣਾ ਦਿੱਤਾ ਗਿਆ ਹੈ ਜੋ ਇਹਨਾਂ ਨਵੀਆਂ ਬਣੀਆਂ ਸੜਕਾਂ ਅਤੇ ਪੁਲਾਂ ਦੀ ਵਰਤੋਂ ਕਰਨ ਵਾਲੇ ਮਕੈਨੀਕਲ ਵੈਹੀਕਲਾਂ ਤੇ ਲੇਵੀ ਲਾਉਣ ਅਤੇ ਮਹਿਸੂਲ ਦੀ ਉਗਰਾਹੀ ਦਾ ਉਪਬੰਧ ਕਰਦਾ ਹੈ ।

89. ਰਾਜ ਸਰਕਾਰ ਸੜਕਾਂ ਅਤੇ ਪੁਲਾਂ ਦੀ ਉਸਾਰੀ ਲਈ ਨਬਾਰਡ ਪਾਸੋਂ ਵੀ ਫੰਡ ਪ੍ਰਾਪਤ ਕਰ ਰਹੀ ਹੈ । ਨਬਾਰਡ ਦੁਆਰਾ 18.46 ਕਰੋੜ ਰੁਪਏ ਦੇ ਕੁਲ ਖਰਚੇ ਵਾਲੇ 49 ਪ੍ਰਾਜੈਕਟ ਮਨਜ਼ੂਰ ਕੀਤੇ ਗਏ ਹਨ । ਇਸ ਰਕਮ ਵਿਚੋਂ 16.61 ਕਰੋੜ ਰੁਪਏ ਨਾਬਾਰਡ ਦੁਆਰਾ ਕਰਜ਼ੇ ਵਜੋਂ ਮੁਹੱਈਆ ਕੀਤੇ ਜਾਣਗੇ ਅਤੇ ਬਾਕੀ ਦੀ ਰਕਮ ਰਾਜ ਸਰਕਾਰ ਦੁਆਰਾ ਦਿੱਤੀ ਜਾਵੇਗੀ । ਇਸ ਪ੍ਰਕਾਰ, ਪੰਜਾਬ ਵਿਚ 1998-99 ਦੌਰਾਨ ਸੜਕਾਂ ਦੇ ਵਿਕਾਸ ਤੇ 298.93 ਕਰੋੜ ਰੁਪਏ ਖਰਚ ਕੀਤੇ ਜਾਣਗੇ ।

**ਸੈਲ-ਸਪਾਟਾ :**

90. ਰਾਜ ਵਿੱਚ ਸੈਲ-ਸਪਾਟਾ ਵਿਕਾਸ ਨੂੰ ਸੁਖੈਣ ਬਣਾਉਣ ਲਈ ਇਸ ਨੂੰ ਉਦਯੋਗ ਦਾ ਦਰਜਾ ਦਿੱਤਾ ਗਿਆ ਹੈ । ਰਾਜ ਸਰਕਾਰ ਦੁਆਰਾ ਸੈਲ-ਸਪਾਟੇ ਦੇ ਵਿਕਾਸ ਬਾਰੇ ਇਕ ਨਵੀਂ ਪਾਲਿਸੀ ਨੂੰ ਅੰਤਿਮ ਰੂਪ ਦਿੱਤਾ ਜਾ ਰਿਹਾ ਹੈ ।

91. ਭਾਰਤ ਸਰਕਾਰ ਵੱਲੋਂ ਸਹਾਇਤਾ ਪ੍ਰਾਪਤ ਸਕੀਮ ਅਧੀਨ ਅਹਿਮ ਰਾਜ ਮਾਰਗਾਂ ਤੇ ਟੂਰਿਸਟ ਕੰਪਲੈਕਸ ਬਣਾ ਕੇ ਸੈਲਾਣੀਆਂ ਲਈ ਸਹੂਲਤਾਂ ਦਾ ਪ੍ਰਬੰਧ ਕੀਤਾ ਜਾਵੇਗਾ । ਆਈ. ਟੀ. ਡੀ. ਸੀ. (ਭਾਰਤ ਯਾਤਰਾ ਵਿਕਾਸ ਕਾਰਪੋਰੇਸ਼ਨ) ਨਾਲ ਇਸ ਸਾਂਝੇ ਉੱਦਮ ਵਜੋਂ ਆਨੰਦਪੁਰ ਸਾਹਿਬ ਵਿਖੇ ਇਕ ਹੋਟਲ ਬਣਾਉਣ ਦੀ ਵੀ ਤਜਵੀਜ਼ ਹੈ । ਸਾਲਾਨਾ ਯੋਜਨਾ 1998-99 ਵਿਚ ਇਸ ਮੰਤਵ ਲਈ 99.50 ਲੱਖ ਰੁਪਏ ਰੱਖਣ ਦੀ ਤਜਵੀਜ਼ ਹੈ ।

**ਮੈਡੀਕਲ ਅਤੇ ਜਨ ਸਿਹਤ**

92. ਪੰਜਾਬ ਆਉਂਦੀ ਸਦੀ ਦੇ ਆਰੰਭ ਤਕ ਪ੍ਰਾਇਮਰੀ ਸਿਹਤ ਸੰਭਾਲ ਸਹੂਲਤਾਂ ਉਪਰਾਲੇ ਰਾਹੀਂ 'ਸਾਰਿਆਂ ਲਈ ਨਰੋਈ ਸਿਹਤ' ਦੇ ਕੌਮੀ ਟੀਚੇ ਨੂੰ ਪ੍ਰਾਪਤ ਕਰਨ ਲਈ ਵਚਨਬੱਧ ਹੈ। ਰਾਜ ਦਾ ਸਿਹਤ ਬੁਨਿਆਦੀ ਢਾਂਚਾ ਵਧੀਆ ਹੈ। ਦਿਹਾਤੀ ਤੇ ਸ਼ਹਿਰੀ ਵਸੋਂ ਨੂੰ ਸਿਹਤ ਸੰਭਾਲ ਮੁਹੱਈਆ ਕਰਨ ਲਈ 2,229 ਮੈਡੀਕਲ ਸੰਸਥਾਵਾਂ ਕਾਇਮ ਕੀਤੀਆਂ ਗਈਆਂ ਹਨ, ਸਰਕਾਰ 2,852 ਉਪ-ਕੇਂਦਰਾਂ, 484 ਮੁਢਲੇ ਸਿਹਤ ਕੇਂਦਰਾਂ ਅਤੇ 105 ਸਮੂਹਕ ਸਿਹਤ ਕੇਂਦਰਾਂ ਰਾਹੀਂ ਪੰਜਾਬ ਦੀ ਵਸੋਂ ਨੂੰ ਸਿਹਤ ਸੰਭਾਲ ਸਹੂਲਤਾਂ ਮੁਹੱਈਆ ਕਰ ਰਹੀ ਹੈ। ਰਾਜ ਸਰਕਾਰ ਵਲੋਂ ਸ਼ਹਿਰੀ ਅਤੇ ਦਿਹਾਤੀ ਦੋਵਾਂ ਖੇਤਰਾਂ ਵਿਚ ਰੋਗ ਨਿਵਾਰਕ, ਪ੍ਰੋਤਸਾਹਕ ਅਤੇ ਉਪਚਾਰਕ ਸੇਵਾਵਾਂ ਵਿਚ ਵਿਆਪਕ ਸੁਧਾਰ ਲਿਆਉਣ ਦੀ ਤਜਵੀਜ਼ ਹੈ। 1997-98 ਦੌਰਾਨ 95.88 ਕਰੋੜ ਰੁਪਏ ਦੀ ਸੋਧੀ ਲਾਗਤ ਦੇ ਮੁਕਾਬਲੇ ਸਾਲ 1998-99 ਲਈ ਮੈਡੀਕਲ ਅਤੇ ਜਨ ਸਿਹਤ ਵਾਸਤੇ 163.52 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

93. ਰਾਜ ਸਰਕਾਰ ਪੰਜਾਬ ਸਿਹਤ ਸਿਸਟਮ ਕਾਰਪੋਰੇਸ਼ਨ ਰਾਹੀਂ ਸੈਕੰਡਰੀ ਪੱਧਰ ਦੀਆਂ ਹਸਪਤਾਲ ਸੇਵਾਵਾਂ ਵਿਚ ਸੁਧਾਰ ਲਿਆਉਣ ਲਈ 421.88 ਕਰੋੜ ਰੁਪਏ ਦੀ ਲਾਗਤ ਨਾਲ ਇਕ ਵਿਸ਼ਵ-ਬੈਂਕ ਸਹਾਇਤਾ ਪ੍ਰਾਪਤ ਪ੍ਰਾਜੈਕਟ ਅਮਲ ਵਿਚ ਲਿਆ ਰਹੀ ਹੈ। ਇਸ ਪ੍ਰਾਜੈਕਟ ਲਈ ਸਾਲ 1998-99 ਦੌਰਾਨ ਸਿਹਤ ਸੰਭਾਲ ਸਿਸਟਮ ਦੇ ਵਿਕਾਸ ਹਿੱਤ 126.56 ਕਰੋੜ ਰੁਪਏ ਦਾ ਖ਼ਰਚਾ ਪਰਵਾਨ ਕੀਤਾ ਗਿਆ ਹੈ। ਇਸ ਦਾ ਟੀਚਾ, ਹਸਪਤਾਲ ਦੀਆਂ ਇਮਾਰਤਾਂ ਨੂੰ ਨਵਾਂ ਰੂਪ ਦੇ ਕੇ, ਜ਼ਰੂਰੀ ਸਟਾਫ਼ ਲਈ ਰਿਹਾਇਸ਼ੀ ਥਾਂ ਦਾ ਉਪਬੰਧ ਕਰਕੇ, ਅਤੇ ਆਧੁਨਿਕ ਮਸ਼ੀਨਰੀ ਅਤੇ ਸਾਜ਼ ਸਾਮਾਨ ਲਾ ਕੇ ਰਾਜ ਦੀਆਂ 150 ਸਿਹਤ ਸੰਸਥਾਵਾਂ ਵਿਚ ਸੈਕੰਡਰੀ ਪੱਧਰ ਦੀ ਸਿਹਤ ਪ੍ਰਣਾਲੀ ਨੂੰ ਮਜ਼ਬੂਤ ਬਣਾਉਣਾ ਹੈ।

94. ਸਾਲਾਨਾ ਯੋਜਨਾ 1998-99 ਵਿਚ ਬੁਨਿਆਦੀ ਅਲਪਤਮ ਸੇਵਾਵਾਂ ਪ੍ਰੋਗਰਾਮ ਅਧੀਨ, ਬਿਲਡਿੰਗ, ਸਾਜ਼-ਸਾਮਾਨ, ਦਵਾਈਆਂ, ਸਿਖਲਾਈ ਪ੍ਰਾਪਤ ਅਮਲਾ ਅਤੇ ਗੱਡੀਆਂ ਦੇ ਉਪਬੰਧ ਰਾਹੀਂ ਮੌਜੂਦਾ ਸਿਹਤ ਬੁਨਿਆਦੀ ਢਾਂਚੇ ਵਿਚਲੀਆਂ ਕਮੀਆਂ ਨੂੰ ਦੂਰ ਕਰਨ ਹਿਤ ਮੁੱਢਲੀਆਂ ਸਿਹਤ ਸੰਭਾਲ ਸੇਵਾਵਾਂ ਮੁਹੱਈਆ ਕਰਾਉਣ ਲਈ 25.80 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਸਾਲ 1998-99 ਦੌਰਾਨ ਸ਼ਹਿਰੀ ਗੰਦੀਆਂ ਬਸਤੀਆਂ ਵਿਚ 10 ਨਵੇਂ ਪ੍ਰਾਇਮਰੀ ਸਿਹਤ ਕੇਂਦਰ, 10 ਸਮੂਹਕ ਸਿਹਤ ਕੇਂਦਰ ਅਤੇ 8 ਡਿਸਪੈਂਸਰੀਆਂ ਕਾਇਮ ਕੀਤੇ ਜਾਣ ਦੀ ਤਜਵੀਜ਼ ਹੈ। ਸਾਲ 1998-99 ਦੌਰਾਨ ਫੋਕਲ ਪੁਆਇੰਟਾਂ ਦੀਆਂ 114 ਨਵੇਂ ਸਥਾਨਾਂ ਤੇ 4 ਬਿਸਤਰਿਆਂ ਵਾਲੇ ਹਸਪਤਾਲ ਸਥਾਪਤ ਕਰਨ ਲਈ 5.52 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

95. ਮਹਿਲਾਵਾਂ ਅਤੇ ਬੱਚਿਆਂ ਲਈ ਬਿਹਤਰ ਸਿਹਤ ਸੰਭਾਲ ਸੇਵਾਵਾਂ ਮੁਹੱਈਆ ਕਰਨ ਲਈ, ਸਾਲ 1998-99 ਦੌਰਾਨ 1.47 ਕਰੋੜ ਰੁਪਏ ਦੇ ਖਰਚ ਨਾਲ ਕੌਮੀ ਬਾਲ

[ਵਿਤ ਅਤੇ ਯੋਜਨਾ ਮੰਤਰੀ]
ਸੁਰੱਖਿਆ ਅਤੇ ਸੁਰੱਖਿਅਤ ਮਾਤਰਿੱਤਵ ਪ੍ਰੋਗਰਾਮ ਜਾਰੀ ਰੱਖਿਆ ਜਾਵੇਗਾ। ਰਾਜ ਵਿਚ ਛੂਤ ਦੀਆਂ ਬੀਮਾਰੀਆਂ ਨੂੰ ਕੰਟਰੋਲ ਕਰਨ ਅਤੇ ਜੜ੍ਹੋਂ ਖਤਮ ਕਰਨ ਲਈ 1998-99 ਦੌਰਾਨ 49.69 ਕਰੋੜ ਰੁਪਏ ਦੇ ਖ਼ਰਚ ਨਾਲ, ਜਿਸ ਵਿਚ ਭਾਰਤ ਸਰਕਾਰ ਦਾ ਹਿੱਸਾ ਵੀ ਸ਼ਾਮਲ ਹੈ, ਕੌਮੀ ਮਲੇਰੀਆ ਰੋਕਥਾਮ ਪ੍ਰੋਗਰਾਮ, ਕੌਮੀ ਤਪਦਿਕ ਕੰਟਰੋਲ ਪ੍ਰੋਗਰਾਮ, ਕੌਮੀ ਕੁਸ਼ਟ ਰੋਕਥਾਮ ਪ੍ਰੋਗਰਾਮ, ਕੌਮੀ ਏਡਜ਼ ਕੰਟਰੋਲ ਪ੍ਰੋਗਰਾਮ ਅਤੇ ਕੌਮੀ ਪਰਿਵਾਰ ਭਲਾਈ ਪ੍ਰੋਗਰਾਮ ਅਮਲ ਵਿਚ ਲਿਆਂਦੇ ਜਾਣ। ਸਾਲ 1998-99 ਦੌਰਾਨ ਰਾਜ ਵਿਚ ਪਰਜਨਣ ਅਤੇ ਬਾਲ ਸਿਹਤ ਪ੍ਰੋਗਰਾਮ ਅਮਲ ਵਿਚ ਲਿਆਉਣ ਲਈ 20.99 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ।

96. ਰਾਜ ਸਰਕਾਰ ਦੀ ਮੈਡੀਕਲ ਸਿਖਿਆ ਤੇ ਖੋਜ ਦੇ ਖੇਤਰ ਵਿਚ ਆਪਣੀਆਂ ਸਰਗਰਮੀਆਂ ਵਧਾਉਣ ਦੀ ਯੋਜਨਾ ਹੈ। ਫਰੀਦਕੋਟ ਵਿਖੇ ਮੈਡੀਕਲ ਯੂਨੀਵਰਸਿਟੀ ਦੀ ਸਥਾਪਨਾ ਅਤੇ ਗੁਰੂ ਗੋਬਿੰਦ ਸਿੰਘ ਮੈਡੀਕਲ ਤੇ ਨਰਸਿੰਗ ਕਾਲਜ ਦੇ ਵਿਸਤਾਰ ਅਤੇ ਸੁਧਾਰ ਦੇ ਸਬੰਧ ਵਿਚ 5.00 ਕਰੋੜ ਰੁਪਏ ਖਰਚ ਕਰਨ ਦੀ ਤਜਵੀਜ਼ ਹੈ। ਹੁਸ਼ਿਆਰਪੁਰ ਵਿਖੇ ਇਕ ਨਰਸਿੰਗ ਸਕੂਲ ਕਾਇਮ ਕਰਨ ਦੀ ਵੀ ਤਜਵੀਜ਼ ਹੈ। ਰਾਜ ਵਿਚ ਸਰਕਾਰੀ ਮੈਡੀਕਲ ਅਤੇ ਡੈਂਟਲ ਕਾਲਜ ਅਤੇ ਇਨ੍ਹਾਂ ਨਾਲ ਸਬੰਧਤ ਹਸਪਤਾਲਾਂ ਦੇ ਸੁਧਾਰ ਲਈ 2.14 ਕਰੋੜ ਰੁਪਏ ਦੀ ਰਕਮ ਐਲੋਕੇਟ ਕੀਤੀ ਗਈ ਹੈ। ਸਾਲਾਨਾ ਯੋਜਨਾ 1998-99 ਵਿਚ ਮੈਡੀਕਲ ਕਾਲਜ, ਪਟਿਆਲਾ ਵਿਖੇ ਐਡਵਾਂਸਡ ਕਾਰਡਿਅੱਕ ਸੈਂਟਰ ਲਈ 70.00 ਲੱਖ ਰੁਪਏ ਦੀ ਰਕਮ ਐਲੋਕੇਟ ਕੀਤੇ ਜਾਣ ਦੀ ਸੰਭਾਵਨਾ ਹੈ।

**ਸਿੱਖਿਆ :**

97. ਸਿੱਖਿਆ ਸਾਡੀ ਆਰਥਿਕਤਾ ਦਾ ਇਕ ਮਹੱਤਵਪੂਰਣ ਖੇਤਰ ਹੈ ਜੋ ਰਾਜ ਦੇ ਆਰਥਿਕ ਵਿਕਾਸ ਲਈ ਜ਼ਰੂਰੀ ਹੈ। ਇਸ ਅਨੁਸਾਰ ਇਸ ਸੈਕਟਰ ਲਈ 1997-98 ਦੌਰਾਨ 95.48 ਕਰੋੜ ਰੁਪਏ ਦੇ ਯੋਜਨਾ ਖ਼ਰਚ ਦੇ ਮੁਕਾਬਲੇ ਸਾਲ 1998-99 ਦੌਰਾਨ ਯੋਜਨਾ ਖ਼ਰਚ 113.90 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਰਾਜ ਦੀ ਸਿੱਖਿਆ ਪ੍ਰਣਾਲੀ ਵਿਚ, ਯੋਗ ਗਿਣਤੀ ਵਿਚ ਅਧਿਆਪਕਾਂ ਦੀ ਨਿਯੁਕਤੀ, ਇਮਾਰਤਾਂ ਅਤੇ ਹੋਰ ਬੁਨਿਆਦੀ ਢਾਂਚੇ ਸਬੰਧੀ ਸਹੂਲਤਾਂ ਪ੍ਰਦਾਨ ਕਰਕੇ, ਗੁਣਾਤਮਕ ਸੁਧਾਰ ਲਿਆਉਣ ਦਾ ਮੁੱਖ ਮੁੱਦਾ ਹੈ। ਸਕੂਲਾਂ ਨਾਲ ਸਬੰਧਤ ਵਿਕਾਸ ਕਾਰਜਾਂ ਨੂੰ ਅਮਲ ਵਿਚ ਲਿਆਉਣ ਲਈ ਸਥਾਨਕ ਲੋਕਾਂ ਨੂੰ ਸ਼ਾਮਿਲ ਕਰਨ ਦੀ ਤਜਵੀਜ਼ ਹੈ। ਪਿੰਡ ਪੱਧਰ ਉਤੇ ਦਿਹਾਤੀ ਸਿਖਿਆ ਪਰਿਸ਼ਦਾਂ ਕਾਇਮ ਕੀਤੇ ਜਾਣ ਦੀ ਤਜਵੀਜ਼ ਹੈ। ਜਿਨ੍ਹਾਂ ਵਿਚ ਸਰਕਲ ਹੈੱਡ ਟੀਚਰ, ਇਸ ਦੇ ਮੈਂਬਰ-ਸਕੱਤਰ ਵਜੋਂ ਹੋਵੇਗਾ। ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ ਅਤੇ ਹੋਰ ਬੁਨਿਆਦੀ ਢਾਂਚਾ ਸਹੂਲਤਾਂ ਲਈ ਰਾਜ ਸਰਕਾਰ ਦੇ ਹਿੱਸੇ ਵਜੋਂ 9.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਦਿਹਾਤੀ ਸਿਖਿਆ ਪਰਿਸ਼ਦਾਂ ਇਸ ਸਕੀਮ ਨੂੰ ਲਾਗੂ ਕਰਨ ਵਿਚ ਸਮੂਹਿਕ ਸ਼ਮੂਲੀਅਤ ਨੂੰ ਯਕੀਨੀ ਬਣਾਉਣਗੀਆਂ। ਸਕੂਲ ਪੱਧਰ ਉਤੇ ਸਿੱਖਿਆ ਵਿਚ ਗੁਣਆਤਮਕ ਸੁਧਾਰ ਲਿਆਉਣ ਲਈ ਸਮੂਹਿਕ ਸਮੂਲੀਅਤ ਰਾਹੀਂ "ਸਕੂਲ ਸਿੱਖਿਆ ਦੀ ਕੁਆਲਟੀ ਵਿਚ ਸੁਧਾਰ" ਸਕੀਮ ਲਈ ਸਾਲਾਨਾ ਯੋਜਨਾ 1998-99 ਵਿਚ 4.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

98. ਰਾਜ ਦੇ ਤਕਰੀਬਨ ਸਾਰੇ ਜ਼ਿਲ੍ਹਿਆਂ ਵਿਚ 15 ਤੋਂ 45 ਸਾਲ ਦੀ ਉਮਰ ਗਰੁੱਪ ਵਿਚੋਂ ਅਨਪੜ੍ਹਤਾ ਦੂਰ ਕਰਨ ਲਈ ਪੂਰਨ ਸਾਖ਼ਰਤਾ ਮੁਹਿੰਮ ਸ਼ੁਰੂ ਕੀਤੀ ਗਈ ਹੈ। ਜ਼ਿਲ੍ਹਾ ਹੁਸ਼ਿਆਰਪੁਰ, ਫਰੀਦਕੋਟ ਅਤੇ ਰੋਪੜ ਜ਼ਿਲ੍ਹਿਆਂ ਵਿਚ ਉੱਤਰ ਸਾਖਰਤਾ ਮੁਹਿੰਮ ਸ਼ੁਰੂ ਕੀਤੀ ਗਈ ਹੈ। ਅਨਪੜ੍ਹਤਾ ਵਿਰੁੱਧ ਮੁਹਿੰਮ ਜਾਰੀ ਰੱਖਣ ਲਈ 6.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਅਤੇ ਇਸ ਵਿਚੋਂ ਰਾਜ ਸਰਕਾਰ ਦਾ ਹਿੱਸਾ 2.00 ਕਰੋੜ ਰੁਪਏ ਹੋਵੇਗਾ ਤੇ ਬਾਕੀ ਹਿੱਸਾ ਭਾਰਤ ਸਰਕਾਰ ਵੱਲੋਂ ਪ੍ਰਦਾਨ ਕੀਤਾ ਜਾਵੇਗਾ।

**ਪੰਜਾਬੀ ਭਾਸ਼ਾ ਦੀ ਤਰੱਕੀ :**

99. ਪੰਜਾਬੀ ਰਾਜ ਦੀ ਸਰਕਾਰੀ ਭਾਸ਼ਾ ਹੈ ਅਤੇ ਰਾਜ ਸਰਕਾਰ ਸਾਰੇ ਰਾਜ ਵਿਚ ਇਸਦੀ ਤਰੱਕੀ ਲਈ ਪੂਰੀ ਤਰ੍ਹਾਂ ਵਚਨਬੱਧ ਹੈ। ਇਸ ਤੋਂ ਇਲਾਵਾ ਸ੍ਰਵਣ-ਦਰਸ਼ੀ ਮਾਧਿਅਮ ਦੇ ਹਮਲੇ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬ ਦੇ ਪੇਂਡੂ ਤੇ ਸ਼ਹਿਰੀ ਖੇਤਰਾਂ ਵਿਚ ਪੜ੍ਹਨ ਦੀ ਆਦਤ ਪਾਉਣ ਦੀ ਬਹੁਤ ਜ਼ਿਆਦਾ ਲੋੜ ਹੈ। ਪੇਂਡੂ ਤੇ ਸ਼ਹਿਰੀ ਖੇਤਰਾਂ ਵਿਚ ਆਮ ਲੋਕਾਂ ਨੂੰ ਪੰਜਾਬੀ ਸਾਹਿਤ ਉਪਲਬਧ ਕਰਵਾਉਣ ਲਈ ਪੇਂਡੂ ਤੇ ਸ਼ਹਿਰੀ ਖੇਤਰਾਂ ਵਿਚ ਪੰਜਾਬੀ ਦੀਆਂ ਪੁਸਤਕਾਂ ਦੇ ਮੰਤਵ ਲਈ ਕ੍ਰਮਵਾਰ 70,00 ਲੱਖ ਅਤੇ 30.00 ਲੱਖ ਰੁਪਏ ਦਾ ਉਪਬੰਧ ਕੀਤਾ ਜਾਵੇਗਾ। ਰਾਜ ਸਰਕਾਰ ਨੇ ਰਾਜ ਪੱਧਰ ਦੀ ਇਕ ਕਮੇਟੀ ਬਣਾਉਣ ਦਾ ਵੀ ਫੈਸਲਾ ਕੀਤਾ ਹੈ ਜਿਸ ਵਿਚ ਪੰਜਾਬੀ ਦੇ ਉੱਘੇ ਵਿਦਵਾਂਨ ਇਸ ਸਕੀਮ ਅਧੀਨ ਪੰਜਾਬੀ ਦੀਆਂ ਕਿਤਾਬਾਂ ਦੀ ਚੋਣ ਤੇ ਖਰੀਦ ਸਬੰਧੀ ਫੈਸਲਾ ਕਰਨਗੇ। ਇਹ ਕਿਤਾਬਾਂ ਪੰਜਾਬ ਦੇ ਸ਼ਹਿਰਾਂ ਵਿਚ ਨਗਰ-ਪਾਲਿਕਾਵਾਂ ਦੀਆਂ ਲਾਇਬਰੇਰੀਆਂ ਅਤੇ ਪੇਂਡੂ ਖੇਤਰਾਂ ਵਿਚ ਪੰਚਾਇਤਾਂ ਦੀਆਂ ਲਾਇਬਰੇਰੀਆਂ ਨੂੰ ਵੰਡੀਆਂ ਜਾਣਗੀਆਂ। ਭਾਸ਼ਾ ਵਿਭਾਗ ਵੱਲੋਂ ਪ੍ਰਕਾਸ਼ਿਤ ਪੰਜਾਬੀ ਸਾਹਿਤ ਦੀ ਵਿਕਰੀ ਵਧਾਉਣ ਲਈ ਭਾਸ਼ਾ ਵਿਭਾਗ ਵੱਲੋਂ ਪੰਜਾਬ ਰਾਜ ਦੇ ਦੁਰੇਡੇ ਖੇਤਰਾਂ ਵਿਚ ਵੀ ਪੰਜਾਬੀ ਦੀਆਂ ਕਿਤਾਬਾਂ ਦੀ ਵਿਕਰੀ ਨੂੰ ਵਧਾਉਣ ਲਈ ਚੱਲਦੀ ਫਿਰਦੀ ਨੁਮਾਇਸ਼ੀ ਵੈਨ ਚਲਾਈ ਜਾਵੇਗੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ :**

100. ਅੱਜ ਪੰਜਾਬ ਅਦਰ 28,000 ਵਿਅਕਤੀਆਂ ਦੀ ਕੁਲ ਸਮਰੱਥਾ ਵਾਲੇ 11 ਇੰਜੀਨੀਅਰਿੰਗ ਕਾਲਜ ਤੇ ਸੰਸਥਾਵਾਂ, 39 ਪੋਲੀਟੈਕਨਿਕਾਂ ਅਤੇ 110 ਆਈ. ਟੀ. ਆਈਜ਼ ਹਨ। ਸਾਲ 1997-98 ਦੌਰਾਨ ਰਾਜ ਵਿਚ 3 ਪ੍ਰਾਈਵੇਟ ਇੰਜੀਨੀਅਰਿੰਗ ਕਾਲਜ (ਗੈਰ ਸਹਾਇਤਾ ਪ੍ਰਾਪਤ) ਖੋਲ੍ਹੇ ਗਏ। ਇਕਸਾਰਤਾ ਤੇ ਗੁਣਾਤਮਕ ਸੁਧਾਰ ਲਿਆਉਣ ਲਈ ਰਾਜ ਸਰਕਾਰ ਨੇ ਪਹਿਲਾਂ ਹੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਅਤੇ ਤਕਨੀਕੀ ਯੂਨੀਵਰਸਿਟੀ ਸਥਾਪਤ ਕੀਤੀ ਹੋਈ ਹੈ।

101. ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ ਨੂੰ ਉਤਸ਼ਾਹ ਦੇਣ ਲਈ 1998-99 ਦੌਰਾਨ 63.54 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕਰਨ ਦੀ ਤਜਵੀਜ਼ ਹੈ ਜੋ ਕਿ ਸਾਲ 1997-98 ਦੌਰਾਨ 47.75 ਕਰੋੜ ਰੁਪਏ ਦੇ ਸੋਧੇ ਖਰਚ ਨਾਲੋਂ 33 ਫੀਸਦੀ ਦਾ ਵਾਧਾ ਦਰਸਾਉਂਦਾ ਹੈ। 1998-99 ਦੇ ਦੌਰਾਨ 4 ਪ੍ਰਾਈਵੇਟ (ਗੈਰ ਸਹਾਇਤਾ ਪ੍ਰਾਪਤ)

[ਵਿੱਤ ਅਤੇ ਯੋਜਨਾ ਮੰਤਰੀ]

ਇੰਜੀਨੀਅਰਿੰਗ ਕਾਲਜ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ । ਜਿਸ ਨਾਲ 2,574 ਸਿਖਿਆਰਥੀਆਂ ਤੋਂ ਵੱਧ ਕੇ 3,094 ਸਿਖਿਆਰਥੀ ਹੋ ਜਾਣਗੇ । ਆਨੰਦਪੁਰ ਸਾਹਿਬ ਵਿਖੇ ਇਕ ਨਵੇਂ ਸਰਕਾਰੀ ਪੋਲੀਟੈਕਨਿਕ ਦੀ ਸਥਾਪਨਾ ਲਈ ਉਸਾਰੀ ਦਾ ਕੰਮ ਆਰੰਭ ਕਰ ਦਿੱਤਾ ਗਿਆ ਹੈ । ਸਾਲ 1998-99 ਦੌਰਾਨ ਸਰਕਾਰੀ ਪੋਲੀਟੈਕਨਿਕ ਦੀਨਾ ਨਗਰ ਦੇ ਕੰਮ ਆਰੰਭ ਕਰਨ ਦੀ ਸੰਭਾਵਨਾ ਹੈ ਅਤੇ ਗੈਰ ਸਹਾਇਤਾ ਪ੍ਰਾਪਤ ਪ੍ਰਾਈਵੇਟ ਪੋਲੀਟੈਕਨਿਕਾਂ ਸਥਾਪਤ ਕੀਤੇ ਜਾਣ ਦੀ ਵੀ ਸੰਭਾਵਨਾ ਹੈ । ਮਲੋਟ ਵਿਖੇ ਇਨਸਟੀਚਿਊਟ ਆਫ ਮੈਨੇਜ-ਮੈਂਟ ਤਕਨਾਲੋਜੀ ਸਥਾਪਿਤ ਕੀਤੀ ਜਾਵੇਗੀ ਜਿਸ ਲਈ ਪੁੱਡਾ ਵੱਲੋਂ ਜ਼ਮੀਨ ਤੇ ਇਮਾਰਤ ਲਈ 6.00 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਜਾਣੀ ਹੈ । ਇਸ ਤੋਂ ਇਲਾਵਾ ਸਾਲਾਨਾ ਯੋਜਨਾ ਵਿਚ ਇਸ ਸੰਸਥਾ ਲਈ 2.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ ।

102. ਤਕਨੀਕੀ ਸਿਖਿਆ ਨੂੰ ਮਜ਼ਬੂਤ ਕਰਨ ਲਈ ਵਿਸ਼ਵ-ਬੈਂਕ ਦਾ ਪ੍ਰਾਜੈਕਟ ਪਹਿਲਾ ਹੀ ਰਾਜ ਵਿਚ ਸੋਧੀ 110.00 ਕਰੋੜ ਰੁਪਏ ਦੀ ਲਾਗਤ ਨਾਲ ਅਮਲ ਵਿਚ ਲਿਆਂਦਾ ਜਾ ਰਿਹਾ ਹੈ । 30 ਜੂਨ, 1999 ਤਕ ਇਸ ਦੇ ਮੁਕੰਮਲ ਹੋਣ ਦੀ ਆਸ ਹੈ । ਇਸ ਪ੍ਰਾਜੈਕਟ ਉਤੇ 71.00 ਕਰੋੜ ਰੁਪਏ ਖ਼ਰਚੇ ਜਾ ਚੁੱਕੇ ਹਨ । ਇਸ ਪ੍ਰਾਜੈਕਟ ਅਧੀਨ ਇਸਤਰੀਆਂ ਲਈ ਤਿੰਨ ਨਵੇਂ ਪੋਲੀਟੈਕਨਿਕਾਂ ਨੇ ਕੰਮ ਕਰਨਾ ਆਰੰਭ ਕਰ ਦਿੱਤਾ ਹੈ । ਮੌਜੂਦਾ ਪੋਲੀਟੈਕਨਿਕਾਂ ਦੇ ਨਵੀਨੀਕਰਨ ਤੋਂ ਇਲਾਵਾ ਉਭਰ ਰਹੀਆਂ ਤਕਨਾਲੋਜੀਆਂ ਵਿਚ 30 ਕੋਰਸ ਸ਼ੁਰੂ ਕੀਤੇ ਜਾ ਚੁੱਕੇ ਹਨ । 1998-99 ਦੌਰਾਨ ਇਸ ਵਿਸ਼ਵ ਬੈਂਕ ਦੇ ਪ੍ਰਾਜੈਕਟ ਲਈ 21.13 ਕਰੋੜ ਰੁਪਏ ਦੇ ਐਲੋਕੇਸ਼ਨ ਦੀ ਤਜਵੀਜ਼ ਹੈ ।

**ਵਿਗਿਆਨ ਤੇ ਤਕਨਾਲੋਜੀ :**

**ਜਲੰਧਰ ਵਿਖੇ ਸਾਇੰਸ ਸਿਟੀ ਕਾਇਮ ਕਰਨਾ**

103. ਪੰਜਾਬ ਅਤੇ ਆਲੇ-ਦੁਆਲੇ ਦੇ ਰਾਜਾਂ ਦੇ ਨੌਜਵਾਨ ਨਾਗਰਿਕਾਂ ਅਤੇ ਆਮ ਲੋਕਾਂ ਵਿਚ ਵਿਗਿਆਨਕ ਸੁਭਾਅ ਪੈਦਾ ਕਰਨ ਲਈ 70.00 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਜਲੰਧਰ ਵਿਖੇ ਇਕ ਸਾਇੰਸ ਸਿਟੀ ਸਥਾਪਤ ਕਰਨ ਦੀ ਤਜਵੀਜ਼ ਹੈ । ਕੁਲ ਲਾਗਤ ਦਾ 75 ਫ਼ੀਸਦੀ ਭਾਰਤ ਸਰਕਾਰ ਦੁਆਰਾ ਉਪਲੱਬਧ ਕਰਵਾਇਆ ਜਾਵੇਗਾ ਅਤੇ ਬਾਕੀ ਦਾ ਰਾਜ ਸਰਕਾਰ ਦੁਆਰਾ । ਵਿਗਿਆਨਕ ਅਜਾਇਬ ਘਰਾਂ/ਕੇਂਦਰਾਂ ਦੇ ਮੁਕਾਬਲੇ ਇਹ ਅਸਲੋਂ ਹੀ ਇਕ ਨਵਾਂ ਸੰਕਲਪ ਹੈ । ਇਹ ਸਾਇੰਸ ਸਿਟੀ ਵਿਸ਼ਵ ਵਿਚ ਸਭ ਤੋਂ ਵੱਡਾ ਤੇ ਸੁੰਦਰ ਹੋਵੇਗਾ ਜਿਹੜਾ ਸੂਰਜ ਮੰਡਲ ਦੀ ਉਤਪਤੀ ਦੇ ਯੁੱਗ, ਡਾਇਨਾ-ਸੋਰਜ਼ ਦੇ ਯੁੱਗ, ਗੁਫ਼ਾਵਾਸੀ ਮਨੁੱਖ ਦੇ ਯੁੱਗ, ਧਰਤੀ ਦੇ ਕੇਂਦਰ ਦੀ ਯਾਤਰਾ, ਬ੍ਰਹਿਮੰਡ ਦੇ ਡੂੰਘੇ ਰਹੱਸ ਜਾਨਣ ਦੀ ਪੁਲਾੜ ਯਾਤਰਾ, ਪ੍ਰਮਾਣੂਆਂ ਦੇ ਸੂਖਮ ਸੰਸਾਰ ਅਤੇ ਇਨਟਰਾ ਆਟੋਮਿਕ ਸਪੇਸ ਯਾਤਰਾਵਾਂ, ਜੀਵਨ ਦੀ ਸਿਰਜਣਾ ਵਿਚ ਅਣੂਆਂ ਦੇ ਭੇਦ ਅਤੇ ਉਨ੍ਹਾਂ ਦੀ ਜੱਦੀ ਖ਼ਸਲਤਾਂ ਉਤੇ ਛਾਪੇ ਦੇ ਸਬੰਧ ਵਿਚ ਟਾਈਮ-ਮਸ਼ੀਨ ਉਪਰ ਯਾਤਰਾ ਕਰਵਾਉਣ ਵਰਗੇ ਨਾਟਕੀ ਤੇ ਅਨੰਦਿਤ ਤਜਰਬਿਆਂ ਰਾਹੀਂ ਲੋਕਾਂ ਲਈ ਸਾਇੰਸ ਤੇ ਤਕਨਾਲੋਜੀ ਦੀ

ਪੇਸ਼ਕਾਰੀ ਕਰੇਗਾ । ਲੋਕ ਇਸ ਸਾਇੰਸ ਸਿਟੀ ਵਿਚ ਮੁੜ ਬਣਾਏ ਗਏ ਸੁੰਦਰਬਨ ਜੋ ਰਾਇਲ ਬੰਗਾਲ ਟਾਇਗਰਾਂ ਦਾ ਘਰ ਹੈ, ਰਾਹੀਂ ਇਮਫਾਲ ਤੋਂ ਗੁਜਰਾਤ, ਕੇਰਲਾ ਤੋਂ ਕਸ਼ਮੀਰ ਤਕ ਦੇਸ਼ ਦੀ ਉਲਟੇ ਰੁੱਖ ਫੇਰੀ ਲਗਾਉਣਗੇ । ਸਾਇੰਸ ਸਿਟੀ ਬੱਚਿਆਂ ਅਤੇ ਬੁੱਢਿਆਂ ਦੋਹਾਂ ਲਈ ਬਹੁਤ ਮਨੋਰੰਜਕ ਯਾਦਗਾਰੀ ਅਤੇ ਅਦੁੱਤੀ ਅਨੁਭਵ ਹੋਵੇਗਾ । ਸਾਇੰਸ ਸਿਟੀ ਵਿਚ ਸਾਇੰਸ ਪਾਰਕ ਵੀ ਹੋਵੇਗਾ ਜਿਸ ਵਿਚ ਸ਼ਕਤੀ ਪਾਰਕ, ਤਕਨਾਲੋਜੀ ਪਾਰਕ, ਵਾਤਾਵਰਣ ਤੇ ਪਰਿਸਥਿਤੀ ਪਾਰਕ ਅਤੇ ਵਿਗਿਆਨਕ ਅਜਾਇਬ ਘਰ ਅਤੇ ਇਕ ਫੈਨ-ਸਿਟੀ ਹੋਵੇਗਾ । ਇਸ ਪ੍ਰਾਜੈਕਟ ਦੇ ਸਾਲ 2000 ਦੇ ਅੰਤ ਤਕ ਮੁਕੰਮਲ ਹੋਣ ਦੀ ਸੰਭਾਵਨਾ ਹੈ ।

ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ੍ਰੇਣੀਆਂ ਦੀ ਭਲਾਈ :

104. ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਮੇਰੀ ਸਰਕਾਰ ਦਾ ਸਭ ਤੋਂ ਵੱਧ ਤਰਜੀਹ ਦਿਣ ਦਾ ਮਾਮਲਾ ਹੈ । ਇਹ ਵਰਤਮਾਨ ਸਰਕਾਰ ਵੱਲੋਂ ਨੌਵੀਂ ਪੰਜ ਸਾਲਾ ਯੋਜਨਾ ਦੇ ਪਹਿਲੇ ਦੋ ਸਾਲਾਂ ਲਈ ਅੱਠਵੀਂ ਪੰਜ ਸਾਲਾ ਯੋਜਨਾ ਲਈ ਕੀਤੇ 166.00 ਕਰੋੜ ਰੁਪਏ ਦੇ ਖ਼ਰਚ ਦੇ ਮੁਕਾਬਲੇ 223.09 ਕਰੋੜ ਰੁਪਏ ਦੀ ਐਲੋਕੇਸ਼ਨ ਤੋਂ ਪ੍ਰਤੱਖ ਹੈ । (ਥੰਪਿੰਗ) ਸਾਲ 1998-99 ਵਿਚ 112.00 ਕਰੋੜ ਰੁਪਏ ਦੇ ਲਗਭਗ, 1996-97 ਦੌਰਾਨ ਇਸ ਸਰਕਾਰ ਦੇ ਕਾਰਜ-ਭਾਰ ਸੰਭਾਲਣ ਤੋਂ ਪਹਿਲਾਂ 39.70 ਕਰੋੜ ਰੁਪਏ ਦੇ ਮੁਕਾਬਲੇ ਤਿੰਨ ਗੁਣਾਂ ਦਾ ਉਪਬੰਧ ਹੈ । (ਥੰਪਿੰਗ)

105. ਸਦਨ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪੰਜਾਬ ਰਾਜ ਬਿਜਲੀ ਬੋਰਡ ਰਾਜ ਸਰਕਾਰ ਦੁਆਰਾ ਦਿੱਤੇ ਗਏ ਮਸ਼ਵਰੇ ਅਨੁਸਾਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ 300 ਵਾਟ ਤਕ ਬਿਜਲੀ ਬੋਰਡ ਦੀ ਪਰਵਾਨਗੀ ਰੱਖਣ ਵਾਲੇ ਖਪਤਕਾਰਾਂ ਲਈ 30 ਯੂਨਿਟਾਂ ਮਾਸਕ ਤਕ (25 ਯੂਨਿਟ ਪਹਿਲੀ ਸਲੈਬ ਅਤੇ 5 ਯੂਨਿਟ ਦੂਜੀ ਸਲੈਬ) ਮੁਫ਼ਤ ਬਿਜਲੀ ਦੇਣ ਦਾ ਫੈਸਲਾ ਕੀਤਾ ਹੈ । (ਥੰਪਿੰਗ)

106. ਰਾਜ ਸਰਕਾਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਣ ਵਾਲੇ ਵਿਅਕਤੀਆਂ ਦੇ ਜੀਵਨ ਮਿਆਰ ਨੂੰ ਬੇਹਤਰ ਬਣਾਉਣ ਅਤੇ ਉਨ੍ਹਾਂ ਦੀ ਆਰਥਿਕ ਭਲਾਈ ਨੂੰ ਯਕੀਨੀ ਬਣਾਉਣ ਲਈ ਅਪਣੀ ਵਚਨਬੱਧਤਾ ਦੇ ਅਨੁਸਰਣ ਵਿਚ ਯਤਨ ਜਾਰੀ ਰੱਖਦੀ ਹੈ । ਰਾਜ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਬੇ-ਘਰੇ ਵਿਅਕਤੀਆਂ ਦੇ ਪੱਕੇ ਮਕਾਨਾ ਦੀ ਉਸਾਰੀ ਲਈ ਮਾਣਯੋਗ ਮੁੱਖ ਮੰਤਰੀ ਜੀ ਨੇ ਪਿਛਲੇ ਸਾਲ ਇਕ ਪ੍ਰੋਗਰਾਮ ਆਰੰਭ ਕੀਤਾ ਸੀ ਜਿਹੜਾ ਕਿ 1998-99 ਦੇ ਦੌਰਾਨ ਵੀ ਜਾਰੀ ਰਹੇਗਾ ਅਤੇ ਇਸ ਮੰਤਵ ਲਈ 63.30 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ । ਪਿਛਲੇ ਸਾਲ 1997-98 ਦੌਰਾਨ 8,112 ਮਕਾਨਾਂ ਦੀ ਉਸਾਰੀ ਦਾ ਕੰਮ ਹੱਥ ਵਿਚ ਲਿਆ ਗਿਆ ਸੀ ਅਤੇ ਹੁਣ ਉਹ ਉਸਾਰੀ ਦੇ ਵੱਖ-ਵੱਖ ਪੜਾਵਾਂ ਉਤੇ ਹੈ ।

107. 1997-98 ਦੌਰਾਨ ਰਾਜ ਸਰਕਾਰ ਨੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਲੜਕੀਆਂ ਦੇ ਵਿਆਹ ਸਮੇਂ 5100/- ਰੁਪਏ ਦੇ ਸ਼ਗਨ ਦੇਣ ਦੀ ਇਕ ਨਵੀਂ ਸਕੀਮ

[ਵਿੱਤ ਅਤੇ ਯੋਜਨਾ ਮੰਤਰੀ]

ਸ਼ੁਰੂ ਕੀਤੀ ਸੀ । ਇਸ ਸਕੀਮ ਅਧੀਨ ਸਾਲ 1997-98 ਦੌਰਾਨ 38,697 ਲੜਕੀਆਂ ਨੂੰ ਸ਼ਗਨ ਦਿੱਤਾ ਗਿਆ ਹੈ । ਸਾਲ 1998-99 ਵਿਚ ਇਸ ਸਕੀਮ ਲਈ 20.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ ।

108. ਸਾਖਰਤਾ, ਵਿਸ਼ੇਸ਼ ਕਰਕੇ ਲੜਕੀਆਂ ਲਈ ਸਾਖਰਤਾ ਉਤਸ਼ਾਹਤ ਕਰਨ ਲਈ ਅਤੇ ਉਨ੍ਹਾਂ ਦੇ ਵਿਚਕਾਰੋਂ ਪੜ੍ਹਾਈ ਛੱਡਣ ਦੇ ਦਰ ਨੂੰ ਘਟਾਉਣ ਲਈ ਅਨੁਸੂਚਿਤ ਜਾਤੀ ਦੀਆਂ ਪ੍ਰਾਇਮਰੀ ਵਿਦਿਆਰਥਣਾਂ ਨੂੰ 50/- ਰੁਪਏ ਪ੍ਰਤਿ ਮਹੀਨਾ ਦੇ ਦਰ ਨਾਲ ਹਾਜ਼ਰੀ ਵਜ਼ੀਫੇ ਦਿੱਤੇ ਜਾ ਰਹੇ ਹਨ । ਇਸ ਸਕੀਮ ਅਧੀਨ 3.70 ਲੱਖ ਪ੍ਰਾਇਮਰੀ ਵਿਦਿਆਰਥਣਾਂ ਨੂੰ ਕਵਰ ਕਰਨ ਲਈ 1998-99 ਦੀ ਸਾਲਾਨਾ ਯੋਜਨਾ ਵਿਚ 16.41 ਕਰੋੜ ਰੁਪਏ ਦੇ ਖਰਚ ਦਾ ਉਪਬੰਧ ਕੀਤਾ ਗਿਆ ਹੈ । ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦਾ ਲਾਭ ਦੇਣ ਲਈ ਸਾਲ 1998-99 ਦੌਰਾਨ ਹਿੱਸਾ ਆਧਾਰ ਤੇ ਇਕ ਕੇਂਦਰ ਸਰਕਾਰ ਦੁਆਰਾ ਸਪਾਂਸਰ ਕੀਤੀ ਸਕੀਮ ਸ਼ੁਰੂ ਕੀਤੀ ਜਾ ਰਹੀ ਹੈ ਜਿਸ ਲਈ 10.00 ਲੱਖ ਰੁਪਏ ਐਲੋਕੇਟ ਕੀਤੇ ਗਏ ਹਨ ।

109. 1998-99 ਦੌਰਾਨ ਪੰਜਾਬ ਅਨੁਸੂਚਿਤ ਜਾਤੀ ਭੌਂ ਵਿਕਾਸ ਕਾਰਪੋਰੇਸ਼ਨ (ਪੀ. ਐਸ. ਸੀ. ਐਫ. ਸੀ.) ਅਨੁਸੂਚਿਤ ਜਾਤੀ ਦੇ 20,000 ਲਾਭਪਾਤਰਾਂ ਨੂੰ 24.00 ਕਰੋੜ ਰੁਪਏ ਦੀ ਰਕਮ ਦੇ ਅਗਾਊਂ ਬੈਂਕ ਟਾਈ-ਅੱਪ ਕਰਜ਼ੇ ਦੇਵੇਗੀ । ਕਾਰਪੋਰੇਸ਼ਨ ਪੂੰਜੀਗਤ ਆਧਾਰ ਦੇ ਵਿਸਤਾਰ ਲਈ ਰਾਜ ਸਰਕਾਰ ਵੱਲੋਂ ਹਿੱਸਾ ਪੂੰਜੀਗਤ ਅੰਸ਼ਦਾਨ ਵਜੋਂ 1998-99 ਦੀ ਸਾਲਾਨਾ ਯੋਜਨਾ ਵਿਚ 5.00 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ । ਇਸ ਤੋਂ ਇਲਾਵਾ ਭਾਰਤ ਸਰਕਾਰ ਕਾਰਪੋਰੇਸ਼ਨ ਨੂੰ ਉਸਦੇ ਹਿੱਸਾ ਪੂੰਜੀਗਤ ਅੰਸ਼ਦਾਨ ਵਜੋਂ 4.80 ਕਰੋੜ ਰੁਪਏ ਦਾ ਉਪਬੰਧ ਕਰੇਗੀ । ਸਾਲ 1997-98 ਦੌਰਾਨ ਕਾਰਪੋਰੇਸ਼ਨ ਦੁਆਰਾ 29,200 ਲਾਭ ਪਾਤਰਾਂ ਨੂੰ 50.35 ਕਰੋੜ ਰੁਪਏ ਐਡਵਾਂਸ ਦਿੱਤੇ ਗਏ ਸਨ । ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ (ਬੈਕਫਿਨਕੋ) ਲਈ ਭਾਰਤ ਸਰਕਾਰ ਦੁਆਰਾ ਪਰਵਾਨ ਕੀਤੀਆਂ ਗਈਆਂ ਸਕੀਮਾਂ ਵਾਸਤੇ ਰਾਸ਼ਟਰੀ ਅਲਪ ਸੰਖਿਅਕ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਤੋਂ ਕਰਜ਼ੇ ਪ੍ਰਾਪਤ ਕਰਨ ਦੇ ਸਮੱਰਥ ਬਣਾਉਣ ਲਈ 1.60 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾਵੇਗਾ । ਸਾਲ 1997-98 ਦੌਰਾਨ ਕਾਰਪੋਰੇਸ਼ਨ ਦੁਆਰਾ 867 ਲਾਭਪਾਤਰਾਂ ਨੂੰ 2.68 ਕਰੋੜ ਰੁਪਏ ਦਾ ਕਰਜ਼ਾ ਦਿੱਤਾ ਗਿਆ ਸੀ । 1998-99 ਦੌਰਾਨ 6.100 ਲਾਭਪਾਤਰਾਂ ਨੂੰ 21.20 ਕਰੋੜ ਰੁਪਏ ਦੇ ਕਰਜ਼ੇ ਦਿੱਤੇ ਜਾਣ ਦੀ ਤਜਵੀਜ਼ ਹੈ ।

110. ਅਨੁਸੂਚਿਤ ਜਾਤੀਆਂ ਦੀ ਭਲਾਈ ਲਈ 1998-99 ਦੌਰਾਨ 220.00 ਕਰੋੜ ਰੁਪਏ ਦੀ ਲਾਗਤ ਨਾਲ ਵਿਸ਼ੇਸ਼ ਕੰਪੋਨੈਂਟ ਸਕੀਮ ਲਾਗੂ ਕਰਨ ਦੀ ਤਜਵੀਜ਼ ਬਣਾਈ ਗਈ ਹੈ । ਵਿਸ਼ੇਸ਼ ਕੰਪੋਨੈਂਟ ਸਕੀਮ ਵਿਚ ਰਾਜ ਸਰਕਾਰ ਦੇ ਵੱਖ ਵੱਖ ਪ੍ਰਬੰਧਕੀ ਵਿਭਾਗ ਦੁਆਰਾ ਵਿਕਸਤ ਤੇ ਲਾਗੂ ਕੀਤੀਆਂ ਗਈਆਂ ਸਕੀਮਾਂ ਸ਼ਾਮਲ ਹਨ ਅਤੇ ਅਜਿਹੀਆਂ ਸਾਰੀਆਂ ਸਕੀਮਾਂ ਦਾ ਵਿਸ਼ੇਸ਼ ਜ਼ੋਰ ਅਨੁਸੂਚਿਤ ਜਾਤੀਆਂ ਦੀ ਭਲਾਈ ਹੈ :

**ਸਮਾਜਿਕ ਸੁਰੱਖਿਆ ਤੇ ਭਲਾਈ :**

111. ਸਮਾਜਿਕ ਨਿਆਂ ਮੰਗ ਕਰਦਾ ਹੈ ਕਿ ਰਾਜ ਸਰਕਾਰ ਬਜ਼ੁਰਗਾਂ, ਮੁਥਾਜਾਂ ਤੇ ਅਪਾਹਜਾਂ ਨੂੰ ਸਮਾਜਿਕ ਸੁਰੱਖਿਆ ਪ੍ਰਦਾਨ ਕਰੇ, ਜਦੋਂ ਕਿ ਅੱਠਵੀਂ ਪੰਜ ਸਾਲਾ ਯੋਜਨਾ ਵਿਚ ਸਮਾਜਿਕ ਸੁਰੱਖਿਆ ਤੇ ਭਲਾਈ ਦੀਆਂ ਸਾਰੀਆਂ ਸਕੀਮਾਂ ਅਧੀਨ ਕੁਲ ਖਰਚ 146.00 ਕਰੋੜ ਰੁਪਏ ਸੀ, ਇਸੇ ਹੀ ਮੰਤਵ ਲਈ ਸਾਲ 1998-99 ਦੇ ਇਕ ਸਾਲ ਲਈ 142.80 ਕਰੋੜ ਰੁਪਏ ਦੇ ਉਪਬੰਧ ਦੀ ਤਜਵੀਜ਼ ਹੈ। ਇਹ ਰਕਮ ਸਾਲ 1997-98 ਦੇ 46.80 ਕਰੋੜ ਰੁਪਏ ਦੇ ਐਲੋਕੇਟ ਨਾਲੋਂ ਤਿੰਨ ਗੁਣਾਂ ਤੋਂ ਜ਼ਿਆਦਾ ਹੈ।

112. ਰਾਜ ਸਰਕਾਰ ਨੇ ਬੁਢਾਪਾ ਪੈਨਸ਼ਨ ਸਕੀਮ ਅਧੀਨ ਇਸਦੇ ਪਸਾਰ ਨੂੰ ਵਧਾਇਆ ਹੈ। 1998-99 ਦੀ ਸਾਲਾਨਾ ਯੋਜਨਾ ਵਿਚ ਕੇਵਲ ਬੁਢਾਪਾ ਪੈਨਸ਼ਨ ਸਕੀਮ ਲਈ ਹੀ 120.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। (ਥੰਪਿੰਗ) ਇਸ ਸਕੀਮ ਅਧੀਨ ਸਾਲ 1997-98 ਦੌਰਾਨ 2.98 ਲੱਖ ਲਾਭ ਪਾਤਰ ਕਵਰ ਕੀਤੇ ਗਏ ਸਨ, ਜਦੋਂ ਕਿ 1998-99 ਦੌਰਾਨ ਇਸ ਸਾਲ ਦੇ ਬਜਟ ਵਿਚ ਤਜਵੀਜ਼ ਕੀਤੇ ਗਏ ਵਿੱਤੀ ਉਪਬੰਧਾਂ ਨਾਲ 5 ਲੱਖ ਵਿਅਕਤੀਆਂ ਨੂੰ ਕਵਰ ਕੀਤੇ ਜਾਣ ਦੀ ਤਜਵੀਜ਼ ਹੈ। (ਥੰਪਿੰਗ) ਸਦਨ ਨੂੰ ਇਹ ਜਾਣਕੇ ਖੁਸ਼ੀ ਹੋਵੇਗੀ ਕਿ ਪਿਛਲੀ ਸਰਕਾਰ ਸਮੇਂ ਬੁਢਾਪਾ ਪੈਨਸ਼ਨ ਦੇ ਕੇਸਾਂ ਦੀ ਗਿਣਤੀ 1992-93 ਵਿਚ 65,054 ਤੋਂ ਵਧਕੇ 1996-97 ਤਕ 1,80,508 ਤਕ ਪੁਜੀ ਸੀ। ਇਸ ਤਰ੍ਹਾਂ ਪੰਜ ਸਾਲਾਂ ਵਿਚ 1,15,454 ਵਿਅਕਤੀਆਂ ਦਾ ਵਾਧਾ ਹੋਇਆ ਸੀ। ਜਦੋਂ ਕਿ ਮੇਰੀ ਸਰਕਾਰ ਨੇ ਇਕ ਸਾਲ ਅਰਥਾਤ 1997-98 ਵਿਚ 1,17,049 ਵਿਅਕਤੀਆਂ ਦੀ ਬੁਢਾਪਾ ਪੈਨਸ਼ਨ ਮੰਨਜ਼ੂਰ ਕੀਤੀ ਹੈ। (ਥੰਪਿੰਗ) ਇਸ ਸਕੀਮ ਨੂੰ ਲਾਗੂ ਕਰਨ ਵਿਚ ਕੁਝ ਅੜਚਨਾਂ ਸਨ ਪਰੰਤੂ ਇਹ ਹੁਣ ਦੂਰ ਕਰ ਦਿੱਤੀਆਂ ਗਈਆਂ ਹਨ ਅਤੇ ਸਾਰੀ ਕਾਰਜਵਿਧੀ ਆਸਾਨ ਬਣਾ ਦਿੱਤੀ ਗਈ ਹੈ ਤਾਂ ਜੋ ਸਮੂਹ ਹੱਕਦਾਰ ਵਿਅਕਤੀ ਇਸ ਸਕੀਮ ਅਧੀਨ ਕਵਰ ਹੋ ਸਕਣ ਇਸ ਸਕੀਮ ਨੂੰ ਲਾਗੂ ਕਰਨ ਲਈ ਸ਼ੁਰੂ ਕੀਤਾ ਗਿਆ ਵੱਡਾ ਸੁਧਾਰ ਇਹ ਹੈ ਕਿ ਲੋੜੀਂਦੇ ਫੰਡ ਸਮੇਂ-ਸਿਰ ਰਲੀਜ਼ ਕੀਤੇ ਜਾਣਗੇ ਅਤੇ ਬਿਨਾਂ ਕਿਸੇ ਦੇਰੀ ਦੇ ਸਿਧੇ ਲਾਭ ਪਾਤਰ ਤਕ ਪੁੱਜਣਗੇ ਕਿਉਂ ਜੋ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਦੀ ਪੂਰਵ ਪ੍ਰਵਾਨਗੀ ਲੈਣੀ ਜ਼ਰੂਰੀ ਨਹੀਂ ਹੋਵੇਗੀ ਅਤੇ ਇਸਦੀ ਬਜਾਏ ਸਿਰਫ਼ ਇਸ ਦੀ ਕਾਰਜ-ਬਾਅਦ ਪਰਵਾਨਗੀ ਕਾਫ਼ੀ ਹੋਵੇਗੀ।

113. ਜਿਵੇਂ ਕਿ ਸਦਨ ਨੂੰ ਪਤਾ ਹੈ, ਨਸ਼ੀਲੀਆਂ ਵਸਤਾਂ ਅਤੇ ਸ਼ਰਾਬ ਦਾ ਪ੍ਰਯੋਗ ਪੰਜਾਬ ਵਿਚ ਖਾਸ ਕਰਕੇ ਸਾਡੇ ਸਰਹੱਦੀ ਇਲਾਕਿਆਂ ਵਿਚ ਵਧ ਰਿਹਾ ਹੈ। ਇਸ ਦੇ ਫਲਸਰੂਪ ਕਈ ਪਰਿਵਾਰ ਤਬਾਹ ਹੋ ਗਏ ਹਨ ਅਤੇ ਰਾਜ ਦੀ ਸਮੁੱਚੀ ਅਰਥ-ਵਿਵਸਥਾ ਤੇ ਮਾੜਾ ਪ੍ਰਭਾਵ ਪਿਆ ਹੈ. ਇਸ ਤਰ੍ਹਾਂ ਨਸ਼ੀਲੀਆਂ ਵਸਤਾਂ ਸਾਡੇ ਰਾਜ ਦੇ ਸਮਾਜਿਕ ਸੰਤੁਲਨ ਲਈ ਇਕ ਵੱਡੀ ਚੁਣੌਤੀ ਹਨ ਅਤੇ ਸਾਰੇ ਪ੍ਰੇਰਨਾਦਾਇਕ ਉਪਾਵਾਂ ਦੁਆਰਾ ਇਹਨਾਂ ਨੂੰ ਰੋਕਣਾ ਚਾਹੀਦਾ ਹੈ। ਰਾਜ ਸਰਕਾਰ ਇਸ ਟੀਚੇ ਨੂੰ ਪ੍ਰਾਪਤ ਕਰਨ ਲਈ ਵਚਨਬੱਧ ਹੈ। ਨਸ਼ੀਲੀਆਂ ਵਸਤਾਂ ਅਤੇ ਸ਼ਰਾਬ ਦੀ ਵਰਤੋਂ ਦੇ ਵਿਰੁੱਧ ਸੁਚੇਤਤਾ ਦੀ ਮੁਹਿੰਮ ਨੂੰ ਮਜ਼ਬੂਤ ਕਰਨ ਲਈ ਰਾਜ ਸਰਕਾਰ ਹਰੇਕ ਡਿਪਟੀ ਕਮਿਸ਼ਨਰ ਅਤੇ ਗੈਰ-ਸਰਕਾਰੀ

[ਵਿੱਤ ਅਤੇ ਯੋਜਨਾ ਮੰਤਰੀ]
ਸੰਸਥਾ (ਐਨ. ਜੀ. ਓ.) ਨੂੰ 1.00 ਲੱਖ ਰੁਪਏ ਦਾ ਇਨਾਮ ਦੇਵੇਗੀ, ਜੋ ਆਪਣੇ ਇਲਾਕਿਆਂ ਵਿਚ ਅੱਛੇ ਨਤੀਜੇ ਪ੍ਰਾਪਤ ਕਰਨਗੇ। (ਥੰਪਿੰਗ) ਡਿਪਟੀ ਕਮਿਸ਼ਨਰ ਤੇ ਐਨ. ਜੀ. ਓ. ਜੋ ਇਸ ਕਾਰਗੁਜ਼ਾਰੀ ਵਿਚ ਦੂਜੇ ਤੇ ਤੀਸਰੇ ਸਥਾਨ ਤੇ ਆਉਣਗੇ. ਉਨ੍ਹਾਂ ਵਿਚੋਂ ਹਰੇਕ ਨੂੰ ਕ੍ਰਮਵਾਰ 75,000/- ਰੁਪਏ ਅਤੇ 50,000/- ਰੁਪਏ ਦੇ ਇਨਾਮ ਦਿੱਤੇ ਜਾਣਗੇ।

ਰੱਖਿਆ ਭਲਾਈ ਸੇਵਾਵਾਂ

114. ਜਿਵੇਂ ਕਿ ਸਦਨ ਇਸ ਗੱਲ ਤੋਂ ਭਲੀਭਾਂਤ ਜਾਣੂ ਹੈ ਕਿ ਭਾਰਤ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਪੰਜਾਬ ਨੇ ਮਹਾਨ ਕੁਰਬਾਨੀਆਂ ਦਿੱਤੀਆਂ ਹਨ। ਹੁਣ ਵੀ ਪੰਜਾਬ ਆਪਣੇ ਰੱਖਿਆ ਪਰਸੋਨਲ ਦੇ ਯੋਗਦਾਨ ਰਾਹੀਂ ਦੇਸ਼ ਦੀ ਹਿਫ਼ਾਜ਼ਤ ਤੇ ਸੁਰੱਖਿਆ ਕਾਇਮ ਰੱਖ ਰਿਹਾ ਹੈ। ਜੰਗੀ ਸਪੂਤਾਂ, ਜਿਨ੍ਹਾਂ ਨੇ ਆਪਣੇ ਦੇਸ਼ ਦੀ ਅਖੰਡਤਾ ਅਤੇ ਪ੍ਰਭੁਤਾ ਲਈ ਆਪਣੀਆਂ ਜਾਨਾਂ ਨਿਛਾਵਰ ਕੀਤੀਆਂ ਹਨ, ਦੇ ਸਨਮਾਨ ਵਜੋਂ ਲੁਧਿਆਣਾ ਵਿਖੇ ਜੰਗੀ ਅਜਾਇਬ ਘਰ ਜਿਸਦਾ ਨਾਂ 'ਮਹਾਰਾਜਾ ਰਣਜੀਤ ਸਿੰਘ ਅਜਾਇਬ ਘਰ' ਰੱਖਿਆ ਗਿਆ ਹੈ, ਸਥਾਪਤ ਕੀਤਾ ਗਿਆ ਹੈ। ਰੱਖਿਆ ਬਲਾਂ ਵਿਚ ਪੰਜਾਬੀ ਨੌਜਵਾਨਾਂ ਦੀ ਗਿਣਤੀ ਨੂੰ ਉਤਸਾਹਤ ਕਰਨ ਲਈ ਹਕੂਮਤਵਾਲਾ, ਫਿਰੋਜ਼ਪੁਰ ਵਿਖੇ ਇਕ ਮਿਲਟਰੀ ਸਕੂਲ ਕਾਇਮ ਕੀਤੇ ਜਾਣ ਦੀ ਤਜਵੀਜ਼ ਹੈ।

115. ਸਾਲ 1997-98 ਦੌਰਾਨ ਸਾਬਕਾ ਫ਼ੌਜੀਆਂ ਤੇ 65 ਸਾਲਾਂ ਤੋਂ ਉਪਰ ਦੀਆਂ ਵਿਧਵਾਵਾਂ ਲਈ ਵਿੱਤੀ ਸਹਾਇਤਾ 200/- ਰੁਪਏ ਤੋਂ ਵਧਾ ਕੇ 300/- ਰੁਪਏ ਪ੍ਰਤਿ ਮਹੀਨਾ ਕਰ ਦਿੱਤੀ ਗਈ ਸੀ। (ਥੰਪਿੰਗ) ਜਿਸ ਨਾਲ 13,000 ਵਿਅਕਤੀਆਂ ਨੂੰ ਲਾਭ ਹੋਇਆ। ਸਾਬਕਾ ਫ਼ੌਜੀਆਂ ਦੀਆਂ ਵਿਧਵਾਵਾਂ ਲਈ ਵਿਆਹ-ਗ੍ਰਾਂਟ 3500/- ਰੁਪਏ ਤੋਂ ਵਧਾਕੇ 5000/- ਰੁਪਏ ਕਰ ਦਿੱਤੀ ਗਈ ਹੈ। ਇਸ ਤੋਂ ਇਲਾਵਾ, ਬਹਾਦਰੀ ਪੁਰਸਕਾਰ ਤੇ ਅਜ਼ਾਦੀ ਤੋਂ ਪੂਰਵ ਪੁਰਸਕਾਰ ਪ੍ਰਾਪਤ ਵਿਅਕਤੀਆਂ ਦਾ ਸਾਲਾਨਾ ਵਜ਼ੀਫ਼ਾ ਵਧਾ ਦਿੱਤਾ ਗਿਆ ਹੈ। ਇਸ ਤੋਂ ਬਿਨਾਂ " ਪਵਨ " " ਮੇਘਦੂਤ " ਅਤੇ "ਰਖਸ਼ਕ" ਵਰਗੇ ਉਪਰੇਸ਼ਨਾਂ ਦੀਆਂ ਵਿਧਵਾਵਾਂ/ਅਪਾਹਜ ਪਰਸੋਨਲ ਨੂੰ ਐਕਸ-ਗ੍ਰੇਸ਼ੀਆ ਗ੍ਰਾਂਟਾਂ ਵੀ ਦਿੱਤੀਆਂ ਜਾ ਰਹੀਆਂ ਹਨ।

116. ਸਾਲ 1997-98 ਦੌਰਾਨ 1.86 ਕਰੋੜ ਰੁਪਏ ਦੇ ਖਰਚ ਦੇ ਮੁਕਾਬਲੇ ਸਾਲ 1998-99 ਲਈ ਇਹ ਟਿੱਕਣ ਵਧਾਕੇ 2.95 ਕਰੋੜ ਰੁਪਏ ਕਰ ਦਿੱਤੀ ਗਈ ਹੈ। ਨਾਨ-ਪਲਾਨ ਪਾਸੇ ਵੱਲ ਸਾਲ 1997-98 ਦੌਰਾਨ ਮੇਰੀ ਸਰਕਾਰ ਨੇ ਰੱਖਿਆ ਭਲਾਈ ਸੇਵਾਵਾਂ ਵਿਭਾਗ ਦੀ ਐਲੋਕੇਸ਼ਨ 5.00 ਕਰੋੜ ਰੁਪਏ ਤੋਂ ਵਧਾ ਕੇ 9.87 ਕਰੋੜ ਰੁਪਏ ਅਰਥਾਤ ਤਕਰੀਬਨ ਦੁੱਗਣੀ ਕਰ ਦਿੱਤੀ ਸੀ।

ਵਿਕੇਂਦਰੀਕ੍ਰਿਤ ਯੋਜਨਾਬੰਦੀ.

117. ਮੌਜੂਦਾ ਸਰਕਾਰ ਨੇ ਮਾਈਕਰੋ-ਪੱਧਰ ਯੋਜਨਾਬੰਦੀ, ਜਿਸ ਵਿਚ ਜਨਤਕ ਪੱਧਰ ਦੇ ਲੋਕ ਸ਼ਾਮਲ ਹਨ, ਨੂੰ ਬਹੁਤ ਮਹੱਤਵ ਦਿੱਤਾ ਹੈ। ਰਾਜ ਸਰਕਾਰ ਨੇ ਮਾਈਕਰੋ-ਪੱਧਰ

ਯੋਜਨਾਬੰਦੀ ਲਈ ਵਿਕਾਸ ਬਲਾਕ ਨੂੰ ਇਕ ਯੂਨਿਟ ਵਜੋਂ ਮੰਨ ਕੇ 'ਬਲਾਕ ਯੋਜਨਾਬੰਦੀ' ਦੀ ਨਵੀਂ ਧਾਰਨਾ ਸ਼ੁਰੂ ਕੀਤੀ ਹੈ। ਬਲਾਕ ਯੋਜਨਾਬੰਦੀ ਦੇ ਮੁੱਖ ਉਦੇਸ਼ ਬਲਾਕ ਵਿਚ ਰਹਿ ਰਹੇ ਲੋਕਾਂ ਦੀ ਪ੍ਰਤਿ ਜੀਅ ਆਮਦਨ ਨੂੰ ਵਧਾਉਣਾ ਅਤੇ ਉਨ੍ਹਾਂ ਨੂੰ ਬੁਨਿਆਦੀ, ਸਮਾਜਿਕ ਤੇ ਆਰਥਿਕ ਸਹੂਲਤਾਂ ਦੇਣਾ ਹੈ ਤਾਂ ਜੋ ਉਹ ਆਪਣੀਆਂ ਯੋਗਤਾਮਿਕ ਤੇ ਮਿਕਦਾਰਾਤਮਿਕ ਦੋਹਾਂ ਤਰ੍ਹਾਂ ਦੀਆਂ ਸਮੱਰਥਾਵਾਂ ਤੋਂ ਪੂਰੀ ਤਰ੍ਹਾਂ ਸੁਚੇਤ ਹੋਣ ਦੇ ਸਮਰੱਥ ਹੋ ਜਾਣ। ਇਸ ਤੋਂ ਬਿਨਾਂ ਇਸ ਦਾ ਮੰਤਵ ਸਾਰਿਆਂ ਨੂੰ ਰੋਜ਼ਗਾਰ ਦੇ ਮੌਕੇ ਪ੍ਰਦਾਨ ਕਰਨਾ ਹੈ। ਇਨ੍ਹਾਂ ਟੀਚਿਆਂ ਨੂੰ ਪ੍ਰਾਪਤ ਕਰਨ ਲਈ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਰਗੀਆਂ ਸੰਸਥਾਵਾਂ ਨੂੰ ਰਾਜ ਦੇ 24 ਬਲਾਕਾਂ ਵਿਚ ਯੋਜਨਾ ਸਕੀਮਾਂ/ਪ੍ਰੋਗਰਾਮਾਂ ਦਾ ਪੈਕੇਜ ਤਿਆਰ ਕਰਨ ਲਈ ਕਿਹਾ ਗਿਆ ਹੈ। 29 ਤੇ 30 ਅਪ੍ਰੈਲ, 1997 ਨੂੰ ਚੰਡੀਗੜ੍ਹ ਵਿਖੇ ਬਲਾਕ ਯੋਜਨਾਬੰਦੀ ਤੇ ਇਕ ਸੈਮੀਨਾਰ ਕਰਵਾਇਆ ਗਿਆ ਸੀ, ਜਿਸ ਵਿਚ ਕਈ ਮਾਹਿਰ ਤੇ ਬੁੱਧੀਜੀਵੀਆਂ ਨੇ ਭਾਗ ਲਿਆ ਸੀ। 12 ਬਲਾਕ ਯੋਜਨਾਵਾਂ ਪਹਿਲਾਂ ਹੀ ਪ੍ਰਾਪਤ ਹੋ ਚੁੱਕੀਆਂ ਹਨ ਜਦੋਂ ਕਿ ਬਾਕੀ ਬਲਾਕ ਯੋਜਨਾਵਾਂ ਜਲਦੀ ਮਿਲਣ ਦੀ ਆਸ ਹੈ। ਵਸੀਲਿਆਂ ਦੇ ਸਮੁੱਚੇ ਨਿਯੰਤਰਨ ਨਾਲ ਬਲਾਕ ਯੋਜਨਾਵਾਂ ਦੀਆਂ ਤਜਵੀਜ਼ਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਪੁਰਜ਼ੋਰ ਕੋਸ਼ਿਸ਼ਾਂ ਕਰਨ ਦੀ ਤਜਵੀਜ਼ ਬਣਾਈ ਗਈ ਹੈ। ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡ ਜਿਨ੍ਹਾਂ ਦੇ ਮੁੱਖੀ ਰਾਜ ਮੰਤਰੀ ਹਨ, ਜ਼ਿਲ੍ਹਾ ਸਕੀਮਾਂ ਲਾਗੂ ਕਰਨ ਲਈ ਸਮੁੱਚੇ ਤੌਰ ਤੇ ਜ਼ਿੰਮੇਵਾਰ ਹਨ। 1998-99 ਦੌਰਾਨ ਜ਼ਿਲ੍ਹਾ ਯੋਜਨਾ ਸਕੀਮਾਂ ਲਈ 529.76 ਕਰੋੜ ਰੁਪਏ ਦੇ ਖਰਚ ਦੀ ਤਜਵੀਜ਼ ਬਣਾਈ ਗਈ ਹੈ ਜਦੋਂ ਕਿ ਇਸ ਦੇ ਮੁਕਾਬਲੇ 1997-98 ਦੌਰਾਨ 333.36 ਕਰੋੜ ਰੁਪਏ ਦਾ ਅਨੁਮਾਨਤ ਖਰਚ ਕੀਤਾ ਗਿਆ। ਬੁਨਿਆਦੀ ਢਾਂਚੇ ਵਿਚ ਫੌਰੀ ਤੌਰ ਤੇ ਜ਼ਰੂਰੀ ਖੱਪਿਆਂ ਨੂੰ ਪੂਰਾ ਕਰਨ ਲਈ ਇਨ੍ਹਾਂ ਬੋਰਡਾਂ ਦੇ ਅਖਤਿਆਰ ਵਿਚ ਬੰਧਨ-ਮੁਕਤ ਫੰਡ ਰੱਖੇ ਗਏ ਹਨ। ਸੰਵਿਧਾਨ ਦੀ 74ਵੀਂ ਸੋਧ ਦੇ ਅਨੁਸਾਰ ਰਾਜ ਵਿਚ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਕਾਇਮ ਕਰਨ ਦੀ ਤਜਵੀਜ਼ ਬਣਾਈ ਗਈ ਹੈ।

118. ਜਿਵੇਂ ਕਿ ਸਦਨ ਭਲੀਭਾਂਤ ਜਾਣਦਾ ਹੈ, ਰਾਜ ਵਿਚ ਵਿਸ਼ੇਸ਼ ਕਰਕੇ ਪੱਛੜੇ ਇਲਾਕਿਆਂ ਵਿਚ ਬੁਨਿਆਦੀ ਸਹੂਲਤਾਂ ਦੀ ਕਮੀ ਹੈ। ਅਕਸਰ ਇਹ ਕਮੀਆਂ ਰਾਜ ਸਰਕਾਰ ਦੀਆਂ ਮੌਜੂਦਾ ਪਲਾਨ ਸਕੀਮਾਂ ਅਧੀਨ ਦੂਰ ਨਹੀਂ ਕੀਤੀਆਂ ਜਾ ਸਕਦੀਆਂ। ਇਸ ਲਈ 1998-99 ਦੀ ਸਲਾਨਾ ਯੋਜਨਾ ਵਿਚ ਰਾਜ ਦੇ ਪਛੜੇ ਇਲਾਕਿਆਂ ਵਾਸਤੇ ਬੁਨਿਆਦੀ ਸਹੂਲਤਾਂ ਦੇਣ ਲਈ ਇਕ ਨਵੀਂ ਸਕੀਮ ਸ਼ਾਮਲ ਕੀਤੀ ਗਈ ਹੈ। ਜਿਸ ਲਈ 4.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਡਿਪਟੀ ਕਮਿਸ਼ਨਰ ਜ਼ਰੂਰੀ ਸਥਾਨਕ ਲੋੜਾਂ ਦੀ ਸ਼ਨਾਖਤ ਕਰਨਗੇ, ਸਬੰਧਿਤ ਪ੍ਰਬੰਧਕੀ ਵਿਭਾਗ ਨਾਲ ਸਲਾਹ ਕਰਕੇ ਤਜਵੀਜ਼ਾਂ ਤਿਆਰ ਕਰਨਗੇ ਅਤੇ ਪ੍ਰਵਾਨਗੀ ਤੇ ਫੰਡਾਂ ਦੇ ਉਪਬੰਧ ਲਈ ਯੋਜਨਾ-ਬੰਦੀ ਵਿਭਾਗ ਨੂੰ ਭੇਜਣਗੇ।

[ਵਿੱਤ ਅਤੇ ਯੋਜਨਾ ਮੰਤਰੀ]

119. ਕੇਂਦਰੀ ਹਿੱਸੇ ਵਾਲੀਆਂ ਕੇਂਦਰ-ਸਪਾਂਸਰ ਸਕੀਮਾਂ ਨੂੰ ਪੰਜਾਬ ਵਿਚ ਲਾਗੂ ਕਰਨ ਲਈ 1998-99 ਦੌਰਾਨ 553.90 ਕਰੋੜ ਰੁਪਏ ਦੀ ਤਜਵੀਜ਼ ਹੈ ਜਦੋਂ ਕਿ ਇਸ ਦੇ ਮੁਕਾਬਲੇ 1997-98 ਵਿਚ 417.73 ਕਰੋੜ ਰੁਪਏ ਸੀ । ਰਾਜ ਸਰਕਾਰ ਨੇ 1998-99 ਦੀ ਸਲਾਨਾ ਯੋਜਨਾ ਵਿਚ 58.49 ਕਰੋੜ ਰੁਪਏ ਦੇ ਖਰਚ ਨਾਲ 34 ਨਵੀਆਂ ਕੇਂਦਰੀ ਸਪਾਂਸਰ ਸਕੀਮਾਂ ਸ਼ੁਰੂ ਕੀਤੀਆਂ ਹਨ । ਰਾਜ ਸਰਕਾਰ ਭਾਰਤ ਸਰਕਾਰ ਤੇ ਜ਼ੋਰ ਪਾ ਰਹੀ ਹੈ ਕਿ ਕੇਂਦਰੀ-ਸਪਾਂਸਰ ਸਕੀਮਾਂ ਫੰਡਾਂ ਸਹਿਤ ਰਾਜਾਂ ਨੂੰ ਟਰਾਂਸਫਰ ਕਰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਜਿਵੇਂ ਕਿ ਵਾਸਤਵਿਕ ਸੰਘੀ (ਫੈਡਰਲ) ਪਾਲਿਸੀ ਦੇ ਅਰਥਾਂ ਵਿਚ ਇਹ ਲੋੜੀਂਦਾ ਹੈ । ਇਸ ਤੋਂ ਇਲਾਵਾ ਇਨ੍ਹਾਂ ਸਾਰੀਆਂ ਸਕੀਮਾਂ ਦੇ ਵਿਸ਼ਾ-ਵਸਤੂ ਤੇ ਕਵਰੇਜ ਦਾ ਫੈਸਲਾ ਕਰਨ ਸਮੇਂ ਰਾਜ ਸਰਕਾਰਾਂ ਦੇ ਸਹਿਯੋਗ ਦੀ ਬਹੁਤ ਜ਼ਰੂਰਤ ਹੈ । ਇਹ ਲਾਜ਼ਮੀ ਹੈ ਕਿ ਰਾਜਾਂ ਨੂੰ ਕਾਫੀ ਆਪਣੀ ਮਰਜ਼ੀ ਤੇ ਪਰਿਵਰਤਨਸ਼ੀਲਤਾ ਦੀ ਇਜਾਜ਼ਤ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਸਥਾਨਕ ਲੋੜਾਂ ਅਨੁਸਾਰ ਕੇਂਦਰੀ ਸਪਾਂਸਰ ਸਕੀਮਾਂ ਵਿਚ ਤਬਦੀਲੀਆਂ ਕਰਨ ਦੀ ਇਜਾਜ਼ਤ ਦਿੱਤੀ ਜਾਵੇ । ਇਹ ਤਜਵੀਜ਼ ਕੀਤਾ ਗਿਆ ਹੈ ਕਿ ਰਾਜਾਂ ਨੂੰ ਕਿਸੇ ਕੇਂਦਰ ਸਪਾਂਸਰ ਸਕੀਮ ਤੋਂ ਉਸੇ ਸੈਕਟਰ ਦੀ ਕਿਸੇ ਹੋਰ ਸਕੀਮ ਨੂੰ ਫੰਡ ਬਦਲਣ ਦੀ ਵੀ ਇਜਾਜ਼ਤ ਦਿੱਤੀ ਜਾਵੇ । ਰਾਜ ਸਰਕਾਰ ਨੂੰ ਉਨ੍ਹਾਂ ਸਕੀਮਾਂ ਦੇ ਸਬੰਧ ਵਿਚ ਹੋਰ ਵੀ ਅਜ਼ਾਦੀ ਦਿੱਤੀ ਜਾਣੀ ਚਾਹੀਦੀ ਹੈ ਜੋ ਆਖਰ ਵਿਚ ਕੇਂਦਰੀ ਸਪਾਂਸਰ ਸੈਕਟਰ ਵਿਚ ਰੱਖੀਆਂ ਜਾਣੀਆਂ ਹਨ ।

**ਪੰਜਾਬ ਦੀ ਆਰਥਿਕ ਵਿਵਸਥਾ ਨੂੰ ਮੁੜ ਸੁਰਜੀਤ ਕਰਨ ਦੀ ਨੀਤੀ :**

120. ਮੈਂ ਪਹਿਲਾਂ ਹੀ ਪੰਜਾਬ ਦੀ ਆਰਥਿਕ ਵਿਵਸਥਾ ਦੇ ਸਬੰਧ ਵਿਚ ਸਮੁੱਚੇ ਵਿਚਾਰ ਪ੍ਰਗਟ ਕਰ ਚੁੱਕਾ ਹਾਂ । ਭਾਵੇਂ ਪ੍ਰਤੀ ਜੀਅ ਆਮਦਨ ਅਤੇ ਰਾਜ ਦੀ ਸਮੁੱਚੀ ਘਰੇਲੂ ਪੈਦਾਵਾਰ ਵਿਚ ਵਾਧਾ ਹੋਇਆ ਹੈ ਪਰੰਤੂ ਫਿਰ ਵੀ ਇਹ ਸਪਸ਼ਟ ਹੈ ਕਿ ਇਸ ਨੂੰ ਬਹੁਤ ਜ਼ਿਆਦਾ ਉੱਚਾ ਚੁੱਕਣ ਦੀ ਲੋੜ ਹੈ ਅਤੇ ਪੰਜਾਬ ਦੀ ਆਰਥਿਕ ਵਿਵਸਥਾ ਵਿਚ ਨਵਾਂ ਜੀਵਨ ਭਰਨ ਅਤੇ ਇਸ ਨੂੰ ਪੁਨਰ ਸੁਰਜੀਤ ਕਰਨ ਦੀ ਲੋੜ ਬਹੁਤ ਜ਼ਿਆਦਾ ਹੈ । ਇਸ ਟੀਚੇ ਨੂੰ ਪ੍ਰਾਪਤ ਕਰਨ ਲਈ ਇਹ ਤਜਵੀਜ਼ ਦਿੱਤੀ ਜਾਂਦੀ ਹੈ ਕਿ ਮੋਟੇ ਤੌਰ ਤੇ ਉਸ ਖੇਤਰ ਬਾਰੇ ਨਿਰਦੇਸ਼ ਦਿੱਤਾ ਜਾਵੇ ਜਿਸ ਵਿਚ ਇਸ ਮੰਤਵ ਨੂੰ ਪੂਰਾ ਕਰਨ ਲਈ ਮੁੱਖ ਯਤਨ ਕੀਤੇ ਜਾਣਗੇ ।

121. ਭਾਵੇਂ 1980-81 ਤੋਂ ਪੰਜਾਬ ਦੀ ਆਰਥਿਕ ਵਿਵਸਥਾ ਦੇ ਢਾਂਚੇ ਵਿਚ ਬਹੁਤ ਘੱਟ ਪਰਿਵਰਤਨ ਹੋਏ ਹਨ ਪਰੰਤੂ ਇਹ ਗੱਲ ਮਹੱਤਵਪੂਰਨ ਹੈ ਕਿ ਰਾਜ ਦੀ ਕੁਲ ਘਰੇਲੂ ਪੈਦਾਵਾਰ ਸਾਲ 1980-81 ਤੋਂ ਭਾਵੇਂ ਪੰਜਾਬ ਦੇ ਅਰਥਚਾਰੇ ਦੀ ਬਣਤਰ ਵਿਚ ਕੇਵਲ ਥੋੜ੍ਹੀਆਂ ਜਿਹੀਆਂ ਤਬਦੀਲੀਆਂ ਹੀ ਆਈਆਂ ਹਨ ਫਿਰ ਵੀ ਇਹ ਮਹੱਤਵਪੂਰਨ ਹੈ ਕਿ ਰਾਜ ਦੇ ਕੁਲ ਘਰੇਲੂ ਉਤਪਾਦਨ ਵਿਚ ਜ਼ਰਾਇਤੀ ਸੈਕਟਰ ਦਾ ਹਿੱਸਾ ਸਾਲ 1980-81 ਵਿਚ 33.76 ਫ਼ੀਸਦੀ ਸੀ । ਉਹ 1996-97 ਵਿਚ ਘੱਟ ਕੇ 28.30 ਫ਼ੀਸਦੀ ਰਹਿ ਗਿਆ ਹੈ । ਪਸ਼ੂ ਧਨ ਖੇਤਰ ਦਾ ਯੋਗਦਾਨ ਜੋ ਸਾਲ 1980-81 ਵਿਚ 14.44 ਫ਼ੀਸਦੀ ਸੀ ਉਹ 96-97 ਵਿਚ ਵੱਧ ਕੇ 15.53 ਫ਼ੀਸਦੀ ਹੋ ਗਿਆ ਹੈ । ਪੰਜਾਬ ਦੀ ਆਰਥਿਕ ਵਿਵਸਥਾ

ਵਿਚ ਜ਼ਰਾਇਤੀ ਪ੍ਰਭਾਵ ਉਸ ਸਮੇਂ ਉੱਘੜ ਕੇ ਸਾਹਮਣੇ ਆਉਂਦਾ ਹੈ ਜਦੋਂ ਅਸੀਂ ਇਹ ਵੇਖਦੇ ਹਾਂ ਕਿ ਰਾਜ ਦੀ ਸਮੁੱਚੀ ਅਰਥ-ਵਿਵਸਥਾ ਵਿਚ ਜ਼ਰਾਇਤੀ ਅਤੇ ਪਸ਼ੂ-ਧਨ ਦੋਹਾਂ ਸੈਕਟਰਾਂ ਦਾ ਸਾਂਝਾ ਹਿੱਸਾ ਸਾਲ 1996-97 ਵਿਚ 43.83 ਫ਼ੀਸਦੀ ਸੀ ਜਦ ਕਿ ਰਾਸ਼ਟਰ ਪੱਧਰ ਤੇ ਇਹ 24.21 ਫ਼ੀਸਦੀ ਸੀ। ਨਿਰਮਾਣ ਦੇ ਸੈਕਟਰ ਵਿਚ ਯੋਗਦਾਨ ਕਾਫ਼ੀ ਵਧਿਆ ਹੈ ਜੋ 1980-81 ਵਿਚ 11.66 ਫ਼ੀਸਦੀ ਸੀ, ਉਹ ਵੱਧ ਕੇ 1996-97 ਵਿਚ 21.33 ਫ਼ੀਸਦੀ ਹੋ ਗਿਆ ਹੈ। ਤੀਜਾ ਸੈਕਟਰ ਜੋ ਵਪਾਰ, ਟਰਾਂਸਪੋਰਟ, ਬੈਂਕਿੰਗ, ਪਬਲਿਕ, ਪ੍ਰਸ਼ਾਸਨ, ਸਿੱਖਿਆ ਅਤੇ ਸਿਹਤ ਆਦਿ ਵਰਗੀਆਂ ਵੱਖ ਵੱਖ ਸੇਵਾਵਾਂ ਵਾਲਾ ਹੈ, ਦਾ ਯੋਗਦਾਨ 1996-97 ਵਿਚ 26.88 ਫ਼ੀਸਦੀ ਸੀ ਜਦ ਕਿ ਔਸਤ ਰਾਸ਼ਟਰੀ ਯੋਗਦਾਨ 42.24 ਫ਼ੀਸਦੀ ਸੀ।

122. ਖੇਤੀਬਾੜੀ (ਪਸ਼ੂ-ਧਨ ਸਮੇਤ) ਨਿਰਮਾਣ ਅਤੇ ਤੀਜੇ ਸੈਕਟਰ ਦੀਆਂ ਅੱਠਵੀਂ ਯੋਜਨਾ ਵਿਚ ਔਸਤ ਸਾਲਾਨਾ ਵਿਕਾਸ-ਦਰਾਂ ਕ੍ਰਮਵਾਰ 3.0 ਫ਼ੀਸਦੀ, 9.92 ਫ਼ੀਸਦੀ ਅਤੇ 4.08 ਫ਼ੀਸਦੀ ਸਨ। ਇਸ ਦਾ ਨਤੀਜਾ 4.81 ਫ਼ੀਸਦੀ ਦੀ ਸਮੁੱਚੀ ਵਿਕਾਸ ਦਰ ਹੈ। ਇਸ ਤੋਂ ਸਪੱਸ਼ਟ ਹੈ ਕਿ ਰਾਜ ਦੀ ਅਰਥ-ਵਿਵਸਥਾ ਵਿਚ ਜ਼ਰਾਇਤੀ ਸੈਕਟਰ ਦੀ ਬੜੀ ਅਹਿਮ ਭੂਮਿਕਾ ਹੈ। ਕਿਉਂ ਜੋ ਜ਼ਰਾਇਤੀ ਉਤਪਾਦਨ ਲਗਭਗ ਬਹੁਤ ਘਟ ਗਿਆ ਹੈ। ਇਸ ਲਈ ਕਣਕ, ਝੋਨੇ ਦੀ ਫ਼ਸਲੀ-ਚੱਕਰ ਵਿਚ ਵਿਭਿੰਨਤਾ ਲਿਆਉਣ ਲਈ ਇਕ ਨੀਤੀ ਅਪਣਾਏ ਜਾਣ ਅਤੇ ਜ਼ਰਾਇਤੀ ਪ੍ਰਾਸੈਸਿੰਗ ਰਾਹੀਂ ਜ਼ਰਾਇਤੀ ਉਪਜ ਦੇ ਮੁੱਲ ਵਿਚ ਵਾਧਾ ਕਰਨ ਨੂੰ ਯਕੀਨੀ ਬਣਾਉਣ ਦੀ ਲੋੜ ਹੈ। ਰਾਜ ਦੇ ਘਰੇਲੂ ਉਤਪਾਦਨ ਲਈ, ਜੋ ਜ਼ਰਾਇਤੀ ਅਤੇ ਪਸ਼ੂ-ਧਨ ਸੈਕਟਰ ਹੁਣ ਤਕ ਘੱਟਿਆ ਰਿਹਾ ਹੈ, ਵਿਚ ਯੋਗਦਾਨ ਵਧਾਉਣ ਲਈ ਮੁੱਖ ਨੀਤੀ ਪ੍ਰੋਤਸਾਹਨਾਂ ਦੀ ਲੋੜ ਹੈ। ਭਾਵੇਂ ਨਿਰਮਾਣ ਦੇ ਸੈਕਟਰ ਵਿਚ ਬਿਹਤਰੀ ਦਿਖਾਈ ਦਿੱਤੀ ਹੈ ਲੇਕਿਨ ਫਿਰ ਵੀ ਇਸ ਵਿਚ ਹੋਰ ਬਿਹਤਰੀ ਦੇ ਕਾਫ਼ੀ ਮੌਕੇ ਹਨ ਅਤੇ ਇਸ ਉਦੇਸ਼ ਲਈ ਨਵੀਂ ਨੀਤੀ ਅਪਣਾਉਣੀ ਜ਼ਰੂਰੀ ਹੈ।

**ਪੰਜਾਬ ਖੇਤੀਬਾੜੀ-ਦੁਆਰਾ ਪ੍ਰਫੁੱਲਿਤ ਕਰਨ ਦੀ ਲੋੜ :**

123. ਪੰਜਾਬ ਰਾਜ ਕੇਂਦਰ ਅਨਾਜ ਭੰਡਾਰ ਵਿਚ ਕਣਕ ਲਈ 60 ਫ਼ੀਸਦੀ ਅਤੇ ਝੋਨੇ ਲਈ 40 ਫ਼ੀਸਦੀ ਤੋਂ ਵੀ ਵੱਧ ਯੋਗਦਾਨ ਪਾਉਂਦਾ ਹੈ ਜਿਸ ਨਾਲ ਭਾਰਤ ਅੰਨ ਦੇ ਖੇਤਰ ਵਿਚ ਸਵੈ-ਨਿਰਭਰ ਬਣ ਗਿਆ ਹੈ। ਇਸ ਟੀਚੇ ਤੱਕ ਪਹੁੰਚਣ ਲਈ ਭਾਰੀ ਆਰਥਿਕ ਲਾਗਤ ਕਰਨੀ ਪਈ ਹੈ। ਉਤਪਾਦਕਤਾ ਦੀ ਦੀਰਘ ਕਾਲੀਨ ਵਿਕਾਸ-ਦਰ 5.4 ਫ਼ੀਸਦੀ ਤੋਂ ਘੱਟ ਕੇ 2.3 ਫ਼ੀਸਦੀ ਰਹਿ ਗਈ ਹੈ। ਇਸ ਤੋਂ ਇਲਾਵਾ ਖੇਤ ਦਾ ਆਕਾਰ ਘੱਟ ਗਿਆ ਹੈ ਅਤੇ ਹੁਣ 70 ਫ਼ੀਸਦੀ ਖੇਤ 4 ਹੈਕਟੇਅਰ ਤੋਂ ਘੱਟ ਹਨ। ਪਿਛਲੇ ਇਕ ਦਹਾਕੇ ਵਿਚ ਵਾਸਤਵਿਕ ਖੇਤੀ ਆਮਦਨ 6,600 ਰੁਪਏ ਤੋਂ ਘੱਟ ਕੇ 6,100 ਰੁਪਏ ਪ੍ਰਤੀ ਹੈਕਟੇਅਰ ਰਹਿ ਗਈ ਹੈ। ਕਣਕ ਝੋਨੇ ਦੀ ਪ੍ਰਚਲਿਤ ਫ਼ਸਲੀ ਪ੍ਰਣਾਲੀ ਵਿਚ ਇਨਪੁਟਸ ਆਦਿ ਦੀ ਜ਼ਿਆਦਾ ਵਰਤੋਂ ਅਤੇ ਭਾਰੀ ਰਸਾਇਣਕ ਖਾਦਾਂ ਦੀ ਵਰਤੋਂ ਹੋਣ ਕਾਰਣ ਧਰਤੀ ਦੀ ਉਪਜਾਊ ਸ਼ਕਤੀ ਘਟੀ ਹੈ ਤੇ ਕੁਦਰਤੀ ਸਾਧਨਾਂ ਦੇ ਸੋਸ਼ਣ ਕਾਰਨ ਰਾਜ ਦੇ ਕੁਝ ਭਾਗਾਂ ਵਿਚ ਜਲ-ਪੱਧਰ ਨੀਵਾਂ ਹੋ ਗਿਆ ਹੈ, ਕੁਝ ਭਾਗਾਂ ਵਿਚ ਸੇਮ ਵਧ ਗਈ ਹੈ ਅਤੇ ਚੌਗਿਰਦੇ ਵਿਚ ਅਸੰਤੁਲਨ ਪੈਦਾ ਹੋ ਗਿਆ ਹੈ।

[ਵਿੱਤ ਅਤੇ ਯੋਜਨਾ ਮੰਤਰੀ]

124. ਭਾਵੇਂ ਪੰਜਾਬ ਦੀ ਖੇਤੀਬਾੜੀ ਲਈ ਸਬਸਿਡੀਆਂ 1000 ਕਰੋੜ ਰੁਪਏ ਸਾਲਾਨਾ ਤਕ ਵਧਾਏ ਜਾਣ ਬਾਰੇ ਅਕਸਰ ਵਧਾ-ਚੜ੍ਹਾ ਕੇ ਕਿਹਾ ਜਾਂਦਾ ਹੈ ਲੇਕਿਨ ਜ਼ਰਾਇਤੀ ਪੈਦਾਵਾਰ ਦੀ ਕੀਮਤ ਘੱਟ ਰੱਖਣ ਨਾਲ ਕਿਸਾਨਾਂ ਨੂੰ ਜੋ ਪ੍ਰਤੀ ਸਾਲ 4,000 ਕਰੋੜ ਰੁਪਏ ਤੱਕ ਦਾ ਨੁਕਸਾਨ ਵੱਧਦਾ ਜਾਂਦਾ ਹੈ, ਉਸ ਬਾਰੇ ਕੋਈ ਨਹੀਂ ਸੋਚਦਾ । ਇਸ ਪ੍ਰਕਾਰ ਕਿਸਾਨਾਂ ਨੂੰ ਹਰ ਸਾਲ 3,000 ਕਰੋੜ ਰੁਪਏ ਦੀਆਂ ਨਾਕਾਰਾਤਮਕ ਸਬਸਿਡੀਆਂ (ਰਿਟਰਨਾਂ) ਮਿਲਦੀਆਂ ਹਨ । ਇਸ ਦਾ ਭਾਵ ਇਹ ਹੈ ਪੰਜਾਬ ਦੀ ਖੇਤੀਬਾੜੀ ਤੇ ਨਿਰੋਲ 34 ਫੀਸਦੀ ਲੱਗਣ ਵਾਲਾ ਟੈਕਸ ਪੰਜਾਬ ਦੀ ਕੁੱਲ ਘਰੇਲੂ ਉਪਜ ਤੇ ਲੱਗਦਾ ਹੈ । ਵਾਸਤਵਿਕ ਸਿੱਟਾ ਇਹ ਹੈ ਕਿ ਪੰਜਾਬ ਦੇ ਤਕਰੀਬਨ 70 ਫ਼ੀਸਦੀ ਕਿਸਾਨਾਂ ਨੂੰ ਰਾਜ ਦੀ ਔਸਤ ਪ੍ਰਤੀ ਜੀਅ ਆਮਦਨ ਨਾਲੋਂ ਘੱਟ ਆਮਦਨ ਮਿਲਦੀ ਹੈ । ਇਸ ਦਾ ਮੁਕਾਬਲਾ ਵਿਸ਼ਵ ਦੀ ਖੇਤੀਬਾੜੀ ਨਾਲ ਕਰੀਏ ਤਾਂ ਉਥੇ ਨਿਰੋਲ ਸਬਸਿਡੀ ਮਿਲਦੀ ਹੈ । ਦੂਜੀ ਵਾਰ ਮਿਲਣ ਵਾਲੀ ਸਬਸਿਡੀ ਉਤੇ ਇਸ ਦੇ ਮੁੱਲ ਦਾ 18 ਫ਼ੀਸਦੀ ਟੈਕਸ ਜਾਪਾਨੀ ਜ਼ਰਾਇਤੀ ਉਪਜ ਦੇ 72 ਫ਼ੀਸਦੀ ਯੂਰਪੀ ਭਾਈਚਾਰੇ ਤੇ, 37 ਫ਼ੀਸਦੀ ਅਤੇ ਅਮਰੀਕੀ ਖੇਤੀਬਾੜੀ ਦੀ ਆਮਦਨ ਤੇ 26 ਫ਼ੀਸਦੀ ਤਕ ਟੈਕਸ ਨਹੀਂ ਲੱਗਦਾ ।

125. ਇਸ ਪ੍ਰਕਾਰ ਖੇਤੀਬਾੜੀ ਦੇ ਸਬੰਧ ਵਿਚ ਸਮੁੱਚਾ ਆਰਥਿਕ ਦ੍ਰਿਸ਼ ਬੜਾ ਉਦਾਸੀ ਵਾਲਾ ਹੈ । ਖੇਤੀਬਾੜੀ ਖੇਤਰ ਵਿਚ ਖੋਜ ਦੇ ਮੁੱਖ ਯਤਨ ਕਰਨੇ ਚਾਹੀਦੇ ਹਨ ਤਾਂ ਜੋ ਨਵੀਆਂ ਕਾਢਾਂ ਅਤੇ ਨਵੀਆਂ ਤਕਨਾਲੋਜੀਆਂ ਸਾਡੇ ਕਿਸਾਨਾਂ ਨੂੰ ਉਚੇਰੇ ਮੁੱਲ ਵਾਲੀਆਂ ਜ਼ਰਾਇਤੀ ਫ਼ਸਲਾ ਦੇ ਉਦਪਾਦਨ ਵਧਾਉਣ ਵਿਚ ਮਦਦ ਕਰਨ । ਅਧਿਕ ਯਤਨਾਂ ਨਾਲ ਕਿਸਾਨਾਂ ਦੇ ਘਰਾਂ ਦੇ ਨੇੜੇ ਹੀ ਉਨ੍ਹਾਂ ਨੂੰ ਨਵੀਆਂ ਤਕਨਾਲੋਜੀਆਂ ਨੂੰ ਸੋਧਣ ਅਨੁਕੂਲਨ ਅਤੇ ਪਹੁੰਚਾਉਣ ਦੀ ਲੋੜ ਹੈ । ਦਿਹਾਤੀ ਖੇਤਰਾਂ ਵਿਚ ਪੰਜਾਬੀ ਪੁਸਤਕਾਂ ਦੀ ਖ਼ਰੀਦ ਦੀ ਯੋਜਨਾ ਸਕੀਮ ਰਾਹੀਂ ਕਿਸਾਨਾਂ ਨੂੰ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦਾ ਸਬੰਧਿਤ ਸਾਹਿਤ ਉਪਲਬਧ ਕਰਵਾਇਆ ਜਾਵੇਗਾ । ਕਿਸਾਨ ਦੀ ਕਰਜ਼ਦਾਰੀ ਨੂੰ ਘਟਾਉਣ ਦੀ ਬਹੁਤ ਜ਼ਿਆਦਾ ਲੋੜ ਹੈ । ਖੇਤੀ ਲਈ ਕਰਜ਼ਿਆਂ ਦੀ ਜ਼ਰੂਰਤ ਨੂੰ ਵੀ ਸੋਧ ਦੇਣ ਦੀ ਲੋੜ ਹੈ । ਕਿਸਾਨਾਂ ਦੀਆਂ ਲੋੜਾਂ ਦੀ ਪੂਰਤੀ ਕਰਨ ਦੇ ਨਾਲ ਨਾਲ ਖੇਤੀਬਾੜੀ ਤੇ ਉਸ ਦੀ ਨਿਰਭਰਤਾ ਨੂੰ ਘਟਾਉਣਾ ਚਾਹੀਦਾ ਹੈ । ਸਾਡਾ ਮੁੱਖ ਜ਼ੋਰ ਡੇਅਰੀ ਉਦਯੋਗ, ਦੁੱਧ ਨੂੰ ਪ੍ਰਾਸੈਸ ਕਰਨ, ਮੁਰਗੀ ਪਾਲਣ, ਮੱਛੀ ਪਾਲਣ ਅਤੇ ਬਾਗ਼ਬਾਨੀ ਤੇ ਹੈ ਜਿਸ ਨਾਲ ਨਾ ਕੇਵਲ ਕਿਸਾਨ ਦੀ ਆਮਦਨ ਵਿਚ ਵਾਧਾ ਹੋਵੇਗਾ ਅਤੇ ਕਰਜ਼ੇ ਦਾ ਭਾਰ ਘਟੇਗਾ ਸਗੋਂ ਇਸ ਨਾਲ ਰੋਜ਼ਗਾਰ ਦੇ ਨਵੇਂ ਮੌਕੇ ਵੀ ਪੈਦਾ ਹੋਣਗੇ ।

126. ਬੀਤੇ ਸਮੇਂ ਵਿਚ ਜ਼ਰਾਇਤੀ ਅਤੇ ਬਾਗ਼ਬਾਨੀ ਉਪਜ ਦੇ ਮੰਡੀਕਰਨ ਨਾਲ ਅਕਸਰ ਪੰਜਾਬ ਦੇ ਕਿਸਾਨ ਦੀ ਬਰਬਾਦੀ ਹੋਈ ਹੈ । ਇਸ ਲਈ ਉਸ ਦੀ ਉਪਜ ਦਾ ਨਿਰਯਾਤ ਅਤੇ ਸਾਰੇ ਦੇਸ਼ ਦੀਆਂ ਮੰਡੀਆਂ ਵਿਚ ਭੇਜਣ ਲਈ ਰਾਜ ਸਰਕਾਰ ਨੇ ਮੁੱਖ ਯਤਨ ਕੀਤੇ ਹਨ ਅਤੇ ਇਸ ਲਈ ਸਰਕਾਰ ਨੇ ਪੰਜਾਬ ਖੇਤੀਬਾੜੀ ਨਿਰਯਾਤ ਕਾਰਪੋਰੇਸ਼ਨ, ਪੰਜਾਬ ਵੇਅਰ ਹਾਊਸਿੰਗ ਕਾਰਪੋਰੇਸ਼ਨ ਅਤੇ ਕੌਨਵੇਅਰ ਰਾਹੀਂ ਭਾਰੀ ਯਤਨ ਕਰਨ ਦੀ ਕੋਸ਼ਿਸ਼ ਕੀਤੀ ਹੈ । ਕੂਲ ਚੇਨ ਅਤੇ ਸੀਤਕਾਰੀ ਵੈਨਾਂ ਰਾਹੀਂ ਸਾਰੇ ਪੰਜਾਬ ਅੰਦਰ ਮਾਲ

ਭੇਜਣ ਨਾਲ ਇਸ ਟੀਚੇ ਦੀ ਪ੍ਰਾਪਤੀ ਵਿਚ ਸਹਾਇਤਾ ਮਿਲੇਗੀ। ਇਸ ਤੋਂ ਇਲਾਵਾ ਪੰਜਾਬੀ ਕਿਸਾਨ ਦੀਆਂ ਆਰਥਿਕ ਹਾਲਤਾਂ ਵਿਚ ਸੁਧਾਰ ਲਿਆਉਣ ਲਈ ਸੜਕਾਂ ਜਾਲ ਭੰਡਾਰਨ, ਜ਼ਰਾਇਤੀ ਅਤੇ ਬਾਗਬਾਨੀ ਤੇ ਡੇਅਰੀ ਉਤਪਾਦ ਦੀ ਢੋਆ-ਢੁਆਈ ਦੀ ਪ੍ਰਣਾਲੀ ਵਿਚ ਸੁਧਾਰ ਕਰਕੇ ਉਸਨੂੰ ਮਜ਼ਬੂਤ ਬਣਾਇਆ ਜਾਵੇਗਾ।

127. ਸੰਖੇਪ ਵਿਚ ਜ਼ਰਾਇਤ ਦ੍ਰਿਸ਼ ਵਿਚ ਪਰਿਵਰਤਨ ਲਿਆਉਣ ਦੀ ਨੀਤੀ ਬਹੁਮੁੱਖੀ ਹੈ। ਮੌਜੂਦਾ ਪ੍ਰਣਾਲੀ ਨੂੰ ਨਵੀਂ ਸੇਧ ਦੇ ਕੇ ਕਿਸਾਨ ਲਈ ਉਚਿੱਤ ਕਰਜ਼ੇ ਉਪਲੱਬਧਤਾ ਨੂੰ ਯਕੀਨੀ ਬਣਾਇਆ ਜਾਵੇਗਾ। ਡੇਅਰੀ, ਮੁਰਗੀ ਪਾਲਣ, ਮੱਛੀ ਪਾਲਣ, ਮਧੂ ਮੱਖੀ ਪਾਲਣ, ਖੁੰਬਾਂ ਦੀ ਕਾਸ਼ਤ ਦੇ ਖੇਤਰ ਵਿਚ ਨਵਾਂ ਹੰਭਲਾ ਮਾਰ ਕੇ ਕਿਸਾਨ ਦੀ ਆਮਦਨ ਵਧਾਈ ਜਾਵੇਗੀ। ਅਸਲ ਵਿਚ ਖੇਤੀ ਦੀ ਪੈਦਾਵਾਰ ਵਿਚ ਵਿਭਿੰਨਤਾ ਲਿਆਉਣ ਲਈ ਇਕ ਮੁੱਖ ਕਾਰਜ ਯੋਜਨਾ ਆਰੰਭ ਕੀਤੀ ਜਾਵੇਗੀ ਅਤੇ ਵਧੇ ਮੁਲ ਵਾਲੀਆਂ ਫ਼ਸਲਾਂ ਨੂੰ ਕਾਮਯਾਬੀ ਨਾਲ ਬੀਜਿਆ ਜਾਵੇਗਾ। ਜ਼ਰਾਇਤੀ ਉਪਜ ਦੇ ਨਿਰਯਾਤ ਅਤੇ ਮੰਡੀਕਰਨ ਸਬੰਧੀ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਬਣਾਇਆ ਜਾਵੇਗਾ। ਇਸ ਤੋਂ ਇਲਾਵਾ ਨਵੇਂ ਪ੍ਰੋਤਸਾਹਨ ਦੀ ਸਹਾਇਤਾ ਨਾਲ ਖੇਤੀ ਆਧਾਰਤ ਸਨੱਅਤਾਂ ਸਥਾਪਿਤ ਕੀਤੀਆਂ ਜਾਣਗੀਆਂ ਤਾਂ ਕਿ ਕਿਸਾਨ ਨੂੰ ਆਪਣੀ ਫ਼ਸਲ ਦੀ ਉਪਜ ਨੂੰ ਮੰਡੀਕਰਨ ਦੇ ਸਬੰਧ ਵਿਚ ਚਿੰਤਾ ਨਾ ਕਰਨੀ ਪਵੇ ਅਤੇ ਇਸ ਤਰ੍ਹਾਂ ਉਸ ਨੂੰ ਗੈਰ-ਰਵਾਇਤੀ ਅਤੇ ਵਧੇਰੇ ਮੁੱਲ ਵਾਲੀਆਂ ਫ਼ਸਲਾਂ ਬੀਜਣ ਲਈ ਪ੍ਰੇਰਨਾ ਦਿੱਤੀ ਜਾਵੇ। ਇਸ ਲਈ ਇਹ ਆਸ ਕੀਤੀ ਜਾਂਦੀ ਹੈ ਕਿ ਇਹ ਸਾਰੇ ਪ੍ਰੋਤਸਾਹਨ ਰਾਜ ਨੂੰ ਜ਼ਰਾਇਤੀ ਵਿਕਾਸ ਦੀ ਦਰ ਵਧਾਉਣ ਦੇ ਸਮਰੱਥ ਬਣਾਉਣਗੇ ਤੇ ਇਸ ਨਾਲ ਜ਼ਰਾਇਤੀ ਸੈਕਟਰ ਵਿਚ ਵੱਡੀ ਪੁਲਾਂਘ ਪੁੱਟੀ ਜਾਵੇਗੀ।

**ਉਦਯੋਗਾਂ ਨੂੰ ਵਧਾਉਣ ਦੀ ਨੀਤੀ :**

128. ਭਾਵੇਂ ਕਈ ਸਾਲਾਂ ਵਿਚ ਰਾਜ ਵਿਚ ਕਈ ਸਨਅਤਾਂ ਲਈ ਯੂਨਿਟ ਹੋਂਦ ਵਿਚ ਆਏ ਹਨ, ਪਰੰਤੂ ਇਸ ਵਿਚਾਰ ਨਾਲ ਉਦਯੋਗਿਕ ਖੇਤਰਾਂ ਵਿਚ ਵਿਕਾਸ ਦੀ ਦਰ ਵਧਾਏ ਜਾਣ ਦੀ ਲੋੜ ਹੈ ਜਿਸ ਨਾਲ ਸਿਰਫ ਪ੍ਰਤੀ-ਜੀਅ ਆਮਦਨ ਹੀ ਨਾ ਵਧੇ ਸਗੋਂ ਰੋਜ਼ਗਾਰ ਦੇ ਨਵੇਂ ਮੌਕੇ ਵੀ ਪੈਦਾ ਹੋਣ। ਉਦਯੋਗਿਕ ਖੇਤਰ ਵਿਚ ਵਿਸ਼ੇਸ਼ ਕਰਕੇ ਬਿਜਲੀ ਸੜਕਾਂ, ਟਰਾਂਸਪੋਰਟ ਅਤੇ ਸੰਚਾਰ ਦੇ ਤਕੜੇ ਬੁਨਿਆਦੀ ਢਾਂਚੇ ਦੀ ਚੰਗੀ ਉਪਲਬਧਤਾ ਬਿਨਾਂ ਉਦਯੋਗਿਕ ਖੇਤਰ ਵਿਚ ਵੱਡੀ ਪੁਲਾਂਘ ਪੁੱਟਣਾ ਸੰਭਵ ਨਹੀਂ ਹੈ। ਬੁਨਿਆਦੀ ਢਾਂਚੇ ਵਿਚ ਮੂਲ ਪਰਿਵਰਤਨ ਲਿਆਉਣ, ਮੌਜੂਦਾ ਬੁਨਿਆਦੀ ਢਾਂਚੇ ਵਿਚ ਭਾਰੀ ਸੁਧਾਰ ਕਰਨ ਅਤੇ ਨਵੀਆਂ ਫੈਕਟਰੀਆਂ ਦੀ ਸਥਾਪਨਾ ਲਈ ਭਾਰੀ ਪੂੰਜੀ ਨਿਵੇਸ਼ ਸ਼ਾਮਲ ਹੋਵੇਗਾ। ਭਾਵੇਂ ਰਾਜ ਸਰਕਾਰ ਵਰਤਮਾਨ ਉਪਲਬਧ ਸਾਧਨਾਂ ਦੀ ਵੱਧ ਤੋਂ ਵੱਧ ਵਰਤੋਂ ਦੇ ਯਤਨ ਕਰੇਗੀ ਅਤੇ ਵਰਤਮਾਨ ਪ੍ਰਣਾਲੀ ਨੂੰ ਨਵੀਂ ਸੇਧ ਦੇਵੇਗੀ ਪਰ ਇਸ ਦੇ ਨਾਲ ਹੀ ਬੁਨਿਆਦੀ ਢਾਂਚੇ ਨੂੰ ਪੁਨਰ-ਸੁਰਜੀਤ ਕਰਨ ਅਤੇ ਨਵਿਆਉਣ ਲਈ ਰਾਜ ਦੇ ਫੰਡਾਂ ਨੂੰ ਮਖਸੂਸ ਕੀਤਾ ਜਾਵੇਗਾ ਅਤੇ ਪ੍ਰਾਈਵੇਟ ਪੂੰਜੀ ਨੂੰ ਵੀ ਲਗਾਇਆ ਜਾਵੇਗਾ। ਇਸ ਅਨੁਸਾਰ ਸਾਲ 1998-99 ਦੀ ਸਲਾਨਾ ਯੋਜਨਾ ਵਿਚ ਬਿਜਲੀ, ਸੜਕਾਂ ਟਰਾਂਸਪੋਰਟ, ਸਨਅਤੀ ਪ੍ਰੋਤਸਾਹਨਾਂ ਅਤੇ ਬੁਨਿਆਦੀ ਢਾਂਚੇ ਆਦਿ ਮਹੱਤਵਪੂਰਨ ਸੈਕਟਰਾਂ ਲਈ 956.17 ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਸਹੀ ਦਿਸ਼ਾ ਵੱਲ ਚੁੱਕੇ ਕਦਮਾਂ ਦਾ ਸੂਚਕ ਹੈ।

[ਵਿੱਤ ਅਤੇ ਯੋਜਨਾ ਮੰਤਰੀ]

129. ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਬੀਤੇ ਸਮੇਂ ਵਿਚ ਉਦਯੋਗਿਕ ਖੇਤਰ ਵਿਚ ਪੂੰਜੀ ਨਿਵੇਸ਼ਾਂ ਤੋਂ ਇੱਛਿਤ ਸਿੱਟਿਆਂ ਦੀ ਪ੍ਰਾਪਤੀ ਨਹੀਂ ਹੋਈ । ਇਸ ਤੋਂ ਇਲਾਵਾ ਉਦਾਰ ਉੱਦਮ ਅਤੇ ਵਿਸ਼ਵ-ਵਿਆਪਕਤਾ ਮੌਜੂਦਾ ਯੁੱਗ ਵਿਚ ਸੰਸਾਰੀਕਰਨ ਉਦਯੋਗ ਵਿਚ ਮੁਕਾਬਲਾ ਬਹੁਤ ਵੱਧ ਗਿਆ ਹੈ । ਅਸਲ ਵਿਚ ਉਦਯੋਗਿਕ ਮੁਕਾਬਲਾ ਨਿਵੇਸ਼ਕਾਰਾਂ ਅਤੇ ਉਪਭੋਗਤਾਵਾਂ ਦੋਹਾਂ ਲਈ ਹੀ ਲਾਭਦਾਇਕ ਰਹੇਗਾ । ਅੱਜ ਕੱਲ੍ਹ ਸਰਕਾਰੀ ਖੇਤਰ ਦੇ ਅਦਾਰਿਆਂ ਦੀ ਭੂਮਿਕਾ ਬਹੁਤ ਘੱਟ ਗਈ ਹੈ । ਇਸ ਲਈ ਰਾਜ ਦੇ ਸਰਕਾਰੀ ਅਦਾਰਿਆਂ ਨੂੰ ਬਜਟੀ ਸਹਾਇਤਾ ਬਹੁਤ ਘੱਟ ਗਈ ਹੈ ਅਤੇ ਸਲਾਨਾ ਯੋਜਨਾ 1998-99 ਵਿਚ ਇਸ ਉਦੇਸ਼ ਲਈ ਕੇਵਲ 63.72 ਕਰੋੜ ਰੁਪਏ ਦਾ ਖਰਚਾ ਤਜਵੀਜ਼ ਕੀਤਾ ਗਿਆ ਹੈ ਜਦੋਂ ਕਿ 1993-94 ਵਿਚ ਸਬੰਧਤ ਉਪਬੰਧ 146.00 ਕਰੋੜ ਰੁਪਏ ਦੇ ਮੁਕਾਬਲੇ ਇਹ ਸਹਾਇਤਾ ਬਹੁਤ ਘੱਟ ਹੈ ।

130. ਦਿਹਾਤੀ ਅਤੇ ਖੇਤੀ ਉਦਯੋਗਾਂ ਦੀ ਪ੍ਰਗਤੀ ਅਤੇ ਵਿਕਾਸ ਦੇ ਸਬੰਧ ਵਿਚ ਵਧੇਰੇ ਜ਼ੋਰ ਦੇਣ ਦੀ ਵੀ ਲੋੜ ਹੈ । ਪੰਜਾਬ ਲਈ ਅਜਿਹਾ ਕਰਨਾ ਅਤਿ ਜ਼ਰੂਰੀ ਹੈ ਕਿਉਂਕਿ ਸਾਡੀ ਅਰਥ ਵਿਵਸਥਾ ਵਿਚ ਖੇਤੀਬਾੜੀ ਪ੍ਰਧਾਨ ਹੈ ਅਤੇ ਇਸ ਤੋਂ ਜ਼ਿਆਦਾ ਖੇਤੀ ਉਪਜ ਦੀ ਵਾਧਰਤਾ ਨੂੰ ਪੂਰਾ ਕਰਨਾ ਪੈਂਦਾ ਹੈ । ਇਸ ਲਈ ਰਾਜ ਸਰਕਾਰ ਨੇ ਖੇਤੀਬਾੜੀ ਉਦਯੋਗਾ ਦੇ ਸਬੰਧ ਵਿਚ ਪ੍ਰੋਤਸਾਹਨਾਂ ਵਿਸ਼ੇਸ਼ ਪੈਕੇਜ ਦਿੱਤਾ ਹੈ । ਫ਼ਾਰਮ ਪੱਧਰ ਤੇ ਉਦਯੋਗਿਕ ਯੂਨਿਟਾ ਦੇ ਤਾਲਮੇਲ ਵਧਾਉਣ ਦੇ ਵਿਚਾਰ ਨਾਲ ਉਦਯੋਗ ਨੂੰ ਦਿਹਾਤੀ ਫੋਕਲ ਪੁਆਇੰਟ ਸਕੀਮ ਦਾ ਅਨਿੱਖੜਵਾਂ ਅੰਗ ਬਣਾ ਦਿੱਤਾ ਗਿਆ ਹੈ । ਡੇਅਰੀ ਉਦਯੋਗ, ਮੱਧੂ ਮੱਖੀ ਪਾਲਣ, ਮੱਛੀ ਪਾਲਣ, ਮੁਰਗੀ ਪਾਲਣ, ਹੈਚਰੀ (ਸੇਣ-ਸਥਾਨ) ਅਤੇ ਫੁੱਲਾਂ ਦੀ ਕਾਸ਼ਤ ਵਰਗੀਆਂ ਸਰਗਰਮੀਆਂ ਵੀ ਦਿਹਾਤੀ ਫੋਕਲ ਪੁਆਇੰਟਾਂ ਦੀ ਫਿਰਨੀ ਤੋਂ ਅੱਧੇ ਕਿਲੋਮੀਟਰ ਦੇ ਘੇਰੇ ਅੰਦਰ-ਅੰਦਰ ਦਿਹਾਤੀ ਫੋਕਲ ਪੁਆਇੰਟਾਂ ਵਿਚ ਸਥਾਪਿਤ ਕੀਤੀਆਂ ਜਾਣ ਵਾਲੀਆਂ ਸਨਅਤੀ ਯੂਨਿਟਾਂ ਲਈ ਉਚੇਰੇ ਪ੍ਰੋਤਸਾਹਨਾਂ ਲਈ ਸਕੀਮ ਅਧੀਨ ਕਵਰ ਕੀਤੀਆਂ ਗਈਆਂ ਹਨ ।

131. ਨਵੇਂ ਨਿਵੇਸ਼ਾਂ ਨੂੰ ਖਿੱਚਣ ਲਈ ਆਕਰਸ਼ਕ ਲਾਭ ਅਤੇ ਪ੍ਰਾਜੈਕਟਾਂ ਨੂੰ ਛੇਤੀ ਜਾਰੀ ਕਰਨਾ ਅਤਿ ਮਹੱਤਵਪੂਰਨ ਹੈ । ਨਿਰਧਾਰਿਤ ਸਮੇਂ ਇਕੋ ਖਿੜਕੀ ਤੋਂ ਭੁਗਤਾਨ ਵਾਲੀ ਪ੍ਰਣਾਲੀ ਨੂੰ ਅਪਣਾਇਆ ਜਾਵੇਗਾ ਅਤੇ ਇਸ ਤੇ ਨਿਰੰਤਰ ਨਜ਼ਰ ਰੱਖੀ ਜਾਵੇਗੀ । ਵੱਖ ਵੱਖ ਬਿਨੈ-ਪੱਤਰ ਫਾਰਮ ਸਮੇਤ ਨਿਵੇਸ਼-ਨੀਤੀ ਦੇ ਢਾਂਚੇ ਅਤੇ ਅਗਵਾਈ-ਲੀਹਾਂ ਨੂੰ ਰਾਜ ਸਰਕਾਰ ਦੇ ਇੰਟਰ-ਨੈਟ ਦੇ ਵੈਬਸਾਈਟ ਤੇ ਲਿਆਂਦਾ ਗਿਆ ਹੈ ਅਤੇ ਇਹ ਵਿਸ਼ਵ ਦੇ ਉੱਦਮਕਰਤਾ ਦੁਆਰਾ ਪਹੁੰਚ ਕਰਨਯੋਗ ਹੈ । ਮੇਰੀ ਸਰਕਾਰ ਅਰਥ ਸਟੇਸ਼ਨ ਰਾਹੀਂ ਅੰਕੜੇ ਦੀ ਬਦਲੀ ਲਈ ਅੰਤਰ-ਰਾਸ਼ਟਰੀ ਸਬੰਧਤਾਂ ਨੂੰ ਮੁਹੱਈਆ ਕਰਵਾ ਕੇ ਰਾਜ ਵਿਚੋਂ ਸਾਫਟ ਵੇਅਰ (ਕੰਪਿਊਟਰ ਆਦਿ ਦੇ ਪ੍ਰੋਗਰਾਮਾਂ) ਦੀ ਨਿਰਯਾਤ ਨੂੰ ਵਧਾਉਣ ਲਈ ਮੁਹਾਲੀ ਵਿਖੇ ਸੌਫਟ ਵੇਅਰ ਤਕਨਾਲੋਜੀ ਪਾਰਕ ਅਤੇ ਇਨਫਰਮੇਸ਼ਨ ਤਕਨਾਲੋਜੀ ਪਾਰਕ ਬਣਾ ਰਹੀ ਹੈ ।

132. ਸਰਕਾਰ ਉਦਯੋਗ ਦੀ ਸਰਗਰਮ ਸ਼ਮੂਲੀਅਤ ਰਾਹੀਂ ਆਈ. ਟੀ. ਆਈਜ਼. ਅਤੇ ਪੌਲੀਟੈਕਨਿਕਸ ਦੇ ਸਿਲੇਬਸ ਦੇ ਢੁਕਵੇਂ ਰੂਪ ਵਿਚ ਸਿਰਜਨਾ ਕਰਕੇ ਉਦਯੋਗ ਦੀਆਂ ਸ਼ਰਤਾਂ ਅਨੁਸਾਰ ਕੁਸ਼ਲ ਕਾਮੇ ਉਪਲਬਧ ਕਰਵਾਉਣ ਲਈ ਵੀ ਕਦਮ ਚੁਕੇਗੀ । ਮੌਜੂਦਾ ਕਾਮਿਆਂ ਦੀ ਕੁਆਲਟੀ ਵਧਾਉਣ ਵਿਚ ਸੁਧਾਰ ਦੇ ਵਿਚਾਰ ਨਾਲ ਉਦਯੋਗਾਂ ਵਿਚ ਮਜੂਦਾ ਕਾਮਿਆਂ ਨੂੰ ਸਿਖਲਾਈ ਦੇਣ ਲਈ ਵਿਸ਼ੇਸ਼ ਸਕੀਮਾਂ ਆਰੰਭ ਕੀਤੀਆਂ ਜਾਣਗੀਆਂ ਜਿਨ੍ਹਾਂ ਲਈ ਪ੍ਰੋਗਰਾਮ ਅਤੇ ਕੋਰਸ ਉਦਯੋਗਿਕ ਐਸੋਸੀਏਸ਼ਨ ਦੇ ਸਲਾਹ ਮਸ਼ਵਰੇ ਨਾਲ ਬਣਾਏ ਜਾਣਗੇ । ਰਾਜ ਦੀ ਆਰਥਿਕਤਾ ਵਿਚ ਬੇਰੋਜ਼ਗਾਰ ਨੌਜਵਾਨਾਂ ਨੂੰ ਹਾਂ ਪੱਖੀ ਅੰਸ਼ਦਾਨ ਪਾਉਣ ਦੇ ਸਮੱਰਥ ਬਣਾਉਣ ਲਈ ਉਨ੍ਹਾਂ ਦੀ ਉੱਦਮੀ ਕੁਸ਼ਲਤਾ ਨੂੰ ਵਧਾਉਣ ਲਈ ਦਿਹਾਤੀ ਖੇਤਰਾਂ ਵਿਚ ਸਿਖਲਾਈ ਕੇਂਦਰ ਖੋਲ੍ਹੇ ਜਾਣਗੇ ।

133. ਕਿਉਂ ਜੋ ਰਾਜ ਸਰਕਾਰ ਨੂੰ ਸਨਅਤੀ ਵਿਕਾਸ ਲਈ ਉਤਸ਼ਾਹਜਨਕ ਤੇ ਮਦਦਗਾਰ ਵਜੋਂ ਕੰਮ ਕਰਨਾ ਪੈਂਦਾ ਹੈ । ਇਸ ਲਈ ਉਦਯੋਗਿਕ ਇਕਾਈਆਂ ਵਿਚ ਰਾਜ ਦੇ ਸਿੱਧੇ ਨਿਵੇਸ਼ ਘੱਟ ਤੋਂ ਘੱਟ ਹੋਣਗੇ ਅਤੇ ਵਾਸਤਵ ਵਿਚ ਰਾਜ ਇਸ ਲਈ ਸੱਚੇ ਦਿਲੋਂ ਯਤਨ ਕਰੇਗਾ ਕਿ ਉਨ੍ਹਾਂ ਵਿਸ਼ੇਸ਼ ਉਦਯੋਗਿਕ ਇਕਾਈਆਂ ਨੂੰ, ਜੋ ਕਿ ਘਾਟੇ ਵਿਚ ਚੱਲ ਰਹੀਆਂ ਹਨ ਵਿਚ, ਨਿਵੇਸ਼ ਨਾ ਕਰੇ ।

134. ਮੇਰੇ ਭਾਸ਼ਣ ਦੇ ਪਹਿਲੇ ਹਿੱਸੇ ਵਿਚ ਉਦਯੋਗਿਕ ਵਿਕਾਸ ਵਧਾਉਣ ਦਾ ਟੀਚਾ ਅਤੇ ਵਿਧੀ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ । ਇਹ ਆਸ ਕੀਤੀ ਜਾਂਦੀ ਹੈ ਕਿ ਬਿਜਲੀ ਸੜਕ-ਜਾਲ, ਬੁਨਿਆਦੀ ਢਾਂਚੇ ਤੇ ਸਨਅਤੀ ਨਿਵੇਸ਼ ਵਰਗੇ ਸੈਕਟਰ ਵਿਚ ਭਾਰੀ ਪੂੰਜੀ ਨਿਵੇਸ਼ ਨਾ ਕੇਵਲ ਸਾਲ 1997-98 ਦੌਰਾਨ ਹੋਏ 41,000 ਕਰੋੜ ਰੁਪਏ ਦੇ ਸਨਅਤੀ ਉਤਪਾਦਨ ਨੂੰ ਸਾਲ 1998-99 ਦੌਰਾਨ ਵਧਾਕੇ 52,000 ਕਰੋੜ ਰੁਪਏ ਹੀ ਕਰੇਗਾ ਅਤੇ ਇਹ ਸਾਰੇ ਉਪਰਾਲੇ 1998-99 ਦੌਰਾਨ ਅਤੇ ਆਉਣ ਵਾਲੇ ਸਾਲਾਂ ਵਿਚ ਵੀ ਸਨਅਤੀ ਵਿਕਾਸ ਦਰ ਵਿਚ 12 ਫ਼ੀਸਦੀ ਵਾਧਾ ਕਰਨ ਵਿਚ ਸਹਾਈ ਹੋਣਗੇ ।

**ਰੋਜ਼ਗਾਰ ਦੇ ਨਵੇਂ ਮੌਕੇ :**

135. ਰਾਜ ਦੀ ਅਰਥ-ਵਿਵਸਥਾ ਦੀ ਪੁਨਰ-ਸੁਰਜੀਤੀ ਦੇ ਸਬੰਧ ਵਿਚ ਮੋਟੇ ਤੌਰ ਤੇ ਖਾਸ ਕਰ ਖੇਤੀਬਾੜੀ ਅਤੇ ਉਦਯੋਗਿਕ ਖੇਤਰਾਂ ਵਿਚ ਨੀਤੀ ਨੂੰ ਦਰਸਾਉਣ ਉਪਰੰਤ, ਮੈਂ ਰੋਜ਼ਗਾਰ ਲਈ ਨਵੇਂ ਮੌਕੇ ਪੈਦਾ ਕਰਨ ਦੇ ਸਬੰਧ ਵਿਚ ਰਾਜ ਦੀਆਂ ਨੀਤੀਆਂ ਨੂੰ ਚਾਲੂ ਕਰਨ ਦੇ ਆਪਣੇ ਅਕੀਦੇ ਉੱਤੇ ਵੀ ਜ਼ੋਰ ਦੇਣਾ ਪਸੰਦ ਕਰਾਂਗਾ । ਰੋਜ਼ਗਾਰ ਪੈਦਾ ਕਰਨ ਦੇ ਕੰਮ ਨੂੰ ਮੇਰੀ ਸਰਕਾਰ ਪਰਮ ਅਗੇਤ ਦਿੰਦੀ ਹੈ ਕਿਉਂਕਿ ਰੋਜ਼ਗਾਰ ਦੇ ਮੌਕੇ ਰੋਟੀ-ਰੋਜ਼ੀ ਦਿੰਦੇ ਹਨ ਅਤੇ ਸਮਾਜਿਕ ਸਮੱਸਿਆਵਾਂ ਨੂੰ ਘੱਟ ਕਰਦੇ ਹਨ ਜੋ ਕਿ ਇਕ ਭਲਾਈ ਰਾਜ ਦੀ ਮੁੱਢਲੀ ਜ਼ਿੰਮੇਵਾਰੀ ਹੈ । ਇਸ ਲਈ ਸਰਕਾਰ ਦਾ ਫੋਕਸ ਸਵੈ-ਰੋਜ਼ਗਾਰ ਦੇ ਮੌਕੇ ਪੈਦਾ ਕਰਨਾ ਬੇਰੁਜ਼ਗਾਰ ਨੌਜੁਆਨਾਂ ਲਈ ਸਿਖਲਾਈ ਦਾ ਉਪਬੰਧ ਕਰਨਾ ਅਤੇ ਰਾਜ ਵਿਚ ਉਦਯੋਗਿਕ ਅਤੇ ਵਪਾਰਕ ਸਰਗਰਮੀਆਂ ਨੂੰ ਵਧਾਉਣਾ ਹੈ । ਇਸ ਸਬਧ ਵਿਚ, ਦਿਹਾਤੀ ਇਲਾਕਿਆਂ ਵਿਚ ਉਦਯੋਗਿਕ ਫੋਕਲ ਪੁਆਇੰਟ ਜ਼ਿਆਦਾ

[ਵਿੱਤ ਅਤੇ ਯੋਜਨਾ ਮੰਤਰੀ]

ਲਾਭਕਾਰੀ ਹੋਣਗੇ ਕਿਉਂਕਿ ਇਸ ਨਾਲ ਉਦਯੋਗਾਂ ਦਾ ਪ੍ਰਸਾਰ, ਰੋਜ਼ਗਾਰ ਲਈ ਸਥਾਨਕ ਮੰਗ ਦੀ ਪੂਰਤੀ ਅਤੇ ਇਸ ਦੁਆਰਾ ਦਿਹਾਤੀ ਸ਼ਹਿਰੀ ਪ੍ਰਵਾਸ ਘੱਟ ਕਰਨਾ ਅਤੇ ਰਵਾਇਤੀ ਦਸਤਕਾਰੀ ਨੂੰ ਮੁੜ ਸਰਜੀਤ ਕਰਨ ਵਿਚ ਸਹਾਇਤਾ ਮਿਲੇਗੀ । ਇਹ ਵੀ ਮਹਿਸੂਸ ਕੀਤਾ ਗਿਆ ਹੈ ਕਿ ਕਾਰੀਗਰਾਂ/ਰਾਜ ਮਿਸਤਰੀਆਂ ਦੇ ਪੱਧਰ ਦੇ ਵਿਅਕਤੀਆਂ ਦੀ ਉਪਲਬਧਤਾ ਵਿਚ ਭਾਰੀ ਖੱਪਾ ਹੈ ਜਿਸਨੂੰ ਜਲਦੀ ਪੂਰਾ ਕੀਤੇ ਜਾਣ ਦੀ ਜ਼ਰੂਰਤ ਹੈ । ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਵਲੋਂ ਲੋੜੀਂਦੇ ਸਿਖਲਾਈ ਇਨਪੁਟਸ ਮੁਹੱਈਆ ਕਰਵਾ ਕੇ ਅਜਿਹੀਆਂ ਕਮੀਆਂ ਤੇ ਕਾਬੂ ਪਾਉਣ ਲਈ ਨਵੀਆਂ ਸਿਖਲਾਈ ਸਕੀਮਾਂ ਤਿਆਰ ਕੀਤੀਆਂ ਗਈਆਂ ਹਨ । ਮੌਜੂਦਾ ਆਈ. ਟੀ. ਆਈਜ਼ ਅਤੇ ਪੋਲੀਟੈਕਨਿਕਾਂ ਵਿਚ ਬੇਰੁਜ਼ਗਾਰ ਯੁਵਕਾਂ ਲਈ ਜ਼ਰੂਰਤ ਤੇ ਆਧਾਰਿਤ ਸਿਖਲਾਈ ਦੇਣ ਲਈ ਕਾਰਵਾਈ ਵੀ ਕੀਤੀ ਜਾਵੇਗੀ । ਰਾਜ ਦੇ ਦਿਹਾਤੀ ਅਤੇ ਸ਼ਹਿਰੀ ਇਲਾਕਿਆਂ ਵਿਚ ਪ੍ਰਾਈਵੇਟ ਸੈਕਟਰ ਅੰਦਰ ਕੰਪਿਊਟਰ ਸਿੱਖਿਆ ਕੇਂਦਰਾਂ ਦੀਆਂ ਸਹੂਲਤਾਂ ਦੇਣ ਲਈ ਸਾਕਾਰਾਤਮਕ ਕਦਮ ਚੁੱਕੇ ਜਾਣਗੇ ।

136. ਵਿਸ਼ੇਸ਼ ਤੌਰ ਤੇ ਦਿਹਾਤੀ ਖੇਤਰਾਂ ਵਿਚ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਲੋੜੀਂਦੀ ਬਹੁ-ਉਦੇਸ਼ੀ ਨੀਤੀ ਨੂੰ ਧਿਆਨ ਵਿਚ ਰੱਖਦੇ ਹੋਇਆਂ ਰਾਜ ਸਰਕਾਰ ਨੇ ਵਿੱਤ ਮੰਤਰੀ ਪੰਜਾਬ ਜੀ ਦੀ ਪ੍ਰਧਾਨਗੀ ਹੇਠ ਇਕ ਕੈਬਨਿਟ ਉਪ-ਕਮੇਟੀ ਕਾਇਮ ਕੀਤੀ ਹੈ । ਇਹ ਕਮੇਟੀ ਵੱਖ ਵੱਖ ਵਿਭਾਗਾਂ, ਕਾਰਪੋਰੇਸ਼ਨਾਂ ਬੋਰਡਾਂ ਅਤੇ ਸਰਕਾਰੀ ਏਜੰਸੀਆਂ ਦੁਆਰਾ ਵੱਖ ਵੱਖ ਖੇਤਰਾਂ ਵਿਚ ਲੋੜੀਂਦੇ ਅਲਪਕਾਲੀ ਅਤੇ ਦੀਰਘਕਾਲੀ ਉਪਾਵਾਂ ਬਾਰੇ ਇਕ ਵਿਸਤ੍ਰਿਤ ਨੀਤੀ ਦੀ ਸਿਫ਼ਾਰਸ਼ ਕਰੇਗੀ । ਕਮੇਟੀ ਨੇ ਇਹ ਸਿਫ਼ਾਰਸ਼ ਕੀਤੀ ਹੈ ਕਿ ਪੁਰਾਣੀਆਂ ਤੇ ਨਵੀਆਂ ਮੰਡੀਆਂ ਵਿਚ ਬਣੇ ਬਣਾਏ ਛੋਟੇ ਬੂਥਾਂ ਦੀ ਅਲਾਟਮੈਂਟ ਵਿਚ ਘੱਟੋ ਘੱਟ 10 ਫੀਸਦੀ ਰਾਖਵਾਂ ਕਰਨ, ਬੇਰੋਜ਼ਗਾਰ ਨੌਜਵਾਨਾਂ ਲਈ ਪੱਟੇ ਦੇ ਆਧਾਰ ਤੇ ਕੀਤਾ ਜਾਵੇ । ਵੱਖ-ਵੱਖ ਸਵੈ-ਰੋਜ਼ਗਾਰ ਉੱਦਮਾਂ ਦੇ ਸਬੰਧ ਵਿਚ ਪੰਜਾਬ ਖਾਦੀ ਅਤੇ ਦਿਹਾਤੀ ਉਦਯੋਗ ਬੋਰਡ ਦੁਆਰਾ ਦਿਤੇ ਗਏ ਕਰਜ਼ੇ ਦੇ ਪੈਟਰਨ ਉਤੇ ਛੇਤੀ ਹੀ ਕਰਜ਼ਾ ਦੇਣ ਦੀ ਇਕ ਨੀਤੀ ਤਿਆਰ ਕੀਤੀ ਜਾ ਰਹੀ ਹੈ ।

137. ਪੰਜਾਬ ਵਿਚ ਬੇਰੋਜ਼ਗਾਰੀ ਇਕ ਗੰਭੀਰ ਮਸਲਾ ਬਣਿਆ ਹੋਇਆ ਹੈ ਭਾਵੇਂ ਕਿ ਰੋਜ਼ਗਾਰ ਦਫ਼ਤਰਾਂ ਵਿਚ ਨੌਕਰੀ ਲੈਣ ਦੇ ਇਛੁੱਕ ਵਿਅਕਤੀਆਂ ਦੀ ਗਿਣਤੀ ਮਾਰਚ, 1992 ਵਿਚ 7.51 ਲੱਖ ਤੋਂ ਘੱਟ ਕੇ ਮਾਰਚ, 1998 ਵਿੱਚ 5.77 ਲੱਖ ਵਿਅਕਤੀ ਹੋ ਗਈ ਹੈ । ਇਸੇ ਹੀ ਸਮੇਂ ਦੌਰਾਨ ਰੋਜ਼ਗਾਰ ਦੀ ਤਲਾਸ਼ ਵਿਚ ਲੱਗੇ ਪੜ੍ਹੇ ਲਿਖੇ ਉਮੀਦਵਾਰਾਂ ਦੀ ਗਿਣਤੀ 4.83 ਲੱਖ ਤੋਂ ਘੱਟ 4.09 ਲੱਖ ਰਹਿ ਗਈ ਹੈ ਅਤੇ ਰੋਜ਼ਗਾਰ ਦੀ ਤਲਾਸ਼ ਵਿਚ ਲੱਗੇ ਅਨਪੜ੍ਹ ਉਮੀਦਵਾਰਾਂ ਦੀ ਗਿਣਤੀ 2.68 ਲੱਖ ਤੋਂ ਘੱਟ ਕੇ 1.67 ਲੱਖ ਵਿਅਕਤੀ ਰਹਿ ਗਈ ਹੈ । ਰੋਜ਼ਗਾਰ ਦੇ ਨਵੇਂ ਮੌਕਿਆਂ ਨੂੰ ਪੈਦਾ ਕਰਵਾਉਣ ਦਾ ਕੰਮ ਇਸ ਸਰਕਾਰ ਦੇ ਏਜੰਡੇ ਵਿਚ ਸਭ ਤੋਂ ਪਹਿਲਾ ਹੈ । ਸਾਲ 1998-99 ਦੀ ਸਾਲਾਨਾ ਯੋਜਨਾ ਦਾ ਮੁੱਖ ਕੇਂਦਰ ਬਿੰਦੂ ਰੋਜ਼ਗਾਰ ਦੇ ਮੌਕੇ, ਵਿਸ਼ੇਸ਼ ਕਰਕੇ ਸਵੈ-ਰੋਜ਼ਗਾਰ ਦੇ ਰੂਪ ਵਿਚ ਰੋਜ਼ਗਾਰ ਅਤੇ ਰੋਜ਼ਗਾਰ ਨੂੰ ਪ੍ਰਾਈਵੇਟ ਸੈਕਟਰ ਵਿਚ ਪੈਦਾ ਕਰਨਾ ਹੈ । ਇਹ

ਅਨੁਮਾਨ ਲਗਾਇਆ ਗਿਆ ਹੈ ਕਿ ਸਾਲ 1998-99 ਦੌਰਾਨ ਵੱਖ ਵੱਖ ਪਲਾਨ ਸਕੀਮਾਂ ਰਾਹੀਂ 584.94 ਕਰੋੜ ਰੁਪਏ ਖ਼ਰਚ ਕਰਕੇ 2.88 ਲੱਖ ਵਿਅਕਤੀਆਂ ਲਈ ਰੋਜ਼ਗਾਰ ਪੈਦਾ ਕੀਤੇ ਜਾਣ ਦੀ ਸੰਭਾਵਨਾ ਹੈ। (ਥੰਪਿੰਗ)

138. ਉਦਯੋਗਿਕ ਇਕਾਈਆਂ ਦੀ ਸਥਾਪਨਾ ਅਤੇ ਮੌਜੂਦਾ ਇਕਾਈਆਂ ਨੂੰ ਪ੍ਰਫੁੱਲਤ ਕਰਨ ਨਾਲ ਰੋਜ਼ਗਾਰ ਦੇ ਹੋਰ ਮੌਕੇ ਪੈਦਾ ਹੋਣਗੇ। ਇਸ ਸੰਦਰਭ ਵਿਚ, ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ, ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਅਤੇ ਪੰਜਾਬ ਸਟੇਟ ਇਲੈਕਟਰੋਨਿਕ ਡਿਵੈਲਪਮੈਂਟ ਅਤੇ ਉਤਪਾਦਨ ਕਾਰਪੋਰੇਸ਼ਨ ਨੇ ਸਾਲ 1998-99 ਦੌਰਾਨ 938.17 ਕਰੋੜ ਰੁਪਏ ਦੇ ਖ਼ਰਚੇ ਨਾਲ 26 ਪ੍ਰਾਜੈਕਟਾਂ ਨੂੰ ਕਾਇਮ ਕਰਨ ਦੀ ਤਜਵੀਜ਼ ਬਣਾਈ ਹੈ, ਜਿਸ ਨਾਲ 37,520 ਵਿਅਕਤੀਆਂ ਨੂੰ ਸਿੱਧਾ ਅਤੇ ਅਸਿੱਧਾ ਰੋਜ਼ਗਾਰ ਮਿਲੇਗਾ। ਰਾਜ ਸਰਕਾਰ ਪੜ੍ਹੇ ਲਿਖੇ ਯੁਵਕਾਂ ਲਈ ਵੱਡੀ ਗਿਣਤੀ ਵਿਚ ਸਵੈ-ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਉਦਯੋਗਿਕ ਫੋਕਲ ਪੁਆਇੰਟਾਂ ਅਤੇ ਵਿਕਾਸ ਕੇਂਦਰ ਕਾਇਮ ਕਰਕੇ ਬੁਨਿਆਦੀ ਸਹੂਲਤਾਂ ਦਾ ਵਿਕਾਸ ਕਰ ਰਹੀ ਹੈ। 1997-98 ਦੌਰਾਨ 4 ਉਦਯੋਗਿਕ ਫੋਕਲ ਪੁਆਇੰਟਾਂ ਦਾ ਕੰਮ ਮੁਕੰਮਲ ਹੋ ਗਿਆ ਹੈ। 1998-99 ਦੌਰਾਨ 8 ਫੋਕਲ ਪੁਆਇੰਟਾਂ ਦਾ ਕੰਮ ਸ਼ੁਰੂ ਕੀਤਾ ਜਾਵੇਗਾ। ਇਨ੍ਹਾਂ ਵਿਚੋਂ 5 ਫੋਕਲ ਪੁਆਇੰਟ ਲੁਧਿਆਣਾ, ਅੰਮ੍ਰਿਤਸਰ ਜਲੰਧਰ, ਮੰਡੀ ਗੋਬਿੰਦਗੜ੍ਹ ਅਤੇ ਬਟਾਲਾ ਵਿਖੇ ਹੋਣਗੇ। ਉਦਯੋਗ ਦੀ ਤਰੱਕੀ ਲਈ ਪੜ੍ਹੇ ਲਿਖੇ ਯੋਗ ਤੇ ਕੁਸ਼ਲ ਕਿਰਤੀ ਉਪਲਬਧ ਕਰਵਾਉਣ ਲਈ 1998-99 ਦੌਰਾਨ 5 ਉਦਯੋਗਿਕ ਸਿਖਲਾਈ ਸੰਸਥਾਵਾਂ ਅਤੇ 2 ਪੋਲੀਟੈਕਨਿਕਾਂ ਸਥਾਪਤ ਕਰਨ ਲਈ ਰਾਜ ਸਰਕਾਰ ਦੀ ਤਜਵੀਜ਼ ਹੈ।

139. ਸਮਾਜ ਦੇ ਕਮਜ਼ੋਰ ਵਰਗਾਂ ਖ਼ਾਸ ਕਰਕੇ ਉਹ, ਜੋ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਦੇ ਹਨ, ਦੀ ਗਰੀਬੀ ਹਟਾਉਣ ਨੂੰ ਪਰਮ ਅਗੇਤ ਦਿੱਤੀ ਗਈ ਹੈ। ਇਸ ਸੰਦਰਭ ਵਿਚ, ਪੰਜਾਬ ਅਨੁਸੂਚਿਤ ਜਾਤੀ ਭੋਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ, ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ ਅਤੇ ਪੰਜਾਬ ਸਾਬਕਾ ਸੈਨਿਕ ਕਾਰਪੋਰੇਸ਼ਨ ਨੇ ਚੰਗੀ ਸਫਲਤਾ ਪ੍ਰਾਪਤ ਕਰ ਲਈ ਹੈ ਅਤੇ ਹੋਰ ਇਹ ਵੀ ਕਿ ਇਨ੍ਹਾਂ ਨੇ 1998-99 ਦੌਰਾਨ ਕ੍ਰਮਵਾਰ 21.92 ਕਰੋੜ ਰੁਪਏ ਅਤੇ 62.03 ਕਰੋੜ ਰੁਪਏ ਤੱਕ ਦੀ ਸਬਸਿਡੀ ਤੇ ਕਰਜ਼ੇ ਦੇਣ ਦੀ ਤਜਵੀਜ਼ ਕੀਤੀ ਹੈ। ਇਸ ਨਾਲ 33,493 ਲਾਭਪਾਤਰਾਂ ਨੂੰ ਕਵਰ ਕੀਤੇ ਜਾਣ ਦੀ ਸੰਭਾਵਨਾ ਹੈ।

140. ਪੰਜਾਬੀ ਨੌਜਵਾਨਾਂ ਨੂੰ ਪਰਵਾਸ ਲਈ ਸਹਾਇਤਾ ਕਰਨ ਵਾਸਤੇ ਡਾਇਰੈਕਟੋਰੇਟ, ਰੋਜ਼ਗਾਰ ਵਿਚ ਬਿਦੇਸ਼ੀ ਰੋਜ਼ਗਾਰ ਸੈੱਲ ਕਾਇਮ ਕੀਤਾ ਗਿਆ ਹੈ। ਇਹ ਸੈੱਲ ਨਾ ਕੇਵਲ ਬਿਦੇਸ਼ੀ ਰੋਜ਼ਗਾਰ ਲਈ ਰਜਿਸਟਰੇਸ਼ਨ ਹੀ ਮੁਹੱਈਆ ਕਰਦਾ ਹੈ ਸਗੋਂ ਬਿਦੇਸ਼ੀ ਨਿਯੋਜਕਾਂ ਨਾਲ ਸੰਪਰਕ ਵੀ ਕਰਦਾ ਹੈ। ਇਹ ਵੀਜ਼ਾ ਅਤੇ ਪਰਵਾਸ ਲਈ ਲੋੜੀਂਦਾ ਸਲਾਹ ਅਤੇ ਅਗਵਾਈ ਵੀ ਦਿੰਦਾ ਹੈ। ਇਹ ਕਿਸੇ ਵਿਸ਼ੇਸ਼ ਦੇਸ਼ ਵਿਚ ਵੱਖ ਵੱਖ ਪੇਸ਼ਾਵਰਾਨਾ ਵਿਅਕਤੀਆਂ ਦੇ ਸਬੰਧ ਵਿਚ ਮੰਗ ਦੀ ਸੂਚਨਾ ਵੀ ਇਕੱਠੀ ਕਰਦਾ ਹੈ। ਬਿਦੇਸ਼ੀ ਰੋਜ਼ਗਾਰ ਸੈੱਲ ਨੂੰ ਮਜ਼ਬੂਤ ਬਣਾਉਣ ਲਈ 1998-99 ਲਈ 6.00 ਲੱਖ ਰੁਪਏ ਰਕਮ ਦੀ ਤਜਵੀਜ਼ ਕੀਤੀ ਗਈ ਹੈ।

[ਵਿੱਤ ਅਤੇ ਯੋਜਨਾ ਮੰਤਰੀ]

141. ਪਲਾਨ ਸਕੀਮਾਂ ਵਿਚ 2.88 ਲੱਖ ਵਿਅਕਤੀਆਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਤੋਂ ਇਲਾਵਾ ਸਾਲ 1998-99 ਦੌਰਾਨ ਰਾਜ ਵਿਚ 12,000 ਵਿਅਕਤੀਆਂ ਨੂੰ ਕਵਰ ਕਰਦੇ ਹੋਏ ਪੰਜਾਬ ਖਾਦੀ ਤੇ ਪੇਂਡੂ ਉਦਯੋਗ ਬੋਰਡ ਦੁਆਰਾ ਉਦਯੋਗਿਕ/ਵਿਕਲ ਪੁਆਇੰਟਾਂ ਵਿਚ ਵੱਖ ਵੱਖ ਰੋਜ਼ਗਾਰ ਅਦਾਰੇ ਕਾਇਮ ਕਰਕੇ ਵਧੀਕ ਰੋਜ਼ਗਾਰ ਮੌਕੇ ਪੈਦਾ ਕਰਨ ਦੀ ਤਜਵੀਜ਼ ਹੈ।

142. ਇਸ ਤੋਂ ਇਲਾਵਾ ਸਰਕਾਰੀ ਵਿਭਾਗਾਂ ਅਤੇ ਡਿਪਟੀ ਕਮਿਸ਼ਨਰਾਂ ਦੁਆਰਾ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਵਾਸਤੇ ਸੰਭਾਵੀ ਸਾਧਨ ਲੱਭਣ ਲਈ ਨਵੀਆਂ ਛੋਟੇ ਪੱਧਰ ਦੀਆਂ ਰੋਜ਼ਗਾਰ ਪੈਦਾ ਕਰਨ ਵਾਲੀਆਂ ਸਕੀਮਾਂ ਬਣਾਈਆਂ ਜਾਣਗੀਆਂ। ਇਹ ਸਕੀਮਾਂ ਵਿਸੇਸ਼ ਇਲਾਕਿਆਂ ਦੇ ਪ੍ਰਤਿਯੋਗਤਾ ਲਾਭ, ਕੱਚੇ ਮਾਲ ਦੀ ਸਥਾਨਕ ਉਪਲੱਬਧਤਾ, ਮੰਡੀਆਂ ਦਾ ਨਜ਼ਦੀਕ ਹੋਣਾ, ਸਥਾਨਕ ਲੋਕਾਂ ਦੀ ਵਿਸ਼ੇਸ਼ ਸਥਾਨਕ ਮਹਾਰਤ ਤੇ ਕੁਸ਼ਲਤਾ ਨੂੰ ਧਿਆਨ ਵਿਚ ਰੱਖਣਗੀਆਂ ਅਤੇ ਲੋੜੀਂਦੇ ਬੁਨਿਆਦੀ ਢਾਂਚੇ ਨੂੰ ਬਣਾਉਣ ਅਤੇ ਇਨ੍ਹਾਂ ਸਕੀਮਾਂ ਨੂੰ ਅਸਲ ਵਿਚ ਲਿਆਉਣ ਲਈ ਸੀਡ-ਮਨੀ ਲਈ 1998-99 ਦੀ ਸਲਾਨਾ ਯੋਜਨਾ ਵਿਚ ਇਸ ਮੰਤਵ ਲਈ/500.00 ਲੱਖ ਰੁਪਏ ਦੀ ਐਲੋਕੇਸ਼ਨ ਕੀਤੀ ਗਈ ਹੈ। ਇਹ ਸਕੀਮਾਂ ਬੈਂਕਾਂ ਅਤੇ ਵਿੱਤੀ ਸੰਸਥਾਵਾਂ ਨਾਲ ਟਾਈ-ਅੱਪ ਕਰਕੇ ਬਣਾਈਆਂ ਜਾਣਗੀਆਂ।

143. ਇਸ ਤੋਂ ਪਹਿਲਾਂ ਕਿ ਮੈਂ ਕੁਝ ਹੋਰ ਕਹਾਂ, ਮੈਂ ਆਪਣੇ ਕਰਮਚਾਰੀਆਂ, ਉਨ੍ਹਾਂ ਕਰਮਚਾਰੀਆਂ ਸਮੇਤ ਜੋ ਸੇਵਾ ਨਿਵਿਰਤ ਹੋ ਚੁੱਕੇ ਹਨ, ਦੇ ਹਿੱਤਾਂ ਦਾ ਖਿਆਲ ਰੱਖਣ ਦੀ ਆਪਣੀ ਵਚਨਬੱਧਤਾ ਨੂੰ ਮੁੜ ਦੁਹਰਾਉਂਦਾ ਹਾਂ ਕਿ ਉਨ੍ਹਾਂ ਦੇ ਆਪਣੇ ਕੰਮ ਪ੍ਰਤੀ ਸਮਰਪਣ ਅਤੇ ਵਫ਼ਾਦਾਰੀ ਨੂੰ ਮੁਨਾਸਬ ਤੌਰ ਤੇ ਮਾਨਤਾ ਦੇਣੀ ਪਵੇਗੀ। ਅਸੀਂ ਮੁਲਾਜ਼ਮ ਪੱਖੀ ਪਹੁੰਚ ਦੀ ਪਾਲਣਾ ਕਰਨੀ ਜਾਰੀ ਰੱਖਾਂਗੇ। ਜਿਵੇਂ ਕਿ ਮਾਨਯੋਗ ਮੈਂਬਰ-ਸਾਹਿਬਾਨ ਜਾਣਦੇ ਹੀ ਹਨ ਕਿ ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦਾ ਅਨੁਸਰਣ ਕਰਦੇ ਹੋਏ 1 ਜਨਵਰੀ, 1996, ਤੋਂ ਰਾਜ ਦੇ ਸਰਕਾਰੀ ਕਰਮਚਾਰੀਆਂ ਦੇ ਤਨਖਾਹ ਸਕੇਲ ਅਤੇ ਭੱਤੇ ਸੋਧੇ ਗਏ ਹਨ।/ਇਸ ਨਾਲ ਤਕਰੀਬਨ 660.00 ਕਰੋੜ ਰੁਪਏ ਦਾ ਵਧੀਕ ਖ਼ਰਚਾ ਹੋਇਆ ਹੈ। ਪਿਛਲੇ ਸਾਲ ਅਸੀਂ ਇਹ ਵੀ ਫੈਸਲਾ ਕੀਤਾ ਸੀ ਕਿ ਕਰਮਚਾਰੀਆਂ ਨੂੰ ਬੋਨਸ ਦੀ 50 ਫ਼ੀਸਦੀ ਰਕਮ ਨਕਦ ਅਦਾ ਕੀਤੀ ਜਾਵੇਗੀ ਜਦੋਂ ਕਿ ਬਾਕੀ ਰਹਿੰਦੀ ਰਕਮ ਜੀ. ਪੀ. ਐਫ. ਖਾਤਿਆਂ ਵਿਚ ਜਮ੍ਹਾਂ ਕਰਵਾ ਦਿੱਤੀ ਗਈ ਸੀ। ਇਹ ਪਹਿਲੇ ਚਾਰ ਸਾਲਾਂ ਵਿਚ ਹੋਈ ਕਾਰਵਾਈ ਦੇ ਉਲਟ ਹੈ ਜਦੋਂ ਕਿ ਬੋਨਸ ਦੀ ਪੂਰੀ ਰਕਮ ਜੀ. ਪੀ. ਫੰਡ. ਖਾਤਿਆਂ ਵਿਚ ਜਮ੍ਹਾਂ ਕਰਵਾਈ ਗਈ ਸੀ ਅਤੇ ਕੋਈ ਨਕਦ ਅਦਾਇਗੀ ਨਹੀਂ ਕੀਤੀ ਗਈ ਸੀ। ਹੋਰ ਇਹ ਵੀ ਕਰਮਚਾਰੀਆਂ ਦੀਆਂ ਜਾਇਜ਼ ਮੰਗਾਂ ਪੂਰੀਆਂ ਕਰਨ ਲਈ ਵਿੱਤ ਕਮਿਸ਼ਨਰ (ਸਹਿਕਾਰਤਾ) ਦੀ ਚੇਅਰਮੈਨਸ਼ਿਪ ਦੇ ਤਹਿਤ ਅਜਿਹੀਆਂ ਬੇਨਤੀਆਂ ਨੂੰ ਪ੍ਰਾਸੈੱਸ ਕਰਨ ਵਾਸਤੇ ਇਕ ਅਨਾਮਲੀ-ਕਮੇਟੀ ਦਾ ਗਠਨ ਕੀਤਾ ਗਿਆ ਹੈ। ਇਸ ਕਮੇਟੀ ਨੂੰ ਆਪਣੀ ਰਿਪੋਰਟ ਛੇਤੀ ਤੋਂ ਛੇਤੀ ਪੇਸ਼ ਕਰਨ ਲਈ ਕਿਹਾ ਗਿਆ ਹੈ। ਮੈਂ ਅੱਜ ਮੁਲਾਜ਼ਮਾਂ ਨੂੰ ਮਹਿੰਗਾਈ ਭੱਤੇ ਦੀ ਇੱਕ ਹੋਰ ਕਿਸ਼ਤ ਪਹਿਲੀ ਜਨਵਰੀ, 1998 ਤੋਂ ਜਾਰੀ ਕੀਤੇ ਜਾਣ ਦਾ ਵੀ ਐਲਾਨ ਕਰਦਾ ਹਾਂ। ਇਸ ਕਿਸ਼ਤ ਦੀ

ਅਦਾਇਗੀ ਪਹਿਲੀ ਜੂਨ, 1998 ਤੋਂ ਨਕਦ ਕੀਤੀ ਜਾਵੇਗੀ ਅਤੇ 31 ਮਈ, 1998 ਤਕ ਦੀਆਂ ਬਕਾਇਆ ਰਕਮਾਂ ਮੁਲਾਜ਼ਮਾਂ ਦੇ ਪ੍ਰਾਵੀਡੈਂਟ ਫੰਡ-ਲੇਖਿਆਂ ਵਿਚ ਜਮ੍ਹਾਂ ਕੀਤੀਆਂ ਜਾਣਗੀਆਂ ।

144. ਜਿਥੋਂ ਤੱਕ ਪੈਨਸ਼ਨਰਾਂ ਦਾ ਸਬੰਧ ਹੈ, ਮੈਨੂੰ ਇਹ ਐਲਾਨ ਕਰਨ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਉਨ੍ਹਾਂ ਸਬੰਧੀ ਤਨਖਾਹ ਕਮਿਸ਼ਨ ਦੁਆਰਾ ਕੀਤੀਆਂ ਜ਼ਿਆਦਾਤਰ ਸਿਫਾਰਸ਼ਾਂ ਪ੍ਰਵਾਨ ਕਰ ਲਈਆਂ ਗਈਆਂ ਹਨ । ਪੈਨਸ਼ਨ ਸਬੰਧੀ ਲਾਭ 1 ਜਨਵਰੀ, 1996 ਤੋਂ ਦਿੱਤੇ ਜਾ ਰਹੇ ਹਨ ਅਤੇ ਘਟੋ ਘਟ ਪੈਨਸ਼ਨ/ਪਰਿਵਾਰਕ ਪੈਨਸ਼ਨ 1,310 ਰੁਪਏ ਨਿਸ਼ਚਿਤ ਕਰਨ ਦੀ ਤਜਵੀਜ਼ ਹੈ । ਸੇਵਾ ਨਿਵਿਰਤੀ ਗਰੈਚੂਟੀ/ਮ੍ਰਿਤੂ ਗਰੈਚੂਟੀ ਦੀ ਸੀਮਾ 3.50 ਲੱਖ ਰੁਪਏ ਤੱਕ ਵਧਾਈ ਜਾ ਰਹੀ ਹੈ ਅਤੇ ਪਰਿਵਾਰ-ਪੈਨਸ਼ਨ ਦੇ ਮੰਤਵ ਲਈ ਇਨ੍ਹਾਂ ਵਿਚ ਨਿਰਭਰ ਵਾਲਦਾਇਨ ਅਤੇ ਪੁੱਤਰਾਂ/ਧੀਆਂ, ਵਿਧਵਾਵਾਂ/ਤਲਾਕਸ਼ੁਦਾ ਧੀਆਂ ਨੂੰ ਵੀ ਸ਼ਾਮਲ ਕੀਤਾ ਜਾਵੇਗਾ । ਇਨ੍ਹਾਂ ਸਿਫਾਰਸ਼ਾਂ ਦੀ ਪ੍ਰਵਾਨਗੀ ਨਾਲ ਰਾਜ ਦੇ ਖ਼ਜ਼ਾਨੇ ਉਤੇ ਤਕਰੀਬਨ 150 ਕਰੋੜ ਰੁਪਏ ਦਾ ਵਧੀਕ ਬੋਝ ਪੈਣ ਦੀ ਸੰਭਾਵਨਾ ਹੈ ਜਿਸ ਦੇ ਲਈ ਸਰਕਾਰ ਨੇ ਚਾਲੂ ਬਜਟ ਸਾਲ ਵਿਚ ਉਚਿਤ ਉਪਬੰਧ ਕੀਤਾ ਹੈ । ਪਿਛਲੇ ਸਾਲ ਦੌਰਾਨ ਰਾਜ ਸਰਕਾਰ ਨੇ ਪੈਨਸ਼ਨਰਾਂ ਅਤੇ ਪ੍ਰਾਈਵੇਟ ਤੌਰ ਤੇ ਚਲਾਏ ਜਾਣ ਵਾਲੇ ਸਹਾਇਤਾ-ਪ੍ਰਾਪਤ ਸਕੂਲਾਂ ਨੂੰ ਮਹਿੰਗਾਈ ਤਨਖਾਹ, ਅੰਤ੍ਰਿਮ ਰਾਹਤ ਅਤੇ ਮਹਿੰਗਾਈ ਭੱਤਾ ਦੇਣ ਦਾ ਵੀ ਫੈਸਲਾ ਕੀਤਾ ਸੀ ।

145. ਸਦਨ ਦੇ ਕਈ ਮਾਣਯੋਗ ਮੈਂਬਰ ਸਾਹਿਬਾਨ ਨੇ ਹੋਮ-ਗਾਰਡ ਦੇ ਵਲੰਟੀਅਰਾਂ ਅਤੇ ਵਿਸ਼ੇਸ਼ ਪੁਲਿਸ ਅਫਸਰਾਂ ਦੀਆਂ ਦੈਨਿਕ ਉਜਰਤਾਂ ਵਿਚ ਵਾਧਾ ਕਰਨ ਲਈ ਬੇਨਤੀ ਕੀਤੀ ਹੈ । ਸਾਡੀ ਸਰਕਾਰ ਨੇ ਉਨ੍ਹਾਂ ਦੀਆਂ ਸਿਫਾਰਸ਼ਾਂ ਨੂੰ ਸਵੀਕਾਰ ਕਰ ਲਿਆ ਹੈ ਅਤੇ ਇਸ ਅਨੁਸਾਰ, ਮੈਂ ਇਹ ਐਲਾਨ ਕਰਦਾ ਹਾਂ ਕਿ ਇਹ ਮੌਜੂਦਾ ਉਜਰਤ ਦੀ ਰਕਮ 50 ਰੁਪਏ ਦੈਨਿਕ ਤੋਂ ਵਧਾ ਕੇ 70 ਰੁਪਏ ਦੈਨਿਕ ਕਰ ਦਿੱਤੀ ਜਾਵੇਗੀ । ਦੈਨਿਕ ਉਜਰਤਾਂ ਵਿਚ ਇਸ ਵਾਧੇ ਨਾਲ 30,000 ਤੋਂ ਵੱਧ ਵਿਅਕਤੀਆਂ ਨੂੰ ਲਾਭ ਪੁਜੇਗਾ ਅਤੇ ਰਾਜ ਦੇ ਖ਼ਜ਼ਾਨੇ ਉਤੇ 22 ਕਰੋੜ ਰੁਪਏ ਦਾ ਵਧੀਕ ਬੋਝ ਪਵੇਗਾ ।

146. ਮੈਂ ਹੁਣ ਸਾਲ 1997-98 ਦੇ ਸੋਧੇ ਅਨੁਮਾਨਾਂ ਅਤੇ ਸਾਲ 1998-99 ਦੇ ਬਜਟ ਅਨੁਮਾਨਾਂ ਨੂੰ ਦਰਸਾਉਣਾ ਚਾਹਾਂਗਾ ।

**ਸਾਲ 1997-98 ਲਈ ਸੋਧੇ ਅਨੁਮਾਨ :**

147. ਬਜਟ ਅਨੁਮਾਨਾਂ ਅਨੁਸਾਰ ਇਹ ਸਾਲ 1997-98 ਦੇ 352.52 ਕਰੋੜ ਰੁਪਏ ਦੇ ਘਾਟੇ ਨਾਲ ਬੰਦ ਹੋਣ ਦੀ ਆਸ ਸੀ । ਹੁਣ ਸੋਧੇ ਅਨੁਮਾਨਾਂ ਅਨੁਸਾਰ ਇਹ ਘਾਟਾ 253.98 ਕਰੋੜ ਰੁਪਏ ਦਾ ਹੋਵੇਗਾ । ਬਜਟ ਅਨੁਮਾਨਾਂ ਨਾਲੋਂ ਇਹ 98.54 ਕਰੋੜ ਰੁਪਏ ਦਾ ਵਾਧਾ ਦਰਸਾਉਂਦਾ ਹੈ । ਇਹ ਮੁੱਖ ਤੌਰ ਤੇ ਸਾਲ 1997-98 ਵਿਚ ਮੇਰੀਆਂ ਬਜਟ ਤਜਵੀਜ਼ਾਂ ਦੌਰਾਨ ਉਲੀਕੀ ਗਈ ਕਾਰਵਾਈ ਨਾਲ ਸਬੰਧਤ ਹੈ । (ਮੇਰੇ ਯਤਨ ਸਫ਼ਲ ਹੋਏ ਹਨ ।) (ਥੰਪਿੰਗ)

[ਵਿੱਤ ਅਤੇ ਯੋਜਨਾ ਮੰਤਰੀ]

**ਸਾਲ 1998-99 ਲਈ ਬਜਟ ਅਨੁਮਾਨ :**

148. ਸਾਲ ਦੌਰਾਨ ਬਜਟੀ ਵਿਉਂਤ ਦੇ ਵੇਰਵੇ ਇਸ ਤਰ੍ਹਾਂ ਦਰਸਾਏ ਗਏ ਹਨ :—

(ਰੁਪਏ ਕਰੋੜਾਂ ਵਿਚ)

| | | | |
|---|---|---|---|
| **ਸੰਚਿਤ ਫੰਡ** | | | |
| 1. ਮਾਲ ਖਾਤਾ | | | |
| (ੳ) ਆਮਦਨ | | | 8,702.91 |
| (ਅ) ਖ਼ਰਚਾ | | | 9,555.33 |
| | ਨਿਰੋਲ | ( - ) | 852.42 |
| 2. ਪੂੰਜੀਗਤ ਖ਼ਰਚਾ | | | 840.30 |
| 3. ਸਰਕਾਰੀ ਰਿਣ | | | |
| (ੳ) ਲਿਆ ਗਿਆ ਰਿਣ | | | 6,304.44 |
| (ਅ) ਅਦਾਇਗੀ | | | 4,721.88 |
| | ਨਿਰੋਲ | (+) | 1,582.56 |
| 4. ਕਰਜ਼ੇ ਅਤੇ ਪੇਸ਼ਗੀਆਂ | | | |
| (ੳ) ਪੇਸ਼ਗੀਆਂ | | | 778.04 |
| (ਅ) ਵਸੂਲੀਆਂ | | | 60.67 |
| | ਨਿਰੋਲ | (—) | 717.37 |
| 5. ਕੁਲ ਸੰਚਿਤ ਫੰਡ (ਨਿਰੋਲ) (ਉਪਰੋਕਤ ਨੰ : 1 ਤੋਂ 4) | | (—) | 827.53 |
| | | | 840.12 |
| 6. ਸਰਕਾਰੀ ਲੇਖਾ (ਨਿਰੋਲ) | | (+) | 12.59 |
| 7. ਕੁਲ ਲੈਣ-ਦੇਣ | | (—) | 253.98 |
| 8. ਮੁੱਢਲੀ ਬਾਕੀ | | (—) | 241.39 |
| 9. ਅੰਤਿਮ ਬਾਕੀ | | | |

149. ਸਾਲ 1998-99 ਦੇ ਬਜਟ ਅਨੁਮਾਨ 241.39 ਕਰੋੜ ਰੁਪਏ ਦਾ ਅੰਤਰ ਦਰਸਾਉਂਦੇ ਹਨ । ਅਜਿਹਾ ਇਸ ਲਈ ਹੈ ਕਿਉਂਕਿ ਅਸੀਂ ਇਸ ਸਾਲ 2,500 ਕਰੋੜ ਰੁਪਏ ਦਾ ਇਕ ਵੱਡੀ ਸਲਾਨਾ ਯੋਜਨਾ ਲਾਗੂ ਕਰ ਰਹੇ ਹਾਂ, ਜਿਹੜੀ ਪਿਛਲੇ ਸਾਲ ਦੀ 2100 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਨਾਲੋਂ 19 ਫ਼ੀਸਦੀ ਦਾ ਵਾਧਾ ਦਰਸਾਉਂਦੀ ਹੈ । (ਬੰਪਿੰਗ) ਚੌਥੇ ਪੰਜਾਬ ਤਨਖ਼ਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਅਮਲ ਵਿਚ ਲਿਆਉਣ ਨਾਲ ਰਾਜ ਦੇ ਵਿੱਤ ਉਤੇ ਵੀ ਭਾਰੀ ਬੋਝ ਪਿਆ ਹੈ । ਮਾਨਯੋਗ ਮੈਂਬਰ ਸਾਹਿਬਾਨ ਇਸ

ਵਿਚਾਰ ਨਾਲ ਸਹਿਮਤ ਹੋਣਗੇ ਕਿ ਇਸ ਖੱਪੇ ਨੂੰ ਪੂਰਾ ਕਰਨਾ ਕਿਸੇ ਵੀ ਖ਼ਜ਼ਾਨਾ ਮੰਤਰੀ ਲਈ ਅਤਿ ਮੁਸ਼ਕਲ ਅਤੇ ਨਾਜ਼ੁਕ ਕੰਮ ਹੈ । ਮੇਰੇ ਲਈ, ਅਸਲ ਵਿਚ, ਇਸ ਸਬੰਧ ਵਿਚ ਬਹੁਤ ਬਦਲ ਛੋਟਾਂ ਨਹੀਂ ਹਨ । ਸ੍ਰ. ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਾਲੀ ਸਾਡੀ ਸਰਕਾਰ ਪਾਸੋਂ ਜਨਤਾ ਨੂੰ ਬਹੁਤ ਉਮੀਦਾਂ ਹਨ । ਰਾਜ ਦਾ ਤੇਜ਼ ਅਤੇ ਸਾਵਾਂ ਵਿਕਾਸ ਸਾਡੀ ਵਚਨਬੱਧਤਾ ਹੈ । ਅਸੀਂ ਸਮਾਜ ਦੇ ਵੱਖ ਵੱਖ ਵਰਗਾਂ ਦੀਆਂ ਜਾਇਜ਼ ਮੰਗਾਂ ਨੂੰ ਵੀ ਪੂਰਾ ਕਰਨਾ ਹੈ । ਅਸੀਂ ਸਭ ਜਾਣਦੇ ਹਾਂ ਕਿ ਕੋਈ ਵੀ ਟੈਕਸਾਂ ਨੂੰ ਪਸੰਦ ਨਹੀਂ ਕਰਦਾ, ਫਿਰ ਵੀ, ਜਿਵੇਂ ਕਿ ਮੈਂ ਪਿਛਲੇ ਸਾਲ ਕਿਹਾ ਸੀ ਕਿ ਕੋਈ ਵੀ ਟੈਕਸ ਜਿਹੜਾ ਕਿ ਕਰ-ਆਮਦਨੀ ਵਿਚਲਾ ਨਿਰੰਤਰ ਵਾਧਾ, ਕੀਮਤਾਂ ਵਿਚ ਚੜ੍ਹਾਅ ਅਤੇ ਅਦਾਇਗੀ ਦੀ ਇਕਸਾਰਤਾ ਦੇ ਅਸੂਲਾਂ ਉੱਤੇ ਆਧਾਰਤ ਹੁੰਦਾ ਹੈ ਅਤੇ ਰਾਜ ਦੇ ਵਿਕਾਸ ਕਾਰਜ ਲਈ ਖ਼ਰਚ ਕੀਤਾ ਜਾਂਦਾ । ਉਸ ਬਾਰੇ ਕੋਈ ਕਿੰਤੂ ਨਹੀਂ ਕਰ ਸਕਦਾ ।

150. ਇਨ੍ਹਾਂ ਸਾਰੀਆਂ ਗੱਲਾਂ ਵਿਚ ਸਾਵਾਂਪਨ ਰੱਖਣ ਦੇ ਵਿਚਾਰ ਨਾਲ ਪਿਛਲੇ ਸਾਲ ਮੈਂ ਇਸ ਰਾਜ ਲਈ ਵਧੀਕ ਵਸੀਲੇ ਜੁਟਾਉਣ ਦੇ ਸਬੰਧ ਵਿਚ ਕਾਰਜਵਿਧੀ ਦਰਸਾਈ ਸੀ । ਇਸ ਵਿਧੀ ਨੂੰ ਇਥੇ ਸੰਖੇਪ ਵਿਚ ਇਸ ਪ੍ਰਕਾਰ ਪੇਸ਼ ਕੀਤਾ ਗਿਆ ਹੈ :—

1. ਬਿਹਤਰ ਟੈਕਸ ਪ੍ਰਬੰਧ ਰਾਹੀਂ ਕਰ ਵਸੂਲੀਆਂ ਨੂੰ ਵਧਾਉਣ ਲਈ ਕਦਮ ਚੁੱਕਣੇ;

2. ਸਰਕਾਰੀ ਵਿਭਾਗਾਂ ਅਤੇ ਸਰਕਾਰੀ ਸੈਕਟਰ ਦੇ ਅਦਾਰਿਆ ਵਿਚ ਟਾਲਣਯੋਗ ਸਰਕਾਰੀ ਖ਼ਰਚੇ ਨੂੰ ਘੱਟ ਕਰਨਾ ਕਿਉਂਕਿ ਇਸ ਪ੍ਰਕਾਰ ਬਚਾਇਆ ਗਿਆ ਹਰੇਕ ਰੁਪਿਆ ਵਿਕਾਸ ਦੇ ਵਸੀਲਿਆਂ ਵਿਚ ਜਮ੍ਹਾਂ ਹੁੰਦਾ ਹੈ

3. ਸ਼ਹਿਰੀ ਅਤੇ ਦਿਹਾਤੀ ਖੇਤਰਾਂ ਵਿਚ ਖ਼ਾਲੀ ਪਈਆਂ ਸਰਕਾਰੀ ਜ਼ਮੀਨਾਂ, ਜਿਹੜੀਆਂ ਨੇ ਇਸ ਸਮੇਂ ਕੋਈ ਆਮਦਨੀ ਨਹੀਂ ਦੇ ਰਹੀਆਂ ਜਾਂ ਬਹੁਤ ਘੱਟ ਦੇ ਰਹੀਆਂ ਹਨ ਦੀ ਸ਼ਨਾਖ਼ਤ ਕਰਨੀ ਅਤੇ ਉਨ੍ਹਾਂ ਦਾ ਨਿਪਟਾਰਾ ਕਰਨਾ ਜਾਂ ਵਪਾਰਕ ਤੌਰ ਤੇ ਉਨ੍ਹਾਂ ਨੂੰ ਵਰਤਣਾ ।

4. ਸੋਧੀਆਂ ਦਰਾਂ, ਗ਼ੈਰ ਕਰ ਫ਼ੀਸਾਂ ਦੇ ਬਦਲੇ ਮੁਹੱਈਆ ਕੀਤੀਆਂ ਗਈਆਂ ਸੇਵਾਵਾਂ ਦੀ ਲਾਗਤ ਨਾਲ ਵੱਧ ਮੇਲ ਖਾਂਦੀਆਂ ਹਨ ਅਤੇ ਲਚਕਦਾਰ ਕਿਸਮ ਦੀਆਂ ਹਨ, ਨੂੰ ਵਧਾਉਣਾ ।

5. ਮੌਜੂਦਾ ਟੈਕਸਾਂ ਦੀਆਂ ਦਰਾਂ ਨੂੰ ਤਰਕ ਸੰਗਤ ਬਣਾਉਣਾ ਤਾਂ ਕਿ ਬਿਹਤਰ ਟੈਕਸ ਦੀ ਵਸੂਲੀ ਸੁਨਿਸਚਿਤ ਹੋ ਸਕੇ ਅਤੇ ਨਵੇਂ ਟੈਕਸ ਕੇਵਲ ਉਦੋਂ ਹੀ ਲਾਉਣੇ ਜਦੋਂ ਕਿ ਇਹ ਲਾਉਣੇ ਅਤੀ ਜ਼ਰੂਰੀ ਹੋਣ ਅਤੇ ਉਹ ਟੈਕਸ ਲਾਉਣੇ ਜੋ ਸਿਰਫ਼ ਮੁਕਾਬਲਤਨ ਸਮਾਜ ਦੇ ਖ਼ੁਸ਼ਹਾਲ ਵਰਗਾਂ ਤੇ ਹੀ ਪ੍ਰਭਾਵ ਪਾਉਂਦੇ ਹੋਣ ।

(ਵਿੱਤ ਅਤੇ ਯੋਜਨਾ ਮੰਤਰੀ]

151. ਭਾਵੇਂ ਇਸ ਪਹੁੰਚ ਨਾਲ ਸਾਲ 1997-98 ਦੌਰਾਨ ਕਾਫ਼ੀ ਲਾਭ-ਅੰਸ਼ ਹੋਇਆ ਹੈ। ਲੇਕਿਨ ਮੈਂ ਇਸ ਸਦਨ ਦੇ ਲਈ ਮਾਣਯੋਗ ਮੈਂਬਰ ਸਾਹਿਬਾਨ ਅਤੇ ਕੈਬਨਿਟ ਦੇ ਆਪਣੇ ਸਹਿਯੋਗੀਆਂ, ਅਰਥ-ਸ਼ਾਸਤਰੀਆਂ ਅਤੇ ਖੇਤੀਬਾੜੀ ਦੇ ਵਿਗਿਆਨੀਆਂ, ਵਣਜ ਅਤੇ ਉਦਯੋਗ ਦੇ ਨੁਮਾਇੰਦਿਆਂ ਅਤੇ ਆਪਣੇ ਰਾਜ ਦੇ ਬੁਧੀਜੀਵੀਆਂ ਨਾਲ ਵਿਚਾਰ ਵਟਾਂਦਰਾ ਕਰਨਾ ਅਤਿਅੰਤ ਜ਼ਰੂਰੀ ਸਮਝਦਾ ਹਾਂ। ਮੈਂ, ਇਹ ਸਵੀਕਾਰ ਕਰਾਂਗਾ ਕਿ ਇਨ੍ਹਾਂ ਮਸ਼ਵਰਿਆਂ ਨੇ ਮੈਨੂੰ ਕਾਫ਼ੀ ਲਾਭ ਪਹੁੰਚਾਇਆ ਹੈ। ਪ੍ਰਾਪਤ ਹੋਏ ਇਨ੍ਹਾਂ ਵਿਸਤ੍ਰਿਤ ਸੁਝਾਵਾਂ ਦੇ ਨਿਰੀਖਣ ਉਪਰੰਤ ਪਿਛਲੇ ਸਾਲ ਵਿਚ ਉਲੀਕੀ ਗਈ ਨੀਤੀ ਦੇ ਅਨੁਸਰਣ ਨੂੰ ਹੀ ਜਾਰੀ ਰੱਖਣ ਦੀ ਮੇਰੀ ਤਜਵੀਜ਼ ਹੈ। ਪਰ ਇਸ ਵਿਚ ਸਾਲ 1998-99 ਦੌਰਾਨ ਕੁਝ ਸੰਸ਼ੋਧਨ ਕੀਤੇ ਜਾਣ ਤਾਂ ਕਿ 1998-99 ਦੀ ਸਲਾਨਾ ਯੋਜਨਾ ਲਈ ਤਕਰੀਬਨ 400 ਕਰੋੜ ਰੁਪਏ ਦੇ ਵਸੀਲਿਆਂ ਦਾ ਖੱਪਾ ਪੂਰਾ ਕੀਤਾ ਜਾ ਸਕੇ। ਇਸ ਸੰਦਰਭ ਵਿਚ ਨਿਮਨ ਉਪਾਅ ਤਜਵੀਜ਼ ਕੀਤੇ ਗਏ ਹਨ :—

1. ਬਜਟ ਅਨੁਮਾਨਾਂ ਤੋਂ ਵੱਧ ਕਰ ਆਮਦਨ ਦੀ ਵਸੂਲੀ ਲਈ ਕਦਮ ਚੁਕਣੇ ਅਤੇ ਵਧੀਕ ਵਸੀਲੇ ਜੁਟਾਉਣੇ (150.00 ਕਰੋੜ ਰੁਪਏ ਦੇ ਵਧੀਕ ਵਸੀਲਿਆਂ ਦੀ ਆਸ ਹੈ);

2. ਗੈਰ-ਜ਼ਰੂਰੀ ਸਰਕਾਰੀ ਖ਼ਰਚੇ ਨੂੰ ਘੱਟ ਕਰਨਾ ਅਤੇ ਸਖ਼ਤ ਵਿੱਤੀ ਅਨੁਸ਼ਾਸਨ ਬਰਕਰਾਰ ਰੱਖਣਾ (75.00 ਕਰੋੜ ਰੁਪਏ ਦੀਆਂ ਬੱਚਤਾਂ ਦੀ ਉਮੀਦ ਹੈ);

3. ਦਰਾਂ ਦੀ ਸੋਧ ਰਾਹੀਂ ਗੈਰ ਕਰ ਮਾਲੀਏ ਦੀ ਜ਼ਿਆਦਾ ਵਸੂਲੀ ਕਰਨਾ (25.00 ਕਰੋੜ ਰੁਪਏ ਦੇ ਵਸੀਲਿਆਂ ਦੀ ਸੰਭਾਵਨਾ);

4. ਕੇਂਦਰ ਅਤੇ ਰਾਜਾਂ ਵਿਚਕਾਰ ਹਿੱਸੇ ਅਨੁਸਾਰ ਵੰਡੇ ਜਾਣ ਵਾਲੇ ਦਰਾਂ ਦੀ ਸਪੁਰਦਗੀ ਦੀ ਬਦਲਵੀਂ ਸਕੀਮ ਨੂੰ ਲਾਗੂ ਕਰਕੇ ਭਾਰਤ ਸਰਕਾਰ ਪਾਸੋਂ ਵਧੇਰੇ ਵਸੂਲੀ ਦੀ ਆਸ ਕਰਨੀ (100.00 ਕਰੋੜ ਰੁਪਏ ਦੇ ਵਾਧੇ ਦੀ ਉਮੀਦ);

5. ਸ਼ਹਿਰੀ ਅਤੇ ਦਿਹਾਤੀ ਖੇਤਰਾਂ ਵਿਚ ਨਿਕਾਸੀ ਜ਼ਮੀਨ ਦਾ ਨਿਪਟਾਰਾ (50.00 ਕਰੋੜ ਰੁਪਏ ਦੀ ਆਮਦਨੀ ਵਿਚ ਵਾਧਾ)।

**ਬਿਹਤਰ ਟੈਕਸ ਪ੍ਰਬੰਧ ਨੂੰ ਸੁਨਿਸ਼ਚਿਤ ਕਰਨ ਲਈ ਟੈਕਸ ਢਾਂਚੇ ਨੂੰ ਤਰਕਸੰਗਤ ਬਣਾਉਣਾ**

152. ਭਾਰੀ ਗਿਣਤੀ ਵਿਚ ਸੰਗਠਨ/ਐਸੋਸੀਏਸ਼ਨਾਂ ਜੋ ਕਿ ਰਾਜ ਵਿਚ ਵੱਖ-ਵੱਖ ਵਣਜਾਂ ਅਤੇ ਉਦਯੋਗ ਦੀ ਪ੍ਰਤੀਨਿਧਤਾ ਕਰਦੀਆਂ ਹਨ ਉਹ ਰਾਜ ਵਿਚ ਕੁਝ ਵਸਤੂਆਂ ਤੇ ਲਾਗੂ ਹੋਣ ਵਾਲੀਆਂ ਵਿਕਰੀ ਕਰ ਦਰਾਂ ਅਤੇ ਉਨ੍ਹਾਂ ਤੇ ਵਪਾਰ ਦੀ ਮਾਤਰਾ ਅਤੇ ਉਨ੍ਹਾਂ ਪਾਸੋਂ ਵਿਕਰੀ ਕਰ ਦੀ ਉਗਰਾਹੀ ਦੇ ਪ੍ਰਤੀਕੂਲ ਪ੍ਰਭਾਵ ਵਿਰੁੱਧ ਪ੍ਰਤੀਬੇਨਤੀਆਂ ਕਰਦੇ ਰਹੇ ਹਨ। ਕੁਝ ਕੇਸਾਂ ਵਿਚ ਕਿਉਂਕਿ ਪੜੋਸੀ ਰਾਜਾਂ ਵਿਚ ਇਹ ਦਰਾਂ ਘੱਟ ਹਨ, ਇਸ ਲਈ ਵਣਜ ਉਨ੍ਹਾਂ ਰਾਜਾਂ ਵਿਚ ਜ਼ਿਆਦਾ ਤਰੱਕੀ ਕਰਦਾ ਹੈ ਆਮ, ਕਰਕੇ ਇਹਨਾਂ ਸੰਗਠਨਾਂ ਦੀਆਂ

ਮੰਗਾਂ ਉਨ੍ਹਾਂ ਨਾਲ ਸਬੰਧਿਤ ਵਸਤੂਆਂ, ਰਾਜ ਵਿੱਚ ਟੈਕਸ ਦੀਆਂ ਦਰਾਂ ਘਟਾਉਣ ਦੇ ਸਬੰਧ ਵਿਚ ਹੁੰਦੀਆਂ ਹਨ ਤਾਂ ਕਿ ਉਨ੍ਹਾਂ ਨੂੰ ਗੁਆਂਢੀ ਰਾਜਾਂ ਦੀਆਂ ਵਸਤੂਆਂ ਦੇ ਬਰਾਬਰ ਲਿਆਂਦਾ ਜਾ ਸਕੇ । ਇਨ੍ਹਾਂ ਸੰਗਠਨਾਂ ਦਾ ਇਹ ਮੱਤ ਹੈ ਕਿ ਇਸ ਨਾਲ ਨਾ ਕੇਵਲ ਉਹ ਆਪਣੇ ਪੁਰਾਣੇ ਵਪਾਰਕ ਪੱਧਰਾਂ ਨੂੰ ਹੀ ਮੁੜ ਕਾਇਮ ਕਰ ਸਕਣਗੇ ਸਗੋਂ ਇਸ ਨਾਲ ਰਾਜ ਨੂੰ ਜ਼ਿਆਦਾ ਆਮਦਨ ਵੀ ਹੋਵੇਗੀ । ਇਨ੍ਹਾਂ ਵਿਚੋਂ ਬਹੁਤ ਸਾਰੇ ਸੰਗਠਨ, ਇਥੋਂ ਤੱਕ ਕਿ ਕਰ ਦੀ ਘਟੀ ਹੋਈ ਦਰ ਨਾਲ ਵੀ, ਆਪਣੀਆਂ ਪੱਕੀਆਂ ਵਚਨਬੱਧਤਾਵਾਂ/ਵਿਸ਼ਵਾਸ਼ਾਂ ਸਹਿਤ ਅੱਗੇ ਆਏ ਹਨ । ਵਿਕਰੀ ਕਰ ਦੀ ਉਗਰਾਹੀ ਘੱਟੋ-ਘੱਟ 15 ਫੀਸਦੀ ਜਾਂ ਵਰਤਮਾਨ ਪੱਧਰ ਤੋਂ ਵੱਧ ਹੋਵੇਗੀ । ਭਾਵੇਂ, ਸਾਡਾ ਪਿਛਲਾ ਤਜਰਬਾ ਇਹ ਦਰਸਾਉਂਦਾ ਹੈ ਕਿ ਇਹ ਵਿਕਰੀ ਕਰ ਦੀਆਂ ਦਰਾਂ ਨੂੰ ਘਟਾਉਣ ਨਾਲ ਜ਼ਰੂਰੀ ਤੌਰ ਤੇ ਉਗਰਾਹੀ ਵਿਚ ਅਨੁਮਾਨਿਤ ਵਾਧਾ ਨਹੀਂ ਹੋਇਆ ਪਰ ਫਿਰ ਵੀ ਅਸੀਂ ਸੁਚੇਤ ਹੋ ਕੇ ਇਹ ਫ਼ੈਸਲਾ ਕੀਤਾ ਹੈ ਕਿ ਇਨ੍ਹਾਂ ਵਿਚੋਂ ਕੁਝ ਮੰਗਾਂ ਜੋ ਵਾਜਬ ਜਾਪਦੀਆਂ ਹਨ, ਨੂੰ ਰਾਜ ਵਿਚ ਆਰਥਿਕ ਸਰਗਰਮੀ ਵਿਚ ਵਾਧਾ ਕਰਨ ਲਈ ਮੰਨਣ ਦਾ ਫ਼ੈਸਲਾ ਕੀਤਾ ਹੈ । 31 ਮਾਰਚ, 1999 ਤਕ ਦੇ ਅਜ਼ਮਾਇਸ਼ੀ ਸਮੇਂ ਲਈ ਕੁਝ ਵਸਤੂਆਂ ਦੇ ਮਾਮਲੇ ਵਿਚ ਕਰ ਦਰਾਂ ਘੱਟ ਕੀਤੇ ਜਾਣ ਦੀ ਤਜਵੀਜ਼ ਹੈ । ਜਿਸ ਤੋਂ ਬਾਅਦ ਸਥਿਤੀ ਦਾ ਮੁੜ ਮੁਲਾਂਕਣ ਕੀਤਾ ਜਾਵੇਗਾ ਅਤੇ ਵਸੂਲੀਆਂ ਦੀ ਪੱਧਰ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਸਮੇਂ ਨੂੰ ਵਧਾਇਆ ਜਾ ਸਕਦਾ ਹੈ । ਇਹ ਵਸਤੂਆਂ ਇਸ ਅਨੁਸਾਰ ਹਨ :—

| ਲੜੀ ਨੰ. | ਵਸਤੂ ਦਾ ਨਾਮ | ਟੈਕਸ ਦੀ ਵਰਤਮਾਨ ਦਰ | ਟੈਕਸ ਦੀ ਪ੍ਰਸਤਾਵਿਤ/ਘਟਾਈ ਗਈ ਦਰ ਕੇਵਲ ਪੀ. ਜੀ. ਐਸ. ਟੀ. ਐਕਟ ਅਧੀਨ |
|---|---|---|---|
| 1 | 2 | 3 | 4 |
| 1. | ਲੱਕੜੀ ਦਾ ਫ਼ਰਨੀਚਰ | 12% | 4% |
| 2. | ਆਟੋ ਪੁਰਜ਼ੇ | 12% | 4% |
| 3. | ਕਰਿਆਨਾ ਵਸਤੂਆਂ (ਸਰਕਾਰ ਦੁਆਰਾ ਅਧਿਸੂਚਿਤ ਸੂਚੀ ਅਨੁਸਾਰ) | 8% ਤੋਂ 6% | 3% |
| 4. | ਟਰੱਕਾਂ, ਕਾਰਾਂ, ਜੀਪਾਂ, ਐਲ. ਸੀ. ਵੀਜ਼, ਸਕੂਟਰਾਂ, ਤਿੰਨ ਪਹੀਏ ਵਾਲੇ ਵਾਹਨਾਂ, ਮੋਟਰ ਸਾਈਕਲਾਂ ਅਤੇ ਮੋਪੜਾਂ ਦੇ ਟਾਇਰ, ਆਟੋ ਟਾਇਰ ਤੇ ਟਿਊਬਾਂ । | 12% | 10% |

[ਵਿੱਤ ਅਤੇ ਯੋਜਨਾ ਮੰਤਰੀ]

| 1 | 2 | 3 | 4 |
|---|---|---|---|
| 5. | ਟਰੈਕਟਰ ਦੇ ਟਾਇਰ ਅਤੇ ਟਿਊਬਾਂ | 8% | 5% |
| 6. | ਜੀਵਨ ਬਚਾਓ ਦਵਾਈਆਂ (ਡੀ. ਐਚ. ਐਸ. ਪੰਜਾਬ ਦੁਆਰਾ ਪ੍ਰਵਾਨ ਕੀਤੀ ਜਾਣ ਵਾਲੀ ਸੂਚੀ ਅਨੁਸਾਰ) | 6% | ਨਿਲ (ਕੇਵਲ ਸੀ. ਐਸ. ਟੀ. ਐਕਟ ਅਧੀਨ) |
| 7. | ਰਬੜ ਦੀਆਂ ਚੱਪਲਾਂ | 4% | 2% ('ਸੀ' ਫਾਰਮ ਵਿਰੁੱਧ) |
| 8. | ਖੇਡਾਂ ਦਾ ਸਮਾਨ | 4% | 2% ('ਸੀ' ਫਾਰਮ ਵਿਰੁੱਧ) |
| 9. | ਰੰਗ ਰੋਗਨ | 8% (ਆਖਰੀ ਪੜਾਅ) | 8% (ਪਹਿਲਾ ਪੜਾਅ) |

ਇਸ ਤੋਂ ਇਲਾਵਾ ਤੇਲ ਦੇ ਬੀਜਾਂ ਤੇ 2 ਫੀਸਦੀ ਲੱਗਣ ਵਾਲਾ ਖਰੀਦ ਕਰ ਬਦਲ ਕੇ ਪਹਿਲੇ ਪੜਾਉ ਉੱਤੇ ਹੀ ਵਿਕਰੀ ਕਰ ਤੇ ਲਾਉਣ ਦੀ ਵੀ ਤਜਵੀਜ਼ ਹੈ ।

153. ਮੈਂ ਮਾਣਯੋਗ ਮੈਂਬਰ ਸਾਹਿਬਾਨ ਨੂੰ ਇਹ ਵੀ ਸੂਚਿਤ ਕਰਨਾ ਚਾਹਾਂਗਾ ਕਿ ਰਾਜ ਦੇ ਟੈਕਸ ਢਾਂਚੇ ਨੂੰ ਸਰਲ ਤੇ ਤਰਕਸੰਗਤ ਬਣਾਉਣ ਲਈ ਮੇਰੀ ਚੇਅਰਮੈਨਸ਼ਿਪ ਅਧੀਨ ਇਕ ਕਮੇਟੀ ਪਹਿਲਾਂ ਹੀ ਬਣਾਈ ਜਾ ਚੁੱਕੀ ਹੈ ਜਿਸ ਵਿਚ ਮਾਣਯੋਗ ਖੁਰਾਕ ਤੇ ਸਪਲਾਈ ਮੰਤਰੀ, ਸ਼੍ਰੀ ਐਮ. ਐਮ. ਮਿੱਤਲ ਅਤੇ ਹੋਰ ਰਾਜ ਸਰਕਾਰ ਦੇ ਸੀਨੀਅਰ ਅਧਿਕਾਰੀ ਇਸ ਦੇ ਮੈਂਬਰ ਹਨ । ਇਹ ਕਮੇਟੀ ਬਕਾਇਦਾ ਮੀਟਿੰਗਾਂ ਕਰੇਗੀ ਅਤੇ 30 ਸਤੰਬਰ, 1998 ਤਕ ਆਪਣੀਆਂ ਸਿਫਾਰਸ਼ਾਂ ਨੂੰ ਅੰਤਿਮ ਰੂਪ ਦੇ ਦੇਵੇਗੀ । ਕਮੇਟੀ ਸਮੇਂ ਸਮੇਂ ਤੇ ਸੋਚ ਵਿਚਾਰ ਕਰਦੀ ਰਹੇਗੀ ਅਤੇ ਮਹੀਨੇ ਦੌਰਾਨ ਉਸ ਵੱਲੋਂ ਕੀਤੇ ਗਏ ਫੈਸਲੇ ਦੇ ਸਬੰਧ ਵਿਚ ਹਰ ਮਹੀਨੇ ਦੇ ਅਖੀਰ ਵਿਚ ਇਹ ਅੰਤਰਿਮ ਰਿਪੋਰਟ ਪੇਸ਼ ਕਰੇਗੀ । ਕਮੇਟੀ ਮੌਜੂਦਾ ਟੈਕਸ ਦੀਆਂ ਦਰਾਂ ਦੀਆਂ ਸਲੈਬਾਂ ਦੀ ਵੱਡੀ ਗਿਣਤੀ ਵਿਚ ਕਟੌਤੀ ਤੇ ਵੀ ਵਿਚਾਰ ਕਰੇਗੀ ।

**ਵਸੀਲੇ ਜੁਟਾਉਣ ਲਈ ਨਵੀਆਂ ਤਜਵੀਜ਼ਾਂ:**

154. ਵਧੀਕ ਵਸੀਲੇ ਜੁਟਾਉਣ ਲਈ ਨਿਮਨ ਤਰੀਕੇ ਅਪਣਾਏ ਜਾਣ ਦੀ ਤਜਵੀਜ਼ ਹੈ :—

(ੳ) ਪੰਜਾਬ ਵਿਚ ਬੱਸਾਂ ਦੇ ਕਿਰਾਏ ਇਸ ਖੇਤਰ ਵਿਚ ਸਭ ਤੋਂ ਘੱਟ ਹਨ। ਇਨ੍ਹਾਂ ਨੂੰ ਆਖਰੀ ਵਾਰ ਨਵੰਬਰ, 1994 ਵਿਚ ਸੋਧਿਆ ਗਿਆ ਸੀ ਮੇਰੀ ਤਜਵੀਜ਼ ਹੈ ਕਿ ਬੱਸਾਂ ਦੇ ਕਿਰਾਏ ਦੀ ਵਰਤਮਾਨ ਦਰ 25 ਪੈਸੇ ਪ੍ਰਤੀ ਕਿਲੋਮੀਟਰ ਤੋਂ ਵਧਾ ਕੇ 36 ਪੈਸੇ ਪ੍ਰਤੀ ਕਿਲੋਮੀਟਰ ਕੀਤੀ ਜਾਵੇ। (ਆਪੋਜ਼ੀਸ਼ਨ ਵੱਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਨਾਲ ਤਕਰੀਬਨ 53.00 ਕਰੋੜ ਰੁਪਏ ਸਲਾਨਾ ਦੀ ਵਧੀਕ ਆਮਦਨ ਹੋਵੇਗੀ।

(ਅ) ਵਿਸ਼ੇਸ਼ ਸੜਕ ਕਰ 44 ਫ਼ੀਸਦੀ ਵਧਾਉਣ ਦੀ ਵੀ ਮੇਰੀ ਤਜਵੀਜ਼ ਹੈ ਇਸ ਲਈ ਵਿਸ਼ੇਸ਼ ਸੜਕ ਕਰ 4.65 ਪੈਸੇ ਤੋਂ ਵਧਾ ਕੇ 6.70 ਪੈਸੇ ਪ੍ਰਤੀ ਯਾਤਰੀ ਪ੍ਰਤੀ ਕਿਲੋਮੀਟਰ ਕਰ ਦਿੱਤਾ ਜਾਵੇਗਾ। ਇਸ ਨਾਲ 39 ਕਰੋੜ ਰੁਪਏ ਸਲਾਨਾ ਦੀ ਵਧੀਕ ਆਮਦਨ ਹੋਵੇਗੀ।

(ੲ) ਵਿਸ਼ੇਸ਼ ਸੜਕ ਕਰ ਨਿਰਧਾਰਿਤ ਕਰਣ ਲਈ ਵਰਤਮਾਨ ਦਰ 60 ਫ਼ੀਸਦੀ ਆਕੂਪੈਂਸੀ ਤੇ ਹੈ। ਲੇਕਿਨ ਰਾਜ ਟਰਾਂਸਪੋਰਟ ਅਦਾਰਿਆਂ ਵਿਚ ਇਹ ਆਕੂਪੈਂਸੀ ਰੇਟ 80 ਫ਼ੀਸਦੀ ਤੋਂ ਵੀ ਵੱਧ ਹੈ। ਵਿਸ਼ੇਸ਼ ਸੜਕ ਕਰ ਨਿਰਧਾਰਿਤ ਕਰਨ ਦੇ ਸਬੰਧ ਵਿਚ ਆਕੂਪੈਂਸੀ ਦਰ 60 ਫ਼ੀਸਦੀ ਤੋਂ ਵਧਾ ਕੇ 65 ਫ਼ੀਸਦੀ ਕਰਨ ਦੀ ਮੇਰੀ ਤਜਵੀਜ਼ ਹੈ। ਇਸ ਨਾਲ ਤਕਰੀਬਨ 11 ਕਰੋੜ ਰੁਪਏ ਸਾਲਾਨਾ ਦੀ ਵਧੀਕ ਆਮਦਨ ਹੋਵੇਗੀ। (ਆਪੋਜ਼ੀਸ਼ਨ ਵੱਲੋਂ, ਸ਼ੇਮ ਸ਼ੇਮ ਦੀਆਂ ਆਵਾਜ਼ਾਂ)

(ਸ) ਇਸ ਤੋਂ ਇਲਾਵਾ, ਨਿਮਨ ਅਨੁਸਾਰ ਕੁਝ ਵਸਤੂਆਂ ਤੇ ਵਿਕਰੀ ਕਰ ਲਾਉਣ ਦੀ ਤਜਵੀਜ਼ ਕੀਤੀ ਜਾਂਦੀ ਹੈ।

| | ਕਰ ਦੀ ਵਰਤਮਾਨ ਦਰ | ਕਰ ਦੀ ਤਜਵੀਜ਼ਤ ਦਰ |
|---|---|---|
| 1. ਪੈਕ ਕੀਤੀਆਂ ਅਤੇ ਬਰਾਂਡ ਵਾਲੀਆਂ ਹਲਵਾਈ ਦੀਆਂ ਚੀਜ਼ਾਂ ਅਤੇ ਬੇਕਰੀ ਦੀਆਂ ਚੀਜ਼ਾਂ | ਨਿਲ | 8% |
| 2. ਰੇਸ਼ਿਆਂ ਦੀ ਰਹਿੰਦ-ਖੂਹੰਦ | ਨਿਲ | 4% |
| 3. ਹਾਰਵੇਸਟਰ ਕੰਬਾਈਨ ਅਤੇ ਇਸ ਦੇ ਪੁਰਜ਼ੇ | ਨਿਲ | 2% |
| 4. ਫੋਟੋਗ੍ਰਾਫ਼ੀ ਦੀਆਂ ਚੀਜ਼ਾਂ | ਨਿਲ | 8% |
| 5. ਟੇਕਸਟਾਈਲ ਵਸਤੂਆਂ ਜਿਹਨਾਂ ਤੇ ਵਿਕਰੀ ਕਰ ਦੀ ਥਾਂ ਵਾਧੂ ਆਬਕਾਰੀ ਡਿਊਟੀ ਨਹੀਂ ਲਗਾਈ ਜਾਂਦੀ | ਨਿਲ | 4% |

[ਵਿੱਤ ਅਤੇ ਯੋਜਨਾ ਮੰਤਰੀ]

(ਹ) ਇਸ ਤੋਂ ਇਲਾਵਾ ਸਿਨੇਮਾ ਘਰਾਂ ਅਤੇ ਸਭ ਸ੍ਰੇਣੀਆਂ ਦੇ ਭੱਠਾ ਮਾਲਕਾਂ ਦੁਆਰਾ ਅਦਾਇਗੀ ਯੋਗ ਯਕਮੁਸ਼ਤ ਟੈਕਸ ਵਧਾ ਕੇ 25 ਫ਼ੀਸਦੀ ਕਰਨ ਦੀ ਤਜਵੀਜ਼ ਕੀਤੀ ਜਾਂਦੀ ਹੈ ।

ਉਪਰੋਕਤ 'ਸ' ਅਤੇ 'ਹ' ਵਿਚ ਦਰਸਾਏ ਤਰੀਕਿਆਂ ਅਨੁਸਾਰ ਤਕਰੀਬਨ 30 ਕਰੋੜ ਰੁਪਏ ਪ੍ਰਤੀ ਸਾਲ ਵਧੇਰੇ ਆਮਦਨ ਹੋਵੇਗੀ ।

(ਕ) ਮਾਨਯੋਗ ਮੈਂਬਰ ਸਾਹਿਬਾਨ ਇਸ ਗੱਲ ਨਾਲ ਸਹਿਮਤ ਹੋਣਗੇ ਕਿ ਰਾਜ ਦੇ ਸ਼ਹਿਰੀ ਅਤੇ ਦਿਹਾਤੀ ਆਰਥਿਕ ਬੁਨਿਆਦੀ ਢਾਂਚੇ ਵਿਚ ਅੱਪਗ੍ਰੇਡੇਸ਼ਨ ਤੇ ਵਿਸਤਾਰ ਦੀ ਅਧਿਕ ਲੋੜ ਹੈ । ਇਸ ਮਨੋਰਥ ਨੂੰ ਮੱਦੇ ਨਜ਼ਰ ਰੱਖਦੇ ਹੋਏ ਮੈਂ ਇਕ ਸੈੱਸ, ਜਿਸ ਨੂੰ "ਬੁਨਿਆਦੀ ਆਰਥਿਕ ਢਾਂਚਾ ਸੈੱਸ ਵਜੋਂ ਜਾਣਿਆ ਜਾਂਦਾ ਹੈ ਨੂੰ ਰਾਜ ਦੀਆਂ ਮਾਰਕੀਟ ਕਮੇਟੀਆਂ ਰਾਹੀਂ ਅਨਾਜ ਦੇ ਸਮੂਹ ਲੈਣ-ਦੇਣ ਸਬੰਧੀ ਵਿਚਾਰ ਅਧੀਨ ਕੀਮਤਾਂ ਤੇ ਇਕ ਫ਼ੀਸਦੀ ਦਰ ਨਾਲ ਲਗਾਉਣ ਦੀ ਤਜਵੀਜ਼ ਪੇਸ਼ ਕਰਦਾ ਹਾਂ । (ਥੰਪਿੰਗ) ਇਸ ਨੂੰ ਲਗਾਉਣ, ਇਕੱਠਾ ਕਰਨ ਅਤੇ ਵਰਤਣ ਸਬੰਧੀ ਇਕ ਵੱਖਰਾ ਕਾਨੂੰਨ ਜਲਦੀ ਹੀ ਬਣਾਇਆ ਜਾਵੇਗਾ । ਇਸ ਸੈੱਸ ਅਧੀਨ ਵਸੂਲ ਕੀਤੀ ਗਈ ਰਕਮ ਰਾਜ ਦੇ ਬੁਨਿਆਦੀ ਆਰਥਿਕ ਢਾਂਚੇ ਨੂੰ ਮਜ਼ਬੂਤ ਕਰਨ ਲਈ ਵਰਤੀ ਜਾਵੇਗੀ ।

ਮਾਲ ਵਿਭਾਗ ਨੂੰ ਇਹ ਹਦਾਇਤ ਕੀਤੀ ਗਈ ਹੈ ਕਿ ਉਹ ਇਸ ਸਾਲ ਦੇ ਦੌਰਾਨ ਨਿਕਾਸੀ ਜ਼ਮੀਨ ਦਾ ਨਿਪਟਾਰਾ ਕਰਨ ਤਾਂ ਜੋ ਇਸ ਨਾਲ ਸਰਕਾਰ ਨੂੰ 50 ਕਰੋੜ ਰੁਪਏ ਦੀ ਆਮਦਨ ਹੋਵੇ । ਕੁਝ ਵਿਭਾਗਾਂ ਨੂੰ ਇਹ ਵੀ ਹਦਾਇਤ ਕੀਤੀ ਗਈ ਹੈ ਕਿ ਉਹ ਆਪਣੀ ਗੈਰ-ਕਰ ਫ਼ੀਸਾਂ ਵਿਚ ਸੋਧ ਕਰਕੇ ਤਕਰੀਬਨ 25 ਕਰੋੜ ਰੁਪਏ ਦੇ ਸਾਧਨ ਜੁਟਾਉਣ । ਵਿੱਤ ਵਿਭਾਗ ਦੁਆਰਾ ਸਮੂਹ ਵਿਭਾਗਾਂ ਨੂੰ ਉਹਨਾਂ ਦੇ ਗ਼ੈਰ ਯੋਜਨਾ ਖ਼ਰਚੇ ਉਤੇ ਲੱਗਭਗ 3 ਫ਼ੀਸਦੀ ਦੀ ਕਟੌਤੀ ਕਰਕੇ ਸੂਚਿਤ ਕੀਤਾ ਜਾਵੇਗਾ ਜਿਸ ਦੇ ਸਿੱਟੇ ਵਜੋਂ ਤਕਰੀਬਨ 75 ਕਰੋੜ ਰੁਪਏ ਦੀ ਬੱਚਤ ਹੋਵੇਗੀ ।

**ਸਿੱਟਾ :**

156. ਸ੍ਰੀਮਾਨ ਸਪੀਕਰ ਸਾਹਿਬ, ਉਪਰੋਕਤ ਯਤਨ ਪੰਜਾਬ ਦੇ ਆਰਥਿਕ ਵਿਕਾਸ ਨੂੰ ਤੇਜ਼ ਕਰਨ ਪ੍ਰਤੀ ਸਾਡੀ ਪਹੁੰਚ ਨੂੰ ਦਰਸਾਉਂਦੇ ਹਨ । ਮੈਨੂੰ ਵਿਸ਼ਵਾਸ ਹੈ ਕਿ ਸਮੂਹ ਮੈਂਬਰ ਸਾਹਿਬਾਨ ਇਸ ਯਤਨ ਦੀ ਸ਼ਲਾਘਾ ਕਰਨਗੇ । ਪੰਜਾਬ ਨੂੰ ਸੁਨਹਿਰੀ ਆਦਰਸ਼ ਰਾਜ ਬਣਾਉਣ ਦਾ ਹੋਰ ਕੋਈ ਢੰਗ ਨਹੀਂ, ਕੇਵਲ ਇਹੋ ਹੈ ਕਿ ਪੰਜਾਬ ਨੂੰ ਆਰਥਿਕ ਤੌਰ ਤੇ ਇਕ ਤਕੜਾ ਰਾਜ ਬਣਾਇਆ ਜਾਵੇ । ਜਿਵੇਂ ਕਿ ਮੈਂ ਪਿਛਲੇ ਸਾਲ ਦੱਸਿਆ ਸੀ ਕਿ ਮੈਨੂੰ ਸਮਾਜ ਦੇ ਹਰ ਤਬਕੇ ਪਾਸੋਂ ਸਹਾਇਤਾ ਅਤੇ ਸਹਿਯੋਗ ਦੀ ਲੋੜ ਹੈ । ਪੰਜਾਬ ਦੇ ਲੋਕਾਂ ਨੇ ਮੈਨੂੰ ਪਿਛਲੇ ਸਾਲ ਇਹ ਸਹਿਯੋਗ ਭਾਰੀ ਮਾਤਰਾ ਵਿਚ ਦਿੱਤਾ ਹੈ ਅਤੇ ਚਾਲੂ

ਸਾਲ ਲਈ ਵੀ ਮੈਂ ਉਨ੍ਹਾਂ ਦੇ ਸਹਿਯੋਗ ਦੀ ਉਮੀਦ ਰੱਖਦਾ ਹਾਂ, ਭਾਵੇਂ ਉਨ੍ਹਾਂ ਨੂੰ ਇਸ ਲਈ ਕੁਝ ਹੋਰ ਵੀ ਕੁਰਬਾਨੀ ਕਰਨੀ ਪਵੇ ।

157. ਅਖੀਰ ਵਿਚ ਮੈਂ ਆਪਣੇ ਨੇਤਾ ਸ. ਪ੍ਰਕਾਸ਼ ਸਿੰਘ ਜੀ ਬਾਦਲ, ਆਪਣੀ ਕੇਬਨਿਟ ਦੇ ਸਹਿਯੋਗੀਆਂ ਅਤੇ ਇਸ ਅਜ਼ੀਮ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਵੱਲੋਂ ਮਿਲੇ ਸਨੇਹ ਤੇ ਪਿਆਰ ਅਤੇ ਇਸ ਬਜਟ ਨੂੰ ਅੰਤਮ ਰੂਪ ਦੇਣ ਵਿਚ ਉਨ੍ਹਾਂ ਵੱਲੋਂ ਦਿੱਤੀ ਗਈ ਸਹਾਇਤਾ ਲਈ ਧੰਨਵਾਦ ਪ੍ਰਗਟ ਕਰਦਾ ਹਾਂ ।

ਇਨ੍ਹਾਂ ਸ਼ਬਦਾਂ ਨਾਲ, ਮੈਂ ਸਾਲ 1998-99 ਲਈ ਪੰਜਾਬ ਦਾ ਬਜਟ ਇਸ ਮਹਾਨ ਸਦਨ ਸਾਹਮਣੇ ਪੇਸ਼ ਕਰਨ ਵਿਚ ਫ਼ਖਰ ਮਹਿਸੂਸ ਕਰਦਾ ਹਾਂ । (ਥੰਪਿੰਗ)

ਧੰਨਵਾਦ ।

**Mr. Speaker** : The House stands adjourned till 9.00 A. M. on Thursday, the 25th June, 1998.

| *1.49 P. M. | (The Sabha then adjourned* till 9.00 A. M. on Thursday, the 25th June, 1998.) |
|---|---|

703—14-9-98—305 ਕਾਪੀਆਂ – ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।
51x66/10.1 Kg. CPW

# PUNJAB VIDHAN SABHA

## DEBATES

*25th June, 1998*

**(Morning Sitting)**

Vol. V-No. 3

OFFICIAL REPORT

CONTENTS

*Thursday, the 25th June, 1998*

**(Morning Sitting)**




**Punjab Vidhan Sabha Secretariat, Chandigarh.**

Price Rs. :

PUNJAB VIDHAN SABHA

*Thursday, the 25th June, 1998*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 9.00 A. M. Mr. Speaker (Sardar Charnjit Singh Atwal) in the Chair.*

---

## OBITUARY REFERENCES

**ਸ੍ਰੀ ਸਪੀਕਰ** : ਅੱਜ ਸਭ ਤੋਂ ਪਹਿਲਾਂ ਆਬਿਚੁਅਰੀ ਰੈਫਰੈਂਸਿਜ਼ ਕਰਾਂਗੇ। ਬਾਅਦ ਵਿੱਚ ਕੁਐਸਚਨਜ਼ ਹੋਣਗੇ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਬੜੀ ਹੀ ਦੁੱਖਦਾਈ ਘਟਨਾ ਹੋਈ ਕਿ ਬਾਬੂ ਅਜੀਤ ਕੁਮਾਰ, ਐਕਸ ਐਮ. ਐਲ. ਏ., ਅਕਾਲ ਚਲਾਣਾ ਕਰ ਗਏ ਹਨ । ਉਹ ਅਕਾਲੀ ਦਲ ਦੀ ਟਿਕਟ ਤੇ ਲੁਧਿਆਣਾ ਜ਼ਿਲ੍ਹੇ ਦੇ ਸਿਧਵਾਂ ਬੇਟ ਦੀ ਸੀਟ ਤੋਂ ਐਮ, ਐਲ. ਏ. ਬਣੇ ਸਨ । ਉਹ ਦਲਿਤ ਪਰਿਵਾਰ ਨਾਲ ਤਾਅਲੁਕ ਰੱਖਦੇ ਸਨ ਔਰ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿੱਚ ਗਰੀਬ ਅਤੇ ਦਬੇ ਕੁਚਲੇ ਵਰਗਾਂ ਦੀ ਬੜੀ ਸੇਵਾ ਕੀਤੀ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਔਰ ਅਸੀਂ ਇੱਕ ਬਹੁਤ ਹੀ ਸੁਲਝੇ ਹੋਏ. ਅਤੇ ਤਜ਼ਰਬੇਕਾਰ ਸਿਆਸਤਦਾਨ ਤੋਂ ਵਾਂਝੇ ਹੋ ਗਏ ਹਾਂ ।

ਸਪੀਕਰ ਸਾਹਿਬ, ਇੱਕ ਬਹੁਤ ਹੀ ਦਰਦਨਾਕ ਅਤੇ ਭਿਆਨਕ ਘਟਨਾ ਕੁੱਲੂ ਦੇ ਨੇੜੇ ਬੱਸ ਐਕਸੀਡੈਂਟ ਦੇ ਰੂਪ ਵਿੱਚ ਵਾਪਰੀ ਜਿਸ ਵਿੱਚ 40 ਕੀਮਤੀ ਜਾਨਾਂ ਚਲੀਆਂ ਗਈਆਂ । ਉਹ ਸਾਰੇ ਹੀ ਪੰਜਾਬ ਦੇ ਰਹਿਣ ਵਾਲੇ ਸਨ ਅਤੇ ਉਹ ਧਾਰਮਿਕ ਯਾਤਰਾ ਵਾਸਤੇ ਉਥੇ ਗਏ ਸਨ, ਲੇਕਿਨ ਉਨ੍ਹਾਂ ਦੇ ਨਾਲ ਇਹ ਭਾਣਾ ਵਰਤ ਗਿਆ । ਜਿਸ ਦਿਨ ਇਹ ਐਕਸੀਡੈਂਟ ਹੋਇਆ, ਮੈਂ ਉਥੇ ਦੀ ਸਰਕਾਰ ਦੇ ਨਾਲ ਆਪਣਾ ਤਾਲਮੇਲ ਰੱਖਿਆ ਔਰ ਉਨ੍ਹਾਂ ਨੇ, ਹਿਮਾਚਲ ਸਰਕਾਰ ਨੇ ਆਪਣੇ ਵੱਲੋਂ ਪੂਰੇ ਯਤਨ ਕੀਤੇ ਕਿ ਡੈੱਡ ਬਾਡੀਜ਼ ਜਲਦੀ ਤੋਂ ਜਲਦੀ ਕੱਢੀਆਂ ਜਾਣ ਔਰ ਉਨ੍ਹਾਂ ਦੇ ਵਾਰਸਾਂ ਤੱਕ ਪਹੁੰਚਾਈਆਂ ਜਾਣ । ਇਸ ਦੁਰਘਟਨਾ ਦੇ ਵਿੱਚ 40 ਡੈੱਥਸ ਹੋਈਆਂ । ਮੈਂ ਕੱਲ੍ਹ ਕੁਝ ਪਰਿਵਾਰਾਂ ਦੇ ਘਰਾਂ ਵਿੱਚ ਮੁਹਾਲੀ ਜਾ ਕੇ ਆਇਆ ਹਾਂ ਅਤੇ ਉਨ੍ਹਾਂ ਦੁਖੀ ਪਰਿਵਾਰਾਂ ਦੇ ਨਾਲ ਦੁੱਖ ਸਾਂਝਾ ਕੀਤਾ ਹੈ । ਪ੍ਰਾਈਮ ਮਨਿਸਟਰ ਸਾਹਿਬ ਨੇ ਵੀ 50,000/- ਰੁਪਏ ਪ੍ਰਤੀ ਪਰਿਵਾਰ, ਜਿਨ੍ਹਾਂ ਦੀਆਂ ਕੀਮਤੀ ਜਾਨਾਂ ਗਈਆਂ, ਉਨ੍ਹਾਂ ਦੇ ਵਾਰਸਾਂ ਨੂੰ ਭੇਜ ਕੇ ਉਨ੍ਹਾਂ ਨਾਲ ਹਮਦਰਦੀ ਜਤਾਈ ਹੈ । ਮੈਂ ਇਸ

[ਮੁੱਖ ਮੰਤਰੀ]

ਵਾਸਤੇ ਉਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ । ਹਿਮਾਚਲ ਸਰਕਾਰ ਦੇ ਚੀਫ ਮਨਿਸਟਰ ਸਾਹਿਬ ਨੇ ਵੀ 25,000/- ਰੁਪਏ ਪ੍ਰਤੀ ਪਰਿਵਾਰ ਦੇਣ ਦਾ ਐਲਾਨ ਕੀਤਾ ਹੈ । ਮੈਂ ਪੰਜਾਬ ਦੇ ਲੋਕਾਂ ਵੱਲੋਂ ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ ਔਰ ਨਾਲ ਹੀ ਪੰਜਾਬ ਸਰਕਾਰ ਵੱਲੋਂ ਵੀ 50,000/- ਰੁਪਏ ਪ੍ਰਤੀ ਪਰਿਵਾਰ ਇਨ੍ਹਾਂ ਸਾਰੇ ਪਰਿਵਾਰਾਂ ਨੂੰ ਭੇਜੇ ਜਾਣਗੇ ਤਾਂ ਕਿ ਉਨ੍ਹਾਂ ਦੁਖੀ ਪਰਿਵਾਰਾਂ ਦੇ ਨਾਲ ਹਮਦਰਦੀ ਜਤਾਈ ਜਾ ਸਕੇ ।

ਸਪੀਕਰ ਸਾਹਿਬ, ਇਸ ਦੁੱਖ ਦੇ ਮੌਕੇ ਤੇ ਕੁਝ ਲੋਕਾਂ ਦਾ ਖਿਆਲ ਸੀ ਕਿ ਕ੍ਰਿਮੇਸ਼ਨ ਉਥੇ ਹੀ ਹੋ ਜਾਵੇ ਔਰ ਉਹ ਉਥੇ ਹੀ ਕਰਨ ਦਾ ਪ੍ਰਬੰਧ ਕਰ ਰਹੇ ਸਨ ਲੇਕਿਨ ਮੈਂ ਹਿਮਾਚਲ ਸਰਕਾਰ ਦਾ ਇਸ ਗੱਲੋਂ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਡੈੱਡ ਬਾਡੀਜ਼ ਨੂੰ ਸਰਕਾਰੀ ਤੌਰ ਤੇ ਏਥੇ ਪਹੁੰਚਾਣ ਦਾ ਪ੍ਰਬੰਧ ਵੀ ਕੀਤਾ । ਉਹ ਇਸ ਲਈ ਕੀਤਾ ਕਿਉਂਕਿ ਇਹ ਇਕ ਬਹੁਤ ਵੱਡਾ ਹਾਦਸਾ ਹੋਇਆ ਹੈ ਅਤੇ ਇਸ ਬਾਰੇ ਸਾਰਿਆਂ ਨੂੰ ਬਹੁਤ ਦੁੱਖ ਹੈ । ਅਸੀਂ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਵਿਛੜੀਆਂ ਆਤਮਾਵਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਔਰ ਉਨ੍ਹਾਂ ਦੇ ਪਰਿਵਾਰਾਂ ਨੂੰ ਇਹ ਭਾਣਾ ਮੰਨਣ ਦੀ ਤਾਕਤ ਬਖਸ਼ੇ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਮੁੱਚੇ ਹਾਊਸ ਵੱਲੋਂ ਇਕ ਸੋਕ ਮਤਾ ਉਨ੍ਹਾਂ ਦੇ ਵਾਰਸਾਂ ਨੂੰ ਭੇਜਣਾ ਚਾਹੀਦਾ ਹੈ । ਇਹੀ ਕਹਿ ਕੇ ਮੈਂ ਇਜਾਜ਼ਤ ਲੈਂਦਾ ਹਾਂ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ):** ਸਪੀਕਰ ਸਾਹਿਬ, ਅੱਜ ਬੜਾ ਹੀ ਦੁੱਖਦਾਈ ਮਤਾ ਹਾਊਸ ਦੇ ਵਿੱਚ ਲੀਡਰ ਆਫ ਦੀ ਹਾਊਸ ਨੇ ਰੱਖਿਆ ਹੈ । ਬਾਬੂ ਅਜੀਤ ਕੁਮਾਰ ਜੀ ਜਿਹੜੇ ਕਿ ਇਕ ਗਰੀਬ ਪਰਿਵਾਰ ਨਾਲ ਤਾਅਲੁੱਕ ਰੱਖਦੇ ਸਨ ਅਤੇ ਜੋ ਇਸ ਸਦਨ ਦੇ ਮੈਂਬਰ ਵੀ ਰਹੇ, ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਨ੍ਹਾਂ ਨੇ ਪੂਰੀ ਯੋਗਤਾ ਦੇ ਨਾਲ ਆਪਣੀ ਜ਼ਿੰਮੇਵਾਰੀ ਨਿਭਾਈ ਅਤੇ ਬਾਲਮੀਕ ਮੰਡਲ ਦਾ ਵੀ ਗਠਨ ਕੀਤਾ । ਉਨ੍ਹਾਂ ਨੇ ਲੋਕ ਭਲਾਈ ਦੇ ਇਸ ਤਰ੍ਹਾਂ ਦੇ ਹੋਰ ਵੀ ਬਹੁਤ ਕੰਮ ਕੀਤੇ । ਪਿਛਲੇ ਦਿਨੀਂ ਉਹ ਸਾਡੇ ਵਿੱਚੋਂ ਚਲੇ ਗਏ ਹਨ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਘਾਟਾ ਪਿਆ ਹੈ । ਮੈਂ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਇਸ ਦੁੱਖ ਦੇ ਵਿੱਚ ਸ਼ਾਮਲ ਹੁੰਦੀ ਹਾਂ ਔਰ ਵਾਹਿਗੁਰੂ ਅੱਗੇ ਅਰਦਾਸ ਕਰਦੀ ਹਾਂ ਕਿ ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਵੇ ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਪਿਛਲੇ ਦਿਨੀਂ ਕੁੱਲੂ ਦੇ ਨੇੜੇ ਇਕ ਬਹੁਤ ਵੱਡਾ ਬੱਸ ਹਾਦਸਾ ਹੋਇਆ ਜਿਸ ਵਿੱਚ ਵੱਡੀ ਗਿਣਤੀ ਦੇ ਵਿੱਚ ਯਾਤਰੂਆਂ ਦੀ ਮੌਤ ਹੋ ਗਈ । ਬੱਸ ਦਰਿਆ ਦੇ ਵਿਚ ਜਾ ਡਿੱਗੀ ਔਰ ਉਹ ਕੀਮਤੀ ਜਾਨਾਂ ਚਲੀਆਂ ਗਈਆਂ । ਇਸ ਦੁਰਘਟਨਾ ਦੇ ਵਿੱਚ ਡਰਾਈਵਰ ਅਤੇ ਕੰਡਕਟਰ ਸਮੇਤ 10-15 ਲੋਕ ਹੀ ਬਚ ਸਕੇ । ਇਹ ਬੜਾ ਮਾੜਾ ਦੁਖਾਂਤ ਵਾਪਰਿਆ ਹੈ, ਜਿਸ ਨਾਲ ਸਾਰਿਆਂ ਦੇ ਦਿਲ ਕੰਬ ਉਠੇ ਹਨ । ਬੜਾ ਅਫਸੋਸ ਹੁੰਦਾ ਹੈ ਜਦੋਂ ਇਸ ਤਰ੍ਹਾਂ ਦੇ ਹਾਦਸੇ ਵਾਪਰਦੇ ਹਨ । ਸਾਰੇ ਭੈਣ-ਭਰਾ ਸ਼ਰਧਾ ਨਾਲ ਉਥੇ ਗਏ ਅਤੇ ਉਥੇ ਹੀ ਪ੍ਰਮਾਤਮਾ ਨੂੰ ਪਿਆਰੇ ਹੋ ਗਏ । ਸੋ, ਮੈਂ ਪੂਰਨ ਰੂਪ ਵਿਚ ਆਪਣੀ ਹਮਦਰਦੀ ਕਰਦੀ ਹੋਈ ਉਨ੍ਹਾਂ ਪਰਿਵਾਰਾਂ ਨਾਲ ਦੁੱਖ ਸਾਂਝਾ ਕਰਦੀ

ਹਾਂ । ਇਸ ਦੇ ਨਾਲ ਹੀ ਉਨ੍ਹਾਂ ਲੋਕਾਂ ਨਾਲ ਵੀ ਹਮਦਰਦੀ ਪ੍ਰਗਟ ਕਰਦੀ ਹਾਂ ਜਿਹੜੇ ਕਿ ਅਜਿਹੇ ਦੁੱਖ ਆਪਣੀਆਂ ਝੋਲੀਆਂ ਵਿਚ ਪਵਾਉਂਦੇ ਹਨ । ਸਰਕਾਰ ਨੇ ਜਿਹੜੀ ਮਦਦ ਕੀਤੀ ਹੈ, ਉਹ ਇਨਸਾਨੀਅਤ ਦਾ ਤਕਾਜ਼ਾ ਹੈ, ਜ਼ਿੰਮੇਂਵਾਰੀ ਹੈ । ਸਰਕਾਰ ਨੂੰ ਪੂਰਨ ਰੂਪ ਵਿਚ ਹੋਰ ਵੀ ਵਧ ਚੜ੍ਹ ਕੇ ਮਦਦ ਕਰਨੀ ਚਾਹੀਦੀ ਹੈ । ਮੈਂ ਇਸ ਹਾਦਸੇ ਵਿਚ ਮਾਰ ਗਏ ਸਾਰੇ ਵਿਅਕਤੀਆਂ ਦੇ ਪਰਿਵਾਰਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ਅਤੇ ਚਾਹੁੰਦੀ ਹਾਂ ਕਿ ਸ਼ੋਕ ਮਤਾ ਉਨ੍ਹਾਂ ਪਰਿਵਾਰਾਂ ਦੇ ਮੈਂਬਰਾਂ ਨੂੰ ਭੇਜਿਆ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁੱਢਲਾਡਾ): ਸਪੀਕਰ ਸਾਹਿਬ, ਬਾਬੂ ਅਜੀਤ ਕੁਮਾਰ ਜੋ 1962 ਵਿਚ ਅਕਾਲੀ ਪਾਰਟੀ ਦੀ ਟਿਕਟ ਤੇ ਸਿਧਵਾਂ ਬੇਟ ਰਿਜ਼ਰਵ ਕੌਂਸਟੀਚਿਊਐਂਸੀ ਤੋਂ ਜਿੱਤੇ ਸਨ, ਉਹ ਕੱਲ੍ਹ ਸਾਨੂੰ ਦੁੱਖਦਾਈ ਵਿਛੋੜਾ ਦੇ ਗਏ ਹਨ । ਉਹ ਦਲਿਤ ਵਰਗ ਦੇ ਨਾਲ ਤਾਅਲੁੱਕ ਰੱਖਦੇ ਸਨ ਅਤੇ ਪਛੜੀਆਂ ਸ਼੍ਰੇਣੀਆਂ ਦੀਆਂ ਸਮੱਸਿਆਵਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ । ਉਹ ਰੇਲਵੇ ਮਜ਼ਦੂਰ ਯੂਨੀਅਨ ਦੇ ਉਘੇ ਆਗੂ ਵੀ ਰਹੇ । ਇਸ ਤਰ੍ਹਾਂ ਸਾਡੇ ਇਕ ਪੁਰਾਣੇ ਸਾਥੀ ਦਾ ਵਿਛੜ ਜਾਣਾ, ਜੋ ਇਸ ਸਭਾ ਦੇ ਮੈਂਬਰ ਰਹੇ, ਸਾਡੇ ਸਾਰਿਆਂ ਲਈ ਦੁੱਖਦਾਈ ਹੈ । ਮੈਂ ਆਪਣੇ ਵੱਲੋਂ ਉਨ੍ਹਾਂ ਦੀ ਯਾਦ ਵਿਚ ਸਿਰ ਝੁਕਾਉਂਦਾ ਹਾਂ ਅਤੇ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਜਿਸ ਤਰ੍ਹਾਂ ਅਸੀਂ ਪਿਛਲੇ 2-3 ਦਿਨਾਂ ਤੋਂ ਅਖ਼ਬਾਰਾਂ ਵਿਚ ਪੜ੍ਹ ਰਹੇ ਹਾਂ, ਇਕ ਬਹੁਤ ਹੀ ਅਣਹੋਣੀ ਅਤੇ ਦੁੱਖਦਾਈ ਘਟਨਾ ਵਾਪਰੀ ਹੈ, ਜਿਸ ਨੇ ਸਾਰੇ ਪੰਜਾਬ ਨੂੰ ਹਿਲਾ ਕੇ ਰੱਖ ਦਿੱਤਾ ਹੈ । ਹਾਦਸੇ ਤਾਂ ਅਕਸਰ ਰੋਜ਼ ਹੀ ਵਾਪਰਦੇ ਰਹਿੰਦੇ ਹਨ ਅਤੇ ਅਸੀਂ ਪੜ੍ਹਦੇ ਸੁਣਦੇ ਰਹਿੰਦੇ ਹਾਂ ਪਰ ਜਿਹੜਾ ਇਹ ਹਾਦਸਾ ਹੋਇਆ ਹੈ, ਇਸ ਤਰ੍ਹਾਂ ਦੇ ਹਾਦਸੇ ਬਹੁਤ ਦੁੱਖਦਾਈ ਹੁੰਦੇ ਹਨ । ਇਸ ਵਿਚ ਬਹੁਤ ਸਾਰੇ ਕੀਮਤੀ ਪਰਿਵਾਰਾਂ ਅਤੇ ਵਿਅਕਤੀਆਂ ਦੀਆਂ ਜਾਨਾਂ ਗਈਆਂ । ਇਕ ਪਰਿਵਾਰ ਦੇ 19 ਵਿਅਕਤੀ ਮਨਾਲੀ ਨੇੜੇ ਇਸ ਹਾਦਸੇ ਵਿਚ ਸਾਡੇ ਕੋਲੋਂ ਸਦਾ ਲਈ ਵਿਛੜ ਗਏ ਹਨ । 52 ਵਿਚੋਂ 40 ਕੀਮਤੀ ਜਾਨਾਂ ਚਲੀਆਂ ਗਈਆਂ ਹਨ । ਸਾਡੇ ਕੋਲੋਂ ਉਨ੍ਹਾਂ ਪਰਿਵਾਰਾਂ ਦਾ ਦੁਖ ਵੇਖਿਆ ਨਹੀਂ ਜਾ ਰਿਹਾ । ਉਨ੍ਹਾਂ ਨੂੰ ਕਿਸ ਤਰ੍ਹਾਂ ਧਰਵਾਸ ਮਿਲੇਗਾ, ਇਹ ਸਾਨੂੰ ਸਮਝ ਨਹੀਂ ਆ ਰਿਹਾ । ਸੀ. ਐਮ. ਸਾਹਿਬ ਨੇ ਆਪ ਜਾ ਕੇ ਉਨ੍ਹਾਂ ਪਰਿਵਾਰਾਂ ਨਾਲ ਹਮਦਰਦੀ ਵਿਖਾਈ ਹੈ, ਇਹ ਬਹੁਤ ਚੰਗਾ ਕੀਤਾ ਹੈ । ਦੁਖੀ ਪਰਿਵਾਰਾਂ ਨੂੰ 50 ਹਜ਼ਾਰ ਰੁਪਏ ਪ੍ਰਤੀ ਵਿਅਕਤੀ ਦੇਣ ਦੀ ਜਿਹੜੀ ਅਨਾਊਂਸਮੈਂਟ ਕੀਤੀ ਹੈ, ਇਹ ਵੀ ਠੀਕ ਕੀਤਾ ਹੈ । ਇਸ ਨਾਲ ਘੱਟੋ ਘੱਟ ਉਨ੍ਹਾਂ ਪਰਿਵਾਰਾਂ ਨੂੰ ਕੁਝ ਤਾਂ ਧਰਵਾਸ ਮਿਲੇਗਾ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸਾਰੇ ਪੀੜਤ ਪਰਿਵਾਰਾਂ ਨੂੰ ਜਿਨ੍ਹਾਂ ਦੇ ਮੈਂਬਰ ਇਸ ਹਾਦਸੇ ਵਿਚ ਵਿਛੜ ਗਏ ਹਨ, ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਬਾਕੀ ਪਰਿਵਾਰ ਦੇ ਜਿਹੜੇ ਮੈਂਬਰ ਹਨ, ਉਨ੍ਹਾਂ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ।

**ਸ੍ਰੀ ਸਪੀਕਰ**: ਇਸ ਹਾਊਸ ਦੇ ਮੈਂਬਰ ਸਾਹਿਬਾਨ ਵੱਲੋਂ ਬਾਬੂ ਅਜੀਤ ਕੁਮਾਰ ਅਤੇ ਕੱਲ੍ਹ ਨੇੜੇ ਹੋਏ ਹਾਦਸੇ ਵਿਚ ਵਿਛੜੇ ਵਿਅਕਤੀਆਂ ਨੂੰ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਉਸ ਵਿਚ ਸ਼ਰੀਕ ਹੁੰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਅਸੀਂ ਖੜੇ ਹੋ ਕੇ ਦੋ ਮਿੰਟ ਦਾ ਮੋਨ ਧਾਰਨ ਕਰੀਏ । ਇਹ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ ।

[ਸ਼੍ਰੀ ਸਪੀਕਰ]

(ਇਸ ਸਮੇਂ ਹਾਊਸ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ ।)

ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਿਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ ।

---

## STARRED QUESTIONS AND ANSWERS

### ਮਿਊਂਸਿਪਲ ਕੌਂਸਲਾਂ ਦੁਆਰਾ ਪੈਟਰੋਲ/ਡੀਜ਼ਲ ਤੇ ਖ਼ਰਚਾ

*1050. **ਸ਼੍ਰੀ ਤਿਕਸ਼ਨ ਸੂਦ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿੱਤੀ ਸਾਲਾਂ 1996-97 ਅਤੇ 1997-98 ਦੇ ਦੌਰਾਨ ਮਿਊਂਸਿਪਲ ਕੌਂਸਲ, ਹੁਸ਼ਿਆਰਪੁਰ ਦੇ (i) ਪ੍ਰਧਾਨ, ਮਿਊਂਸਿਪਲ ਕੌਂਸਲ (ii) ਕਾਰਜਕਾਰੀ ਅਫ਼ਸਰ (iii) ਸੁਪਰਡੈਂਟ ਚੁੰਗੀ ਦੀਆਂ ਗੱਡੀਆਂ ਤੇ ਖਪਤ ਕੀਤੇ ਗਏ ਪੈਟਰੋਲ ਅਤੇ ਡੀਜ਼ਲ ਦੇ ਸਬੰਧ ਵਿਚ ਕਿੰਨਾ ਖਰਚਾ ਕੀਤਾ ਗਿਆ ਅਤੇ ਰਾਜ ਵਿਚ ਹੋਰ 'ਏ' ਕਲਾਸ ਨਗਰ ਪਾਲਿਕਾਵਾਂ ਵਿਚ ਕੀਤੇ ਗਏ ਅਜਿਹੇ ਖਰਚੇ ਦੇ ਵੇਰਵੇ ਕੀ ਹਨ;

(ਅ) ਕੀ ਰਾਜ ਵਿਚ ਮਿਊਂਸਿਪਲ ਕੌਂਸਲਾਂ ਦੇ ਪ੍ਰਧਾਨਾਂ ਦੀਆਂ ਗੱਡੀਆਂ ਦੇ ਤੇਲ ਦੇ ਖਰਚਿਆਂ ਦੀ ਅਦਾਇਗੀ ਯੋਗ ਰਕਮ ਨੂੰ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) (1) ਵਿੱਤੀ ਸਾਲਾਂ 1996-97 ਅਤੇ 1997-98 ਦੇ ਦੌਰਾਨ ਮਿਊਂਸਿਪਲ ਕੌਂਸਲ, ਹੁਸ਼ਿਆਰਪੁਰ ਦੇ (i) ਪ੍ਰਧਾਨ, ਮਿਊਂਸਿਪਲ ਕੌਂਸਲ (ii) ਕਾਰਜਕਾਰੀ ਅਫ਼ਸਰ (iii) ਸੁਪਰਡੈਂਟ ਚੁੰਗੀ ਦੀਆਂ ਗੱਡੀਆਂ ਤੇ ਖਪਤ ਕੀਤੇ ਗਏ ਪੈਟਰੋਲ ਅਤੇ ਡੀਜ਼ਲ ਦੇ ਸੰਬੰਧ ਵਿੱਚ ਜਿੰਨਾ ਖਰਚਾ ਕੀਤਾ ਗਿਆ, ਉਸ ਸੰਬੰਧੀ ਸੂਚਨਾ ਅਨੁਲੱਗ 'ੳ' ਤੇ ਨੱਥੀ ਹੈ ।

(2) ਜਿੱਥੋਂ ਤੱਕ ਰਾਜ ਵਿੱਚ ਹੋਰਨਾਂ 'ਏ' ਕਲਾਸ ਨਗਰ ਪਾਲਿਕਾਵਾਂ ਵਿੱਚ ਕੀਤੇ ਗਏ ਅਜਿਹੇ ਖ਼ਰਚੇ ਦਾ ਸੰਬੰਧ ਹੈ, ਉਸ ਸੰਬੰਧੀ ਸੂਚਨਾ ਅਨੁਲਗ 'ਅ' ਤੇ ਨੱਥੀ ਹੈ ।

(ਅ) ਨਹੀਂ ਜੀ ।

### ਅਨੁਲੱਗ 'ੳ'

ਮਿਊਂਸਿਪਲ ਕੌਂਸਲ, ਹੁਸ਼ਿਆਰਪੁਰ ਦੁਆਰਾ ਪੈਟਰੋਲ/ਡੀਜ਼ਲ ਤੇ ਕੀਤੇ ਖਰਚੇ ਸੰਬੰਧੀ ਵੇਰਵੇ :—

| ਲੜੀ ਨੰ: | ਅਹੁਦਾ | ਸਾਲ 1996-97 ਵਿੱਚ ਪੈਟਰੋਲ ਦਾ ਖ਼ਰਚਾ | ਸਾਲ 1997-98 ਵਿੱਚ ਪੈਟਰੋਲ ਦਾ ਖ਼ਰਚਾ |
|---|---|---|---|
| 1. | ਕਾਰਜ ਸਾਧਕ ਅਫ਼ਸਰ | 1.31 ਲੱਖ ਰੁਪਏ | 1.35 ਲੱਖ ਰੁਪਏ |
| 2. | ਪ੍ਰਧਾਨ | 0.52 ਲੱਖ ਰੁਪਏ | 0.54 ਲੱਖ ਰੁਪਏ |
| 3. | ਚੁੰਗੀ ਸੁਪਰਡੰਟ | 1.33 ਲੱਖ ਰੁਪਏ | 2.51 ਲੱਖ ਰੁਪਏ |
| | ਕੁੱਲ ਜੋੜ | 3.16 ਲੱਖ ਰੁਪਏ | 4.40 ਲੱਖ ਰੁਪਏ |

## ਅਨੁਲੱਗ 'ਅ'

| ਲੜੀ ਨੰ: | ਨਗਰ ਕੌਂਸਲ ਦਾ ਨਾਮ | ਅਧਿਕਾਰੀ ਦਾ ਨਾਮ | ਸਾਲ 1996-97 ਵਿੱਚ ਪੈਟਰੋਲ ਦਾ ਖ਼ਰਚਾ (ਲੱਖਾਂ ਵਿੱਚ) | ਸਾਲ 1997-98 ਵਿਚ ਪੈਟਰੋਲ ਦਾ ਖ਼ਰਚਾ (ਲੱਖਾਂ ਵਿੱਚ) |
|---|---|---|---|---|
| 1 | 2 | 3 | 4 | 5 |
| 1. | ਫਗਵਾੜਾ | ਪ੍ਰਧਾਨ | — | — |
| | | ਕਾਰਜ ਸਾਧਕ ਅਫ਼ਸਰ | 0.50 | 0.47 |
| | | ਚੁੰਗੀ ਸੁਪਰਡੈਂਟ | 0.44 | 0.71 |
| 2. | ਕਪੂਰਥਲਾ | ਪ੍ਰਧਾਨ | 0.17 | 0.12 |
| | | ਕਾਰਜ ਸਾਧਕ ਅਫ਼ਸਰ | 0.45 | 0.52 |
| | | ਸੁਪਰਡੈਂਟ (ਚੁੰਗੀ) | 0.78 | 1.42 |
| 3. | ਰਾਜਪੁਰਾ | ਪ੍ਰਧਾਨ | 0.32 | 0.12 |
| | | ਕਾਰਜ ਸਾਧਕ ਅਫ਼ਸਰ | 0.51 | 0.40 |
| | | ਚੁੰਗੀ ਸੁਪਰਡੈਂਟ | 0.43 | 0.52 |
| 4. | ਨਾਭਾ | ਪ੍ਰਧਾਨ | — | — |
| | | ਕਾਰਜ ਸਾਧਕ ਅਫ਼ਸਰ | 0.41 | 0.49 |
| | | ਚੁੰਗੀ ਸੁਪਰਡੈਂਟ | — | — |
| 5. | ਸੰਗਰੂਰ | ਪ੍ਰਧਾਨ | — | — |
| | | ਕਾਰਜ ਸਾਧਕ ਅਫ਼ਸਰ | 0.61 | 0.92 |
| | | ਚੁੰਗੀ ਸੁਪਰਡੈਂਟ | 0.13 | 0 67 |
| 6. | ਬਰਨਾਲਾ | ਪ੍ਰਧਾਨ | — | — |
| | | ਕਾਰਜ ਸਾਧਕ ਅਫ਼ਸਰ | 1.05 | 0.93 |
| | | ਚੁੰਗੀ ਸੁਪਰਡੈਂਟ | 0.20 | 0.29 |
| 7. | ਮਲੇਰਕੋਟਲਾ | ਪ੍ਰਧਾਨ | — | — |
| | | ਕਾਰਜ ਸਾਧਕ ਅਫ਼ਸਰ | 0.77 | 1.02 |
| | | ਚੁੰਗੀ ਸੁਪਰਡੈਂਟ | — | — |

[ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ]

| 1 | 2 | 3 | 4 | 5 |
|---|---|---|---|---|
| 8. | ਗੋਬਿੰਦਗੜ੍ਹ | ਪ੍ਰਧਾਨ | 0.47 | 0.55 |
| | | ਕਾਰਜ ਸਾਧਕ ਅਫ਼ਸਰ | 0.21 | 0.61 |
| | | ਚੁੰਗੀ ਸੁਪਰਡੰਟ | 0.83 | 1.47 |
| 9. | ਖੰਨਾ | ਪ੍ਰਧਾਨ | 0.52 | 0.23 |
| | | ਕਾਰਜ ਸਾਧਕ ਅਫ਼ਸਰ | 0.83 | 0.71 |
| | | ਚੁੰਗੀ ਸੁਪਰਡੰਟ | 0.38 | 0.62 |
| 10. | ਜਗਰਾਉਂ | ਪ੍ਰਧਾਨ | 0.08 | 0.09 |
| | | ਕਾਰਜ ਸਾਧਕ ਅਫ਼ਸਰ | 0.17 | 0.25 |
| | | ਚੁੰਗੀ ਸੁਪਰਡੰਟ | 0.10 | 0.12 |
| 11. | ਨੰਗਲ | ਪ੍ਰਧਾਨ | 0.39 | 0.45 |
| | | ਕਾਰਜ ਸਾਧਕ ਅਫ਼ਸਰ | 0.56 | 0.65 |
| | | ਸੁਪਰਡੰਟ | 0.68 | 0.74 |
| 12. | ਮੋਹਾਲੀ | ਪ੍ਰਧਾਨ | 0.37 | 0.55 |
| | | ਕਾਰਜ ਸਾਧਕ ਅਫ਼ਸਰ | 0.58 | 0.84 |
| | | ਚੁੰਗੀ ਸੁਪਰਡੰਟ | 0.97 | 1.40 |
| 13. | ਫਿਰੋਜ਼ਪੁਰ | ਪ੍ਰਧਾਨ | 0.27 | 0.14 |
| | | ਕਾਰਜ ਸਾਧਕ ਅਫ਼ਸਰ | 0.45 | 0.27 |
| | | ਚੁੰਗੀ ਸੁਪਰਡੰਟ | 0.22 | 0.24 |
| 14. | ਅਬੋਹਰ | ਪ੍ਰਧਾਨ | — | — |
| | | ਕਾਰਜ ਸਾਧਕ ਅਫ਼ਸਰ | 0.39 | 0.41 |
| | | ਚੁੰਗੀ ਸੁਪਰਡੰਟ | 0.10 | 0.09 |
| 15. | ਫਾਜ਼ਿਲਕਾ | ਪ੍ਰਧਾਨ | — | — |
| | | ਕਾਰਜ ਸਾਧਕ ਅਫ਼ਸਰ | 0.73 | 0.95 |
| | | ਚੁੰਗੀ ਸੁਪਰਡੰਟ | — | — |
| 16. | ਫਰੀਦਕੋਟ | ਪ੍ਰਧਾਨ | 0.02 | 0.04 |

| 1 | 2 | 3 | 4 | 5 |
|---|---|---|---|---|
| | | ਕਾਰਜ ਸਾਧਕ ਅਫਸਰ | 0.08 | 0.10 |
| | | ਚੁੰਗੀ ਸੁਪਰਡੰਟ | 0.09 | 0.15 |
| 17. | ਕੋਟਕਪੂਰਾ | ਪ੍ਰਧਾਨ | 0.53 | 0.40 |
| | | ਕਾਰਜ ਸਾਧਕ ਅਫਸਰ | 0.93 | 0.84 |
| | | ਚੁੰਗੀ ਸੁਪਰਡੰਟ | 0.32 | 0.22 |
| 18. | ਮੁੱਕਤਸਰ | ਪ੍ਰਧਾਨ | — | 0.10 |
| | | ਕਾਰਜ ਸਾਧਕ ਅਫਸਰ | 0.10 | 0.12 |
| | | ਚੁੰਗੀ ਸੁਪਰਡੰਟ | 0.15 | 0.18 |
| 19. | ਮਲੋਟ | ਪ੍ਰਧਾਨ | — | — |
| | | ਕਾਰਜ ਸਾਧਕ ਅਫਸਰ | — | 0.25 |
| | | ਚੁੰਗੀ ਸੁਪਰਡੰਟ | — | 0.10 |
| 20. | ਬਠਿੰਡਾ | ਪ੍ਰਧਾਨ | 0.65 | 0.18 |
| | | ਕਾਰਜ ਸਾਧਕ ਅਫਸਰ | 2.04 | 2.50 |
| | | ਚੁੰਗੀ ਸੁਪਰਡੰਟ | 0.80 | 1.31 |
| 21. | ਮੋਗਾ | ਪ੍ਰਧਾਨ | 0.20 | 0.14 |
| | | ਕਾਰਜ ਸਾਧਕ ਅਫਸਰ | 0.63 | 0.70 |
| | | ਚੁੰਗੀ ਸੁਪਰਡੰਟ | 1.04 | 1.04 |
| 22. | ਮਾਨਸਾ | ਪ੍ਰਧਾਨ | 0.54 | 0.04 |
| | | ਕਾਰਜ ਸਾਧਕ ਅਫਸਰ | 0.39 | 0.41 |
| | | ਚੁੰਗੀ ਸੁਪਰਡੰਟ | 0.11 | 0.10 |
| 23. | ਪਠਾਨਕੋਟ | ਪ੍ਰਧਾਨ | 0.54 | 0.20 |
| | | ਕਾਰਜ ਸਾਧਕ ਅਫਸਰ | 0.72 | 0.69 |
| | | ਚੁੰਗੀ ਸੁਪਰਡੰਟ | 0.15 | 0.27 |
| 24. | ਗੁਰਦਾਸਪੁਰ | ਪ੍ਰਧਾਨ | — | 0.11 |
| | | ਕਾਰਜ ਸਾਧਕ ਅਫਸਰ | 0.71 | 0.35 |
| | | ਚੁੰਗੀ ਸੁਪਰਡੰਟ | 0.05 | 1.22 |
| 25. | ਬਟਾਲਾ | ਪ੍ਰਧਾਨ | — | — |
| | | ਕਾਰਜ ਸਾਧਕ ਅਫਸਰ | 0.71 | 0.35 |
| | | ਚੁੰਗੀ ਸੁਪਰਡੰਟ | — | 1.34 |

**ਸ਼੍ਰੀ ਤਿਕਸ਼ਨ ਸੂਦ**: ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਤਿੰਨ ਕੈਟੇਗਰੀਆਂ ਹਨ --ਕਾਰਜਸਾਧਕ ਅਫ਼ਸਰ, ਮਿਊਂਸਿਪਲ ਕੌਂਸਲ ਦਾ ਪ੍ਰਧਾਨ, ਅਤੇ ਚੁੰਗੀ ਸੁਪਰਡੰਟ, ਇਨ੍ਹਾਂ ਤਿੰਨਾਂ ਲਈ ਪੈਟਰੋਲ/ਡੀਜ਼ਲ ਦੀ ਜੋ ਹੱਦ ਨਿਸ਼ਚਿਤ ਕੀਤੀ ਹੋਈ ਹੈ, ਕੀ ਉਹ ਲੀਟਰਾਂ ਵਿੱਚ, ਕਿਲੋਮੀਟਰਜ਼ ਵਿੱਚ ਜਾਂ ਰੁਪਿਆਂ ਵਿੱਚ ਨਿਸ਼ਚਿਤ ਕੀਤੀ ਹੋਈ ਹੈ ?

**ਮੰਤਰੀ**: ਸਪੀਕਰ ਸਾਹਿਬ, ਇਹ ਆਪਣਾ ਸਵਾਲ ਕਲੀਅਰ ਕਰ ਦੇਣ ।

**ਸ਼੍ਰੀ ਤਿਕਸ਼ਨ ਸੂਦ**. ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਇਹ ਜੋ ਤਿੰਨ ਕੈਟੇਗਰੀਜ਼ ਦੇ ਲੋਕ ਹਨ -ਪ੍ਰਧਾਨ, ਮਿਊਂਸਿਪਲ ਕੌਂਸਲ ਕਾਰਜ ਸਾਧਕ ਅਫ਼ਸਰ ਔਰ ਚੁੰਗੀ ਸੁਪਰਡੰਟ, ਕੀ ਇਨ੍ਹਾਂ ਤਿੰਨਾਂ ਲਈ ਪੈਟਰੋਲ ਅਤੇ ਡੀਜ਼ਲ ਦੀ ਅਲੱਗ ਅਲੱਗ ਜਾਂ ਇਕੋ ਹੱਦ ਤਹਿ ਕੀਤੀ ਗਈ ਹੈ ਕਿ ਇੰਨੇ ਲੀਟਰ ਪੈਟਰੋਲ/ਡੀਜ਼ਲ ਦਾ ਇਸਤੇਮਾਲ ਮਹੀਨੇ ਵਿੱਚ ਜਾਂ ਸਾਲ ਵਿੱਚ ਕਰਨਾ ਹੈ, ਜਾਂ ਕਿ ਇਨ੍ਹਾਂ ਲਈ ਕਿਲੋਮੀਟਰ ਤਹਿ ਕੀਤੇ ਹੋਏ ਹਨ ਅਤੇ ਜਾਂ ਫਿਰ ਰੁਪਿਆਂ ਦੀ ਹੱਦ ਨਿਸ਼ਚਿਤ ਕੀਤੀ ਹੋਈ ਹੈ ਕਿ ਇੰਨੇ ਰੁਪਏ ਦਾ ਪੈਟਰੋਲ/ ਡੀਜ਼ਲ ਉਹ ਇਸਤੇਮਾਲ ਕਰ ਸਕਦੇ ਹਨ ?

**ਮੰਤਰੀ**: ਸਪੀਕਰ ਸਾਹਿਬ, ਜਿੱਥੋਂ ਤੱਕ ਕਾਰਜਸਾਧਕ ਅਫ਼ਸਰ ਦਾ ਅਤੇ ਚੁੰਗੀ ਸੁਪਰਡੰਟ ਦਾ ਤਾਅਲੁੱਕ ਹੈ, ਉਨ੍ਹਾਂ ਤੇ ਕੋਈ ਪਾਬੰਦੀ ਨਹੀਂ ਕਿਉਂਕਿ ਉਨ੍ਹਾਂ ਨੂੰ ਰਾਤ-ਸਵੇਰੇ ਕਿਸੇ ਵੇਲੇ ਵੀ ਚੈਕਿੰਗ ਵਾਸਤੇ ਜਾਣਾ ਪੈਂਦਾ ਹੈ । ਜਿਥੋਂ ਤੱਕ ਪ੍ਰਧਾਨ ਦਾ ਤਾਅਲੁੱਕ ਹੈ, ਉਸ ਦੇ ਲਈ ਲਿਮਟ ਨਿਸ਼ਚਿਤ ਕੀਤੀ ਗਈ ਹੈ । ਐਡਮਨਿਸਟਰੇਟਿਵ ਤੌਰ ਤੇ ਇਕ ਆਰਡਰ ਜਾਰੀ ਕੀਤਾ ਗਿਆ ਸੀ ਕਿ 'ਏ' ਕਲਾਸ ਮਿਊਂਸਿਪਲ ਕਮੇਟੀ ਵਿੱਚ ਪ੍ਰਧਾਨ ਤਿੰਨ ਹਜ਼ਾਰ ਰੁਪਏ ਤੱਕ ਪੈਟਰੋਲ/ਡੀਜ਼ਲ ਵਰਤ ਸਕਦਾ ਹੈ ਕਿਉਂਕਿ ਪ੍ਰਧਾਨ ਨੂੰ ਬਹੁਤਾ ਜਾਣਾ-ਆਉਣਾ ਨਹੀਂ ਪੈਂਦਾ ।

**ਸ਼੍ਰੀ ਤਿਕਸ਼ਨ ਸੂਦ**: ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਤਿੰਨ ਹਜ਼ਾਰ ਰੁਪਏ ਤੱਕ ਪ੍ਰਧਾਨ ਪੈਟਰੋਲ/ਡੀਜ਼ਲ ਤੇ ਖਰਚ ਕਰ ਸਕਦਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਰਡਰ ਕਦੋਂ ਤੋਂ ਲਾਗੂ ਕੀਤੇ ਹੋਏ ਹਨ ? ਜੇ ਇਸ ਨੂੰ ਕਾਫ਼ੀ ਸਮਾਂ ਹੋ ਗਿਆ ਹੈ ਤਾਂ ਹੁਣ ਜਦੋਂ ਕਿ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਕਾਫ਼ੀ ਵੱਧ ਚੁੱਕੀਆਂ ਹਨ, ਕੀ ਇਸ ਲਿਮਟ ਨੂੰ ਵਧਾਉਣ ਬਾਰੇ ਮੰਤਰੀ ਜੀ ਹਾਊਸ ਵਿੱਚ ਭਰੋਸਾ ਦਿਵਾਉਣਗੇ ? ਦੂਸਰਾ, ਮੰਤਰੀ ਜੀ ਨੇ ਦੱਸਿਆ ਹੈ ਕਿ ਕਾਰਜਸਾਧਕ ਅਫ਼ਸਰ ਅਤੇ ਚੁੰਗੀ ਸੁਪਰਡੰਟ ਨੂੰ ਰਾਤ-ਸਵੇਰੇ ਆਉਣਾ ਜਾਣਾ ਪੈਂਦਾ ਹੈ; ਅਤੇ ਪ੍ਰਧਾਨ ਨੂੰ ਘੱਟ ਜਾਣਾ ਪੈਂਦਾ ਹੈ । ਇਹ ਗੱਲ ਵੀ ਠੀਕ ਨਹੀਂ ਹੈ । ਇਸ ਲਈ ਪ੍ਰਧਾਨ ਵਾਸਤੇ ਲਗਾਈ ਲਿਮਟ ਨੂੰ ਹਟਾਉਣ ਬਾਰੇ ਵੀ ਕੀ ਸਰਕਾਰ ਵਿਚਾਰ ਕਰੇਗੀ ?

**ਮੰਤਰੀ**: ਸਪੀਕਰ ਸਾਹਿਬ, ਹਾਲੇ ਤੱਕ ਤਾਂ ਐਡਮਨਿਸਟਰੇਟਿਵ ਤੌਰ ਤੇ ਇਹੀ ਆਰਡਰ ਜਾਰੀ ਕੀਤਾ ਹੋਇਆ ਹੈ । ਲੇਕਿਨ ਜੋ ਇਨ੍ਹਾਂ ਨੇ ਦੱਸਿਆ ਹੈ ਕਿ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਕਾਫੀ ਵਧ ਗਈਆਂ ਹਨ, ਇਹ ਠੀਕ ਹੈ । ਇਸ ਲਈ ਲਿਮਟ ਵਧਾਉਣ ਬਾਰੇ ਅਸੀਂ ਜ਼ਰੂਰ ਵਿਚਾਰ ਕਰਾਂਗੇ ।

**ਸ਼੍ਰੀ ਤਿਕਸ਼ਨ ਸੂਦ:** ਸਪੀਕਰ ਸਾਹਿਬ, ਮੇਰੇ ਇਸ ਸਵਾਲ ਦਾ ਜਵਾਬ ਨਹੀਂ ਆਇਆ ਕਿ ਇਹ ਤਿੰਨ ਹਜ਼ਾਰ ਰੁਪਏ ਦੀ ਲਿਮਟ ਕਦੋਂ ਤੋਂ ਲਗਾਈ ਗਈ ਹੈ।

**ਮੰਤਰੀ:** ਤੁਸੀਂ ਮੈਨੂੰ ਅਲੱਗ ਨੋਟਿਸ ਦੇ ਦੇਣਾ, ਮੈਂ ਜਵਾਬ ਦੇ ਦੇਵਾਂਗਾ।

---

**ਮਿਉਂਸਿਪਲ ਕਮੇਟੀ ਨਵਾਂ ਸ਼ਹਿਰ ਨੂੰ ਫੰਡਾਂ ਦੀ ਵੰਡ**

*1123. **ਸ਼੍ਰੀ ਚਰਨਜੀਤ ਸਿੰਘ ਨਵਾਂ ਸ਼ਹਿਰ:** ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮਿਉਂਸਿਪਲ ਕਮੇਟੀ (ਨਵਾਂ-ਸ਼ਹਿਰ,) ਨੂੰ ਨਵਾਂ ਸ਼ਹਿਰ ਦੇ ਜ਼ਿਲ੍ਹਾ ਬਣਨ ਤੋਂ ਬਾਅਦ, ਸੜਕਾਂ ਦੀ ਮੁਰੰਮਤ, ਪਾਣੀ ਦੀ ਸਪਲਾਈ ਅਤੇ ਸੀਵਰੇਜ ਸਿਸਟਮ ਲਈ ਕੋਈ ਫੰਡ ਅਲੋਕੇਟ ਕੀਤੇ ਗਏ ਸਨ। ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਾਂ ਵਿਚੋਂ ਕਿੰਨੀ ਰਕਮ ਉਕਤ ਮੰਤਵਾਂ ਤੇ ਖ਼ਰਚ ਕੀਤੀ ਜਾ ਚੁੱਕੀ ਹੈ ਅਤੇ ਬਕਾਇਆ ਰਕਮ, ਜੇਕਰ ਕੋਈ ਹੋਵੇ, ਕਿੰਨੀ ਹੈ ?

**Shri Balramji Dass Tandon:** (a) Municipal Council, Nawanshahar received grant of Rs. 30.03 lacs from Planning Board after the creation of District under Head U.D.—8 Construction and repair of roads, streets, drains and Street Lights. No grant has been received for Water Supply and Sewerage.

(b) Till now Rs. 22.65 lacs have been spent and Rs. 7.38 lacs is balance which will be spent in due course. The proceeding for execution of balance works is in progress.

**Details are placed at the Table of the House.**

(*Rs. in lacs*)

| S. No. | Name of year | During which month | Amount of grant was received | Expenditure incurred. | Balance | Remarks |
|---|---|---|---|---|---|---|
| 1 | 2 | 3 | 4 | 5 | 6 | 7 |
| 1. | 1995-96 | 3/96 | 12.50 | 12.50 | Nil | — |
| 2. | 1997-98 | 12/97 | 11.73 | 9.48 | 2.25 | Works executed. Payments are being made immediately. |

[Local Government & Labour and Employment Minister]

| 1 | 2 | 3 | 4 | 5 | 6 | 7 |
|---|---|---|---|---|---|---|
| 3. | 1998-99 | 5/98 | 5.80 | 0.67 | 5.13 | Steps are being taken for the execution of balance works i.e const. of roads/ repair of roads streets, drains etc. |

**List of Development Works**

**Year 1995-96**

(*Rs. in lacs*)

| S. No. | Name of Work | Estimated Amount | Expenditure |
|---|---|---|---|
| 1 | 2 | 3 | 4 |
| 1. | Const. of Rly. Road to Rly. Station Karyam Road | 2.00 | 2.00 |
| 2. | Const. of road from Tempoo Union to Shamshan Bhoomi Pandora Mohalla. | 3.00 | 3.00 |
| 3. | Const. of road up to Cold Store Kulam road. (Up to Mukesh Hospital). | 1.50 | 1.50 |
| 4. | C. C. flooring Jain Colony Rahon Road. | 1.74 | 1.74 |
| 5. | 20MM Supply and laying seal coat on Rly. road. | 3.00 | 3.00 |
| 6. | Supply of Street Light Material. | 1.85 | 1.26 |
| | | 13.10 | 12.50 |

**Year 1997-98**

| S. No. | Name of Work | Estimated Amount | Expenditure |
|---|---|---|---|
| 1. | Const. of drain from Balmik Moh. to Moh. Bhuchran | 0.50 | 0.30 |
| 2. | Const. of drain in Shiv Niketan Gali No. 1. | 0.50 | 0.50 |
| 3. | D. B. paving & Drain Street Sohan Singh Vijay K. Satgur Nagar. | 0.50 | 0.50 |
| 4. | D. B. paving Gali Jarnail Singh to Ashok Kumar. | 0.25 | 0.25 |
| 5. | Dry Brick on Edge paving street Gogna. | 0.50 | 0.50 |
| 6. | Dry Brick on edge street Makhan Vikas Nagar. | 0.50 | 0.50 |

| 1 | 2 | 3 | 4 |
|---|---|---|---|
| 7. | Repair of C. C. flooring from T. W. No. 3 towards Shamshan Ghat. | 0.23 | 0.23 |
| 8. | Const. of street Harbans Singh Bhatti Vikas Nagar. | 0.25 | 0.25 |
| 9. | Const. of Gali h/o Bali to Swarn Rahon road. | 0.50 | 0.50 |
| 10. | Const. of drain from Harcharan Singh, Vijay Vikas Nagar. | 0.25 | 0.25 |
| 11. | Repair of Brick paving in Different wards 1 to 7. | 0.50 | 0.49 |
| 12. | Const. of drain Gali Baba Balak Nath. | 0.25 | 0.25 |
| 13. | C. C. flooring Moh. Kayian. | 0.50 | 0.50 |
| 14. | Purchase of Elec. Material | 2.94 | 2.60 |
| 15. | Repair of Brick paving in Different wards from 8 to 15. | 0.50 | 0.43 |
| 16. | D. B. on edge paving in front of Chopra Shop. | 0.50 | 0.40 |
| 17. | Const. of Gali Sat Pal & Amrik. | 0.55 | 0.54 |
| 18. | C. C. flooring in Rerian Bazar. | 0.50 | 0.49 |
| | | 10.22 | 9.48 |
| 19. | E/Filling Vikas Nagar. | 2.00 | — work in progress. |

**ਸ਼੍ਰੀ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਵੱਲੋਂ ਦਿੱਤੇ ਗਏ ਜਵਾਬ ਦਾ ਸਵਾਗਤ ਕਰਦਾ ਹਾਂ। ਇਨ੍ਹਾਂ ਨੇ ਦੱਸਿਆ ਹੈ ਕਿ ਸੜਕਾਂ, ਗਲੀਆਂ ਅਤੇ ਨਾਲੀਆਂ ਲਈ ਯੋਜਨਾ ਬੋਰਡ ਵੱਲੋਂ ਪੈਸੇ ਦਿੱਤੇ ਗਏ ਹਨ ਪਰ ਵਾਟਰ ਸਪਲਾਈ ਅਤੇ ਸੀਵਰੇਜ ਲਈ ਕੋਈ ਗਰਾਂਟ ਪ੍ਰਾਪਤ ਨਹੀਂ ਹੋਈ। ਸਪੀਕਰ ਸਾਹਿਬ, ਪਿਛਲੇ ਸਾਲ ਗਰਮੀਆਂ ਦੇ ਵਿੱਚ ਵੀ ਲੋਕਾਂ ਨੂੰ ਪਾਣੀ ਦੀ ਬੜੀ ਦਿੱਕਤ ਰਹੀ ਹੈ ਅਤੇ ਲੋਕਾਂ ਵਿੱਚ ਹਾਹਾਕਾਰ ਮਚੀ ਰਹੀ ਹੈ। ਇਸ ਕਰਕੇ ਦੱਸਿਆ ਜਾਵੇ ਕਿ ਕੀ ਪੀਣ ਵਾਲੇ ਪਾਣੀ ਦਾ ਪ੍ਰਬੰਧ ਕੀਤਾ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਪਲਾਨਿੰਗ ਬੋਰਡ ਵਿੱਚ ਜਿਹੜੀ ਸਕੀਮ ਕਲੀਅਰ ਹੋ ਜਾਂਦੀ ਹੈ, ਉਸ ਦੇ ਲਈ ਜੋ ਫੰਡਜ਼ ਦਿੱਤੇ ਜਾਂਦੇ ਹਨ, ਉਸ ਦਾ ਬਕਾਇਦਾ ਹੈੱਡ ਹੁੰਦਾ ਹੈ ਕਿ ਇਹ ਫੰਡਜ਼ ਜਿਹੜੇ ਮਿਉਂਸਪਲ ਕਮੇਟੀ ਨੂੰ ਜਾਂਦੇ ਹਨ, ਉਹ ਕਿਸ ਸਕੀਮ ਵਾਸਤੇ ਅਤੇ ਕਿਸ ਹੈੱਡ ਥੱਲੇ ਖ਼ਰਚ ਕੀਤੇ ਜਾਂਦੇ ਹਨ। ਹੋ ਸਕਦਾ ਹੈ ਕਿ ਇਨ੍ਹਾਂ ਦੀ ਮਿਉਂਸਪਲ ਕਮੇਟੀ ਨੇ ਪਹਿਲਾਂ ਪਾਣੀ ਅਤੇ ਸੀਵਰੇਜ ਲਈ ਕੋਈ ਸਕੀਮ ਨਾ ਬਣਾਈ ਹੋਵੇ। ਇਸ ਲਈ ਪਾਣੀ ਅਤੇ ਸੀਵਰੇਜ ਲਈ ਅਨੁਦਾਨ ਨਹੀਂ ਦਿੱਤਾ ਗਿਆ ਹੋਵੇਗਾ।

[ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ]

ਇਸ ਦੇ ਬਾਰੇ ਜਿਹੜੀ ਐਕੜ ਵੱਲ ਇਨ੍ਹਾਂ ਨੇ ਧਿਆਨ ਦਿਵਾਉਣ ਦੀ ਕੋਸ਼ਿਸ਼ ਕੀਤੀ ਹੈ, ਉਸ ਨੂੰ ਪਰਖ ਲਵਾਂਗੇ ਔਰ ਫਿਰ ਐਸਟੀਮੇਟ ਬਣਾ ਕੇ ਅਸੀਂ ਇਸ ਬਾਰੇ ਉਪਰਾਲੇ ਕਰਾਂਗੇ ।

**ਸ੍ਰੀ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਪੀਕਰ ਸਾਹਿਬ, ਵਾਟਰ ਸਪਲਾਈ ਸਕੀਮ ਬਾਰੇ ਪਰੋਪੋਜ਼ਲ ਆਲਰੇਡੀ ਸੀਵਰੇਜ ਬੋਰਡ ਕੋਲ ਗਈ ਹੋਈ ਹੈ । ਕੀ ਇਹ ਪਰੋਪੋਜ਼ਲ ਵਿੱਚੇ ਹੀ ਰਹਿ ਗਈ ਹੈ ਜਾਂ ਨਹੀਂ ? ਮੈਂ ਮੰਤਰੀ ਜੀ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਲੋਕਾਂ ਨੂੰ ਪੀਣ ਵਾਲਾ ਪਾਣੀ ਦੇਣਾ ਹੈ ਜਾਂ ਨਹੀ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜੀ ਗੱਲ ਦੱਸੀ ਹੈ, ਇਹ ਸਾਡੇ ਨੋਟਿਸ ਵਿਚ ਨਹੀਂ ਹੈ । ਅਗਰ ਅਜਿਹੀ ਕੋਈ ਗੱਲ ਆਏਗੀ ਤਾਂ ਅਸੀਂ ਪਤਾ ਕਰਵਾ ਲਵਾਂਗੇ ਔਰ ਜਿਹੜੀ ਗੱਲ ਮੈਂਬਰ ਸਾਹਿਬ ਨੇ ਵੀ ਨੋਟਿਸ ਵਿਚ ਲਿਆਂਦੀ ਹੈ, ਇਹ ਵੀ ਪਤਾ ਕਰਵਾ ਲਵਾਂਗੇ ।

**श्रीमती लक्ष्मी कांता चावला** : अध्यक्ष महोदय, चाहे यह प्रश्न नया शहर के विषय में है परन्तु इस में पानी सप्लाई की बात की गई है । सपीकर साहिब पंजाब के बहुत सारे शहरों में पानी की बहुत तंगी है । क्या स्थानीय सरकार मन्त्री यह बताएंगे कि पानी के लिये पंजाब में जो हाहाकार मची हुई है उस का हल ये जल्दी निकालेंगे ? युद्ध सतर पर यह काम करना चाहिए ।

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਐਸਟੀਮੇਟ ਬਣਾਇਆ ਹੋਇਆ ਹੈ । ਇਨ੍ਹਾਂ ਦੋਹਾਂ ਚੀਜ਼ਾਂ ਸਬੰਧੀ ਪੰਜਾਬ ਵਿਚ ਹੁਣ ਤੱਕ ਜਿਹੜਾ ਕੰਮ ਹੋਇਆ ਹੈ, ਉਹ ਸ਼ਹਿਰੀ ਆਬਾਦੀ ਦੇ ਹਿਸਾਬ ਨਾਲ 60 ਪਰਸੈਂਟ ਬਣਦਾ ਹੈ । ਪੰਜਾਬ ਵਿਚ 140 ਮਿਊਂਸਿਪਲ ਕਮੇਟੀਆਂ, ਕਾਰਪੋਰੇਸ਼ਨਾਂ ਅਤੇ ਨਗਰ ਪਾਲਿਕਾਵਾਂ ਹਨ । ਤਕਰੀਬਨ 60 ਪਰਸੈਂਟ ਵਾਟਰ ਸਪਲਾਈ ਲੋਕਾਂ ਤੱਕ ਪਹੁੰਚੀ ਹੈ ਔਰ ਪੰਜਾਹ ਪਰਸੈਂਟ ਸੀਵਰੇਜ ਫੈਸਿਲਟੀ ਲੋਕਾਂ ਤੱਕ ਪਹੁੰਚੀ ਹੈ । ਬਾਕੀ ਵਾਸਤੇ ਐਸਟੀਮੇਟ ਕੋਈ 3500-3600 ਕਰੋੜ ਰੁਪਏ ਦਾ ਬਣਦਾ ਹੈ । ਸੋ ਇਹ ਕੰਮ ਇੰਨੀ ਜਲਦੀ ਨਹੀਂ ਹੋ ਸਕਦਾ । ਅਸੀਂ ਬਿਲਕੁਲ ਪ੍ਰਾਇਰਟੀ ਇਸ ਕੰਮ ਨੂੰ ਦੇ ਰਹੇ ਹਾਂ, ਖਾਸ ਤੌਰ ਤੇ ਵਾਟਰ ਸਪਲਾਈ ਨੂੰ । ਗਰਮੀਆਂ ਦੇ ਦਿਨਾਂ ਵਿੱਚ ਪਾਣੀ ਦੀ ਸਮੱਸਿਆ ਆ ਜਾਂਦੀ ਹੈ ਕਿਉਂਕਿ ਵਾਟਰ ਲੈਵਲ ਜ਼ਮੀਨ ਤੋਂ ਥੱਲੇ ਚਲਾ ਜਾਂਦਾ ਹੈ ਔਰ ਸਪਲਾਈ ਦੀ ਜ਼ਿਆਦਾ ਜ਼ਰੂਰਤ ਪੈ ਜਾਂਦੀ ਹੈ । ਗੌਰਮਿੰਟ ਪ੍ਰਾਇਰਟੀ ਤੇ ਇਸ ਪਾਸੇ ਧਿਆਨ ਦੇ ਰਹੀ ਹੈ ਔਰ ਅਸੀਂ ਜਲਦੀ ਤੋਂ ਜਲਦੀ ਇਸ ਟਾਰਗੇਟ ਨੂੰ ਪੂਰਾ ਕਰਨ ਵਾਸਤੇ ਪ੍ਰਬੰਧ ਕਰਾਂਗੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਕਦੋਂ ਤੱਕ ਕਰ ਦੇਣਗੇ ?

**ਸ੍ਰੀ ਸਪੀਕਰ** : ਮੰਤਰੀ ਜੀ ਨੇ ਕਿਹਾ ਹੈ ਕਿ ਉਹ ਜਲਦੀ ਤੋਂ ਜਲਦੀ ਕਰ ਦੇਣਗੇ ।

---

## ਮਾਰਕਫੈਡ ਦੁਆਰਾ ਝੋਨੇ ਦੀ ਖਰੀਦ

*1148. **ਸਰਦਾਰ ਧਨਵੰਤ ਸਿੰਘ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1997 ਦੇ ਦੌਰਾਨ ਮਾਰਕਫੈੱਡ ਦੁਆਰਾ ਝੋਨੇ ਦੀ ਜ਼ਿਲ੍ਹਾ-ਵਾਰ ਕੁੱਲ ਕਿੰਨੀ-ਕਿੰਨੀ ਮਾਤਰਾ ਖਰੀਦੀ ਗਈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** (ਰਾਜ ਮੰਤਰੀ, ਰੱਖਿਆ ਸੇਵਾਵਾਂ ਦੀ ਭਲਾਈ ਅਤੇ ਸਹਿਕਾਰਤਾ) : ਸੂਚਨਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

### ਅਨੁਲੱਗ 'ੳ'

### ਖਰੀਫ 1997 ਦੌਰਾਨ ਮਾਰਕਫੈਡ ਦੁਆਰਾ ਝੋਨੇ ਦੀ ਖਰੀਦ

ਖਰੀਫ, 1997-98 ਦੌਰਾਨ ਮਾਰਕਫੈਡ ਨੇ 13,20,887 ਐਮ.ਟੀ. ਝੋਨਾ ਖਰੀਦਿਆ। ਜ਼ਿਲ੍ਹਾ-ਵਾਰ ਖਰੀਦ ਦਾ ਵੇਰਵਾ ਹੇਠ ਲਿਖਿਤ ਹੈ :—

| ਲੜੀ ਨੰ: | ਜ਼ਿਲ੍ਹਾ | ਖਰੀਦੀ ਗਈ ਮਾਤਰਾ (ਐਮ. ਟੀ. ਵਿੱਚ) |
|---|---|---|
| 1. | ਅੰਮ੍ਰਿਤਸਰ | 46,456 |
| 2. | ਬਠਿੰਡਾ | 58,309 |
| 3. | ਫਰੀਦਕੋਟ | 62,543 |
| 4. | ਫਤਿਹਗੜ੍ਹ ਸਾਹਿਬ | 65,126 |
| 5. | ਫਿਰੋਜ਼ਪੁਰ | 1,55,750 |
| 6. | ਗੁਰਦਾਸਪੁਰ | 7,368 |
| 7. | ਹੁਸ਼ਿਆਰਪੁਰ | 3,807 |
| 8. | ਜਲੰਧਰ | 20,740 |
| 9. | ਕਪੂਰਥਲਾ | 28,526 |
| 10. | ਲੁਧਿਆਣਾ | 1,16,201 |
| 11. | ਮਾਨਸਾ | 61,605 |
| 12. | ਮੋਗਾ | 1,18,763 |
| 13. | ਮੁਕਤਸਰ | 27,416 |
| 14. | ਨਵਾਂ ਸ਼ਹਿਰ | 9,500 |
| 15. | ਪਟਿਆਲਾ | 2,68,264 |
| 16. | ਰੋਪੜ | 9,636 |
| 17. | ਸੰਗਰੂਰ | 2,60,877 |
| | ਕੁੱਲ | 13,20,887 |

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਸ਼ਾਇਦ ਬਾਈ ਮਿਸਟੇਕ ਜਾਂ ਤੁਹਾਡੇ ਆਪਣੇ ਵੱਲੋਂ ਇਸ ਕੁਐਸਚਨ ਦਾ ਇੰਪਾਰਟੈਂਟ ਪਾਰਟ ਸਵਾਲਾਂ ਵਾਲੀ ਲਿਸਟ ਵਿਚੋਂ ਰਹਿ ਗਿਆ ਹੈ ।

**ਸ਼੍ਰੀ ਸਪੀਕਰ** : ਜਿਹੜਾ ਪਾਰਟ ਐਡਮਿਟ ਕੀਤਾ ਗਿਆ ਹੈ, ਉਹ ਹੀ ਆਇਆ ਹੈ । ਜਿਹੜਾ ਐਡਮਿਟ ਨਹੀਂ ਕੀਤਾ ਗਿਆ, ਉਹ ਕਿਵੇਂ ਆ ਸਕਦਾ ਹੈ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਜਿਹੜਾ ਦੂਸਰਾ ਪਾਰਟ ਐਡਮਿਟ ਨਹੀਂ ਕੀਤਾ ਗਿਆ, ਕੀ ਉਹ ਬਾਈ ਮਿਸਟੇਕ ਰਹਿ ਗਿਆ ਹੈ ?

**ਸ਼੍ਰੀ ਸਪੀਕਰ** : ਉਹ ਐਡਮਿਟ ਨਹੀਂ ਕੀਤਾ ਗਿਆ । ਉਸ ਨੂੰ ਡਿਸ-ਅਲਾਓ ਕਰ ਦਿਤਾ ਗਿਆ ਹੈ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਉਹ ਬੜਾ ਇੰਪਾਰਟਮੈਂਟ ਪਾਰਟ ਸੀ । ਸਰਕਾਰ ਨੂੰ ਕਰੋੜਾਂ ਰੁਪਏ ਦਾ ਘਾਟਾ ਪਿਆ ਹੈ । ਜਿਹੜਾ ਝੋਨਾ ਰਾਈਸ ਮਿੱਲ ਵਾਲਿਆਂ ਨੇ ਰੱਖਿਆ ਹੈ, ਉਹ ਵਾਪਸ ਨਹੀਂ ਕੀਤਾ ਗਿਆ । ਇਹੋ ਜਿਹੇ ਕੁਐਸਚਨ ਲਿਆਉਣੇ ਚਾਹੀਦੇ ਹਨ । ਇਨ੍ਹਾਂ ਨਾਲ ਨਾ ਤਾਂ ਸਦਨ ਨੂੰ ਨੁਕਸਾਨ ਹੁੰਦਾ ਅਤੇ ਨਾ ਹੀ ਸਰਕਾਰ ਨੂੰ ।

**ਸ਼੍ਰੀ ਸਪੀਕਰ** : ਜਿਹੜਾ ਪੋਰਸ਼ਨ ਡਿਸ-ਅਲਾਓ ਹੋ ਗਿਆ ਹੈ, ਉਹ ਇਥੇ ਨਹੀਂ ਆ ਸਕਦਾ । ਤੁਸੀਂ ਹੋਰ ਕੁਐਸਚਨ ਪੁੱਛ ਲਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਮੈਂਬਰਾਂ ਦੇ ਰਾਈਟਸ ਦਾ ਸਵਾਲ ਹੈ । ਅਗਰ ਕਿਸੀ ਮੈਂਬਰ ਦਾ ਪੋਰਸ਼ਨ ਡਿਸ-ਅਲਾਓ ਹੋ ਜਾਂਦਾ ਹੈ ਤਾਂ ਉਸ ਨੂੰ ਇਨਫਾਰਮ ਕਰਨਾ ਚਾਹੀਦਾ ਹੈ । ਇਸ ਕੁਐਸਚਨ ਵਿੱਚ ਫਸਟ ਪਾਰਟ ਐਕਸੈਪਟ ਕਰ ਲਿਆ ਔਰ ਦੂਸਰਾ ਡਿਸ-ਅਲਾਓ ਕਰ ਦਿੱਤਾ ਗਿਆ । ਇਸ ਕਰਕੇ ਮੈਂਬਰਾਂ ਨੂੰ ਦੱਸਣਾ ਚਾਹੀਦਾ ਹੈ ਕਿ ਕਿਹੜਾ ਪਾਰਟ ਮਨਜ਼ੂਰ ਹੋਇਆ ਹੈ ਔਰ ਕਿਹੜਾ ਨਹੀਂ ।

**ਸ਼੍ਰੀ ਸਪੀਕਰ** : ਇਹ ਠੀਕ ਹੈ ਕਿ ਇਤਲਾਹ ਜਾਣੀ ਚਾਹੀਦੀ ਹੈ । ਇਨ ਫਿਊਚਰ ਇਤਲਾਹ ਜ਼ਰੂਰ ਜਾਵੇਗੀ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਅਗਰ ਸਵਾਲ ਦਾ ਇੱਕ ਪਾਰਟ ਐਡਮਿਟ ਨਹੀਂ ਹੋਇਆ ਤਾਂ it is an order of the Speaker. He has the privilege. It is under Rules and that is why this has been rejected. ਅਗਰ ਰਿਜੈਕਟ ਹੋ ਗਿਆ ਤਾਂ ਉਹ ਅੰਡਰ ਰੂਲਜ਼ ਹੋਇਆ ਹੈ । During Question Hour there cannot be discussion on it. It is not permissible.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਪਾਰਲੀਮਾਨੀ ਮਾਮਲਿਆਂ ਦੇ ਮੰਤਰੀ ਅਨਨਸੈਸ-ਰਲੀ ਹੀ ਕਹਿ ਰਹੇ ਹਨ........

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਕੁਐਸਚਨ ਆਵਰ ਦੇ ਵਿੱਚ ਡਿਸਕਸ਼ਨ ਨਹੀਂ ਹੋ ਸਕਦੀ, ਸਿਰਫ ਸਪਲੀਮੈਂਟਰੀਜ਼ ਹੋ ਸਕਦੀਆਂ ਹਨ ।

**ਸ੍ਰੀ ਸਪੀਕਰ** : ਹਾਂ ਜੀ, ਨੈਕਸਟ ਕੋਈ ਹੋਰ ਸਪਲੀਮੈਂਟਰੀ ਹੈ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਰੂਲਜ਼ ਦੀ ਕੋਈ ਕਲਾਜ਼ ਹੈ ਤਾਂ ਪੜ੍ਹਾ ਦਿਉ ਅਸੀਂ ਮੰਨ ਲਵਾਂਗੇ ।

**ਸ੍ਰੀ ਸਪੀਕਰ** : ਅਰਸ਼ੀ ਜੀ, ਬੈਠ ਜਾਉ । ਸਰਦਾਰ ਧਨਵੰਤ ਸਿੰਘ ਜੀ, ਤੁਹਾਡੀ ਕੋਈ ਸਪਲੀਮੈਂਟਰੀ ਹੈ ?

**Sardar Dhanwant Singh** : No, Sir.

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: * 1069**

**Mr. Speaker**: Extension has been granted to this question for one week.

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸੈਸ਼ਨ ਦੇ ਦੌਰਾਨ ਹੀ ਇਸ ਸਵਾਲ ਦਾ ਜਵਾਬ ਆ ਜਾਵੇ ਕਿਉਂਕਿ ਸੜਕਾਂ ਬੜੀਆਂ ਜ਼ਰੂਰੀ ਹਨ । ਸੜਕਾਂ ਦਾ ਬਹੁਤ ਬੁਰਾ ਹਾਲ ਹੈ ।

**Mr. Speaker** : Please sit down. ਮੋਹਨ ਲਾਲ ਜੀ, ਬੈਠ ਜਾਉ । ਅਗਲਾ ਪ੍ਰਸ਼ਨ ।

---

## ਰਾਜ ਵਿਚ ਸਸਤੇ ਭਾਅ ਦੀਆਂ ਦੁਕਾਨਾਂ ਦੀ ਗਿਣਤੀ

*1130. (1) **ਸਰਦਾਰ ਅਮਰੀਕ ਸਿੰਘ ਢਿੱਲੋਂ**
(2) **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** } : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਾਲਾਂ 1995-96, 1996-97 ਅਤੇ 1997-98 ਦੇ ਦੌਰਾਨ ਨਵੀਆਂ ਖੋਲ੍ਹੀਆਂ ਗਈਆਂ ਸਸਤੇ ਭਾਅ ਦੀਆਂ ਦੁਕਾਨਾਂ ਦੀ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਸਮੇਂ ਉਨ੍ਹਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ ?

---

* For Starred Question No. 1069 and reply there to, please see Debate dated 3-7-1998.

**Shri Madan Mohan Mittal**: The number of fair price shops opened in the State during the year 1995-96, 1996-97 and 1997-98 districtwise and yearwise, as well as the total number of fair price shops at present are given in ANNEXURE 'A' a copy of which is laid on the table of the house.

## ANNEXURE 'A'

Information regarding the fair price shops opened in the state year-wise, Districtwise and at present total number of fair price shops Districtwise is as under --

| Sr. No. | District | | 1995-96 | 1996-97 | 1997-98 | Total at present |
|---|---|---|---|---|---|---|
| 1. | Amritsar | .. | 107 | 99 | 90 | 1747 |
| 2. | Bhatinda | .. | 11 | 35 | 16 | 429 |
| 3. | Fatehgarh Sahib | .. | 14 | 05 | 12 | 304 |
| 4. | Ferozepur | .. | 79 | 77 | 31 | 955 |
| 5. | Faridkot | .. | 53 | 13 | 05 | 247 |
| 6. | Gurdaspur | .. | 98 | 60 | 35 | 1440 |
| 7. | Hoshiarpur | .. | 27 | 39 | 13 | 660 |
| 8. | Jalandhar | .. | 40 | 18 | 15 | 961 |
| 9. | Kapurthala | .. | 03 | 07 | 08 | 332 |
| 10. | Ludhiana | .. | 92 | 24 | 09 | 1227 |
| 11. | Mansa | .. | 17 | 25 | 21 | 307 |
| 12. | Moga | .. | — | 04 | 11 | 308 |
| 13. | Muktsar | .. | 12 | 20 | 09 | 405 |
| 14. | Nawanshahar | .. | — | 19 | 09 | 290 |
| 15. | Patiala | .. | 24 | 39 | 40 | 983 |
| 16. | Ropar | .. | 39 | 13 | 54 | 585 |
| 17. | Sangrur | .. | 54 | 35 | 74 | 943 |
| | Total | .. | 670 | 532 | 452 | 12123 |

**ਸਰਦਾਰ ਅਮਰੀਕ ਸਿੰਘ ਢਿਲੋਂ** : ਸਤਿਕਾਰਯੋਗ ਸਪੀਕਰ ਸਾਹਿਬ, ਆਪ ਦੀ ਮਾਰਫਤ ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1997-98 ਵਿੱਚ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਸਸਤੇ ਭਾਅ ਦੀਆਂ ਦੁਕਾਨਾਂ ਦੀ ਗਿਣਤੀ 1657 ਸੀ, ਗੁਰਦਾਸਪੁਰ ਜ਼ਿਲ੍ਹੇ ਵਿੱਚ 1405 ਅਤੇ ਲੁਧਿਆਣਾ ਵਿੱਚ 1,218 ਸੀ। ਫਿਰ ਅੰਮ੍ਰਿਤਸਰ ਦੇ ਵਿੱਚ 90 ਦੁਕਾਨਾਂ ਖੋਲ੍ਹੀਆਂ ਗਈਆਂ ਅਤੇ ਗੁਰਦਾਸਪੁਰ ਵਿੱਚ 351, ਸਾਨੂੰ ਇਹ ਵੇਰਵਾ ਦਿੱਤਾ ਜਾਵੇ ਕਿ ਇਹ ਡਿਪੂ ਖੋਲ੍ਹਣ ਲਈ ਕੀ ਤਰੀਕਾ ਅਡਾਪਟ ਕੀਤਾ ਗਿਆ ਸੀ ਅਤੇ ਇਸ ਦੀ ਲੋੜ ਕੀ ਸੀ ਜਦੋਂ ਕਿ ਅੰਮ੍ਰਿਤਸਰ ਵਿੱਚ 1,657 ਅਤੇ ਗੁਰਦਾਸਪੁਰ ਵਿੱਚ 1,405 ਡਿਪੂ ਪਹਿਲਾਂ ਹੀ ਸਨ ?

**ਸ੍ਰੀ ਸਪੀਕਰ** : ਨਸੈਸਟੀ ਕੀ ਸੀ ਜੀ, ਇਹ ਦੱਸੋ ਮੰਤਰੀ ਜੀ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਪਿਛਲੀ ਸਰਕਾਰ ਦੀ ਪਾਲਿਸੀ ਸੀ, ਉਸ ਅਨੁਸਾਰ ਚਾਰ ਸੌ ਕਾਰਡਾਂ ਪਿੱਛੇ ਇੱਕ ਡਿਪੂ ਖੋਲ੍ਹਣਾ ਸੀ ਕਿਉਂਕਿ ਇਸ ਤਰ੍ਹਾਂ ਨਾਲ ਡਿਪੂ ਸਫੀਸ਼ੈਂਟ ਨਹੀਂ ਸਨ, ਇਸ ਲਈ ਲੋਕਾਂ ਨੂੰ ਸਰਵ ਕਰਨ ਵਾਸਤੇ ਨਵੀਂ ਪਾਲਿਸੀ ਇੰਟਰੋਡਿਊਸ ਕੀਤੀ ਗਈ। ਉਸ ਦੇ ਵਿੱਚ ਇਹ ਕੀਤਾ ਗਿਆ ਕਿ ਸ਼ਹਿਰਾਂ ਵਿੱਚ 350 ਰਾਸ਼ਨ ਕਾਰਡ ਜਾਂ 1,750 ਯੂਨਿਟ ਹੋਣ ਅਤੇ ਪਿੰਡਾਂ ਵਿੱਚ 300 ਰਾਸ਼ਨ ਕਾਰਡ ਜਾਂ 1,500 ਯੂਨਿਟ ਹੋਣ ਤਾਂ ਉਨ੍ਹਾਂ ਲਈ ਨਵਾਂ ਡਿਪੂ ਖੋਲ੍ਹ ਦਿੱਤਾ ਜਾਵੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਹੋਰ ਕਰ ਦਿੱਤਾ। ਪਹਿਲਾਂ 7–8 ਪਿੰਡਾਂ ਨੂੰ ਇੱਕ ਹੀ ਡਿਪੂ ਅਲਾਟਡ ਸੀ, ਜਿਸ ਨਾਲ ਲੋਕਾਂ ਨੂੰ ਕਾਫੀ ਡਿਸਟੈਂਸ ਤਹਿ ਕਰਨਾ ਪੈਂਦਾ ਸੀ। ਹੁਣ ਇਹ ਕਰ ਦਿੱਤਾ ਕਿ ਅਗਰ ਦੋ ਪਿੰਡਾਂ ਨੂੰ ਤਿੰਨ ਕਿਲੋਮੀਟਰ ਤੋਂ ਵੱਧ ਫਾਸਲਾ ਤਹਿ ਕਰਨਾ ਪੈਂਦਾ ਹੈ ਤਾਂ ਉਸ ਦੇ ਵਾਸਤੇ ਸੇਪਰੇਟ ਡਿਪੂ ਖੋਲ੍ਹ ਦਿੱਤਾ ਜਾਵੇ (ਥੰਪਿੰਗ) ਇਸ ਕਰਕੇ ਨਵੇਂ ਡਿਪੂ ਵੀ ਖੁਲ੍ਹ ਰਹੇ ਹਨ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ**. ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 350 ਰਾਸ਼ਨ ਕਾਰਡ ਜਾਂ 1,750 ਯੂਨਿਟ ਸ਼ਹਿਰਾਂ ਦੇ ਵਿੱਚ ਅਤੇ 300 ਰਾਸ਼ਨ ਕਾਰਡ ਜਾਂ 1,500 ਯੂਨਿਟ ਪਿੰਡਾਂ ਦੇ ਵਿੱਚ ਡਿਪੂ ਖੋਲ੍ਹਣ ਲਈ ਚਾਹੀਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੁਧਿਆਣਾ ਸ਼ਹਿਰ ਵਿੱਚ ਰਾਸ਼ਨ ਕਾਰਡ ਜਾਂ ਯੂਨਿਟ ਬਾਕੀ ਜ਼ਿਲ੍ਹਿਆਂ ਨਾਲੋਂ ਘੱਟ ਹਨ ਜਿਸ ਕਰਕੇ ਉਥੇ ਡਿਪੂ ਬਾਕੀ ਜ਼ਿਲ੍ਹਿਆਂ ਨਾਲੋਂ ਘੱਟ ਹਨ ? ਇਸ ਦੇ ਕੀ ਕਾਰਨ ਹਨ ?

**ਸ੍ਰੀ ਸਪੀਕਰ** : ਕੀ ਵਜ੍ਹਾ ਹੈ ਕਿ ਉਥੇ ਡਿਪੂ ਘੱਟ ਹਨ ?

**ਮੰਤਰੀ** : ਸਪੀਕਰ ਸਾਹਿਬ, ਉਥੇ ਇਲੈਕਸ਼ਨ ਸਨ, ਇਸ ਕਰਕੇ ਅਲਾਟਮੈਂਟ ਨਹੀਂ ਸੀ ਕੀਤੀ। ਉਸ ਤੋਂ ਬਾਅਦ ਪ੍ਰੋਸੈੱਸ ਚੱਲ ਰਿਹਾ ਹੈ ...

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਇਹ 1998-99 ਦੀ ਨਹੀਂ 1997-98 ਦੀ ਅਲਾਟਮੈਂਟ ਹੈ....

**ਮੰਤਰੀ** : ਤੁਸੀਂ ਸੁਣ ਤਾਂ ਲਉ, ਤੁਸੀਂ ਤਾਂ ਲੜਨ ਲੱਗ ਪਏ ਹੋ। ਅਸੀਂ ਹੁਣ ਆਈਡੈਂਟੀਫਾਈ ਕਰ ਰਹੇ ਹਾਂ। ਪਹਿਲਾਂ ਦੋ ਤਿੰਨ ਵਾਰ ਇਲੈਕਸ਼ਨਾਂ ਆ ਗਈਆਂ। ਅਗਰ ਉਸ ਸਮੇਂ ਇਹ ਕਰਦੇ ਤਾਂ ਤੁਸੀਂ ਕਹਿਣਾ ਸੀ ਕਿ ਇਹ ਵੋਟਾਂ ਖਰੀਦਣ ਲਈ ਕਰ ਰਹੇ ਹਨ We had to prolong it on account of the declaration of the elections, ਜਦੋਂ ਇਲੈਕਸ਼ਨਾਂ ਖ਼ਤਮ ਹੋ ਜਾਣਗੀਆਂ, ਉਸ ਤੋਂ ਬਾਅਦ ਇਹ ਪ੍ਰੋਸੈੱਸ ਕੰਪਲੀਟ ਹੋ ਜਾਵੇਗਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪਹਿਲਾ ਪਾਰਟ ਹੈ, ਉਸ ਦੇ ਨਾਲ ਤਾਂ ਸਾਡੀ ਸੈਟਿਸਫੈਕਸ਼ਨ ਹੈ। ਇਸ ਦੇ ਨਾਲ ਤਾਂ ਮੇਰੀ ਸੈਟਿਸਫੈਕਸ਼ਨ ਹੈ ਕਿ ਟੋਟਲ ਇੰਨੇ ਨੰਬਰਾਂ ਦੇ ਰਾਸ਼ਨ ਕਾਰਡਾਂ ਦੇ ਮੁਤਾਬਕ ਹੀ ਨਵਾਂ ਡਿਪੂ ਖੋਲ੍ਹ ਸਕਦੇ ਹਾਂ। ਇਹ ਠੀਕ ਹੈ ਔਰ ਜਿਸ ਤਰ੍ਹਾਂ ਰੇਸ਼ੋ ਘਟਾਈ ਗਈ ਹੈ, ਉਹ ਵੀ ਠੀਕ ਹੈ ਲੇਕਿਨ ਜਿਹੜੀਆਂ ਤੁਸੀਂ ਕੁੱਝ ਐਪਲੀਕੇਸ਼ਨਾਂ ਹਰ ਇਕ ਡਿਸਟ੍ਰਿਕਟ ਦੇ ਵਿਚੋਂ ਇਨਵਾਈਟ ਕੀਤੀਆਂ ਹਨ ਕਿ ਅਸੀਂ ਇੰਨੇ ਨਵੇਂ ਡਿਪੂ ਦੇਣੇ ਹਨ, ਉਹ ਐਪਲੀਕੇਸ਼ਨਾਂ ਮੰਗਣ ਤੋਂ ਬਾਅਦ ਜਿਹੜੇ ਡਿਪੂ ਜਾਰੀ ਕਰਦੇ ਹੋ ਜਾਂ ਜਿਹੜੀ ਸਿਲੈਕਸ਼ਨ ਕੀਤੀ ਜਾਂਦੀ ਹੈ, ਉਸ ਦਾ ਕੀ ਕਰਾਈਟੇਰੀਆ ਹੈ ਅਤੇ ਉਸ ਦੀ ਕਿਹੜੀ ਕਮੇਟੀ ਹੈ, ਜਿਹੜੀ ਉਨ੍ਹਾਂ ਨੂੰ ਸਿਲੈਕਟ ਕਰਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਾਸਤੇ ਜੋ ਕਮੇਟੀ ਬਣੀ ਹੋਈ ਹੈ ਡਿਸਟ੍ਰਿਕਟ ਹੈਡਕੁਆਰਟਰ ਤੇ, ਡਿਪਟੀ ਡਾਇਰੈਕਟਰ ਉਸ ਦਾ ਚੇਅਰਮੈਨ ਹੁੰਦਾ ਹੈ ਔਰ ਉਸ ਦੇ ਵਿੱਚ ਡੀ. ਐਫ. ਐਸ. ਸੀ. ਮਿਉਂਸੀਪਲ ਕਮਿਸ਼ਨਰ ਔਰ ਐਮ.ਐਲ.ਏ. ਮੈਂਬਰ ਹੁੰਦੇ ਹਨ। ਜੋ ਪਿੰਡਾਂ ਦੇ ਵਿੱਚ ਕਮੇਟੀਆਂ ਹਨ, ਉਥੇ ਐਮ.ਐਲ.ਏ. ਔਰ ਸਰਪੰਚ ਇਸ ਦੇ ਮੈਂਬਰ ਹੁੰਦੇ ਹਨ other than District Headquarters, whether it is a village or a town.... if it is a town then Municipal Commissioner and MLA are the members and if it is a village than Sarpanch and MLA are the members and the Chiarman will be DFSC. ਬਕਾਇਦਾ ਅਸੀਂ ਇਸ ਦੀ ਇੰਟਰਵਿਊ ਕੀਤੀ ਹੈ। ਜੇਕਰ ਇਨ੍ਹਾਂ ਨੂੰ ਕੋਈ ਗਲਤ ਗੱਲ ਲੱਗੀ ਹੈ ਤਾਂ ਇਹ ਦੱਸ ਦੇਣ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਗੱਲ ਤਾਂ ਹੋਰ ਸੀਰੀਅਸ ਹੋ ਗਈ ਹੈ। ਮੰਤਰੀ ਜੀ ਨੇ ਦੱਸਿਆ ਹੈ ਕਿ ਇਨ੍ਹਾਂ ਡਿਪੂਆਂ ਦੀ ਸਿਲੈਕਸ਼ਨ ਇਕ ਕਮੇਟੀ ਕਰੇਗੀ, ਇਹ ਬਿਲਕੁਲ ਠੀਕ ਹੈ ਪਰੰਤੂ ਮੰਤਰੀ ਜੀ ਹਾਊਸ ਦੇ ਵਿੱਚ ਇਹ ਕਲੀਅਰ ਕਰਨ ਕਿ ਕਿਹੜੇ-ਕਿਹੜੇ ਡਿਸਟ੍ਰਿਕਟਸ ਦੇ ਵਿੱਚ ਮੀਟਿੰਗਾਂ ਕੀਤੀਆਂ ਗਈਆਂ ਹਨ ? ਸਪੀਕਰ ਸਾਹਿਬ, ਮੈਂ ਮਾਨਸਾ ਜ਼ਿਲ੍ਹੇ ਨੂੰ ਬਿਲਾਂਗ ਕਰਦਾ ਹਾਂ। ਉਥੇ ਇਨ੍ਹਾਂ ਦੱਸਿਆ ਹੈ ਕਿ 1997-98 ਦੇ ਵਿੱਚ 11 ਨਵੇਂ ਡਿਪੂ ਅਲਾਟ ਕੀਤੇ ਹਨ। ਮੈਂ ਭਰੋਸੇ ਨਾਲ ਕਹਿੰਦਾ ਹਾਂ ਕਿ ਨਾ ਤਾਂ ਉਥੇ ਕੋਈ ਮੀਟਿੰਗ ਹੋਈ, ਨਾ ਮੈਨੂੰ ਉਸ ਦੇ ਵਿੱਚ ਸ਼ਾਮਲ ਕੀਤਾ ਗਿਆ ਅਤੇ ਨਾ ਹੀ ਉਸ ਦੀ ਕੋਈ ਪ੍ਰੋਸੀਡਿੰਗ ਮੇਰੇ ਕੋਲ ਆਈ। ਸਪੀਕਰ ਸਾਹਿਬ, ਮੈਨੂੰ ਐਮ. ਐਲ. ਏ. ਦੇ ਤੌਰ ਤੇ ਇਸ ਮੀਟਿੰਗ ਵਿਚ ਜ਼ਰੂਰ ਕਾਲ ਕਰਨਾ ਚਾਹੀਦਾ ਸੀ। ਸੋ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਨੇ ਰੂਲਾਂ ਦੀ ਵਾਇਓਲੇਸ਼ਨ ਕੀਤੀ ਹੈ, ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਵੇਗਾ ?

**Minister**: He should bring it to my notice and I will definitely hold an enquiry. ਇਹ ਜਨਰਲ ਐਲੀਗੇਸ਼ਨ ਹੈ। ਜੇਕਰ ਇਨ੍ਹਾਂ ਦੇ ਕੋਲ ਕੋਈ ਸਪੈਸੇਫਿਕ ਗੱਲ ਹੈ ਤਾਂ ਇਹ ਮੇਰੇ ਨੋਟਿਸ ਦੇ ਵਿੱਚ ਲਿਆਉਣ ਤਾਂ ਅਸੀਂ ਇਨਕੁਆਰੀ ਕਰਵਾ ਲਵਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਗੱਲ ਤਾਂ ਮੈਂ ਸਾਫ ਹੀ ਕਰ ਰਿਹਾ ਹਾਂ ਕਿ 11 ਨਵੇਂ ਡਿਪੂ ਅਲਾਟ ਕੀਤੇ ਗਏ ਔਰ ਉਨ੍ਹਾਂ ਸਬੰਧੀ ਕੋਈ ਮੀਟਿੰਗ ਨਹੀਂ ਹੋਈ। ਇੱਕ ਵੀ ਮੀਟਿੰਗ ਨਹੀਂ ਕੀਤੀ ਗਈ। ਜੇਕਰ ਹੋਈ ਵੀ ਹੈ ਤਾਂ ਮੈਨੂੰ ਕਿਸੇ ਨੇ

ਇਤਲਾਹ ਨਹੀਂ ਦਿੱਤੀ । ਅਕਸਰ ਮੈਂ ਵੀ ਤਾਂ ਇੱਕ ਜ਼ਿੰਮੇਵਾਰ ਐਮ. ਐਲ. ਏ. ਉਸ ਦਾ ਮੈਂਬਰ ਹਾਂ । ਨੰਬਰ ਦੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਸਬੰਧਤ ਅਫਸਰਾਂ ਨੇ ਰੂਲਾਂ ਨੂੰ ਬਾਈਪਾਸ ਕੀਤਾ ਹੈ, ਉਲੰਘਣਾ ਕੀਤੀ ਹੈ, ਉਨ੍ਹਾਂ ਦੇ ਖਿਲਾਫ਼ ਕੀ ਐਕਸ਼ਨ ਲਿਆ ਜਾਵੇਗਾ ?

**Minister**: I still assure the House that I will hold an enquiry.

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਜੋ ਡਿਪੂ ਅਲਾਟ ਕੀਤੇ ਜਾਂਦੇ ਹਨ, ਉਨ੍ਹਾਂ ਵਿਚੋਂ ਕੋਆਪ੍ਰੇਟਿਵ ਸੁਸਾਇਟੀ ਨੂੰ ਪਹਿਲ ਦੇ ਅਧਾਰ ਤੇ ਡਿਪੂ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਕੋਆਪ੍ਰੇਟਿਵ ਸੁਸਾਇਟੀ ਫੰਕਸ਼ਨਿੰਗ ਕਰ ਸਕਦੀ ਹੈ, ਉਥੇ ਕੋਆਪ੍ਰੇਟਿਵ ਸੁਸਾਇਟੀ ਨੂੰ ਦਿੰਦੇ ਹਾਂ । ਜਿਥੇ ਕੋਆਪ੍ਰੇਟਿਵ ਸੁਸਾਇਟੀ ਇਹ ਕੰਮ ਨਹੀਂ ਕਰ ਸਕਦੀ ਉਥੇ ਦੂਸਰੇ ਵਿਅਕਤੀਆਂ ਨੂੰ ਬਕਾਇਦਾ ਸਰਪੰਚ ਦੀ ਸਲਾਹ ਨਾਲ ਅਲਾਟ ਕੀਤੇ ਜਾਂਦੇ ਹਨ ਔਰ ਐਮ.ਐਲ.ਏ. ਵੀ ਇਸ ਦੇ ਵਿੱਚ ਸ਼ਾਮਲ ਹੁੰਦਾ ਹੈ । ਇਸ ਬਾਰੇ ਮੈਂ ਪਹਿਲਾਂ ਵੀ ਦੱਸ ਦਿੱਤਾ ਹੈ । ਅਗਰ ਇਨ੍ਹਾਂ ਨੂੰ ਕਿਤੇ ਗਲਤ ਲੱਗਾ ਹੈ ਤਾਂ ਇਹ ਮੈਨੂੰ ਦੱਸ ਦੇਣ ।

---

## ਬੰਗਾ ਵਿਖੇ ਸ਼ਹਿਰੀ-ਮਿਲਖ ਦੀ ਸਥਾਪਨਾ

*1070. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ, ਜ਼ਿਲ੍ਹਾ ਨਵਾ ਸ਼ਹਿਰ ਵਿਖੇ ਇਕ ਸ਼ਹਿਰੀ-ਮਿਲਖ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਰੂਪ ਸਿੰਘ** : ਨਹੀਂ ਜੀ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਬੰਗਾ ਸ਼ਹਿਰ ਬਹੁਤ ਵੱਡਾ ਸ਼ਹਿਰ ਹੈ । ਕਾਫ਼ੀ ਪੁਰਾਣਾ ਸ਼ਹਿਰ ਹੈ ਅਤੇ ਕਾਫ਼ੀ ਮਸ਼ਹੂਰ ਸ਼ਹਿਰ ਹੈ । ਆਮ ਤੌਰ ਤੇ ਦੇਖਣ ਵਿਚ ਆ ਰਿਹਾ ਹੈ ਕਿ ਪ੍ਰਾਪਰਟੀ ਡੀਲਰ ਆਪਣੀ ਮਨਮਰਜ਼ੀ ਦੇ ਨਾਲ ਪਲਾਟ ਕੱਟ ਕੇ ਵੱਧ ਕੀਮਤ ਤੇ ਲੋਕਾਂ ਨੂੰ ਵੇਚ ਰਹੇ ਹਨ । ਮੈਂ ਸਰਕਾਰ ਤੋਂ ਇਹ ਆਸ਼ਵਾਸਨ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਲੈਣਾ ਚਾਹੁੰਦਾ ਹਾਂ ਕਿ ਕੀ ਇਹ ਆਉਂਦੇ ਵਿੱਤੀ ਸਾਲ ਦੇ ਵਿੱਚ ਉਥੇ ਅਰਬਨ ਐਸਟੇਟ ਸਥਾਪਤ ਕਰਨ ਦਾ ਵਿਚਾਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਮੈਨੂੰ ਦੋ ਵਾਰੀ ਮਿਲੇ ਹਨ ਪਰ ਉਦੋਂ ਇਨ੍ਹਾਂ ਨੇ ਕੋਈ ਜ਼ਿਕਰ ਨਹੀਂ ਕੀਤਾ । ਮੈਂ ਦੋ ਵਾਰੀ ਡੀ. ਸੀ. ਨੂੰ ਟੈਲੀਫੋਨ ਵੀ ਕੀਤਾ ਹੈ ਕਿ ਤੁਹਾਨੂੰ ਇਸ ਜਗ੍ਹਾ ਅਰਬਨ ਐਸਟੇਟ ਬਨਾਉਣ ਦੀ ਲੋੜ ਹੈ ਤਾਂ ਮੈਨੂੰ ਦੱਸੋ ਕਿ ਬਣਾਉਣਾ ਚਾਹੀਦਾ ਹੈ ਕਿ ਨਹੀਂ । ਹੁਣ ਜਦੋਂ ਇਹ ਮੈਨੂੰ ਮਿਲੇ ਨਹੀਂ ** ** **

---

* Expunged as ordered by the Hon'ble Speaker.

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜਾ ਵਧੀਆ ਜਵਾਬ ਦਿੱਤਾ ਹੈ । ਬਾਪੂ ਜੀ ਨੂੰ ਮੈਂ ਕਈ ਵਾਰੀ ਮਿਲਿਆ ਸੀ ਅਤੇ ਮੈਂ ਬੇਨਤੀ ਵੀ ਕੀਤੀ ਸੀ ਪਰ ਫਿਰ ਵੀ ਇਨ੍ਹਾਂ ਨੇ ਉਸ ਪਾਸੇ ਵੱਲ ਕੋਈ ਧਿਆਨ ਨਹੀਂ ਦਿੱਤਾ ।

---

## ਸਮਰਾਲਾ ਰੋਡ ਸਕੀਮ ਦੇ ਅਸਫਲ ਬਿਨੈਕਾਰਾਂ ਨੂੰ ਪਲਾਟਾਂ ਦੀ ਅਲਾਟਮੈਂਟ

*1152 **ਸ਼੍ਰੀ ਓਮ ਪ੍ਰਕਾਸ਼ ਸੋਨੀ**: ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਮਰਾਲਾ ਰੋਡ ਸਕੀਮ, 1992 ਹੇਠ ਅਜਿਹੇ ਅਸਫਲ ਬਿਨੈਕਾਰਾਂ ਨੂੰ 100 ਵਰਗ ਗਜ਼ ਦੇ ਪਲਾਟ ਅਲਾਟ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜਿਨ੍ਹਾਂ ਦੀ ਬਿਆਨੇ ਦੀ ਰਕਮ ਅਜੇ ਵੀ ਸ਼ਹਿਰੀ ਮਿਲਖ, ਲੁਧਿਆਣਾ ਪਾਸ ਪਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ਅਤੇ ਅਜਿਹੇ ਬਿਨੈਕਾਰਾਂ ਦੇ ਵੇਰਵੇ ਕੀ ਹੋਨ ?

**ਸਰਦਾਰ ਸਰੂਪ ਸਿੰਘ** : ਨਹੀਂ ਸ੍ਰੀਮਾਨ ਜੀ, ਕਿਉਂ ਜੋ ਪੈਂਡਿੰਗ ਪਏ ਬਿਨੈਕਾਰਾਂ ਦੀ ਗਿਣਤੀ ਉਪਲਬਧ ਪਲਾਟਾਂ ਨਾਲੋਂ ਬਹੁਤ ਜ਼ਿਆਦਾ ਹੈ । ਸਪੀਕਰ ਸਾਹਿਬ, ਕੁੱਲ ਐਪਲੀਕੇਸ਼ਨਾਂ ਜੋ ਆਈਆਂ ਸਨ, ਉਹ 12,700 ਸਨ ਜਿਨ੍ਹਾਂ ਵਿਚੋਂ ਡਰਾਅ ਰਾਹੀਂ 635 ਪਲਾਟ ਅਲਾਟ ਕੀਤੇ ਗਏ । ਇਨ੍ਹਾਂ ਪਲਾਟਾਂ ਦੀ ਵੰਡ 1992, 1994 ਅਤੇ 1996 ਵਿਚ ਹੋ ਚੁੱਕੀ ਹੈ । ਕਿਉਂਜੋ ਬਿਨੈਕਾਰਾਂ ਦੀ ਗਿਣਤੀ ਪਲਾਟਾਂ ਨਾਲੋਂ ਜ਼ਿਆਦਾ ਹੈ, ਇਸ ਲਈ ਸਾਰਿਆਂ ਨੂੰ ਪਲਾਟ ਅਲਾਟ ਕਰਨੇ ਸੰਭਵ ਨਹੀਂ । ਜਿਹੜੇ ਪਲਾਟ ਡਿਸਕਰੀਸ਼ਨਰੀ ਸਨ, ਉਹ ਕੈਂਸਲ ਕਰ ਦਿੱਤੇ । ਅਸੀਂ ਹੁਣ ਦੁਬਾਰਾ ਐਡਵਰਟਾਈਜ਼ ਕਰ ਰਹੇ ਹਾਂ । ਜਿਹੜੇ ਲੋਕ ਨਵੇਂ ਹੋਣਗੇ, ਉਨ੍ਹਾਂ ਦੀਆਂ ਅਰਜ਼ੀਆਂ ਬਾਰੇ ਕੋਸ਼ਿਸ਼ ਕਰਾਂਗੇ ਕਿ ਡਰਾਅ ਕੱਢ ਕੇ ਪਲਾਟ ਅਲਾਟ ਕਰ ਦਿੱਤੇ ਜਾਣ ।

**ਸ਼੍ਰੀ ਓਮ ਪ੍ਰਕਾਸ਼ ਸੋਨੀ** : ਸਪੀਕਰ ਸਾਹਿਬ, ਇਹ ਦੱਸਿਆ ਗਿਆ ਹੈ ਕਿ ਐਪਲੀਕੇਸ਼ਨਾਂ ਜ਼ਿਆਦਾ ਸਨ ਤੇ ਪਲਾਟ ਘੱਟ । ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਐਪਲੀਕੈਂਟਸ ਨੇ ਮਨੀ ਡਿਪਾਜ਼ਿਟ ਕਰਵਾਈ ਸੀ, ਉਹ ਉਨ੍ਹਾਂ ਨੂੰ ਵਾਪਸ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਲੋਕ ਜਦੋਂ ਵੀ ਵਾਪਸ ਮੰਗਣਗੇ, ਉਨ੍ਹਾਂ ਨੂੰ ਪੈਸੇ ਵਾਪਸ ਕਰ ਦਿੱਤੇ ਜਾਣਗੇ, ਚਾਹੇ ਉਹ ਕਲ੍ਹ ਮੰਗ ਲੈਣ ।

**श्रीमती लक्ष्मी कांता चावला**: पार्लीमैंटरी स्पीकर साहिब । लोग जो ब्याने की राशि जमा करवाते हैं, वह सरकार के कहने पर करवाते हैं । उनका पैसा 1992 से लेकर 1998 तक सरकार के पास पड़ा रहा । अगर सरकार किसी को पैसा देती है तो उस के साथ ब्याज भी लेती है । यह जो सरकार के पास लोगों का पैसा 6-6 साल, 10-10 साल पड़ा रहता है । क्या सरकार उसे डबल करके देगी ? उस पर ब्याज देगी ?

क्योंकि वह पैसा लोगों ने अपनी खुशी से सरकार के पास नहीं रखा, वह तो सरकार ने ही अपने पास इतनी देर तक रखा है ।

**ਮੰਤਰੀ** : ਜਦੋਂ ਪਲਾਟ ਅਲਾਟ ਹੋ ਜਾਂਦੇ ਹਨ, ਉਦੋਂ ਹੀ ਮਹਿਕਮਾ ਪੈਸੇ ਵਾਪਸ ਕਰ ਦਿੰਦਾ ਹੈ ਪਰ ਲੋਕ ਜਾਣ ਬੁਝ ਕੇ ਆਪ ਹੀ ਪੈਸਾ ਨਹੀਂ ਲੈਂਦੇ । ਜੇ ਉਹ ਆਪ ਹੀ ਲੈਣ ਨਹੀਂ ਆਉਂਦੇ ਤਾਂ ਉਨ੍ਹਾਂ ਨੂੰ ਉਸ ਪੈਸੇ ਤੇ ਵਿਆਜ ਨਹੀਂ ਦਿੱਤਾ ਜਾ ਸਕਦਾ ।

**श्रीमती लक्ष्मी कांता चावला** : आप को उस के लिए समय निश्चित करना चाहिए । आप उस पैसे को अपनी मर्जी से अपने पास रख छोड़ते हैं, वर्ना आप को उस के लिए चिट्ठी इश्यू करनी चाहिए ।

**ਮੰਤਰੀ** : ਜੇ ਅਸੀਂ ਆਪਣੀ ਮਰਜ਼ੀ ਨਾਲ ਪੈਸਾ ਰੱਖਦੇ ਤਾਂ ਉਸ ਉਪਰ ਵਿਆਜ ਵੀ ਦਿੰਦੇ ਹਾਂ ।

**श्रीमती लक्ष्मी कांता चावला** : गवर्नमैंट कभी ब्याज नहीं देती । मेरा पैसा अभी तक इम्प्रूवमैंट ट्रस्ट के पास पड़ा है परन्तु उस ब्याने की राशि पर अभी तक कोई ब्याज देने की बात नहीं है ।

**ਮੰਤਰੀ** : ਤੁਹਾਨੂੰ ਉਸ ਉਤੇ ਵਿਆਜ ਦਿਵਾ ਦਿਆਂਗੇ ।

**श्रीमती लक्ष्मी कांता चावला** : मैं अपनी बात नहीं कर रही। मैं लोगों की बात कर रही हूं ।

**ਸ੍ਰੀ ਸਪੀਕਰ** : ਅਗਲਾ ਸਵਾਲ ।

---

## ਝੰਬੋ ਚੋਅ ਤੇ ਪੁੱਲ ਦੀ ਉਸਾਰੀ

*1055. **ਸਰਦਾਰ ਜਗਤਾਰ ਸਿੰਘ ਰਾਜਲਾ**: ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕਾਂ ਪਟਿਆਲਾ ਅਤੇ ਸਮਾਣਾ ਵਿਚ ਪੈਂਦੇ ਝੰਬੋ ਚੋਅ ਤੇ ਕੋਈ ਪੁਲ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਹਰਮੇਲ ਸਿੰਘ** : ਹਾਂ ਜੀ । ਪਟਿਆਲਾ-ਸੰਗਰੂਰ ਸੜਕ ਤੋਂ ਪਹਾੜਪੁਰ ਤੋਂ ਝੰਬੋਵਾਲੀ ਚੋਅ ਉਪਰ 30.00 ਲੱਖ ਰੁਪਏ ਦੀ ਲਾਗਤ ਨਾਲ ਇਕ ਉੱਚਾ ਪੁਲ ਉਸਾਰਨ ਦੀ ਤਜਵੀਜ਼ ਹੈ ।

(ਲਿਖਤੀ ਉੱਤਰ ਤੋਂ ਇਲਾਵਾ ਮਾਨਯੋਗ ਮੰਤਰੀ ਜੀ ਨੇ ਆਪਣੇ ਨੋਟ-ਫਾਰ-ਪੈਡ ਤੋਂ ਹੇਠ ਲਿਖਿਆ ਜਵਾਬ ਵੀ ਪੜ੍ਹਿਆ ।)

ਫੰਡਾਂ ਦੀ ਘਾਟ ਕਰਕੇ ਇਨ੍ਹਾਂ ਪੁਲਾਂ ਨੂੰ ਹੁਣ ਤੱਕ ਉਸਾਰਨਾ ਸੰਭਵ ਨਹੀਂ ਹੋ ਸਕਿਆ । ਸਾਲ 1997-98 ਦੌਰਾਨ ਲੜੀ ਨੰ: 1 ਤੇ ਦਰਸਾਇਆ (ਹਾਈ ਲੈਵਲ ਬ੍ਰਿਜ ਓਵਰ, ਝੰਬੋ ਵਾਲੀ ਚੋਅ ਕਰਾਸਿੰਗ ਪਟਿਆਲਾ-ਸੰਗਰੂਰ ਰੋਡ ਟੂ ਪਹਾੜਪੁਰ (ਬਲਾਕ ਸਮਾਣਾ) ਪੁਲ ਵਰਕ ਪ੍ਰੋਗਰਾਮ ਵਿੱਚ ਸ਼ਾਮਲ ਕੀਤਾ ਗਿਆ ਸੀ ਅਤੇ ਉਸ ਲਈ

[ਲੋਕ ਨਿਰਮਾਣ (ਭਵਨ ਅਤੇ ਸੜਕਾਂ) ਮੰਤਰੀ]

5.00 ਲੱਖ ਰੁਪਏ ਦਾ ਟੋਕਨ ਉਪਬੰਧ ਕੀਤਾ ਗਿਆ ਸੀ। ਇਸ ਕੰਮ ਦੀ ਪ੍ਰਸ਼ਾਸਕੀ ਪ੍ਰਵਾਨਗੀ ਪ੍ਰਾਪਤ ਹੋ ਗਈ ਹੈ ਅਤੇ ਟੈਂਡਰ ਬੁਲਾਏ ਗਏ ਹਨ। ਟੈਂਡਰਾਂ ਤੇ ਫੈਸਲਾ ਹੋਣ ਮਗਰੋਂ ਇਸ ਕੰਮ ਨੂੰ ਹੱਥ ਵਿੱਚ ਲਿਆ ਜਾਵੇਗਾ। ਇਸ ਕੰਮ ਨੂੰ ਮੁਕੰਮਲ ਕਰਨ ਲਈ ਲਗਭਗ 6 ਮਹੀਨੇ ਦਾ ਸਮਾਂ ਲੱਗ ਜਾਵੇਗਾ।

ਲੜੀ ਨੰ. 2 (ਹਾਈ ਲੈਵਲ ਬ੍ਰਿਜ ਓਵਰ ਝੰਬੋ ਵਾਲੀ ਚੋਅ ਕਰਾਸਿੰਗ ਪਟਿਆਲਾ-ਸੰਗਰੂਰ ਰੋਡ ਟੂ ਤਰਾਉੜਾ ਬਲਾਕ ਸਮਾਣਾ) ਦਾ ਕੰਮ ਲੋੜੀਂਦਾ ਧਨ ਉਪਲਬਧ ਹੋਣ ਤੇ ਹੱਥ ਵਿੱਚ ਲਿਆ ਜਾਵੇਗਾ।

ਲੜੀ ਨੰ. 3 (ਹਾਈ ਲੈਵਲ ਬ੍ਰਿਜ ਓਵਰ ਝੰਬੋਵਾਲੀ ਚੋਅ ਕਰਾਸਿਗ ਕਲਿਆਣ ਟੂ ਬੀਬੀਪੁਰ ਬਲਾਕ ਪਟਿਆਲਾ) ਤੇ ਕੰਮ ਚੱਲ ਰਿਹਾ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਪਟਿਆਲਾ-ਸੰਗਰੂਰ ਸੜਕ ਤੋਂ ਪਹਾੜਪੁਰ ਤੇ ਝੰਬੋਵਾਲੀ ਚੋਅ ਤੇ 30 ਲੱਖ ਰੁਪਏ ਦੀ ਲਾਗਤ ਨਾਲ ਪੁਲ ਉਸਾਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਪਰ ਬਾਕੀ ਦੇ ਪੁਲਾਂ ਬਾਰੇ ਮਨਿਸਟਰ ਸਾਹਿਬ ਨੇ ਕੋਈ ਨਹੀਂ ਦੱਸਿਆ ਕਿ ਕਿਥੇ-ਕਿਥੇ ਸਰਵੇ ਕੀਤਾ ਜਾ ਚੁੱਕਾ ਹੈ ਅਤੇ ਕਿਥੇ-ਕਿਥੇ ਸਰਵੇ ਕਰਨਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ 3 ਪੁਲਾਂ ਬਾਰੇ ਆਇਆ ਸੀ ਅਤੇ ਉਨ੍ਹਾਂ ਬਾਰੇ ਮੈਂ ਇਨ੍ਹਾਂ ਨੂੰ ਲੜੀ ਨੰ: 1, 2 ਅਤੇ 3 ਅਨੁਸਾਰ ਦੱਸ ਦਿੱਤਾ ਹੈ। ਬਾਕੀ ਹਾਲੇ ਅਸੀਂ ਸਰਵੇ ਕਰਵਾ ਰਹੇ ਹਾਂ।

---

**ਆਯੂਰਵੈਦਿਕ ਕਾਲਜ, ਪਟਿਆਲਾ ਵਿਚ ਐਮ. ਡੀ. ਕੋਰਸ ਸ਼ੁਰੂ ਕਰਨਾ**

*1092. (1) **ਸਰਦਾਰ ਹੀਰਾ ਸਿੰਘ ਗਾਬੜੀਆ**
(2) **ਡਾਕਟਰ ਰਾਮ ਕੁਮਾਰ ਗੋਇਲ**
} : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਰਕਾਰੀ ਆਯੂਰਵੈਦਿਕ ਕਾਲਜ, ਪਟਿਆਲਾ ਵਿਚ ਐਮ. ਡੀ. ਕੋਰਸ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਕਤ ਕੋਰਸ ਲਈ ਸ਼ਾਮਲ ਕੀਤੇ ਜਾਣ ਵਾਲੇ ਵਿਸ਼ਿਆਂ ਦੇ ਵੇਰਵੇ ਕੀ ਹਨ ਅਤੇ ਉਕਤ ਕੋਰਸ ਕਦੋਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : ਸਰਕਾਰੀ ਆਯੂਰਵੈਦਿਕ ਕਾਲਜ ਪਟਿਆਲਾ ਵਿਖੇ ਇਕ ਵਿਸ਼ੇ (ਦ੍ਰਵਗੁਣ) ਵਿਚ ਐਮ. ਡੀ. ਕੋਰਸ 1998 ਤੋਂ ਸ਼ੁਰੂ ਕਰਨ ਬਾਰੇ ਸਰਕਾਰ ਵਲੋਂ ਨੋਟੀਫਿਕੇਸ਼ਨ ਜਾਰੀ ਕੀਤੀ ਗਈ ਹੈ।

ਰਸ-ਸ਼ਾਸਤਰ ਵਿਸ਼ੇ ਵਿਚ ਐਮ. ਡੀ. ਕੋਰਸ ਸ਼ੁਰੂ ਕਰਨ ਬਾਰੇ ਵੀ ਕੇਸ ਵਿਚਾਰ ਅਧੀਨ ਹੈ।

(ਅ) ਹਾਲ ਦੀ ਘੜੀ ਕੇਵਲ ਦ੍ਰਵਗੁਣ ਵਿਸ਼ੇ ਵਿਚ ਐਮ. ਡੀ. ਕੋਰਸ ਸ਼ੁਰੂ ਕੀਤਾ ਜਾ ਰਿਹਾ ਹੈ ਅਤੇ ਦਾਖਲਾ ਅਗਸਤ, 1998 ਵਿੱਚ ਹੋਵੇਗਾ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਐਮ. ਡੀ. ਦਾ ਕੋਰਸ ਸ਼ੁਰੂ ਕੀਤਾ ਜਾ ਰਿਹਾ ਹੈ, ਇਸ ਦੇ ਵਿਚ ਕਿੰਨੀਆਂ ਸੀਟਾਂ ਹਨ ਅਤੇ ਇਸ ਦੇ ਦਾਖਲੇ ਕਦੋਂ ਸ਼ੁਰੂ ਹੋ ਰਹੇ ਹਨ । ਇਸ ਸਬੰਧ ਵਿਚ ਵਿਦਿਆਰਥੀਆਂ ਨੂੰ ਇਕ ਮਹੀਨਾ ਪਹਿਲੇ ਨੋਟਿਸ ਅਖਬਾਰ ਵਿਚ ਆਉਣਾ ਚਾਹੀਦਾ ਹੈ । ਇਸ ਦਾਖਲੇ ਸਬੰਧੀ ਨੋਟੀਫੀਕੇਸ਼ਨ ਕਦੋਂ ਤੱਕ ਇਸ਼ੂ ਹੋ ਜਾਵੇਗੀ ਅਤੇ ਇਹ ਕੋਰਸ ਕਦੋਂ ਸ਼ੁਰੂ ਹੋਵੇਗਾ ?

**ਸ਼੍ਰੀ ਸਪੀਕਰ** : ਗਾਬੜੀਆ ਸਾਹਿਬ, ਇਕ ਸਮੇਂ ਵਿਚ ਇਕ ਸਵਾਲ ਕਰਿਆ ਕਰੋ । ਤੁਸੀਂ ਤਾਂ ਸਾਰੀ ਗੜਬੜ ਕਰ ਦਿੱਤੀ ਹੈ ।

**ਮੰਤਰੀ** : ਸਪੀਕਰ ਸਾਹਿਬ, ਦਾਖਲੇ ਸਬੰਧੀ ਨੋਟੀਫੀਕੇਸ਼ਨ ਜਾਰੀ ਕਰ ਦਿੱਤੀ ਹੈ ਅਤੇ ਦਾਖਲਾ ਅਗਸਤ, 1998 ਵਿਚ ਹੋਵੇਗਾ । ਪ੍ਰੋਸੀਜ਼ਰ ਅਨੁਸਾਰ ਡੇਟਵਾਈਜ਼ ਨੋਟੀਫੀਕੇਸ਼ਨ ਜਾਰੀ ਹੋ ਜਾਵੇਗੀ । ਐਡਮਿਸ਼ਨ ਇਸ ਦਾ ਅਗਸਤ, 1998 ਵਿਚ ਹੋਵੇਗਾ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਧੰਨਵਾਦ ।

---

## ਸ਼੍ਰੋਮਣੀ ਐਵਾਰਡਜ਼

*1136. **ਸਰਦਾਰ ਬਲਦੇਵ ਸਿੰਘ ਖਿਆਲਾ** : ਕੀ ਉੱਚ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਹਰ ਸਾਲ 'ਪੰਜਾਬੀ ਦਿਵਸ' ਦੇ ਮੌਕੇ ਤੇ ਪੰਜਾਬੀ ਭਾਸ਼ਾ ਨਾਲ ਸਬੰਧਤ ਹੋਰ ਖੇਤਰਾਂ ਵਿਚ ਦਿੱਤੇ ਜਾਂਦੇ 'ਸ਼੍ਰੋਮਣੀ ਐਵਾਰਡਜ' ਦੀ ਤਰ੍ਹਾਂ ਸਟੈਨੋਗ੍ਰਾਫੀ/ਟਾਈਪਰਾਈਟਿੰਗ ਦੇ ਖੇਤਰ ਵਿਚ ਵੀ 'ਸ਼੍ਰੋਮਣੀ ਐਵਾਰਡ' ਕਾਇਮ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਕੀ ਸਰਕਾਰ ਦੀ ਇਸ ਸਾਲ 'ਸ਼੍ਰੋਮਣੀ ਐਵਾਰਡਜ਼' ਲਈ ਵਿਚਾਰੇ ਜਾਣ ਲਈ ਉਨ੍ਹਾਂ ਵਿਅਕਤੀਆਂ ਦੇ ਨਾਂ ਵੀ ਸ਼ਾਮਲ ਕਰਨ ਦੀ ਤਜਵੀਜ਼ ਹੈ ਜਿਨ੍ਹਾਂ ਨੇ ਪੰਜਾਬੀ ਸ਼ਾਰਟਹੈਂਡ/ਟਾਈਪਰਾਈਟਿੰਗ ਦੇ ਖੇਤਰ ਵਿਚ ਉਪਲਬਧੀਆਂ ਹਾਸਲ ਕੀਤੀਆਂ ਹਨ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : (ੳ) ਨਹੀਂ ਜੀ, ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

(ਅ) ਨਹੀਂ ਜੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਪੰਜਾਬ ਦੀ ਸਰਕਾਰ ਸਹੀ ਮਾਅਨਿਆਂ ਦੇ ਵਿਚ ਪੰਜਾਬੀ ਨੂੰ ਅੱਗੇ ਵਧਾਉਣਾ ਚਾਹੁੰਦੀ ਹੈ ਤਾਂ ਪੰਜਾਬੀ ਸ਼ਾਰਟਹੈਂਡ ਅਤੇ ਟਾਈਪਰਾਈਟਿੰਗ ਦੀ ਉੱਨਤੀ

[ਸਰਦਾਰ ਬਲਦੇਵ ਸਿੰਘ ਖਿਆਲਾ]

ਹੋਣੀ ਬੜੀ ਲਾਜ਼ਮੀ ਹੈ । ਇੰਗਲਿਸ਼ ਵਿਚ ਕੰਮ ਕਰਨ ਵਾਲੇ ਇਹ ਹੀ ਦਿੱਕਤ ਮਹਿਸੂਸ ਕਰਦੇ ਹਨ । ਇਸ ਲਈ ਪੰਜਾਬੀ ਦੀ ਸ਼ਾਰਟਹੈਂਡ ਅਤੇ ਟਾਈਪਰਾਈਟਿੰਗ ਦੀ ਉੱਨਤੀ ਲਈ ਸਰਕਾਰ ਵੱਲੋਂ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ । ਜਿਹੜਾ ਵਿਅਕਤੀ ਇਸ ਕੰਮ ਵਿਚ ਕਿਤਾਬਾਂ ਲਿਖ ਰਿਹਾ ਹੈ, ਕੀ ਸਰਕਾਰ ਉਸ ਨੂੰ ਐਵਾਰਡ ਦੇ ਕੇ ਸਨਮਾਨਿਤ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਸਰਕਾਰ ਪੰਜਾਬੀ ਦਾ ਹਰ ਪੱਖੋਂ ਵਿਕਾਸ ਕਰਨ ਲਈ ਯਤਨਸ਼ੀਲ ਹੈ । ਅਸੀਂ ਭਾਸ਼ਾ ਵਿਭਾਗ ਵੱਲੋਂ ਪੰਜਾਬੀ ਦੇ ਲਿਖਾਰੀਆਂ ਵਾਸਤੇ ਅਤੇ ਹਿੰਦੀ, ਉਰਦੂ ਅਤੇ ਸੰਸਕ੍ਰਿਤ ਦੇ ਪ੍ਰਸਾਰ ਲਈ ਬਹੁਤ ਸਾਰੇ ਇਨਾਮ ਰੱਖੇ ਹੋਏ ਹਨ ਅਤੇ ਇਨ੍ਹਾਂ ਇਨਾਮਾਂ ਦੀ ਰਕਮ ਵੀ ਸਾਡੀ ਸਰਕਾਰ ਨੇ ਵਧਾ ਕੇ 1 ਲੱਖ ਅਤੇ ਸਵਾ ਲੱਖ ਰੁਪਿਆ ਕਰ ਦਿੱਤੀ ਹੈ ਜਦ ਕਿ ਪਹਿਲੇ ਇਹ ਇਨਾਮ 25 ਹਜ਼ਾਰ ਅਤੇ 50 ਹਜ਼ਾਰ ਰੁਪਏ ਦੇ ਦਿੱਤੇ ਜਾਂਦੇ ਸਨ ਪਰ ਚੂੰਕਿ ਸ਼ਾਰਟਹੈਂਡ ਅਤੇ ਟਾਈਪਰਾਈਟਿੰਗ ਲਿਖਣ ਵਾਲੇ ਲੋਕ ਸਾਹਿਤਕਾਰਾਂ ਅਤੇ ਕਲਾਕਾਰਾਂ ਦੀ ਲੜੀ ਵਿਚ ਨਹੀਂ ਆਉਂਦੇ ਇਸ ਲਈ ਇਹ ਸ਼੍ਰੋਮਣੀ ਪੁਰਸਕਾਰਾਂ ਵਿਚ ਸ਼ਾਮਲ ਨਹੀਂ ਹਨ । ਭਾਸ਼ਾ ਵਿਭਾਗ ਵੱਲੋਂ ਪੰਜਾਬੀ ਸ਼ਾਰਟਹੈਂਡ ਅਤੇ ਟਾਈਪਰਾਈਟਿੰਗ ਦੇ ਮੁਕਾਬਲੇ ਕਰਵਾਏ ਜਾਂਦੇ ਹਨ ਅਤੇ ਜੇਤੂਆਂ ਨੂੰ ਪੰਜ ਹਜ਼ਾਰ ਅਤੇ ਢਾਈ ਹਜ਼ਾਰ ਰੁਪਏ ਦੇ ਇਨਾਮ ਦਿੱਤੇ ਜਾਂਦੇ ਹਨ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਸਰਦਾਰ ਰਾਜਿੰਦਰ ਸਿੰਘ ਨੇ ਪੰਜਾਬੀ ਸ਼ਾਰਟਹੈਂਡ ਅਤੇ ਟਾਈਪਰਾਈਟਿੰਗ ਤੇ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ ਹਨ । ਉਨ੍ਹਾਂ ਨੇ ਪੰਜਾਬੀ ਸ਼ਾਰਟਹੈਂਡ ਦਾ ਪਹਿਲਾ ਕੋਸ਼ ਵੀ ਲਿਖਿਆ ਹੈ ਅਤੇ ਪੰਜਾਬੀ ਦੀ ਇਲੈਕਟ੍ਰਾਨਿਕ ਟਾਈਪਰਾਈਟਰ ਦਾ ਕੀ-ਬੋਰਡ ਵੀ ਬਣਾਇਆ ਹੈ । ਕੀ ਸਰਕਾਰ ਜਿਸ ਤਰ੍ਹਾਂ ਹੋਰ ਸਾਹਿਤਕਾਰਾਂ ਨੂੰ ਸ਼੍ਰੋਮਣੀ ਐਵਾਰਡ ਦਿੰਦੀ ਹੈ, ਉਸੀ ਤਰ੍ਹਾਂ ਉਨ੍ਹਾਂ ਨੂੰ ਵੀ ਇਸ ਖੇਤਰ ਵਿਚ ਸ਼੍ਰੋਮਣੀ ਐਵਾਰਡ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਜੇ ਉਨ੍ਹਾਂ ਨੇ ਇਸ ਸਬਜੈਕਟ ਤੇ ਕੋਈ ਕਿਤਾਬ ਵਗੈਰਾ ਲਿਖੀ ਹੋਈ ਹੈ ਤਾਂ ਉਨ੍ਹਾਂ ਦਾ ਨਾਂ ਸ਼ਾਮਲ ਕਰਨ ਦੀ ਤਜਵੀਜ਼ ਕੰਸਿਡਰ ਕੀਤੀ ਜਾ ਸਕਦੀ ਹੈ । ਮੈਂ ਫਿਰ ਕਲੀਅਰ ਕਰਦਾ ਹਾਂ ਕਿ ਅਸੀਂ ਪੰਜਾਬੀ ਸ਼ਾਰਟਹੈਂਡ ਅਤੇ ਟਾਈਪਰਾਈਟਿੰਗ ਨੂੰ ਉਤਸ਼ਾਹਿਤ ਕਰਨ ਵਾਸਤੇ ਕਲਾਸਾਂ ਲਗਾਉਂਦੇ ਹਾਂ ਔਰ ਭਾਸ਼ਾ ਵਿਭਾਗ ਵੱਲੋਂ ਮੁਕਾਬਲੇ ਵੀ ਕਰਵਾਏ ਜਾਂਦੇ ਹਨ । ਇਸ ਵਿਚ ਪੰਜ ਹਜ਼ਾਰ ਔਰ ਢਾਈ ਹਜ਼ਾਰ ਰੁਪਏ ਦੇ ਇਨਾਮ ਦਿੱਤੇ ਜਾਂਦੇ ਹਨ । ਜਿਹੜਾ ਸ਼੍ਰੋਮਣੀ ਸਾਹਿਤਕਾਰ, ਸ਼੍ਰੋਮਣੀ ਲਿਖਾਰੀ ਜਾਂ ਸ਼੍ਰੋਮਣੀ ਪੱਤਰਕਾਰ ਦਾ ਇਨਾਮ ਹੈ, ਉਹ ਇਸ ਤੋਂ ਅਲਹਿਦਾ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਭਾਸ਼ਾ ਵਿਭਾਗ ਵੱਲੋਂ ਪੰਜਾਬੀ ਸਟੈਨੋਗ੍ਰਾਫੀ ਤੇ ਕਿਤਾਬਾਂ ਲਿਖਣ ਵਾਸਤੇ ਸਰਦਾਰ ਰਾਜਿੰਦਰ ਸਿੰਘ ਨੂੰ ਪੁਰਸਕਾਰ ਦਿੱਤਾ ਗਿਆ ਹੈ ਪਰ ਸ਼੍ਰੋਮਣੀ ਐਵਾਰਡ ਨਹੀਂ ਦਿੱਤਾ ਗਿਆ । ਉਨ੍ਹਾਂ ਨੇ ਪੰਜਾਬੀ ਸ਼ਾਰਟਹੈਂਡ ਅਤੇ ਟਾਈਪਰਾਈਟਿੰਗ ਤੇ ਕਿਤਾਬਾਂ ਲਿਖੀਆਂ ਹਨ । ਉਨ੍ਹਾਂ ਦਾ ਇਸ ਪਾਸੇ ਕਾਫੀ ਨਾਂ ਹੈ । ਇਸ ਲਈ ਜੇ ਪੰਜਾਬੀ ਸ਼ਾਰਟਹੈਂਡ ਅਤੇ ਟਾਈਪ-ਰਾਈਟਿੰਗ ਨੂੰ ਅਗਾਂਹ ਵਧਾਉਣਾ ਹੈ ਤਾਂ ਕਿ ਅਫਸਰ ਪੰਜਾਬੀ ਵਿਚ ਡਿਕਟੇਸ਼ਨ ਦੇਣ ਔਰ ਸਹੀ ਅਰਥਾਂ ਵਿਚ ਪੰਜਾਬੀ ਲਾਗੂ ਹੋ ਸਕੇ ਤਾਂ ਇਹੋ ਜਿਹੇ ਵਿਅਕਤੀ ਨੂੰ ਜ਼ਰੂਰ ਸਨਮਾਨਿਤ ਕਰਨਾ ਚਾਹੀਦਾ ਹੈ ਔਰ ਉਚੇਚਾ ਐਵਾਰਡ ਦੇਣਾ ਚਾਹੀਦਾ ਹੈ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸ਼੍ਰੀ ਸਪੀਕਰ** : ਅਗਲਾ ਸਵਾਲ ।

---

**ਸਮਾਣਾ ਅਤੇ ਪਟਿਆਲਾ ਬਲਾਕਾਂ ਲਈ ਪਾਣੀ ਦੀ ਸਪਲਾਈ ਸਬੰਧੀ ਸਕੀਮਾਂ**

*1056. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1995-96, 1996-97 ਅਤੇ 1997-98 ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਸਮਾਣਾ ਅਤੇ ਪਟਿਆਲਾ ਬਲਾਕਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਦਾ ਪ੍ਰਬੰਧ ਕਰਨ ਲਈ ਸਰਕਾਰ ਦੁਆਰਾ ਕੁੱਲ ਕਿੰਨਾ ਖਰਚ ਕੀਤਾ ਗਿਆ ਅਤੇ ਉਕਤ ਮੰਤਵ ਲਈ ਬਣਾਏ ਗਏ ਪਾਣੀ ਦੇ ਟੈਂਕਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਟੈਂਕ ਤੋਂ ਕੁੱਲ ਕਿੰਨੀ ਵਸੋਂ ਨੂੰ ਪੀਣ ਵਾਲਾ ਪਾਣੀ ਸਪਲਾਈ ਕਰਨ ਦਾ ਟੀਚਾ ਰੱਖਿਆ ਗਿਆ ਹੈ ?

**Raja Narinder Singh** : A statement is laid on the Table of the House.

Statement

(A) The Total amount of expenditure incurred for making arrangement for the supply of drinking water in Samana and Patiala Block is as under together with the total number of water tanks constructed for the said Purpose.

| Sr. No. | Block | Year | Expenditure incurred | Water tanks constructed |
|---|---|---|---|---|
| 1. | Samana | 1995-96 | 44.72 | 1 No. |
| | | 1996-97 | 50.87 | — — |
| | | 1997-98 | 31.73 | — — |
| | | | 127.32 | |
| 2. | Patiala | 1995-96 | 52.97 | 5 No. |
| | | 1996-97 | 20.22 | 3 No. |
| | | 1997-98 | 26.96 | 4 No. |
| | | | 100.15 | |

[Public Health and Civil Aviation Minister]

(B) The total targeted population which is likely to receive supply of drinking water from each of the water tanks referred to in part (a) above is as under :—

| Sr. No. | Block | Year | Name of village where water tank constructed. | Total targetted population which is likely to receive supply of drinking water for each of water tank as per 1991 | |
|---|---|---|---|---|---|
| | | | | Population covered under each tank | Total Population benefitted |
| 1. | Samana | 1995-96 | 1. Sahejpur Kalan | 1421 | 1421 (95-96) |
| | | 1996-97 | 1. Kheri Bhima | 2849 | 2849 |
| | | 1997-98 | — | — | — |
| 2. | Patiala | 1995-96 | 1. Malomajra | 1052 | 12669 |
| | | | 2. Kasba Rurki | 4550 | |
| | | | 3. Hardaspur | 1287 | |
| | | | 4. Lung | 4401 | |
| | | | 5. Chamarheri | 1379 | |
| | | 1996-97 | 1. Sultanpur | 4080 | 8243 |
| | | | 2. Sansarwal | 2233 | |
| | | | 3. Gajumajra | 1930 | |
| | | 1997-98 | 1. Dhakraba | 2525 | 7207 |
| | | | 2. Rakhra | 1843 | |
| | | | 3. Safdipur | 1019 | |
| | | | 4. Ranbirpura | 1820 | |
| | | | Total | 28119 | |

ਸਰਦਾਰ ਜਗਤਾਰ ਸਿੰਘ ਰਾਜਲਾ: ਸਪੀਕਰ ਸਾਹਿਬ, ਮੈਂ 'ਅ' ਭਾਗ ਵਿਚ ਪੁੱਛਿਆ ਸੀ ਕਿ ਟੀਚਾ ਕੀ ਮਿਥਿਆ ਹੈ ? ਹਰ ਇਕ ਟੈਂਕ ਤੋਂ ਕੁੱਲ ਕਿੰਨੀ ਵਸੋਂ ਨੂੰ ਪੀਣ ਵਾਲਾ ਪਾਣੀ ਸਪਲਾਈ ਕਰਨ ਦਾ ਟੀਚਾ ਰੱਖਿਆ ਗਿਆ ਹੈ ? ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ।

**ਮੰਤਰੀ**: ਮੈਂ ਸਾਰੀ ਡੀਟੇਲ ਦੱਸ ਦਿੰਦਾ ਹਾਂ ਸਮਾਣਾ ਏਰੀਏ ਵਿਚ ਸਾਲ 1995-96 ਵਿਚ 44.72 ਲੱਖ ਰੁਪਿਆ ਖਰਚ ਕੀਤਾ । ਇਸ ਦੇ ਨਾਲ ਇਕ ਟੈਂਕ ਬਣਾਇਆ ਅਤੇ 1421 ਆਬਾਦੀ ਨੂੰ ਸਰਵੇ ਕੀਤਾ । 1996-97 ਵਿੱਚ 50.87 ਖਰਚ ਕੀਤਾ ਅਤੇ ਚਾਰ ਸਕੀਮਾਂ ਹੇਠ 11 ਵਿਲੇਜਿਜ਼ ਨੂੰ ਪਾਣੀ ਦਿੱਤਾ । 13440 ਦੀ ਪਾਪੂਲੇਸ਼ਨ ਨੂੰ ਫਾਇਦਾ ਹੋਇਆ । ਸਾਲ 1997-98 ਵਿੱਚ 31.73 ਖਰਚ ਕੀਤਾ ਗਿਆ । ਇਸ ਨਾਲ 5 ਪਿੰਡਾਂ ਨੂੰ ਲਾਭ ਹੋਇਆ ਹੈ । ਇਹ 3 ਸਕੀਮਾਂ ਦੇ ਹੇਠ ਆਉਂਦੇ ਸਨ । ਇਸ ਨਾਲ 8142 ਵਿਆਕਤੀਆਂ ਨੂੰ ਲਾਭ ਹੋਇਆ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ** ਸਪੀਕਰ ਸਾਹਿਬ, ਕੀ 1998-99 ਵਿਚ ਪਾਣੀ ਵਾਸਤੇ ਨਵੇਂ ਟੈਂਕ ਵਾਸਤੇ ਕੋਈ ਤਜਵੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਸਕੀਮ ਤਿਆਰ ਕਰ ਰਹੇ ਹਾਂ । We want to give potable water to entire State.

---

**ਜਨ ਸਿਹਤ ਵਿਭਾਗ ਵਿਚ ਪੰਪ ਉਪਰੇਟਰਾਂ ਦੀਆਂ ਸੇਵਾਵਾਂ ਨਿਯਮਿਤ ਕਰਨਾ**

*1107. **ਸਰਦਾਰ ਸੀਤਲ ਸਿੰਘ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਪੰਜਾਬ ਦੇ ਜਨ ਸਿਹਤ ਵਿਭਾਗ ਵਿਚ ਇਸ ਸਮੇਂ ਕੰਮ ਕਰ ਰਹੇ ਪੰਪ ਉਪਰੇਟਰਾਂ (ਟਿਊਬਵੈੱਲ ਉਪਰੇਟਰਾਂ) ਦੀ ਕੁੱਲ ਗਿਣਤੀ ਕਿਨੀ ਹੈ ਅਤੇ ਉਨ੍ਹਾਂ ਵਿਚੋਂ ਨਿਯਮਤ ਆਧਾਰ ਅਤੇ ਤਦ-ਅਰਥ ਆਧਾਰ ਤੇ ਅਤੇ ਦਿਹਾੜੀ ਤੇ ਕੰਮ ਕਰ ਰਹੇ ਕਰਮਚਾਰੀਆਂ ਦੇ ਵੱਖ-ਵੱਖ ਵੇਰਵੇ ਕੀ ਹਨ ;

(ਅ) ਕੀ ਉਕਤ ਤਦ-ਅਰਥ ਆਧਾਰ ਤੇ/ਦਿਹਾੜੀ ਤੇ ਕੰਮ ਕਰ ਰਹੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤਕ ਲਾਗੂ ਕੀਤੇ ਜਾਣ ਦੀ ਤਜਵੀਜ਼ ਹੈ ?

Raja Narinder Singh : A statement is laid on the Table of the House.

**Statement**

(a) The total number of Pump Operators (Tube-Well) in the Public Health Department of Punjab are 3353. The details of which are given below :—

| | |
|---|---|
| (1) Regular Pump Operator | 1376 |
| (2) Adhoc Pump Operator | Nil |
| (3) Daily wage Pump operator | 1977 |

[Public Health and Civil Aviation Minister]

(b) So far as the regularisation of adhoc/89 days employees is concerned, the policy can be framed only after the outcome of the supreme Court Judgement. The services of work charged/daily-wage employees who are covered by the policy framed in 1992-93 will be/are being regularised. Some of them have already been regularised.

**ਸਰਦਾਰ ਸੀਤਲ ਸਿੰਘ** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ, ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 1977 ਤੋਂ ਉਪਰੇਟਰ ਡੇਅਲੀ ਵੇਜਿਜ਼ ਤੇ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਨਿਯਮਤ ਕਰਨ ਲਈ ਸਰਕਾਰ ਵੱਲੋਂ ਕੋਈ ਸਮਾਂ ਬੱਧ ਵਿਚਾਰ ਕੀਤਾ ਜਾ ਰਿਹਾ ਹੈ ?

**ਮੰਤਰੀ:** ਸਪੀਕਰ ਸਾਹਿਬ, ਇਹ ਕੁਐਸਚਨ ਥੋੜ੍ਹਾ ਜਿਹਾ ਇਸ ਤਰ੍ਹਾਂ ਹੈ ਕਿ ਕੁਝ ਲੋਕ ਕੋਰਟਾਂ ਵਿਚ ਚਲੇ ਗਏ ਹਨ ਅਤੇ ਇਸ ਕਰਕੇ ਡਿਲੇਅ ਹੋ ਗਈ ਹੈ। ਅਸੀਂ 10 ਸਾਲ ਦੀ ਸਰਵਿਸ ਤੋਂ ਬਾਅਦ ਉਨ੍ਹਾਂ ਨੂੰ ਪੱਕਾ ਕਰ ਦਿੰਦੇ ਹਾਂ।

**ਸ਼੍ਰੀ ਸਪੀਕਰ:** 1977 ਤੋਂ ਬਾਅਦ ਤਾਂ ਹੁਣ 20 ਸਾਲ ਹੋ ਗਏ ਹਨ।

**ਸਰਦਾਰ ਸੀਤਲ ਸਿੰਘ** ਸਪੀਕਰ ਸਾਹਿਬ.........

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਉ। ਰਾਜਾ ਜੀ ਦੇਖ ਲੈਣਗੇ। ਰਾਜਾ ਜੀ, ਇਸ ਦਾ ਜਵਾਬ ਤੁਸੀਂ ਕੱਲ੍ਹ ਦੇ ਦੇਣਾ। ਅਗਲਾ ਸਵਾਲ, ਸਰਦਾਰ ਅਮਰੀਕ ਸਿੰਘ ਢਿਲੋਂ।

---

**ਅਨੁਸੂਚਿਤ ਜਾਤੀਆਂ ਨੂੰ ਪੱਕੇ ਮਕਾਨਾਂ ਦੀ ਉਸਾਰੀ ਲਈ ਗ੍ਰਾਂਟਾਂ ਦੇਣ ਦੀ ਕਸੌਟੀ**

*1132 (1) **ਸਰਦਾਰ ਅਮਰੀਕ ਸਿੰਘ ਢਿੱਲੋਂ**
(2) **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਕੀ ਅਨੁਸੂਚਿਤ ਜਾਤੀਆਂ

ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਅਨੁਸੂਚਿਤ ਜਾਤੀਆਂ ਲਈ ਭਲਾਈ ਸਕੀਮ, ਜਿਸ ਦੇ ਅਧੀਨ ਉਨ੍ਹਾਂ ਨੂੰ ਪੱਕੇ ਮਕਾਨ ਬਣਾਉਣ ਲਈ ਗ੍ਰਾਂਟਾਂ ਦਿੱਤੀਆਂ ਜਾਂਦੀਆਂ ਹਨ, ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੀਮ ਅਧੀਨ ਲਾਭਪਾਤਰਾਂ ਦੀ ਚੋਣ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ ਅਤੇ ਉਨ੍ਹਾਂ ਦੀ ਚੋਣ ਲਈ ਨਿਯੁਕਤ ਸਮਰੱਥ ਅਧਿਕਾਰੀ ਦੇ ਵੇਰਵੇ ਕੀ ਹਨ ?

**ਸਰਦਾਰ ਸਰਵਣ ਸਿੰਘ ਫਿਲੌਰ :** (ੳ) ਅਨੁਸੂਚਿਤ ਜਾਤੀਆਂ ਲਈ ਕੋਈ ਵੀ ਅਜਿਹੀ ਭਲਾਈ ਸਕੀਮ ਨਹੀਂ ਚਲਾਈ ਜਾ ਰਹੀ ਜਿਸ ਤਹਿਤ ਉਨ੍ਹਾਂ ਨੂੰ ਪੱਕੇ ਮਕਾਨ

ਬਣਾਉਣ ਲਈ ਗ੍ਰਾਂਟਾਂ ਦਿੱਤੀਆਂ ਜਾਂਦੀਆਂ ਹਨ ।

(ਅ) ਉਪਰੋਕਤ ਭਾਗ (ੳ) ਦੇ ਉੱਤਰ ਨੂੰ ਧਿਆਨ ਵਿੱਚ ਰੱਖਦਿਆਂ ਇਸ ਭਾਗ ਦਾ ਉੱਤਰ ਦੇਣ ਦੀ ਲੋੜ ਨਹੀਂ ਰਹਿ ਜਾਂਦੀ ।

**ਸ਼੍ਰੀ ਸਪੀਕਰ** : ਹਾਂ ਜੀ, ਢਿੱਲੋਂ ਸਾਹਿਬ ।

**Sardar Amrik Singh Dhillon**: Thanks.

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *1061**

**ਸ਼੍ਰੀ ਸਪੀਕਰ**: ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1061 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕਰ ਦਿੱਤੀ ਗਈ ਹੈ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: *1131**

**ਸ਼੍ਰੀ ਸਪੀਕਰ**: ਨਿਸ਼ਾਨ ਵਾਲੇ ਪ੍ਰਸ਼ਨ ਨੰ: 1131 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗ੍ਰਾਂਟ ਕਰ ਦਿੱਤੀ ਗਈ ਹੈ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1108**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ । )

---

**ਤਲਵੰਡੀ ਰਾਏ ਜ਼ਿਲ੍ਹਾ ਲੁਧਿਆਣਾ ਵਿਖੇ ਵਾਟਰ ਵਰਕਸ ਦੀ ਉਸਾਰੀ**

*1133. 1. **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ**
2. **ਸਰਦਾਰ ਅਮਰੀਕ ਸਿੰਘ ਢਿੱਲੋਂ** } : ਕੀ ਜਨ ਸਿਹਤ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ, ਲੁਧਿਆਣਾ ਨੇ ਤਲਵੰਡੀ ਰਾਏ, ਬਲਾਕ ਸਿਧਾਰ ਵਿਖੇ ਵਾਟਰ-ਵਰਕਸ ਦੀ ਉਸਾਰੀ ਲਈ

---

**For starred Questions No. 1061 and 1131 and replies thereto, see please Debate dated 3-7-1998.

[ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ]

ਫੰਡ ਪਹਿਲਾਂ ਹੀ ਜਾਰੀ ਕਰ ਦਿੱਤੇ ਹਨ ? ਜੇਕਰ ਅਜਿਹਾ ਹੋਵੇ ਤਾਂ 'ਇਸਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**Raja Narinder Singh** : Yes Sir, the Tubewell has already been installed at site. The remaining construction work is likely to be completed by 3/99.

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਟਿਊਬਵੈਲ ਆਲਰੇਡੀ ਇਨਸਟਾਲ ਹੋ ਚੁਕਾ ਹੈ ਪਰ ਉਥੇ ਸਾਈਟ ਤੇ ਤਾਂ ਸਿਰਫ ਬੋਰ ਹੋਇਆ ਹੋਇਆ ਹੈ, ਹੋਰ ਕੁਝ ਨਹੀਂ ਹੈ । ਇਨ੍ਹਾਂ ਨੂੰ 31-3-98 ਤੱਕ ਸਾਰਾ ਪੈਸਾ ਰਿਲੀਜ਼ ਹੋ ਚੁੱਕਾ ਹੈ ਪਰ ਜਿਸ ਥਾਂ ਤੇ ਬੋਰ ਹੋਇਆ ਪਿਆ ਹੈ, ਉਥੇ ਸਮਾਜ ਭਲਾਈ ਵਿਭਾਗ ਨੇ 6 ਕੁਆਰਟਰ ਬਣਾ ਦਿੱਤੇ ਹਨ । ਸੋਸ਼ਲ ਵੈਲਫੇਅਰ ਡਿਪਾਰਟਮੈਂਟ ਵਾਲੇ ਉਥੇ ਕੰਸਟ੍ਰਕਸ਼ਨ ਕਰ ਰਹੇ ਹਨ । ਉਥੇ ਕੋਈ ਟਿਊਬਵੈਲ ਨਹੀਂ ਲੱਗਾ ਸਿਰਫ ਬੋਰ ਹੋਇਆ ਪਿਆ ਹੈ ਜਦ ਕਿ ਇਹ 22-23 ਲੱਖ ਰੁਪਿਆ ਉਥੇ ਲਾ ਚੁੱਕੇ ਹਨ ।

**ਮੰਤਰੀ** : ਸਪੀਕਰ ਸਾਹਿਬ, ਇਸ ਕੰਮ ਲਈ 1996 ਵਿਚ 13 ਲੱਖ ਰੁਪਿਆ ਮਿਲਿਆ, 1997 ਵਿਚ 11 ਲੱਖ ਰੁਪਿਆ ਮਿਲਿਆ ਅਤੇ ਹੁਣ 3.75 ਲੱਖ ਰੁਪਿਆ ਮਿਲਿਆ ਹੈ । ਇਸਦੇ ਨਾਲ ਇਹ ਕੰਮ ਕੰਪਲੀਟ ਹੋ ਜਾਵੇਗਾ । ਅਸੀਂ ਇਸ ਨੂੰ ਅਪ੍ਰੈਲ ਤੱਕ ਕੰਪਲੀਟ ਕਰ ਦਿਆਂਗੇ । ਜਿਹੜਾ ਇਹ ਕਹਿੰਦੇ ਹਨ ਕਿ ਇਕੱਲਾ ਬੋਰ ਹੋਇਆ ਪਿਆ ਹੈ, ਉਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਹਾਲੇ ਉਥੇ ਓਵਰਹੈਡ ਟੈਂਕ ਵੀ ਬਣਨਾ ਹੈ । ਪਾਈਪ ਲੇਅ ਕਰ ਦਿੱਤੀ ਹੈ ਅਤੇ ਟਿਊਬਵੈਲ ਦਾ ਬੋਰ ਕਰ ਦਿੱਤਾ ਹੈ । ਹੁਣ ਜਦੋਂ ਓਵਰਹੈਡ ਟੈਂਕ ਬਣ ਜਾਵੇਗਾ, ਉਦੋਂ ਹੀ ਪਾਣੀ ਦਾ ਪ੍ਰੈਸ਼ਰ ਮਿਲ ਜਾਵੇਗਾ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੈਂ ਪੂਰੀ ਜਾਣਕਾਰੀ ਦੇ ਨਾਲ ਕਹਿ ਰਿਹਾ ਹਾਂ ਕਿ ਪੈਸਾ ਰਿਲੀਜ਼ ਹੋ ਚੁਕਾ ਹੈ ਪਰ ਉਥੇ ਕੋਈ ਟਿਊਬਵੈਲ ਨਹੀਂ, ਕੋਈ ਮੋਟਰ ਨਹੀਂ, ਕੋਈ ਕੁਨੈਕਸ਼ਨ ਨਹੀਂ ।

**ਸ਼੍ਰੀ ਸਪੀਕਰ** : ਪ੍ਰਧਾਨ ਸਾਹਿਬ, ਕੁਨੈਕਸ਼ਨ ਤਾਂ ਉਦੋਂ ਹੀ ਮਿਲਣਾ ਹੈ ਜਦੋਂ ਪਾਣੀ ਚਾਲੂ ਕਰਨਾ ਹੈ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੈਨੂੰ ਉਥੇ ਦੀ ਸਥਿਤੀ ਬਾਰੇ ਪੂਰਾ ਪਤਾ ਹੈ । ਮੇਰੇ ਕੋਲ ਉਥੋਂ ਦੀ ਡਰਾਇੰਗ ਪਈ ਹੈ । ਉਥੇ ਕੁਝ ਹੈ ਹੀ ਨਹੀਂ । ਉਥੇ ਤਾਂ ਸਮਾਜ ਭਲਾਈ ਵਿਭਾਗ ਨੇ ਕੁਆਰਟਰ ਬਣਾ ਦਿਤੇ ਹਨ । ਇਹ ਜਗ੍ਹਾ ਪੰਚਾਇਤ ਨੇ ਜਨ ਸਿਹਤ ਵਿਭਾਗ ਨੂੰ ਦਿੱਤੀ ਹੈ ਜਦ ਕਿ ਉਥੇ ਸੋਸ਼ਲ ਵੈਲਫੇਅਰ ਡਿਪਾਰਟ- ਮੈਂਟ ਨੇ ਕੁਆਰਟਰ ਬਣਾ ਦਿਤੇ ਹਨ ।

**ਮੰਤਰੀ** : ਤੁਸੀਂ ਇਹ ਗੱਲ ਪਹਿਲਾਂ ਵੀ ਮੇਰੇ ਨੋਟਿਸ ਵਿਚ ਲਿਆਂਦੀ ਸੀ । ਇਥੇ

ਕੁਝ ਸਾਈਟ ਦਾ ਝਗੜਾ ਪਿਆ ਸੀ। ਬੋਰ ਹੋਣ ਤੋਂ ਬਾਅਦ ਕੋਈ ਝਗੜਾ ਨਹੀਂ ਹੈ। ਉਹ ਵੱਖਰੀ ਜਗ੍ਹਾ ਤੇ ਹੈ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਨੋਟਿਸ ਵਿਚ ਪਹਿਲਾਂ ਕਦੇ ਵੀ ਇਹ ਗੱਲ ਨਹੀਂ ਲਿਆਂਦੀ। ਇਹ ਗੱਲ ਤਾਂ ਮੈਂ ਪਹਿਲਾਂ ਕੈਪਟਨ ਸਾਹਿਬ ਦੇ ਨੋਟਿਸ ਵਿਚ ਲਿਆਂਦੀ ਸੀ ਜਦੋਂ ਉਹ ਜ਼ਿਲ੍ਹਾ ਪਲਾਨਿੰਗ ਬੋਰਡ ਦੇ ਚੇਅਰਮੈਨ ਵਜੋਂ ਕੰਮ ਕਰ ਰਹੇ ਸਨ। ਉਨ੍ਹਾਂ ਨੇ ਸਾਰੀ ਗੱਲ ਸੁਣ ਕੇ ਇਨਕੁਆਇਰੀ ਮਾਰਕ ਕਰਕੇ ਭੇਜ ਦਿੱਤੀ ਸੀ ਜੋ ਕਿ ਐਸ.ਡੀ.ਐਮ. ਨੇ ਗਲਤ ਕੀਤੀ ਹੈ ਜਿਸ ਕਰਕੇ ਮੈਨੂੰ ਇਹ ਕੁਐਸਚਨ ਕਰਨਾ ਪਿਆ।

**ਮੰਤਰੀ** : ਤੁਹਾਡੀ ਇਨਫਰਮੇਸ਼ਨ ਤੇ ਮੈਂ ਰਿਲਾਈ ਕਰਦਾ ਹਾਂ। We will find out. ਇਸ ਗੱਲ ਨੂੰ ਅਸੀਂ ਦੋਬਾਰਾ ਚੈਕ ਕਰ ਲੈਂਦੇ ਹਾਂ।

---

### ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1109 ਅਤੇ 1122

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

### ਚੀਨੀ ਮਿਲਾਂ ਤੋਂ ਸ਼ੀਰੇ ਦੀ ਖਰੀਦ

*1147. **ਸਰਦਾਰ ਧਨਵੰਤ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਵੱਖ-ਵੱਖ ਚੀਨੀ ਮਿੱਲਾਂ, ਵਿਸ਼ੇਸ਼ ਕਰਕੇ ਭਗਵਾਨਪੁਰਾ ਚੀਨੀ ਮਿੱਲ, ਧੂਰੀ ਦੇ ਸਟੋਰਾਂ ਵਿਚ ਪਏ ਸ਼ੀਰੇ ਦੀ ਵੱਖ-ਵੱਖ ਕੁਲ ਮਾਤਰਾ ਕਿੰਨੀ-ਕਿੰਨੀ ਹੈ;

(ਅ) ਕੀ ਸਰਕਾਰ ਦੀ ਉਕਤ ਸ਼ੀਰੇ ਨੂੰ ਖਰੀਦਣ ਦੀ ਤਜਵੀਜ਼ ਹੈ; ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰਾਜ ਦੇ ਵੱਖ-ਵੱਖ ਚੀਨੀ ਮਿੱਲਾਂ ਦੇ ਸਟੋਰਾਂ ਵਿਚ 7,71,644,69 ਕੁਇੰਟਲ ਸ਼ੀਰਾ ਪਿਆ ਹੈ। ਭਗਵਾਨਪੁਰਾ ਸ਼ੂਗਰ ਮਿੱਲ, ਧੂਰੀ ਕੋਲ ਸ਼ੀਰੇ ਦੀ ਮਾਤਰਾ 47,148.45 ਕੁਇੰਟਲ ਹੈ।

(ਅ) ਹਾਂ, ਜੀ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਇਹ ਸ਼ੀਰਾ ਸਰਕਾਰ ਆਪ ਖਰੀਦ ਰਹੀ ਹੈ ਜਾਂ ਕਿ ਪ੍ਰਾਈਵੇਟ ਹੱਥਾਂ ਵਿਚ ਵੇਚਣ ਲਈ ਮਿੱਲਾਂ ਨੂੰ ਅਲਾਓ ਕਰ ਰਹੀ ਹੈ? ਸ਼ੀਰੇ ਦਾ

[ਸਰਦਾਰ ਧਨਵੰਤ ਸਿੰਘ]

ਬਹੁਤ ਸਾਰਾ ਬਕਾਇਆ ਪਿਆ ਹੋਇਆ ਹੈ । ਜੇ ਇਹ ਮਿੱਲਾਂ ਨੂੰ ਵੇਚਣਾ ਅਲਾਓ ਕਰੀਏ ਜਾਂ ਸਰਕਾਰ ਇਸ ਨੂੰ ਆਪ ਖਰੀਦੇ ਤਾਂ ਹੀ ਇਸ ਦੀ ਪੇਮੈਂਟ ਹੋ ਸਕਦੀ ਹੈ ।

**ਮੁੱਖ ਮੰਤਰੀ** : ਜਿੰਨਾ ਵੀ ਸ਼ੀਰਾ ਪਿਆ ਹੈ, ਭਾਵੇਂ ਉਹ ਕੋਆਪ੍ਰੇਟਿਵ ਮਿੱਲਾਂ ਕੋਲ ਹੈ ਜਾਂ ਪ੍ਰਾਈਵੇਟ ਮਿੱਲਾਂ ਕੋਲ ਹੈ, ਉਹ ਸਾਰਾ ਸ਼ੀਰਾ ਸਰਕਾਰ ਖਰੀਦ ਕੇ ਡਿਸਟਿਲਰੀਜ਼ ਨੂੰ ਦੇਵੇਗੀ ।

**ਸਰਦਾਰ ਧਨਵੰਤ ਸਿੰਘ** : ਕੀ ਮੁੱਖ ਮੰਤਰੀ ਜੀ ਇਹ ਦੱਸਣਗੇ ਕਿ ਕਿੰਨੇ ਟਾਈਮ ਦੇ ਵਿਚ-ਵਿਚ ਸ਼ੀਰਾ ਖਰੀਦਿਆ ਜਾਵੇਗਾ ਤਾਂ ਕਿ ਇਸ ਦੀ ਪੇਮੈਂਟ ਹੋ ਸਕੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ ਇੰਸਟਰੱਕਸ਼ਨਾਂ ਇਸ਼ੂ ਕਰ ਦਿੱਤੀਆਂ ਗਈਆਂ ਹਨ । ਕੁਝ ਟਾਈਮ ਤਾਂ ਲੱਗ ਜਾਵੇਗਾ ਲੇਕਿਨ ਉਹ ਸਾਰਾ ਸ਼ੀਰਾ ਖਰੀਦਿਆ ਜਾਵੇਗਾ । ਇਸ ਵਿਚ ਕੋਈ ਸ਼ੱਕ ਨਹੀਂ ।

**ਸਰਦਾਰ ਧਨਵੰਤ ਸਿੰਘ** : ਮੈਂ ਪੁੱਛ ਰਿਹਾ ਸੀ ਕਿ ਕਿੰਨੇ ਟਾਈਮ ਦੇ ਵਿਚ ਇਹ ਸ਼ੀਰਾ ਖਰੀਦਿਆ ਜਾਵੇਗਾ ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਇੰਸਟਰੱਕਸ਼ਨਾ ਇਸ਼ੂ ਕਰ ਦਿਤੀਆਂ ਹਨ । Questions are over.

---

## UNSTARRED QUESTIONS AND ANSWERS

### ਰਾਜ ਵਿਚ ਟਮਾਟਰਾਂ ਅਤੇ ਆਲੂਆਂ ਦੀ ਖੇਤੀ

242. **ਕਾਮਰੇਡ ਹਰਚੰਦ ਸਿੰਘ ਅਰਸ਼ੀ** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਹਰੇਕ ਸਾਲਾਂ 1992-93, 1996-97 ਅਤੇ 1997-98 ਦੇ ਦੌਰਾਨ ਸਮੁੱਚੇ ਤੌਰ ਤੇ ਅਤੇ ਜ਼ਿਲ੍ਹਾਵਾਰ ਵੱਖ-ਵੱਖ ਟਮਾਟਰਾਂ ਅਤੇ ਆਲੂਆਂ ਦੀ ਖੇਤੀ ਹੇਠ ਕਿੰਨਾ ਰਕਬਾ ਸੀ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਰਾਜ ਵਿੱਚ ਟਮਾਟਰਾਂ ਅਤੇ ਆਲੂਆਂ ਹੇਠ ਇਨ੍ਹਾਂ ਸਾਲਾਂ 1992-93, 1996-97 ਅਤੇ 1997-98 ਦੌਰਾਨ ਜ਼ਿਲ੍ਹਾਵਾਰ ਅਤੇ ਸਮੁੱਚੇ ਤੌਰ ਤੇ ਰਕਬਾ ਹੇਠ ਲਿਖੇ ਅਨੁਸਾਰ ਸੀ :—

ਰਕਬਾ 'ਏਕੜਾਂ 'ਚ'

| ਲੜੀ ਨੰ: | ਜ਼ਿਲ੍ਹਾ | ਟਮਾਟਰ | | | ਆਲੂ | | |
|---|---|---|---|---|---|---|---|
| | | 1992-93 | 1996-97 | 1997-98 | 1992-93 | 1996-97 | 1997-98 |
| | | 1 | 2 | 3 | 4 | 5 | 6 |
| 1. | ਅੰਮ੍ਰਿਤਸਰ .. | 2,300 | 3,100 | 3,000 | 4,400 | 6,100 | 6,500 |
| 2. | ਬਠਿੰਡਾ .. | 200 | 300 | 350 | 800 | 1,000 | 1,100 |

| | 1 | 2 | 3 | 4 | 5 | 6 |
|---|---|---|---|---|---|---|
| 3. ਫਿਰੋਜ਼ਪੁਰ . .. | 1,050 | 1,300 | 1,350 | 1,770 | 1,300 | 1,850 |
| 4. ਫਰੀਦਕੋਟ(ਅੰਮ੍ਰਿਤਸਰ ਅਤੇ ਮੋਗਾ ਸਮੇਤ) .. | 550 | 200 | 200 | 3,040 | 3,750 | 4,250 |
| 5. ਫਤਿਹਗੜ੍ਹ ਸਾਹਿਬ .. | 300 | 100 | 200 | 2,400 | 1,650 | 2,700 |
| 6. ਗੁਰਦਾਸਪੁਰ .. | 850 | 1,100 | 1,300 | 750 | 2,100 | 2,200 |
| 7. ਹੁਸ਼ਿਆਰਪੁਰ .. | 1,100 | 1,400 | 1,500 | 29,000 | 30,800 | 32,100 |
| 8. ਜਲੰਧਰ(ਨਵਾਂ ਸ਼ਹਿਰ ਸਮੇਤ) .. | 1,350 | 1,200 | 850 | 39,850 | 41,800 | 42,200 |
| 9. ਕਪੂਰਥਲਾ .. | 350 | 1,800 | 2,550 | 7,500 | 8,300 | 9,100 |
| 10. ਲੁਧਿਆਣਾ .. | 400 | 600 | 650 | 13,150 | 13,800 | 14,000 |
| 11 ਮਾਨਸਾ .. | 50 | 100 | 90 | 190 | 200 | 250 |
| 12. ਪਟਿਆਲਾ .. | 750 | 1,000 | 1,750 | 8,300 | 8,800 | 9,000 |
| 13. ਰੋਪੜ .. | 2,050 | 1,700 | 600 | 4,750 | 2,500 | 1,400 |
| 14. ਸੰਗਰੂਰ .. | 200 | 250 | 400 | 1,300 | 2,100 | 2,100 |
| ਕੁੱਲ ਜੋੜ .. | 11,500 | 14,150 | 14,790 | 1,17,200 | 1,24,200 | 1,28,750 |

## ਲੋਕਲ ਬਾਡੀਜ਼ ਦੇ ਪ੍ਰਧਾਨਾਂ ਅਤੇ ਉਪ-ਪ੍ਰਧਾਨਾਂ ਦੀ ਚੋਣ

245. **ਕਾਮਰੇਡ ਹਰਦੇਵ ਸਿੰਘ ਅਰਸ਼ੀ**. ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਜਿਹੀਆਂ ਨਗਰ-ਪਾਲਿਕਾਵਾਂ ਅਤੇ ਹੋਰ ਸ਼ਹਿਰੀ ਸਥਾਨਕ ਸੰਸਥਾਵਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੀਆਂ ਸਾਲ 1997 ਦੇ ਅੰਤ ਵਿਚ ਜਾਂ ਸਾਲ 1998 ਦੇ ਆਰੰਭ ਵਿਚ ਚੋਣਾਂ ਹੋਈਆਂ ਸਨ ਪਰੰਤੂ ਉਨ੍ਹਾਂ ਦੇ ਪ੍ਰਧਾਨ ਅਤੇ ਉਪ-ਪ੍ਰਧਾਨ ਅਜੇ ਤੱਕ ਨਹੀਂ ਚੁਣੇ ਗਏ ਅਤੇ ਅਜਿਹੇ ਹਰ ਇਕ ਕੇਸ ਵਿਚ ਇਸ ਦੇ ਕਾਰਣ ਕੀ ਹਨ ?

**ਸ੍ਰੀ ਬਲਰਾਮ ਜੀ ਦਾਸ ਟੰਡਨ**: 90 ਮਿਊਂਸਪਲ ਕੌਂਸਲਾਂ ਅਤੇ 4 ਨਗਰ ਪੰਚਾਇਤਾਂ ਦੀਆਂ ਚੋਣਾਂ ਮਿਤੀ 2-1-98 ਅਤੇ 12-1-98 ਨੂੰ ਕਰਵਾਈਆਂ ਗਈਆਂ ਸਨ । ਪ੍ਰਧਾਨਾਂ/ਉਪ

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਪ੍ਰਧਾਨਾਂ ਦੀਆਂ ਚੋਣਾਂ ਉਕਤ ਉਲੇਖੀਆਂ ਸਮੂਹ ਸਥਾਨਕ ਸੰਸਥਾਵਾਂ, ਸਿਵਾਏ ਮਿਉਂਸਪਲ ਕੌਂਸਲ, ਮਜੀਠਾ, ਆਨੰਦਪੁਰ ਸਾਹਿਬ, ਬਰੇਟਾ ਦੇ ਅਤੇ ਮਿਉਂਸਪਲ ਕੌਂਸਲ, ਸਮਰਾਲਾ ਅਤੇ ਸਰਹਿੰਦ ਫਤਿਹਗੜ੍ਹ ਸਾਹਿਬ ਦੇ ਮੀਤ ਪ੍ਰਧਾਨਾਂ ਦੀਆਂ ਚੋਣਾਂ ਕਰਵਾਈਆਂ ਜਾ ਚੁੱਕੀਆਂ ਹਨ । ਉਕਤ ਚੋਣਾਂ ਦੇ ਨਾ ਕਰਵਾਏ ਜਾਣ ਦੇ ਕਾਰਨ ਨਾਲ ਨੱਥੀ ਸੂਚੀ ਅਨੁਲੱਗ ਵਿਚ ਹਰ ਕੇਸ ਬਾਰੇ ਦੱਸੇ ਗਏ ਹਨ ।

## ਅਨੁਲੱਗ

ਨਗਰ ਕੌਂਸਲ, ਬਰੇਟਾ: ਪੰਜਾਬ ਮਿਉਂਸਪਲ (ਪਰੈਜ਼ੀਡੈਂਟ ਅਤੇ ਵਾਈਸ ਪਰੈਜ਼ੀਡੈਂਟ) ਇਲੈਕਸ਼ਨ ਰੂਲਜ਼, 1994 ਦੇ ਨਿਯਮ 3 ਦੇ ਉਪਬੰਧਾਂ ਅਧੀਨ ਡਿਪਟੀ ਕਮਿਸ਼ਨਰ, ਮਾਨਸਾ ਨੂੰ ਕਿਹਾ ਗਿਆ ਸੀ ਕਿ ਉਹ ਨਗਰ ਕੌਂਸਲ, ਬਰੇਟਾ ਦੀ ਪਹਿਲੀ ਇਕੱਤਰਤਾ ਬੁਲਾਉਣ ਲਈ ਲੋੜੀਂਦੀ ਕਾਰਵਾਈ ਕਰੇ ਅਤੇ ਇਕੱਤਰਤਾ ਦੇ ਨੋਟਿਸ ਵਿਚ ਇਹ ਉਲੇਖ ਕੀਤਾ ਜਾਵੇ ਕਿ ਇਸ ਇਕੱਤਰਤਾ ਵਿਚ ਹਾਜ਼ਰ ਚੁਣੇ ਗਏ ਮੈਂਬਰਾਂ ਨੂੰ ਸਹੁੰ ਚੁਕਾਈ ਜਾਵੇਗੀ ਅਤੇ ਪ੍ਰਧਾਨ ਅਤੇ ਮੀਤ ਪ੍ਰਧਾਨਾਂ ਜਿਵੇਂ ਵੀ ਸੂਰਤ ਹੋਵੇ, ਚੁਣੇ ਜਾਣਗੇ । ਇਹ ਜਾਰੀ ਕੀਤੀਆਂ ਹਦਾਇਤਾਂ ਦੀ ਪਾਲਣਾ ਵਿਚ ਡਿਪਟੀ ਕਮਿਸ਼ਨਰ, ਮਾਨਸਾ ਵਲੋਂ ਜਨਰਲ ਅਸਿਸਟੈਂਟ ਟੂ ਡਿਪਟੀ ਕਮਿਸ਼ਨਰ, ਮਾਨਸਾ ਨੂੰ ਇਸ ਮਕਸਦ ਲਈ ਅਧਿਕਾਰਤ ਕੀਤਾ ਗਿਆ । ਜੀ.ਏ. ਟੂ ਡੀ. ਸੀ. ਮਾਨਸਾ ਵੱਲੋਂ ਚੁਣੇ ਗਏ ਮੈਂਬਰਾਂ ਦੀ ਇਕੱਤਰਤਾ ਮਿਤੀ 7-4-98 ਨੂੰ ਬੁਲਾਈ ਗਈ । ਕਿਉਂਜੋ ਕੋਰਮ ਪੂਰਾ ਨਹੀਂ ਸੀ ਇਸ ਲਈ ਇਹ ਇਕੱਤਰਤਾ ਮਿਤੀ 11-4-98 ਲਈ ਮੁਲਤਵੀ ਕੀਤੀ ਗਈ । ਇਕੱਤਰਤਾ ਜਿਹੜੀ ਮਿਤੀ 11-4-98 ਨੂੰ ਹੋਈ ਇਸ ਵਿਚ ਚੁਣੇ ਗਏ ਸਾਰੇ 13 ਮੈਂਬਰਾਂ ਨੂੰ ਜਿਹੜੇ ਇਕੱਤਰਤਾ ਵਿਚ ਹਾਜ਼ਰ ਸਨ, ਉਨ੍ਹਾਂ ਨੂੰ ਸਹੁੰ ਚੁਕਾਈ ਗਈ । ਇਸ ਤੋਂ ਬਾਅਦ ਪ੍ਰਧਾਨ ਅਤੇ ਮੀਤ ਪ੍ਰਧਾਨ ਦੀ ਚੋਣ ਦੀ ਕਾਰਵਾਈ ਆਰੰਭ ਕੀਤੀ ਗਈ । ਸ਼੍ਰੀ ਮਕਨਾਂ ਸਿੰਘ ਨੇ ਪ੍ਰਧਾਨ ਦੇ ਪਦ ਦੀ ਚੋਣ ਲਈ ਸ਼੍ਰੀ ਲਛਮਣ ਦਾਸ ਦਾ ਨਾਂ ਤਜਵੀਜ਼ ਕੀਤਾ ਜਿਸ ਦੀ ਤਾਈਦ ਸ਼੍ਰੀਮਤੀ ਕੁਸ਼ੱਲਿਆ ਦੇਵੀ ਵਲੋਂ ਕੀਤੀ ਗਈ । ਸ਼੍ਰੀ ਮਹਿੰਦਰ ਸਿੰਘ ਨੇ ਪ੍ਰਧਾਨ ਦੇ ਪਦ ਦੀ ਚੋਣ ਲਈ ਸ਼੍ਰੀ ਗੁਰਦੀਪ ਸਿੰਘ ਦਾ ਨਾਂ ਤਜਵੀਜ਼ ਕੀਤਾ ਜਿਸ ਦੀ ਤਾਈਦ ਸ਼੍ਰੀ ਕਪੂਰ ਸਿੰਘ ਨੇ ਕੀਤੀ ।

2. ਸ਼੍ਰੀ ਮਹਿੰਦਰ ਸਿੰਘ ਨੇ ਤਜਵੀਜ਼ ਦਿੱਤੀ ਕਿ ਇਹ ਚੋਣ ਖੁੱਲ੍ਹੇ ਬੈਲਟ ਰਾਹੀਂ ਹੋਣੀ ਚਾਹੀਦੀ ਹੈ ਅਤੇ ਉਹ ਗੁਪਤ ਤੌਰ ਤੇ ਵੋਟਾਂ ਪਾਉਣ ਲਈ ਤਿਆਰ ਨਹੀਂ ਹਨ । ਇਸ ਸਬੰਧ ਵਿਚ ਪ੍ਰੀਜ਼ਾਈਡਿੰਗ ਅਫਸਰ ਵਲੋਂ ਮੈਂਬਰਾਂ ਨੂੰ ਜਾਣਕਾਰੀ ਦਿੱਤੀ ਕਿ ਰੂਲਾਂ ਅਨੁਸਾਰ ਇਹ ਚੋਣ ਵੋਟ ਪਰਚੀਆਂ ਰਾਹੀਂ ਹੀ ਕਰਵਾਈ ਜਾਣੀ ਹੈ । ਪਰ ਉਹ ਸਹਿਮਤ ਨਹੀਂ ਹੋਏ ਅਤੇ ਉਨ੍ਹਾਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਉਹ ਤਾਂ ਵੋਟਾਂ ਕੇਵਲ ਖੁੱਲ੍ਹੀ ਵੋਟ ਪਰਚੀ ਰਾਹੀਂ ਹੀ ਪਾਉਣਗੇ ਨਹੀਂ ਤਾਂ ਉਹ ਇਕੱਤਰਤਾ ਤੋਂ ਬਾਹਰ ਚਲੇ ਜਾਣਗੇ । ਇਸ ਤਰ੍ਹਾਂ ਹੇਠਾਂ ਉਲੇਖੇ 8 ਮੈਂਬਰ ਇਕੱਤਰਤਾ ਵਿਚੋਂ ਬਾਹਰ ਚਲੇ ਗਏ :-

1. ਊਸ਼ਾ ਰਾਣੀ, ਮੈਂਬਰ
2. ਬਿਮਲਾ ਦੇਵੀ, ਮੈਂਬਰ

3. ਅਮਰਜੀਤ ਕੌਰ, ਮੈਂਬਰ

4. ਬਚਨ ਕੌਰ, ਮੈਂਬਰ

5. ਗੁਰਦੀਪ ਸਿੰਘ, ਮੈਂਬਰ

6. ਕਪੂਰ ਸਿੰਘ, ਮੈਂਬਰ

7. ਮਹਿੰਦਰ ਸਿੰਘ, ਮੈਂਬਰ

8. ਹੇਮ ਰਾਜ, ਮੈਂਬਰ

ਮੈਂਬਰ ਜਿਹੜੇ ਇਕੱਤਰਤਾ ਵਿਚੋਂ ਬਾਹਰ ਗਏ ਉਨ੍ਹਾਂ ਨੂੰ ਕਨਵੀਨਰ ਵਲੋਂ ਉਕਤ ਰੂਲਾਂ ਦੇ ਰੂਲ 4(1) ਦੇ ਮੁਤਾਬਕ ਵੋਟਾਂ ਗੁਪਤ ਵੋਟਾਂ ਪਰਚੀ ਰਾਹੀਂ ਪਾਉਣ ਬਾਰੇ ਜਾਣਕਾਰੀ ਦਿੱਤੀ ਗਈ ਪਰ ਉਹ ਵੋਟ ਖੁਲ੍ਹੀ ਵੋਟ ਪਰਚੀ ਰਾਹੀਂ ਪਾਉਣ ਤੇ ਬਜ਼ਿੱਦ ਰਹੇ ਅਤੇ ਉਹ ਇਕੱਤਰਤਾ ਵਿਚ ਵਾਪਸ ਨਹੀਂ ਆਏ ।

3. ਉਕਤ ਸਥਿਤੀ ਵਿਚ ਸ੍ਰੀ ਹਰਦੇਵ ਸਿੰਘ ਅਰਸ਼ੀ ਐਮ. ਐਲ. ਏ ਅਤੇ ਦੂਜੇ 5 ਮੈਂਬਰ ਜਿਹੜੇ ਇਕੱਤਰਤਾ ਵਿਚ ਹਾਜ਼ਰ ਸਨ ਵਲੋਂ ਕਿਹਾ ਗਿਆ ਕਿ ਇਨ੍ਹਾਂ ਹਾਲਤਾਂ ਵਿਚ ਸ੍ਰੀ ਲਛਮਣ ਦਾਸ ਨੂੰ ਪ੍ਰਧਾਨ ਚੁਣਨਾ ਚਾਹੀਦਾ ਹੈ । ਇਸ ਤੇ ਕਨਵੀਨਰ ਵਲੋਂ ਇਹ ਮਹਿਸੂਸ ਕੀਤਾ ਗਿਆ ਕਿ ਕਿਉਂਜੋ ਇਹ ਇਕ ਕਾਨੂੰਨੀ ਨੁਕਤਾ ਹੈ ਇਸ ਬਾਰੇ ਉਚ ਅਧਿਕਾਰੀਆਂ ਅਤੇ ਸਰਕਾਰ ਦੀ ਅਗਵਾਈ ਲੈਣੀ ਉਚਿਤ ਹੋਵੇਗੀ ਕਿਉਂਜੋ 8 ਮੈਂਬਰਾਂ ਦੇ ਇਕੱਤਰਤਾ ਵਿਚੋਂ ਬਾਹਰ ਜਾਣ ਨਾਲ ਕੇਵਲ ਇਕੱਤਰਤਾ ਵਿਚ 6 ਮੈਂਬਰ ਸਮੇਤ ਐਮ. ਐਲ. ਏ. ਦੇ ਹਾਜ਼ਰ ਰਹਿ ਗਏ ਹਨ। ਇਸ ਤਰ੍ਹਾਂ ਇਹ ਮੀਟਿੰਗ ਅਗਲੇ ਹੁਕਮਾਂ ਤੀਕ ਮੁਲਤਵੀ ਕਰ ਦਿੱਤੀ ਗਈ । ਇਸ ਇਕੱਤਰਤਾ ਦੀਆਂ ਕਾਰਵਾਈਆਂ ਸ੍ਰੀ ਲਛਮਣ ਦਾਸ ਵਲੋਂ ਰਿਟ ਪਟੀਸ਼ਨ ਨੰਬਰ 5109/1998 ਰਾਹੀਂ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਚੈਲੰਜ ਕੀਤੀਆਂ ਗਈਆਂ । ਇਹ ਕਾਰਵਾਈ ਪੂਰੀ ਕਰਨ ਲਈ ਕਨਵੀਨਰ ਵਲੋਂ ਅਗਲੀ ਇਕੱਤਰਤਾ ਮਿਤੀ 30-4-98 ਲਈ ਨਿਸ਼ਚਿਤ ਕੀਤੀ । ਇਸ ਇਕੱਤਰਤਾ ਦਾ ਨੋਟਿਸ ਸ੍ਰੀ ਲਛਮਣ ਦਾਸ ਵਲੋਂ ਸਿਵਲ ਮਿਸਲੇਨੀਅਸ ਨੰਬਰ 9818/1998 ਰਾਹੀਂ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਚੈਲੰਜ ਕੀਤਾ ਗਿਆ । ਇਹ ਸਿਵਲ ਮਿਸਲੇਨੀਅਸ ਮਾਨਯੋਗ ਜੱਜ ਮਿਸਟਰ ਐਚ.ਐਸ. ਬਰਾੜ ਅਤੇ ਮਾਨਯੋਗ ਜੱਜ ਮਿਸਟਰ ਕੇ. ਐਸ. ਕੁਮਾਰਨ ਦੇ ਤਹਿ ਕੀਤੇ ਡਵੀਜ਼ਨ ਬੈਂਚ ਦੇ ਸਾਹਮਣੇ ਸੁਣਵਾਈ ਲਈ ਪੇਸ਼ ਹੋਈ ਜਿਸ ਤੇ ਮਿਤੀ 4-5-98 ਨੂੰ ਹੇਠਾਂ ਉਲੇਖੇ ਹੁਕਮ ਪਾਸ ਕੀਤੇ ਗਏ —

"ਮਿਸਲੇਨੀਅਸ ਐਪਲੀਕੇਸ਼ਨ ਤੇ ਨੋਟਿਸ ਮਿਤੀ 6-5-98 ਲਈ ਕੇਵਲ ਦਸਤੀ"

ਮਿਤੀ 30-4-98 ਦਾ ਪੱਤਰ (ਪੀ15) ਤੇ ਇਸ ਦੌਰਾਨ ਸਮੇਂ ਲਈ ਰੋਕ ਲਗਾਈ ਜਾਂਦੀ ਹੈ ।

ਹੁਕਮਾਂ ਦੀ ਕਾਪੀ ਇਸ ਕੋਰਟ ਦੇ ਰੀਡਰ ਦੇ ਹਸਤਾਖਰਾਂ ਹੇਠ ਦਸਤੀ ਦਿਤੀ ਜਾਵੇ ।

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਸਿਵਲ ਰਿੱਟ ਪਟੀਸ਼ਨ ਨੰ 5109/1998 ਉਕਤ ਡਵੀਜ਼ਨ ਬੈਂਚ ਦੇ ਸਾਹਮਣੇ ਮਿਤੀ 4-5-98 ਨੂੰ ਸੁਣਵਾਈ ਲਈ ਪੇਸ਼ ਹੋਈ ਜਿਸ ਤੇ ਹੇਠਾਂ ਲਿਖੇ ਆਰਡਰ ਪਾਸ ਕੀਤੇ ਗਏ :-

"ਸਰਕਾਰ ਦੇ ਸੂਝ ਬੂਝ ਵਾਲੇ ਵਕੀਲ ਵਲੋਂ ਜਵਾਬ ਦਾਅਵਾ ਦਾਇਰ ਕਰਨ ਲਈ ਸਮੇਂ ਲਈ ਬੇਨਤੀ ਕਰਨ ਤੇ ਇਹ ਕੇਸ ਬਹਿਸ ਕਰਨ ਲਈ ਮਿਤੀ 1-7-98 ਲਈ ਨਿਸ਼ਚਿਤ ਹੋਇਆ । ਇਹ ਵੀ ਹੁਕਮ ਪਾਸ ਕੀਤੇ ਕਿ ਜਵਾਬ ਦਾਅਵਾ ਜੇ ਕੋਈ ਦਾਇਰ ਕੀਤਾ ਜਾਣਾ ਹੋਵੇ ਤਾਂ ਉਹ 2 ਦਿਨ ਪਹਿਲਾਂ ਦਾਇਰ ਕੀਤਾ ਜਾਵੇ ਅਤੇ ਉਸ ਦੀ ਕਾਪੀ ਵਿਰੁਧ ਵਕੀਲ ਨੂੰ ਵੀ ਸਪਲਾਈ ਕੀਤੀ ਜਾਵੇ ।

**ਨਗਰ ਕੌਂਸਲ ਸਮਰਾਲਾ:** ਨਗਰ ਕੌਂਸਲ, ਸਮਰਾਲਾ ਦੇ ਚੁਣੇ ਗਏ ਮੈਂਬਰਾਂ ਦੀ ਪਹਿਲੀ ਇਕੱਤਰਤਾ ਸਬ-ਡਵੀਜ਼ਨਲ ਮੈਜਿਸਟਰੇਟ, ਸਮਰਾਲਾ ਦੀ ਪ੍ਰਧਾਨਗੀ ਹੇਠਾਂ ਮਿਤੀ 6-4-98 ਨੂੰ 11.00 ਵਜੇ ਹੋਈ ਜਿਸ ਵਿਚ ਚੁਣੇ ਗਏ 7 ਮੈਂਬਰਾਂ ਨੂੰ ਸਹੁੰ ਚੁਕਾਈ ਗਈ ਇਸ ਤੋਂ ਬਾਦ 12.50 (ਬਾਅਦ ਦੁਪਹਿਰ) ਤੇ ਪ੍ਰਧਾਨ ਦੀ ਚੋਣ ਦੀ ਕਾਰਵਾਈ ਸ਼ੁਰੂ ਹੋਈ ਅਤੇ ਸ਼੍ਰੀ ਭਜਨ ਸਿੰਘ ਨੂੰ ਸਰਬ-ਸੰਮਤੀ ਨਾਲ ਪ੍ਰਧਾਨ ਚੁਣਿਆ ਗਿਆ । ਇਸ ਤੋਂ ਬਾਦ 1.10 (ਬਾਅਦ ਦੁਪਿਹਰ) ਤੇ ਦੂਜੇ 7 ਮੈਂਬਰ ਮੀਟਿੰਗ ਹਾਲ ਵਿਚ ਹਾਜ਼ਰ ਹੋਏ ਅਤੇ ਉਹਨਾਂ ਵਲੋਂ ਪ੍ਰਧਾਨ ਦੀ ਚੋਣ ਤੇ ਇਤਰਾਜ਼ ਕੀਤਾ ਅਤੇ ਉਨ੍ਹਾਂ ਨੇ ਇਕੱਤਰਤਾ ਦੀ ਕਾਰਵਾਈ ਨੂੰ ਭੰਗ ਕਰਨ ਦੀ ਕੋਸ਼ਿਸ਼ ਕੀਤੀ ਜਿਸ ਦੇ ਫਲਸਰੂਪ 7 ਮੈਂਬਰਾਂ ਵਲੋਂ ਬੇਨਤੀ ਕਰਨ ਤੇ ਕਨਵੀਨਰ ਵਲੋਂ ਇਹ ਇਕੱਤਰਤਾ ਮੁਲਤਵੀ ਕਰ ਦਿੱਤੀ ।

ਅਗਲੀ ਇਕੱਤਰਤਾ ਮਿਤੀ 8-4-98 ਨੂੰ ਬੁਲਾਈ ਗਈ, ਜਿਸ ਵਿਚ ਦੂਜੇ 7 ਮੈਂਬਰਾਂ ਨੂੰ ਸਹੁੰ ਚੁਕਾਈ ਗਈ । ਸਬ-ਡਵੀਜ਼ਨ ਮੈਜਿਸਟਰੇਟ ਸਮਰਾਲਾ ਵਲੋਂ ਉਪ-ਪ੍ਰਧਾਨ ਦੀ ਚੋਣ ਕਰਾਉਣ ਲਈ ਮਿਤੀ 10-4-98 ਨੂੰ ਇਕੱਤਰਤਾ ਬੁਲਾਈ ਗਈ ਜਿਸ ਵਿਚ ਸਮੂਹ 14 ਮੈਂਬਰ ਹਾਜ਼ਰ ਹੋਏ । ਇਸ ਵਿਚ ਉਕਤ 7 ਮੈਂਬਰਾਂ ਵਲੋਂ ਪ੍ਰਧਾਨ ਦੀ ਚੋਣ ਉਨ੍ਹਾਂ ਦੀ ਹਾਜ਼ਰੀ ਵਿਚ ਕਰਾਉਣ ਅਤੇ ਇਸ ਤੋਂ ਬਾਅਦ ਮੀਤ ਪ੍ਰਧਾਨ ਦੀ ਚੋਣ ਕਰਾਉਣ ਲਈ ਬੇਨਤੀ ਕੀਤੀ ਗਈ । ਇਸ ਮਾਮਲੇ ਤੇ ਮੈਂਬਰਾਂ ਵਲੋਂ ਇਤਰਾਜ਼ ਇਕ-ਦੂਜੇ ਵਿਰੁੱਧ ਕੀਤੇ ਗਏ । ਇਕੱਤਰਤਾ ਦਾ ਮਾਹੌਲ ਅਣਸੁਖਾਵਾਂ ਹੋਣ ਕਰਕੇ ਸਬ-ਡਵੀਜ਼ਨ ਮੈਜਿਸਟਰੇਟ ਵਲੋਂ ਇਹ ਇਕੱਤਰਤਾ ਮੁਲਤਵੀ ਕਰ ਦਿਤੀ ਗਈ । ਅਗਲੀ ਇਕੱਤਰਤਾ ਮਿਤੀ 14-4-98 ਨੂੰ ਪ੍ਰਧਾਨ/ਉਪ ਪ੍ਰਧਾਨ ਦੀ ਚੋਣ ਲਈ ਬੁਲਾਈ ਗਈ । ਇਸ ਵਿਚ ਕੁਝ ਮੈਂਬਰਾਂ ਵਲੋਂ ਫਿਰ ਪ੍ਰਧਾਨ ਦੀ ਚੋਣ ਦਾ ਮਾਮਲਾ ਉਠਾਇਆ ਗਿਆ ਜਿਸ ਨਾਲ ਇਕੱਤਰਤਾ ਦਾ ਮਾਹੌਲ ਅਣਸੁਖਾਵਾਂ ਹੋਣ ਕਾਰਨ ਇਕੱਤਰਤਾ ਮੁਲਤਵੀ ਕਰ ਦਿੱਤੀ ਗਈ । ਉਕਤ ਇਕੱਤਰਤਾਵਾਂ ਦੀਆਂ ਕਾਰਵਾਈਆਂ ਹਾਲੇ ਕਾਰਜ ਸਾਧਕ ਅਫਸਰ ਵਲੋਂ ਸਬੰਧਤ ਅਧਿਕਾਰੀਆਂ ਨੂੰ ਭੇਜੀਆਂ ਜਾਣੀਆਂ ਸਨ ਪਰ ਮਿਤੀ 14-4-98 ਅਤੇ 15-4-98 ਦੀ ਰਾਤ ਨੂੰ ਕਾਰਜ ਸਾਧਕ ਅਫ਼ਸਰ, ਸਮਰਾਲਾ ਦੀ ਅਲਮਾਰੀ ਜਿਸ ਵਿਚ ਉਕਤ ਇਕੱਤਰਤਾਵਾਂ ਦੀਆਂ ਕਾਰਵਾਈਆਂ ਦਾ ਰਿਕਾਰਡ ਰੱਖਿਆ ਹੋਇਆ ਸੀ, ਦਫਤਰ ਵਿਚੋਂ ਚੋਰੀ ਹੋ ਗਿਆ । ਇਸ ਬਾਰੇ ਰਿਪੋਟ ਪੁਲਿਸ ਸਟੇਸ਼ਨ ਸਮਰਾਲਾ ਵਿਖੇ ਐਫ. ਆਈ. ਆਰ 26, ਮਿਤੀ 15-4-98 ਨੂੰ ਦਰਜ ਕਰਵਾਈ ਗਈ ਹੈ । ਇਹ ਮਾਮਲਾ ਪੁਲਿਸ ਅਥਾਰਟੀ ਦੀ ਘੋਖ ਅਧੀਨ ਹੈ । ਇਹ ਕੇਸ ਐਲ.ਆਰ. ਪੰਜਾਬ ਨੂੰ ਲੋੜੀਂਦੀ ਅਗਵਾਈ ਲਈ ਭੇਜਿਆ ਗਿਆ ਹੈ ।

**ਨਗਰ ਕੌਂਸਲ, ਆਨੰਦਪੁਰ ਸਾਹਿਬ** : ਨਗਰ ਕੌਂਸਲ ਆਨੰਦਪੁਰ ਸਾਹਿਬ ਦੀ ਪਹਿਲੀ ਇਕੱਤਰਤਾ ਵਧੀਕ ਡਿਪਟੀ ਕਮਿਸ਼ਨਰ, ਆਨੰਦਪੁਰ ਸਾਹਿਬ ਵਲੋਂ ਮਿਤੀ 14-4-98 ਨੂੰ ਬੁਲਾਈ ਗਈ। ਇਸ ਇਕੱਤਰਤਾ ਵਿਚ ਕੁੱਲ 13 ਚੁਣੇ ਗਏ ਮੈਂਬਰਾਂ ਨੂੰ ਸਹੁੰ ਚੁਕਾਈ ਗਈ। ਇਸ ਤੋਂ ਬਾਅਦ ਪ੍ਰਧਾਨ ਅਤੇ ਮੀਤ ਪ੍ਰਧਾਨ ਦੀ ਚੋਣ ਦੀ ਕਾਰਵਾਈ ਆਰੰਭ ਕੀਤੀ ਗਈ। ਸਾਰੇ ਮੈਂਬਰ ਦੋ ਗਰੁੱਪਾਂ ਵਿਚ ਤਕਸੀਮ ਹੋ ਗਏ। ਇਕ ਗਰੁੱਪ ਸ਼੍ਰੀ ਤਾਰਾ ਸਿੰਘ ਲਾਡਲ, ਐਮ. ਐਲ. ਏ. ਦਾ ਅਤੇ ਦੂਜਾ ਗਰੁੱਪ ਸ਼੍ਰੀ ਰਾਮ ਜੀ ਦਾਸ ਕੌਂਸਲਰ ਦਾ। ਇਨ੍ਹਾਂ ਵਲੋਂ ਇਕ ਦੂਜੇ ਵਿਰੁੱਧ ਇਤਰਾਜ਼ ਕੀਤੇ ਗਏ ਅਤੇ ਆਪਸ ਵਿਚ ਲੜਨਾ-ਝਗੜਨਾ ਸ਼ੁਰੂ ਕਰ ਦਿੱਤਾ ਗਿਆ। ਜਿਸ ਨਾਲ ਇਕੱਤਰਤਾ ਦਾ ਮਾਹੌਲ ਅਣਸੁਖਾਵਾ ਹੋ ਗਿਆ। ਜਿਸ ਦੇ ਫਲਸਰੂਪ ਕਨਵੀਨਰ ਵਲੋਂ ਅਗਲੇ ਹੁਕਮਾਂ ਤੱਕ ਇਕੱਤਰਤਾ ਮੁਲਤਵੀ ਕਰ ਦਿੱਤੀ ਗਈ। ਡਿਪਟੀ ਕਮਿਸ਼ਨਰ, ਰੋਪੜ ਨੂੰ ਪ੍ਰਧਾਨ/ਮੀਤ ਪ੍ਰਧਾਨ ਦੀ ਚੋਣ ਦੀ ਕਾਰਵਾਈ ਬਿਨ੍ਹਾਂ ਕਿਸੇ ਹੋਰ ਦੇਰੀ ਤੋਂ ਮੁਕੰਮਲ ਕਰਾਉਣ ਲਈ ਅੱਧ-ਸਰਕਾਰੀ ਪੱਤਰ ਰਾਹੀਂ ਕਿਹਾ ਗਿਆ ਹੈ।

**ਨਗਰ ਕੌਂਸਲ ਮਜੀਠਾ** : ਨਗਰ ਕੌਂਸਲ ਮਜੀਠਾ ਦੀ ਇਕੱਤਰਤਾ ਸਬ-ਡਵੀਜ਼ਨ ਮੈਜਿਸਟਰੇਟ ਅੰਮ੍ਰਿਤਸਰ-I ਵਲੋਂ ਮਿਤੀ 14-4-98 ਨੂੰ ਕਰਵਾਈ ਗਈ ਜਿਸ ਵਿਚ ਸਾਰੇ ਚੁਣੇ ਗਏ ਮੈਂਬਰਾਂ ਨੂੰ ਸਹੁੰ ਚੁਕਾਈ ਗਈ। ਪ੍ਰਧਾਨ ਅਤੇ ਮੀਤ ਪ੍ਰਧਾਨ ਦੀ ਕਾਰਵਾਈ ਮੁਕੰਮਲ ਨਹੀਂ ਹੋਈ। ਪ੍ਰਧਾਨ ਅਤੇ ਮੀਤ ਪ੍ਰਧਾਨ ਦੀ ਚੋਣ ਦੀ ਕਾਰਵਾਈ ਬਿਨਾਂ ਕਿਸੇ ਹੋਰ ਦੇਰੀ ਤੋਂ ਮੁਕੰਮਲ ਕਰਨ ਲਈ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਅੱਧ-ਸਰਕਾਰੀ ਪੱਤਰ ਰਾਹੀਂ ਕਿਹਾ ਗਿਆ। ਇਸ ਤਰ੍ਹਾਂ ਪ੍ਰਧਾਨ ਅਤੇ ਮੀਤ ਪ੍ਰਧਾਨ ਦੀ ਚੋਣ ਦਾ ਮਾਮਲਾ ਪ੍ਰਗਤੀ-ਅਧੀਨ ਹੈ।

**ਨਗਰ ਕੌਂਸਲ, ਸਰਹੰਦ ਫਤਿਹਗੜ੍ਹ ਸਾਹਿਬ:** ਪ੍ਰਧਾਨ ਦੀ ਚੋਣ ਨਗਰ ਕੌਂਸਲ ਸਰਹੰਦ ਫਤਿਹਗੜ੍ਹ ਸਾਹਿਬ ਦੀ ਮਿਤੀ 11-6-98 ਨੂੰ ਹੋਈ ਇਕੱਤਰਤਾ ਵਿਚ ਕਰਵਾਈ ਗਈ। ਇਸ ਇਕੱਤਰਤਾ ਵਿਚ ਮੀਤ ਪ੍ਰਧਾਨ ਦੀ ਚੋਣ ਦੀ ਕਾਰਵਾਈ ਸ਼ੁਰੂ ਹੋਈ ਅਤੇ ਮੀਤ ਪ੍ਰਧਾਨ ਦੇ ਪਦ ਲਈ ਨਾਂ ਮੰਗੇ ਗਏ ਪਰ ਇਕੱਤਰਤਾ ਵਿਚ ਅਣ-ਸੁਖਾਵਾਂ ਮਾਹੌਲ ਹੋਣ ਕਰਕੇ ਇਕੱਤਰਤਾ ਮੁਲਤਵੀ ਕਰਨੀ ਪਈ।

---

## ਸਰਕਾਰੀ ਹਸਪਤਾਲਾਂ ਵਿਚ ਸਕੈਨਿੰਗ ਦੀ ਸਹੂਲਤ

246. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਵੇਲੇ ਅਜਿਹੇ ਸਰਕਾਰੀ ਹਸਪਤਾਲਾਂ ਦੇ ਜ਼ਿਲ੍ਹਾ-ਵਾਰ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਸਕੈਨਿੰਗ ਦੀ ਮਸ਼ੀਨ/ਸਹੂਲਤ ਉਪਲਬਧ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਸਪਤਾਲਾਂ ਵਿਚੋਂ ਅਜਿਹੇ ਹਸਪਤਾਲ ਦੇ ਨਾਂ ਕੀ-ਕੀ ਹਨ ਜਿੱਥੇ ਸਕੈਨਿੰਗ ਦੀਆਂ ਮਸ਼ੀਨਾਂ ਖਰਾਬ ਪਈਆਂ ਹਨ ਅਤੇ ਕਦੋਂ ਤੋਂ ਅਤੇ ਇਹ ਪਹਿਲਾਂ ਵੀ ਕਿੰਨੇ ਸਮੇਂ ਲਈ ਖਰਾਬ ਰਹੀਆਂ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੇ ਅਧੀਨ ਕਿਸੇ ਵੀ ਸਰਕਾਰੀ ਹਸਪਤਾਲ ਵਿਚ ਸਕੈਨਿੰਗ ਮਸ਼ੀਨ/ਸਹੂਲਤ ਉਪਲਬਧ ਨਹੀਂ ਹੈ। ਇਹ ਸਹੂਲਤ ਸਰਕਾਰੀ ਮੈਡੀਕਲ ਕਾਲਜਾਂ/ਹਸਪਤਾਲਾਂ ਵਿਚ ਜੋ ਡਾਕਟਰੀ ਸਿੱਖਿਆ ਅਤੇ ਖੋਜ ਵਿਭਾਗ ਅਧੀਨ ਆਉਂਦੇ ਹਨ, ਵਿਚ ਉਪਲਬਧ ਹੈ।

(ਅ) ਕੋਈ ਨਹੀਂ।

---

**ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ: *247**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ANNOUNCEMENT BY HON. SPEAKER

**Mr Speaker**: Under Rule 13(1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following Members to serve on the Panel of Chairmen :-

1. Sardar Natha Singa Dalam
2. Sardar Ranjit Singh Chhajjalwadi
3. Shri Satpal Gosain
4. Sardar Amarjit Singh Samra.

---

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਮੈਂ ਗਿਆਰਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਚੌਥੇ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਨੂੰ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ।

ਵਿਵਰਣ

1. ਪੰਜਾਬ ਨਮਿੱਤਣ (ਨੰ: 1) ਬਿਲ, 1998
2. ਪੰਜਾਬ ਨਮਿੱਤਣ (ਲੇਖਾ ਅਨੁਦਾਨ) ਬਿਲ, 1998
3. ਪੰਜਾਬ ਜ਼ਮੀਨ ਮਾਲੀਆ (ਸੋਧਨਾ) ਬਿਲ, 1998
4. ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 1998
5. ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ, 1998
6. ਪੰਜਾਬ ਮਕੈਨੀਕਲ ਵਹੀਕਲਜ਼ (ਪੁਲ ਅਤੇ ਸੜਕ ਟੋਲ-ਟੈਕਸ) ਬਿਲ, 1998

---

## POINTS OF ORDER AND REPLY THERE ON BY THE CHIEF MINISTER

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਸਾਨੂੰ ਇਸ ਗੱਲ ਦਾ ਕੋਈ ਅਫਸੋਸ ਨਹੀਂ ਕਿ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਆਪਣੇ ਪੱਖ ਹਾਊਸ ਦੇ ਸਾਹਮਣੇ ਰੱਖਣ। ਇਨ੍ਹਾਂ ਨੂੰ ਬੋਲਣ ਵਾਸਤੇ ਵੀ ਪੂਰਾ ਟਾਈਮ ਦਿੱਤਾ ਗਿਆ ਸੀ। ਅਸੀਂ ਇਨ੍ਹਾਂ ਦਾ ਸਤਿਕਾਰ ਕਰਦੇ ਹਾਂ। ਸਰਕਾਰ ਦੀਆਂ ਨੀਤੀਆਂ ਦਾ ਇਹ ਕ੍ਰਿਟੀਸਿਜ਼ਮ ਕਰਨ, ਇਹ ਵੀ ਅਸੀਂ ਐਕਸੈਪਟ ਕਰਦੇ ਹਾਂ। ਮੁੱਖ ਮੰਤਰੀ ਜੀ ਨੇ ਇਨ੍ਹਾਂ ਦਾ ਸੁਝਾਓ ਸੁਣਦੇ ਹੀ ਆਪਣਾ ਫੈਸਲਾ ਦੇ ਦਿੱਤਾ ਸੀ ਲੇਕਿਨ

---

* For Unstarred Question No. 247 and reply there to, please see Appendix to this Debate.

ਕਲ੍ਹ ਇਹ ਪਹਿਲੀ ਵਾਰ ਹੋਇਆ ਹੈ ਕਿ ਬਜਟ ਪੜ੍ਹਿਆ ਜਾ ਰਿਹਾ ਹੋਵੇ ਅਤੇ ਆਪੋਜ਼ੀਸ਼ਨ ਵੱਲੋਂ ਉਸ ਵਿਚ ਵਿਘਨ ਪਾਇਆ ਜਾਵੇ। ਠੀਕ ਹੈ ਕਿ ਬੀ.ਏ.ਸੀ. ਦੀ ਰਿਪੋਰਟ ਦੇ ਮਾਮਲੇ ਤੇ ਜੋ ਕੁਝ ਹੋਇਆ, ਉਸ ਬਾਰੇ ਇਨ੍ਹਾਂ ਨੇ ਖੜ੍ਹੇ ਹੋ ਕੇ ਅਸਹਿਮਤੀ ਪ੍ਰਗਟ ਕਰ ਦਿੱਤੀ ਲੇਕਿਨ ਜਦੋਂ ਬਜਟ ਪੜ੍ਹਿਆ ਜਾ ਰਿਹਾ ਸੀ ਤਾਂ ਇਨ੍ਹਾਂ ਨੇ ਹਾਊਸ ਦੇ ਵੈੱਲ ਵਿਚ ਆ ਕੇ, ਸਪੀਕਰ ਸਾਹਿਬ ਦੇ ਸਾਹਮਣੇ ਆ ਕੇ ਨਾਅਰੇਬਾਜ਼ੀ ਕਰਕੇ ਅਤੇ ਧਰਨਾ ਦੇ ਕੇ ਹਾਊਸ ਦੀਆਂ ਕਨਵੈਨਸ਼ਨਜ਼ ਨੂੰ ਬ੍ਰੇਕ ਕਰ ਦਿੱਤਾ। ਇਸ ਤੋਂ ਪਹਿਲਾਂ ਕਦੇ ਵੀ ਇਸ ਤਰ੍ਹਾਂ ਨਹੀਂ ਹੋਇਆ। (ਸ਼ੋਰ, ਵਿਘਨ) (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਕੋਡ ਆਫ ਕੰਡਕਟ ਕੀ ਕਹਿੰਦਾ ਹੈ, ਇਹ ਵੇਖਣਾ ਚਾਹੀਦਾ ਹੈ......

(ਇਸ ਵਕਤ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ। ਜ਼ਿਆਦਾ ਸ਼ੋਰ ਹੋਣ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।) ਇਥੇ ਕੋਡ ਆਫ ਕੰਡਕਟ ਦੀ ਗੱਲ ਕੀਤੀ ਗਈ। ਸਪੀਕਰ ਸਾਹਿਬ, ਇਥੇ ਇਹ ਵੀ ਗੱਲ ਕੀਤੀ ਗਈ .......(ਵਿਘਨ)

**ਸ੍ਰੀ ਸਪੀਕਰ** :ਅਸੀਂ ਤੁਹਾਨੂੰ ਸਭ ਨੂੰ ਸੁਣਾਂਗੇ, ਹੁਣ ਤੁਸੀਂ ਬੈਠ ਜਾਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਇਥੇ ਇਸ ਗੱਲ ਦੀ ਵੀ ਚਰਚਾ ਕੀਤੀ ਗਈ ਕਿ ਸਪੀਕਰਜ਼ ਕਾਨਫਰੰਸ ਵਿਚ ਕੋਡ ਆਫ ਕੰਡਕਟ ਤਹਿ ਹੋਇਆ ਸੀ। ਜਿਸ ਵੇਲੇ ਬੀ.ਏ.ਸੀ. ਦਾ ਰੈਜ਼ੋਲਿਊਸ਼ਨ ਮੂਵ ਹੋਇਆ, ਉਸ ਦੀ ਵੀ ਚਰਚਾ ਕੀਤੀ ਗਈ। ਸ੍ਰੀਨਗਰ ਕਾਨਫਰੰਸ ਦੀ ਵੀ ਚਰਚਾ ਕੀਤੀ ਗਈ ਅਤੇ ਮੈਂਬਰ ਸਾਹਿਬਾਨ ਲਈ ਕਿਹੜਾ ਕੋਡ ਆਫ ਕੰਡਕਟ ਲਾਗੂ ਕਰਨਾ ਚਾਹੀਦਾ ਹੈ, ਉਸ ਦੀ ਵੀ ਚਰਚਾ ਕੀਤੀ ਗਈ। ਇੰਨੀਆਂ ਚੰਗੀਆਂ ਗੱਲਾਂ ਕਰਕੇ ਉਨ੍ਹਾਂ ਦੀ ਟੋਟਲ ਵਾਇਲੇਸ਼ਨ ਕੀਤੀ ਗਈ। ਸੋ, ਮੈਂ ਇਸ ਵਾਸਤੇ ਖੜ੍ਹਾ ਹੋਇਆ ਹਾਂ ਕਿ ਸਾਡਾ ਰਾਜਨੀਤਕ ਮਤਭੇਦ ਹੋ ਸਕਦਾ ਹੈ, ਵਿਚਾਰਾਂ ਦਾ ਮਤਭੇਦ ਹੋ ਸਕਦਾ ਹੈ ਲੇਕਿਨ ਹਾਊਸ ਦੀ ਮਰਯਾਦਾ ਜੇ ਅਸੀਂ ਲੋਕ ਨਹੀਂ ਰੱਖਾਂਗੇ ਤਾਂ ਬਾਹਰ ਦੇ ਲੋਕ ਸਾਡੇ ਵਿਚ ਕਿਵੇਂ ਭਰੋਸਾ ਕਰਨਗੇ। ਕਲ੍ਹ ਦਾ ਪ੍ਰੋਗਰਾਮ ਲਾਈਵ ਟੈਲੀਕਾਸਟ ਸੀ। ਜੋ ਲੋਕਾਂ ਨੇ ਇਥੇ ਹੱਲਾ-ਗੁੱਲਾ ਦੇਖਿਆ, ਉਸ ਤੋਂ ਉਨ੍ਹਾਂ ਨੂੰ ਕੀ ਲੱਗਿਆ ਕਿ ਅਸੀਂ ਮਾਨਯੋਗ ਮੈਂਬਰਾਂ ਨੂੰ ਇਸ ਕਰਕੇ ਚੁਣ ਕੇ ਭੇਜਦੇ ਹਾਂ ? ਮੈਨੂੰ ਅਫਸੋਸ ਹੈ ਕਿ ਮੈਂਬਰ ਸਾਹਿਬਾਨ, ਇਨ੍ਹਾਂ ਵਿਚੋਂ ਬਹੁਤ ਸਾਰੇ ਮਨਿਸਟਰ ਰਹੇ ਹਨ, ਮੁੱਖ ਮੰਤਰੀ ਰਹੇ ਹਨ ਔਰ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਵੀ ਰਹੇ ਹਨ, ਨੇ ਕਲ੍ਹ ਹੱਲਾ-ਗੁੱਲਾ ਕੀਤਾ। ਮੈਂ, ਸਪੀਕਰ ਸਾਹਿਬ, ਇਸ ਦੀ ਨਿੰਦਾ ਕਰਦਾ ਹਾਂ। ਇਸ ਦੀ ਨਿੰਦਾ ਹੋਣੀ ਚਾਹੀਦੀ ਹੈ ਔਰ ਅੱਗੇ ਵਾਸਤੇ ਅਗਰ ਉਨ੍ਹਾਂ ਨੂੰ ਟਾਈਮ ਦਿਓ......(ਸ਼ੋਰ) (ਵਿਘਨ) ਸਪੀਕਰ ਸਾਹਿਬ, ਹਾਊਸ ਨੂੰ ਚਲਾਉਣ ਵਾਸਤੇ ਐਸ਼ੋਰੈਂਸ ਲਓ......(ਸ਼ੋਰ) (ਵਿਘਨ) ਕਿ ਇਸ ਤਰ੍ਹਾਂ ਦਾ ਹੱਲਾ-ਗੁੱਲਾ ਨਹੀਂ ਹੋਵੇਗਾ। ਇਹ ਤੁਹਾਡੀ ਜ਼ਿੰਮੇਵਾਰੀ ਬਣਦੀ ਹੈ। You must seek an assurance from them and we condemn this, this action at the opposition.

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਹਾਨੂੰ ਟਾਈਮ ਦਿਆਂਗੇ। ਬੀਬੀ ਜੀ ਤੋਂ ਬਾਅਦ ਹਾਂ ਜੀ, ਬੀਬੀ ਜੀ, ਸ੍ਰੀਮਤੀ ਰਾਜਿੰਦਰ ਕੌਰ ਭੱਠਲ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਨੂੰ ਬੜਾ ਭਾਰੀ ਦੁੱਖ ਹੈ, ਬੜਾ ਭਾਰੀ ਅਫ਼ਸੋਸ ਹੈ ਕਿ ਅਸੀਂ ਪੂਰਨ ਤੌਰ ਤੇ ਹਾਊਸ ਦੀਆਂ ਆਪਣੀਆਂ ਰਵਾਇਤਾਂ ਨੂੰ ਧਿਆਨ ਵਿਚ ਰੱਖਦੇ ਹੋਏ ਆਪਣੀ ਗੱਲ ਕਰ ਰਹੇ ਸੀ, ਇਕ ਬੜਾ ਹੀ ਚਿੰਤਾਜਨਕ ਵਿਸ਼ਾ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦੇ ਸੀ ਔਰ ਅਸੀਂ ਚਾਹੁੰਦੇ ਸੀ ਕਿ ਸਰਕਾਰ ਵੱਲੋਂ ਕੋਈ ਉਨ ਕੇ ਇਸ ਦਾ ਜਵਾਬ ਦਿੰਦਾ ਲੇਕਿਨ ਤੁਹਾਡੇ ਵਲੋਂ ਕਿਹਾ ਗਿਆ ਕਿ ਅੱਜ ਨਹੀਂ, ਕੱਲ੍ਹ ਡਿਸਕਸ਼ਨ ਹੋਣੀ ਹੈ ਅਤੇ ਅੱਜ ਹੋਰ ਕੋਈ ਮਤਾ ਨਹੀਂ ਰੱਖਿਆ ਜਾ ਸਕਦਾ, ਸਿਰਫ ਬਜਟ ਹੀ ਪੇਸ਼ ਹੋਣਾ ਹੈ। ਸਪੀਕਰ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦਾ ਮਤਾ/ਰਿਪੋਰਟ ਰੱਖੀ ਗਈ। ਸਾਡਾ ਹੱਕ ਸੀ ਕਿ ਪੰਜਾਬ ਦੇ ਲੋਕਾਂ ਦੀ ਗੱਲ, ਰੋਂਦੇ ਕੁਰਲਾਉਂਦੇ ਲੋਕਾਂ ਦੀ ਗੱਲ ਰੱਖੀ ਜਾਵੇ ਔਰ ਅਸੀਂ ਬਕਾਇਦਾ ਡਸਿਪਲਨ ਵਿਚ ਰਹਿ ਕੇ ਬਾਰ-ਬਾਰ ਆਪਣੀ ਗੱਲ ਕਰਦੇ ਸੀ ਕਿ ਸਾਨੂੰ ਸਮਾਂ ਦੇ ਦਿਓ, ਸਾਡਾ ਦੁੱਖ ਸੁਣ ਲਓ ਲੇਕਿਨ ਅਫ਼ਸੋਸ ਹੈ ਕਿ......

**ਸ਼੍ਰੀ ਸਪੀਕਰ** : ਤੁਸੀਂ ਰੌਲਾ ਹੀ ਏਨਾ ਪਾਇਆ ਕਿ ਮੈਨੂੰ ਕੁਝ ਸੁਣਿਆ ਹੀ ਨਹੀਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਉਸੇ ਗੱਲ ਤੇ ਹੀ ਆ ਰਹੀ ਹਾਂ। ਮੈਨੂੰ ਇਸ ਦਾ ਭਾਰੀ ਦੁੱਖ ਹੈ। ਕੱਲ੍ਹ ਦੀ ਬਜਾਏ ਅੱਜ ਵੀ ਐਸੀਆਂ ਘਟਨਾਵਾਂ ਹੋ ਰਹੀਆਂ ਹਨ। ਬਾਹਰ ਬੀਬੀਆਂ ਬੈਠੀਆਂ ਹਨ ਜਿਨ੍ਹਾਂ ਦੇ ਨਾਲ ਕੱਲ੍ਹ ਹੀ ਜ਼ਿਆਦਤੀ ਕੀਤੀ ਗਈ। ਮੇਰੇ ਕੋਲ ਰਿਕਾਰਡ ਟੇਪ ਪਈ ਹੈ। ਸਰਕਾਰੀ ਅਫਸਰਾਂ ਨੂੰ ਸਰਕਾਰੀ ਬੈਂਚਾਂ ਤੋਂ ਕਿਵੇਂ ਹਦਾਇਤ ਕੀਤੀ ਗਈ ਹੈ ਕਿ ਕੀ ਕੀ ਜ਼ਿਆਦਤੀਆਂ ਕੀਤੀਆਂ ਜਾਣ। ਮੈਂ ਟੇਪ ਲੈ ਕੇ ਆਈ ਹਾਂ ਜਿਹੜੀ ਕਿ ਆਪ ਆਪਣਾ ਰਿਕਾਰਡ ਹੈ। ਦੋ ਹਜ਼ਾਰ ਤੋਂ ਵੱਧ ਕੇਸ ਹਾਈ ਕੋਰਟ ਵਿੱਚ ਚਲਦੇ ਹੋਣ, ਬਾਰਾਂ-ਪੰਦਰਾਂ ਅਫ਼ਸਰ ਵੀ ਸਸਪੈਂਡ ਹੋ ਗਏ ਹੋਣ ਅਤੇ ਇਸ ਬਾਰੇ ਸਾਰੇ ਪੰਜਾਬ ਵਿੱਚ ਹਾਹਾਕਾਰ ਮੱਚੀ ਹੋਈ ਹੋਵੇ ਪਰ ਆਪਾਂ ਉਨ੍ਹਾਂ ਦੀ ਇਹ ਗੱਲ ਸੁਣਨ ਲਈ ਵੀ ਤਿਆਰ ਨਹੀਂ। ਏਥੇ ਸਾਡਾ ਐਮ. ਐਲ. ਏ. ਬੈਠਾ ਹੈ। ਲੇਡੀਜ਼ ਨੂੰ ਮਾਰਿਆ ਪਿਟਿਆ ਗਿਆ। ਉਮੀਦਵਾਰ ਡਿਕਲੇਅਰ ਕਰਕੇ ਦੂਜਾ ਜਿਤਾ ਦਿੱਤਾ ਗਿਆ। ਜੇ ਇਨ੍ਹਾਂ ਨੇ ਹੱਕ ਮੰਗਿਆ ਤਾਂ ਇਨ੍ਹਾਂ ਦੇ ਕਪੜੇ ਪਾੜੇ ਗਏ, ਲਾਠੀਆਂ ਮਾਰੀਆਂ ਗਈਆਂ...... (ਵਿਰੋਧੀ ਬੈਂਚਾਂ ਵੱਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

(ਇਸ ਵੇਲੇ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਵੱਲੋਂ ਕੁਝ ਕਪੜੇ ਹਾਊਸ ਦੇ ਅੰਦਰ ਲਹਿਰਾ ਕੇ ਦਿਖਾਏ ਗਏ ਅਤੇ ਵੈੱਲ ਆਫ ਦੀ ਹਾਊਸ ਵਿੱਚ ਸੁੱਟੇ ਗਏ)।

**ਸ਼੍ਰੀ ਸਪੀਕਰ** : ਪਲੀਜ਼ ਬੈਠ ਜਾਓ। ਗਵਰਨਰ ਐਡਰੈੱਸ ਦੇ ਵਿੱਚ ਇਹ ਗੱਲਾਂ ਲੈ ਆਉਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਬਾਕੀ, ਸਪੀਕਰ ਸਾਹਿਬ, ਮੈਂ ਅੱਜ ਵੀ ਵਿਸ਼ਵਾਸ ਦਿਵਾਉਂਦੀ ਹਾਂ ਕਿ ਅਸੀਂ ਪੂਰਨ ਤੌਰ ਤੇ ਚੰਗੇ ਤਰੀਕੇ ਦੇ ਨਾਲ, ਅੱਛੀਆਂ ਰਵਾਇਤਾਂ ਨੂੰ ਮੰਨਦੇ ਹੋਏ ਹਾਊਸ ਦੇ ਵਿੱਚ ਆਪਣੀ ਕੋਆਪਰੇਸ਼ਨ ਦੇਵਾਂਗੇ ਲੇਕਿਨ ਮੈਨੂੰ ਅੱਜ ਵੀ ਇਸ

ਗੱਲ ਤੇ ਅਫਸੋਸ ਹੈ ਕਿ ਏਥੇ ਸਾਡੇ ਉਹੀ ਭਰਾ ਅਜਿਹੀਆ ਰਵਾਇਤਾਂ ਦੀਆ ਗੱਲਾਂ ਕਰਦੇ ਹਨ । ਮੈਨੂੰ ਮਿੱਤਲ ਸਾਹਿਬ ਤੇ ਵੀ ਅਫਸੋਸ ਹੈ ਕਿ ਸਰਕਾਰੀ ਬੈਂਚਾਂ ਤੋਂ ਅਜਿਹੀਆਂ ਗੱਲਾਂ ਕੀਤੀਆਂ ਗਈਆਂ ਜਿਨ੍ਹਾਂ ਨੇ ਸਪੀਕਰ ਦੀ ਪੱਗ ਹੀ ਨਹੀਂ ਬਖਸ਼ੀ, ਉਹ ਵੀ ਲਾਹ ਦਿੱਤੀ । ਇਸ ਵਿਧਾਨ ਸਭਾ ਦੇ ਵਿੱਚ ਕੀ ਕੁਝ ਨਹੀਂ ਕੀਤਾ ਗਿਆ । ਕਿਵੇਂ ਗੋਲੀ ਚਲਦੀ ਰਹੀ, ਲਾਠੀ ਚਲਦੀ ਰਹੀ, ਕਿਵੇਂ ਜੂਤ-ਪਤਾਂਗ ਹੁੰਦਾ ਰਿਹਾ । ਮੈਨੂੰ ਇਸ ਗੱਲ ਤੇ ਬੜਾ ਅਫਸੋਸ ਹੈ ਕਿ ਅੱਜ ਇਹ ਰਵਾਇਤਾਂ ਦੀ ਗੱਲ ਕਰਦੇ ਹਨ । ਪੰਜਾਬ ਦੇ ਵਿੱਚ ਇਹ ਇਕ ਇਕੱਲੀ ਮਿਸਾਲ ਹੈ ਕਿ ਸਪੀਕਰ ਦੀ ਕੁਰਸੀ ਤੇ ਜਾ ਕੇ ਸਪੀਕਰ ਨੂੰ ਗਿਰਾਇਆ ਜਾਵੇ ਅਤੇ ਉਸ ਦੀ ਪੱਗ ਲਾਹੀ ਜਾਵੇ । ਇਸ ਵਿਸ਼ੇ ਨੂੰ ਲੈ ਕੇ ਪੂਰਨ ਤੌਰ ਤੇ ਅਸੀਂ ਮੁੱਖ ਮੰਤਰੀ ਜੀ ਨੂੰ ਮਿਲੇ ਅਤੇ ਉਨ੍ਹਾਂ ਦੇ ਨਾਲ ਅਸੀਂ ਗੱਲ ਕੀਤੀ । ਉਨ੍ਹਾਂ ਨੇ ਕਿਹਾ ਕਿ ਕੋਈ ਇਕ ਐਗਜ਼ਾਂਪਲ ਦੇ ਦਿਓ, ਮੈਂ ਤੁਹਾਡਾ ਧੰਨਵਾਦ ਕਰਾਂਗਾ । ਇਨ੍ਹਾਂ ਦੇ ਧਿਆਨ ਵਿੱਚ ਸਾਰੀਆਂ ਆਪੋਜ਼ੀਸ਼ਨ ਦੀਆਂ ਪਾਰਟੀਆਂ ਨੇ ਰਲ ਕੇ ਲਿਆਂਦਾ ਕਿ ਪੰਜਾਬ ਤੜਪ ਰਿਹਾ ਹੈ, ਪੰਜਾਬ ਵਿੱਚ ਹਾਹਾਕਾਰ ਮਚੀ ਹੋਈ ਹੈ ਅਤੇ ਤੁਸੀਂ ਡੀ.ਸੀ. ਸਾਹਿਬਾਨ ਨੂੰ ਹਦਾਇਤਾਂ ਕਰੋ, ਸਾਰੀਆਂ ਪਾਰਟੀਆਂ ਨੂੰ ਬੋਲਣ ਦਿਓ । ਕੋਰਟ ਦੀਆਂ ਬਾਰਾਂ ਦੇ ਵਿੱਚ ਕੇਸ ਗਏ, ਅਫਸਰ ਸਸਪੈਂਡ ਹੋਏ । ਔਰਤਾਂ ਤੇ ਜ਼ਿਆਦਤੀਆਂ ਹੋ ਰਹੀਆਂ ਹਨ, ਲਾਠੀਆਂ ਗੋਲੀਆਂ ਚੱਲ ਰਹੀਆਂ ਹਨ ਲੇਕਿਨ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਅੱਜ ਵੀ ਇਸ ਗੱਲ ਤੇ ਕੋਈ ਵਿਸ਼ਵਾਸ ਨਹੀਂ ਦਿੱਤਾ ਗਿਆ। ਹੁਣ ਇਨ੍ਹਾਂ ਨੇ ਇਤਰਾਜ਼ ਦੀਆਂ ਐਪਲੀਕੇਸ਼ਨਾਂ ਮੰਗੀਆਂ ਹਨ । ਸੀ.ਐਮ. ਸਾਹਿਬ ਦੇ ਕਹਿਣ ਦੇ ਮੁਤਾਬਿਕ ਮੈਂ ਇਹ ਕੇਸ ਉਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦੀ ਹਾਂ ਅਤੇ ਮੈਂ ਚਾਹੁੰਦੀ ਹਾਂ ਸਾਰੀਆਂ ਥਾਵਾਂ ਤੇ ਰੀ-ਨੋਟੀਫਿਕੇਸ਼ਨ ਕੀਤੀ ਜਾਵੇ ਅਤੇ ਜਿਨ੍ਹਾਂ ਨਾਲ ਬੇਇਨਸਾਫੀ ਹੋਈ ਹੈ, ਉਨ੍ਹਾਂ ਨੂੰ ਇਨਸਾਫ ਦਿੱਤਾ ਜਾਵੇ । (ਸ਼ੋਰ) (ਵਿਘਨ)

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਮੰਤਰੀ :** ਸਪੀਕਰ ਸਾਹਿਬ, ਜੋ ਪਾਰਲੀਮੈਂਟਰੀ ਅਫੇਅਰਜ਼ ਮੰਤਰੀ ਨੇ ਇਸ ਹਾਊਸ ਵਿਚ ਵਿਚਾਰ ਰੱਖੇ ਹਨ, ਮੈਂ ਉਨ੍ਹਾਂ ਦੀ ਪ੍ਰੋੜਤਾ ਕਰਦਾ ਹੋਇਆ ਇਹ ਜ਼ਰੂਰ ਮੰਗ ਕਰਾਂਗਾ ਕਿ ਆਪੋਜ਼ੀਸ਼ਨ ਨੂੰ, ਆਪੋਜ਼ੀਸ਼ਨ ਦੇ ਤੌਰ ਤੇ ਹੀ ਬਿਹੇਵ ਕਰਨਾ ਚਾਹੀਦਾ ਹੈ । ਇਹ ਕੋਈ ਧਰਨੇ ਮਾਰਨ ਜਾਂ ਮਕਾਣਾਂ ਦੇਣ ਦਾ ਸਥਾਨ ਨਹੀਂ ਹੈ । ਜੇਕਰ ਲੋਕਾਂ ਨੇ ਇਨ੍ਹਾਂ ਨਾਲ ਮਾੜਾ ਕੀਤਾ ਹੈ, ਕਪੜੇ ਪਾੜੇ ਹਨ ਤਾਂ ਇਸ ਵਿਚ ਸਰਕਾਰ ਦੀ ਕੋਈ ਜ਼ਿੰਮੇਵਾਰੀ ਨਹੀਂ ਹੈ । (ਥੰਪਿੰਗ) (ਸ਼ੋਰ)...(ਵਿਘਨ)

(ਇਸ ਵੇਲੇ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ।)

**ਸ਼੍ਰੀ ਸਪੀਕਰ** : ਕਿਰਪਾ ਕਰਕੇ ਬੈਠ ਜਾਓ । Pandey Ji, sit down, please.

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ ਤਕਨਾਲੋਜੀ ਅਤੇ ਵਾਤਾਵਰਣ ਮੰਤਰੀ** : ਟਾਲਰੈਂਸ ਰੱਖੋ । ਦੋ ਮਿੰਟ ਮੈਨੂੰ ਸੁਣ ਤਾਂ ਲਵੋ । ਜੇਕਰ ਤੁਹਾਨੂੰ ਬੋਲਣ ਦਾ ਹੱਕ ਹੈ ਤਾਂ

[ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਮੰਤਰੀ]

ਸਾਨੂੰ ਵੀ ਬੋਲਣ ਦਾ ਹੱਕ ਹੈ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਔਰਤਾਂ ਨਾਲ ਜ਼ਿਆਦਤੀ ਹੁੰਦੀ ਹੈ। ਮੈਂ ਉਨ੍ਹਾਂ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਪਰ ਇੰਨਾ ਜ਼ਰੂਰ ਕਹਿੰਦਾ ਹਾਂ ਕਿ ਜ਼ਿਆਦਤੀ ਕਿਹੜੀਆਂ ਔਰਤਾਂ ਨਾਲ ਹੁੰਦੀ ਹੈ ਅਤੇ ਕੌਣ ਕਰਦਾ ਹੈ, ਉਸਦੇ ਲਈ ਵੀ ਇਹੋ ਹੀ ਜ਼ਿੰਮੇਵਾਰ ਹਨ। (ਸ਼ੋਰ)...(ਵਿਘਨ) ਮੈਨੂੰ ਬੋਲ ਤਾਂ ਲੈਣ ਦਿਉ। ਇਹ ਕਹਿੰਦੇ ਹਨ ਕਿ ਕਮੇਟੀ ਬਣਾਈ ਜਾਵੇ। ਮੈਂ ਕਹਿੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਹਮੇਸ਼ਾ ਹੀ ਔਰਤਾਂ ਦੇ ਹੱਕਾਂ ਦੀ ਰਾਖੀ ਲਈ ਲੜਾਈ ਲੜੀ ਹੈ, ਉਨ੍ਹਾਂ ਦੇ ਸਤਿਕਾਰ ਲਈ ਲੜਾਈ ਲੜੀ ਹੈ। (ਸ਼ੋਰ) (ਵਿਘਨ) ਸਾਨੂੰ ਲੀਡਰ ਆਫ ਦੀ ਆਪੋਜ਼ੀਸ਼ਨ ਨਾਲ ਪੂਰੀ ਹਮਦਰਦੀ ਹੈ ਕਿ ਬੀਬੀ ਹੋਣ ਦੇ ਨਾਤੇ ਉਨ੍ਹਾਂ ਨਾਲ, ਉਨ੍ਹਾਂ ਦੀ ਪਾਰਟੀ ਨੇ ਜ਼ਿਆਦਤੀ ਕੀਤੀ ਹੈ ਉਨ੍ਹਾਂ ਨੂੰ ਪ੍ਰਧਾਨਗੀ ਤੋਂ ਲਾਹੁਣ ਦੀ ਕੋਸ਼ਿਸ਼ ਕੀਤੀ ਹੈ ਅਤੇ ਫਿਰ ਕਹਿੰਦੇ ਹਨ ਕਿ ਔਰਤਾਂ ਨਾਲ ਜ਼ਿਆਦਤੀ ਹੁੰਦੀ ਹੈ। (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਸਰਦਾਰ ਮਹੇਸ਼ ਇੰਦਰ ਜੀ, ਬੈਠ ਜਾਓ।

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਮੰਤਰੀ** : ਮੈਂ ਪਿਛਲੀ ਵਿਧਾਨ ਸਭਾ ਦਾ ਮੈਂਬਰ ਨਹੀਂ ਸੀ ਪਰ ਮੈਂ ਪ੍ਰੋਸੀਡਿੰਗਜ਼ ਪੜ੍ਹੀਆਂ ਹਨ। ਜਿਹੜੀ ਵਾਇਲੈਂਸ ਮੇਰੇ ਇਨ੍ਹਾਂ ਵੀਰਾਂ ਨੇ ਕੀਤੀ ਸੀ ਜਿਸ ਦੀ ਅੱਜ ਇਹ ਗੱਲ ਕਰਦੇ ਹਨ, ਉਸ ਬਾਰੇ ਮੈਨੂੰ ਸਾਰਾ ਪਤਾ ਹੈ। ਅਰੜੀ ਸਾਹਿਬ ਨੇ ਚੰਗੀ ਗੱਲ ਕਹੀ ਹੈ ਕਿ ਅਸੀਂ ਜਵਾਬ ਵਿਚ ਨਹੀਂ ਬੋਲਣਾ ਸਿਰਫ਼ ਆਪਣਾ ਪੱਖ ਪੇਸ਼ ਕਰਨਾ ਹੈ। ਮੈਂ ਯਾਦ ਕਰਾਉਂਦਾ ਹਾਂ ਕਿ ਸਾਥੀ ਵਿਜੇ ਕੁਮਾਰ ਅਤੇ ਕਾਮਰੇਡ ਤਰਸੇਮ ਜੋਧਾਂ ਨਾਲ ਉਸ ਸਮੇਂ ਕੀ ਕੀਤਾ ਗਿਆ ਸੀ। ਜੇਕਰ ਅਸੀਂ ਜਮਹੂਰੀਅਤ ਦਾ ਕਤਲ ਕਰਨਾ ਹੁੰਦਾ, ਜੇਕਰ ਅਸੀਂ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰਨਾ ਹੁੰਦਾ, ਜੇਕਰ ਅਸੀਂ ਜਮਹੂਰੀਅਤ ਨਾਲ ਖਿਲਵਾੜ ਕਰਨਾ ਹੁੰਦਾ ਤਾਂ ਅਸੀਂ ਉਸੇ ਤਰੀਕੇ ਨਾਲ ਹੀ ਰੀਐਕਟ ਕਰਦੇ। ਪਰ ਸਾਨੂੰ ਸਾਡੀ ਪਾਰਟੀ ਨੇ, ਸਾਡੇ ਲੀਡਰ ਨੇ ਹਮੇਸ਼ਾ ਹੀ ਟਾਲਰੇਂਸ ਵਿਚ ਰਹਿਣਾ ਸਿਖਾਇਆ ਹੈ। ਜਿਹੜੀ ਗੱਲ ਮੈਡਮ (ਸ੍ਰੀਮਤੀ ਰਾਜਿੰਦਰ ਕੌਰ ਭੱਠਲ) ਨੇ ਕਹੀ ਹੈ ਕਿ 2000 ਰਿੱਟਾਂ ਹੋਈਆਂ ਹਨ ਅਤੇ ਹਾਈ ਕੋਰਟ ਵਿਚ ਪੈਂਡਿੰਗ ਹਨ, ਇਹ ਫਿੱਗਰ ਵੀ ਇਨ੍ਹਾਂ ਦੀ ਐਗਜ਼ੈਜਰੇਟਿਡ ਹੈ। ਪੰਜਾਬ ਵਿਚ 12000 ਤੋਂ ਵੱਧ ਪੰਚਾਇਤਾਂ ਦੀਆਂ ਚੋਣਾਂ ਹੋਈਆਂ ਹਨ ਅਤੇ ਜੇਕਰ 100 ਰਿੱਟਾਂ ਹੋ ਵੀ ਜਾਣ ਤਾਂ ਇਹ ਕੋਈ ਅਨਨੈਚੂਰਲ ਨਹੀਂ ਹੈ। ਲੋਕਾਂ ਦਾ ਜੁਡੀਸ਼ਰੀ ਵਿਚ ਵਿਸ਼ਵਾਸ ਹੈ ਅਤੇ ਜਿਸ ਨੂੰ ਮਹਿਸੂਸ ਹੁੰਦਾ ਹੈ ਕਿ ਉਸ ਨਾਲ ਜ਼ਿਆਦਤੀ ਹੋਈ ਹੈ ਤਾਂ ਉਸ ਨੂੰ ਜੁਡੀਸ਼ਰੀ ਦਾ ਡੋਰ ਖੜਕਾਉਣ ਦਾ ਪੂਰਾ ਹੱਕ ਹੈ। ਮੈਂ ਇੱਕ ਗੱਲ ਇਨ੍ਹਾਂ ਨੂੰ ਜ਼ਰੂਰ ਦੱਸਣੀ ਚਾਹਾਂਗਾ ਕਿ ਇਨ੍ਹਾਂ ਨੂੰ ਡਿਸਟਿੰਕਸ਼ਨ ਕਰਨੀ ਚਾਹੀਦੀ ਹੈ ਕਿ ਇਲੈਕਸ਼ਨ ਕਮਿਸ਼ਨ ਅਤੇ ਸਰਕਾਰ ਦਾ ਸਫੀਅਰ ਆਫ ਵਰਕ ਜਿਹੜਾ ਹੈ, ਉਹ ਵੱਖੋ ਵੱਖਰਾ ਹੈ। ਸਰਕਾਰ ਵੱਲੋਂ ਜਿਸ ਦਿਨ ਪੰਚਾਇਤੀ ਰਾਜ ਐਕਟ ਅਧੀਨ ਇਲੈਕਸ਼ਨਜ਼ ਦੀਆਂ ਡੇਟਾਂ ਨੋਟੀਫਾਈ ਕਰ ਦਿੱਤੀਆਂ ਜਾਂਦੀਆਂ ਹਨ, ਉਸਦੇ ਬਾਅਦ ਸਾਰਾ ਕੰਮ ਇਲੈਕਸ਼ਨ ਕਮਿਸ਼ਨ ਦੇ ਕੰਟਰੋਲ ਹੇਠ ਆ ਜਾਂਦਾ ਹੈ। (ਸ਼ੋਰ) ਬੀਬੀ ਜੀ ਨੇ ਜੋ ਪੁਆਇੰਟ ਰੇਜ਼ ਕੀਤਾ ਹੈ, ਇਨ੍ਹਾਂ ਨੂੰ ਇਲੈਕਸ਼ਨ ਮਸ਼ੀਨਰੀ ਤੇ ਫੇਥ ਕਰਨਾ ਚਾਹੀਦਾ ਹੈ, ਸ਼ੱਕ ਨਹੀਂ ਕਰਨਾ ਚਾਹੀਦਾ। ਮੈਂ ਇਹ ਇਨ੍ਹਾਂ ਤੋਂ ਆਸ ਰੱਖਦਾ ਹਾਂ ਅਤੇ ਮਿੱਤਲ ਸਾਹਿਬ ਨੇ ਜੋ ਇਥੇ ਮਤਾ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ।

**ਸ਼੍ਰੀ ਸਪੀਕਰ :** ਹਾਂ ਜੀ, ਅਰਸ਼ੀ ਜੀ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ । ਇਹ ਗਲਤ ਸਟੇਟਮੈਂਟ ਦੇ ਰਹੇ ਹਨ ਜੀ ।

**ਸ਼੍ਰੀ ਸਪੀਕਰ :** ਮੈਂ ਅਰਸ਼ੀ ਸਾਹਿਬ ਨੂੰ ਕਾਲ ਕੀਤਾ ਹੈ । ਤੁਸੀਂ ਜੋ ਕਹਿਣੋ ਹੈ, ਗਵਰਨਰ ਐਡਰੈੱਸ ਤੇ ਕਹਿ ਲੈਣਾ । ਚੌਧਰੀ ਸਾਹਿਬ, ਤੁਸੀਂ ਬੈਠ ਜਾਓ । ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਥੇ ਨਾ ਕਿਸੇ ਨੇ ਕੋਈ ਸਰਟੀਫਿਕੇਟ ਲੈਣਾ ਹੈ ਅਤੇ ਨਾ ਕਿਸੇ ਕੋਲ ਕੋਈ ਸਰਟੀਫਿਕੇਟ ਦੇਣ ਦਾ ਸਮਾਂ ਹੈ । ਸਪੀਕਰ ਸਾਹਿਬ, ਅਸੀਂ ਵੀ ਇਸ ਹਾਊਸ ਦੀ ਮਰਿਯਾਦਾ ਪੂਰੀ ਗੰਭੀਰਤਾ ਅਤੇ ਜ਼ਿੰਮੇਵਾਰੀ ਨਾਲ ਨਿਭਾ ਰਹੇ ਹਾਂ । ਇਸ ਸਦਨ ਵਿਚ ਮਿੱਤਲ ਸਾਹਿਬ ਨੇ ਜੋ ਨਿੰਦਿਆ ਦਾ ਪ੍ਰਸਤਾਵ ਇਥੇ ਪੇਸ਼ ਕੀਤਾ ਹੈ, ਇਸ ਤੇ ਸਾਨੂੰ ਕੋਈ ਹੈਰਾਨੀ ਨਹੀਂ ਹੈ । ਜੇਕਰ ਹਾਊਸ ਇਸ ਨੂੰ ਪਾਸ ਕਰਨਾ ਚਾਹੁੰਦਾ ਹੈ ਤਾਂ ਉਹ ਵੀ ਕਰ ਦੇਵੇ ਅਤੇ ਜੇ ਸਾਡੀ ਕੋਈ ਛੋਟੀ ਜਿਹੀ ਆਪੋਜ਼ੀਸ਼ਨ ਨੂੰ ਤੁਸੀਂ ਟਾਲਰੇਟ ਨਹੀਂ ਕਰਨਾ ਹੈ ਅਤੇ ਸਸਪੈਂਡ ਹੀ ਕਰਨਾ ਹੈ ਤਾਂ ਇਸ ਦੇ ਵਾਸਤੇ ਅਗਰ ਇਹ ਅਗਲੀ ਤਜਵੀਜ਼ ਵੀ ਲੈ ਆਉਣ ਤਾਂ ਸਾਨੂੰ ਉਸ ਤੇ ਵੀ ਕੋਈ ਹੈਰਾਨੀ ਨਹੀਂ ਹੋਵੇਗੀ । ਅਸਲ ਵਿੱਚ ਸਾਰੇ ਪੰਜਾਬ ਵਿੱਚ ਡੈਮੋਕਰੇਸੀ ਦਾ ਕਤਲ ਹੋਇਆ ਹੈ ਅਤੇ ਸਾਰੇ ਪੰਜਾਬ ਵਿਚ ਲੋਕ ਤਰਾਹ-ਤਰਾਹ ਕਰ ਰਹੇ ਹਨ । ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਇਹ ਇਸ਼ੂ ਅਸੀਂ ਇਸ ਹਾਊਸ ਵਿੱਚ ਲਿਆਉਣਾ ਹੀ ਲਿਆਉਣਾ ਹੈ । ਇਸ ਲਈ ਉਸ ਨੂੰ ਬਾਈ ਪਾਸ ਕਰਨ ਵਾਸਤੇ, ਉਸ ਤੋਂ ਧਿਆਨ ਹਟਾਉਣ ਵਾਸਤੇ ਹੋਰ ਪਾਸੇ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ ਪਰ ਮੈਂ ਉਨ੍ਹਾਂ ਤੇ ਨਹੀਂ ਜਾਣਾ ਚਾਹੁੰਦਾ ।

ਸਪੀਕਰ ਸਾਹਿਬ, ਇਕ ਵਿਅਕਤੀ ਨੇ ਕਾਗਜ਼ ਭਰੇ ਹਨ ਅਤੇ ਉਸ ਵਿਅਕਤੀ ਦੇ ਕਾਗਜ਼ ਰੱਖ ਕੇ ਉਸ ਨੂੰ ਅਨ-ਅਪੋਜ਼ਡ ਡਿਕਲੇਅਰ ਕਰ ਦਿੱਤਾ ਜਾਵੇ ਅਤੇ ਬਾਕੀ ਸਾਰਿਆਂ ਦੇ ਹੀ ਕਾਗਜ਼ ਰੱਦ ਕਰ ਦਿੱਤੇ ਜਾਣ ਤਾਂ ਇਸ ਤੋਂ ਵੱਡਾ ਡੈਮੋਕਰੇਸੀ ਦਾ ਕਤਲ ਕੀ ਹੋ ਸਕਦਾ ਹੈ । ਤੁਹਾਡੀ ਆਪਣੀ ਸਰਕਾਰ ਦੇ ਅਫਸਰ ਹਨ, ਉਨ੍ਹਾਂ ਤੇ ਕੇਸ ਬਣ ਜਾਣ, ਮੈਂ ਉਨ੍ਹਾਂ ਤੇ ਨਹੀਂ ਜਾਣਾ ਚਾਹੁੰਦਾ । ਮੈਂ ਲੰਮਾ ਨਹੀਂ ਜਾਣਾ, ਆਖਿਰ ਅੱਜ ਅਮਰਗੜ੍ਹ ਕਿਉਂ ਬੰਦ ਹੈ, ਇਕ ਕਸਬੇ ਦਾ ਕਸਬਾ ਕਿਉਂ ਬੰਦ ਹੈ ? ਪਰ ਮੈਨੂੰ ਦੁੱਖ ਹੈ ਅੱਜ ਇਕ ਮੰਤਰੀ ਦਾ ਨਾਮ ਵੀ ਲਿਆ ਜਾ ਰਿਹਾ ਹੈ ਅਤੇ ਮੈਨੂੰ ਇਹ ਵੀ ਦੁੱਖ ਹੈ ਕਿ ਜਿਹੜੇ ਅਫਸਰਾਂ ਦਾ ਬੜਾ ਹਾਈ ਰਿਕਾਰਡ ਸੀ, ਪੰਜਾਬ ਦੇ ਲੋਕਾਂ ਦੇ ਮਨਾਂ ਵਿੱਚ ਕਿ ਉਹ ਬੜੇ ਅਪਰਾਈਟ ਹਨ, ਅੱਜ ਉਨ੍ਹਾਂ ਦਾ ਵੀ ਨਾਮ ਲਿਆ ਜਾ ਰਿਹਾ ਹੈ । ਰਿਸ਼ਤੇਦਾਰੀਆਂ ਵਿਚ ਇਨਵਾਲਵ ਹੋ ਕੇ ਇਕ ਬੰਦਾ ਪਹਿਲਾਂ 30 ਵੋਟਾਂ ਤੇ ਜਿਤਾ ਦਿੱਤਾ ਜਾਂਦਾ ਹੈ ਪਰ ਅਗਲੇ ਦਿਨ ਉਸ ਨੂੰ ਕੈਂਸਲ ਕਰਕੇ 20 ਵੋਟਾਂ ਤੇ ਹੋਰ ਕੋਈ ਜਿਤਾ ਦਿੱਤਾ ਜਾਂਦਾ ਹੈ । ਜੇ ਸਪੀਕਰ ਸਾਹਿਬ, ਇਕ ਮਿਸਾਲ ਹੋਵੇ ਤਾਂ ਦੇਈਏ । ਸਪੀਕਰ ਸਾਹਿਬ, ਸਾਡੀ ਤਾਂ ਸਰਕਾਰ ਅੱਗੇ ਇਕੋ ਹੀ ਮੰਗ ਹੈ ਜਿਸ ਦੇ ਮੰਨੇ ਜਾਣ ਨਾਲ ਅਸੀਂ ਮੰਨ ਜਾਵਾਂਗੇ ਕਿ ਤੁਸੀਂ ਵਾਕਿਆ ਹੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਮਹੂਰੀਅਤ ਤੇ ਵਿਸ਼ਵਾਸ ਕਰਦੇ ਹੋ । ਸਾਡੀ ਇਕੋ ਹੀ ਮੰਗ ਹੈ ਕਿ ਜਿਥੇ ਤੁਸੀਂ ਇਸ ਤਰ੍ਹਾਂ ਦੀਆਂ ਸਰਬਸੰਮਤੀਆਂ ਕਰਵਾਈਆਂ ਹਨ ਅਤੇ ਅਨ-ਅਪੋਜ਼ਡ ਕੈਂਡੀਡੇਟ ਜਿਤਾਏ ਹਨ, ਉਥੇ ਦੋਬਾਰਾ ਇਲੈਕਸ਼ਨ ਕਰਵਾ ਦਿਓ ਔਰ ਸਾਨੂੰ ਇਹ ਵੀ ਪਤਾ ਹੈ ਕਿ ਇਲੈਕਸ਼ਨ ਕਮਿਸ਼ਨ ਕੋਲ ਕੋਈ ਅਧਿਕਾਰ ਨਹੀਂ, ਸਾਰੇ ਦੇ ਸਾਰੇ ਅਧਿਕਾਰ ਉਸ ਨੂੰ ਦੇ ਦਿੱਤੇ ਜਾਣ । ਇਥੇ ਬੇਚਿਰਾਗ ਪਿੰਡ ਜਿਹੜੇ ਹਨ, ਉਥੇ ਦੇ ਮੁੰਡੇ ਦੇ ਸਾਲੇ ਸਰਪੰਚ ਬਣਾਏ ਜਾ ਰਹੇ ਹਨ । ਬੇਚਿਰਾਗ ਪਿੰਡਾਂ ਦੇ ਲੋਕਾਂ ਨੂੰ 12 ਵਜੇ ਪੋਲਿੰਗ ਸਟੇਸ਼ਨਾਂ ਵਿਚੋਂ ਧੱਕੇ ਨਾਲ ਬਾਹਰ ਕੱਢ ਕੇ ਕਬਜ਼ਾ ਕਰਕੇ ਉਥੇ ਆਪਣੀ ਮਨ-ਮਰਜ਼ੀ ਦੀਆਂ ਵੋਟਾਂ ਪਾਈਆਂ ਜਾ ਰਹੀਆਂ ਹਨ ।....

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਬੈਠ ਜਾਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਵਿਰੋਧੀ ਪਾਰਟੀਆਂ ਦੇ ਉਮੀਦਵਾਰਾਂ ਦੇ ਨਾਮੀਨੇਸ਼ਨ ਪੇਪਰ ਪਾੜੇ ਹਨ ਔਰ ਉਹ ਖੇਤਾਂ ਵਿਚੋਂ ਲੱਭੇ ਹਨ । ਡੀ.ਐਸ.ਪੀ. ਆਪ ਪੋਲਿੰਗ ਵਿੱਚ ਜਾਵੇ ਅਤੇ ਸਾਰੀ ਆਪੋਜ਼ੀਸ਼ਨ ਦੇ ਕੈਂਡੀਡੇਟਸ ਨੂੰ ਬਾਹਰ ਕੱਢ ਦੇਵੇ ਜਿਹੜੇ ਦੂਜੀ ਪਾਰਟੀ ਦੇ ਹਨ ਤਾਂ ਇਸ ਦਾ ਕੀ ਮਤਲਬ ਨਿਕਲਦਾ ਹੈ ? ਫਿਰ ਇਹ ਸਰਕਾਰ ਕਹਿੰਦੀ ਹੈ ਕਿ ਅਸੀਂ ਡੈਮੋਕਰੇਸੀ ਵਿਚ ਵਿਸ਼ਵਾਸ਼ ਰੱਖਦੇ ਹਾਂ । ਸਪੀਕਰ ਸਾਹਿਬ, ਐਮਰਜੈਂਸੀ ਵਿਚ ਇਹ ਕਹਿੰਦੇ ਸੀ ਕਿ ਅਸੀਂ ਡੈਮੋਕਰੇਸੀ ਰੇਸਟੋਰ ਕਰਨ ਵਾਸਤੇ ਮੋਰਚਾ ਲਗਾਉਂਦੇ ਹਾਂ ਪਰ ਮੈਂ ਕਹਿੰਦਾ ਹਾਂ ਕਿ ਜਿੰਨੀ ਡੈਮੋਕਰੇਸੀ ਇਨ੍ਹਾਂ ਨੇ ਪਿਛਲੇ ਇਕ ਸਾਲ ਵਿੱਚ ਕਿੱਲ ਕੀਤੀ ਹੈ, ਪਿਛਲੇ 50 ਸਾਲਾਂ ਦੀ ਹਿਸਟਰੀ ਵਿਚ ਉਸ ਦੀ ਮਿਸਾਲ ਨਹੀਂ ਮਿਲਦੀ । ਇਥੇ ਫੈਸਲਾ ਨਹੀਂ ਹੋਣਾ, ਘੱਟ ਸੰਮਤੀ ਅਤੇ ਬਹੁ-ਸੰਮਤੀ ਦਾ । ਇਸ ਦਾ ਫੈਸਲਾ ਹੁਣ ਲੋਕ ਕਰਨਗੇ (ਸ਼ੋਰ) । ਪੁਲਿਸ ਤੋਂ ਧੱਕੇ ਨਾਲ ਅਕਾਲੀ ਨਾ ਲਿਖਾਵੋ, ਪੁਲਿਸ ਤੋਂ ਪ੍ਰੈਸ਼ਰ ਪਾਕੇ ਨਾ ਅਕਾਲੀ ਲਿਖਵਾਵੋ । ਮੈਂ ਚੈਲੰਜ ਕਰਦਾ ਹਾਂ ਕਿ ਤੁਸੀਂ ਅੱਜ ਵਿਧਾਨ ਸਭਾ ਦੀਆਂ ਚੋਣਾਂ ਕਰਵਾਵੋ ਅਤੇ ਫਿਰ ਉਸਦੇ ਨਤੀਜੇ ਦੇਖਣਾ ਕਿ ਕੀ ਨਿਕਲਦੇ ਹਨ । ਸਪੀਕਰ ਸਾਹਿਬ, ਇਸ ਕਰਕੇ ਇਸ ਮਾਮਲੇ ਵਿੱਚ ਖੁੱਲ੍ਹੀ ਬਹਿਸ ਹੋਣੀ ਚਾਹੀਦੀ ਹੈ । ਕੇਵਲ ਪੰਚਾਇਤੀ ਚੋਣਾਂ ਦੀ ਹੀ ਗੱਲ ਹੈ । ਬਾਕੀ ਹੋਰ ਗੱਲਾਂ ਬਹੁਤ ਸਾਰੀਆਂ ਕਹਿਣ ਵਾਲੀਆਂ ਹਨ ਉਹ ਅਸੀਂ ਗਵਰਨਰ ਐਡਰੈੱਸ ਤੇ ਕਹਾਂਗੇ । ਇਹ ਸਾਡੀ ਗੱਲ ਪ੍ਰਵਾਨ ਕਰਨੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਮੈਂ ਇਹ ਸਮਝਦਾ ਹਾਂ ਕਿ ਕਲ੍ਹ ਜੋ ਹੋਇਆ ..(ਵਿਘਨ) . ਇੱਕ ਮਿੰਟ ਸਹੂੰਗੜਾ ਸਾਹਿਬ, ਤੁਸੀਂ ਬੈਠ ਜਾਓ । ਤੁਸੀਂ ਕਲ੍ਹ ਹੈ ਨਹੀਂ ਸੀ, ਤੁਸੀਂ ਬੈਠ ਜਾਓ । ਸਹੂੰਗੜਾ ਜੀ, ਬੈਠ ਜਾਓ । ਮੈਂ ਸਮਝਦਾ ਹਾਂ ਕਿ ਜੋ ਕਲ੍ਹ ਗੱਲ ਹੋਈ ਹੈ, ਉਹ ਗਲਤ ਹੋਈ ਹੈ ਔਰ ਪ੍ਰੋਵੀਜ਼ਨ ਤੇ ਟਰੇਡੀਸ਼ਨ ਦੇ ਉਲਟ ਹੋਈ ਹੈ । ਫਿਊਚਰ ਵਿੱਚ ਅਜਿਹਾ ਨਹੀਂ ਹੋਣਾ ਚਾਹੀਦਾ । ਇਸ ਕਰਕੇ ਗੱਲ ਇੱਥੇ ਖ਼ਤਮ ਕੀਤੀ ਜਾਵੇ । ਹਾਂ ਜੀ, ਛੱਜਲਵੱਡੀ ਜੀ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧਿਆਨ ਇੱਕ ਬਹੁਤ ਹੀ ਮਹੱਤਵਪੂਰਨ ਅਤੇ ਦੁੱਖਦਾਈ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਦਲਿਤ ਵਰਗ ਵਾਸਤੇ ਕਾਫ਼ੀ ਕੁਝ ਕੀਤਾ ਹੈ । ਉਨ੍ਹਾਂ ਵਾਸਤੇ ਡਿਵੈਲਪਮੈਂਟ ਦੇ ਕੰਮ ਕੀਤੇ ਹਨ ਅਤੇ ਬਰਾਬਰਤਾ ਵਾਸਤੇ ਵੀ ਕੰਮ ਕੀਤੇ ਹਨ । ਇਹ ਬਹੁਤ ਹੀ ਸਲਾਘਾਯੋਗ ਹੈ । ਇਸ ਦੇ ਵਾਸਤੇ ਸਾਰੇ ਦਲਿਤ ਵਰਗ ਉਨ੍ਹਾਂ ਦੇ ਰਿਣੀ ਹਨ । ਪਿਛਲੇ ਪੰਜਾਹ ਸਾਲਾਂ ਵਿੱਚ ਜੋ ਕਾਂਗਰਸ ਸਰਕਾਰਾਂ ਨਹੀਂ ਕਰ ਸਕੀਆਂ ਉਹ ਇੱਕ ਸਾਲ ਵਿੱਚ ਸਾਡੇ ਮੁੱਖ ਮੰਤਰੀ ਜੀ ਨੇ ਕਰਕੇ ਵਿਖਾਇਆ ਹੈ ਪਰ ਇੱਕ ਬਹੁਤ ਹੀ ਮੰਦਭਾਗੀ ਘਟਨਾ ਵਾਪਰੀ ਹੈ । ਐਸ. ਸੀ. ਅਤੇ ਬੀ. ਸੀ. ਯੂਨੀਅਨ ਆਪਣੀਆਂ ਹੱਕੀ ਮੰਗਾਂ ਵਾਸਤੇ ਮੈਂਬਰਾਂ ਕੋਲ ਆ ਰਹੀ ਸੀ ਤਾਂ ਯੂ.ਟੀ. ਪੁਲਿਸ ਨੇ ਉਨ੍ਹਾਂ ਤੇ ਬੜਾ ਤਸ਼ੱਦਦ ਕੀਤਾ ਅਤੇ ਕਾਂਗਰਸ ਵੀਰਾਂ ਨੇ ਉਨ੍ਹਾਂ ਨੂੰ ਭੜਕਾਇਆ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਦਾ ਫੈਸਲਾ ਜੋ ਜਗਦੀਸ਼ ਲਾਲ ਦੇ ਕੇਸ ਵਿਚ ਹੋਇਆ ਹੈ ਉਸ ਨੂੰ ਇਨ-ਬਿਨ ਲਾਗੂ ਕਰਵਾਉਣ ਵਾਸਤੇ ਐਸ.ਸੀ. ਯੂਨੀਅਨ ਸੰਘਰਸ਼ ਕਰ ਰਹੀ ਹੈ । ਇਸ ਕਰਕੇ ਮੁੱਖ ਮੰਤਰੀ ਜੀ ਕਿਰਪਾ ਕਰਕੇ ਸਦਨ ਵਿੱਚ ਬਿਆਨ ਦੇਣ ਕਿ ਉਨ੍ਹਾਂ ਨੂੰ ਕਦੋਂ ਸੱਦ ਕੇ ਟਾਈਮ ਦਿੱਤਾ ਜਾਵੇਗਾ ?

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ ਕਲ੍ਹ ਜਿਹੜੀ ਰੈਲੀ ਹੋਈ ਅਤੇ ਜਿਸ ਦਾ ਜ਼ਿਕਰ ਛੱਜਲਵੱਡੀ ਸਾਹਿਬ ਨੇ ਕੀਤਾ ਹੈ, ਉਹ ਰੈਲੀ ਐਸ.ਸੀ. ਇੰਪਲਾਈਜ਼ ਦੀਆਂ ਪ੍ਰਮੋਸ਼ਨਾਂ ਦੇ ਮੁਤੱਲਕ ਸੀ । ਮਿਤੀ 7 ਮਈ, 1997 ਨੂੰ ਜਗਦੀਸ਼ ਲਾਲ ਦੇ ਕੇਸ ਵਿੱਚ ਸੁਪਰੀਮ ਕੋਰਟ ਨੇ ਜੱਜਮੈਂਟ ਦਿੱਤੀ ਸੀ ਅਤੇ ਉਸ ਮੁਤਾਬਿਕ ਹੀ ਸ਼ਡਿਊਲਡ ਕਾਸਟ ਇੰਪਲਾਈਜ਼ ਦੀਆਂ ਪ੍ਰੋਮੋਸ਼ਨਾਂ ਹੋਣੀਆਂ ਚਾਹੀਦੀਆਂ ਹਨ । ਲੇਕਿਨ ਇਕ ਜਜਮੈਂਟ ਮਿਤੀ 10 ਜੂਨ, 1982 ਨੂੰ ਅਜੀਤ ਸਿੰਘ ਜੰਜੂਆ ਦੇ ਕੇਸ ਵਿੱਚ ਸੁਪਰੀਮ ਕੋਰਟ ਵੱਲੋਂ ਆਈ ਸੀ ਅਤੇ ਪੰਜਾਬ ਦੀ ਐਡਮਨਿਸਟਰੇਸ਼ਨ ਨੇ ਯਤਨ ਕੀਤਾ ਸੀ ਕਿ 1982 ਵਾਲੀ ਉਸ ਜਜਮੈਂਟ ਨੂੰ ਲਾਗੂ ਕੀਤਾ ਜਾਵੇ ਅਤੇ ਜਿਹੜੀ ਜਜਮੈਂਟ ਐਸ. ਸੀ. ਇੰਪਲਾਈਜ਼ ਦੇ ਹੱਕ ਵਿਚ ਸੀ, ਉਸ ਅਨੁਸਾਰ ਪ੍ਰੋਮੋਸ਼ਨਾਂ ਨਾ ਕੀਤੀਆਂ ਜਾਣ । ਇਸ ਸਬੰਧ ਵਿਚ ਪਿਛਲੇ ਇਜਲਾਸ ਦੌਰਾਨ ਇੱਕ ਵਫਦ ਮੁੱਖ ਮੰਤਰੀ ਸਾਹਿਬ ਨੂੰ ਮਿਲਿਆ ਸੀ ਅਤੇ ਇਕ ਵਾਰੀ ਸਰਦਾਰ ਗੁਰਦੇਵ ਸਿੰਘ ਜੀ ਬਾਦਲ ਵੀ ਉਨ੍ਹਾਂ ਦੀ ਰੈਲੀ ਵਿਚ ਗਏ ਸਨ । 'ਟ੍ਰਿਬਿਊਨ' ਅਖਬਾਰ ਦੀ ਕਾਪੀ ਮੇਰੇ ਕੋਲ ਹੈ ਅਤੇ ਉਨ੍ਹਾਂ ਨੇ ਆਸ਼ਵਾਸਨ ਦਿੱਤਾ ਸੀ ਕਿ ਜੋ ਜਗਦੀਸ਼ ਲਾਲ ਦੀ ਜਜਮੈਂਟ ਹੈ, ਉਹ ਹੀ ਲਾਗੂ ਕੀਤੀ ਜਾਵੇਗੀ ਲੇਕਿਨ ਇਹ ਜਜਮੈਂਟ ਲਾਗੂ ਨਹੀਂ ਹੋ ਸਕੀ ਅਤੇ ਇਸ ਕਰਕੇ ਪਰੋਮੋਸ਼ਨਾਂ ਨਹੀਂ ਹੋ ਸਕੀਆਂ । ਐਡਹਾਕ ਪਰੋਮੋਸ਼ਨਾਂ ਦੂਸਰੇ ਬੰਦਿਆਂ ਦੀਆਂ ਕੀਤੀਆਂ ਗਈਆਂ । ਫਿਰ ਇਸ ਚੀਜ਼ ਦਾ ਜਦੋਂ ਪ੍ਰੋਟੈਸਟ ਕੀਤਾ ਗਿਆ ਤਾਂ ਫਿਰ ਸਰਕਾਰ ਸੁਪਰੀਮ ਕੋਰਟ ਵਿੱਚ ਚਲੀ ਗਈ ਤਾਂ ਕਿ ਕਲੈਰੀਫਿਕੇਸ਼ਨ ਲਈ ਜਾ ਸਕੇ । ਸਪੀਕਰ ਸਾਹਿਬ, ਕਲੈਰੀਫਿਕੇਸ਼ਨ ਹਾਲੇ ਤੱਕ ਸੁਪਰੀਮ ਕੋਰਟ ਵਿਚੋਂ ਨਹੀਂ ਮਿਲੀ ਅਤੇ ਹੁਣ 'ਟ੍ਰਿਬਿਊਨ' ਅਖਬਾਰ ਵਿਚ ਆਇਆ ਹੈ "Ban on promotions to go soon". ਫਿਰ ਹੁਣ ਚੋਰ ਦਰਵਾਜ਼ੇ ਰਾਹੀਂ ਪਰੋਮੋਸ਼ਨਾਂ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਅਜੀਤ ਸਿੰਘ ਜਜੂਆ ਦੇ ਕੇਸ ਦੇ ਹਵਾਲੇ ਵਿਚ ਜੋ ਸਾਨੂੰ ਇਨਫਰਮੇਸ਼ਨ ਮਿਲੀ ਹੈ ਜਾਂ ਇੰਪਲਾਈਜ਼ ਨੂੰ ਇਨਫਰਮੇਸ਼ਨ

[ਚੌਧਰੀ ਜਗਜੀਤ ਸਿੰਘ]

ਮਿਲੀ ਹੈ, ਅਫਸਰਾਂ ਦੀ ਮੀਟਿੰਗ ਹੋਈ ਹੈ ਔਰ ਫੈਸਲਾ ਕੀਤਾ ਗਿਆ ਹੈ ਕਿ ਇਸ ਹਿਸਾਬ ਨਾਲ ਪਰੋਮੋਸ਼ਨਾਂ ਕੀਤੀਆਂ ਜਾਣ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦ ਸਰਕਾਰ ਸੁਪਰੀਮ ਕੋਰਟ ਵਿਚ ਚਲੀ ਗਈ ਹੈ ਔਰ ਕਲੈਰੀਫਿਕੇਸ਼ਨ ਮੰਗੀ ਗਈ ਹੈ ਤਾਂ ਜਿੰਨਾ ਚਿਰ ਤੱਕ ਸੁਪਰੀਮ ਕੋਰਟ ਦਾ ਫੈਸਲਾ ਨਹੀਂ ਆਉਂਦਾ, ਉਦੋਂ ਤੱਕ ਪਰੋਮੋਸ਼ਨਾਂ ਨਹੀਂ ਹੋਣੀਆਂ ਚਾਹੀਦੀਆਂ। ਲੇਕਿਨ ਚੋਰ ਦਰਵਾਜ਼ੇ ਰਾਹੀਂ ਜਾਂ ਦੂਜੇ ਤਰੀਕੇ ਨਾਲ ਸ਼ਰਤ ਲਗਾ ਕੇ ਪਰੋਮੋਸ਼ਨਾਂ ਕਰ ਦਿੰਦੇ ਹਨ ਕਿ ਜਦੋਂ ਕੋਰਟ ਦਾ ਫੈਸਲਾ ਆਵੇਗਾ ਤਾਂ ਫਿਰ ਉਸ ਨੂੰ ਲਾਗੂ ਕਰ ਲਵਾਂਗੇ। ਅੱਜ ਹਜ਼ਾਰਾਂ ਦੀ ਗਿਣਤੀ ਵਿਚ ਸਾਰੇ ਪੰਜਾਬ ਵਿਚੋਂ ਐਸ. ਸੀ. ਇੰਪਲਾਈਜ਼ ਇੱਥੇ ਆਏ ਔਰ ਉਨ੍ਹਾਂ ਨੇ ਬੜੀ ਵੱਡੀ ਰੈਲੀ ਕੀਤੀ। ਉਨ੍ਹਾਂ ਤੇ ਪੁਲਿਸ ਨੇ ਅਤਿਆਚਾਰ ਵੀ ਕੀਤਾ। ਅਸੀਂ ਇਸ ਨੂੰ ਕੰਡੈਮ ਕਰਦੇ ਹਾਂ। ਇੰਨੇ ਸ਼ਬਦਾਂ ਨਾਲ ਮੈਂ ਪੁਰਜ਼ੋਰ ਮੰਗ ਕਰਦਾ ਹਾਂ ਕਿ ਜਿਹੜੇ ਦਲਿਤ ਵਰਗ ਦੇ ਲੋਕ ਹਨ, ਗਰੀਬ ਹਨ, ਜਿਨ੍ਹਾਂ ਦੀ ਸੁਣਵਾਈ ਨਹੀਂ, ਉਨ੍ਹਾਂ ਦਾ ਖਿਆਲ ਰੱਖਿਆ ਜਾਵੇ ਔਰ ਜਿਹੜੀ ਰਿਜ਼ਰਵੇਸ਼ਨ ਪਾਲਿਸੀ ਹੈ ਉਸ ਨੂੰ ਠੀਕ ਢੰਗ ਨਾਲ ਲਾਗੂ ਕੀਤਾ ਜਾਵੇ। ਰੈਲੀ ਦੇ ਵਿੱਚ ਹੋਰ ਵੀ ਬਹੁਤ ਸਾਰੀਆਂ ਮੰਗਾਂ ਬੈਕਲਾਗ ਦੇ ਮੁਤੱਲਕ ਉਨ੍ਹਾਂ ਨੇ ਰੱਖੀਆਂ ਸਨ। ਇੱਕ ਤਾਂ ਜਿਹੜੀ ਰਿਜ਼ਰਵੇਸ਼ਨ ਪਾਲਿਸੀ ਹੈ ਉਸ ਨੂੰ ਰਿਵਿਊ ਕਰਨਾ ਚਾਹੀਦਾ ਹੈ ਕਿਉਂਕਿ ਹੁਣ ਪਾਪੂਲੇਸ਼ਨ 28% ਤੋਂ ਉਪਰ ਚਲੀ ਗਈ ਹੈ ਔਰ ਜਿਹੜੀ ਰਿਜ਼ਰਵੇਸ਼ਨ ਉਹ 25% ਦੇ ਹਿਸਾਬ ਨਾਲ ਹੀ ਦਿੱਤੀ ਜਾ ਰਹੀ ਹੈ, ਇਸ ਲਈ ਇਸ ਨੂੰ ਵਧਾਉਣਾ ਚਾਹੀਦਾ ਹੈ ਤਾਂ ਕਿ ਉਹ ਲਾਸ ਵਿੱਚ ਨਾ ਰਹਿਣ। ਉਨ੍ਹਾਂ ਦੇ ਨਾਲ ਧੱਕਾ ਨਾ ਕੀਤਾ ਜਾਵੇ ਔਰ ਜੋ ਸੁਪਰੀਮ ਕੋਰਟ ਦੇ ਜੱਜ ਦਾ ਫੈਸਲਾ ਹੋਵੇ, ਜੋ ਕਲੈਰੀਫਿਕੇਸ਼ਨ ਹੋਵੇ, ਉਸ ਦੇ ਮੁਤਾਬਿਕ ਪਰੋਮੋਸ਼ਨਜ਼ ਕੀਤੀਆਂ ਜਾਣ ਔਰ ਸਰਕਾਰ ਵੱਲੋਂ ਜਿਹੜਾ ਬੈਨ ਲੱਗਿਆ ਹੈ, ਉਹ ਖੋਲ੍ਹਿਆ ਨਾ ਜਾਵੇ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਬਹੁਤ ਅਹਿਮ ਮਸਲਾ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ....

**ਸ਼੍ਰੀ ਸਪੀਕਰ:** ਇਸੇ ਦੇ ਸਬੰਧ ਵਿੱਚ ਹੈ ਜਾਂ ਕੋਈ ਹੋਰ ਹੈ ?

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਇਹ ਮੇਰੇ ਆਪਣੇ ਸਬੰਧ ਵਿੱਚ ਹੈ। ਇਹ ਮਸਲਾ ਮੇਰੇ ਨਾਲ ਨਿੱਜੀ ਤੌਰ ਤੇ ਸਬੰਧਤ ਹੈ। 'ਅਜੀਤ' ਅਖ਼ਬਾਰ ਵਿੱਚ ਇਹ ਬੜਾ ਤੋੜ-ਮਰੋੜ ਕੇ....

**ਸ਼੍ਰੀ ਸਪੀਕਰ**. ਤੁਸੀ ਬੈਠ ਜਾਉ, ਇੱਕ ਮਿੰਟ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਸਪੀਕਰ ਸਾਹਿਬ, ਮੈਨੂੰ ਬੋਲਣ ਦਾ ਮੌਕਾ ਦਿੱਤਾ ਜਾਵੇ। ਮੇਰੇ ਘਰ ਤੇ ਹਮਲਾ ਹੋਇਆ। 21 ਤਰੀਕ ਨੂੰ ਵੋਟਾਂ ਪਈਆਂ। ਮੇਰੇ ਆਪਣੇ ਪਿੰਡ ਸਹੂੰਗੜੇ ਦਾ ਸਰਪੰਚ ਮੇਰੇ ਸਮਰਥਨ ਨਾਲ ਜਿੱਤਿਆ ਹੈ। ਦੂਸਰੇ ਦਿਨ 22 ਤਰੀਖ ਨੂੰ ਅਕਾਲੀ ਪਾਰਟੀ ਨਾਲ ਸਬੰਧਤ ਲੋਕਾਂ ਨੇ ਮੇਰੇ ਘਰ ਤੇ ਹਮਲਾ ਕੀਤਾ। ਜਾਤੀ ਤੌਰ ਤੇ ਮੇਰਾ ਨਾਂ ਲੈ ਕੇ ਗਾਲ੍ਹਾਂ ਦਿੱਤੀਆਂ ਗਈਆਂ, ਮੇਰੇ ਘਰ ਤੇ ਹਮਲਾ ਕੀਤਾ ਗਿਆ।

ਮਾਨਯੋਗ ਸਪੀਕਰ ਸਾਹਿਬ, ਮੇਰੇ ਘਰ ਦੇ ਵਿਹੜੇ ਵਿਚ ਘੱਟੋ-ਘੱਟ ਇੱਕ ਹਜ਼ਾਰ ਰੋੜੇ ਅਤੇ ਇੱਟਾਂ ਸੁੱਟੀਆਂ ਗਈਆਂ ਔਰ ਜਾਤੀ ਤੌਰ ਤੇ ਮੇਰਾ ਨਾਮ ਲੈ ਕੇ ਗਾਲ੍ਹਾਂ ਕੱਢੀਆਂ ਗਈਆਂ। ਮੈਂ ਸਪੀਕਰ ਸਾਹਿਬ, ਹਾਊਸ ਦੇ ਅੰਦਰ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਵੱਡਾ ਭਰਾ ਅਤੇ ਮੇਰੇ ਪਰਿਵਾਰ ਦੇ ਛੋਟੇ-ਛੋਟੇ ਬਜ਼ੁਰਗ ਤੇ ਬੱਚੇ ਉਨ੍ਹਾਂ ਪੱਥਰਾਂ ਤੋਂ ਕਿਸ ਤਰ੍ਹਾਂ ਬਚੇ। ਇਸ ਘਟਨਾ ਦੀ ਹਾਊਸ ਦੇ ਅੰਦਰ ਨਿੰਦਾ ਕੀਤੀ ਜਾਵੇ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਲਿਆਉਣ ਦੀ ਗੱਲ ਕੀਤੀ ਜਾਂਦੀ ਹੈ, ਮਹਾਰਾਜਾ ਰਣਜੀਤ ਸਿੰਘ ਦੀ ਰੂਹ ਤਾਂ ਡਾਡਾਂ ਮਾਰ ਕੇ ਰੋ ਰਹੀ ਹੈ। ਇਕ ਸ਼ਾਇਰ ਨੇ ਕਿਹਾ ਹੈ

"ਗੁਲਸ਼ਨ ਜਬ ਕਭੀ ਆ ਜਾਤਾ ਹੈ
ਕਿਸੀ ਹਾਰੋਂ ਕੇ ਹਾਥ।
ਤੋ ਬੁਲਬੁਲੇਂ ਨਿਲਾਮ ਹੋਤੀ ਹੈਂ
ਚਿੜੀ ਮਾਰੋਂ ਕੇ ਹਾਥ।"

ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਦੀ ਕਮੇਟੀ ਬਣਾਈ ਜਾਵੇ। ਮੇਰੇ ਘਰ ਤੇ ਜੋ ਹਮਲਾ ਹੋਇਆ, ਉਸ ਵਿਚ ਮੇਰਾ ਇੱਕ ਪ੍ਰਤੀਸ਼ਤ ਵੀ ਰੋਲ ਹੋਇਆ ਜਾਂ ਮੇਰੇ ਲੋਕਾਂ ਦਾ ਹੋਇਆ ਤਾਂ ਮੈਂ ਵਿਧਾਨ ਸਭਾ ਦੀ ਮੈਂਬਰੀ ਤੋਂ ਰਿਜ਼ਾਈਨ ਕਰ ਦੇਵਾਂਗਾ, ਨਹੀਂ ਤਾਂ ਉਨ੍ਹਾਂ ਦੋਸ਼ੀਆਂ ਨੂੰ ਟੰਗਿਆ ਜਾਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਖਿਲਾਫ਼ ਸਖ਼ਤ ਐਕਸ਼ਨ ਹੋਣਾ ਚਾਹੀਦਾ ਹੈ। ਮਾਨਯੋਗ ਸਪੀਕਰ ਸਾਹਿਬ, ਪੂਰੇ ਪੰਜਾਬ ਵਿੱਚ, ਸਾਰੇ ਲੋਕਾਂ ਤੇ ਜੋ ਤਸ਼ੱਦਦ ਹੋਇਆ, ਪੰਜਾਬ ਦੇ ਲੋਕਾਂ ਦੇ ਜੋ ਹੱਕ ਮਾਰੇ ਗਏ ਅਤੇ ਡੈਮੋਕਰੇਸੀ ਦਾ ਕਤਲ ਹੋਇਆ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਨਸਾਫ਼ ਦਿਵਾਉਣ ਦਾ ਵਿਸ਼ਵਾਸ ਦਿੱਤਾ ਜਾਵੇ। ਮੇਰੇ ਘਰ ਤੇ ਜਿਹੜਾ ਹਮਲਾ ਹੋਇਆ ਹੈ, ਉਸ ਸਬੰਧ ਵਿੱਚ ਮੈਂ ਬੰਦਿਆਂ ਦੇ ਨਾਮ ਕੋਟ ਕਰ ਸਕਦਾ ਹਾਂ, ਮੰਤਰੀ ਦਾ ਨਾਮ ਕੋਟ ਕਰ ਸਕਦਾ ਹਾਂ ਅਤੇ ਉਨ੍ਹਾਂ ਐਮ. ਐਲ. ਏਜ਼ ਦਾ ਨਾਮ ਦੱਸ ਸਕਦਾ ਹਾਂ ਜਿਨ੍ਹਾਂ ਦੀ ਸ਼ਹਿ ਤੇ ਮੇਰੇ ਘਰ ਤੇ ਹਮਲਾ ਹੋਇਆ। ਅਗਰ ਇਸ ਗੱਲ ਦਾ ਹਾਊਸ ਦੇ ਅੰਦਰ ਹੱਲ ਨਾ ਹੋਇਆ ਤਾਂ ** ** ** (ਆਪੋਜ਼ੀਸ਼ਨ ਵੱਲੋਂ ਥੰਪਿੰਗ) ਮਾਨਯੋਗ ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਮੇਰੇ ਪਰਿਵਾਰ ਨੇ ਕਿਸ ਤਰ੍ਹਾਂ ਬਚਾਅ ਕੀਤਾ, ਕਿਸ ਤਰ੍ਹਾਂ ਉਨ੍ਹਾਂ ਤੇ ਪੱਥਰ ਸੁੱਟੇ ਗਏ ਅਤੇ ਕਿਸ ਤਰ੍ਹਾਂ ਨਾਮ ਲੈ ਕੇ ਗਾਲ੍ਹਾਂ ਕੱਢੀਆਂ ਗਈਆਂ, ਇਸ ਬਾਰੇ ਹਾਊਸ ਦੀ ਕਮੇਟੀ ਬਣਾਉਣੀ ਚਾਹੀਦੀ ਹੈ।

**ਸ੍ਰੀ ਸਪੀਕਰ:** ਸਰ੍ਹੰਗਾੜਾ ਸਾਹਿਬ, ਬੈਠ ਜਾਉ।

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ......

**ਸ੍ਰੀ ਸਪੀਕਰ:** ਚੌਧਰੀ ਸਾਹਿਬ, ਬੈਠ ਜਾਉ, ਤੁਸੀਂ ਬੈਠਣ ਦੀ ਖੇਚਲ ਕਰੋ . . .

---

*Expunged as ordered by the Hon'ble Speaker.

[ਸ਼੍ਰੀ ਸਪੀਕਰ]

ਮੈਂ ਕਹਿੰਦਾ ਹਾਂ ਚੌਧਰੀ ਸਾਹਿਬ, ਬੈਠ ਜਾਉ .......... ਮੈਂ ਕਹਿੰਦਾ ਹਾਂ Please sit down......

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਤੁਸੀਂ ਸਰਕਾਰ ਨੂੰ ਕਹੋ ਕਿ ਉਹ ਇਸ ਦੇ ਮੁਤੱਲਕ ਬਿਆਨ ਦੇਵੇ......

**ਸ਼੍ਰੀ ਸਪੀਕਰ:** ਤੁਸੀਂ ਬੈਠ ਜਾਉ ।

**ਚੌਧਰੀ ਨੰਦ ਲਾਲ:** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ....

**ਸ਼੍ਰੀ ਸਪੀਕਰ.** ਤੁਸੀਂ ਬੈਠ ਜਾਉ ।

**ਸਰਦਾਰ ਅਵਤਾਰ ਸਿੰਘ ਬਰਾੜ:** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਮੁੱਖ ਮੰਤਰੀ:** ਤੁਸੀਂ ਵੀ ਕਹਿ ਲਉ, ਮੈਂ ਫਿਰ ਕਹਿ ਲਵਾਂਗਾ ।

**ਸ਼੍ਰੀ ਸਪੀਕਰ:** ਬਰਾੜ ਸਾਹਿਬ, ਬੈਠ ਜਾਉ ।

**ਸਰਦਾਰ ਅਵਤਾਰ ਸਿੰਘ ਬਰਾੜ:** ਸਪੀਕਰ ਸਾਹਿਬ, ਹਾਊਸ ਦੇ ਲੀਡਰ ਮੈਨੂੰ ਕਹਿੰਦੇ ਹਨ ਕਿ ਤੁਸੀਂ ਵੀ ਮਿਹਰਬਾਨੀ ਕਰ ਲਉ, ਤੁਹਾਡੇ ਨਾਲ ਨਰਾਜ਼ ਨਹੀਂ ਹੁੰਦੇ....

**ਚੌਧਰੀ ਨੰਦ ਲਾਲ.** ਸਪੀਕਰ ਸਾਹਿਬ....

**ਸ਼੍ਰੀ ਸਪੀਕਰ:** ਨੰਦ ਲਾਲ ਜੀ, ਬੈਠ ਜਾਉ ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਜਗਦੀਸ਼ ਸਾਹਨੀ, ਚੌਧਰੀ ਨੰਦ ਲਾਲ ਅਤੇ ਸ਼੍ਰੀ ਅਰੁਨੇਸ਼ ਕੁਮਾਰ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ।)

**ਸ਼੍ਰੀ ਸਪੀਕਰ** : ਮੈਂ ਕਹਿੰਦਾ ਹਾਂ ਤੁਹਾਨੂੰ ਵੀ ਟਾਈਮ ਦੇ ਦੇਵਾਂਗੇ । ਬੈਠ ਜਾਉ । ਸੀ. ਐਮ. ਸਾਹਿਬ ਤੋਂ ਬਾਅਦ ਤੁਹਾਨੂੰ ਟਾਈਮ ਦੇ ਦੇਵਾਂਗੇ । ਸਾਹਨੀ ਸਾਹਿਬ, ਇਨ੍ਹਾਂ ਤੋਂ ਬਾਅਦ ਤੁਸੀਂ ਟਾਈਮ ਲੈ ਲੈਣਾ ।

**ਸ਼੍ਰੀ ਸਪੀਕਰ** : ਹਾਂ ਜੀ, ਸੀ. ਐਮ. ਸਾਹਿਬ ਜੀ ।

**ਮੁੱਖ ਮੰਤਰੀ** : ਸਪੀਕਰ ਸਾਹਿਬ. ....

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜਿਹੜਾ ਮਾਮਲਾ ਸਰਪੰਚਾਂ ਦੀਆਂ ਧਾਂਦਲੀਆਂ ਦਾ ਹੋਇਆ ਹੈ....

**ਸ਼੍ਰੀ ਸਪੀਕਰ:** ਬਰਾੜ ਸਾਹਿਬ, ਤੁਸੀਂ ਬੈਠ ਜਾਓ । ਪਹਿਲਾਂ ਸੀ. ਐਮ. ਸਾਹਿਬ ਨੂੰ ਜਵਾਬ ਦੇ ਲੈਣ ਦਿਓ ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੂੰ ਵੀ ਆਪਣੀ ਗੱਲ ਕਰ ਲੈਣ ਦਿਉ, ਇਨ੍ਹਾਂ ਦੀ ਵੀ ਤਸੱਲੀ ਕਰਾ ਦਿਓ ।

**ਸ਼੍ਰੀ ਸਪੀਕਰ:** ਹਾਂ ਜੀ, ਬਰਾੜ ਸਾਹਿਬ ।

**ਸਰਦਾਰ ਅਵਤਾਰ ਸਿੰਘ ਬਰਾੜ:** ਸਪੀਕਰ ਸਾਹਿਬ......

**ਸ਼੍ਰੀ ਜਗਦੀਸ਼ ਸਾਹਨੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ..

**ਸ੍ਰੀ ਸਪੀਕਰ** ਸਾਹਨੀ ਸਾਹਿਬ, ਪਹਿਲਾਂ ਬਰਾੜ ਸਾਹਿਬ ਨੂੰ ਸੁਣ ਲਵੋ । ਕਿਰਪਾ ਕਰਕੇ ਬੈਠ ਜਾਓ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਾਹਨੀ ਸਾਹਿਬ ਦਾ ਕਸੂਰ ਨਹੀਂ ਕਿਉਂਕਿ ਜੋ ਬੱਸਾਂ ਦੇ ਕਿਰਾਏ ਵਧਾਏ ਹਨ, ਉਸ ਕਾਰਨ....

(ਇਸ ਵੇਲੇ ਸਦਨ ਦੇ ਵਿੱਚ ਬਹੁਤ ਸਾਰੇ ਮਾਨਯੋਗ ਮੈਂਬਰ ਖੜ੍ਹੇ ਹੋ ਕੇ ਬੋਲਣ ਲਈ ਆਗਿਆ ਦੀ ਮੰਗ ਕਰ ਰਹੇ ਸਨ ਅਤੇ ਹਾਊਸ ਦੇ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ, ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ ।)

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਇਹ ਸ਼ਡਿਊਲਡ ਕਾਸਟਾਂ ਦੀ ਗੱਲ ਕਰਦੇ ਹਨ ...

**ਸ੍ਰੀ ਸਪੀਕਰ** : ਛੱਜਲਵੱਡੀ ਸਾਹਿਬ, ਤੁਸੀਂ ਬੈਠ ਜਾਓ । ਪਹਿਲਾਂ ਬਰਾੜ ਸਾਹਿਬ ਨੂੰ ਬੋਲ ਲੈਣ ਦਿਓ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਸਿਰਫ ਇਤਨੀ ਹੀ ਹੈ ਕਿ ਪਿਛੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਹਨ...

**ਖੁਰਾਕ ਤੇ ਸਪਲਾਈ ਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੈਠ ਜਾਓ । ਹਾਂ ਜੀ, ਮਿੱਤਲ ਸਾਹਿਬ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਬਜਟ ਦੇ ਵਿੱਚ ਸਾਰਾ ਕੁਝ ਆ ਗਿਆ ਹੈ । ਇਨ੍ਹਾਂ ਵੱਲੋਂ ਜੋ ਵੀ ਮੁੱਦੇ ਉਠਾਏ ਗਏ ਹਨ, ਉਹ ਸਾਰੇ ਬਜਟ ਦੀ ਬਹਿਸ ਦੇ ਦੌਰਾਨ ਉਠਾਏ ਜਾ ਸਕਦੇ ਹਨ ਅਗਰ ਇਨ੍ਹਾਂ ਨੇ ਕੰਮ ਹੀ ਨਹੀਂ ਚੱਲਣ ਦੇਣਾ ਤਾਂ ਇਹ ਠੀਕ ਨਹੀਂ । ਲੀਡਰ ਆਫ ਦੀ ਹਾਊਸ ਨੇ ਜਵਾਬ ਦੇਣਾ ਸੀ ਪਰ ਉਹ ਬੈਠ ਗਏ ਹਨ ਤਾਂਕਿ ਬਰਾੜ ਸਾਹਿਬ ਆਪਣੀ ਗੱਲ ਕਹਿ ਲੈਣ ।

**ਸਰਦਾਰ ਅਵਤਾਰ ਸਿੰਘ ਬਰਾੜ** . ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ, ਫਿਰ ਇਹ ਤੁਹਾਡੀਆਂ ਪਾਵਰਾਂ ਨੂੰ ਕਿਉਂ ਚੈਲੰਜ ਕਰਦੇ ਹਨ ।**.. ..

**ਸ੍ਰੀ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ ।

**ਸਰਦਾਰ ਅਵਤਾਰ ਸਿੰਘ ਬਰਾੜ** ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਚੋਣਾਂ ਵਿੱਚ ਧਾਂਦਲੀਆਂ ਹੋਈਆਂ ਹਨ ਅਤੇ ਲੋਕਾਂ ਦੇ ਨਾਲ ਮਿਸਬਿਹੇਵ ਕੀਤਾ ਗਿਆ ਹੈ । ਪੰਜਾਬ ਭਰ ਦੇ ਲੋਕ ਅੱਜ ਵੀ ਚੰਡੀਗੜ੍ਹ ਦੇ ਵਿਚ ਧਰਨਾ ਦੇਣ ਆਏ ਹੋਏ ਹਨ......

**ਸ੍ਰੀ ਸਪੀਕਰ** ਬਰਾੜ ਸਾਹਿਬ, ਤੁਸੀਂ ਤਾਂ ਗੱਲ ਹੋਰ ਪਾਸੇ ਹੀ ਲਈ ਜਾ ਰਹੇ ਹੋ ।

---

*Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ** : ਮੇਰੀ ਬੇਨਤੀ ਹੈ ਕਿ ਇਸ ਹਾਊਸ ਦੇ ਮਾਨਯੋਗ ਮੈਂਬਰਾਂ ਨੂੰ ਕਿਸ ਤਰ੍ਹਾਂ ਮਾਰਿਆ ਜਾਂਦਾ ਹੈ, ਕਿਸ ਤਰ੍ਹਾਂ ਕੁੱਟਿਆ ਜਾਂਦਾ ਹੈ ਪਰੰਤੂ ਫਿਰ ਵੀ ਸਰਕਾਰੀ ਬੈਂਚਾਂ ਵਾਲੇ ਹਾਊਸ ਦੇ ਵਿਚ ਇਨਕਾਰ ਕਰਦੇ ਹਨ ਜਿਵੇਂ ਕਿ ਵਿਧਾਇਕ ਕਦਰਾਂ ਕੀਮਤਾਂ ਨੂੰ ਨਹੀਂ ਜਾਣਦੇ । ਇਸ ਦੇ ਨਾਲ-ਨਾਲ ਅੱਜ ਸਾਰੇ ਪੰਜਾਬ ਦੇ ਵਿਚੋਂ ਲੋਕ ਚੰਡੀਗੜ੍ਹ ਵਿਚ ਬੈਠੇ ਹਨ, ਕਲ੍ਹ ਵੀ ਆਏ ਸਨ ਅੌਰ ਉਨ੍ਹਾਂ ਦੇ ਉਤੇ ਲਾਠੀਚਾਰਜ ਕੀਤਾ ਗਿਆ ਸੀ । ਉਨ੍ਹਾਂ ਦੇ ਇਕੱਠ ਨੂੰ ਸਾਡੀ ਨੇਤਾ ਬੀਬੀ ਰਾਜਿੰਦਰ ਕੌਰ ਭੱਠਲ ਵੀ ਕਲ੍ਹ ਸੰਬੋਧਨ ਕਰਕੇ ਆਏ ਸਨ, ਸਾਡੇ ਡਿਪਟੀ ਲੀਡਰ ਚੌਧਰੀ ਜਗਜੀਤ ਸਿੰਘ ਹੁਰਾਂ ਨੇ ਵੀ ਲੋਕਾਂ ਨੂੰ ਸੰਬੋਧਨ ਕੀਤਾ ਸੀ, ਮੈਂ ਖੁਦ ਵੀ ਉਨ੍ਹਾਂ ਲੋਕਾਂ ਦੇ ਇਕੱਠ ਵਿਚ ਬੋਲਿਆ ਹਾਂ ਅੌਰ ਉਨ੍ਹਾਂ ਦੇ ਫੈਸਲਿਆਂ ਦਾ ਸਮਰਥਨ ਕੀਤਾ ਹੈ । ਸਪੀਕਰ ਸਾਹਿਬ, ਅੱਜ ਕੇਂਦਰ ਦੇ ਸਾਬਕਾ ਮੰਤਰੀ ਰਾਮੂਵਾਲੀਆ ਜੀ ਭਲਾਈ ਮੰਚ ਦੀ ਅਗਵਾਈ ਕਰ ਰਹੇ ਹਨ, ਅੌਰ ਉਥੇ ਬੈਠੇ ਹਨ ।

** ** **

ਜਿਸ ਪ੍ਰਕਾਸ਼ ਸਿੰਘ ਬਾਦਲ ਬਾਰੇ ਮਨ ਬੜਾ ਖੁਸ਼ ਹੋਇਆ ਸੀ ਕਿ ਉਹ ਸਵੇਰੇ 6.00 ਵਜੇ ਅਖ਼ਬਾਰ ਪੜ ਕੇ ਲੋਕਾਂ ਦੀਆਂ ਤਕਲੀਫਾਂ ਸੁਣਦਾ ਹੈ, ਹਾਲ ਪੁੱਛਦਾ ਹੈ, ਅੱਜ ਉਹ

** ** **

**ਸ਼੍ਰੀ ਸਪੀਕਰ** : ਬਰਾੜ ਸਾਹਿਬ ਨੇ ਜੋ** ਵਾਲੀ ਗੱਲ ਕੀਤੀ ਹੈ, ਉਹ ਰਿਕਾਰਡ ਨਾ ਕੀਤੀ ਜਾਵੇ । ਬਰਾੜ ਸਾਹਿਬ ਤੁਸੀਂ ਹੁਣ ਬੈਠ ਜਾਓ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਮੈਨੂੰ ਖੁਸ਼ੀ ਵੀ ਹੈ ਤੇ ਅਫ਼ਸੋਸ ਵੀ । ਖੁਸ਼ੀ ਇਹ ਕਿ ਹਰ ਇੱਕ ਆਨਰੇਬਲ ਮੈਂਬਰ ਦਾ ਹੱਕ ਹੈ ਕਿ ਉਹ ਆਪਣੇ ਜਜ਼ਬਾਤਾਂ ਦਾ ਪ੍ਰਗਟਾਵਾ ਕਰੇ ਲੇਕਿਨ ਦੁੱਖ ਇਹ ਹੈ ਕਿ ਆਪਾਂ ਜੋਸ਼ ਵਿੱਚ ਆ ਕੇ ਹਾਊਸ ਦਾ ਕੀਮਤੀ ਸਮਾਂ ਉਨ੍ਹਾਂ ਮਸਲਿਆਂ ਵਾਸਤੇ ਜਿਹੜੇ ਕਿ 2 ਮਿੰਟਾਂ ਵਿੱਚ ਹੱਲ ਹੋ ਜਾਂਦੇ ਹਨ, ਲੰਬਾ ਲੈ ਲੈਂਦੇ ਹਾਂ । ਹਾਊਸ ਸਾਮ੍ਹਣੇ 2-3 ਮਸਲੇ ਆਏ ਹਨ । ਪਹਿਲਾਂ ਛੱਜਲਵੱਡੀ ਸਾਹਿਬ ਨੇ ਮਸਲਾ ਉਠਾਇਆ ਸੀ । ਮੈਂ ਉਸ ਦਾ ਜਵਾਬ ਦੇਣ ਹੀ ਵਾਲਾ ਸੀ ਕਿ ਚੌਧਰੀ ਸਾਹਿਬ ਨੇ ਮਸਲਾ ਉਠਾ ਦਿੱਤਾ । ਫਿਰ ਆਨਰੇਬਲ ਬੀ.ਐਸ.ਪੀ. ਮੈਂਬਰ ਸਾਹਿਬ ਨੂੰ ਜੋ ਜਾਤੀ ਤਕਲੀਫ਼ ਹੋਈ ਹੈ, ਉਸ ਬਾਰੇ ਕਹਿਣ ਲੱਗਾ ਤਾਂ ਬਰਾੜ ਸਾਹਿਬ ਪੰਚਾਇਤਾਂ ਵੱਲ ਚਲੇ ਗਏ ਕਿਸ ਪਾਸਿਓਂ ਤੁਰੇ ਸੀ ਤੇ ਕਿਸ ਪਾਸੇ ਪਹੁੰਚ ਗਏ । ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਂਦਾ ਹਾਂ, ਖਾਸ ਕਰਕੇ ਆਪੋਜੀਸ਼ਨ ਵਾਲਿਆਂ ਨੂੰ ਕਿ ਇਸ ਸਰਕਾਰ ਵਿੱਚ ਕਿਸੇ ਨਾਲ ਜ਼ਿਆਦਤੀ ਨਹੀਂ ਹੋਈ । (ਥੰਪਿੰਗ) ਸਭ ਤੋਂ ਪਹਿਲਾਂ ਜੋ ਛੱਜਲਵੱਡੀ ਜੀ ਨੇ ਕਿਹਾ ਕਿ ਸ਼ਡਿਊਲਡ ਕਾਸਟ ਇੰਪਲਾਈਜ਼ ਯੂਨੀਅਨ ਦੇ ਜੋ ਸੱਜਣ ਹਨ ਉਨ੍ਹਾਂ ਨੇ ਆਪਣੀਆਂ ਡਿਮਾਂਡਾਂ, ਤਕਲੀਫਾਂ ਨੂੰ ਲੈ ਕੇ ਪਰੋਸੈਸ਼ਨ ਕੱਢਿਆ । ਉਨ੍ਹਾਂ ਦਾ ਮੈਸਿਜ਼ ਮੈਨੂੰ ਮਿਲਿਆ ਕਿ ਸਾਡਾ ਇਹ ਮੈਮੋਰੰਡਮ ਹੈ, ਮੈਂ ਉਸੇ ਵਕਤ ਆਪਣੇ ਆਫੀਸਰ ਆਨ

---

**Not recorded as ordered by the Chair.

ਸਪੈਸ਼ਲ ਡਿਊਟੀ ਨੂੰ ਫੌਰਨ ਉਥੇ ਭੇਜਿਆ ਕਿ ਉਹ ਜਾ ਕੇ ਉਨ੍ਹਾਂ ਦਾ ਮੈਮੋਰੰਡਮ ਮੇਰੇ ਕੋਲ ਲੈ ਕੇ ਆਏ । ਜੇ ਸਹੀ ਹੋਵੇਗਾ, ਉਸ ਉਪਰ ਵਿਚਾਰ ਕਰਾਂਗੇ । ਅੱਜ ਉਨ੍ਹਾਂ ਦੀ ਐਸੋਸੀਏਸ਼ਨ ਮੈਨੂੰ ਸਵੇਰੇ ਮਿਲੀ ਤੇ ਮੈਂ ਉਨ੍ਹਾਂ ਦੀ ਤਸੱਲੀ ਕਰਵਾ ਦਿੱਤੀ ! ਜੋ ਕੋਈ ਵੀ ਐਸੋਸੀਏਸ਼ਨ ਮਿਲਣ ਆਏਗੀ ਤਾਂ ਉਨ੍ਹਾਂ ਦੀ ਗੱਲ ਅਰਾਮ ਨਾਲ ਸੁਣਾਂਗੇ । (ਥੰਪਿੰਗ) ਇਹ ਗੱਲਾਂ ਜੋ ਨਿਕਲੀਆਂ ਹਨ, ਉਨੀਆਂ ਵੱਡੀਆਂ ਨਹੀਂ ਸਨ ਤੇ ਮੈਂ ਸਮਝਦਾ ਹਾਂ ਕਿ ਸਾਡੇ ਇਥੇ ਸਿਸਟਮ ਬਣ ਗਿਆ ਹੈ ਕਿ ਜਿਥੇ ਕਿਤੇ ਥੋੜੀ ਜਿਹੀ ਲਕੀਰ ਪੈਦਾ ਹੋਈ ਹੋਵੇ, ਆਪੋਜੀਸ਼ਨ ਉਸ ਦੇ ਪਿੱਛੇ ਹੀ ਪੈ ਜਾਂਦੀ ਹੈ । ਤੁਸੀਂ ਇੰਝ ਦੱਸੋ ਕਿ ਤੁਹਾਡਾ 50 ਸਾਲ ਰਾਜ ਰਿਹਾ ਕਿਸੇ ਦਿਨ ਇਸ ਬਾਰੇ ਬਹਿਸ ਕਰਾ ਲਓ ਕਿ ਉਨ੍ਹਾਂ 50 ਸਾਲਾਂ ਵਿੱਚ ਤੁਸੀਂ ਸ਼ਡਿਊਲਡ ਕਾਸਟਾਂ ਵਾਸਤੇ ਕੀ ਕੀਤਾ ਅਤੇ ਅਸੀਂ ਇੱਕ ਸਾਲ ਵਿੱਚ ਇੰਨਾ ਕੁਝ ਕਰ ਦਿੱਤਾ । ਤੁਸੀਂ ਸ਼ਡਿਊਲਡ ਕਾਸਟਾਂ ਵਾਸਤੇ ਅੱਜ ਤੱਕ ਕੁਝ ਨਹੀਂ ਕੀਤਾ ਜਦਕਿ ਅਸੀਂ ਸਾਲਿਡ ਤੌਰ ਤੇ ਕਰਨਾ ਚਾਹੁੰਦੇ ਹਾਂ । ਹਾਂ, ਕੋਈ ਕਮੀ ਰਹਿ ਜਾਂਦੀ ਹੈ, ਮੈਂ ਨਹੀਂ ਕਹਿੰਦਾ ਕਿ ਨਹੀਂ ਰਹਿੰਦੀ । ਚੌਧਰੀ ਸਾਹਿਬ ਕਲ੍ਹ ਕਹਿ ਰਹੇ ਸੀ ਕਿ ਮਕਾਨ ਬਣਾਉਣ ਵਾਸਤੇ ਇਨ੍ਹਾਂ ਨੇ ਏਨਾ ਪੈਸਾ ਰੱਖਿਆ ਤੇ ਇੰਨਾ ਦਿੱਤਾ । ਅਸੀਂ ਉਸ ਪੈਸੇ ਵਿਚੋਂ 2/3 ਹਿੱਸਾ ਲਗਾ ਵੀ ਚੁੱਕੇ ਹਾਂ ਪਰ ਤੁਸੀਂ ਦੱਸੋ ਜੇ ਇਕ ਵੀ ਪੈਸਾ ਖਰਚ ਕੀਤਾ ਹੋਵੇ । ਮੈਂ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਚੌਧਰੀ ਸਾਹਿਬ ਮਨਿਸਟਰ ਸਨ ਤਾਂ ਉਦੋਂ ਕਦੀ ਇਨ੍ਹਾਂ ਨੇ ਇਸ ਸਕੀਮ ਵਾਸਤੇ ਇੱਕ ਵੀ ਰੁਪਿਆ ਖਰਚ ਕੀਤਾ ਹੋਵੇ । ਉਸ ਵਕਤ ਇਨ੍ਹਾਂ ਨੇ ਕੁਝ ਨਹੀਂ ਕੀਤਾ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਚੌਧਰੀ ਜਗਜੀਤ ਸਿੰਘ**: ਜਿਹੜੀ ਸਕੀਮ ਦੀ ਬਾਦਲ ਸਾਹਿਬ ਗੱਲ ਕਰ ਰਹੇ ਹਨ, ਉਸ ਵਕਤ ਉਹ ਸਕੀਮ ਹੀ ਨਹੀਂ ਸੀ ।

**ਮੁੱਖ ਮੰਤਰੀ** : ਚੌਧਰੀ ਸਾਹਿਬ ਬਿਲਕੁਲ ਸੱਚ ਕਹਿ ਰਹੇ ਹਨ । ਇਹ ਕਹਿੰਦੇ ਹਨ ਕਿ ਜਿਹੜੀ ਸਕੀਮ ਦਾ ਜਿਕਰ ਮੈਂ ਕਰ ਰਿਹਾ ਹਾਂ, ਉਹ ਸਕੀਮ ਹੀ ਨਹੀਂ ਸੀ । ਹਾਂ ਜੀ, ਉਹ ਤਾਂ ਇਨ੍ਹਾਂ ਦੇ ਸੁਪਨੇ ਵਿੱਚ ਵੀ ਨਹੀਂ ਸੀ । (ਹਾਸਾ) (ਸ਼ੋਰ)

**ਚੌਧਰੀ ਜਗਜੀਤ ਸਿੰਘ**: ਸਪੀਕਰ ਸਾਹਿਬ, 15 ਹਜ਼ਾਰ ਰੁਪਿਆ ਦਿੱਤਾ ਜਾਂਦਾ ਸੀ, ਕੱਚੇ ਮਕਾਨਾਂ ਨੂੰ ਪੱਕੇ ਕਰਨ ਵਾਸਤੇ । (ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਰੇ ਬੋਲਦੇ ਰਹੇ ਪਰ ਮੈਂ ਚੁੱਪ ਕਰਕੇ ਸੁਣਦਾ ਰਿਹਾ । ਹੁਣ ਮੈਂ ਬੋਲਣ ਲੱਗਾ ਹਾਂ ਤਾਂ ਮੈਨੂੰ 5 ਮਿੰਟ ਦੇ ਦਿਓ । ਚਲੋ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਮਕਾਨਾਂ ਵਾਸਤੇ ਇੰਨਾ ਰੁਪਿਆ ਖਰਚ ਕੀਤਾ । ਤੁਸੀਂ ਖੁਦ ਦੇਖ ਲਵੋ ਕਿ ਪਿਛਲੇ 10 ਸਾਲਾਂ ਦੇ ਵਿਚ ਕਿੰਨਾ ਖ਼ਰਚ ਸ਼ਡਿਊਲਡ ਕਾਸਟਾਂ ਉਤੇ ਕੀਤਾ ਅਤੇ ਅਸੀਂ ਇਕ ਸਾਲ ਵਿਚ ਕਿੰਨਾ ਖਰਚ ਕੀਤਾ । ਇਹ ਤੁਹਾਨੂੰ ਅੰਕੜੇ ਖੁਦ ਹੀ ਦੱਸ ਸਕਦੇ ਹਨ । ਇਸ ਦੇ ਨਾਲ ਜਿਥੋਂ ਤੱਕ ਮੁਲਾਜ਼ਮਾਂ ਦਾ ਸਬੰਧ ਹੈ, ਮੈਨੂੰ ਉਨ੍ਹਾਂ ਦੀ ਐਸੋਸੀਏਸ਼ਨ ਵਾਲੇ ਮਿਲੇ ਸਨ । ਅਸੀਂ ਉਨ੍ਹਾਂ ਦੀਆਂ ਡੀਮਾਂਡਾਂ ਨੂੰ ਸੁਣਿਆ ਹੈ ਅਤੇ ਜਿਹੜਾ ਕਿਸੇ ਨਾਲ ਕੋਈ ਵਿਤਕਰਾ ਹੋਇਆ ਹੈ ਅਸੀਂ ਉਸ ਵਿਤਕਰੇ ਨੂੰ ਦੂਰ ਕਰਾਂਗੇ ਭਾਵੇਂ ਉਹ ਚਾਹੇ ਕਿਸੇ ਜਾਤੀ ਨਾਲ, ਕਿਸੇ ਬਰਾਦਰੀ ਨਾਲ ਸਬੰਧ ਰੱਖਦਾ ਹੋਵੇ । ਅਗਲੀ ਗੱਲ ਇਥੇ ਐਮ.ਐਲ.ਏ. ਸਾਹਿਬ ਨੇ ਕਹੀ ਹੈ ਅਤੇ ਉਨ੍ਹਾਂ ਨੇ ਆਪਣੇ ਹਲਕੇ ਦੀ ਗੱਲ ਕੀਤੀ ਹੈ । ਇਸ ਇੰਨਾਗੋਰੇਟ

[ਮੁੱਖ ਮੰਤਰੀ]

ਬਾਰੇ ਮੈਨੂੰ ਬਿਲਕੁਲ ਪਤਾ ਨਹੀਂ ਹੈ। ਮੈਂ ਅੱਜ ਹੀ ਇਸ ਇੰਸੀਡੈਂਟ ਦੀ ਵਾਕਫੀਅਤ ਲਵਾਂਗਾ ਕਿ ਕੀ ਕਾਰਣ ਸਨ ਅਤੇ ਜ਼ਿਆਦਤੀ ਕਿਉਂ ਹੋਈ ਹੈ। ਅਸੀਂ ਆਪਣੀ ਸਰਕਾਰ ਦੇ ਹੁੰਦੇ ਹੋਏ ਕਿਸੇ ਨਾਲ ਜ਼ਿਆਦਤੀ ਨਹੀਂ ਹੋਣ ਦਿਆਂਗੇ। ਬਾਕੀ ਮੈਂ ਕਹਾਂਗਾ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ। ਬੀਬੀ ਜੀ ਅਤੇ ਕਾਮਰੇਡ ਸਾਹਿਬ 10 ਮਿੰਟ ਮੇਰੇ ਕੋਲ ਬੈਠੇ ਸਨ ਅਤੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਬਾਰੇ ਗੱਲ ਵੀ ਹੋਈ ਸੀ। ਮੈਂ ਕਿਹਾ ਸੀ ਕਿ ਜਦੋਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਦਾ ਪ੍ਰੋਸੈੱਸ ਸ਼ੁਰੂ ਹੋ ਜਾਂਦਾ ਹੈ, ਫੇਰ ਸਾਰਾ ਕੰਟਰੋਲ ਇਲੈਕਸ਼ਨ ਕਮਿਸ਼ਨ ਦੇ ਕੋਲ ਚਲਾ ਜਾਂਦਾ ਹੈ। ਇਲੈਕਸ਼ਨ ਦੀ ਨੋਟੀਫੀਕੇਸ਼ਨ ਇਸ਼ੂ ਹੋਣ ਤੋਂ ਬਾਅਦ ਸਾਰਾ ਕੰਟਰੋਲ ਇਲੈਕਸ਼ਨ ਕਮਿਸ਼ਨ ਦੇ ਕੋਲ ਚਲਾ ਜਾਂਦਾ ਹੈ। ਏ.ਆਰ./ਡੀ.ਆਰ. ਅਤੇ ਰਿਟਰਨਿੰਗ ਅਫਸਰ ਵੀ ਉਨ੍ਹਾਂ ਦੇ ਕੰਟਰੋਲ ਵਿਚ ਆ ਜਾਂਦੇ ਹਨ ਅਤੇ ਉਸ ਦੀਆਂ ਹਦਾਇਤਾਂ ਦੇ ਮੁਤਾਬਿਕ ਹੀ ਕੰਮ ਕਰਦੇ ਹਨ। ਅਸੀਂ ਪ੍ਰਾਈਵੇਟ ਤੌਰ ਤੇ ਜੋ ਮਰਜ਼ੀ ਕਹੀ ਜਾਈਏ ਪਰ ਪ੍ਰੈਕਟੀਕਲੀ ਪੁਜ਼ੀਸ਼ਨ ਇਹ ਹੈ। ਅਸੀਂ ਅਫਸਰਾਂ ਨੂੰ ਪੂਰੀ ਤਰ੍ਹਾਂ ਹਦਾਇਤਾਂ ਕੀਤੀਆਂ ਹੋਈਆਂ ਸਨ ਕਿ ਜੋ-ਜੋ ਇਲੈਕਸ਼ਨ ਕਮਿਸ਼ਨ ਦੀਆਂ ਹਦਾਇਤਾਂ ਹਨ, ਉਨ੍ਹਾਂ ਨੂੰ ਲਾਗੂ ਕੀਤਾ ਜਾਵੇ ਅਤੇ ਇਲੈਕਸ਼ਨਾਂ ਕਰਵਾਈਆਂ ਜਾਣ ਪਰ ਬਦਕਿਸਮਤੀ ਇਹ ਹੈ ਕਿ ਇਹ ਐਕਟ ਮੇਰੇ ਪਹਿਲੇ ਵੀਰ ਬਣਾ ਗਏ ਸਨ ਜਿਸ ਦਾ ਜ਼ਿਕਰ ਮੈਂ ਗਵਰਨਰ ਸਾਹਿਬ ਦੇ ਐਡਰੈੱਸ ਦੇ ਕਤ ਡੀਟੇਲਜ਼ ਵਿਚ ਕਰਾਂਗਾ। ਕਈ ਜਗ੍ਹਾ ਤਾਂ 1400 ਨਾਮੀਨੇਸ਼ਨਾਂ ਹੋ ਗਈਆਂ ਅਤੇ ਇਕੋ ਨਾਮੀਨੇਸ਼ਨ ਦੇ ਨਾਲ 5-5 ਫਾਰਮ ਲਗਾਉਣੇ ਹੁੰਦੇ ਹਨ-ਕਿਤੇ ਸ਼ਡਿਊਲਡ ਕਾਸਟ ਦਾ ਸਰਟੀਫੀਕੇਟ ਵੇਖਣਾ ਹੈ, ਵੋਟਰ ਲਿਸਟ ਵਿਚ ਨਾਂ ਵੇਖਣਾ ਹੈ ਅਤੇ ਹੋਰ ਕਈ ਫਾਰਮੈਲਿਟੀਜ਼ ਵੇਖਣੀਆਂ ਹੁੰਦੀਆਂ ਹਨ। ਇਕ ਬੀ.ਡੀ.ਪੀ.ਓ. ਨੂੰ ਇਹ ਕੰਮ ਸੰਭਾਲਣਾ ਬੜਾ ਮੁਸ਼ਕਲ ਹੋ ਗਿਆ ਹੈ ਅਗਰ ਉਹ ਹਰ ਫ਼ਾਰਮ ਨੂੰ ਚੈੱਕ ਕਰਨ ਲਈ 2-3 ਮਿੰਟ ਵੀ ਲਗਾਏ ਤਾਂ ਸਾਰੇ ਪ੍ਰੋਸੈੱਸ ਨੂੰ ਕੰਪਲੀਟ ਕਰਨ ਲਈ ਉਸ ਨੂੰ 5-6 ਦਿਨ ਲੱਗ ਜਾਣੇ ਸਨ। ਇਸ ਪ੍ਰੋਸੈੱਸ ਨੂੰ ਇਨ੍ਹਾਂ ਵੀਰਾਂ ਨੇ ਕਾਫ਼ੀ ਔਖਾ ਕਰ ਦਿੱਤਾ ਸੀ ਜਦ ਕਿ ਅਸੈਂਬਲੀ ਅਤੇ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਦੇ ਵਿਚ ਇਤਨਾ ਲੰਬਾ ਪ੍ਰੋਸੈੱਸ ਨਹੀਂ ਹੁੰਦਾ ਅਤੇ ਨਾ ਹੀ ਇਤਨੀਆਂ ਲੰਬੀਆਂ ਫਾਰਮੈਲਿਟੀਜ਼ ਹੁੰਦੀਆਂ ਹਨ। ਇਸ ਪ੍ਰੋਸੈੱਸ ਨੂੰ ਸਰਲ ਕਰਨ ਦੀ ਲੋੜ ਹੈ. ਇਸ ਕਰਕੇ ਲੋਕਾਂ ਨੂੰ ਪਿੱਛੇ ਕਾਫ਼ੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ। ਹੁਣ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋ ਚੁੱਕੀਆਂ ਹਨ ਔਰ ਅਗਰ ਕਿਸੇ ਨਾਲ ਜ਼ਿਆਦਤੀ ਹੋਈ ਹੈ ਤਾਂ ਉਹ ਇਲੈਕਸ਼ਨ ਪੈਟੀਸ਼ਨ ਕਰ ਸਕਦਾ ਹੈ। ਮੈਂ ਤਾਂ ਕਹਾਂਗਾ ਕਿ ਕਿਸੇ ਨਾਲ ਕੋਈ ਜ਼ਿਆਦਤੀ ਨਹੀਂ ਹੋਈ ਪਰ ਅਗਰ ਤੁਸੀਂ ਕਹਿੰਦੇ ਹੋ ਤਾਂ ਉਸ ਨੂੰ ਦੂਰ ਕਰਨ ਵਾਸਤੇ ਉਪਰਾਲੇ ਕੀਤੇ ਜਾ ਸਕਦੇ ਹਨ। ਸਾਰੇ ਹਿੰਦੁਸਤਾਨ ਦੇ ਵਿਚ ਪਤਾ ਲੱਗਾ ਹੈ ਕਿ ਪੰਜਾਬ ਵਿਚ ਪੰਚਾਇਤਾਂ ਦੀਆਂ ਇਲੈਕਸ਼ਨਾਂ ਬੜੀਆਂ ਪੀਸਫੁਲੀ ਹੋਈਆਂ ਹਨ ਜਦ ਕਿ ਦੂਜੀਆਂ ਸਟੇਟਸ ਦੇ ਵਿਚ ਕਈ ਪੁਲੀਟੀਕਲ ਮਰਡਰ ਹੋ ਜਾਂਦੇ ਹਨ। ਅਸੈਂਬਲੀ ਅਤੇ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਦੇ ਵਿਚ ਇਤਨੀ ਟੈਨਸ਼ਨ ਨਹੀਂ ਹੁੰਦੀ ਜਿੰਨੀ ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ ਹੁੰਦੀ ਹੈ ਚੂੰਕਿ ਇਸ ਦੇ ਵਿਚ ਲੋਕਾਂ ਦੀ ਡਾਇਰੈਕਟ ਇਨਵਾਲਵਮੈਂਟ ਹੁੰਦੀ ਹੈ ਅਤੇ ਮਾਸਿਜ਼ ਦੀ ਡਾਇਰੈਕਟ ਇਨਵਾਲਵਮੈਂਟ ਹੁੰਦੀ ਹੈ। ਸਾਨੂੰ ਵੀ ਬੜਾ ਫ਼ਿਕਰ ਸੀ ਕਿ ਇਲੈਕਸ਼ਨ ਪੀਸਫੁਲੀ ਹੋ ਜਾਣ ਔਰ ਇਹ ਪੰਚਾਇਤਾਂ ਦੀਆਂ ਇਲੈਕਸ਼ਨਾਂ ਬੜੀਆਂ ਪੀਸਫੁਲੀ ਹੋ ਗਈਆਂ। ਮੈਂ ਇਸ ਬਾਰੇ ਤੁਹਾਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਇਲੈਕਸ਼ਨਾਂ ਦੇ ਵਿਚ ਸਰਕਾਰ ਦਾ ਰੋਲ ਬਹੁਤ ਥੋੜ੍ਹਾ ਹੁੰਦਾ ਹੈ ਅਤੇ ਅਗਰ ਕਿਸੇ

ਅਫ਼ਸਰ ਨੇ ਜ਼ਿਆਦਤੀ ਕੀਤੀ ਹੈ, ਅਸੀਂ ਉਸ ਅਫ਼ਸਰ ਦੇ ਖਿਲਾਫ਼ ਇਲੈਕਸ਼ਨ ਕਮਿਸ਼ਨ ਦੀ ਸ਼ਿਕਾਇਤ ਤੇ ਐਕਸ਼ਨ ਲਿਆ ਹੈ । ਅਸੀਂ ਉਨ੍ਹਾਂ ਅਫ਼ਸਰਾਂ ਨੂੰ ਸਸਪੈਂਡ ਵੀ ਕੀਤਾ ਹੈ ਹਾਲਾਂ ਕਿ ਮੇਰੇ ਮਨਿਸਟਰ ਮੈਨੂੰ ਕਹਿੰਦੇ ਸਨ ਕਿ ਇਸ ਦੇ ਨਾਲ ਅਫ਼ਸਰ ਡੀਮਾਰੇਲਾਈਜ਼ ਹੋ ਜਾਣਗੇ ਪਰ ਮੈਂ ਕਿਹਾ ਕਿ ਜਿਹੜੀਆਂ ਇਲੈਕਸ਼ਨ ਕਮਿਸ਼ਨ ਨੇ ਹਦਾਇਤਾਂ ਦਿੱਤੀਆਂ ਹਨ ਅਤੇ ਜਿਨ੍ਹਾਂ ਅਫ਼ਸਰਾਂ ਦੇ ਖ਼ਿਲਾਫ਼ ਸ਼ਿਕਾਇਤਾਂ ਆਈਆਂ ਹਨ, ਉਨ੍ਹਾਂ ਨੂੰ ਸਸਪੈਂਡ ਕਰਨ ਦੀ ਉਨ੍ਹਾਂ ਨੇ ਸਿਫ਼ਾਰਿਸ਼ ਕੀਤੀ ਹੈ, ਉਨ੍ਹਾਂ ਹਦਾਇਤਾਂ ਦੀ ਪਾਲਣਾ ਕੀਤੀ ਜਾਵੇ ਔਰ ਅਸੀਂ 5-7 ਅਫ਼ਸਰਾਂ ਨੂੰ ਸਸਪੈਂਡ ਵੀ ਕੀਤਾ ਹੈ । ਮੇਰੇ ਖਿਆਲ ਵਿਚ ਅਗਰ ਤੁਹਾਡੀ ਸਰਕਾਰ ਹੁੰਦੀ ਤਾਂ ਤੁਸੀਂ ਇਹ ਨਹੀਂ ਸੀ ਕਰ ਸਕਣਾ ਪਰ ਮੈਂ ਉਨ੍ਹਾਂ ਅਫ਼ਸਰਾਂ ਦੇ ਖ਼ਿਲਾਫ਼ ਕਾਰਵਾਈ ਕਰਨ ਤੋਂ ਪਿਛੇ ਨਹੀਂ ਰਿਹਾ । ਇਸ ਲਈ ਅਸੀਂ ਆਪਣੇ ਮਨ ਵਿਚ ਪੂਰਾ ਫ਼ੈਸਲਾ ਕੀਤਾ ਹੋਇਆ ਹੈ ਕਿ ਅਸੀਂ ਸਰਕਾਰ ਚਲਾਉਣ ਵਿਚ ਤੁਹਾਡੀ ਪੂਰੀ ਕੋਆਪਰੇਸ਼ਨ ਲੈਣੀ ਹੈ । ਹੁਣ ਕੈਪਟਨ ਸਾਹਿਬ ਨੇ ਬਜਟ ਪੇਸ਼ ਕਰਨ ਤੋਂ ਪਹਿਲਾਂ ਹੀ ਅਨਾਊਂਸ ਕਰ ਦਿੱਤਾ ਸੀ ਕਿ ਬਜਟ ਸਪੀਚ ਟੈਲੀਵੀਜ਼ਨ ਉਤੇ ਸਿੱਧੀ ਟੈਲੀਕਾਸਟ ਕੀਤੀ ਜਾਵੇਗੀ, ਫਿਰ ਵੀ ਆਪੋਜ਼ੀਸ਼ਨ ਨੇ ਲੋਕਾਂ ਨੂੰ ਵਿਖਾਉਣ ਦੀ ਖਾਤਿਰ ਇਹ ਡਰਾਮਾ ਕੀਤਾ ਹੈ । ਸਪੀਕਰ ਸਾਹਿਬ, ਇਹ ਚਾਹੁੰਦੇ ਸੀ ਕਿ ਟੀ.ਵੀ. ਤੇ ਫੋਟੋ ਆਏ । ਇਨ੍ਹਾਂ ਨੇ ਇਸ ਕਰਕੇ ਬਹੁਤ ਵੱਡਾ ਰੋਲ ਅਦਾ ਕੀਤਾ । ਸਪੀਕਰ ਸਾਹਿਬ, ਗਲਤੀ ਸਾਥੋਂ ਵੀ ਹੋ ਸਕਦੀ ਹੈ ਇਨ੍ਹਾਂ ਤੋਂ ਵੀ ਹੋ ਸਕਦੀ ਹੈ ਪਰ ਹਾਊਸ ਦੀ ਮਰਿਯਾਦਾ ਨੂੰ ਕਾਇਮ ਰੱਖਣਾ ਅਤੇ ਸਤਿਕਾਰ ਕਰਨਾ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ । ਜੋ ਕੁਝ ਪਿੱਛੇ ਹੋਇਆ ਹੈ, ਉਹ ਅਸੀਂ ਭੁੱਲ ਜਾਈਏ । ਤੁਹਾਨੂੰ ਬੋਲਣ ਲਈ ਸਮਾਂ ਗਵਰਨਰ ਸਾਹਿਬ ਦੇ ਐਡਰੈੱਸ ਤੇ ਮਿਲੇਗਾ ਅਤੇ ਬਜਟ ਤੇ ਵੀ ਸਮਾਂ ਮਿਲੇਗਾ । ਜੇਕਰ ਬਹਿਸ ਲਈ ਹੋਰ ਦਿਨ ਵੀ ਕਹੋਗੇ ਤਾਂ ਦਿੱਤੇ ਜਾ ਸਕਦੇ ਹਨ । ਸਾਰਾ ਹਿੰਦੋਸਤਾਨ ਦੇਖੋ ਕਿ ਪੰਜਾਬ ਅਸੈਂਬਲੀ ਦਾ ਕੰਮ ਬਹੁਤ ਅੱਛੀ ਤਰਾਂ ਚਲ ਰਿਹਾ ਹੈ । (ਥੰਪਿੰਗ) ਹਾਊਸ ਦੀ ਪਵਿੱਤਰਤਾ ਨੂੰ ਕਾਇਮ ਰੱਖਣਾ ਸਾਡਾ ਸਾਰਿਆਂ ਦਾ ਫਰਜ਼ ਹੈ । ਪਵਿੱਤਰਤਾ ਨੂੰ ਕਾਇਮ ਰੱਖਣਾ ਸਾਡਾ ਫਰਜ਼ ਹੈ । ਮੈਨੂੰ ਪਤਾ ਲੱਗਾ ਸੀ ਕਿ ਬੀਬੀ ਜੀ ਅਤੇ ਕਾਮਰੇਡ ਸਾਹਿਬ ਇਹ ਕੰਮ ਨਹੀਂ ਕਰਨਗੇ ਪਰ ਇਨ੍ਹਾਂ ਦੇ ਮੈਂਬਰ ਬਾਗੀ ਹੋ ਗਏ ਅਤੇ ਟੀ.ਵੀ. ਵਿਚ ਫੋਟੋ ਖਿਚਾਉਣ ਵਾਸਤੇ ਉਨ੍ਹਾਂ ਨੇ ਇਹ ਸਭ ਕੁਝ ਕੀਤਾ । (ਹਾਸਾ)

## CALL ATTENTION NOTICES UNDER RULE 66

**ਸ੍ਰੀ ਸਪੀਕਰ** : ਚੌਧਰੀ ਮੋਹਨ ਲਾਲ ਬਹਿਰਾਮ, ਕਾਲ ਅਟੈਨਸ਼ਨ ਨੰ. 1

(ਕ੍ਰਮ ਨੰ: 1)

**ਚੌਧਰੀ ਮੋਹਨ ਲਾਲ ਬਹਿਰਾਮ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪੀ.ਸੀ.ਐਸ. ਜਾਂ ਹੋਰ ਕੰਪੀਟੀਟਿਵ ਪ੍ਰੀਖਿਆਵਾਂ ਵਿੱਚ ਉਤਰ ਕਾਪੀ ਵਜੋਂ ਓ.ਐਮ.ਆਰ. ਸ਼ੀਟ ਵਰਤੀ ਜਾ ਰਹੀ ਹੈ ਜਿਸ ਕਾਰਨ ਵਿਦਿਆਰਥੀਆਂ ਵਿਚ ਕਾਫ਼ੀ ਬੇਚੈਨੀ ਪੈਦਾ ਹੋ ਗਈ ਹੈ ਕਿਉਂਕਿ ਪੈਨਸਿਲ ਨਾਲ ਇਸ ਸ਼ੀਟ ਦੀ ਵਰਤੋਂ ਕੀਤੀ ਜਾਂਦੀ ਹੈ ਜਿਸ ਕਾਰਨ ਬਾਅਦ ਵਿਚ ਹੇਰਾ-ਫੇਰੀ ਦੀ ਗੁੰਜਾਇਸ਼ ਹੋ ਜਾਂਦੀ ਹੈ ।

[ਚੋਧਰੀ ਮੋਹਨ ਲਾਲ ਬ੍ਰਹਿਰਮ]

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ ਕੀ ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨਗੇ ਕਿ ਇਸ ਸ਼ੀਟ ਨੂੰ ਸਮਾਪਤ ਕੀਤਾ ਜਾਵੇ ਜਾਂ ਫਿਰ ਇਸ ਸ਼ੀਟ ਵਿਚ ਪੈਨਸਿਲ ਦੀ ਥਾਂ ਪੈਨ ਦਾ ਪ੍ਰਯੋਗ ਕੀਤਾ ਜਾਵੇ ?

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਆਪਟੀਕਲ ਮਾਰਕ ਰੀਡਰ (ਓ.ਐਮ.ਆਰ.) ਸ਼ੀਟ ਤੇ ਆਬਜੈਕਟਿਵ ਟਾਈਪ ਮਲਟੀਪਲ ਚੁਆਇਸ ਸਵਾਲਾਂ ਦੇ ਉੱਤਰ ਦੇਣ ਲਈ ਪੈਨਸਿਲ ਦੀ ਵਰਤੋ ਕਰਨਾ ਪ੍ਰੀਖਿਆ ਦੀ ਇਕ ਸਰਬਵਿਆਪੀ ਪ੍ਰਣਾਲੀ ਹੈ । ਇਹ ਪ੍ਰਣਾਲੀ ਨਾ ਸਿਰਫ ਪੰਜਾਬ ਲੋਕ ਸੇਵਾ ਕਮਿਸ਼ਨ ਅਤੇ ਪੰਜਾਬ ਵਿਚ ਸਥਿਤ ਹੋਰ ਸੰਸਥਾਵਾਂ ਵੱਲੋਂ ਹੀ ਬਲਕਿ ਇਹ ਤਾਂ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਸੰਗਠਨਾਂ ਜਿਵੇਂ ਕਿ ਸੰਘ ਲੋਕ ਸੇਵਾ ਕਮਿਸ਼ਨ ਅਤੇ ਭਾਰਤੀ ਤਕਨੀਕੀ ਸੰਸਥਾ ਵੱਲੋਂ ਵੀ ਅਪਣਾਈ ਜਾ ਰਹੀ ਹੈ । ਮੰਨੀਆਂ ਹੋਈਆਂ ਅਮਰੀਕਨ ਪ੍ਰੀਖਿਆਵਾਂ ਜਿਵੇਂ ਟੈਫਿਲ, ਇਸ ਤਰੀਕੇ ਨਾਲ ਹੀ ਲਈਆਂ ਜਾਂਦੀਆਂ ਹਨ । ਇਸ ਲਈ ਪੈਨਸਿਲ ਵਰਤਣ ਦੀ ਮੌਜੂਦਾ ਪ੍ਰਣਾਲੀ ਵਿੱਚ ਤਬਦੀਲੀ ਕਰਨ ਦੀ ਕੋਈ ਵਜ੍ਹਾ ਨਹੀਂ ਹੈ ।

**ਚੋਧਰੀ ਮੋਹਨ ਲਾਲ ਬ੍ਰਹਿਰਮ** : ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਜੀ ਕੋਈ ਚੈਕਿੰਗ ਦੀ ਵਿਵਸਥਾ ਠੀਕ ਕਰ ਸਕਦੇ ਹਨ ਅਤੇ 3-4 ਹੋਰ ਐਗਜ਼ਾਮੀਨਰ ਲਗਾਏ ਜਾ ਸਕਦੇ ਹਨ ਤਾਂ ਕਿ ਕੋਈ ਗਲਤ ਕੰਮ ਕਰਨ ਦੀ ਗੁੰਜਾਇਸ਼ ਨਾ ਰਹੇ ।

**ਸ਼੍ਰੀ ਸਪੀਕਰ** : ਜੀ ਨਹੀਂ, ਉਹੀ ਠੀਕ ਹੈ । ਅਗਲੀ ਕਾਲ ਅਟੈਨਸ਼ਨ ਮੋਸ਼ਨ, ਸ਼੍ਰੀ ਸੱਤਿਆ ਪਾਲ ਸੈਣੀ ਜੀ ।

(ਕ੍ਰਮ ਨੰ. 3)

**ਸ਼੍ਰੀ ਸੱਤਿਆ ਪਾਲ ਸੈਣੀ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਸੁਜਾਨਪੁਰ ਹਲਕੇ ਵਿਚ ਪੈਂਦੇ ਧਾਰ ਬਲਾਕ ਦੇ ਕੰਡੀ ਇਲਾਕੇ ਦੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਘਾਟ ਕਰਕੇ ਲੋਕਾਂ ਵਿੱਚ ਬਹੁਤ ਹਾਹਾਕਾਰ ਅਤੇ ਬੇਚੈਨੀ ਪਈ ਹੋਈ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ ਸਰਕਾਰ ਵੱਲੋਂ ਸੁਜਾਨਪੁਰ ਹਲਕੇ ਦੇ ਧਾਰ ਦੇ ਕੰਡੀ ਇਲਾਕੇ ਦੇ ਪਿੰਡਾਂ ਵਿੱਚ ਪੀਣ ਵਾਲੇ ਪਾਣੀ ਦੇ ਕੀ ਪ੍ਰਬੰਧ ਕੀਤੇ ਜਾ ਰਹੇ ਹਨ, ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**Minister for Public Health And Civil Aviation** (Raja Narinder Singh): Sir, there are 74 villages falling in Kandi Area, Block Dhar of District Gurdaspur in Panjab State. Out of these, 37 villages fall in Assembly Constituency Sujanpur. The drinking water supply to these 37 villages was provided at the rate of 40 ipcd through various water supply schemes between the years 1963—73.

The population of these villages has increased considerably since then and the service level of water being supplied from these schemes has reduced considerably. There has also been a rise in the demand of private water connections in these villages because of improved living standards. The demand of water for animals is also met from this source. Thus a shortage of water is being felt in these villages.

Government does propose to augment these 37 water supply schemes. But this is likely to take time and would require considerable funds to be implemented. One village Khalah has been completed. Augmentation in villages namely Madhopur Cantt. and Ranipur are in progress. The remaining 34 villages will be taken up as per availability of funds.

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਬੋਲਣ ਦੀ ਆਗਿਆ ਦਿਉ ਜੀ ।

**ਸ੍ਰੀ ਸਪੀਕਰ** : ਹਾਂ ਜੀ, ਸੈਣੀ ਸਹਿਬ, ਤੁਸੀਂ ਬੋਲੋ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦੇ ਗੋਲਮੋਲ ਆਸ਼ਵਾਸਨ ਤਾਂ ਅਸੀਂ ਅੱਗੇ ਵੀ ਤਿੰਨ ਵਾਰ ਲੈ ਚੁੱਕੇ ਹਾਂ । ਮੇਰਾ ਨਿਵੇਦਨ ਹੈ ਕਿ ਕੰਡੀ ਏਰੀਆ ਬਹੁਤ ਨਿਗਲੈਕਟਿਡ ਏਰੀਆ ਹੈ । ਇਸ ਏਰੀਏ ਨੂੰ ਪਿਛਲੀਆਂ ਸਰਕਾਰਾਂ ਨੇ ਤਾਂ ਕੰਡੀ ਏਰੀਆ ਮੰਨਿਆ ਹੀ ਨਹੀਂ ਜਿਸਦਾ ਮੈਂ ਜ਼ਿਕਰ ਕਰ ਰਿਹਾ ਹਾਂ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੁਣ ਦੀ ਸਰਕਾਰ ਦਾ ਵੀ ਇਸ ਏਰੀਏ ਨੂੰ ਪਾਣੀ ਦੀਆਂ ਦੋ ਬੂੰਦਾਂ ਦੇਣ ਦਾ ਮਨ ਬਣਿਆ ਹੈ ਜਾਂ ਨਹੀਂ ? ਇਹ ਮੇਰੇ ਪ੍ਰਸ਼ਨ ਦਾ ਸਿੱਧਾ ਜਿਹਾ ਉੱਤਰ ਦੇਣ । ਸਪੀਕਰ ਸਾਹਿਬ, ਇਸ ਏਰੀਏ ਵਾਸਤੇ, ਕੰਡੀ ਏਰੀਏ ਵਾਸਤੇ ਇਸ ਵਾਰ ਦੀ ਸਰਕਾਰ ਨੇ 2 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਹੈ ਜੋ ਕਿ ਮਜ਼ਾਕ ਜਿਹਾ ਲੱਗਦਾ ਹੈ ਜਦ ਕਿ ਇਸ ਏਰੀਏ ਦੇ ਨਾਲ ਲੱਗਦੇ ਹਿਮਾਚਲ ਦੇ ਇਲਾਕੇ ਹਨ ਜਿਨ੍ਹਾਂ ਵਿਚ ਪਾਣੀ ਪ੍ਰੋਵਾਈਡ ਕਰਨ ਦੀਆਂ ਇਹੋ ਜਿਹੀਆਂ ਸਕੀਮਾਂ ਲਾਗੂ ਹਨ ਕਿ ਲੋਕ ਉਥੇ ਫੁਹਾਰੇ ਚਲਾ ਰਹੇ ਹਨ ਪਰ ਸਾਡੇ ਲੋਕ ਕਦੋਂ ਤੱਕ ਦੋਜ਼ਖ ਕੱਟਦੇ ਰਹਿਣਗੇ ? ਸਰਕਾਰ ਇਸ ਸਮੱਸਿਆ ਪ੍ਰਤੀ ਕਿਉਂ ਨਹੀਂ ਸੀਰੀਅਸ ਹੋ ਰਹੀ ? ਸਰਕਾਰ ਨੂੰ ਇਸ ਗੱਲ ਵਿਚ ਕੀ ਕਠਿਨਾਈ ਹੈ, ਇਹ ਸਮਝ ਨਹੀਂ ਆ ਰਹੀ ।

**ਸ੍ਰੀ ਸਪੀਕਰ** : ਸੈਣੀ ਸਾਹਿਬ, ਤੁਸੀਂ ਕੁਐਸਚਨ ਪੁੱਛੋ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੇਰਾ ਨਿਵੇਦਨ ਹੈ ਕਿ ਸਰਕਾਰ ਇਸ ਸਮੱਸਿਆ ਬਾਰੇ ਪੂਰੀ ਗਹਿਨਤਾ ਨਾਲ ਵਿਚਾਰ ਕਰੇ । ਪਿਛਲੇ ਕਈ ਸਾਲਾਂ ਤੋਂ ਇਸ ਏਰੀਏ ਵਿਚ ਕੋਈ ਪੈਸਾ ਨਹੀਂ ਲਾਇਆ ਗਿਆ । ਕੀ ਇਸ ਸਰਕਾਰ ਦਾ ਕੋਈ ਵਿਚਾਰ ਹੈ ਇਨ ਫਿਊਚਰ ਇਸ ਕੰਮ ਨੂੰ ਕਰਨ ਦਾ ਜਾਂ ਕਿ ਇਸ ਤਰਾਂ ਦੇ ਹੀ ਆਸ਼ਵਾਸਨ

[ਸ੍ਰੀ ਸੱਤਿਆ ਪਾਲ ਸੈਣੀ]

ਦੇਣੇ ਹਨ ? ਇਸ ਸਮੱਸਿਆ ਦੇ ਹੱਲ ਬਾਰੇ ਇਹ ਸਾਨੂੰ ਸਪੱਸ਼ਟ ਉਤਰ ਦੇਣ । ਪਿਛਲੀ ਵਾਰ ਇਨ੍ਹਾਂ ਨੇ ਕਿਹਾ ਕਿ ਨਲਕੇ ਦੇ ਦਿੰਦੇ ਹਾਂ । ਅਸੀਂ ਕਿਹਾ ਕਿ ਨਲਕੇ ਹੀ ਦੇ ਦਿਉ। ਪਰ ਕੁਝ ਨਹੀਂ ਹੋਇਆ । ਸਾਨੂੰ ਇਹ ਕੋਈ ਉੱਤਰ ਤਾਂ ਠੀਕ ਤਰ੍ਹਾਂ ਨਾਲ ਦੇਣ । ਹੁਣ ਅੱਡੀ ਸਰਕਾਰ ਆਈ ਹੈ, ਸਾਡੀ ਆਪਣੀ ਸਰਕਾਰ ਆਈ ਹੈ..

**ਸ੍ਰੀ ਸਪੀਕਰ** : ਸੈਣੀ ਸਾਹਿਬ, ਤੁਸੀਂ ਬੈਠ ਜਾਉ । ਹਾਂ ਜੀ, ਰਾਜਾ ਸਾਹਿਬ ਦੱਸੋ ਕਿ ਕੀ ਕੋਈ ਨਲਕੇ ਵਗੈਰਾ ਦੇਣੇ ਹਨ ?

**Minister :** Sir, the Government is seized of the problem. The problem is no doubt very serious. We are doing the best. ਕਲ੍ਹ ਇਨ੍ਹਾਂ ਨੇ ਬਜਟ ਸੁਣ ਲਿਆ ਹੋਵੇਗਾ । ਅਸੀਂ ਕੰਡੀ ਏਰੀਏ ਵਾਸਤੇ ਸਪੈਸ਼ਲ ਸਕੀਮ ਬਣਾ ਰਹੇ ਹਾਂ । ਅਸੀਂ ਅੱਗੇ ਵੀ ਕੰਡੀ ਏਰੀਏ ਦੇ ਐਮ.ਐਲ.ਏ. ਸਾਹਿਬਾਨ ਦੀ ਮੀਟਿੰਗ ਬੁਲਾਈ ਸੀ । ਹੁਣ ਸੀ. ਐਮ. ਸਾਹਿਬ ਨੇ ਵੀ ਇਨ੍ਹਾਂ ਨੂੰ ਟਾਈਮ ਦਿੱਤਾ ਹੋਇਆ ਹੈ, after the Session ਕੰਡੀ ਏਰੀਆ ਵਾਲਿਆਂ ਨੂੰ ਉਹ ਕੁਝ ਆਪਣੇ ਕੋਲੋਂ ਦੇਣਗੇ ਅਤੇ ਕੁਝ ਬਜਟ ਵਿਚੋਂ ਪੈਸਾ ਦਿੱਤਾ ਜਾਵੇਗਾ । ਇਨ੍ਹਾਂ ਨੂੰ ਪੂਰੀ ਤਰ੍ਹਾਂ ਨਾਲ ਸੰਤੁਸ਼ਟ ਹੋਣਾ ਚਾਹੀਦਾ ਹੈ ਕਿਉਂਕਿ ਜਿਵੇਂ ਤੁਹਾਡੇ ਕੰਡੀ ਏਰੀਏ ਦੀ ਪ੍ਰਾਬਲਮ ਹੈ, ਉਸੇ ਤਰ੍ਹਾਂ ਕਈ ਦੂਜੇ ਏਰੀਏ ਵੀ ਹਨ, ਜਿਨ੍ਹਾਂ ਨੂੰ ਪਾਣੀ ਦੀ ਬੜੀ ਪ੍ਰਾਬਲਮ ਹੈ । ਜਿਵੇਂ ਬਾਦਲ ਸਾਹਿਬ ਦਾ ਏਰੀਆ ਹੈ, ਮੁਕਤਸਰ ਦਾ ਏਰੀਆ ਹੈ, ਬਠਿੰਡਾ ਦਾ ਏਰੀਆ ਹੈ । ਇਥੇ ਤਾਂ ਤੁਹਾਡੇ ਪਾਸੇ ਪਾਣੀ ਫਿਰ ਵੀ ਉਪਰੋਂ ਆ ਜਾਂਦਾ ਹੈ, ਉਥੇ ਤਾਂ ਇਸਦੀ ਵੀ ਕੋਈ ਆਸ ਨਹੀਂ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕਦੇ ਵੀ ਅੱਖੋਂ ਓਹਲੇ ਨਹੀਂ ਕੀਤਾ ਗਿਆ। ਇਸ ਏਰੀਏ ਵਾਸਤੇ ਬਜਟ ਵਿਚ ਰਕਮ ਰੱਖੀ ਗਈ ਹੈ । ਇਨ੍ਹਾਂ ਦੀ ਜ਼ਰੂਰ ਮਦਦ ਕੀਤੀ ਜਾਵੇਗੀ ।

(ਕ੍ਰਮ ਨੰ: 6)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਮਾਨਯੋਗ ਹਾਈਕੋਰਟ ਵਲੋਂ ਵਿਧਾਨ ਸਭਾ ਵਲੋਂ ਪਾਸ ਕੀਤੇ ਐਕਟ ਨੂੰ ਰੱਦ ਕੀਤੇ ਜਾਣ ਕਾਰਨ 1500 ਦੇ ਕਰੀਬ ਨਵ-ਨਿਯੁਕਤ ਟੀਚਰਾਂ ਦਾ ਭਵਿੱਖ ਘੋਰ ਹਨ੍ਹੇਰੇ ਵਿੱਚ ਦਾਖਲ ਹੋ ਗਿਆ ਹੈ । ਉਕਤ ਟੀਚਰਾਂ ਵਿੱਚ ਕੁਝ ਵਿਧਵਾਵਾਂ ਵੀ ਹਨ, ਕੁਝ ਉਹ ਹਨ ਜੋ ਹੋਰ ਨੌਕਰੀ ਲਈ ਓਵਰਏਜ ਹੋ ਗਏ ਹਨ । ਕੁਝ ਟੀਚਰਾਂ ਪਾਸ ਗੁਜ਼ਾਰੇ ਦਾ ਕੋਈ ਸਾਧਨ ਨਾ ਹੋਣ ਕਾਰਨ ਭੁੱਖ-ਮਰੀ ਦਾ ਸ਼ਿਕਾਰ ਹੋ ਰਹੇ ਹਨ । ਸੈਂਕੜੇ ਟੀਚਰ ਉਹ ਵੀ ਹਨ ਜੋ ਪਹਿਲਾਂ ਹੋਰ ਅਦਾਰਿਆਂ ਵਿਚੋਂ ਨੌਕਰੀਆਂ ਛੱਡ ਕੇ ਆਏ ਸਨ । ਉਕਤ ਸਥਿਤੀ ਦੀ ਗੰਭੀਰਤਾ ਨੂੰ ਧਿਆਨ ਵਿੱਚ ਰੱਖਦੇ ਹੋਏ ਸਰਕਾਰ ਉਨ੍ਹਾਂ ਦੇ ਹਿੱਤਾਂ ਦੀ ਰਾਖੀ ਕਰਨ ਹਿੱਤ ਕੀ ਨਵੇਂ ਕਦਮ ਪੁੱਟ ਰਹੀ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਮਾਨਯੋਗ ਸਪੀਕਰ ਸਾਹਿਬ ਸ੍ਰੀਮਾਨ ਜੀ, ਪਹਿਲੀ ਸਰਕਾਰ ਨੇ ਅਧਿਆਪਕਾਂ ਦੀ ਵਿਸ਼ੇ ਵਾਰ ਭਰਤੀ ਲਈ ਮਿਤੀ 19-8-1992 ਨੂੰ 2461 ਅਧਿਆਪਕਾਂ ਦੀ ਭਰਤੀ ਲਈ ਇੱਕ ਵਿਗਿਆਪਨ ਦਿੱਤਾ, ਪਰ ਉਸ ਸਮੇਂ ਦੀ ਸਰਕਾਰ ਨੇ ਬਿਨਾਂ ਮੈਰਿਟ ਲਿਸਟ ਪ੍ਰਕਾਸ਼ਤ ਕੀਤੇ ਭਰਤੀ ਕੀਤੀ ਸੀ । ਉਨ੍ਹਾਂ ਨੇ 2461 ਅਧਿਆਪਕਾਂ ਦੀ ਬਜਾਏ 7737 ਅਧਿਆਪਕਾਂ ਨੂੰ ਨਿਯੁਕਤ ਕਰ ਦਿੱਤਾ । ਦੂਸਰੇ ਸ਼ਬਦਾਂ ਵਿਚ 5276 ਉਮੀਦਵਾਰ ਵਿਗਿਆਪਤ ਕੀਤੀਆਂ ਆਸਾਮੀਆਂ ਤੋਂ ਵਾਧੂ ਨਿਯੁਕਤ ਕਰ ਦਿੱਤੇ ਗਏ ਸਨ । ਇਹ ਨਤੀਜਾ ਘੋਸ਼ਿਤ ਅਤੇ ਪ੍ਰਕਾਸ਼ਤ ਕੀਤੇ ਤੋਂ ਬਿਨਾਂ ਰਿਹਾ । ਇਨ੍ਹਾਂ ਨਿਯੁਕਤੀਆਂ ਨੂੰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਵੱਖ-ਵੱਖ ਸਿਵਲ ਰਿੱਟ ਪਟੀਸ਼ਨਾਂ ਰਾਹੀਂ ਚੈਲਿੰਜ ਕੀਤਾ ਗਿਆ ਅਤੇ ਅਧਿਆਪਕਾਂ ਦੀਆਂ ਵਿਗਿਆਪਨ ਕੀਤੀਆਂ 2461 ਆਸਾਮੀਆਂ ਤੋਂ ਵਾਧੂ ਭਰਤੀ ਨੂੰ ਮਾਨਯੋਗ ਹਾਈ ਕੋਰਟ ਵਲੋਂ ਰੱਦ ਕਰ ਦਿੱਤਾ ਗਿਆ । ਸਪੈਸ਼ਲ ਲੀਵ ਪਟੀਸ਼ਨਾਂ ਅਤੇ ਰਿਵਿਊ ਸਪੈਸ਼ਲ ਲੀਵ ਪਟੀਸ਼ਨਾਂ ਵੀ ਮਾਨਯੋਗ ਸੁਪਰੀਮ ਕੋਰਟ ਵਲੋਂ ਰੱਦ ਕਰ ਦਿੱਤੀਆਂ ਗਈਆਂ ਸਨ । ਪਹਿਲੀ ਸਰਕਾਰ ਵੱਲੋਂ ਪ੍ਰਭਾਵਿਤ ਉਮੀਦਵਾਰਾਂ ਨੂੰ ਪੱਕੇ ਤੌਰ ਤੇ ਨਿਯਮਾਂ ਅਨੁਸਾਰ ਭਰਤੀ ਕਰਨ ਦੀ ਬਜਾਏ ਉਨ੍ਹਾਂ ਦੀਆਂ ਸੇਵਾਵਾਂ ਖਤਮ ਕਰਨ ਉਪਰੰਤ ਉਨ੍ਹਾਂ ਨੂੰ 89 ਦਿਨਾਂ ਦੇ ਆਧਾਰ ਤੇ ਨਿਯੁਕਤ ਕੀਤਾ । ਇਹ ਕਾਰਵਾਈ ਵੀ ਕੁਝ ਚੁਣੇ ਹੋਏ ਉਮੀਦਵਾਰਾਂ ਵਲੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਚੈਲਿੰਜ ਕੀਤੀ ਗਈ ਅਤੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਅਤੇ ਮਾਨਯੋਗ ਸੁਪਰੀਮ ਕੋਰਟ ਆਫ ਇੰਡੀਆ ਦੇ ਫੈਸਲੇ ਦੀ ਪਾਲਣਾ ਨਾ ਕਰਨ ਕਰਕੇ ਅਦਾਲਤ ਦੀ ਮਾਨਹਾਨੀ ਦਾ ਕੇਸ ਫਾਈਲ ਕੀਤਾ ਗਿਆ । ਇਸ ਦੀ ਬਜਾਏ ਕਿ ਪ੍ਰਭਾਵਿਤ ਟੀਚਰਾਂ ਨੂੰ ਸਹੂਲਤ ਦੇਣ ਲਈ ਚੰਗੇ ਕਦਮ ਚੁੱਕੇ ਜਾਂਦੇ, ਪਹਿਲੀ ਸਰਕਾਰ ਵਲੋਂ ਐਡਵੋਕੇਟ ਜਨਰਲ, ਪੰਜਾਬ ਰਾਹੀਂ ਸਮੇਂ ਵਿਚ ਵਾਧਾ ਕਰਵਾਉਣ ਲਈ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਇਕ ਜਾਂ ਦੂਜੇ ਕਾਰਨਾਂ ਕਰਕੇ ਇਹ ਆਸ਼ਵਾਸ਼ਨ ਦਿੱਤਾ ਜਾਂਦਾ ਰਿਹਾ ਕਿ ਅਧਿਆਪਕ, ਜੋ ਤਦ-ਅਰਥ ਆਧਾਰ ਤੇ ਨਿਯੁਕਤ ਕੀਤੇ ਗਏ ਹਨ, ਉਨ੍ਹਾਂ ਨੂੰ ਨਾ ਹੀ ਰੈਗੂਲਰ ਕੀਤਾ ਜਾਵੇਗਾ ਅਤੇ ਨਾ ਹੀ ਉਨ੍ਹਾਂ ਵੱਲੋਂ ਕੀਤੀ ਗਈ ਸੇਵਾ ਨੂੰ ਰੈਗੂਲਰ ਨਿਯੁਕਤੀ ਲਈ ਗਿਣਿਆ ਜਾਵੇਗਾ । ਇਸ ਅਨੁਸਾਰ ਇਹ ਵੇਖਿਆ ਗਿਆ ਹੈ ਕਿ ਪਹਿਲੀ ਸਰਕਾਰ ਵਲੋਂ ਇਹ ਮੁਸ਼ਕਲ ਹੀ ਨਹੀਂ ਖੜ੍ਹੀ ਕੀਤੀ ਗਈ ਬਲਕਿ ਇਸਨੂੰ ਕਈ ਗਲਤੀਆਂ ਰਾਹੀਂ ਬਹੁਤ ਉਲਝਾ ਦਿੱਤਾ ਗਿਆ ।

ਪ੍ਰਭਾਵਿਤ ਅਧਿਆਪਕਾਂ ਵਲੋਂ ਮਾਨਯੋਗ ਸੁਪਰੀਮ ਕੋਰਟ ਵਿਚ ਫਾਈਲ ਕੀਤੀ ਐਸ.ਐਲ.ਪੀ. ਅਤੇ ਰਿਵਿਊ ਐਸ.ਐਲ.ਪੀ. ਡਿਸਮਿਸ ਹੋਣ ਤੋਂ ਬਾਅਦ ਅਤੇ ਸਰਕਾਰ ਵਿਰੁੱਧ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਫਾਈਲ ਕੀਤੀ ਗਈ ਕੰਟੈਂਪਟ ਪਟੀਸ਼ਨ ਦੇ ਨੋਟਿਸ ਪ੍ਰਾਪਤ ਹੋਣ ਦੇ ਫਲਸਰੂਪ ਸਰਕਾਰ ਨੂੰ ਤਦ-ਅਰਥ ਆਧਾਰ ਤੇ ਲੱਗੇ ਅਧਿਆਪਕਾਂ ਦੀਆਂ ਸੇਵਾਵਾਂ ਨੂੰ ਸਮਾਪਤ ਕਰਨਾ ਪਿਆ । ਉਸੇ ਸਮੇਂ ਸਰਕਾਰ ਨੇ ਪ੍ਰਭਾਵਿਤ ਅਧਿਆਪਕਾਂ ਨੂੰ ਰਾਹਤ ਦੇਣ ਲਈ ਕਦਮ ਚੁੱਕਣੇ ਸ਼ੁਰੂ ਕਰ ਦਿੱਤੇ । 5276 ਅਧਿਆਪਕਾਂ ਵਿੱਚ ਜੋ ਵਿਗਿਆਪਤ ਕੀਤੀਆਂ ਆਸਾਮੀਆਂ ਤੋਂ ਵੱਧ ਨਿਯੁਕਤ ਕੀਤੇ ਸਨ, 3500 ਤੋਂ ਵੱਧ ਪਹਿਲਾਂ ਹੀ ਪੱਕੇ ਤੌਰ ਤੇ ਨਿਯੁਕਤ ਕੀਤੇ ਜਾ ਚੁੱਕੇ ਹਨ । ਮੌਜੂਦਾ

[ਰਾਜ ਮੰਤਰੀ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਸਰਕਾਰ ਵਲੋਂ ਪ੍ਰਭਾਵਿਤ ਅਧਿਆਪਕਾਂ ਨਾਲ ਹਮਦਰਦੀ ਵਜੋਂ ਸਪੈਸ਼ਲ ਰਿਕਰੂਟਮੈਂਟ ਆਫ ਟੀਚਰਜ਼ ਆਰਡੀਨੈਂਸ, 1997 ਅਤੇ ਉਸ ਤੋਂ ਬਾਅਦ ਪੰਜਾਬ ਸਪੈਸ਼ਲ ਰਿਕਰੂਟਮੈਂਟ ਆਫ ਟੀਚਰਜ਼ ਐਕਟ, 1998 ਬਣਾਇਆ ਗਿਆ। ਜਿਸ ਰਾਹੀਂ ਉਨ੍ਹਾਂ ਅਧਿਆਪਕਾਂ ਨੂੰ ਇੱਕ ਵਿਸ਼ੇਸ਼ ਕਲਾਸ ਬਣਾਉਂਦੇ ਹੋਏ ਉਨ੍ਹਾਂ ਨੂੰ ਪੱਕੇ ਤੌਰ ਤੇ ਨਿਯੁਕਤੀ ਦੇਣ ਦੀ ਪੇਸ਼ਕਸ਼ ਕੀਤੀ ਗਈ। ਜਦੋਂ ਸਰਕਾਰ ਉਨ੍ਹਾਂ ਨੂੰ ਨਿਯੁਕਤੀ ਪੱਤਰ ਜਾਰੀ ਕਰਨ ਲੱਗੀ ਤਾਂ (1) ਸ੍ਰੀ ਸੰਦੇਸ਼ ਸਿੰਘ (2) ਮਿਸਿਜ਼ ਸਾਧਨਾ ਕੁਮਾਰੀ ਅਤੇ (3) ਮਿਸ ਹਰਦੀਪ ਕੌਰ ਵਲੋਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਕ੍ਰਮਵਾਰ ਸਿਵਲ ਰਿੱਟ ਪਟੀਸ਼ਨ ਨੰ: 18504 ਸਾਲ 1997,808 ਸਾਲ 1998 ਅਤੇ 2016 ਸਾਲ 1998 ਰਾਹੀਂ ਆਰਡੀਨੈਂਸ ਅਤੇ ਐਕਟ ਦੀ ਵੈਧਤਾ ਨੂੰ ਚੈਲਿੰਜ ਕਰ ਦਿੱਤਾ। ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਲੋਂ ਉਨ੍ਹਾਂ ਦੇ ਹੁਕਮ ਮਿਤੀ 22-5-1998 ਰਾਹੀਂ ਸਿਵਲ ਰਿੱਟ ਪਟੀਸ਼ਨ ਪ੍ਰਵਾਨ ਕਰ ਲਈ ਗਈ ਅਤੇ ਆਰਡੀਨੈਂਸ ਐਕਟ ਨੂੰ ਰਾਜ ਦੀਆਂ ਵਿਧਾਨਕ ਪਾਵਰਾਂ ਦੇ ਉਲਟ ਘੋਸ਼ਿਤ ਕੀਤਾ ਗਿਆ ਅਤੇ ਭਾਰਤ ਦੇ ਸੰਵਿਧਾਨ ਦੀ ਧਾਰਾ 14 ਅਤੇ 16 ਦੀ ਉਲੰਘਣਾ ਵੀ ਕਰਾਰ ਦਿੱਤੀ। ਇਸ ਅਨੁਸਾਰ ਇਨ੍ਹਾਂ ਨੂੰ ਰੱਦ ਕਰਨ ਦਾ ਹੁਕਮ ਕੀਤਾ ਗਿਆ। ਇਸ ਉਪਰੰਤ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਉਨ੍ਹਾਂ ਅਧਿਆਪਕਾਂ ਦੀਆਂ ਸੇਵਾਵਾਂ ਨੂੰ ਨਿਯਮਤ ਕਰਨ ਤੋਂ ਰੋਕਿਆ ਜਿਨ੍ਹਾਂ ਦੀਆਂ ਨਿਯੁਕਤੀਆਂ ਗੈਰ-ਸੰਵਿਧਾਨਕ ਘੋਸ਼ਿਤ ਕੀਤੀਆਂ ਗਈਆਂ ਸਨ।

ਮੈਂ ਮਾਨਯੋਗ ਸਦਨ ਨੂੰ ਭਰੋਸਾ ਦਿਵਾਉਣਾ ਚਾਹਾਂਗਾ ਕਿ ਸਰਕਾਰ ਪ੍ਰਭਾਵਿਤ ਅਧਿਆਪਕਾਂ ਦੀ ਮਾੜੀ ਹਾਲਤ ਦੇ ਪ੍ਰਤੀ ਬਹੁਤ ਹਮਦਰਦੀ ਰੱਖਦੀ ਹੈ ਅਤੇ ਉਨ੍ਹਾਂ ਨੂੰ ਭਾਰਤ ਦੇ ਸੰਵਿਧਾਨ ਦੀਆਂ ਧਾਰਾਵਾਂ ਨੂੰ ਮੁੱਖ ਰੱਖਦੇ ਹੋਏ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਅਤੇ ਸੁਪਰੀਮ ਕੋਰਟ ਦੇ ਫੈਸਲਿਆਂ ਅਤੇ ਹੋਰ ਸਬੰਧਤ ਕਾਨੂੰਨੀ ਧਾਰਾਵਾਂ ਵਿੱਚ ਉਪਬੰਧਾਂ ਅਨੁਸਾਰ ਬਣਦੀ ਰਾਹਤ ਦੇਣ ਦੀਆਂ ਵਿਚਾਰਾਂ ਕਰ ਰਹੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਬੜਾ ਹੀ ਵਿਸਥਾਰ ਸਹਿਤ ਮੇਰੀ ਕਾਲ ਅਟੈਨਸ਼ਨ ਨੋਟਿਸ ਦਾ ਜੋ ਉੱਤਰ ਦਿੱਤਾ ਹੈ, ਉਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਵੈਸੇ ਏਨੇ ਲੰਮੇ ਚੌੜੇ ਉੱਤਰ ਦੀ ਕੋਈ ਜ਼ਰੂਰਤ ਨਹੀਂ ਸੀ ਕਿਉਂਕਿ ਪਿਛਲੇ ਕਾਫੀ ਲੰਮੇ ਸਮੇਂ ਤੋਂ ਇਹ ਮਾਮਲਾ ਸਾਰੇ ਮੈਂਬਰਜ਼ ਦੇ ਧਿਆਨ ਵਿੱਚ ਹੈ ਔਰ ਡਿਫਰੈਂਟ ਪਲੇਟਫਾਰਮਜ਼ ਤੋਂ ਪੰਜਾਬ ਦੇ ਲੋਕਾਂ ਨੂੰ ਅਤੇ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਕਿਸੇ ਸਟੇਜ ਤੇ ਕੋਈ ਟੈਕਨੀਕਲ ਮਿਸਟੇਕ ਹੋਈ ਹੈ ਕਿ ਜਿੰਨੇ ਨੰਬਰ (ਗਿਣਤੀ) ਦੀ ਐਡਵਰਟਾਈਜ਼ਮੈਂਟ ਕੀਤੀ ਸੀ, ਉਸ ਤੋਂ ਵੱਧ ਭਰਤੀ ਕਰ ਲਈ। ਇਸ ਤੇ ਸੁਪਰੀਮ ਕੋਰਟ ਦੀ ਰੂਲਿੰਗ ਹੈ ਕਿ ਜੇਕਰ ਨੰਬਰ ਤੋਂ ਵੱਧ ਭਰਤੀ ਕਰੋਗੇ ਤਾਂ ਉਹ ਇਕ ਤਰ੍ਹਾਂ ਨਾਲ ਗੈਰ-ਕਾਨੂੰਨੀ ਹੋ ਜਾਵੇਗਾ। ਸੋ, ਇਸ ਗੱਲ ਵਿੱਚ ਕੋਈ ਦੋ ਰਾਵਾਂ ਨਹੀਂ। ਹੁਣ ਸਥਿਤੀ ਇਹ ਹੈ ਜਿਸ ਕਰਕੇ ਮੈਂ ਧਿਆਨ ਦਿਵਾਊ ਮਤਾ ਦਿੱਤਾ ਹੈ ਕਿ ਜੋ ਟੀਚਰ ਹਨ ਸਪੀਕਰ ਸਾਹਿਬ, ਇਸ ਵੇਲੇ ਉਨ੍ਹਾਂ ਦੀ ਕਿੰਨੀ ਦੁਰਦਸ਼ਾ ਹੈ ਕਿ ਬਹੁਤ ਸਾਰੀਆਂ ਲੜਕੀਆਂ ਦੀ ਐਂਗੇਜਮੈਂਟ ਹੋ ਗਈ ਸੀ ਕਿ ਲੜਕੀ ਸਰਕਾਰੀ ਟੀਚਰ ਹੈ ਅਤੇ ਹੁਣ ਪ੍ਰਮਾਨੈਂਟ ਜਾਬ ਵੀ ਮਿਲ ਜਾਣੀ ਹੈ ਲੇਕਿਨ ਹੁਣ ਬਹੁਤ ਸਾਰੇ ਅਜਿਹੇ ਕੇਸ ਹਨ ਜਿਨ੍ਹਾਂ ਦੀ ਮੰਗਣੀ ਵੀ ਟੁੱਟ ਗਈ ਹੈ। ਸ਼ਾਇਦ 50% ਕੇਸਿਜ਼ ਅਜਿਹੇ ਹਨ ਜੋ ਟੀਚਿੰਗ ਜਾਬ ਨੂੰ ਬੇਟਰ ਸਮਝਦੇ ਹੋਏ ਜਿਹੜੇ ਕਿਸੇ ਹੋਰ ਅਦਾਰ ਦੇ ਵਿੱਚ ਸੇਵਾ ਕਰਦੇ ਸਨ, ਉਹ ਛੱਡ ਕੇ

ਇਧਰ ਰੀਜ਼ਾਈਨ ਕਰਕੇ ਆ ਗਏ । ਉਨ੍ਹਾਂ ਦੀ ਹਾਲਤ ਹੋਰ ਵੀ ਚਿੰਤਾਜਨਕ ਹੋ ਗਈ । ਪਿਛਲੇ ਮਹਿਕਮੇ ਦੇ ਵਿੱਚ ਉਹ ਰਹੇ ਨਹੀਂ, ਅਗਲੇ ਮਹਿਕਮੇ ਦੇ ਵਿੱਚ ਉਹ ਐਡਜਸਟ ਨਹੀਂ ਹੋ ਸਕੇ ਅੌਰ ਹੁਣ ਉਨ੍ਹਾਂ ਕੋਲ ਹੋਰ ਕੋਈ ਮਾਲੀ ਸਾਧਨ ਨਹੀਂ ।

**ਸ੍ਰੀ ਸਪੀਕਰ** : ਅਰਸ਼ੀ ਸਾਹਿਬ, ਹੁਣ ਸਵਾਲ ਵੀ ਪੁੱਛ ਲਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਹੁਣ ਸਵਾਲ ਹੀ ਪੁੱਛਣ ਲੱਗਾ ਹਾਂ ਜੀ । ਇਕ ਡਿਫੈਕਟਿਵ ਐਕਟ ਬਣਿਆ ਜਿਸ ਵਿੱਚ, ਸਪੀਕਰ ਸਾਹਿਬ, ਸਾਨੂੰ ਵੀ ਚਿੰਤਾ ਹੋਈ । ਹਾਈਕੋਰਟ ਵੱਲੋਂ ਵਿਧਾਨ ਪਾਲਿਕਾ ਨੂੰ ਵੀ ਕਿਹਾ ਗਿਆ ਕਿ ਵਿਧਾਨ ਪਾਲਿਕਾ ਨੇ ਐਕਟ ਪਾਸ ਕਰਨ ਸਮੇਂ ਸੰਵਿਧਾਨਕ ਕਾਨੂੰਨ ਦੀ ਪਾਲਣਾ ਨਹੀਂ ਕੀਤੀ ਅੌਰ ਅਜਿਹਾ ਕਰਦੇ ਸਮੇਂ ਆਪਣੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਨਹੀਂ ਨਿਭਾਈ, ਪੂਰਾ ਦਿਮਾਗ ਨਹੀਂ ਵਰਤਿਆ । ਇਕ ਤਰ੍ਹਾਂ ਨਾਲ ਪੰਜਾਬ ਦੀ ਹਿਸਟਰੀ ਦੇ ਵਿੱਚ ਇਹ ਪਹਿਲੀ ਵਾਰ ਆਇਆ ਹੈ ਕਿ ਅੱਜ ਵਿਧਾਨ ਸਭਾ ਦੇ ਮੈਂਬਰਾਂ ਦੇ ਬਾਰੇ ਅਜਿਹੇ ਰਿਮਾਰਕਸ ਹੋਣ । ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਸਾਰੀ ਵਿਧਾਨ ਸਭਾ ਦੀ ਪ੍ਰਤਿਸ਼ਠਤਾ ਦਾਅ ਤੇ ਲੱਗੀ ਹੈ । 117 ਮੈਂਬਰਾਂ ਦੀ ਸਾਡੀ ਗਿਣਤੀ ਹੈ । ਮੇਰੀ ਬੇਨਤੀ ਹੈ ਕਿ ਐਡਵੋਕੇਟ ਜਨਰਲ, ਪੰਜਾਬ ਨੇ ਗੋਰਮਿੰਟ ਨੂੰ ਜੋ ਐਡਵਾਈਸ ਕੀਤੀ ਸੀ ਅਤੇ ਜਿਸ ਗੱਲ ਤੇ ਉਨ੍ਹਾਂ ਦੀ ਐਡਵਾਈਸ ਮੰਗੀ ਗਈ ਸੀ, ਕੀ ਉਸੇ ਸਪਿਰਟ ਦੇ ਵਿਚ ਐਕਟ ਬਣਿਆ ਜਿਸ ਵਿੱਚ ਹਰ ਚੀਜ਼ ਕਵਰ ਹੋ ਜਾਂਦੀ ਹੈ ? ਜੇ ਨਹੀਂ ਤਾਂ ਫਿਰ ਹੁਣ ਤੁਸੀਂ ਉਸ ਐਕਟ ਨੂੰ ਰੀਡਰਾਫਟ ਕਰੋ ।

**ਸ੍ਰੀ ਸਪੀਕਰ**. ਅਰਸ਼ੀ ਜੀ, ਤੁਸੀ ਕੁਐਸਚਨ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**. ਸਪੀਕਰ ਸਾਹਿਬ, ਮੈਂ ਆਖਿਰ ਵਿੱਚ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਐਕਟ ਮਾਨਯੋਗ ਹਾਈ ਕੋਰਟ ਨੇ ਰੱਦ ਕਰ ਦਿੱਤਾ ਹੈ, ਉਸ ਦੀ ਬਜਾਏ ਕੀ ਸਰਕਾਰ ਹੁਣ ਇਸ ਸੈਸ਼ਨ ਦੇ ਵਿੱਚ ਇਕ ਹੋਰ ਨਵਾਂ ਐਕਟ ਰੀਡਰਾਫਟ ਕਰਕੇ ਲਿਆਏਗੀ ਤਾਂ ਕਿ ਉਨ੍ਹਾਂ ਟੀਚਰਜ਼ ਦੇ ਇਨਟਰੈਸਟ ਸੇਫ਼ ਹੋ ਸਕਣ ?

**ਮੰਤਰੀ** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬਾਨ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਗੱਲ ਕਹਿ ਦੇਣੀ ਬਹੁਤ ਸੌਖੀ ਹੈ ਪਰ ਜਦੋਂ ਪੁਗਾਉਣੀ ਪੈਂਦੀ ਹੈ ਤਾਂ ਉਦੋਂ ਪਤਾ ਲਗਦਾ ਹੈ । ਸਪੀਕਰ ਸਾਹਿਬ, ਜਦੋਂ 27 ਅਗਸਤ, 1997 ਨੂੰ ਸੁਪਰੀਮ ਕੋਰਟ ਦਾ ਫੈਸਲਾ ਟੀਚਰਜ਼ ਦੇ ਖਿਲਾਫ ਆਇਆ ਤਾਂ ਮੈਂ ਇਨ੍ਹਾਂ ਦੀ ਯੂਨੀਅਨ ਨੂੰ ਸੱਦ ਕੇ ਉਹ ਪੜ੍ਹ ਕੇ ਸੁਣਾਇਆ । ਇਸ ਬਾਰੇ ਕਾਨੂੰਨੀ ਸਲਾਹ ਵੀ ਲਈ ਗਈ ਲੇਕਿਨ ਕੋਈ ਹੱਲ ਨਹੀਂ ਨਿਕਲਿਆ । ਅਸੀਂ ਚਾਹਿਆ ਕਿ ਕੋਈ ਕਾਨੂੰਨੀ ਹੱਲ ਕੱਢ ਲਈਏ । ਮੈਂ ਉਨ੍ਹਾਂ ਨੂੰ ਦੱਸਿਆ ਕਿ ਸਾਡੇ ਕੋਲ ਕੰਡੀ ਏਰੀਏ, ਬੇਟ ਏਰੀਏ, ਬਾਰਡਰ ਏਰੀਏ, ਦੇ ਵਿੱਚ ਲਗਭਗ ਦੋ ਹਜ਼ਾਰ ਥਾਵਾਂ ਪਈਆਂ ਹਨ ਜਿੱਥੇ ਟੀਚਰਜ਼ ਜਾਣ ਨੂੰ ਤਿਆਰ ਨਹੀਂ ਹਨ । ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਮੈਂ ਤੁਹਾਨੂੰ ਕਾਂਟਰੈਕਟ ਬੇਸਿਜ਼ ਤੇ ਪੰਜ ਸਾਲ ਵਾਸਤੇ ਉਥੇ ਲਗਾ ਦਿੰਦਾ ਹਾਂ, ਉਸ ਤੋਂ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਮਗਰੋਂ ਜਿਉਂ-ਜਿਉਂ ਨਿਯੁਕਤੀਆਂ ਵਾਸਤੇ ਪੋਸਟਾਂ ਐਡਵਰਟਾਈਜ਼ ਹੋਣਗੀਆਂ ਤਾਂ ਉਸ ਮੁਤਾਬਿਕ ਐਡਜਸਟ ਕਰ ਦਿਆਂਗੇ । ਹੁਣ 3,500 ਬੰਦੇ ਲਗਾ ਦਿੰਦੇ ਹਾਂ ਅਤੇ ਜਿਹੜਾ 1500 ਦਾ ਮਸਲਾ ਰਹਿ ਜਾਵੇਗਾ, ਉਹ ਚਾਰ-ਪੰਜ ਸਾਲਾਂ ਵਿੱਚ ਹੱਲ ਹੋ ਜਾਵੇਗਾ । ਲੇਕਿਨ ਇਹ ਕਹਿੰਦੇ ਹਨ ਕਿ ਸਾਨੂੰ ਨਹੀਂ ਪਤਾ, ਤੁਸੀਂ ਆਰਡੀਨੈਂਸ ਜਾਰੀ ਕਰੋ । ਉਨ੍ਹਾਂ ਦੇ ਇਸ ਤਰ੍ਹਾਂ ਕਹਿਣ ਤੇ ਆਰਡੀਨੈਂਸ ਜਾਰੀ ਕੀਤਾ ਜੋ ਕਿ ਬਾਅਦ ਵਿੱਚ ਸਟੇਅ ਹੋ ਗਿਆ । ਫਿਰ ਇਹ ਕਹਿੰਦੇ ਕਿ ਹੁਣ ਐਕਟ ਲਿਆਓ । ਤੁਹਾਡੇ ਸਾਹਮਣੇ ਫਿਰ ਐਕਟ ਲੈ ਕੇ ਆਏ । ਫਿਰ ਜਿਵੇਂ ਮੈਂਬਰ ਸਾਹਿਬ ਨੇ ਹੁਣੇ ਕਿਹਾ ਕਿ ਸ਼ਾਇਦ ਐਡਵੋਕੇਟ ਜਨਰਲ ਦੀ ਰਾਏ ਨਹੀਂ ਲਈ ਗਈ ਲੇਕਿਨ ਮੈਂ ਤੁਹਾਨੂੰ ਦੱਸਦਾ ਹਾਂ ਕਿ ਜਿਹੜੀ ਇਸ ਸਬੰਧ ਵਿੱਚ ਮੀਟਿੰਗ ਹੋਈ ਸੀ ਐਡਵੋਕੇਟ ਜਨਰਲ ਉਸ ਮੀਟਿੰਗ ਵਿੱਚ ਬੈਠੇ ਸੀ ਅਤੇ ਐਜੂਕੇਸ਼ਨ ਸੈਕਟਰੀ ਵੀ ਬੈਠੇ ਸੀ । ਉਨ੍ਹਾਂ ਨੇ ਰਾਏ ਦਿੱਤੀ ਸੀ ਕਿ 1992 ਤੋਂ ਇਨ੍ਹਾਂ ਨੂੰ ਰੈਗੂਲਰ ਕਰ ਦਿਓ ਤਾਂ ਐਜੂਕੇਸ਼ਨ ਸੈਕਟਰੀ ਨੇ ਕਿਹਾ ਕਿ ਇਸ ਤਰ੍ਹਾਂ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਜਿਹੜੇ 16 ਹਜ਼ਾਰ ਹੋਰ ਹਨ, ਉਹ ਇਤਰਾਜ਼ ਕਰਨਗੇ ਅਤੇ ਉਸ ਵਾਸਤੇ ਕੌਣ ਜ਼ਿੰਮੇਵਾਰ ਹੋਵੇਗਾ, ਉਹ ਰਿੱਟ ਕਰਨਗੇ । ਫਿਰ ਇਸ ਤੇ ਏਥੇ ਬਿਲ ਲੈ ਕੇ ਆਂਦਾ । ਉਹ ਬਿਲ, ਸਪੀਕਰ ਸਾਹਿਬ, ਅਡਵੋਕੇਟ ਜਨਰਲ ਦੀ ਰਾਏ ਦੇ ਨਾਲ ਲੈ ਕੇ ਆਂਦਾ । ਹੁਣ ਵੀ ਜੇ ਕਿਸੇ ਢੰਗ ਨਾਲ ਉਹ ਐਡਜਸਟ ਹੋ ਸਕਦੇ ਹਨ, ਸੇਵ ਹੋ ਸਕਦੇ ਹਨ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ । ਇਸ ਦੇ ਲਈ ਉਨ੍ਹਾਂ ਦੀ ਯੂਨੀਅਨ ਦੇ ਨਾਲ ਤਿੰਨ ਮੀਟਿੰਗਾਂ ਹੋ ਚੁੱਕੀਆਂ ਹਨ । ਐਡਵੋਕੇਟ ਜਨਰਲ ਨਾਲ ਵੀ ਤਿੰਨ ਮੀਟਿੰਗਾਂ ਹੋ ਚੁਕੀਆਂ ਹਨ । ਪਹਿਲਾਂ ਮੁੰਡਿਆਂ ਨੇ ਐਡਵੋਕੇਟ ਜਨਰਲ ਨੂੰ ਕਿਹਾ ਕਿ ਸੁਪਰੀਮ ਕੋਰਟ ਵਿਚ ਅਪੀਲ ਪਾਈ ਜਾਵੇ । ਫਿਰ ਜਦੋਂ ਸਾਰੀਆਂ ਧਿਰਾਂ ਨੇ ਸਲਾਹ ਮਸ਼ਵਰਾ ਕੀਤਾ ਤਾਂ ਇਹ ਫੈਸਲਾ ਹੋਇਆ ਕਿ ਅਪੀਲ ਨਾ ਪਾਈ ਜਾਵੇ । ਫਿਰ ਦਿੱਲੀ ਜਾ ਕੇ ਮੁੰਡਿਆਂ ਵੱਲੋਂ ਹੋਰ ਕਿਤਿਉਂ ਸਲਾਹ ਲਈ ਗਈ, ਸੋਢੀ ਸਾਹਿਬ ਵਕੀਲ ਦੀ ਰਾਏ ਵੀ ਲਈ ਗਈ । ਉਨ੍ਹਾਂ ਨੇ ਵੀ ਕਿਹਾ ਅਪੀਲ ਨਾ ਪਾਈ ਜਾਵੇ, ਤੁਹਾਡੇ ਖਿਲਾਫ ਰਿਮਾਰਕਸ ਆਉਣਗੇ । ਇਸ ਕਰਕੇ ਅਪੀਲ ਨਹੀਂ ਪਾਈ ਗਈ ।

**ਸ੍ਰੀ ਸਪੀਕਰ**: ਜਥੇਦਾਰ ਜੀ, ਤੁਸੀਂ ਉਨ੍ਹਾਂ ਨੂੰ ਮਾਛੀਵਾੜੇ ਦੇ ਇਲਾਕੇ ਵਿਚ ਭੇਜ ਦਿਉ, ਕੰਟਰੈਕਟ ਬੇਸਿਜ਼ ਤੇ ।

**ਮੰਤਰੀ**: ਉਹ ਜਾਣ ਨੂੰ ਤਿਆਰ ਨਹੀਂ ਜੀ ।

**ਸ੍ਰੀ ਸਪੀਕਰ**: ਅਰਸ਼ੀ ਸਾਹਿਬ, ਤੁਹਾਡੀ ਉਨ੍ਹਾਂ ਨਾਲ ਗੱਲ ਕਰਾ ਦੇਣਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਤੁਸੀਂ ਇਸ ਨੂੰ ਰੀ-ਡਰਾਫਟ ਕਰ ਲਵੋ ।

**ਮੰਤਰੀ**: ਤੁਸੀਂ ਆਪ ਐਡਵੋਕੇਟ ਜਨਰਲ ਨਾਲ ਗੱਲ ਕਰ ਲਵੋ ਕਿ ਰੀ-ਡਰਾਫਟ ਕਿਸ ਤਰ੍ਹਾਂ ਹੋ ਸਕਦਾ ਹੈ ।

---

## PAPERS RE-LAID/LAID ON THE TABLE

**Minister for Food & Supplies and Parliamentary Affairs (Shri Madan Mohan Mittal)**: Sir I, beg to

1, Lay on the Table the Punjab State Election Commission (Amendment) Ordinance, 1998 (Punjab Ordinance No. 3 of 1998) as required under Article 213 (2) (a) of the Constitution of India.

2. Re-lay on the Table the Punjab State Legal Services Authorities Rules, 1996, as required under sub-section (2) of Section 30 of the Legal Services Authorities Act, 1987.

3. Re-lay on the Table the Punjab Payment of Allowances and Fees to the Chairmen, Vice-Chairmen and Members of the Panchayat Samitis and Zila Parishads Rules, 1996, as required under sub-section (3) of Section 227 of the Punjab Panchayati Raj Act, 1994.

4. Lay on the Table the Punjab Panchayat Election (First Amendment) Rules, 1998 as required under sub-section (3) of Section 227 of the Punjab Panchayati Raj Act, 1994.

5. Lay on the Table :—

(i) the High Court Legal Services Committee Regulations, 1998; and

(ii) the Punjab Legal Services Authority (Transaction of Business and other Provisions ) Regulations, 1998.

as required under section 30 (2) of the Legal Services Authority Act, 1987.

6. Lay on the Table the 26th Annual Report of the Punjab Land Development & Reclamation Corporation Ltd. for the year 1990-91 as required under section 619-A of the Companies Act, 1956.

7. Lay on the Table the Statement showing the Reasons for delay in laying the Annual Report of Punjab State Tubewell Corporation Ltd. for the year 1996-97.

8. Lay on the Table the Annual Administration Report of the Punjab State Electricity Board for the year 1995-96, as required under section 75 of the Electricity (Supply) Act, 1948.

9. Lay on the Table the Annual Administration Report of the Punjab Scheduled Castes Land Development and Finance Corporation for the year 1993-94 and 1994-95 and Balance Sheet of the said Corporation for the year 1993-94, as required under section 27 (6) and 27(5) respectively of the Punjab Scheduled Castes Land Development and Finance Corporation Act, 1970.

10. Lay on the Table the Annual Administration Report of the Punjab Water Supply and Sewerage Board for the year 1996-97, as required under section 42 (2) of the Punjab Water Supply and Sewerage Board Act, 1975.

11. Lay on the Table the Statement showing the Reasons for delay in laying the Annual Accounts of the Goindwal Industrial and Investment Corporation of Punjab Ltd. for the years 1995-96 and 1996-97.

ਉਹ ਕਹਿੰਦਾ ਹੈ ਕਿ ਦਿਹਾੜੀ ਵੀ ਭੰਨਾਂਗਾ ਔਰ ਜੁਰਮਾਨਾ ਵੀ ਦੇਵਾਂਗਾ, ਇਸ ਲਈ ਜੋ ਪੁਲਿਸ ਕਹਿੰਦੀ ਹੈ, ਉਸ ਨੂੰ ਚੁਪ ਚਾਪ ਮੰਨ ਲਵੋ ਕਿਉਂਕਿ ਪੁਲਿਸ ਦੇ ਕੋਲ ਜਾਰੀਆਂ ਫਿਗਰਜ ਹੁੰਦੀਆਂ ਹਨ ਅਤੇ ਫਿਗਰਜ਼ ਠੀਕ ਹੁੰਦੀਆਂ ਹਨ। ਇਸ ਕਰਕੇ ਬਾਹਰਲੇ ਕੰਟਰੀਜ਼ ਵਿਚ ਲੋਕ ਪੁਲਿਸ ਨੂੰ ਜੁਰਮਾਨਾ ਉਸੇ ਵਕਤ ਦੇ ਦਿੰਦੇ ਹਨ ਪਰ ਸਾਡੇ ਕੰਟਰੀ ਦੇ ਵਿਚ ਕੀ ਹੁੰਦਾ ਹੈ ਕਿ ਬਹੁਤ ਸਾਰੀਆਂ ਜਾਅਲੀ ਬੱਸਾਂ ਰੂਟਸ ਉਤੇ ਚਲਦੀਆਂ ਹਨ। ਜਿਹੜੀਆਂ ਬੱਸਾਂ ਨੂੰ ਰੂਟ ਪਰਮਿੱਟ ਮਿਲੇ ਹੁੰਦੇ ਹਨ ਉਨ੍ਹਾਂ ਨੇ ਤਾਂ ਸਵਾਰੀ ਨੂੰ ਆਪਣੀ ਥਾਂ ਤੇ ਉਤਾਰਨਾ ਹੁੰਦਾ ਹੈ ਪਰ ਜਿਹੜੇ ਜਾਅਲੀ ਬੱਸ ਰੂਟਸ ਵਾਲੇ ਹਨ, ਉਨ੍ਹਾਂ ਨੇ ਖਾਲੀ ਜਗ੍ਹਾ ਵੇਖ ਕੇ, ਸਵਾਰੀ ਨੂੰ ਮੌਕਾ ਵੇਖ ਕੇ ਉਤਾਰਨਾ ਹੁੰਦਾ ਹੈ ਔਰ ਜਿਹੜੇ ਡੀ.ਟੀ.ਓਜ਼. ਹਨ, ਉਨ੍ਹਾਂ ਦਾ ਮਹੀਨੇ ਦਾ ਕੋਟਾ ਫਿਕਸਡ ਹੈ ਕਿ ਇਤਨੇ ਚਲਾਨ ਕਰਨੇ ਹਨ ਜਿਹੜਾ ਕਿ ਇਕ ਗਲਤ ਤਰੀਕਾ ਹੈ। ਅਗਰ ਤੁਸੀਂ ਪੰਜਾਬ ਨੂੰ ਤਰੱਕੀ ਤੇ ਲਿਆਉਣਾ ਚਾਹੁੰਦੇ ਹੋ ਤਾਂ ਸਾਨੂੰ ਇਸ ਕਾਨੂੰਨ ਵਿਚ ਤਬਦੀਲੀ ਕਰਨ ਦੀ ਲੋੜ ਹੈ। ਕਾਨੂੰਨ ਦੀ ਪਾਲਣਾ ਕਰਨ ਦੀ ਇੱਛਾ ਸਾਡੇ ਮਨ ਵਿਚ ਹੋਣੀ ਚਾਹੀਦੀ ਹੈ। ਅਸੀਂ ਵੇਖਦੇ ਹਾਂ ਕਿ ਅਗਰ ਕਿਸੇ ਵੀ. ਆਈ. ਪੀ. ਦੀ ਗੱਡੀ ਰੋਡ ਤੇ ਚਲ ਰਹੀ ਹੁੰਦੀ ਹੈ ਤਾਂ ਉਹ ਕਦੇ ਵੀ ਰੈਡ ਲਾਈਟ ਦੀ ਪਰਵਾਹ ਨਹੀਂ ਕਰਦੇ। ਉਹ ਰੈਡ ਲਾਈਟ ਦੇ ਹੁੰਦੇ ਹੋਏ ਹੀ ਕਰਾਸ ਕਰ ਜਾਂਦੇ ਹਨ ਔਰ ਕੋਈ ਬੱਚਾ ਜਾਂ ਮਾੜਾ ਮੋਟਾ ਵਿਅਕਤੀ ਥੱਲੇ ਆ ਜਾਵੇ ਤਾਂ ਉਹ ਬਿਨਾਂ ਕੋਈ ਪਰਵਾਹ ਕੀਤੇ ਕਰਾਸ ਕਰ ਜਾਂਦੇ ਹਨ। ਤੁਸੀਂ ਪਹਿਲੇ ਆਪਣੀ ਆਤਮਾ ਨੂੰ ਪੁਛੋ ਕਿ ਕੀ ਤੁਸੀਂ ਟਰੈਫਿਕ ਦੇ ਰੂਲਜ਼ ਦੀ ਪਾਲਣਾ ਕਰਦੇ ਹੋ। ਜਦੋਂ ਤੁਸੀਂ ਵੀ. ਆਈ. ਪੀ. ਦੀ ਗੱਡੀ ਵਿਚ ਬੈਠੇ ਹੁੰਦੇ ਹੋ, ਕੀ ਤੁਹਾਡਾ ਡਰਾਈਵਰ ਟਰੈਫਿਕ ਰੂਲਜ਼ ਦੀ ਪਰਵਾਹ ਕਰਦਾ ਹੈ। ਇਨ੍ਹਾਂ ਨੂੰ ਸਾਡੇ ਪੁਲਿਸ ਵਾਲੇ ਵੀ ਚੈਕ ਨਹੀਂ ਕਰਦੇ, ਨਾ ਹੀ ਸਾਡੇ ਡੀ. ਟੀ. ਓਜ਼. ਚੈਕ ਕਰਦੇ ਹਨ। ਅਗਰ ਅਸੀਂ ਡੀ. ਟੀ. ਓਜ਼. ਨੂੰ ਪਾਵਰ ਦੇ ਦੇਵਾਂਗੇ ਤਾਂ ਉਹ ਜੁਡੀਸ਼ਰੀ ਤੋਂ 5 ਹਜ਼ਾਰ ਜਾਂ 7 ਹਜ਼ਾਰ ਰੁਪਏ ਦੇ ਜੁਰਮਾਨੇ ਦੀ ਪ੍ਰੋਵੀਜ਼ਨ ਕਰਵਾ ਦੇਣਗੇ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੀ ਸਾਡੀ ਟਰੈਫਿਕ ਵਧ ਗਈ ਹੈ, ਉਸ ਦੀ ਡੀਮਾਂਡ ਨੂੰ ਪੂਰਾ ਕਰਨ ਲਈ ਪ੍ਰਬੰਧ ਕਰਨਾ ਚਾਹੀਦਾ ਹੈ ਔਰ ਜਿਹੜਾ ਇਹ ਮਤਾ ਲਿਆਂਦਾ ਗਿਆ ਹੈ, ਮੈਂ ਇਸ ਦੀ ਸਿਫਾਰਸ਼ ਕਰਦਾ ਹਾਂ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਗੈਰ ਸਰਕਾਰੀ ਮਤਾ ਪੇਸ਼ ਕੀਤਾ ਗਿਆ ਹੈ, ਇਹ ਇਕ ਚੰਗਾ ਮਤਾ ਹੈ। ਜਦੋਂ ਕਿਸੇ ਦਾ ਰੋਡ ਉਤੇ ਕਿਸੇ ਗੱਡੀ ਨਾਲ ਐਕਸੀਡੈਂਟ ਹੋ ਜਾਂਦਾ ਹੈ ਤਾਂ ਉਸ ਦੀ ਬੜੀ ਖੱਜਲ ਖੁਆਰੀ ਹੁੰਦੀ ਹੈ ਅਤੇ ਉਸ ਨੂੰ ਬੜੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਲੋਕ ਐਕਸੀਡੈਂਟ ਵਾਲੇ ਵਿਅਕਤੀ ਦੀ ਮਦਦ ਕਰਨ ਤੋਂ ਕੰਨੀ ਕਤਰਾਉਂਦੇ ਹਨ। ਚਾਹੇ ਉਹ ਮਾਨਵਤਾ ਦੇ ਤੌਰ ਤੇ ਉਸ ਫੱਟੜ ਵਿਅਕਤੀ ਦੀ ਮਦਦ ਕਰਨਾ ਚਾਹੁੰਦੇ ਹਨ ਅਤੇ ਐਕਸੀਡੈਂਟ ਵਾਲੇ ਵਿਅਕਤੀ ਨੂੰ ਮੈਡੀਕਲ ਏਡ ਲਈ ਹਸਪਤਾਲ ਵਿਚ

[ਸਰਦਾਰ ਬਲਦੇਵ ਸਿੰਘ ਖਿਆਲਾ]

ਪਹੁੰਚਾਉਣਾ ਚਾਹੁੰਦੇ ਹਨ ਪਰ ਪੁਲਿਸ ਦੇ ਚੱਕਰਾਂ ਤੋਂ ਹਰ ਕੋਈ ਬਚਣਾ ਚਾਹੁੰਦਾ ਹੈ। ਇਸ ਲਈ ਮੇਰੇ ਖਿਆਲ ਵਿਚ ਇਹ ਜਿਹੜਾ ਕਾਨੂੰਨ ਹੈ, ਇਸ ਨੂੰ ਤਬਦੀਲ ਕਰਨ ਦੀ ਲੋੜ ਹੈ ਅਤੇ ਸਰਕਾਰ ਨੂੰ ਇਸ ਵਿਚ ਅਮੈਂਡਮੈਂਟ ਲਿਆਉਣੀ ਚਾਹੀਦੀ ਹੈ। ਅਗਰ ਆਪੋਜ਼ੀਸ਼ਨ ਦੇ ਲੋਕ ਇਹ ਗੱਲ ਮਹਿਸੂਸ ਕਰਦੇ ਹਨ ਕਿ ਕਾਨੂੰਨ ਵਿਚ ਤਬਦੀਲੀ ਦੀ ਲੋੜ ਹੈ ਜੋ ਲੋਕਾਂ ਦੇ ਹਿੱਤ ਵਿਚ ਹੈ ਤਾਂ ਉਸ ਨੂੰ ਬਦਲ ਦੇਣਾ ਚਾਹੀਦਾ ਹੈ ਔਰ ਸਰਕਾਰੀ ਬੈਂਚਾਂ ਤੇ ਬੈਠੇ ਲੋਕਾਂ ਨੂੰ ਵੀ ਇਹ ਮੰਗ ਕਰਨੀ ਚਾਹੀਦੀ ਹੈ, ਨਾ ਕਿ ਕਾਨੂੰਨ ਤਾਂ ਪਹਿਲੇ ਵਾਲਾ ਹੀ ਠੀਕ ਹੈ। ਕਰਨੀ ਅਤੇ ਕਥਨੀ ਵਿਚ ਫਰਕ ਹੈ। ਹਨੇਰੇ ਵਿਚ ਰਹਿਣ ਵਾਲੀ ਗੱਲ ਨਾ ਕਰੋ। ਜਿਹੜੀ ਗੱਲ ਗਲਤ ਹੈ, ਉਸ ਨੂੰ ਗਲਤ ਕਹੋ ਅਤੇ ਠੀਕ ਨੂੰ ਠੀਕ ਕਹੋ। ਇਹ ਜਿਹੜਾ ਘਟੀਆ ਕਾਨੂੰਨ ਹੈ, ਇਸ ਨੂੰ ਤਬਦੀਲ ਕਰਨ ਦੀ ਲੋੜ ਹੈ ਅਤੇ ਟਰੈਫਿਕ ਨੂੰ ਕੰਟਰੋਲ ਕਰਨ ਦੀ ਲੋੜ ਹੈ। ਸਿਰਫ ਵੋਟਾਂ ਦੀ ਰਾਜਨੀਤੀ ਵਿਚ ਨਾ ਰਹੋ, ਵੋਟਾਂ ਦੀ ਰਾਜਨੀਤੀ ਵਿਚ ਗਲਤ ਨੂੰ ਸਹੀ ਨਾ ਕਹੋ। ਇਸ ਲਈ ਇਸ ਕਾਨੂੰਨ ਵਿਚ ਤਬਦੀਲੀ ਲਿਆਉਣ ਦੀ ਲੋੜ ਉਤੇ ਸਰਕਾਰ ਉੱਤੇ ਜ਼ੋਰ ਪਾਉਣਾ ਚਾਹੀਦਾ ਹੈ।

ਤੁਸੀਂ ਰੋਜ਼ ਅਖਬਾਰਾਂ ਦੇ ਵਿਚ ਕਿੰਨੀਆਂ ਹੀ ਖ਼ਬਰਾਂ ਐਕਸੀਡੈਂਟਸ ਦੀਆਂ ਪੜ੍ਹਦੇ ਹੋ। ਹੋਰ ਸਾਰੀਆਂ ਖ਼ਬਰਾਂ ਨਾਲੋਂ ਐਕਸੀਡੈਂਟਾਂ ਦੀਆਂ ਖ਼ਬਰਾਂ ਦਾ ਨੰਬਰ ਵੱਧ ਹੁੰਦਾ ਹੈ। ਇਤਨੀਆਂ ਖ਼ਬਰਾਂ ਸਾਡੇ ਲੋਕਾਂ ਦੀਆਂ ਨਹੀਂ ਹੁੰਦੀਆਂ, ਜਿੰਨੀਆਂ ਅਜ ਕਲ੍ਹ ਐਕਸੀਡੈਂਟਾਂ ਦੀਆਂ ਹੋਣ ਲੱਗ ਪਈਆਂ ਹਨ। ਡਰਾਈਵਰਜ਼ ਨੂੰ ਟਰੇਨਿੰਗ ਦੇਣ ਲਈ ਕੋਈ ਟਰੇਨਿੰਗ ਸਕੂਲ ਪੰਜਾਬ ਵਿਚ ਨਹੀਂ ਹੈ। ਸਾਰੇ ਹਿੰਦੁਸਤਾਨ ਦੇ ਵਿਚੋਂ ਚੌਥਾ ਹਿੱਸਾ ਮਸ਼ੀਨਰੀ ਸਾਡੇ ਪੰਜਾਬ ਵਿਚ ਹੈ ਜਦ ਕਿ ਸਾਡਾ ਛੋਟਾ ਜਿਹਾ ਸੂਬਾ ਹੈ। ਇਹ ਵੇਖਣ ਵਾਲੀ ਗੱਲ ਹੈ ਕਿ ਇਤਨੀ ਵੱਡੀ ਮਾਤਰਾ ਵਿਚ ਮਸ਼ੀਨਰੀ ਨੂੰ ਅਸੀਂ ਕਿਸ ਤਰ੍ਹਾਂ ਕੰਟਰੋਲ ਕਰ ਸਕਦੇ ਹਾਂ। ਇਸ ਦੇ ਲਈ ਸਰਕਾਰ ਵੱਲੋਂ ਕੋਈ ਡਰਾਈਵਿੰਗ ਟਰੇਨਿੰਗ ਸੈਂਟਰ ਖੋਲ੍ਹਿਆ ਜਾਣਾ ਚਾਹੀਦਾ ਹੈ, ਜਿਸ ਵਿਚ ਇਹ ਲੋਕ ਟਰੇਨਿੰਗ ਲੈ ਸਕਣ। ਜਾਅਲੀ ਟਰੇਨਿੰਗ ਸੈਂਟਰਾਂ ਰਾਹੀਂ 200-300 ਰੁਪਿਆ ਦੇ ਕੇ ਸਰਟੀਫਿਕੇਟ ਇਸ਼ੂ ਹੋ ਜਾਂਦਾ ਹੈ ਕਿ ਇਸ ਨੂੰ ਟਰੇਨਿੰਗ ਦਿੱਤੀ ਗਈ ਹੈ ਅਤੇ ਡਰਾਈਵਰ ਦਾ ਲਾਈਸੈਂਸ ਇਸ਼ੂ ਕਰ ਦਿਤਾ ਜਾਵੇ। ਪ੍ਰੈਕਟੀਕਲੀ ਟਰੇਨਿੰਗ ਦੇਣ ਦੀ ਲੋੜ ਹੈ। ਅਗਰ ਕਿਸੇ ਜ਼ਿਮੀਂਦਾਰ ਦੇ ਘਰ ਟਰੈਕਟਰ ਆ ਜਾਵੇ ਤਾਂ ਉਸ ਦੇ ਘਰ ਦਾ ਸਾਰਾ ਟੱਬਰ ਡਰਾਈਵਰ ਬਣ ਜਾਂਦਾ ਹੈ, 70 ਸਾਲ ਦਾ ਬੁੱਢਾ ਵੀ ਡਰਾਈਵਰ ਬਣ ਜਾਂਦਾ ਹੈ ਅਤੇ 12-13 ਸਾਲ ਦਾ ਜੁਆਕ ਵੀ ਡਰਾਈਵਰ ਬਣ ਜਾਂਦਾ ਹੈ ਚਾਹੇ ਉਸ ਦੇ ਪੈਰ ਟਰੈਕਟਰ ਦੇ ਕਲੱਚ ਤੇ ਪਹੁੰਚਦੇ ਹੋਣ ਜਾਂ ਨਾ ਪਰ ਉਹ ਟਰੈਕਟਰ ਚਲਾਉਣ ਲਗ ਜਾਂਦਾ ਹੈ। ਇਹ ਹੀ ਕਾਰਣ ਹੈ ਕਿ ਬਹੁਤ ਸਾਰੇ ਐਕਸੀਡੈਂਟਸ ਟਰੈਕਟਰਾਂ ਨਾਲ ਹੁੰਦੇ ਹਨ। ਡਿਪਟੀ ਸਪੀਕਰ ਸਾਹਿਬ, ਟਰੈਕਟਰ ਦਾ ਐਕਸੀਡੈਂਟ ਹੋਣ ਨਾਲ ਜ਼ਿਮੀਂਦਾਰ ਦਾ ਬਹੁਤ ਨੁਕਸਾਨ ਹੁੰਦਾ ਹੈ। 2-2, 3-3 ਲੱਖ ਰੁਪਏ ਦੇ ਟਰੈਕਟਰ ਰਸਤੇ ਵਿਚ ਐਕਸੀਡੈਂਟ ਨਾਲ ਟੁੱਟੇ ਹੋਏ ਹੁੰਦੇ ਹਨ। ਚਾਹੀਦਾ ਇਹ ਹੈ ਕਿ ਘਰ ਦਾ ਇਕ ਜੀਅ ਜਾਂ ਦੋ ਜੀਅ ਪਹਿਲਾਂ ਟਰੈਕਟਰ ਚਲਾਉਣ ਦੀ ਟ੍ਰੇਨਿੰਗ ਲੈਣ, ਟ੍ਰੇਨਿੰਗ ਤੋਂ ਬਾਅਦ ਲਾਇਸੰਸ ਲੈਣ ਅਤੇ

ਉਸ ਤੋਂ ਬਾਅਦ ਹੀ ਟਰੈਕਟਰ ਵਗੈਰਾ ਚਲਾਉਣ । ਕਈ ਲੋਕ ਅਨਆਥੋਰਾਈਜ਼ ਤੌਰ ਤੇ ਬਗੈਰ ਲਾਇਸੰਸ ਤੋਂ ਟਰੈਕਟਰ ਚਲਾਉਣ ਲੱਗ ਪੈਂਦੇ ਹਨ । 10 ਸਾਲ ਦਾ ਲੜਕਾ ਅਤੇ 70 ਸਾਲ ਦਾ ਬਜ਼ੁਰਗ ਵੀ ਬਗੈਰ ਲਾਇਸੰਸ ਤੋਂ ਟਰੈਕਟਰ ਚਲਾਉਣ ਲੱਗ ਪੈਂਦਾ ਹੈ ਜਿਸ ਕਰਕੇ ਐਕਸੀਡੈਂਟ ਹੁੰਦੇ ਹਨ । ਫੇਰ ਕਿਸੇ ਹੋਰ ਬੀਮਾਰੀ ਦੇ ਨਾਲ ਮਰਨ ਦੀ ਜ਼ਰੂਰਤ ਨਹੀਂ । ਦੂਜੇ ਪਾਸੇ ਨਵੀਆਂ ਜੀਪਾਂ ਆ ਗਈਆਂ ਹਨ ਅਤੇ ਉਹ ਬੜੀ ਤੇਜ਼ ਰਫਤਾਰ ਨਾਲ ਚਲਦੀਆਂ ਹਨ । ਰਿਕਸ਼ਾ ਚਲਾਉਣ ਵਾਲੇ ਉਨ੍ਹਾਂ ਜੀਪਾਂ ਦੇ ਡਰਾਈਵਰ ਬਣ ਜਾਂਦੇ ਹਨ। ਉਨ੍ਹਾਂ ਨੂੰ ਮਾਲਕ 1000/- ਰੁਪਏ ਮਹੀਨਾ ਤੇ ਰੱਖ ਲੈਂਦੇ ਹਨ ਅਤੇ ਉਹ ਐਕਸੀਡੈਂਟ ਕਰਦੇ ਹਨ । 18-18, 20-20 ਬੰਦੇ ਇਕੱਠੇ ਹੀ ਮਰ ਜਾਂਦੇ ਹਨ । ਜੀਪ ਚਲਾਉਣ ਵਾਲੇ ਦਾ ਕੋਈ ਲਾਇਸੰਸ ਨਹੀਂ ਲਿਆ ਹੁੰਦਾ । ਇਸ ਤੇ ਸਾਨੂੰ ਸਾਰਿਆਂ ਨੂੰ ਮਿਲ ਕੇ ਵਿਚਾਰ ਕਰਨਾ ਚਾਹੀਦਾ ਹੈ । ਲਾਇਸੰਸ ਦੇਣ ਵੇਲੇ ਚੈਕਿੰਗ ਹੋਣੀ ਚਾਹੀਦੀ ਹੈ । ਚਾਹੇ ਲਾਇਸੰਸ ਕਾਰ ਦਾ ਹੋਵੇ, ਟਰੱਕ ਦਾ ਹੋਵੇ, ਟਰੈਕਟਰ ਦਾ ਹੋਵੇ, ਜੀਪ ਦਾ ਹੋਵੇ ਜਾਂ ਸਕੂਟਰ ਦਾ ਹੋਵੇ । ਲਾਇਸੰਸ ਦੇਣ ਦੀ ਪਾਲਿਸੀ ਠੀਕ ਹੋਣੀ ਚਾਹੀਦੀ ਹੈ । ਜੇਕਰ ਸ਼ਰਾਬ ਪੀ ਕੇ ਕੋਈ ਵੀ ਵਿਅਕਤੀ ਗੱਡੀ ਚਲਾਉਂਦਾ ਹੈ ਤਾਂ ਉਸ ਨੂੰ ਰੋਕਣਾ ਚਾਹੀਦਾ ਹੈ । ਜਦੋਂ ਕੋਈ ਵੀ ਬੰਦਾ ਜੋ ਵਹੀਕਲ ਚਲਾਉਂਦਾ ਹੈ ਅਤੇ ਉਸ ਦੀ ਸ਼ਰਾਬ ਪੀਤੀ ਹੁੰਦੀ ਹੈ ਤਾਂ ਉਸ ਨੂੰ ਪੁਲਿਸ ਦੀ ਨਾਕਾਬੰਦੀ ਤੇ ਕੋਈ ਰੋਕਿਆ ਨਹੀਂ ਜਾਂਦਾ ਅਤੇ ਉਸ ਦਾ 100 ਗਜ਼ ਦੀ ਦੂਰੀ ਤੇ ਜਾ ਕੇ ਐਕਸੀਡੈਂਟ ਹੋ ਜਾਂਦਾ ਹੈ । ਇਸ ਕਰਕੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰ ਕਰਕੇ ਕਾਨੂੰਨ ਨੂੰ ਸਖਤ ਕਰਨ ਦੀ ਜ਼ਰੂਰਤ ਹੈ । ਕੋਈ ਬੰਦਾ ਸ਼ਰਾਬ ਪੀ ਕੇ ਗੱਡੀ ਨਾ ਚਲਾਵੇ । ਹਰ ਛੋਟੇ ਪਰਿਵਾਰ ਕੋਲ ਸਕੂਟਰ ਹੁੰਦੇ ਹਨ । ਵਿਆਹ ਸਾਦੀਆਂ ਤੇ ਵੀ ਮੁੰਡੇ ਨੂੰ ਸਕੂਟਰ ਦੇ ਦਿੰਦੇ ਹਨ ਅਤੇ ਉਹ ਜਿਦ ਕਰਦਾ ਹੈ ਕਿ ਸਹੁਰੇ ਘਰ ਜਾਣਾ ਹੈ ਅਤੇ ਰਾਤ ਨੂੰ ਹੀ ਜਾਣਾ ਹੈ ਪਰ ਰਸਤੇ ਵਿਚ ਉਸ ਦਾ ਐਕਸੀਡੈਂਟ ਹੋ ਜਾਂਦਾ ਹੈ । ਇਸ ਤਰ੍ਹਾਂ ਜਿਆਦਾ ਐਕਸੀਡੈਂਟ ਨਵੇਂ ਵਿਆਹੇ ਹੋਏ ਜੋੜਿਆਂ ਦੇ ਹੋਣਗੇ । ਅੱਜ ਕੱਲ੍ਹ ਤਾਂ ਵਿਆਹਾਂ ਵਿਚ ਕਾਰ ਵੀ ਦੇਣ ਲੱਗ ਪਏ ਹਨ ਅਤੇ ਕਾਰਾਂ ਦੇ ਵੀ ਐਕਸੀਡੈਂਟ ਹੁੰਦੇ ਹਨ । ਜਿਤਨਾ ਚਿਰ ਤੱਕ ਪੰਜਾਬ ਸਰਕਾਰ ਵੱਲੋਂ ਸਖਤ ਕਾਨੂੰਨ ਨਹੀਂ ਬਣਾਏ ਜਾਂਦੇ, ਉਤਨਾ ਚਿਰ ਐਕਸੀਡੈਂਟ ਹੁੰਦੇ ਰਹਿਣਗੇ । ਜੇ ਕੋਈ, ਡਿਪਟੀ ਸਪੀਕਰ ਸਾਹਿਬ, ਨਵਾਂ ਟਰੈਕਟਰ ਲੈ ਕੇ ਆਉਂਦਾ ਹੈ ਤਾਂ ਕੰਪਨੀ ਵਾਲੇ ਜਾਣ ਬੁੱਝ ਕੇ ਦੇਰ ਕਰ ਦਿੰਦੇ ਹਨ ਅਤੇ ਉਹ ਚਾਹੁੰਦੇ ਹਨ ਕਿ ਜ਼ਿਮੀਦਾਰ ਕੋਈ ਸੰਦ ਭੁਲ ਜਾਵੇ । ਰਾਤ ਨੂੰ ਉਹ ਦਾਰੂ ਪੀ ਕੇ ਟਰੈਕਟਰ ਚਲਾਉਂਦਾ ਹੈ ਅਤੇ ਰਸਤੇ ਵਿਚ ਹੀ ਕਿਸੇ ਕੰਧ ਨਾਲ ਐਕਸੀਡੈਂਟ ਹੋ ਜਾਂਦਾ ਹੈ । ਟਰੈਕਟਰ ਟੁੱਟ ਜਾਂਦਾ ਹੈ ਅਤੇ ਸੱਟਾਂ ਵੀ ਲੱਗਦੀਆਂ ਹਨ । ਜੇਕਰ ਸੜਕਾਂ ਚੌੜੀਆਂ ਕਰ ਲਵੋ ਤਾਂ ਵੀ ਇਤਨਾ ਫਾਇਦਾ ਨਹੀਂ ਹੋਣਾ । ਜੇਕਰ ਸੜਕ ਘੱਟ ਚੌੜੀ ਹੈ ਤਾ ਵੀ ਗੱਡੀ ਨਹੀਂ ਉਲਟਦੀ । ਤੁਸੀਂ ਮੈਨੂੰ ਦੱਸੋ ਕਿ ਕਿਹੜੇ ਪੁਲਾਂ ਤੇ ਗੱਡੀ ਉਲਟੀ ਹੈ । ਪਰੰਤੂ ਸ਼ਰਾਬ ਪੀ ਕੇ ਗੱਡੀ ਚਲਾਉਣ ਨਾਲ ਗੱਡੀ ਨਹਿਰ ਵਿਚ ਜ਼ਰੂਰ ਸੁਟੀ ਗਈ ਹੈ । ਸੜਕ ਘੱਟ ਚੌੜੀ ਹੋਵੇ ਤਾਂ ਟਰੱਕਾਂ ਵਾਲੇ ਰਸਤਾ ਨਹੀਂ ਦਿੰਦੇ । ਕੋਈ ਵੀ ਐਕਸੀਡੈਂਟ ਇਸ ਕਰਕੇ ਨਹੀ ਹੁੰਦਾ ਕਿ ਸੜਕ ਘੱਟ ਚੌੜੀ ਹੈ । ਇਸ ਲਈ ਜ਼ਰੂਰੀ ਹੈ ਕਿ ਸਖਤ ਕਾਨੂੰਨ ਬਣਾਇਆ ਜਾਵੇ ਅਤੇ ਲਾਇਸੰਸ ਠੀਕ ਬੰਦੇ ਨੂੰ ਹੀ ਮਿਲਣ । ਸਰਕਾਰ ਵੱਲੋਂ ਕਾਫੀ ਸਟਰਿਕਟਨੈਸ ਹੋਣੀ

[ਸਰਦਾਰ ਬਲਦੇਵ ਸਿੰਘ ਖਿਆਲਾ]

ਚਾਹੀਦੀ ਹੈ । ਗਲਤ ਬੰਦਿਆਂ ਦੇ ਲਾਇਸੰਸ ਨਾ ਬਣਨ । ਪੁਲਿਸ ਵਾਲਿਆਂ ਨੂੰ ਵਾਇਰ-ਲੈਸ ਸੈਟ ਦਿਉ ਤਾਂਕਿ ਕੋਈ ਬੰਦਾ ਐਕਸੀਡੈਂਟ ਕਰਕੇ ਭੱਜ ਨਾ ਜਾਵੇ । ਟ੍ਰੈਫਿਕ ਪੁਲਿਸ ਨੂੰ ਉਸ ਨੂੰ ਫੜਨ ਵਿਚ ਮਦਦ ਮਿਲੇ । ਜੇਕਰ ਉਹ ਬੰਦਾ 10—20 ਕਿਲੋਮੀਟਰ ਦੀ ਦੂਰੀ ਤੇ ਗਿਆ ਵੀ ਹੈ ਤਾਂ ਉਸ ਨੂੰ ਪੁਲਿਸ ਵੱਲੋਂ ਪਕੜਿਆ ਜਾਵੇ ! ਜੇਕਰ ਕੋਈ ਬੰਦਾ ਸ਼ਰਾਬ ਪੀ ਕੇ ਆਉਂਦਾ ਹੈ ਤਾਂ ਉਸ ਨੂੰ ਹਰ ਹਾਲਤ ਵਿਚ ਗੱਡੀ ਚਲਾਉਣ ਨਾ ਦਿਤੀ ਜਾਵੇ ਚਾਹੇ ਉਹ ਸਰਦਾਰਾਂ ਦਾ ਕਾਕਾ ਹੋਵੇ ਅਤੇ ਚਾਹੇ ਕਿਸੇ ਵਜ਼ੀਰ ਦਾ ਲੜਕਾ ਹੋਵੇ । ਦੇਖਿਆ ਇਹੀ ਗਿਆ ਹੈ ਕਿ ਵੱਡੇ ਵੱਡੇ ਆਦਮੀ ਹਨ ਜਿਨ੍ਹਾਂ ਦੇ ਸਾਰੇ ਦੇ ਸਾਰੇ ਜੁਆਕ ਸ਼ਰਾਬ ਪੀ ਕੇ ਗਲਤ ਓਵਰਟੇਕਿੰਗ ਕਰਦੇ ਹਨ ਅਤੇ ਐਕਸੀਡੈਂਟ ਕਰਦੇ ਹਨ । ਕਾਨੂੰਨ ਸਭ ਵਾਸਤੇ ਇਕੋ ਜਿਹਾ ਹੋਣਾ ਚਾਹੀਦਾ ਹੈ । ਇਸ ਸਬੰਧੀ ਕਾਨੂੰਨ ਬਣਾ ਕੇ ਤਕੜੇ ਹੋ ਕੇ ਉਸ ਨੂੰ ਤਬਦੀਲ ਕਰਕੇ ਫਿਰ ਪੁਲਾਂ ਦਾ ਸੁਧਾਰ ਕਰਨ ਵਾਲੇ ਪਾਸੇ ਲੱਗਣਾ ਚਾਹੀਦਾ ਹੈ । ਇਸ ਗੱਲ ਨੂੰ ਤਾਂ ਜ਼ਰੂਰ ਵਿਚਾਰਨਾ ਚਾਹੀਦਾ ਹੈ ਕਿ ਜਿਸ ਬੰਦੇ ਨੇ ਹਮਦਰਦੀ ਕੀਤੀ ਹੈ, ਜਖਮੀ ਨੂੰ ਚੁੱਕ ਕੇ ਲਿਆਇਆ ਹੈ, ਉਸ ਦੀ ਭਾਵਨਾ ਕੀ ਹੈ। ਉਸ ਦਾ ਵਹੀਕਲ ਹੀ ਦੇਖ ਲੈਣਾ ਚਾਹੀਦਾ ਹੈ ! ਕਿਉਂਕਿ ਸੋਚਿਆ ਇਹ ਜਾਂਦਾ ਹੈ ਕਿ ਕਿਤੇ ਇਹ ਆਦਮੀ ਮਾਰ ਕੇ ਆਪ ਹੀ ਨਾ ਚੁਕ ਲਿਆਇਆ ਹੋਵੇ, ਜੇਕਰ ਅਜਿਹਾ ਹੈ ਤਾਂ ਉਸਦੀ ਗੱਡੀ ਤੇ ਵੀ ਕਿਤੇ ਝਰੀਟ ਵਗੈਰਾ ਜ਼ਰੂਰ ਲੱਗੀ ਹੋਵੇਗੀ । ਇਸ ਕਾਨੂੰਨ ਵਿਚ ਬੜੀ ਵੱਡੀ ਤਬਦੀਲੀ ਦੀ ਲੋੜ ਹੈ ਕਿਉਂਕਿ ਇਸ ਪਾਸੇ ਅਗਰ ਨਾ ਸੋਚਿਆ ਗਿਆ, ਡਿਪਟੀ ਸਪੀਕਰ ਸਾਹਿਬ, ਤਾਂ ਸਾਡੇ ਦੇਸ਼ ਵਿਚ ਐਕਸੀਡੈਂਟ ਏਨੇ ਵਧ ਜਾਣੇ ਹਨ ਕਿ ਮੌਤਾਂ ਹੀ ਇਸ ਤਰ੍ਹਾਂ ਨਾਲ ਹੋਇਆ ਕਰਨਗੀਆਂ । ਹੁਣ ਵੀ ਦੇਖਦੇ ਹਾਂ ਕਿ ਕਿਤੇ 20 ਬੰਦੇ ਮਾਰ ਦਿਤੇ, ਕਿਤੇ 30 ਬੰਦੇ ਮਾਰ ਦਿੱਤੇ । ਫਿਰ ਤਾਂ ਸਮਾਂ ਸ਼ਰਧਾਂਜਲੀਆਂ ਭੇਂਟ ਕਰਨ ਤੇ ਹੀ ਲੱਗਿਆ ਕਰੇਗਾ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਾਰਿਆਂ ਦੇ ਸੁਝਾਉ ਲੈ ਕੇ, ਵਿਚਾਰ ਲੈ ਕੇ ਕਾਨੂੰਨ ਵਿਚ ਤਰਮੀਮ ਕਰੇ ਤਾਂ ਕਿ ਕੋਈ ਬੰਦਾ ਗਲਤ ਢੰਗ ਨਾਲ ਗੱਡੀ ਨਾ ਚਲਾ ਸਕੇ, ਸ਼ਰਾਬ ਪੀ ਕੇ ਨਾ ਚਲਾ ਸਕੇ । ਫਿਰ ਇਹ ਵੀ ਦੇਖਿਆ ਗਿਆ ਹੈ ਕਿ ਜਿਹੜੇ ਐਕਸੀਡੈਂਟ ਹਨ, ਉਹ ਕਿਸੇ ਨੂੰ ਪਾਬੰਦ ਵੀ ਨਹੀਂ ਕਰਦੇ । ਰੋਡਵੇਜ਼ ਵਿਚ ਅਸੀਂ ਦੇਖ ਸਕਦੇ ਹਾਂ, ਜਿੰਨ੍ਹਾਂ ਨੇ 20-20 ਬੰਦੇ ਵੀ ਮਾਰੇ ਹਨ ਐਕਸੀਡੈਂਟਾਂ ਵਿਚ, 10-10 ਵਾਰੀ ਐਕਸੀਡੈਂਟ ਕੀਤੇ ਹੋਏ ਹਨ, ਉਹ ਵੀ ਹਾਲੇ ਨੌਕਰੀਆਂ ਕਰਦੇ ਪਏ ਹਨ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅਪ ਕਰੋ ਜੀ !

**ਸਰਦਾਰ ਬਲਦੇਵ ਸਿੰਘ ਖਿਆਲਾ** : ਕੋਈ 10-12 ਐਕਸੀਡੈਂਟ ਕਰਕੇ ਵੀ ਨੌਕਰੀ ਕਰ ਰਿਹਾ ਹੈ । ਇਹ ਕਾਨੂੰਨ ਵੀ ਹੋਣਾ ਚਾਹੀਦਾ ਹੈ ਕਿ ਜੇ ਕੋਈ 2 ਵਾਰੀ ਐਕਸੀ-ਡੈਂਟ ਕਰ ਦੇਵੇ ਤਾਂ ਉਸ ਦਾ ਲਾਇਸੰਸ ਕੈਂਸਲ ਕਰ ਦਿੱਤਾ ਜਾਵੇ । ਚਾਹੇ 3-4 ਸਾਲਾਂ ਵਾਸਤੇ ਹੀ ਕਰ ਦਿਉ, ਲੇਕਿਨ ਐਕਸੀਡੈਂਟਲ ਬੰਦੇ ਦਾ ਲਾਇਸੰਸ ਜ਼ਰੂਰ ਕੈਂਸਲ ਕਰੋ । ਇਹ ਵੀ ਗੱਲ ਹੋਵੇ ਕਿ ਜਿਹੜਾ ਕੋਈ 4 ਤੋਂ ਵੱਧ ਐਕਸੀਡੈਂਟ ਕਰੇ, ਉਸ ਦਾ ਲਾਇਸੰਸ ਬਿਲਕੁਲ ਹੀ ਖਤਮ ਕਰ ਦਿੱਤਾ ਜਾਵੇ । ਇਸ ਤਰ੍ਹਾਂ ਦੀ ਕਾਨੂੰਨ ਵਿਚ ਸੋਧ ਕੀਤੀ ਜਾਵੇ । ਇਸ ਤਰ੍ਹਾਂ ਦੇ ਕਦਮ ਚੁਕਣ ਨਾਲ ਐਕਸੀਡੈਂਟਲ ਮੌਤਾਂ ਦੀ ਗਿਣਤੀ

ਘਟ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਕਈ ਪਰਿਵਾਰਾਂ ਦੇ ਪਰਿਵਾਰ ਇਸ ਕਰਕੇ ਤਬਾਹ ਹੋ ਰਹੇ ਹਨ। ਗਲਤ ਤੌਰ ਤਰੀਕੇ ਨਾਲ ਗੱਡੀਆਂ ਚਲਾਈਆਂ ਜਾ ਰਹੀਆਂ ਹਨ, ਅਨਆਥੋਰਾਈਜ਼ਡ ਬੰਦੇ ਗੱਡੀਆਂ ਚਲਾ ਰਹੇ ਹਨ। ਇਸ ਲਈ ਕਾਨੂੰਨ ਵਿਚ ਵੱਧ ਤੋਂ ਵੱਧ ਤਬਦੀਲੀ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਕਰਨੀ ਚਾਹੀਦੀ ਹੈ। ਚਾਹੇ ਕੋਈ ਕਮੇਟੀ ਬਣਾ ਕੇ ਵਿਚਾਰ ਲਿਆ ਜਾਵੇ ਲੇਕਿਨ ਕਾਨੂੰਨ ਵਿਚ ਤਬਦੀਲੀ ਜ਼ਰੂਰ ਕਰਨੀ ਚਾਹੀਦੀ ਹੈ। ਧੰਨਵਾਦ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਜਿਹੜਾ ਇਕ ਬਹੁਤ ਹੀ ਅਹਿਮ ਮਤਾ ਭੈਣ ਜੀ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਹਾਊਸ ਵਿਚ ਲਿਆਂਦਾ ਹੈ, ਤੁਸੀਂ ਮੈਨੂੰ ਵੀ ਉਸ ਮਤੇ ਤੇ ਆਪਣੇ ਵਿਚਾਰ ਰੱਖਣ ਦਾ ਸਮਾਂ ਦਿੱਤਾ ਹੈ। ਇਹ ਮਤਾ ਹੈ ਤਾਂ ਬੜਾ ਸਾਦਾ ਲੇਕਿਨ ਇਸ ਦਾ ਅਰਥ ਬੜਾ ਮਹੱਤਵ ਪੂਰਨ ਹੈ ਪਰ ਮੈਂ ਸਮਝਦਾ ਹਾਂ ਕਿ ਸਾਡੇ ਹੀ ਕੁਝ ਮੈਂਬਰ ਸਾਹਿਬਾਨ ਨੇ, ਰੂਲਿੰਗ ਪਾਰਟੀ ਦੇ ਮੈਂਬਰ ਸਾਹਿਬਾਨ ਨੇ ਇਸ ਨੂੰ ਕਿਸੇ ਹੋਰ ਸੈਂਸ ਵਿਚ ਲਿਆ ਹੈ। ਇਸ ਮਤੇ ਵਿਚ ਬੜੀ ਸਾਦੀ ਗੱਲ ਲਿਖੀ ਹੈ—

"For protection to those persons from undue harassment who render timely help to the victims of road accidents by bringing them to hospitals for providing them immediate medical aid."

ਬਹੁਤ ਹੀ ਸਾਦੀ ਗੱਲ ਲਿਖੀ ਹੈ ਲੇਕਿਨ ਇਸ ਦਾ ਸਾਡੀ ਡੇ-ਟੂ ਡੇ-ਲਾਈਫ ਵਿਚ ਬਹੁਤ ਵੱਡਾ ਮਹੱਤਵ ਹੈ। ਮੈਂ ਭੈਣ ਜੀ ਦਾ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਐਸਾ ਮਤਾ ਹਾਊਸ ਵਿਚ ਲਿਆਂਦਾ ਹੈ। ਮੈਂ ਆਪਣੀ ਪਾਰਟੀ ਵੱਲੋਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਦੇ ਪੱਖ ਦੇ ਜੋ ਲੋਕ ਹਨ, ਉਹ ਸਾਡੇ ਲਿਆਂਦੇ ਗਏ ਮਤਿਆਂ ਨੂੰ ਤਾਂ ਟਾਕ ਆਊਟ ਕਰ ਸਕਦੇ ਹਨ, ਉਨ੍ਹਾਂ ਦਾ ਵਿਰੋਧ ਵੀ ਕਰ ਦਿੰਦੇ ਹਨ ਲੇਕਿਨ ਜਿਹੜਾ ਮਤਾ ਇਨ੍ਹਾਂ ਦੇ ਆਪਣੇ ਇਕ ਬਹੁਤ ਹੀ ਆਨਰੇਬਲ ਮੈਂਬਰ ਵੱਲੋਂ ਲਿਆਂਦਾ ਗਿਆ ਹੈ, ਉਸ ਮਤੇ ਦਾ ਵਿਰੋਧ ਕਰਨ ਦਾ ਯਤਨ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਸਿਵਾਏ ਵਿਰੋਧ ਕਰਨ ਦੇ ਹੋਰ ਕੋਈ ਗੱਲ ਇਨ੍ਹਾਂ ਕੋਲ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੇ ਮੇਰੇ ਦੋਸਤਾਂ ਨੇ ਮੇਰੇ ਤੋਂ ਪਹਿਲਾਂ ਆਪਣੇ ਵੱਖ ਵੱਖ ਵਿਚਾਰ ਇਸ ਮਤੇ ਬਾਰੇ ਲਿਆਂਦੇ ਹਨ। ਮੈਂ ਵੀ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਸਾਡੇ ਕਾਂਝਲਾ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਕਾਨੂੰਨ ਹਨ, ਬਹੁਤ ਹਨ, ਇਸ ਗਲ ਤੇ ਮੈਂ ਉਨ੍ਹਾਂ ਨਾਲ ਪਾਰਟਲੀ ਸਹਿਮਤ ਹੁੰਦਾ ਹਾਂ ਅਤੇ ਨਾਲ ਹੀ ਉਨ੍ਹਾਂ ਕਿਹਾ ਹੈ ਕਿ ਇਨ੍ਹਾਂ ਕਾਨੂੰਨਾਂ ਦੀ ਇੰਪਲੀਮੈਂਟੇਸ਼ਨ ਨਹੀਂ ਹੁੰਦੀ। ਪਰ ਇੰਪਲੀਮੈਂਟੇਸ਼ਨ ਕਿਸਨੇ ਕਰਨੀ ਹੁੰਦੀ ਹੈ ? ਇਸ ਦੇ ਲਈ ਤਾਂ ਸਰਕਾਰ ਦੀ ਵਿੱਲ ਹੋਣੀ ਚਾਹੀਦੀ ਹੈ ਕਿ ਕਾਨੂੰਨਾਂ ਦੀ ਇੰਪਲੀਮੈਂਟੇਸ਼ਨ ਸਹੀ ਤੋਰ ਤੇ ਕੀਤੀ ਜਾਵੇ ਤਾਂਕਿ ਲੋਕਾਂ ਨੂੰ ਹਿਊਮੀਲੀਏਸ਼ਨ ਦਾ ਸਾਹਮਣਾ ਨਾ ਕਰਨਾ ਪਵੇ. ਉਨ੍ਹਾਂ ਦੀ ਹੈਰਾਸਮੈਂਟ ਨਾ ਹੋਵੇ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਠੀਕ ਢੰਗ ਨਾਲ ਹੋ ਸਕੇ। ਕਾਂਝਲਾ ਸਾਹਿਬ ਨੇ ਇਹ ਗੱਲ ਤਾਂ ਮੰਨ ਲਈ ਲੇਕਿਨ ਇਹ ਸਮਝਦਿਆਂ ਹੋਇਆਂ

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਕਿ ਇਹ ਤਾਂ ਇਕ ਬੜਾ ਸਾਦਾ ਜਿਹਾ ਮਤਾ ਹੈ ਇਸ ਦਾ ਵਿਰੋਧ ਕਰ ਦਿੱਤਾ । ਇਸ ਮਤੇ ਦਾ ਵਿਰੋਧ ਕਰਨ ਦੀ ਬਜਾਏ ਉਨ੍ਹਾਂ ਨੂੰ ਚਾਹੀਦਾ ਸੀ ਕਿ ਉਹ ਇਸ ਮਤੇ ਦੀ ਪ੍ਰੋੜਤਾ ਕਰਦੇ ਤਾਂ ਜੋ ਜਿਥੋਂ ਤੱਕ ਵੀ ਸੰਭਵ ਹੋਵੇ, ਰੋਡ ਡਿਸਪਲਿਨ ਲਿਆਂਦਾ ਜਾ ਸਕੇ, ਅਤੇ ਸੜਕਾਂ ਦੀ ਉਸਾਰੀ ਵਿਚ ਇੰਪਰੂਵਮੈਂਟ ਲਿਆਂਦੀ ਜਾ ਸਕੇ, ਬਨਿਸਬਤ ਇਸ ਦੇ ਕਿ ਇਸ ਮਤੇ ਨੂੰ ਪੁਲੀਟੀਕਲ ਟਿੰਜ ਦੇਈਏ ਜਾਂ ਪੁਲੀਟੀਕਲ ਸੋਚ ਦੇਈਏ ।

ਇਸ ਮਤੇ ਦੇ ਪਿੱਛੇ ਜੋ ਮੇਰੇ ਭੈਣ ਜੀ ਦੀ ਸੋਚ ਹੈ, ਉਹ ਇਕ ਬਹੁਤ ਹੀ ਗਹਿਰਾਈਆਂ ਭਰੀ ਹੈ । ਅਸੀਂ ਸਾਰੇ ਰੋਜ ਹੀ ਸੜਕਾਂ ਤੇ ਟਰੈਵਲ ਕਰਦੇ ਹਾਂ ਜਦੋਂ ਵੀ ਕਿਸੇ ਵਿਅਕਤੀ ਨੂੰ ਐਕਸੀਡੈਂਟ ਦੇ ਨਾਲ ਹਿੱਟ ਕੀਤਾ ਹੋਇਆ ਵੇਖਦੇ ਹਾਂ ਤਾਂ ਮਨ ਨੂੰ ਬੜੀ ਤਕਲੀਫ਼ ਹੁੰਦੀ ਹੈ । ਜੇ ਸਾਡੇ ਮਨ ਵਿਚ ਇਹ ਤਕਲੀਫ਼ ਹੁੰਦੀ ਹੈ ਤਾਂ ਕੁਦਰਤੀ ਤੌਰ ਤੇ ਜੋ ਦੂਸਰੇ ਸ਼ਹਿਰੀ ਹਨ, ਉਨ੍ਹਾਂ ਨੂੰ ਵੀ ਹੁੰਦੀ ਹੋਵੇਗੀ ਅਤੇ ਉਹ ਚਾਹੁੰਦੇ ਹਨ ਕਿ ਇਸ ਮੌਕੇ ਤੇ ਮਦਦ ਕੀਤੀ ਜਾਵੇ । ਤਿਕਸ਼ਨ ਸੂਦ ਜੀ ਇਕ ਐਡਵੋਕੇਟ ਹਨ ਅਤੇ ਮੇਰੇ ਤੋਂ ਜ਼ਿਆਦਾ ਜਾਣਦੇ ਹਨ, ਉਨ੍ਹਾਂ ਨੇ ਵੀ ਕਿਹਾ ਹੈ ਕਿ ਜਿਹੜਾ ਵਿਅਕਤੀ ਅਜਿਹੇ ਮੌਕੇ ਤੇ ਮਦਦ ਕਰਦਾ ਹੈ, ਜ਼ਖਮੀ ਵਿਅਕਤੀ ਨੂੰ ਹਸਪਤਾਲ ਲਿਜਾਂਦਾ ਹੈ ਤਾਂ ਸਭ ਤੋਂ ਪਹਿਲਾਂ ਉਸ ਨੂੰ ਹੀ ਹੈਰਾਸ ਕੀਤਾ ਜਾਂਦਾ ਹੈ, ਬਜਾਏ ਇਸ ਦੇ ਕਿ ਪਹਿਲਾਂ ਜ਼ਖਮੀ ਵਿਅਕਤੀ ਦਾ ਇਲਾਜ ਸ਼ੁਰੂ ਕੀਤਾ ਜਾਵੇ । ਸਫਰ ਕਰਦਿਆਂ ਇਸ ਤਰ੍ਹਾਂ ਦੇ ਬਹੁਤ ਸਾਰੇ ਮੌਕੇ ਮੇਰੇ ਸਾਹਮਣੇ ਵੀ ਆਏ । ਪਿਛੇ ਜਿਹੇ ਇਹੋ ਜਿਹੀ ਇਕ ਦੁਰਘਟਨਾ ਘਟੀ । ਮੈਂ ਖਰੜ ਕੋਲ ਆ ਰਿਹਾ ਸੀ ਤਾਂ ਉਥੋਂ ਇਕ ਲੈਫਟੀਨੈਂਟ ਕਰਨਲ, ਉਸ ਦੀ ਬੀਵੀ ਅਤੇ ਉਸ ਦੇ ਬੱਚੇ ਚੰਡੀਗੜ੍ਹ ਨੂੰ ਆ ਰਹੇ ਸਨ । ਉਨ੍ਹਾਂ ਦਾ ਇਕ ਟਰੱਕ ਨਾਲ ਐਕਸੀਡੈਂਟ ਹੋ ਗਿਆ । ਉਸ ਦੀ ਬੀਵੀ ਨੂੰ ਇਸ ਐਕਸੀਡੈਂਟ ਵਿਚ ਕਾਫੀ ਚੋਟਾਂ ਲੱਗੀਆਂ । ਉਨ੍ਹਾਂ ਦੇ ਬਚਾਓ ਲਈ ਮੈਂ ਰੁਕ ਗਿਆ । ਮੇਰੀ ਬੀਵੀ ਵੀ ਮੇਰੇ ਨਾਲ ਸੀ । ਐਜ਼ ਏ ਜੇਸਚਰ ਮੈਂ ਉਨ੍ਹਾਂ ਨੂੰ 16 ਸੈਕਟਰ ਦੇ ਜਨਰਲ ਹਸਪਤਾਲ ਵਿਚ ਲੈ ਆਇਆ । ਉਥੇ ਐਮਰਜੈਂਸੀ ਵਿਚ ਜਿਹੜੇ ਡਾਕਟਰ ਡਿਊਟੀ ਤੇ ਸਨ, ਉਨ੍ਹਾਂ ਨੂੰ ਮੈਂ ਬੇਨਤੀ ਕੀਤੀ ਕਿ ਇਨ੍ਹਾਂ ਦਾ ਟਰੀਟਮੈਂਟ ਕਰੋ । ਬਜਾਏ ਟਰੀਟਮੈਂਟ ਕਰਨ ਦੇ ਉਲਟਾ ਉਨ੍ਹਾਂ ਨੇ ਇਹ ਸਵਾਲ ਕਰਨੇ ਸ਼ੁਰੂ ਕਰ ਦਿੱਤੇ ਕਿ ਇਹ ਐਕਸੀਡੈਂਟ ਕਿਥੇ ਹੋਇਆ ਅਤੇ ਐਫ. ਆਈ. ਆਰ. ਲਿਖੀ ਗਈ ਜਾਂ ਨਹੀਂ । ਮੇਰੀ ਉਨ੍ਹਾਂ ਨਾਲ ਕਾਫੀ ਗਰਮੀ-ਸਰਦੀ ਵੀ ਹੋਈ ਅਤੇ ਅਖੀਰ ਮੈਂ ਆਪਣੀ ਆਈਡੈਂਟਿਟੀ ਉਨ੍ਹਾਂ ਨੂੰ ਡਿਸਕਲੋਜ਼ ਕੀਤੀ । ਮੈਂ ਉਨ੍ਹਾਂ ਨੂੰ ਕਿਹਾ ਕਿ ਪਹਿਲਾਂ ਟਰੀਟਮੈਂਟ ਕਰੋ ਅਤੇ ਬਾਕੀ ਗੱਲਾਂ ਬਾਦ ਵਿਚ ਪੁੱਛੋ ।

ਸੋ, ਇਹ ਮਤਾ ਬਹੁਤ ਜ਼ਰੂਰੀ ਹੈ । ਇਹੀ ਨਹੀਂ, ਬਲਕਿ ਹੋਰ ਵੀ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਬਹੁਤ ਸਾਰੇ ਕਾਰਣ ਹੋ ਸਕਦੇ ਹਨ । ਸੜਕਾਂ ਵੀ ਇਕ ਵੱਡਾ ਕਾਰਣ ਹੋ ਸਕਦੀਆਂ ਹਨ । ਉਨ੍ਹਾਂ ਦੀ ਰਿਪੇਅਰ ਠੀਕ ਨਹੀਂ ਹੋਈ ਜਾਂ ਉਹ ਠੀਕ ਤਰ੍ਹਾਂ ਨਾਲ ਬਣੀਆਂ ਹੀ ਨਹੀਂ । ਈਵਨ ਬਰਮਜ਼ ਦੀ ਐਨਕਰੋਚਮੈਂਟ ਵੀ ਕੀਤੀ ਜਾਂਦੀ ਹੈ । ਪੀ. ਡਬਲਿਯੂ. ਡੀ. ਦੇ ਐਸ.ਈ., ਐਕਸੀਅਨ, ਐਸ. ਡੀ. ਓ. ਜਾਂ ਓਵਰਸੀਅਰ ਵੀ ਉਥੋਂ ਲੰਘਦੇ ਹਨ ਲੇਕਿਨ ਉਨ੍ਹਾਂ ਦੀ

ਕਦੀ ਇਹ ਵਿੱਲ ਨਹੀਂ ਹੁੰਦੀ ਕਿ ਇਸ ਐਨਕਰੋਚਮੈਂਟ ਨੂੰ ਦੂਰ ਕਰਵਾ ਦੇਈਏ । ਇਸ ਤਰ੍ਹਾਂ ਦੀ ਵਿੱਲ ਹੈ ਹੀ ਨਹੀਂ ਹੈ, ਸੋਚ ਹੈ ਹੀ ਨਹੀਂ ਹੈ । ਕਾਨੂੰਨ ਬਣਾਉਣ ਦੇ ਨਾਲ ਨਾਲ ਇਹ ਸੋਚ ਪੈਦਾ ਕਰਨੀ ਵੀ ਬਹੁਤ ਜ਼ਰੂਰੀ ਹੈ । ਸੜਕਾਂ ਦੀ ਰਿਪੇਅਰ ਕਰਨੀ ਵੀ ਬਹੁਤ ਜ਼ਰੂਰੀ ਹੈ । ਅੱਛੇ ਪੁਲ ਬਣਨੇ ਵੀ ਬਹੁਤ ਜਰੂਰੀ ਹਨ । ਜਿਹੜੇ ਵੀ ਸਾਡੇ ਵੱਡੇ ਅਫਸਰ ਹਨ, ਉਹ ਇਸ ਵੱਲ ਧਿਆਨ ਨਹੀਂ ਦਿੰਦੇ ਹਨ । ਠੇਕੇਦਾਰ ਆਪਣੇ ਆਪ ਸੜਕਾਂ ਬਣਾਉਣੀਆਂ ਸ਼ੁਰੂ ਕਰ ਦਿੰਦੇ ਹਨ । ਕੋਈ ਅਫਸਰ ਵੇਖਦਾ ਨਹੀਂ ਕਿ ਉਨ੍ਹਾਂ ਵਿਚ ਕੀ ਨੁਕਸ ਹੈ । ਜਿਹੜੀਆਂ ਛੋਟੀਆਂ ਮੋਟੀਆਂ ਤਕਲੀਫਾਂ ਰੋਜ਼ ਸਾਹਮਣੇ ਆਉਂਦੀਆਂ ਹਨ, ਉਨ੍ਹਾਂ ਨੂੰ ਰੈਕਟੀਫਾਈ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਜਾਂਦੀ ।

ਇਸ ਤੋਂ ਇਲਾਵਾ ਜਿਹੜੀਆਂ ਵੀ ਗੱਡੀਆਂ ਸੜਕਾਂ ਤੇ ਚੱਲਦੀਆਂ ਹਨ, ਉਨ੍ਹਾਂ ਤੇ ਕੋਈ ਰੋਕ ਟੋਕ ਨਹੀਂ ਹੈ । ਤੂੜੀ ਦੇ ਟਰੱਕ ਹੀ ਲੈ ਲਵੋ ਉਨ੍ਹਾਂ ਵਿਚ ਐਨੀ ਜ਼ਿਆਦਾ ਤੂੜੀ ਲੋਡ ਕੀਤੀ ਜਾਂਦੀ ਹੈ ਕਿ ਉਸ ਤੋਂ ਅੱਗੇ ਪਿੱਛੇ ਕੋਈ ਵੇਖ ਹੀ ਨਹੀਂ ਸਕਦਾ । ਉਸ ਟਰੱਕ ਨੂੰ ਓਵਰਟੇਕ ਕਰਨਾ ਵੀ ਬਹੁਤ ਮੁਸ਼ਕਲ ਹੈ । ਕੋਈ ਰੋਡ ਡਿਸ-ਪਲਿਨ ਨਹੀਂ ਹੈ । ਟਰੱਕਾਂ ਪਿਛੇ ਕੋਈ ਲਾਈਟ ਨਹੀਂ ਹੁੰਦੀ । ਅਗਰ ਪਿਛੇ ਲਾਈਟਾਂ ਲਗਾ-ਈਆਂ ਜਾਣ ਤਾਂ ਉਸ ਤੋਂ ਪਤਾ ਲੱਗ ਸਕਦਾ ਹੈ ਕਿ ਅੱਗੇ ਕੌਣ ਜਾ ਰਿਹਾ ਹੈ । ਏਸੇ ਤਰ੍ਹਾਂ ਹੀ ਟਰਾਲੀਆਂ ਦੀ ਗੱਲ ਆਉਂਦੀ ਹੈ ਟਰਾਲੀਆਂ ਦੀ ਗੱਲ ਇਹ ਹੈ ਕਿ ਟਰਾਲੀਆਂ ਜਾਂਦੀਆਂ ਹਨ, ਮਗਰ ਉਨ੍ਹਾਂ ਦੇ ਪਿਛੇ ਕੋਈ ਬੈਕ ਲਾਈਟ ਨਹੀਂ ਹੁੰਦੀ । ਮੈਂ ਪਿਛੇ ਜਿਹੇ ਇਕ ਵਾਰ ਅਖਬਾਰ ਵਿਚ ਪੜ੍ਹਿਆ. ਦੋ ਤਿੰਨ ਵਾਰ ਟਰਾਂਸਪੋਰਟ ਡਿਪਾਰਟਮੈਂਟ ਨੇ ਲੋਕਾਂ ਨੂੰ ਵਾਰਨਿੰਗ ਦਿੱਤੀ ਹੈ ਕਿ ਇਕ ਮਹੀਨੇ ਤੋਂ ਬਾਅਦ ਚਲਾਨ ਕਰਨੇ ਸ਼ੁਰੂ ਕਰ ਦੇਵਾਂਗੇ ਜੇਕਰ ਕਿਸੇ ਨੇ ਆਪਣੀ ਟਰਾਲੀ ਨੂੰ ਬੈਕ ਲਾਈਟ ਨਹੀਂ ਲਗਵਾਈ । ਸੋ ਗੱਲ ਫਿਰ ਇੰਪਲੀਮੈਂਨਟੇਸ਼ਨ ਦੀ ਆਉਂਦੀ ਹੈ । ਇਹ ਚੀਜ਼ ਮੈਂ ਦੋ ਮਹੀਨੇ ਲਗਾਤਾਰ ਪੜ੍ਹਦਾ ਰਿਹਾ ਹਾਂ । ਲੇਕਿਨ ਅੱਜ ਵੀ ਜਿਹੜੀਆਂ ਟਰਾਲੀਆਂ ਚਲਦੀਆਂ ਹਨ, ਉਨ੍ਹਾਂ ਦੇ ਪਿਛੇ ਕੋਈ ਲਾਈਟ ਨਹੀਂ ਲਗਾਈ ਗਈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਨੂੰਨ ਇੰਪਲੀਮੈਂਟ ਕਦੋਂ ਕਰਨੇ ਹਨ । ਜੇਕਰ ਇਹ ਪਹਿਲਾਂ ਹੀ ਇੰਪਲੀਮੈਂਟ ਹੋਏ ਹੁੰਦੇ ਤਾਂ ਅੱਜ ਦਾ ਇਹ ਮਤਾ ਲਿਆਉਣ ਦੀ ਕੋਈ ਲੋੜ ਹੀ ਨਹੀਂ ਪੈਣੀ ਸੀ । ਜੋ ਟਰੱਕ ਰਾਤ ਵੇਲੇ ਚਲਦੇ ਹਨ, ਉਨ੍ਹਾਂ ਦੇ ਪਿੱਛੇ ਵੀ ਲਾਈਟ ਦਾ ਹੋਣਾ ਬਹੁਤ ਜ਼ਰੂਰੀ ਹੈ । ਰੈਡ ਲਾਈਟ ਲਗਣੀ ਬਹੁਤ ਜ਼ਰੂਰੀ ਹੈ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ ਕਿ ਕੋਈ ਟਰੱਕ ਜਾਂ ਟਰਾਲੀ ਜਾ ਰਹੀ ਹੈ । ਟਰੱਕਾਂ ਦੇ ਮਗਰ ਬਹੁਤ ਲੰਮਾ ਲੰਮਾ ਸਰੀਆ ਲੱਦਿਆ ਹੋਇਆ ਹੁੰਦਾ ਹੈ, ਉਹ ਓਵਰ-ਲੋਡ ਚਲਦੇ ਹਨ ਪਰ ਕਿਉਂਕਿ ਉਨ੍ਹਾਂ ਦੇ ਮਗਰ ਕੋਈ ਰੈਡ ਲਾਈਟ ਨਹੀਂ ਹੁੰਦੀ ਜਿਸ ਕਰਕੇ ਜਿਹੜੀ ਕੋਈ ਗੱਡੀ/ਕਾਰ ਪਿਛੋਂ ਉਸ ਨੂੰ ਓਵਰ-ਟੇਕ ਕਰ ਰਹੀ ਹੁੰਦੀ ਹੈ, ਉਹ ਸਿੱਧੀ ਜਾਕੇ ਮਗਰੋਂ ਉਸਦੇ ਵਿਚ ਵਜਦੀ ਹੈ, ਜਿਸ ਨਾਲ ਕਾਰ ਦੇ ਵਿੱਚ ਬੈਠੇ ਚਾਰੇ ਦੇ ਚਾਰੇ ਆਦਮੀ ਮੌਕੇ ਤੇ ਹੀ ਮਰ ਜਾਂਦੇ ਹਨ, ਦੁਰਘਟਨਾ ਦਾ ਸ਼ਿਕਾਰ ਹੋ ਜਾਂਦੇ ਹਨ । ਇਨ੍ਹਾਂ ਟਰੱਕਾਂ ਟਰਾਲੀਆਂ ਵਾਲਿਆਂ ਨੂੰ ਕੋਈ ਪੁੱਛਣ ਵਾਲਾ ਹੀ ਨਹੀਂ । ਇਸ ਕਰਕੇ ਇਹ ਮਤਾ ਬਹੁਤ ਜ਼ਰੂਰੀ ਹੈ ।

ਡਿਪਟੀ ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਜਿਹੜੇ ਗੌਰਮਿੰਟ ਡਿਊਟੀ ਤੇ ਹੁੰਦੇ ਹਨ.

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਓਹ ਵੀ ਰਾਤ ਦੇ ਵੇਲੇ ਡਿਪਰ ਦੀ ਕੋਈ ਵਰਤੋਂ ਨਹੀਂ ਕਰਦੇ । ਨਾ ਹੀ ਅਜਿਹਾ ਕਰਨ ਵਾਸਤੇ ਗੱਡੀਆਂ ਨੂੰ ਮਜਬੂਰ ਕਰਦੇ ਹਨ । ਮੈਂ ਸਰਕਾਰ ਨੂੰ ਪੁੱਛਦਾ ਹਾਂ ਕਿ ਸਾਡੇ ਟਰੈਫਿਕ ਵਾਲਿਆਂ ਨੇ ਕਿੰਨੀ ਵਾਰ ਐਨਸ਼ੋਅਰ ਕੀਤਾ ਹੈ ਕਿ ਡਿਪਰ ਦੀ ਵਰਤੋਂ ਕੀਤੀ ਜਾਵੇ ? ਕੀ ਕਦੇ ਉਨ੍ਹਾਂ ਨੇ ਇਸ ਬਾਰੇ ਗੱਡੀਆਂ ਵਾਲਿਆਂ ਦੀ ਪੁੱਛ ਗਿੱਛ ਕੀਤੀ ਹੈ । ਜੇਕਰ ਇਨ੍ਹਾਂ ਗੱਲਾਂ ਵੱਲ ਧਿਆਨ ਦਿੱਤਾ ਜਾਵੇ ਤਾਂ ਦੁਰਘਟਨਾਵਾਂ ਦਾ ਵੀ ਸਮਾਧਾਨ ਹੋ ਸਕਦਾ ਹੈ ।

**ਸ਼੍ਰੀ ਡਿਪਟੀ ਸਪੀਕਰ** : ਵਾਈਂਡ-ਅੱਪ ਕਰੋ ਪਲੀਜ਼ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਸੜਕਾਂ ਤੇ ਟਰੈਫਿਕ ਵੀ ਹੁਣ ਬਹੁਤ ਵਧ ਗਿਆ ਹੈ, ਇਸ ਕਰਕੇ ਸੜਕਾਂ ਨੂੰ ਹੋਰ ਚੋੜਾ ਵੀ ਕਰਨਾ ਚਾਹੀਦਾ ਹੈ । ਸੜਕਾਂ ਘੱਟ ਚੋੜੀਆਂ ਹੋਣ ਕਾਰਨ ਵੀ ਰੋਡ ਐਕਸੀਡੈਂਟ ਹੁੰਦੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਪਲੀਜ਼ ਵਾਈਂਡ-ਅੱਪ ਕਰੋ ਜੀ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਜੋ ਮੇਰੇ ਭੈਣ ਜੀ ਇਹ ਜਿਹੜਾ ਮਤਾ ਲੈ ਕੇ ਆਏ ਹਨ ਮੈਂ ਆਪਣੀ ਪਾਰਟੀ ਵੱਲੋਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਅਸੀਂ ਚਾਹੁੰਦੇ ਹਾਂ ਕਿ ਇਸ ਨੂੰ ਟਾਕ-ਆਊਟ ਨਾ ਕੀਤਾ ਜਾਵੇ ਔਰ ਇਸ ਨੂੰ ਪਾਸ ਕੀਤਾ ਜਾਵੇ । ਜੈ ਹਿੰਦ । ਧੰਨਵਾਦ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਭੈਣ ਜੀ ਨੇ ਅੱਜ ਮਤਾ ਲੈ ਕੇ ਆਂਦਾ ਹੈ ਕਿ ਜਿਹੜੇ ਐਕਸੀਡੈਂਟ ਹੋ ਰਹੇ ਸਨ, ਜਿਹੜੇ ਉਨ੍ਹਾਂ ਵਿਚ ਜ਼ਖਮੀਆਂ ਦੀ ਹਮਦਰਦੀ ਕਰਦੇ ਹਨ, ਉਨ੍ਹਾਂ ਨੂੰ ਕਾਨੂੰਨੀ ਉਲਝਣਾਂ ਤੋਂ ਬਚਾਇਆ ਜਾਵੇ ਔਰ ਉਨ੍ਹਾਂ ਨੂੰ ਕਿਸੇ ਕਿਸਮ ਦੀ ਕੋਈ ਪ੍ਰੇਸ਼ਾਨੀ ਨਾ ਆਵੇ । ਇਹ ਇਸ ਮਤੇ ਦਾ ਇਕ ਹਿੱਸਾ ਹੈ । ਡਿਪਟੀ ਸਪੀਕਰ ਸਾਹਿਬ ਜਿਥੋਂ ਤੱਕ ਹਮਦਰਦੀ ਦੀ ਗੱਲ ਹੈ, ਇਸ ਵਿਚ ਕੋਈ ਸ਼ੱਕ ਨਹੀਂ ਕਿ ਹਿੰਦੁਸਤਾਨ ਦੇ ਵਿਚ ਇਹ ਇਕ ਪਰੰਪਰਾ ਹੈ ਕਿ ਜਦੋਂ ਵੀ ਕੋਈ ਐਕਸੀਡੈਂਟ ਹੁੰਦਾ ਹੈ ਤਾਂ ਕੋਈ ਉਥੇ ਖੜ੍ਹਨ ਨੂੰ ਵੀ ਤਿਆਰ ਨਹੀਂ ਹੁੰਦਾ । ਇਸ ਦੇ ਦੋ ਤਿੰਨ ਕਾਰਨ ਹੁੰਦੇ ਹਨ । ਲੋਕਾਂ ਦੇ ਆਪਣੇ ਨਿੱਜੀ ਰੁਝੇਵੇਂ ਵੀ ਇਕ ਕਾਰਨ ਹਨ । ਲੋਕਾਂ ਨੂੰ ਇਕ ਦੂਜੇ ਪ੍ਰਤੀ ਹਮਦਰਦੀ ਵੀ ਘੱਟ ਹੈ । ਠੀਕ ਹੈ ਕੁਝ ਲੋਕ ਹਨ, ਜੋ ਹਮਦਰਦੀ ਕਰਨਾ ਚਾਹੁੰਦੇ ਹਨ ਪਰ ਉਹ ਪੁਲਿਸ ਦੀਆਂ ਜ਼ਿਆਦਤੀਆਂ ਤੋਂ ਡਰਦੇ ਮਾਰੇ ਹੈਲਪ ਨਹੀਂ ਕਰਦੇ । ਇਸ ਸਭ ਦੇ ਬਾਵਜੂਦ ਵੀ ਕੁਝ ਅਜਿਹੇ ਲੋਕ ਹਨ ਜੋ ਫਿਰ ਵੀ ਇਸ ਚੈਲੰਜ ਨੂੰ ਪ੍ਰਵਾਨ ਕਰਦੇ ਹਨ ਔਰ ਦੁਰਘਟਨਾ ਦਾ ਸ਼ਿਕਾਰ ਹੋਏ ਵਿਅਕਤੀ ਨੂੰ ਹਸਪਤਾਲ ਲੈ ਕੇ ਜਾਂਦੇ ਹਨ । ਮੈਂ ਆਪ ਦੇਖਿਆ ਹੈ ਅਤੇ ਬਹੁਤ ਪਰਚਾਰ ਵੀ ਹੋਇਆ ਹੈ ਕਿ ਜੇ ਕੋਈ ਐਕਸੀਡੈਂਟ ਹੋ ਜਾਵੇ ਤਾਂ ਲੋਕ ਇਕ ਦੂਜੇ ਨੂੰ ਹਸਪਤਾਲ ਲੈ ਕੇ ਜਾਂਦੇ ਹਨ । ਇਹ ਇਸ ਕਰਕੇ ਹੈ ਕਿਉਂਕਿ ਲੋਕਾਂ ਦੇ ਵਿਚ ਪਿਆਰ ਵਧਿਆ ਹੈ । ਮੈਂ ਦਇਆ ਨੰਦ ਹਸਪਤਾਲ

ਜਾ ਕੇ ਦੇਖਿਆ ਹੈ ਕਿ ਲੋਕ ਆਪਣੇ ਕੋਲੋਂ ਬਲੱਡ ਵੀ ਦਿੰਦੇ ਹਨ ਜੇ ਦੁਰਘਟਨਾ ਹੋਏ ਵਿਅਕਤੀ ਦਾ ਕੋਈ ਰਿਸ਼ਤੇਦਾਰ ਨਹੀਂ ਪਹੁੰਚਦਾ । ਬਹੁਤ ਸਾਰੀਆਂ ਅਜਿਹੀਆਂ ਸੰਸਥਾਵਾਂ ਹਨ ਜੋ ਇਸ ਤਰ੍ਹਾਂ ਲੋਕ ਭਲਾਈ ਕਰਦੀਆਂ ਹਨ, ਮਨੁੱਖਤਾ ਦੀ ਸੇਵਾ ਕਰਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਜੇ ਆਪਾਂ ਕਾਨੂੰਨਾਂ ਦੇ ਚੱਕਰ ਵਿੱਚ ਪੈ ਗਏ ਤਾਂ ਉਸ ਦਾ ਓਨਾ ਫਾਇਦਾ ਨਹੀਂ ਹੋਣਾ, ਸਗੋਂ ਲੋਕਾਂ ਅੰਦਰ ਸਦਭਾਵਨਾ ਅਤੇ ਪਿਆਰ ਪੈਦਾ ਕਰਨ ਦੀ ਜ਼ਰੂਰਤ ਹੈ । ਕਾਨੂੰਨ ਤਾਂ ਪਹਿਲਾਂ ਹੀ ਬਹੁਤ ਬਣੇ ਪਏ ਹਨ । ਮਨੁੱਖਤਾ ਦੇ ਨਾਲ ਪਿਆਰ ਕਰਨਾ ਬਹੁਤ ਜ਼ਰੂਰੀ ਹੈ । ਮਨੁੱਖਤਾ ਦੀਆਂ ਸਮੱਸਿਆਵਾਂ, ਮੁਸ਼ਕਲਾਂ ਨੂੰ ਖਤਮ ਕਰਨ ਵਾਸਤੇ ਮਨੁਖ ਹੀ ਪੈਦਾ ਹੋਇਆ ਹੈ । ਇਨਸਾਨ ਹੀ ਦੂਸਰੇ ਦੀਆਂ ਮੁਸ਼ਕਲਾਂ ਨੂੰ ਘੱਟ ਕਰ ਸਕਦਾ ਹੈ । ਆਪਾਂ ਆਮ ਤੌਰ ਤੇ ਵਿਦੇਸ਼ਾਂ ਦੀਆਂ ਗੱਲਾਂ ਕਰਦੇ ਹਾਂ । ਸਾਨੂੰ ਉਨ੍ਹਾਂ ਦੀਆਂ ਗੱਲਾਂ ਬਹੁਤ ਚੰਗੀਆਂ ਲੱਗਦੀਆਂ ਹਨ । ਉਨ੍ਹਾਂ ਕੋਲ ਸਾਡੇ ਨਾਲੋਂ ਸਾਧਨ ਵਧੇਰੇ ਹਨ, ਸਾਡੇ ਕੋਲ ਓਨਾ ਪੈਸਾ ਨਹੀਂ ਹੈ ਕਿ ਅਸੀਂ ਉਹੋ ਜਿਹੇ ਹਾਲਾਤ ਪੈਦਾ ਕਰ ਸਕੀਏ । ਕੁਝ ਸਾਡੇ ਕੋਲ ਉਹ ਪਿਆਰ ਵੀ ਨਹੀਂ ਹੈ ਜੋ ਕਾਰਨ ਵਿੱਚ ਹੈ । ਮੈਂ ਇੰਗਲੈਂਡ ਕੈਨੇਡਾ, ਅਮਰੀਕਾ ਅਤੇ ਹੋਰ ਕਈ ਮੁਲਕਾਂ ਵਿੱਚ ਵੀ ਜਾ ਕੇ ਦੇਖਿਆ ਹੈ । ਟਰਾਂਸਪੋਰਟ ਦੇ ਲਿਹਾਜ ਨਾਲ ਪੰਜਾਬ ਹਿੰਦੁਸਤਾਨ ਦਾ ਸਭ ਤੋਂ ਅਮੀਰ ਸੂਬਾ ਹੈ । ਇਥੇ ਸਭ ਤੋਂ ਵੱਧ ਟਰਾਂਸਪੋਰਟ ਹੈ, ਜਿਸ ਕਰਕੇ ਪੰਜਾਬ ਵਿਚ ਹਿੰਦੁਸਤਾਨ ਦੇ ਦੂਸਰੇ ਸੂਬਿਆਂ ਨਾਲੋਂ ਵਧੇਰੇ ਐਕਸੀਡੈਂਟ ਹੁੰਦੇ ਹਨ । ਦੂਸਰੇ ਸੂਬਿਆਂ ਵਿਚ ਜਾਂ ਪਹਾੜੀ ਇਲਾਕਿਆਂ ਵਿਚ ਤਾਂ ਬੱਸ ਜਾਂ ਟਰੱਕ ਦਰਿਆ ਵਿਚ ਡਿੱਗ ਪਿਆ ਜਾਂ ਸਲਿਪ ਕਰਕੇ ਖੱਡ ਵਿਚ ਡਿਗ ਪਿਆ ਤੇ ਇਕੱਠਾ ਹੀ ਨੁਕਸਾਨ ਹੋ ਜਾਂਦਾ ਹੈ ਪਰ ਪੰਜਾਬ ਵਿਚ ਮੌਤਾਂ ਐਕਸੀਡੈਂਟ ਪੱਖੋਂ ਹੁੰਦੀਆਂ ਹਨ । ਵਿਦੇਸ਼ਾਂ ਵਿਚ ਪੰਜਾਬ ਦੇ ਨਾਲੋਂ ਬਹੁਤ ਜ਼ਿਆਦਾ ਟਰੈਫਿਕ ਹੁੰਦਾ ਹੈ ਅਤੇ ਬੜਾ ਸੰਘਣਾ ਟਰੈਫਿਕ ਹੁੰਦਾ ਹੈ । ਇੰਗਲੈਂਡ ਅਤੇ ਅਮਰੀਕਾ ਵਿਚ ਬੜਾ ਸੰਘਣਾ ਟਰੈਫਿਕ ਹੈ । ਕੇਵਲ ਕੈਨੇਡਾ ਵਿਚ ਟਰੈਫਿਕ ਕੁਝ ਘੱਟ ਹੈ । ਅਮਰੀਕਾ ਦੇ ਸ਼ਹਿਰਾਂ ਵਿਚ ਇੰਨੀ ਸੰਘਣੀ ਆਬਾਦੀ ਹੈ ਕਿ ਗੱਡੀਆਂ ਦੀਆਂ ਗੱਡੀਆਂ ਇਕੱਠੀਆਂ ਚਲਦੀਆਂ ਹਨ ਪਰ ਉਨ੍ਹਾਂ ਦਾ ਇਕ ਸਿਸਟਮ ਹੈ । ਉਹ ਡਰਾਈਵਿੰਗ ਲਾਇਸੰਸ ਬੜੇ ਸੋਹਣੇ ਢੰਗ ਨਾਲ ਦਿੰਦੇ ਹਨ । ਇਥੇ ਤਾਂ ਜਿਸ ਦੀ ਅਪਰੋਚ ਹੁੰਦੀ ਹੈ, ਡੀ. ਟੀ. ਓ. ਦੀ ਮੋਹਰ ਜਿਹੀ ਲਵਾ ਲੈਂਦਾ ਹੈ । ਡਰਾਈਵਿੰਗ ਲਾਇਸੈਂਸ ਇਥੇ ਜਿਸ ਤਰੀਕੇ ਨਾਲ ਲਏ ਜਾਂਦੇ ਹਨ, ਉਸ ਦੇ ਵਿਚ ਆਪਾਂ ਸਾਰੇ ਦੋਸ਼ੀ ਹਾਂ । ਇਥੇ ਸੁਨੇਹੇ ਤੇ ਵੀ ਡਰਾਈਵਿੰਗ ਲਾਇਸੰਸ ਬਣ ਜਾਂਦੇ ਹਨ । ਆਪਾਂ ਸਾਰਿਆਂ ਨੂੰ ਪਤਾ ਹੈ ਕਿ ਆਪਣੇ ਟਰੱਕਾਂ ਵਾਲੇ, ਬਾਹਰਲੇ ਸੂਬਿਆਂ, ਉੜੀਸਾ ਅਤੇ ਬੰਗਾਲ ਵਰਗੇ ਸੂਬਿਆਂ ਵਿਚੋਂ ਡਰਾਈਵਿੰਗ ਲਾਇਸੰਸ ਬਣਵਾ ਕੇ ਲੈ ਆਉਂਦੇ ਹਨ । ਉਨ੍ਹਾਂ ਦੀ ਚੈਕਿੰਗ ਵਾਸਤੇ ਕੋਈ ਸਿਸਟਮ ਨਹੀਂ ਹੈ। ਇਹ ਚੈਕਿੰਗ ਸਿਸਟਮ ਤਕੜਾ ਹੋਣਾ ਚਾਹੀਦਾ ਹੈ । ਉਸ ਦੀ ਟਰੇਨਿੰਗ ਹੋਣੀ ਚਾਹੀਦੀ ਹੈ । ਜਿਸ ਨੇ ਵੀ ਡਰਾਈਵਿੰਗ ਲਾਇਸੰਸ ਬਣਵਾਉਣਾ ਹੋਵੇ, ਭਾਵੇਂ ਉਹ ਟਰੈਕਟਰ ਦਾ ਹੋਵੇ, ਸਕੂਟਰ ਦਾ ਹੋਵੇ, ਹੈਵੀ ਵਹੀਕਲ ਦਾ ਹੋਵੇ, ਜਾਂ ਲਾਈਟ ਵਹੀਕਲ ਦਾ ਹੋਵੇ । ਤੁਸੀਂ ਦੱਸੋ ਕਿਤੇ ਕੋਈ ਟਰੇਨਿੰਗ ਦਿੱਤੀ ਜਾਂਦੀ ਹੈ ? ਕਿਤੇ ਕੋਈ ਟੈਕਨੀਕਲ ਇੰਸਪੈਕਟਰ ਜਾਂ ਵਹੀਕਲ ਇੰਸਪੈਕਟਰ ਬੈਠਾ ਹੁੰਦਾ ਹੈ ਕਿ ਜੋ ਇਸ ਦਾ ਡਰਾਈਵਿੰਗ ਲਾਇਸੰਸ ਪਾਸ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਕਰ ਦਿੱਤਾ ਹੈ ? ਵਿਦੇਸ਼ਾਂ ਵਿਚ ਡਰਾਈਵਿੰਗ ਲਾਇਸੰਸ ਲੈਣ ਵਾਸਤੇ 2-2 ਸਾਲ ਲੱਗ ਜਾਂਦੇ ਹਨ । ਇਸ ਵਾਸਤੇ ਸਾਨੂੰ ਵਿਰੋਧੀ ਧਿਰ ਦੇ ਸਹਿਯੋਗ ਦੀ ਵੀ ਲੋੜ ਹੈ । ਨਿਯਮਾਂ ਦੀ ਪਾਲਣਾ ਕਰੀਏ ਅਤੇ ਡਰਾਈਵਿੰਗ ਲਾਇਸੰਸ ਸੋਹਣੇ ਤਰੀਕੇ ਨਾਲ ਬਣਾਉਣ ਪਿਛੋਂ ਹੀ ਜਾਰੀ ਕਰੀਏ । ਐਵੇਂ ਸਿਫਾਰਸ਼ਾਂ ਨਾ ਕਰੀ ਜਾਈਏ । ਸਿਫਾਰਸ਼ਾਂ ਕਰਨ ਵਾਸਤੇ ਆਪਾਂ ਸਾਰੇ ਹੀ ਦੋਸ਼ੀ ਹਾਂ । ਇਸ ਲਈ ਇਕ ਐਸੀ ਲਹਿਰ ਪੈਦਾ ਕਰੀਏ ਕਿ ਜਿਸ ਤਰ੍ਹਾਂ ਡਰਾਈਵਿੰਗ ਲਾਇਸੰਸ ਵਿਦੇਸ਼ਾਂ ਵਿਚ ਸੋਹਣੇ ਢੰਗ ਨਾਲ ਬਣਾ ਕੇ ਦਿੱਤੇ ਜਾਂਦੇ ਹਨ, ਉਸੇ ਤਰੀਕੇ ਨਾਲ ਹੀ ਇਥੇ ਵੀ ਬਣਾਏ ਜਾਣ ।

ਦੂਸਰਾ ਆਪਣੀਆਂ ਵਿਆਹ-ਸ਼ਾਦੀਆਂ ਅਤੇ ਪਾਰਟੀਆ ਜਿਹੜੀਆਂ ਕਿ ਅਕਸਰ ਰਾਤ ਨੂੰ ਹੁੰਦੀਆਂ ਹਨ, ਨੂੰ ਵੇਖ ਕੇ ਮੈਨੂੰ ਬੜਾ ਦੁੱਖ ਆਉਂਦਾ ਹੈ ਕਿ ਵਿਆਹਾਂ ਤੇ ਹੁਣ ਚਾਰ-ਚਾਰ ਕਿਸਮ ਦੇ ਇਕੱਠ ਹੁੰਦੇ ਹਨ । ਪਹਿਲਾਂ ਚੁੰਨੀ ਚੜ੍ਹਾਉਣ ਜਾਂਦੇ ਹਨ, ਫਿਰ ਮੁੰਡੇ ਦੇ ਘਰ ਜਾਂਦੇ ਹਨ, ਫਿਰ ਅਨੰਦ ਕਾਰਜ ਹੁੰਦਾ ਹੈ ਅਤੇ ਅਖੀਰ ਰਿਸੈਪਸ਼ਨ ਹੁੰਦੀ ਹੈ । ਇਨ੍ਹਾਂ ਚਾਰਾਂ ਦੇ ਚਾਰਾਂ ਇਕੱਠਾਂ ਵਿਚ ਹੀ ਸ਼ਰਾਬਾਂ ਉੱਡਦੀਆਂ ਹਨ । ਇਨ੍ਹਾਂ ਵਿਚੋਂ 80% ਲੋਕ ਸ਼ਰਾਬ ਪੀ ਕੇ ਜਾਂਦੇ ਹਨ । ਮੇਰੇ ਵਰਗੇ ਪੰਜ-ਸੱਤ ਬੰਦੇ ਹੀ ਨੁੱਕਰੇ ਲੱਗੇ ਬੈਠੇ ਰਹਿ ਜਾਂਦੇ ਹਨ । ਮੈਂ ਇਸ ਤਰ੍ਹਾਂ ਬਹੁਤ ਸਾਰੀਆਂ ਪਾਰਟੀਆਂ ਵਿਚ ਵੇਖਿਆ ਹੈ । ਫਿਰ ਉਹ ਸ਼ਰਾਬ ਪੀ ਕੇ ਰਾਤ ਨੂੰ ਆਪ ਗੱਡੀਆਂ ਚਲਾ ਕੇ ਲੈ ਕੇ ਜਾਂਦੇ ਹਨ । ਵਿਦੇਸ਼ਾਂ ਵਿਚ ਕੋਈ ਵੀ ਰਾਤ ਨੂੰ ਸ਼ਰਾਬ ਪੀ ਕੇ ਗੱਡੀ ਨਹੀਂ ਚਲਾ ਸਕਦਾ । ਜੇਕਰ ਉਨ੍ਹਾਂ ਨੇ ਪਾਰਟੀਆਂ ਵਿਚ ਜਾਣਾ ਹੁੰਦਾ ਹੈ ਅਤੇ ਉਥੇ ਸ਼ਰਾਬ ਪੀਣੀ ਹੁੰਦੀ ਹੈ ਤਾਂ ਉਹ ਟੈਕਸੀ ਕਰਕੇ ਜਾਂਦੇ ਹਨ ਪਰ ਇਥੇ ਆਪਣੇ ਪੰਜਾਬੀ ਕੋਈ ਵੀ ਐਸੇ ਮੌਕੇ ਤੇ ਟੈਕਸੀ ਕਰਕੇ ਨਹੀਂ ਜਾਂਦੇ । ਬਾਹਰ ਜਦੋਂ ਸ਼ਰਾਬ ਪੀ ਕੇ ਗੱਡੀ ਚਲਾਉਂਦੇ ਹਨ ਤਾਂ ਉਥੇ ਯੰਤਰ ਵਿਚ ਫੂਕ ਮਾਰ ਕੇ ਅਲਕੋਹਲ ਪਤਾ ਲਗਾਈ ਜਾਂਦੀ ਹੈ । ਫਿਰ ਪਹਿਲੀ ਵਾਰ 100 ਡਾਲਰ ਜੁਰਮਾਨਾ ਕੀਤਾ ਜਾਂਦਾ ਹੈ । ਦੂਜੀ ਵਾਰ ਇਕ ਸਾਲ ਦੀ ਕੈਦ ਕੀਤੀ ਜਾਂਦੀ ਹੈ । ਇਸ ਤਰ੍ਹਾਂ ਦੇ ਸਖਤ ਨਿਯਮ ਬਣਾਏ ਹੋਏ ਹਨ ਅਤੇ ਉਨ੍ਹਾਂ ਉਤੇ ਅਮਲ ਕੀਤਾ ਜਾਂਦਾ ਹੈ । ਪਰ ਬਦਕਿਸਮਤੀ ਨਾਲ ਇਥੇ ਨਿਯਮਾਂ ਦੀ ਕੋਈ ਪਾਲਣਾ ਨਹੀਂ ਕਰਦਾ । ਸ਼ਰਾਬੀ ਦੀ ਗੱਡੀ ਤੋਂ ਜੇਕਰ ਕੋਈ ਆਪਣੇ ਆਪ ਬਚ ਜਾਵੇ ਤਾਂ ਠੀਕ ਹੈ । ਉਸ ਵੱਲੋਂ ਤਾਂ ਕੋਈ ਕਸਰ ਨਹੀਂ ਛੱਡੀ ਜਾਂਦੀ । ਫਿਰ ਇਥੇ ਸੜਕਾਂ ਦੇ ਉਤੇ ਠੇਕੇ ਖੁਲ੍ਹੇ ਹੋਏ ਹਨ । ਸਾਈਕਲ ਵਾਲਾ ਜਾਂ ਸਕੂਟਰ ਵਾਲਾ ਉਥੇ ਹੀ ਸੜਕ ਉਤੇ ਖੜਕੇ ਪਊਆ ਲਾ ਕੇ ਤੁਰ ਪੈਂਦਾ ਹੈ । ਫਿਰ ਉਹ ਇਕ ਦੂਜੇ ਵਿਚ ਵੱਜਦੇ ਫਿਰਦੇ ਹਨ । ਵਿਦੇਸ਼ਾਂ ਵਿਚ ਜੇਕਰ ਕੋਈ ਆਪਣੀ ਗੱਡੀ ਵੀ ਲੈ ਕੇ ਜਾਂਦਾ ਹੈ ਤਾਂ ਉਹ ਆਪਣੀ ਘਰ ਵਾਲੀ ਨੂੰ ਨਾਲ ਲੈ ਕੇ ਜਾਂਦਾ ਹੈ । ਫਿਰ ਰਾਤ ਨੂੰ ਵਾਪਸੀ ਸਮੇਂ ਉਹ ਡਰਾਈਵ ਕਰਕੇ ਆਪਣੇ ਪਤੀ ਨੂੰ ਲਿਆਉਂਦੀ ਹੈ । ਇਸ ਲਈ ਸਾਨੂੰ ਸਮੁੱਚੇ ਸਮਾਜ ਵਿਚ ਇਕ ਲਹਿਰ ਪੈਦਾ ਕਰਨੀ ਚਾਹੀਦੀ ਹੈ । ਸਾਡੇ ਤਾਂ ਇਥੇ ਟਰੱਕ ਡਰਾਈਵਰ ਬੀੜਾ ਲਾ ਕੇ ਟਰੱਕ ਚਲਾਉਂਦੇ ਹਨ ਅਤੇ ਉਹ ਬੀੜਾ ਇਕ ਦਮ ਬਲੱਡ ਪਰੈਸ਼ਰ ਹਾਈ ਕਰ ਦਿੰਦਾ ਹੈ । ਕੀ ਇਸ ਤਰ੍ਹਾਂ ਬੀੜਾ ਲਾ ਕੇ ਡਰਾਈਵਿੰਗ ਕਰਨੀ ਠੀਕ ਹੈ ? ਅਸੀਂ ਸਮਾਜ ਵਿਚ ਇਕ ਅਜਿਹੀ ਲਹਿਰ ਪੈਦਾ ਕਰੀਏ ਜਿਸ ਨਾਲ ਜੋ ਸਾਰੇ ਮਨੁੱਖ ਨਸ਼ਾ ਰਹਿਤ ਹੋ ਜਾਣ । ਜੇਕਰ ਅਜਿਹੀ ਲਹਿਰ ਮਨੁੱਖਤਾ ਵਿੱਚ ਪੈਦਾ ਕੀਤੀ ਜਾਵੇ

ਤਾਂ ਮੈਨੂੰ ਪੂਰਾ ਯਕੀਨ ਹੈ ਕਿ 50% ਐਕਸੀਡੈਂਟ ਘਟ ਸਕਦੇ ਹਨ । ਇਸ ਲਈ ਸਮਾਜ ਵਿੱਚ ਨਸ਼ਾ ਰਹਿਤ ਲਹਿਰ ਪੈਦਾ ਕਰਨ ਦੀ ਜ਼ਰੂਰਤ ਹੈ, ਪਰ ਆਪਾਂ ਤਾਂ ਆਪ ਪੀਣ ਲੱਗ ਜਾਂਦੇ ਹਾਂ । ਸਾਨੂੰ ਆਪਣੇ ਅੰਦਰ ਝਾਤ ਮਾਰਕੇ ਦੇਖਣਾ ਚਾਹੀਦਾ ਹੈ ਕਿ ਅਸੀਂ ਸਮਾਜ ਦੀ ਕਿੰਨੀ ਸੇਵਾ ਕਰ ਰਹੇ ਹਾਂ । ਇਸ ਲਈ ਮੇਰੀ ਬੇਨਤੀ ਹੈ ਕਿ ਕਾਨੂੰਨ ਕਾਨਾਨ ਨਾਲ ਕੁਝ ਨਹੀਂ ਬਣਨਾ, ਆਪਾਂ ਸਾਰੇ ਮੈਂਬਰ ਸਾਹਿਬਾਨ ਨੂੰ ਲੋਕਾਂ ਵਿੱਚ ਅਜਿਹੀ ਲਹਿਰ ਪੈਦਾ ਕਰਨੀ ਚਾਹੀਦੀ ਹੈ, ਚਾਹ ਪੈਦਾ ਕਰਨੀ ਚਾਹੀਦੀ ਹੈ ਕਿ ਉਹ ਨਸ਼ਾ ਨਾ ਕਰਨ । ਗੁਰੂ ਸਾਹਿਬ ਨੇ ਕਿਹਾ ਸੀ ਕਿ ਮੇਰਾ ਸਿੱਖ ਨਸ਼ਾ ਰਹਿਤ ਹੋਣਾ ਚਾਹੀਦਾ ਹੈ । ਕਿੰਨੇ ਕੁ ਨਸ਼ਾ ਰਹਿਤ ਹਨ ਅਤੇ ਕਿੰਨੀ ਕੁ ਆਪਾਂ ਗੁਰੂ ਸਾਹਿਬਾਨ ਦੀ ਸਿੱਖਿਆ ਦੀ ਪਾਲਣਾ ਕਰ ਰਹੇ ਹਾਂ ।

ਇਸ ਲਈ ਮੇਰੀ ਬੇਨਤੀ ਹੈ ਕਿ ਜੋ ਡੋਗਰਾ ਜੀ ਨੇ ਕਿਹਾ ਕਿ ਪੁਲ ਬਣਾਉਣੇ ਚਾਹੀਦੇ ਹਨ ਅਤੇ ਸੜਕਾਂ ਚੌੜੀਆਂ ਕਰਨੀਆਂ ਚਾਹੀਦੀਆਂ ਹਨ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਸਾਰੀਆਂ ਸੜਕਾਂ ਤੇ ਪ੍ਰੀਮਿਕਸ ਪਾਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਤਕਰੀਬਨ 90% ਸੜਕਾਂ ਤੇ ਪ੍ਰੀਮਿਕਸ ਪਾਈ ਜਾ ਚੁੱਕੀ ਹੈ । ਉਹ ਇਸ ਤਰ੍ਹਾਂ ਦੀਆਂ ਬਣ ਗਈਆਂ ਹਨ ਕਿ ਕਿਧਰੇ ਕੋਈ ਜੰਪ ਨਹੀਂ ਲਗਦਾ, ਜਿਸ ਕਾਰਨ ਸੜਕ ਦੁਰਘਟਨਾਵਾਂ ਵਿੱਚ ਵੀ ਕਮੀ ਆਵੇਗੀ । ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਸਮਾਜਿਕ ਬੁਰਾਈਆਂ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਸਰਕਾਰ ਦੇ ਜਿੰਨੇ ਵੀ ਸਾਧਨ ਹਨ, ਉਨ੍ਹਾਂ ਨੂੰ ਮਨੁੱਖਤਾ ਦੇ ਭਲੇ ਲਈ ਵਰਤਣ ਲਈ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਹੈ ਹਾਲਾਂਕਿ ਆਪਣੇ ਕੋਲ ਸਾਧਨਾਂ ਦੀ ਵੀ ਬੜੀ ਘਾਟ ਹੈ । ਮੈਂ ਬਾਹਰਲੇ ਮੁਲਕਾਂ ਵਿੱਚ ਦੇਖਿਆ ਹੈ ਕਿ ਪੁਲਾਂ ਤੇ ਉਥੇ ਕੈਮਰੇ ਫਿਟ ਕੀਤੇ ਹੋਏ ਹੁੰਦੇ ਹਨ, ਜੋ ਗੱਡੀ ਦੀ ਸਪੀਡ ਦੱਸਦੇ ਹਨ, ਪਰ ਸਾਡੇ ਇਥੇ ਮੈਨੂਅਲ ਸਿਸਟਮ/ਪਾਵਰ ਹੈ ਪਰ ਇਸ ਦੇ ਨਾਲ ਵੀ ਸਪੀਡ ਕੰਟਰੋਲ ਕੀਤੀ ਜਾ ਸਕਦੀ ਹੈ । ਸਾਡੇ ਇਥੇ ਕੇਵਲ ਪੰਜ-ਛੇ ਮਹੱਤਤਾ ਵਾਲੀਆਂ ਸੜਕਾਂ ਹਨ, ਜਿਵੇਂ ਚੰਡੀਗੜ੍ਹ ਤੋਂ ਫਿਰੋਜ਼ਪੁਰ ਤੱਕ ਵਾਯਾ ਲੁਧਿਆਣਾ-ਮੋਗਾ, ਚੰਡੀਗੜ੍ਹ ਤੋਂ ਗੁਰਦਾਸਪੁਰ ਵਾਯਾ ਮੁਕੇਰੀਆਂ, ਗੁਰਦਾਸਪੁਰ ਤੋਂ ਜਲੰਧਰ, ਜਲੰਧਰ ਤੋਂ ਅੰਬਾਲਾ ਅਤੇ ਚੰਡੀਗੜ੍ਹ ਤੋਂ ਅੰਬਾਲਾ । ਇਹ ਜੋ ਮਹੱਤਵਪੂਰਨ ਸੜਕਾਂ ਹਨ, ਇਨ੍ਹਾਂ ਵੱਲ ਸਾਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਇਹ ਸੋਚ ਹੈ ਕਿ ਜੋ ਵੀ ਐਂਬੂਲੈਂਸ ਗੱਡੀਆਂ ਦਿੱਤੀਆਂ ਹਨ, ਉਹ 50 ਕਿਲੋਮੀਟਰ ਦੇ ਘੇਰੇ ਵਿੱਚ ਖੜ੍ਹੀਆਂ ਹੋਣ । ਮੈਂ ਕੈਨੇਡਾ ਵਿੱਚ ਦੇਖਿਆ ਹੈ ਕਿ 50-60 ਕਿਲੋਮੀਟਰ ਦੇ ਘੇਰੇ ਵਿੱਚ ਉਨ੍ਹਾਂ ਦੀਆਂ ਐਂਬੂਲੈਂਸਾਂ ਖੜ੍ਹੀਆਂ ਹੁੰਦੀਆਂ ਹਨ । ਹਰ ਇਕ ਕੋਲ ਵਾਇਰਲੈਸ ਸੈੱਟ ਹੁੰਦਾ ਹੈ ਅਤੇ ਜਦੋਂ ਵੀ ਕੋਈ ਹਾਦਸਾ ਹੁੰਦਾ ਹੈ ਤਾਂ ਉਹ ਝੱਟ ਵਾਇਰਲੈਸ ਕਰਕੇ ਐਂਬੂਲੈਂਸ ਬੁਲਾ ਲੈਂਦੇ ਹਨ । ਕਿਸੇ ਨੂੰ ਵੀ ਫੱਟੜਾਂ ਨੂੰ ਚੁੱਕਣ ਦੀ ਆਗਿਆ ਨਹੀਂ ਕਿਉਂਕਿ ਡਾਕਟਰਾਂ ਨੂੰ ਪਤਾ ਹੁੰਦਾ ਹੈ ਕਿ ਫੱਟੜ ਨੂੰ ਕਿਸ ਤਰ੍ਹਾਂ ਚੁੱਕਣਾ ਹੈ ਪਰ ਸਾਡੇ ਤਾਂ ਇਥੇ ਗੁੱਛਾ-ਮੁੱਛਾ ਜਿਹਾ ਕਰਕੇ ਚੁੱਕ ਲੈਂਦੇ ਹਨ ਅਤੇ ਇਸ ਤਰ੍ਹਾਂ ਅੱਧਾ ਤਾਂ ਬੰਦਾ ਵੈਸੇ ਹੀ ਮਾਰ ਦਿੰਦੇ ਹਨ । ਇਸ ਲਈ ਇਸ ਸਬੰਧੀ ਵੀ ਸਿਖਿਆ ਦੇਣ ਦੀ ਲੋੜ ਹੈ । ਇਸੇ ਤਰ੍ਹਾਂ 50-60 ਕਿਲੋਮੀਟਰ ਦੇ ਘੇਰੇ ਵਿੱਚ

[ਹਾਜ਼ਿਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਕਰੇਨਾਂ ਵੀ ਖੜ੍ਹੀਆਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਜਦੋਂ ਕੋਈ ਗੱਡੀ ਸੜਕ ਤੇ ਉਲਟ ਜਾਵੇ ਜਾਂ ਖਰਾਬ ਹੋ ਜਾਵੇ ਤਾਂ ਉਹ ਉਸ ਨੂੰ ਇੱਕ ਪਾਸੇ ਕਰ ਸਕਣ ਪਰ ਸਾਡੇ ਇਥੇ ਤਿੰਨ ਤਿੰਨ ਦਿਨ ਗੱਡੀਆਂ ਸੜਕਾਂ ਤੇ ਉਲਟੀਆਂ ਰਹਿੰਦੀਆਂ ਹਨ ਕਿਉਂਕਿ ਉਨ੍ਹਾਂ ਨੇ ਇੰਸ਼ੋਰੈਂਸ ਕੰਪਨੀਆਂ ਤੋਂ ਕਲੇਮ ਲੈਣੇ ਹੁੰਦੇ ਹਨ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਪਹਿਲੀ ਸਰਕਾਰ ਵੇਲੇ ਜੋ ਜਗ੍ਹਾ ਜਗ੍ਹਾ ਤੇ ਪੁਲਿਸ ਦੇ ਨਾਕੇ ਲਗਾਏ ਹੋਏ ਸਨ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਹ ਵੀ ਚੁਕਾਉਣ ਦਾ ਉਪਰਾਲਾ ਕੀਤਾ ਹੈ । ਮੈਂ ਮੋਗੇ ਵਿਚ ਸਾਰੇ ਪੁਲਿਸ ਨਾਕੇ ਉਠਵਾ ਦਿਤੇ ਹਨ, ਉਥੇ ਤੁਹਾਨੂੰ ਕੋਈ ਵੀ ਨਾਕਾ ਨਹੀਂ ਮਿਲੇਗਾ । ਠੀਕ ਹੈ ਅਗਰ ਤੁਹਾਨੂੰ ਕੋਈ ਸ਼ੱਕੀ ਗੱਡੀ ਨਜ਼ਰ ਆਉਂਦੀ ਹੈ ਤਾਂ ਪੁਲਿਸ ਵਾਇਰਲੈਸ ਕਰਕੇ ਅੱਗੇ ਇਨਫਾਰਮ ਕਰ ਸਕਦੀ ਹੈ ਕਿ ਇੰਨੇ ਨੰਬਰ ਗੱਡੀ ਸ਼ੱਕੀ ਹਾਲਤ ਵਿੱਚ ਆ ਰਹੀ ਹੈ, ਇਸ ਦੀ ਚੈਕਿੰਗ ਕੀਤੀ ਜਾਵੇ । ਉਸ ਨੂੰ ਰੋਕ ਕੇ ਉਸ ਦੀ ਚੈਕਿੰਗ ਕੀਤੀ ਜਾ ਸਕਦੀ ਹੈ । ਇਹ ਕੀ ਕਿ ਹਰ ਰੋਜ਼ ਨਾਕੇ ਲਗਾਈ ਰੱਖੋ । ਅਗਰ ਸਰਪਰਾਈਜ਼ ਚੈਕਿੰਗ ਕਰਨੀ ਹੋਵੇ ਤਾਂ ਨਾਕੇ ਲਗਾਕੇ ਕੀਤੀ ਜਾ ਸਕਦੀ ਹੈ । ਕਿਸਾਨਾਂ ਦੇ ਭਲੇ ਲਈ 1960 ਵਿੱਚ ਜਦੋਂ ਨਵੇਂ ਨਵੇਂ ਟਰੈਕਟਰ ਚਲੇ ਸਨ ਤਾਂ ਉਸ ਸਮੇਂ ਅਗਰ ਟਰੈਕਟਰ ਤੇ 4 ਬੰਦੇ ਵੀ ਬੈਠ ਜਾਂਦੇ ਸਨ ਤਾਂ ਉਸਦਾ ਵੀ ਚਲਾਨ ਕਰ ਦਿੱਤਾ ਜਾਂਦਾ ਸੀ । 1970 ਵਿਚ ਬਾਦਲ ਸਾਹਿਬ ਨੇ ਇਨ੍ਹਾਂ ਨੂੰ ਕਿਸਾਨ ਦਾ ਗੱਡਾ ਕਰਾਰ ਦਿਤਾ ਸੀ । ਇਸ ਤਰ੍ਹਾਂ ਕਈ ਵਾਰ ਕਿਸਾਨ ਨਜਾਇਜ਼ ਫਾਇਦਾ ਉਠਾਉਂਦੇ ਹਨ ਔਰ ਵਿਦਾਊਟ ਡਰਾਈਵਿੰਗ ਲਾਇਸੰਸ ਚਲਾਉਂਦੇ ਹਨ । ਇਸ ਕਰਕੇ ਟਰਾਲੀ ਪਿੱਛੇ ਲਾਲ ਬੱਤੀ ਲਗਾਉਣੀ ਚਾਹੀਦੀ ਹੈ ਤਾਂ ਕਿ ਪਤਾ ਲੱਗ ਸਕੇ ਕਿ ਟਰਾਲੀ ਜਾ ਰਹੀ ਹੈ ਔਰ ਕਾਰ ਵਾਲਾ ਉਸ ਨੂੰ ਦੇਖ ਸਕੇ । ਇਹੋ ਜਿਹੇ ਪ੍ਰੋਗਰਾਮ ਜ਼ਿਲ੍ਹਾ ਪੱਧਰ ਤੇ ਚਲਾਉਣੇ ਚਾਹੀਦੇ ਹਨ । ਚੰਡੀਗੜ੍ਹ ਦੀ ਟ੍ਰੈਫਿਕ ਪੁਲਿਸ ਨੇ ਬਹੁਤ ਵਧੀਆ ਸਿਸਟਮ ਬਣਾਇਆ ਹੋਇਆ ਹੈ । ਉਹ ਲਾਲ ਬੱਤੀ ਲੋਕਾਂ ਨੂੰ ਦਿੰਦੇ ਹਨ ਅਤੇ ਪੈਸੇ ਲੈ ਕੇ ਨਟ ਕਸ ਦਿੰਦੇ ਹਨ । ਇਸ ਕਰਕੇ ਇਹ ਮੁਹਿੰਮ ਆਪਣੇ ਆਪਣੇ ਜ਼ਿਲ੍ਹਿਆਂ ਵਿਚ ਚਲਾਉਣੀ ਚਾਹੀਦੀ ਹੈ । ਟਰਾਲੀ ਤੇ ਲਾਲ ਬੱਤੀ ਲੱਗੀ ਹੋਵੇਗੀ ਤਾਂ ਪਤਾ ਲੱਗ ਸਕੇਗਾ ਕਿ ਟਰਾਲੀ ਜਾ ਰਹੀ ਹੈ ਔਰ ਕਾਰ ਵਾਲਾ ਉਸ ਨੂੰ ਦੇਖ ਲਵੇਗਾ । ਅਜਿਹਾ ਨਹੀਂ ਹੁੰਦਾ ਹੈ ਤਾਂ ਮਾਰੂਤੀ ਟਰਾਲੀ ਦੇ ਥੱਲੇ ਜਾ ਵੜਦੀ ਹੈ ।

ਸੋ, ਇਹੋ ਜਿਹੀਆਂ ਛੋਟੀਆਂ ਛੋਟੀਆਂ ਊਣਤਾਈਆਂ ਦੂਰ ਕੀਤੀਆਂ ਜਾਣ । ਸਭ ਤੋਂ ਵੱਡੀ ਗੱਲ ਇਹ ਹੈ ਕਿ ਸਮਾਜਿਕ ਬੁਰਾਈਆਂ ਨੂੰ ਦੂਰ ਕੀਤਾ ਜਾਵੇ । ਐਕਸੀਡੈਂਟ ਜ਼ਿਆਦਾ ਸਮਾਜਿਕ ਬੁਰਾਈਆਂ ਕਰਕੇ ਹੀ ਹੁੰਦੇ ਹਨ । ਜਿਸ ਤਰ੍ਹਾਂ ਸਰਦਾਰ ਬਲਦੇਵ ਸਿੰਘ ਜੀ ਖਿਆਲਾ ਨੇ ਕਿਹਾ ਕਿ ਜੇ ਕਿਸੇ ਨੂੰ ਸਕੂਟਰ ਮਿਲਿਆ ਜਾਂ ਕਾਰ ਮਿਲੀ ਤਾਂ ਉਹ ਸ਼ਰਾਬ ਪੀ ਕੇ ਚਲਾਉਣ ਲੱਗ ਜਾਂਦਾ ਹੈ ਤੇ ਫਿਰ ਐਕਸੀਡੈਂਟ ਹੋ ਜਾਂਦੇ ਹਨ । ਜਿਸ ਘਰ ਵਿਚ ਵਿਆਹ ਹੁੰਦਾ ਹੈ, 2-2 ਮਹੀਨੇ ਵਿਆਹ ਵਿਚ ਸ਼ਰਾਬ ਦਾ ਨਸ਼ਾ ਹੀ ਨਹੀਂ ਹਟਦਾ । ਇਸ ਕਰਕੇ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ, ਤਾਂ ਹੀ ਐਕਸੀਡੈਂਟ ਘਟ ਸਕਦੇ ਹਨ । ਇਸ ਲਈ ਸਮਾਜਿਕ ਬੁਰਾਈਆਂ ਤੇ ਕਾਬੂ ਪਾਇਆ ਜਾਵੇ । ਇਸ ਵਾਸਤੇ ਸਮਾਜਿਕ ਲਹਿਰ ਪੈਦਾ ਕਰਨੀ ਚਾਹੀਦੀ ਹੈ ।

**ਸ੍ਰੀ ਡਿਪਟੀ ਸਪੀਕਰ:** ਵ੍ਹਾਈਂਡ ਅੱਪ ਕਰੋ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ:** ਠੀਕ ਹੈ ਜੀ । ਇੰਨਾ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਪਰ ਮੈਂ ਕਹਿੰਦਾ ਹਾਂ ਕਿ ਕਾਨੂੰਨ ਵਿਚ ਸੋਧ ਕੀਤੇ ਬਿਨਾ ਸਮਾਜਿਕ ਬੁਰਾਈਆਂ ਨੂੰ ਦੂਰ ਕਰੀਏ ।

**ਸ੍ਰੀ ਸੱਤਿਆ ਪਾਲ ਸੈਣੀ** (ਸੁਜਾਨਪੁਰ). ਡਿਪਟੀ ਸਪੀਕਰ ਸਾਹਿਬ, ਜੀ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬੈਠਕ ਵਿਚ ਇਸ ਮਤੇ ਨੂੰ ਅੰਤਿਮ ਛੋਹਾਂ ਦੇਣ ਵਾਸਤੇ ਸਮਾਂ ਦਿੱਤਾ ਹੈ । ਸ਼ਾਇਦ ਮੈਨੂੰ ਕਨਕਲੂਡ ਕਰਨ ਦਾ ਸਮਾਂ ਦਿੱਤਾ ਗਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਮਤਾ ਆਇਆ ਹੈ ਔਰ ਸਾਡੇ ਮਮਤਾਮਈ, ਕਰੁਣਾਮਈ ਔਰ ਸੰਵੇਦਨਸ਼ੀਲ ਭੈਣ ਜੀ ਨੇ ਪੀੜਾਗ੍ਰਸਤ ਹੋ ਕੇ ਇਹ ਮਤਾ ਰੱਖਿਆ ਹੈ, ਉਸ ਦੀ ਮੈਂ ਸਰਾਹਣਾ ਕਰਦਾ ਹਾਂ । ਇਸ ਲਈ ਇਸ ਦਾ ਜੋ ਉਜਵਲ ਪੱਖ ਹੈ, ਜੋ ਸੁਨਹਿਰੀ ਪੱਖ ਹੈ, ਉਸ ਨੂੰ ਆਪਾਂ ਗੱਲਾਂਬਾਤਾਂ ਵਿਚ ਨਾ ਗਵਾ ਦੇਈਏ । ਇਹ ਬੜਾ ਮਹੱਤਵਪੂਰਨ ਮਤਾ ਹੈ । (ਆਪੋਜ਼ੀਸ਼ਨ ਪਾਰਟੀਆਂ ਵੱਲੋਂ ਥੰਪਿੰਗ) ਇਹ ਠੀਕ ਹੈ ਕਿ ਅਸੀਂ ਇਸ ਨੂੰ ਕਾਨੂੰਨ ਦਾ ਰੂਪ ਨਹੀਂ ਦੇ ਰਹੇ ਜਾਂ ਦੇਣਾ ਨਹੀਂ ਸਮਝਦੇ ਪਰ ਜੇ ਅਸੀਂ ਇਹ ਅਵਸ਼ਕ ਨਹੀਂ ਸਮਝਦੇ ਤਾਂ ਬੇਸ਼ਕ ਇਸ ਨੂੰ ਕਾਨੂੰਨ ਦਾ ਰੂਪ ਨਾ ਦਿਓ ਪਰ ਮੋਟਰ ਵਹੀਕਲ ਐਕਟ ਵਿਚ ਇਸ ਨੂੰ ਇਨਕਾਰਪੋਰੇਟ ਜ਼ਰੂਰ ਕੀਤਾ ਜਾਵੇ । ਇਸ ਵਿਸ਼ੇ ਦੀ ਗਹਨਤਾ ਨੂੰ ਅਨੁਭਵ ਕਰਨਾ ਚਾਹੀਦਾ ਹੈ । ਇਹ ਮਤਾ ਜੋ ਭੈਣ ਜੀ ਨੇ ਉਠਾਇਆ ਹੈ, ਇਸ ਦੇ ਦੋ ਪਹਿਲੂ ਹਨ । ਇੱਕ ਇਹ ਹੈ ਕਿ ਜੋ ਲੋਕ ਐਕਸੀਡੈਂਟ ਹੋਣ ਵਾਲਿਆਂ ਦੀ ਸਹਾਇਤਾ ਵੀ ਕਰਨਾ ਚਾਹੁੰਦੇ ਹਨ, ਹਿਰਦੇ ਤੋਂ ਇਛੁਕ ਵੀ ਹਨ, ਉਨ੍ਹਾਂ ਦੀ ਅਸੀਂ ਸਹਾਇਤਾ ਕਰੀਏ ਔਰ ਉਹ ਕਾਨੂੰਨ ਦੀ ਲਪੇਟ ਵਿੱਚ ਨਾ ਆਉਣ । ਉਹ ਐਕਸੀਡੈਂਟ ਵੇਲੇ ਕਿਨਾਰਾ ਕਰਕੇ ਚਲੇ ਜਾਂਦੇ ਹਨ । ਇਸ ਕਰਕੇ ਕਾਨੂੰਨ ਨੂੰ ਸਰਲ ਕਰਨਾ ਚਾਹੀਦਾ ਹੈ । ਇਸ ਕਰਕੇ ਜਿਹੜੇ ਵਿਅਕਤੀ ਐਛੇ ਮਾਨਵੀ ਕੰਮਾਂ ਵਿਚ ਹਿੱਸਾ ਲੈਂਦੇ ਹਨ, ਉਨ੍ਹਾਂ ਨੂੰ ਅਸੀਂ ਭਰੋਸਾ ਦੇਈਏ ਔਰ ਦੁਰਕਾਰੀਏ ਨਾ । ਦੂਜੀ ਗਲ ਇਹ ਹੈ ਕਿ ਕਈ ਵਿਅਕਤੀ ਖੁਦ ਐਕਸੀਡੈਂਟ ਕਰਕੇ ਹੀ ਜ਼ਖਮੀ ਵਿਅਕਤੀ ਨੂੰ ਹਸਪਤਾਲ ਲੈ ਕੇ ਚਲੇ ਜਾਂਦੇ ਹਨ ਅਤੇ ਖੁਦ ਸੋਢੀ ਸਾਹਿਬ ਬਣ ਜਾਂਦੇ ਹਨ ਕਿ ਅਸੀਂ ਬੱਚ ਨਿਕਲਾਂਗੇ । ਇਸ ਕਰਕੇ ਇਸ ਤੇ ਵੀ ਵਿਚਾਰ ਕਰਨੀ ਚਾਹੀਦੀ ਹੈ । ਇਸ ਕਾਨੂੰਨ ਸਬੰਧੀ ਜ਼ਰੂਰ ਵਿਚਾਰ ਕਰਨ ਦੀ ਗੱਲ ਹੈ । ਮਾਨਯੋਗ ਸਦੱਸਯ ਮੇਰੀ ਗੱਲ ਨੂੰ ਗੰਭੀਰਤਾ ਨਾਲ ਲੈ ਲੈਣ ਕਿਉਂਕਿ ਅਸੀਂ ਸਾਰੇ ਦਿਨ ਤੋਂ ਬੈਠੇ ਹੋਏ ਥੱਕ ਚੁੱਕੇ ਹਾਂ । ਜਿਸ ਵੇਲੇ ਕੰਡੀ ਖੇਤਰ ਵਿੱਚੋਂ, ਆਖਰ ਵਿੱਚ ਬੈਠਾ ਹੋਇਆ, ਪਹਾੜ ਦਾ ਅੰਤਮ ਵਿਅਕਤੀ ਜਿਸ ਵੇਲੇ ਆਪਣੀ ਗੱਲ ਕਹਿੰਦਾ ਹੈ ਤਾਂ ਅਸੀਂ ਮਜ਼ਾਕ ਵਿੱਚ ਲੇ ਲੈਂਦੇ ਹਾਂ ਪਰ ਆਖਿਰ ਅਸੀਂ ਵੀ ਪੰਜਾਬ ਦੇ ਰਹਿਣ ਵਾਲੇ ਲੋਕ ਹਾਂ ਔਰ ਇਸ ਦੇ ਭਾਗੀਦਾਰ ਹਾਂ । ਸਾਡੀ ਵੀ ਗੱਲ ਨੂੰ ਪੂਰੇ ਧੈਰਿਆ ਪੂਰਵਕ ਸੁਣ ਲਿਆ ਕਰੋ ।

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਬੜੀ ਹੈਰਾਨਗੀ ਦੀ ਗੱਲ ਹੈ ਕਿ ਸਾਡੇ ਮਾਨਯੋਗ ਸੈਣੀ ਸਾਹਿਬ 'ਅਸੀਂ ਵੀ' ਕਹਿ ਰਹੇ ਹਨ । ਮਤਲਬ he does not belong to Punjab. He does not consider himself to be a Punjabi. ਇਨ੍ਹਾਂ ਨੇ ਬਾਰ ਬਾਰ ਕਿਹਾ, 'ਅਸੀਂ ਵੀ' ਪੰਜਾਬ ਦੇ ਹਾਂ । ਇਹ ਪੰਜਾਬ ਦੇ ਨਹੀਂ, ਪਹਾੜ ਦੇ ਹਨ । ਫਿਰ ਪਹਾੜੀਏ ਪੰਜਾਬ ਵਿੱਚ ਰਹਿਣ, ਪੰਜਾਬ ਵਿੱਚੋਂ ਜਿੱਤਣ ਅੋਰ ਆਪਣੇ ਆਪ ਨੂੰ ਪੰਜਾਬੀ ਨਾ ਮੰਨਣ, ਇਹ ਕਿੰਨੀ ਸ਼ਰਮਨਾਕ ਗੱਲ ਹੈ ।

**ਸ਼੍ਰੀ ਡਿਪਟੀ ਸਪੀਕਰ** : ਸਾਹਨੀ ਸਾਹਿਬ, ਬੈਠ ਜਾਉ । ਸੈਣੀ ਸਾਹਿਬ, ਤੁਸੀਂ ਕੰਟੀਨਿਊ ਕਰੋ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਾਹਨੀ ਸਾਹਿਬ, ਤੁਸੀਂ ਬਹੁਤ ਅੱਛਾ ਸੁਨੇਹਾ ਦਿੱਤਾ ਹੈ । ਮੈਨੂੰ ਗਰਵ ਹੈ ਕਿ ਮੈਂ ਪੰਜਾਬੀ ਹਾਂ । ਮੇਰੀਆਂ ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹਨ । ਮੇਰਾ ਇਹ ਕਹਿਣਾ ਹੈ ਕਿ ਅਸੀਂ ਕਿਨਾਰੇ ਤੇ ਬੈਠੇ ਹਾਂ ਅੋਰ ਸਾਡੀ ਗੱਲ, ਥੋੜ੍ਹਾ ਬਹੁਤਾ ਦਰਦ ਸੁਣਨਾ ਚਾਹੀਦਾ ਹੈ । ਮੈਂ ਇਹ ਨਿਵੇਦਨ ਕਰ ਰਿਹਾ ਸੀ ਕਿ ਸੜਕਾਂ ਬਣਾਉਣ ਦੀ ਬੜੀ ਅੱਛੀ ਚਰਚਾ ਚੱਲ ਰਹੀ ਹੈ ਅੋਰ ਮੈਨੂੰ ਭਰੋਸਾ ਹੈ ਕਿ ਸੜਕਾਂ ਬਣਨੀਆਂ ਹਨ । ਉਹ ਸੜਕਾਂ ਜ਼ਰੂਰ ਬਣਨੀਆਂ ਹਨ । ਜਿੰਨਾਂ ਚਿਰ ਸੜਕਾਂ ਨਹੀਂ ਬਣਦੀਆਂ, ਉਨ੍ਹਾਂ ਚਿਰ ਦੋ ਗੱਲਾਂ ਤੇ ਥੋੜ੍ਹਾ ਬਹੁਤ ਵਿਚਾਰ ਕਰ ਲਈਏ । ਇੱਕ ਤਾਂ ਮੋੜਾਂ ਦੇ ਉਪਰ ਸਫੈਦੇ ਲੱਗੇ ਹੋਏ ਹਨ, ਜਿਸ ਨਾਲ ਦਿਖ ਨਹੀਂ ਪਾਉਂਦਾ ਕਿ ਅੱਗੇ ਕੋਈ ਟਰੱਕ ਆ ਰਿਹਾ ਹੈ, ਕੋਈ ਗੱਡੀ ਆ ਰਹੀ ਹੈ । ਜੇਕਰ ਡਿਪਾਰਟਮੈਂਟ ਵਾਲੇ ਫਾਰਮੈਲਿਟੀ ਵਿੱਚ ਨਾ ਪੈਣ ਤਾਂ ਇਹ ਪਰਦਾ ਹਟਾ ਦੇਈਏ ਤਾਂ ਕਿ ਉਸ ਦੇ ਲਾਭ ਮਿਲ ਸਕਣ । ਜਿਹੜੀ ਰਸਤਾ ਚੋੜਾ ਕਰਨ ਦੀ ਗੱਲ ਹੈ, ਜਦੋਂ ਸੜਕਾਂ ਬਣਾਉਣੀਆਂ ਹਨ, ਉਦੋਂ ਇਹ ਕੰਮ ਕਰ ਲਈਏ ਪਰ ਜਿਹੜੇ ਗੱਡੀਆਂ ਦੇ ਵਿੱਚ ਨਹੀਂ ਲੰਘਦੇ, ਉਨ੍ਹਾਂ ਨੂੰ ਆਪਣੀ ਜਾਨ ਬਚਾਅ ਲੈਣੀ ਚਾਹੀਦੀ ਹੈ । ਉਨ੍ਹਾਂ ਲਈ ਅਸੀਂ ਛੋਟਾ ਜਿਹਾ ਰਸਤਾ ਕੱਢ ਦੇਈਏ ਤਾਂ ਕਿ ਉਹ ਸੜਕਾਂ ਦੀ ਟਰੈਫਿਕ ਵਿੱਚੋਂ ਨਾ ਨਿਕਲਣ ਅੋਰ ਆਪਣੀ ਜਾਨ ਨੂੰ ਸੁਰੱਖਸ਼ਤ ਕਰਕੇ ਨਿਕਲ ਜਾਣ । ਕਿਉਂਕਿ ਜੇ ਕੋਈ ਸਾਈਕਲ ਵਾਲਾ ਸੜਕ ਤੇ ਜਾ ਰਿਹਾ ਹੈ ਤਾਂ ਉਹ ਕਿਸੇ ਦੇ ਨੋਟਿਸ ਵਿੱਚ ਨਹੀਂ ਆਉਂਦਾ, ਨਾ ਹੀ ਐਸਾ ਵਿਅਕਤੀ ਜਿਹੜਾ ਪੈਦਲ ਚੱਲ ਰਿਹਾ ਹੈ । ਥੋੜ੍ਹੇ ਦਿਨ ਪਹਿਲਾਂ ਦੀ ਇੱਕ ਉਦਾਹਰਣ ਦੇ ਰਿਹਾ ਹਾਂ । ਇੱਕ ਘਟਨਾ ਹੈ । ਉਹ ਘਟਨਾ ਕੀ ਸੀ ਕਿ ਇੱਕ ਪੈਦਲ ਵਿਅਕਤੀ ਗੱਡੀ ਥੱਲੇ ਆ ਗਿਆ ਅੋਰ ਮਰ ਗਿਆ । ਜਿਹੜੀ ਗੱਡੀ ਸੀ, ਉਹ ਖੁਦ ਲਾਸ਼ ਲੈ ਕੇ ਜਾ ਰਹੀ ਸੀ ਪਰ ਉਹ ਪੈਦਲ ਚੱਲਣ ਵਾਲਾ ਵੀ ਉਸ ਥੱਲੇ ਆ ਕੇ ਮਾਰਿਆ ਗਿਆ । ਇਸ ਤਰ੍ਹਾਂ ਦੋ ਤਰ੍ਹਾਂ ਦੀਆਂ ਘਟਨਾਵਾਂ ਹੋ ਗਈਆਂ ਪਰ ਇਸ ਨੂੰ ਥੋੜ੍ਹਾ ਜਿਹਾ ਸੰਜੀਦਗੀ ਨਾਲ ਵਿਚਾਰਿਆ ਜਾਵੇ । ਮੈਂ ਇਸ ਵਿਸ਼ੇ ਸਬੰਧੀ ਕੋਈ ਕਾਨੂੰਨ ਬਣਾਉਣ ਦੀ ਆਵੱਸ਼ਕਤਾ ਨਹੀਂ ਸਮਝਦਾ ਪਰ ਇਸ ਦੀ ਸਿਪਿਰਟ ਦੀ, ਜਿਹੜੀ ਇਸ ਦੇ ਵਿੱਚ ਭਾਵਨਾ ਹੈ, ਜਿਹੜੀ ਇਸ ਦੇ ਪਿੱਛੇ ਸੰਵੇਦਨਾ ਹੈ, ਜਿਹੜਾ ਦਰਦ ਹੈ, ਉਸ ਦੀ ਮੈਂ ਕਦਰ ਕਰਦਾ

ਹਾਂ, ਸਰਾਹਣਾ ਕਰਦਾ ਹਾਂ ਅੋਰ ਉਨ੍ਹਾਂ ਨੂੰ ਸ਼ਾਬਾਸ਼ ਦਿੰਦਾ ਹਾਂ । ਮੈਂ ਸਦਨ ਨੂੰ ਵੀ ਇਸ ਦੀ ਗੰਭੀਰਤਾ ਨੂੰ ਲੈਣ ਵਾਸਤੇ ਪ੍ਰਾਰਥਨਾ ਕਰਦਾ ਹਾਂ । ਧੰਨਵਾਦ ਜੀ ।

**ਸ਼੍ਰੀ ਡਿਪਟੀ ਸਪੀਕਰ** : ਹੁਣ ਸਰਦਾਰ ਮੱਖਣ ਸਿੰਘ ਜੀ ।

**ਸਰਦਾਰ ਮੱਖਣ ਸਿੰਘ** (ਪੱਕਾਂ ਕਲਾਂ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ, ਤੁਸੀਂ ਇਸ ਗੰਭੀਰ ਮਸਲੇ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਮਸਲਾ ਗੰਭੀਰ ਹੋਣ ਦੇ ਬਾਵਜੂਦ ਮੈਂ ਨਹੀਂ ਇਹ ਸਮਝਦਾ ਕਿ ਇਹੋ ਜਿਹੇ ਜਜ਼ਬਾਤਾਂ ਨੂੰ ਪੈਦਾ ਕਰਨ ਦੇ ਵਾਸਤੇ ਕਿਸੇ ਕਾਨੂੰਨ ਦੀ ਲੋੜ ਪੈਂਦੀ ਹੈ । ਕਿਸੇ ਨਾਲ ਹਮਦਰਦੀ, ਪਿਆਰ, ਕਰੁਨਾ ਜਾਂ ਕਿਸੇ ਦੀ ਸਹਾਇਤਾ ਦੇ ਲਈ ਮਨੁੱਖ ਦਾ ਉਸ ਪਾਸੇ ਵੱਲ ਜਾਣਾ ਉਸ ਦੀ ਮੱਦਦ ਲਈ ਜਾਣਾ, ਇਹ ਕਿਸੇ ਕਾਨੂੰਨ ਨਾਲ ਕਿਸੇ ਨੂੰ ਪ੍ਰੇਰਿਆ ਨਹੀਂ ਜਾ ਸਕਦਾ । ਅਗਰ ਕੋਈ ਐਕਸੀਡੈਂਟ ਹੋਇਆ ਅੋਰ ਉਥੋਂ ਕੋਈ ਆਪਣੀ ਹਮਦਰਦੀ ਨਾਲ ਉਸ ਨੂੰ ਹਸਪਤਾਲ ਪਹੁੰਚਾਉਂਦਾ ਹੈ, ਤਾਂ ਇਹ ਪ੍ਰੇਰਨਾ ਦੇਣ ਲਈ ਮਨੁੱਖੀ ਜਜ਼ਬਾਤਾਂ ਵਾਸਤੇ ਕਿਸੇ ਕਾਨੂੰਨ ਦੀ ਜ਼ਰੂਰਤ ਨਹੀਂ ਹੈ ਬਲਕਿ ਸਾਡੇ ਹਿੰਦੁਸਤਾਨ ਅੋਰ ਪੰਜਾਬ ਦੀ ਧਰਤੀ ਤੇ ਕ੍ਰਿਪਾ ਹੀ ਗੁਰੂ ਸਾਹਿਬਾਨ ਦੀ ਐਸੀ ਹੈ ਕਿ ਅਸੀਂ ਆਪਣੇ ਆਪ ਹੀ ਇਸ ਪਾਸੇ ਵੱਲ ਵਧਦੇ ਹਾਂ ਕਿਉਂਕਿ ਅਸੀਂ ਇਹੋ ਜਿਹੀ ਸਿੱਖਿਆ ਭਾਈ ਘੱਨ੍ਹਈਆ ਜੀ ਦੇ ਸਮੇਂ ਤੋਂ ਲਈ ਹੈ । ਜੰਗ ਦੇ ਮੈਦਾਨ ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਈ ਘੱਨ੍ਹਈਆ ਨੂੰ ਪਾਣੀ ਦੀ ਮਸ਼ਕ ਲੈ ਕੇ ਜਾਣ ਲਈ ਕਿਹਾ ਅੋਰ ਜਦੋਂ ਭਾਈ ਘੱਨ੍ਹਈਆ ਪਾਣੀ ਦੀ ਮਸ਼ਕ ਲੈ ਕੇ ਜਾਂਦਾ ਹੈ ਤਾਂ ਉਹ ਸਭਨਾਂ ਨੂੰ ਪਾਣੀ ਪਿਲਾਈ ਜਾਂਦਾ ਹੈ । ਜਿਥੇ ਵੀ ਉਸ ਨੂੰ ਕੋਈ ਜ਼ਖਮੀ ਲੱਭਦਾ ਹੈ, ਉਹ ਹਰੇਕ ਨੂੰ ਪਾਣੀ ਪਿਲਾਈ ਜਾਂਦਾ ਹੈ, ਨਾ ਕੋਈ ਦੁਸ਼ਮਣ ਦੇਖਦਾ ਹੈ ਤੇ ਨਾ ਹੀ ਕੋਈ ਸਿੱਖ । ਜਦੋਂ ਸ਼ਾਮ ਹੋਈ ਤਾਂ ਸਿੱਖਾਂ ਨੇ ਗੁਰੂ ਸਾਹਿਬ ਦੇ ਕੋਲ ਸ਼ਿਕਾਇਤ ਕੀਤੀ ਕਿ ਭਾਈ ਘੱਨ੍ਹਈਆ ਦੁਸ਼ਮਣਾਂ ਨੂੰ ਵੀ ਪਾਣੀ ਪਿਲਾਈ ਜਾ ਰਿਹਾ ਹੈ, ਨਾ ਕੋਈ ਦੁਸ਼ਮਣ ਦੇਖਦਾ ਹੈ ਅਤੇ ਨਾ ਹੀ ਕੋਈ ਦੋਸਤ ਦੇਖਦਾ ਹੈ ਤਾਂ ਗੁਰੂ ਸਾਹਿਬ ਨੇ ਭਾਈ ਘੱਨ੍ਹਈਆ ਜੀ ਨੂੰ ਆਪਣੇ ਕੋਲ ਬੁਲਾਇਆ ਅਤੇ ਕਿਹਾ ਕਿ ਭਾਈ ਘੱਨ੍ਹਈਆ ਜੀ, ਤੁਹਾਡੀ ਸ਼ਿਕਾਇਤ ਆਈ ਹੈ ਕਿ ਤੂੰ ਦੁਸ਼ਮਣਾਂ ਨੂੰ ਵੀ ਪਾਣੀ ਪਿਲਾਈ ਜਾ ਰਿਹਾ ਹੈ, ਤਾਂ ਅੱਗੋਂ ਘੱਨ੍ਹਈਆ ਜੀ ਨੇ ਕਿਹਾ ਕਿ ਗੁਰੂ ਸਾਹਿਬ, ਤੁਹਾਡਾ ਹੁਕਮ ਸੀ ਕਿ ਜੰਗ ਦੇ ਮੈਦਾਨ ਵਿੱਚ ਜਿਹੜਾ ਵੀ 'ਹਾਏ ਪਾਣੀ' ਦੀ ਆਵਾਜ਼ ਦੇਵੇ ਤਾਂ ਉਸ ਦੇ ਮੂੰਹ ਵਿੱਚ ਪਾਣੀ ਪਾਉਣਾ ਹੈ, ਇਸ ਲਈ ਮੈਂ ਪਾਣੀ ਦਿੰਦਾ ਹਾਂ । ਮੈਨੂੰ ਤਾਂ ਨਾ ਕੋਈ ਦੁਸ਼ਮਣ ਦਿੱਖਦਾ ਹੈ ਤੇ ਨਾ ਹੀ ਕੋਈ ਹੋਰ । ਮੈਨੂੰ ਤਾਂ ਸਾਰਿਆਂ ਵਿੱਚ ਤੁਹਾਡਾ ਰੂਪ ਹੀ ਦਿੱਸਦਾ ਹੈ ਤਾਂ ਅੱਗੋਂ ਗੁਰੂ ਸਾਹਿਬ ਨੇ ਕਿਹਾ ਕਿ ਸ਼ਾਬਾਸ਼ ਭਾਈ ਘੱਨ੍ਹਈਆ, ਤੂੰ ਜ਼ਖਮੀਆਂ ਨੂੰ ਪਾਣੀ ਪਿਲਾਇਆ ਹੈ, ਹੁਣ ਇਹ ਮੱਲ੍ਹਮ ਪੱਟੀ ਵੀ ਲੈ ਜਾ ਤੇ ਇਸ ਦੇ ਨਾਲ ਤੂੰ ਜ਼ਖਮੀਆਂ ਦੀ ਮੱਲ੍ਹਮ ਪੱਟੀ ਵੀ ਕਰ । ਸੋ, ਸਾਡੀ ਤਾਂ ਸੰਸਕ੍ਰਿਤੀ ਹੀ ਇਹੀ ਦਰਸਾਉਂਦੀ ਹੈ ਕਿ ਜ਼ਖਮੀਆਂ/ਲੋੜਵੰਦਾਂ ਦੀ ਮੱਦਦ ਕੀਤੀ ਜਾਵੇ ।

[ਸਰਦਾਰ ਮੱਖਣ ਸਿਘ]

ਡਿਪਟੀ ਸਪੀਕਰ ਸਾਹਿਬ, ਮੈਂ ਸੈਂਕੜੇ ਹੀ ਲੋਕ ਇਸ ਤਰ੍ਹਾਂ ਦੇ ਜ਼ਖਮੀ ਸੜਕਾਂ ਦੇ ਉਤੋਂ ਚੁੱਕ ਕੇ ਹਸਪਤਾਲ ਲੈ ਕੇ ਗਿਆ ਹਾਂ ਪਰੰਤੂ ਮੈਨੂੰ ਅੱਜ ਤੱਕ ਕਦੇ ਵੀ ਕੋਈ ਇਸ ਤਰ੍ਹਾਂ ਦੀ ਪ੍ਰੇਸ਼ਾਨੀ ਨਹੀਂ ਹੋਈ, ਕਿਸੇ ਪੁਲਿਸ ਵੱਲੋਂ ਜਾਂ ਕਿਸੇ ਹੋਰ ਵੱਲੋਂ। ਪਿਛਲੇ ਦਿਨਾਂ ਦੀ ਗੱਲ ਹੈ, ਮੈਂ ਪਟਿਆਲੇ ਦੇ ਪਰਲੇ ਪਾਸੇ ਆ ਰਿਹਾ ਸੀ ਕਿ ਇੱਕ ਮੀਆਂ ਬੀਵੀ ਸਕੂਟਰ ਤੇ ਆ ਰਹੇ ਸਨ। ਉਨ੍ਹਾਂ ਦਾ ਐਕਸੀਡੈਂਟ ਹੋ ਗਿਆ, ਉਸ ਦੀ ਬੀਵੀ ਜ਼ਖਮੀ ਹੋ ਗਈ ਤਾਂ ਅਸੀਂ ਉਸ ਨੂੰ ਚੁੱਕ ਕੇ ਆਪਣੀ ਕਾਰ ਦੇ ਵਿੱਚ ਪਾਇਆ ਔਰ ਉਸ ਦੇ ਪਤੀ ਨੂੰ ਕਿਹਾ ਕਿ ਜੇਕਰ ਤੇਰਾ ਸਕੂਟਰ ਦਾ ਬਹੁਤ ਨੁਕਸਾਨ ਨਹੀਂ ਹੋਇਆ ਤਾਂ ਤੂੰ ਮੇਰੇ ਪਿੱਛੇ ਪਿੱਛੇ ਲੈ ਕੇ ਆਈ ਜਾ। ਤਾਂ ਉਹ ਪਿੱਛੇ ਪਿੱਛੇ ਆਈ ਗਿਆ ਅਤੇ ਮੈਂ ਉਸ ਲੇਡੀ ਨੂੰ ਪਟਿਆਲੇ ਐਮਰਜੈਂਸੀ ਦੇ ਵਿੱਚ ਦਾਖਲ ਕਰਵਾਇਆ। ਮੈਨੂੰ ਤਾਂ ਕੋਈ ਸਮੱਸਿਆ ਨਹੀਂ ਆਈ ਕਿਸੇ ਕਿਸਮ ਦੀ। ਇਸ ਤੋਂ ਪਹਿਲਾਂ ਮੇਰੇ ਇਲਾਕੇ ਦੇ ਵਿੱਚ ਦੋ ਸਕੇ ਭਰਾਵਾਂ ਦਾ ਐਕਸੀਡੈਂਟ ਹੋ ਗਿਆ ਸੀ ਤਾਂ ਮੈਂ ਉਨ੍ਹਾਂ ਨੂੰ ਆਪਣੀ ਗੱਡੀ ਵਿੱਚ ਲਿਆ ਕੇ ਬਠਿੰਡਾ ਹਸਪਤਾਲ ਦੇ ਵਿੱਚ ਦਾਖਲ ਕਰਵਾਇਆ ਅਤੇ ਮੈਂ ਉਥੇ ਆਪਣੇ ਦਸਤਖਤ ਵੀ ਕੀਤੇ ਪਰੰਤੂ ਮੈਨੂੰ ਕਿਸੇ ਕਿਸਮ ਦੀ ਕੋਈ ਸਮੱਸਿਆ ਨਹੀਂ ਆਈ। ਇਸ ਤਰ੍ਹਾਂ ਦੇ ਕਈ ਹਾਦਸੇ ਹੋਏ ਹਨ ਲੇਕਿਨ ਉਨ੍ਹਾਂ ਵਿਚ ਮੈਨੂੰ ਕੋਈ ਦਿੱਕਤ ਨਹੀਂ ਆਈ।

ਇੱਥੇ ਬੀਬੀ ਜੀ ਵੱਲੋਂ ਕਿਹਾ ਗਿਆ ਹੈ ਕਿ ਜਦੋਂ ਕੋਈ ਪ੍ਰਧਾਨ ਮੰਤਰੀ ਆਉਂਦਾ ਹੈ ਤਾਂ ਉਸ ਦੇ ਉਤੇ ਲੱਖਾਂ ਰੁਪਏ ਖਰਚ ਕਰ ਦਿੱਤੇ ਜਾਂਦੇ ਹਨ ਜਦ ਕਿ ਪੰਜਾਬ ਦੀਆਂ ਸੜਕਾਂ ਨਹੀਂ ਬਣਾਈਆਂ ਜਾਂਦੀਆਂ ਤੇ ਉਹ ਟੁੱਟੀਆਂ ਪਈਆਂ ਰਹਿੰਦੀਆਂ ਹਨ ਜਿਸ ਕਾਰਨ ਹਾਦਸਿਆਂ ਦੀ ਗਿਣਤੀ ਵਿੱਚ ਵਾਧਾ ਹੁੰਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਇਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਅੱਜ ਕਲ੍ਹ ਲੋਕਾਂ ਦੇ ਰੁਝੇਵੇਂ ਇੰਨੇ ਜ਼ਿਆਦਾ ਵਧ ਗਏ ਹਨ, ਲੋਕਾਂ ਦੇ ਵਿੱਚ ਪ੍ਰੇਸ਼ਾਨੀ ਅਤੇ ਫਿਕਰ ਇੰਨੇ ਜ਼ਿਆਦਾ ਵਧ ਗਏ ਹਨ ਕਿ ਉਨ੍ਹਾਂ ਕਰਕੇ ਵੀ ਐਕਸੀਡੈਂਟਸ ਵਿੱਚ ਵਾਧਾ ਹੁੰਦਾ ਹੈ। ਇਕ ਗੱਲ ਹੋਰ ਕਹੀ ਗਈ ਹੈ ਕਿ ਜਗ੍ਹਾ ਜਗ੍ਹਾ ਤੇ ਠੇਕੇ ਖੋਲ੍ਹੇ ਗਏ ਹਨ ਜਿਸ ਕਾਰਨ ਹਾਦਸੇ ਵਧਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਸ਼ਰਾਬ ਨਾਲ ਹਾਦਸੇ ਹੁੰਦੇ ਹਨ ਤਾਂ ਇਸਤਰੀਆਂ ਦੇ ਵੀ ਤਾਂ ਐਕਸੀਡੈਂਟਸ ਹੁੰਦੇ ਹਨ, ਉਹ ਤਾਂ ਸ਼ਰਾਬ ਨਹੀਂ ਪੀਂਦੀਆਂ। ਪਿਛਲੇ ਦਿਨੀਂ ਬੀਬੀ ਰਾਜਿੰਦਰ ਕੌਰ ਭੱਠਲ ਜੀ ਦਾ ਵੀ ਐਕਸੀਡੈਂਟ ਹੋ ਗਿਆ ਸੀ ਤਾਂ ਉਨ੍ਹਾਂ ਦੇ ਡਰਾਈਵਰ ਨੇ ਔਰ ਬੀਬੀ ਜੀ ਨੇ ਖੁਦ ਉਸ ਜ਼ਖਮੀ ਵਿਅਕਤੀ ਦੀ ਮਲ੍ਹਮ ਪੱਟੀ ਕੀਤੀ ਔਰ ਉਸ ਨਾਲ ਹਮਦਰਦੀ ਪ੍ਰਗਟ ਕੀਤੀ। ਇਹ ਕੋਈ ਕਾਨੂੰਨ ਦੇ ਵਿੱਚ ਤਾਂ ਨਹੀਂ ਸੀ ਲਿਖਿਆ ਹੋਇਆ ਕਿ ਉਸ ਨੂੰ ਮਲ੍ਹਮ ਪੱਟੀ ਕਰਨੀ ਹੈ ਜਾਂ ਉਸ ਦੇ ਨਾਲ ਹਮਦਰਦੀ ਪ੍ਰਗਟ ਕਰਨੀ ਜ਼ਰੂਰੀ ਸੀ। ਸਾਡੇ ਤਾਂ ਜਜ਼ਬਾਤ ਹੀ ਅਜਿਹੇ ਹਨ ਕਿ ਅਸੀਂ ਜ਼ਖਮੀਆਂ ਦੀ ਮੱਦਦ ਕਰਨੀ ਹੈ।

**Mr. Deputy Speaker** : Please wind up.

**ਸਰਦਾਰ ਮੱਖਣ ਸਿੰਘ** : ਬੱਸ ਮੈਂ ਸਿਰਫ ਸੜਕਾਂ ਦੀ ਹੀ ਗੱਲ ਕਰਨੀ ਹੈ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਵਿੱਚ ਸਾਡੀ ਸਰਕਾਰ ਸੜਕਾਂ ਦੇ ਲਈ ਬਹੁਤ ਕੁਝ ਕਰ ਰਹੀ ਹੈ। ਇਸ ਤਰ੍ਹਾਂ 6500 ਕਿਲੋਮੀਟਰ ਲਿੰਕ ਸੜਕਾਂ ਦੀ ਮੁਰੰਮਤ ਪਿਛਲੇ ਦਿਨੀਂ ਕੀਤੀ ਗਈ ਹੈ ਔਰ ਇਨ੍ਹਾਂ ਦੀ ਰੋਟੇਸ਼ਨ ਹੁਣ 6 ਸਾਲ ਤੋਂ ਘਟਾ ਕੇ ਚਾਰ ਸਾਲ ਕਰ ਦਿੱਤੀ ਗਈ ਹੈ।

30 ਜੂਨ ਤੱਕ ਚਾਰ ਹਜ਼ਾਰ ਕਿਲੋਮੀਟਰ ਸੜਕਾਂ 140 ਕਰੋੜ ਰੁਪਏ ਦੀ ਲਾਗਤ ਨਾਲ ਇਸ ਵਾਰ ਬਣਾਈਆਂ ਜਾਣਗੀਆਂ।

**Mr. Deputy Speaker** : Please wind up.

**ਸਰਦਾਰ ਮੱਖਣ ਸਿੰਘ** : ਇਸੇ ਤਰ੍ਹਾਂ ਕਰਤਾਰਪੁਰ ਸਾਹਿਬ ਤੋਂ ਅਨੰਦਪੁਰ ਸਾਹਿਬ ਤੱਕ ਫੋਰ ਲੇਨ ਸੜਕ ਦੀ ਤਿਆਰੀ ਕੀਤੀ ਜਾ ਰਹੀ ਹੈ ਜਿਸ ਵਾਸਤੇ 13 ਅਪ੍ਰੈਲ ਤੱਕ 14 ਕਰੋੜ ਰੁਪਏ ਦੀ ਲਾਗਤ ਆਏਗੀ। ਇੱਕ ਹਜ਼ਾਰ ਕਰੋੜ ਰੁਪਏ ਦੀ ਲਾਗਤ ਨਾਲ ਬਣਨ ਵਾਲੀਆਂ ਪ੍ਰਮੁੱਖ ਫੋਰ ਲੇਨ ਸੜਕਾਂ ਦੀ ਯੋਜਨਾ ਵਾਸਤੇ ਪ੍ਰਾਜੈਕਟ ਵਿਸ਼ਵ ਬੈਂਕ ਨੂੰ ਪੇਸ਼ ਕੀਤਾ ਗਿਆ ਹੈ। 299 ਰੁਪਿਆ ਕਰੋੜ ਇਸ ਸਾਲ ਸੜਕਾਂ ਵਾਸਤੇ ਰੱਖਿਆ ਗਿਆ ਹੈ। ਇਸ ਯੋਜਨਾ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਸਾਡੀ ਸਰਕਾਰ ਇਸ ਮਾਮਲੇ ਨੂੰ ਸੁਲਝਾਉਣ ਲਈ ਗੰਭੀਰਤਾ ਨਾਲ ਲੈ ਰਹੀ ਹੈ ਅਤੇ ਇਸ ਵਾਸਤੇ ਸਾਰੇ ਬੰਦੋਬਸਤ ਕੀਤੇ ਜਾ ਰਹੇ ਹਨ। ਜਿਵੇਂ ਸੜਕਾਂ ਦੀ ਮੁਰੰਮਤ ਦੀ ਰੋਟੇਸ਼ਨ ਘਟਾਉਣਾ ਆਦਿ। ਜਥੇਦਾਰ ਤੋਤਾ ਸਿੰਘ ਜੀ ਨੇ ਠੀਕ ਬਚਨ ਕੀਤਾ ਹੈ ਕਿ ਮਨੁੱਖਤਾ ਦੀ ਭਾਵਨਾ ਹਰ ਬੰਦੇ ਅੰਦਰ ਹੋਣੀ ਚਾਹੀਦੀ ਹੈ। ਪਿੰਗਲਵਾੜੇ ਚੱਲ ਰਹੇ ਹਨ, ਪਿੰਡਾਂ ਵਿੱਚ ਲੋਕਾਂ ਨੇ ਆਪਣੇ ਤੌਰ ਤੇ ਚਲਾਏ ਹੋਏ ਹਨ ਜਿਥੇ ਜ਼ਖਮੀਆਂ ਨੂੰ ਬੇਆਸਰਿਆਂ ਨੂੰ ਸਹਾਰਾ ਦਿੱਤਾ ਜਾਂਦਾ ਹੈ।

**Mr. Deputy Speaker** : Please take your seat.

**ਸਰਦਾਰ ਮੱਖਣ ਸਿੰਘ** : ਮੈਂ ਬੇਨਤੀ ਕਰਾਂਗਾ ਅਤੇ ਆਸ ਕਰਾਂਗਾ ਕਿ ਇਨ੍ਹਾਂ ਹਾਦਸਿਆਂ ਨੂੰ ਰੋਕਣ ਵਾਸਤੇ ਸਰਕਾਰ ਧਿਆਨ ਦੇਵੇਗੀ। ਬਹੁਤ ਬਹੁਤ ਧੰਨਵਾਦ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ). ਡਿਪਟੀ ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਇਨਾਂ ਸੀ ਕਿ ਜੋ ਲੋਕ ਐਕਸੀਡੈਂਟ ਵਿੱਚ ਜ਼ਖਮੀ ਹੁੰਦੇ ਹਨ, ਉਨ੍ਹਾਂ ਨੂੰ ਹਸਪਤਾਲ ਲਿਜਾਣ ਵਾਲੇ ਲੋਕਾਂ ਨੂੰ ਹੈਰਾਸਮੈਂਟ ਨਹੀਂ ਹੋਣੀ ਚਾਹੀਦੀ। ਆਨਰੇਬਲ ਮੈਂਬਰ ਲਕਸ਼ਮੀ ਕਾਂਤਾ ਜੀ ਨੇ ਕਿਹਾ ਹੈ ਕਿ ਇਸ ਦੇ ਵਾਸਤੇ ਲਾਅ ਬਣਨਾ ਚਾਹੀਦਾ ਹੈ। ਇਹ ਤਾਂ ਹਰ ਨਾਗਰਿਕ ਦੀ ਡਿਊਟੀ ਹੈ ਕਿ ਜਦੋਂ ਸੜਕ ਤੇ ਕੋਈ ਐਕਸੀਡੈਂਟ ਹੋ ਜਾਵੇ ਔਰ ਐਕਸੀਡੈਂਟ ਨਾਲ ਇਨਵਾਲਵਡ ਕੋਈ ਬੰਦਾ ਹੋਵੇ ਤਾਂ ਉਹ ਉਸ ਨੂੰ ਹਸਪਤਾਲ ਪਹੁੰਚਾਵੇ। ਇੱਕ ਨਾਗਰਿਕ ਦੇ ਤੌਰ ਤੇ ਇਹ ਸਾਡੀ ਡਿਊਟੀ ਹੈ, ਮਾਨਵਤਾ ਦੇ ਆਧਾਰ ਤੇ ਡਿਊਟੀ ਹੈ ਔਰ ਅੱਛੇ ਸਿਟੀਜ਼ਨ ਦੀ ਇਹ ਡਿਊਟੀ ਹੈ। ਸਾਰੇ ਆਨਰੇਬਲ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]
ਮੈਂਬਰਾਂ ਨੇ ਆਪਣੇ ਆਪਣੇ ਇੰਸੀਡੈਂਟ ਦੱਸੇ ਹਨ ਅਤੇ ਮੇਰਾ ਖਿਆਲ ਹੈ ਕਿ ਸ਼ਾਇਦ ਹੀ ਕੋਈ ਆਨਰੇਬਲ ਮੈਂਬਰ ਹੋਵੇਗਾ ਜਿਸ ਨੂੰ ਐਸੀ ਸੇਵਾ ਕਰਨ ਦਾ ਮੌਕਾ ਨਾ ਮਿਲਿਆ ਹੋਵੇ । ਮੈਂ ਆਪਣੇ ਇੰਸੀਡੈਂਟ ਕੋਟ ਕਰ ਸਕਦਾ ਹਾਂ There are many instances, ਡਿਪਟੀ ਸਪੀਕਰ ਸਾਹਿਬ, ਇਹ ਹਰੇਕ ਆਦਮੀ ਦੀ ਡਿਊਟੀ ਹੈ ਕਿ ਉਹ ਜ਼ਖਮੀ ਵਿਅਕਤੀ ਨੂੰ ਹਸਪਤਾਲ ਪਹੁੰਚਾਵੇ । ਹਰ ਪੁਲਿਸ ਅਫ਼ਸਰ ਅਤੇ ਡਾਕਟਰ ਦੀ ਵੀ ਡਿਊਟੀ ਹੈ ਕਿ ਉਹ ਇਵੈਕਟਿਡ ਨੂੰ ਅਟੈਂਡ ਕਰੇ । ਇਹ ਕਾਨੂੰਨੀ ਅਤੇ ਜ਼ਰੂਰੀ ਗੱਲ ਹੈ ਕਿ ਜਿਸ ਜਗ੍ਹਾ ਤੇ ਐਕਸੀਡੈਂਟ ਹੋਵੇ, ਉਸ ਬਾਰੇ ਉਹ ਪੁਲਿਸ ਨੂੰ ਦੱਸੇ ਕਿ ਕਿਸ ਥਾਂ ਤੇ ਐਕਸੀਡੈਂਟ ਹੋਇਆ ਹੈ ਤੇ ਕਦੋਂ ਹੋਇਆ ਹੈ । If he can throw any light, ਹਰ ਪੁਲਿਸ ਅਫ਼ਸਰ ਜਾਂ ਡਾਕਟਰ ਇਹ ਜਾਨਣ ਦੀ ਕੋਸ਼ਿਸ਼ ਕਰੇਗਾ । ਜਦੋਂ ਕੋਈ ਬੰਦਾ ਹਸਪਤਾਲ ਵਿੱਚ ਜਾਂਦਾ ਹੈ ਤਾਂ ਡਾਕਟਰ ਨੂੰ, ਪੁਲਿਸ ਨੂੰ ਰੁੱਕਾ ਭੇਜਣਾ ਚਾਹੀਦਾ ਹੈ । The doctor has to send the Ruka immediately. ਉਸ ਵਿਅਕਤੀ ਨੂੰ ਪੁਲਿਸ ਨੂੰ ਇਹ ਦੱਸਣਾ ਚਾਹੀਦਾ ਹੈ ਕਿ ਕਿਹੜੀ ਸੜਕ ਤੇ ਐਕਸੀਡੈਂਟ ਹੋਇਆ ਹੈ । ਉਹ ਆਪਣਾ ਨਾਂ ਦੱਸ ਦੇਵੇ ਕਿ ਮੈਂ ਜ਼ਖਮੀ ਨੂੰ ਚੁੱਕ ਕੇ ਲਿਆਇਆ ਹਾਂ । ਅਗਰ ਐਕਸੀਡੈਂਟ ਹੁੰਦਾ ਦੇਖਿਆ ਹੋਵੇ ਤਾਂ ਉਸ ਬਾਰੇ ਵੀ ਉਹ ਦੱਸੇ ਕਿ ਕਿਸ ਤਰ੍ਹਾਂ ਹੋਇਆ ਅਤੇ ਕਿਸ ਨਾਲ ਹੋਇਆ । ਕਾਰ ਨਾਲ ਹੋਇਆ ਜਾਂ ਸਕੂਟਰ ਨਾਲ ਹੋਇਆ and what were the circumstances. ਅਸੀਂ ਲੋਕਾਂ ਨੂੰ ਮੋਟੀਵੇਟ ਕਰ ਸਕਦੇ ਹਾਂ ਲੋਕ ਡਿਊਟੀ ਨਿਭਾਉਣ । ਬਾਕੀ ਮੈਂਬਰਾਂ ਵੱਲੋਂ ਬੜੇ ਅੱਛੇ ਸੁਝਾਅ ਆਏ ਹਨ ਕਿ ਸੜਕਾਂ ਚੌੜੀਆਂ ਕੀਤੀਆਂ ਜਾਣ । ਐਕਸੀਡੈਂਟ ਹੋਣ ਦੇ ਇਹ ਵੀ ਕਈ ਕਾਰਨ ਹਨ ਓਵਰ ਲੋਡਿੰਗ ਹੋਣਾ, ਤੂੜੀ ਵਾਲੇ ਟਰੱਕਾਂ ਕਾਰਨ ਅਤੇ ਕਈ ਵਾਰ ਰੌਂਗ ਪਾਰਕਿੰਗ ਕਾਰਨ । ਲੋਕਾਂ ਨੂੰ ਐਜੂਕੇਟ ਕਰਨ ਦੀ ਲੋੜ ਹੈ । ਇਹ ਗੱਲ ਕਾਨੂੰਨ ਨਾਲ ਨਹੀਂ ਹੋ ਸਕਦੀ । ਕਾਨੂੰਨ ਬਣਿਆ ਸੀ ਰੌਂਗ ਪਾਰਕਿੰਗ ਦਾ ਕਿ ਰੌਂਗ ਪਾਰਕਿੰਗ ਤੇ ਚਲਾਨ ਕਰ ਦੇਣਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਇਸ ਬਾਰੇ ਮੋਟੀਵੇਟ ਕਰਨਾ ਚਾਹੀਦਾ ਹੈ ਕਿ ਇਹ ਉਨ੍ਹਾਂ ਦੀ ਡਿਊਟੀ ਹੈ ਇਕ ਨਾਗਰਿਕ ਵਾਸਤੇ ਕਾਨੂੰਨ ਬਣਾਇਆ ਹੋਇਆ ਹੈ ਕਿ ਵੋਟ ਪਾਉਣੀ ਜ਼ਰੂਰੀ ਹੈ ਪਰ ਤੁਸੀਂ ਦੇਖ ਲਓ ਕਿ ਲੋਕ ਸਭਾ ਦੇ ਇਲੈਕਸ਼ਨਾਂ ਵਿਚ ਕਿੰਨੀ ਵੋਟ ਪਈ, ਅਸੈਂਬਲੀ ਵਿੱਚ ਤਾਂ ਉਸ ਨਾਲੋਂ ਵੀ ਘੱਟ ਹੋਈ, ਬਾਈ ਇਲੈਕਸ਼ਨਾਂ ਵਿੱਚ ਥੋੜ੍ਹੀ ਜ਼ਿਆਦਾ ਹੋਈ । ਤਰਨਤਾਰਨ ਵਿੱਚ ਬਿਲਕੁਲ ਘੱਟ ਹੋਈ ਪਰ ਪੰਚਾਇਤਾਂ ਵਿੱਚ ਬਹੁਤ ਜ਼ਿਆਦਾ ਹੋਈ । ਫਿਰ ਕਹਿੰਦੇ ਹਨ ਇਵੇਂ ਕਿਵੇਂ ਹੋ ਗਿਆ । ਜੇ ਤੁਸੀਂ ਵੋਟ ਹੀ ਨਹੀਂ ਪਾਉਣੀ ਤਾਂ ਇੰਝ ਹੀ ਹੋਵੇਗਾ । ਇਸ ਲਈ ਸਾਨੂੰ ਇਨ੍ਹਾਂ ਦੀ ਪਾਲਣਾ ਕਰਨੀ ਚਾਹੀਦੀ ਹੈ ਤੇ ਪੁਲਿਸ ਤੇ ਡਾਕਟਰ ਦੀ ਵੀ ਡਿਊਟੀ ਹੈ ਕਿ ਉਹ ਲੋਕਾਂ ਨਾਲ ਸਦਭਾਵਨਾ ਨਾਲ ਪੇਸ਼ ਆਵੇ ।

ਅਗਰ ਐਕਸੀਡੈਂਟ ਦਾ ਵਾਕਿਆ ਕਿਸੇ ਨੇ ਵੇਖਿਆ ਹੈ ਅਤੇ ਉਹ ਇਹ ਮਹਿਸੂਸ ਕਰੇ ਕਿ ਮੈਨੂੰ ਕੋਈ ਦਿੱਕਤ ਨਾ ਆਵੇ, ਗਵਾਹੀ ਦੇਣ ਤੋਂ ਉਹ ਅਵਾਇਡ ਕਰੇ ਤਾਂ ਇਸ ਦੇ ਲਈ ਸਾਨੂੰ ਲੋਕਾਂ ਵਿਚ ਜਾਗਰੂਕਤਾ ਪੈਦਾ ਕਰਨ ਦੀ ਲੋੜ ਹੈ । ਸਰਕਾਰ ਵੀ ਇਸ ਗੱਲ ਲਈ ਜਾਗਰੂਕ ਹੈ ਕਿ ਕਿਧਰੇ ਲੋਕਾਂ ਨੂੰ ਪਰੇਸ਼ਾਨੀ ਨਾ ਹੋਵੇ । ਜਿਹੜੀਆਂ ਸੁਜੈਸ਼ਨਾਂ ਅੱਜ ਹਾਊਸ ਦੇ ਵਿਚ ਮੈਂਬਰ ਸਾਹਿਬਾਨ ਨੇ ਦਿੱਤੀਆਂ ਹਨ, ਉਨ੍ਹਾਂ ਉਤੇ ਸਰਕਾਰ ਜ਼ਰੂਰ ਵਿਚਾਰ ਕਰੇਗੀ, ਓਬਜ਼ਰਵ ਕਰੇਗੀ ਅਤੇ ਹਦਾਇਤਾਂ ਕਰਨ ਦੀ ਲੋੜ ਪਈ ਤਾਂ ਡਾਕਟਰਾਂ ਅਤੇ

ਪੁਲਿਸ ਨੂੰ ਹਦਾਇਤਾਂ ਵੀ ਜਾਰੀ ਕਰੇਗੀ ਕਿ ਅਗਰ ਕੋਈ ਵਿਅਕਤੀ ਕਿਸੇ ਫੱਟੜ ਨੂੰ ਹਸਪਤਾਲ ਪਹੁੰਚਾਉਂਦਾ ਹੈ ਤਾਂ ਉਸ ਨੂੰ ਕਿਸੇ ਕਿਸਮ ਦੀ ਤਕਲੀਫ ਨਾ ਹੋਏ ਅਤੇ ਨਾ ਹੀ ਉਸ ਨੂੰ ਕਿਸੇ ਪਰੇਸ਼ਾਨੀ ਵਿਚ ਪਾਇਆ ਜਾਵੇ। ਅਗਰ ਇਨ੍ਹਾਂ ਹਦਾਇਤਾਂ ਦੀ ਕੋਈ ਅਫਸਰ ਉਲੰਘਣਾ ਕਰੇਗਾ, ਉਸ ਦੇ ਖਿਲਾਫ ਕਾਰਵਾਈ ਵੀ ਹੋ ਸਕੇਗੀ। ਸਾਡੀ ਵੀ ਇਹ ਡਿਊਟੀ ਬਣਦੀ ਹੈ ਕਿ ਅੱਗੇ ਆ ਕੇ ਅਸੀਂ ਗਵਾਹੀ ਦੇਈਏ ਅਤੇ ਪੁਲਿਸ ਨੂੰ ਇਤਲਾਹ ਦੇ ਸਕੀਏ ਕਿ ਇਹ ਐਕਸੀਡੈਂਟਸ ਕਿਸ ਤਰ੍ਹਾਂ ਹੋਇਆ ਅਤੇ ਕਿਥੇ ਹੋਇਆ, ਪੁਲਿਸ ਨੂੰ ਇਹ ਜਾਣਕਾਰੀ ਦੇਣ ਵਿਚ ਸਾਡੀ ਵੀ ਜ਼ਿੰਮੇਵਾਰੀ ਬਣਦੀ ਹੈ। ਅਗਰ ਕੋਈ ਡਾਕਟਰ ਜਾਂ ਪੁਲਿਸ ਅਫਸਰ ਇਨ੍ਹਾਂ ਹਦਾਇਤਾਂ ਤੇ ਨਹੀਂ ਚਲੇਗਾ ਤਾਂ ਉਸ ਨੂੰ ਪ੍ਰਸੀਕਿਊਟ ਵੀ ਕੀਤਾ ਜਾ ਸਕਦਾ ਹੈ। ਇਸ ਲਈ ਸਰਕਾਰ ਇਨ੍ਹਾਂ ਸੁਜੈਸ਼ਨਾਂ ਨੂੰ ਓਬਜ਼ਰਵ ਕਰੇਗੀ ਅਤੇ ਹਦਾਇਤਾਂ ਦੇਵੇਗੀ, ਬਾਕੀ ਕਾਨੂੰਨ ਬਣਾਉਣ ਦੀ ਕੋਈ ਲੋੜ ਨਹੀਂ ਹੈ। ਗਵਾਹੀ ਦੇਣ ਵਿਚ ਸਾਨੂੰ ਅਵਾਇਡ ਨਹੀਂ ਕਰਨਾ ਚਾਹੀਦਾ ਅਤੇ ਸਾਨੂੰ ਲਾਅ ਕੋਰਟ ਦੇ ਵਿੱਚ ਭਰੋਸਾ ਰੱਖਣਾ ਚਾਹੀਦਾ ਹੈ। ਵਾਜਬ ਨਹੀਂ ਬਣਦਾ ਕਿ ਸਰਕਾਰ ਇਸ ਉਤੇ ਕੋਈ ਕਾਨੂੰਨ ਬਣਾਏ ਬਲਕਿ ਸਰਕਾਰ ਓਬਜ਼ਰਵ ਕਰਕੇ ਡਾਕਟਰ ਅਤੇ ਪੁਲਿਸ ਨੂੰ ਹਦਾਇਤਾਂ ਦੇਵੇਗੀ ਤਾਂਕਿ ਕਿਸੇ ਨੂੰ ਕੋਈ ਪਰੇਸ਼ਾਨੀ ਨਾ ਹੋਵੇ ਅਤੇ ਨਾ ਹੀ ਕੋਈ ਹੈਰਾਸਮੈਂਟ ਕਿਸੇ ਨੂੰ ਹੋਵੇ। ਮੇਰੇ ਖਿਆਲ ਵਿਚ ਇਸ ਗੱਲ ਦੇ ਨਾਲ ਭੈਣ ਜੀ ਨੂੰ ਸਹਿਮਤ ਹੋ ਜਾਣਾ ਚਾਹੀਦਾ ਹੈ ਔਰ ਕਾਨੂੰਨ ਬਣਾਉਣਾ ਦੀ ਕੋਈ ਲੋੜ ਨਹੀਂ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**श्रीमती लक्ष्मी कान्ता चावला** : उपाध्यक्ष महोदय, बात मन और जुबान के कुनैक्शन की है जैसे कि बच्चा टैलीफोन खिलौने पर हेलो हेलो करता है। एक बार एक राजा अपने मंत्रियों के साथ मार्किट में गया........।

**ਸ੍ਰੀ ਡਿਪਟੀ ਸਪੀਕਰ** : ਭੈਣ ਜੀ, ਤੁਸੀਂ 5 ਮਿੰਟ ਦਾ ਟਾਈਮ ਲੈ ਲਵੋ। ਹੁਣ ਮਤੇ ਤੇ ਬਹਿਸ ਖਤਮ ਹੋ ਚੁੱਕੀ ਹੈ। ਮਨਿਸਟਰ ਸਾਹਿਬ ਵੱਲੋਂ ਆਸ਼ਵਾਸਨ ਆ ਗਿਆ ਹੈ ਔਰ ਤੁਸੀਂ ਵੀ ਉਨ੍ਹਾਂ ਨਾਲ ਸਹਿਮਤ ਹੋਵੋਗੇ।

| *1-18 ਬਾਦ ਦੁਪਹਿਰ | (ਇਸ*ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

**श्रीमती लक्ष्मी कान्ता चावला** : स्पीकर साहिब, राजा मार्किट में एक बड़ी दुकान पर गया। वहां बैंगन देख कर कहने लगा कि इस का रंग बहुत सुन्दर है और चमक रहा है। मन्त्री ने कहा कि सरकार तभी तो इस के सिर पर छत्र है। उस ने अगले दिन अपने राज्य में हुक्म दे दिया कि सब लोग बैंगन खाएं लेकिन बैंगन ज्यादा खाने से सब को पेचिश

[श्रीमती लक्ष्मी कांता चावला]

लग गए तो राजा ने मंत्री से कहा कि आप तो कहते थे कि बैंगन बहुत अच्छा है मगर इस से तो लोग बिमार हो गए हैं। तब मंत्री ने कहा कि तभी तो इस का मुंह काला है। फिर राजा ने कहा कि कल तो आप इस की तारीफ कर रहे थे मगर आज इस की बुराई कर रहे हो। इस पर मंत्री बोला कि हम तो हुजूर के नौकर हैं, बैंगन के नहीं। जैसे राजा की मर्जी होती है, वैसे ही हम कहते हैं। इस लिए सरकार को कानून में तबदीली कर देनी चाहिए। जो सड़क हादसे में जख्मी हो, उसे हस्पताल पहुंचाया जाए। उसे मैडीकल एड देनी चाहिए ताकि ज़ख्मी की जान बच जाए।

संत कबीर ने कहा है—तेरा मेरा मनवा कैसे एक होई रे, तू कहता कागज की लेखी, मैं कहता आंखन की देखी। इस लिए मंत्री साहिब को सब कुछ पता होने भी अनदेखी नहीं करनी चाहिए और कानून बना कर रोड ऐक्सीडेंट वालों की मदद करनी चाहिए। सरकार की और से दिशा निर्देश जारी हो जाना चाहिए जो जखमी को हस्पताल पहुंचाए उस को कोई परेशानी न हो। सच्चाई तो आ नहीं सकती, केवल भाषणों से,

जैसे खुशबू आ नहीं सकती कागज़ के फूलों से।

इस लिए सरकार को कानून में तबदीली कर देनी चाहिए ताकि लोगों की परेशानी दूर हो सके और सड़क पर जो ज़खमी होते हैं, उनका इलाज समय पर हो सके।

मेरा तो केवल इतना कहना है कि कानून के बगैर सजा नहीं मिल सकती। सरकार को कानून बनाना चाहिए। जैसे हर घर में चिटकनी के बिना गुज़ारा नहीं होता, ऐसे ही कानून के बगैर गुज़ारा नहीं होता। थाने और घर में बहुत फर्क है। जो मित्तल साहिब ने एशोरैंस दी है, मैं उसकी कदर करती हूं। केवल इतना आदेश निर्देश भेज दीजिए -कानून, वचन, भरोसा, जो मर्जी इस का टैक्नीकल नाम रख लीजिए।

सरदार तोता सिंह जी ने और सरदार बलदेव सिंह ख्याला जी ने और इधर बैठे साथियों ने बात कही है कि सड़क की जो दुर्घटनाएं होती हैं, उन को रोकने के लिए अच्छा कानून बनाया जाये। रेड़ियो, टी. वी. और प्रैस कानफरंस में अपील की जाती है। मेरी अकाली दल मान ने भी पूरी मदद की है। मैं, स्पीकर साहिब, सभी का धन्यवाद करती हूं। गुरु गोबिन्द सिंह के पास भाई घनईया जी की शिकायत की गई थी कि यह दुश्मनों को भी पानी पिलाता है। पर उस ने कहा कि मुझे तो सभी में ही गुरु नजर आता है, इसी लिए मैंने उन्हें पानी पिलाया है। उस समय

गुरु गोबिन्द सिंह जी का राज था पर अब तो गुरु गोबिन्द सिंह जी का राज नहीं है (हंसी) जेकर कोई व्यक्ति जख्मी हो जाए और थाने में जाकर यह बात कह दे कि मेरे से ऐक्सीडेंट हो गया है और मैं इसको हस्पताल में ले आया हूं क्योंकि मुझे सभी में गुरु नज़र आता है तो थाने वाले कभी उसे नहीं छोड़ेंगे । यह कहते हैं कि अकाली दल के हर वर्कर के दिल में दर्द है पर मैं कहती हूं अकाली दल ही नहीं बल्कि सारे हिन्दूस्तानियों के दिल में दर्द है पर वे उसको छुपाने के लिए मजबूर हैं । जो मदद करते हैं, उनको अदालतों में गवाही देने के लिए जाना पड़ता है । गलत गवाही देने वालों को सज़ा मिलती है । ऐमरजैंसी के दौरान एक जज ने वीर यज्ञ दत्त शर्मा जी से पूछा था कि आप कितनी दफा यहां कोर्ट में आए हो तो उन्होंने जवाब दिया था कि मैं 17 बार पहले आया हूं और 18वीं बार अब आया हूं । इधर उधर की बातें न करें कि हस्पतालों में मदद के लिए संस्थाएं होती हैं । अगर मरीज़ हस्पताल में पहुंचेगा, तो ही तो संस्थाएं मदद करेंगी । अगर हस्पताल में ही न पहुंचा और रास्ते में ही मर गया तो फिर कैसे मदद करेंगे । फिर तो सिर्फ अफसोस ही किया जा सकता है ।

ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥

सेवा करके ही मेवा मिलता है । धन्यवाद ।

**ਰਾਜ ਮੰਤਰੀ, ਛਪਾਈ ਤੇ ਸਟੇਸ਼ਨਰੀ ਅਤੇ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ** (ਸਰਦਾਰ ਸੁਰਜੀਤ ਸਿੰਘ ਕੋਹਲੀ) : ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਲਈ ਸਮਾਂ ਦਿੱਤਾ ਹੈ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਇਹ ਜੋ ਮਤਾ ਬੀਬੀ ਜੀ ਨੇ ਹਾਊਸ ਵਿਚ ਲਿਆਂਦਾ ਹੈ, ਇਹ ਬੜਾ ਹੀ ਮਹੱਤਵਪੂਰਨ ਹੈ ਅਤੇ ਇਸ ਲਈ ਕਾਨੂੰਨ ਬਣਾਉਣ ਦੀ ਜਿਹੜੀ ਗੱਲ ਕਹੀ ਗਈ ਹੈ, ਉਹ ਕੁਝ ਢੁੱਕਵੀਂ ਨਜ਼ਰ ਨਹੀਂ ਆਈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਆਪ ਹੀ ਕਹਿ ਦਿੱਤਾ ਹੈ ਕਿ ਜੇ ਆਦੇਸ਼ ਦੇ ਦੇਣ ਤਾਂ ਮੈਂ ਕਾਨੂੰਨ ਬਣਾਉਣ ਵਾਸਤੇ ਨਹੀਂ ਕਹਿੰਦੀ । I think the matter concludes

**ਸ੍ਰੀ ਸਪੀਕਰ** : ਇਹ ਨਹੀਂ ਹੋ ਸਕਦਾ ਮਿੱਤਲ ਸਾਹਿਬ, ਇਹ ਨਹੀਂ ਹੋ ਸਕਦਾ ।

**ਰਾਜ ਮੰਤਰੀ, ਛਪਾਈ ਅਤੇ ਸਟੇਸ਼ਨਰੀ ਅਤੇ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ** : ਸਪੀਕਰ ਸਾਹਿਬ, ਇਹ ਗੱਲ ਜਿਹੜੀ ਬੀਬੀ ਜੀ ਨੇ ਲਿਆਂਦੀ ਹੈ, ਇਹ ਬਹੁਤ ਹੀ ਜ਼ਰੂਰੀ ਹੈ ਕਿ ਅਗਰ ਕਿਸੇ ਸੜਕ ਦੁਰਘਟਨਾ ਵਿਚ - ਵਿਕਟਿਮ ਬੰਦੇ ਨੂੰ ਕੋਈ ਡਾਕਟਰੀ ਸਹਾਇਤਾ ਲਈ ਚੁਕ ਕੇ ਲੈ ਜਾਵੇ ਤਾਂ ਉਸ ਨੂੰ ਅੱਗੋਂ ਕਿਸੇ ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ ਅਤੇ ਫੱਟੜ ਨੂੰ ਵੀ ਟਾਈਮਲੀ ਸਹਾਇਤਾ ਮਿਲ ਜਾਵੇ ਪਰ ਇਸ ਦੇ

[ਰਾਜ ਮੰਤਰੀ ਛਪਾਈ ਅਤੇ ਸਟੇਸ਼ਨਰੀ ਅਤੇ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ]

ਨਾਲ ਹੀ ਇਨ੍ਹਾਂ ਨੇ ਸੜਕਾਂ ਦੀ ਗੱਲ ਵੀ ਕਹਿ ਦਿੱਤੀ, ਸ਼ਰਾਬ ਦੀ ਗੱਲ ਵੀ ਕਹਿ ਦਿੱਤੀ, ਵੀ. ਆਈ. ਪੀਜ਼. ਦੇ ਖਰਚੇ ਦੀ ਗੱਲ ਵੀ ਕਹਿ ਦਿੱਤੀ ਅਤੇ ਮਤੇ ਦੀ ਭਾਵਨਾ ਨੂੰ ਦਬਾ ਦਿੱਤਾ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਦੁਰਘਟਨਾਵਾਂ ਨੂੰ ਕਿਵੇਂ ਰੋਕਿਆ ਜਾਵੇ, ਇਹ ਗੱਲ ਵਿਚਾਰਨੀ ਜ਼ਿਆਦਾ ਜ਼ਰੂਰੀ ਹੈ। ਜਿਵੇਂ ਹੁਣ ਅਸੀਂ ਦੇਖ ਰਹੇ ਹਾਂ ਕਿ ਵਹੀਕਲਜ਼ ਦਿਨ-ਬਦਿਨ ਵਧਦੇ ਜਾ ਰਹੇ ਹਨ, ਆਟੋਮੋਬਾਈਲ ਬਹੁਤ ਵੱਧ ਰਹੇ ਹਨ। ਪਿਛਲੇ 8-10 ਸਾਲ ਤੋਂ ਇਨ੍ਹਾਂ ਦੀ ਗਿਣਤੀ ਕਰੋੜਾਂ ਵਿਚ ਚਲੀ ਗਈ ਹੈ ਪਰ ਸੜਕਾਂ ਦੀ ਚੌੜਾਈ ਉਨੀ ਦੀ ਉਨੀ ਹੀ ਹੈ। ਇਸ ਗੱਲ ਲਈ ਕੌਣ ਜ਼ਿੰਮੇਵਾਰ ਹਨ। 50 ਸਾਲ ਦੇਸ਼ ਆਜ਼ਾਦ ਹੋਏ ਨੂੰ ਹੋ ਚੁੱਕੇ ਹਨ ਪਰ ਕਿਸੇ ਨੇ ਕੋਈ ਪਲਾਨ ਨਹੀਂ ਬਣਾਇਆ, ਕੋਈ ਪ੍ਰਾਜੈਕਟ ਤਿਆਰ ਨਹੀਂ ਕੀਤਾ ਕਿ ਸੜਕਾਂ ਵੀ ਚੌੜੀਆਂ ਕਰਨੀਆਂ ਹਨ ਅਤੇ ਦੁਰਘਟਨਾਵਾਂ ਨੂੰ ਕਿਵੇਂ ਰੋਕਿਆ ਜਾਣਾ ਹੈ। (ਵਿਘਨ) ਸਪੀਕਰ ਸਾਹਿਬ, ਇਹ ਜਿਹ-ੜੀਆਂ ਸੜਕਾਂ ਹੁਣ ਸਰਕਾਰ ਫੋਰ ਲੇਨ ਕਰ ਰਹੀ ਹੈ, ਇਹ ਪ੍ਰਾਜੈਕਟ ਵੀ ਬਾਦਲ ਸਾਹਿਬ ਦੀ ਸਰਕਾਰ ਨੇ ਸ਼ੁਰੂ ਕੀਤੇ ਹਨ। ਆਟੋਮੋਬਾਈਲ ਨੂੰ ਕਿਸ ਤਰ੍ਹਾਂ ਕੰਟਰੋਲ ਕਰਨਾ ਹੈ, ਹੈਵੀ ਲੋਡ ਜਿਹੜੀਆਂ ਗੱਡੀਆਂ ਹਨ ਜਾਂ ਉਹ ਗੱਡੀਆਂ ਜਿਨ੍ਹਾਂ ਦੀ ਲੋਡਿੰਗ ਕਪੈਸਿਟੀ 10 ਟਨ ਤੋਂ ਉਪਰ ਹੈ, ਜਿਨ੍ਹਾਂ ਬੱਸਾਂ ਵਿਚ ਸਵਾਰੀਆਂ ਬੈਠਦੀਆਂ ਹਨ, ਉਹ ਸਿਰਫ 60 ਸੀਟਰ ਬੱਸਾਂ ਹੁੰਦੀਆਂ ਹਨ ਪਰ ਓਵਰਲੋਡਿਡ ਹੁੰਦੀਆਂ ਹਨ, ਉਨ੍ਹਾਂ ਨੂੰ ਕਿਵੇਂ ਕੰਟ-ਰੋਲ ਕਰਨਾ ਹੈ, ਇਹ ਸਭ ਸਰਕਾਰ ਵਿਚਾਰ ਰਹੀ ਹੈ। ਦੂਜੇ ਪਾਸੇ ਹੁਣ ਛੋਟੀਆਂ ਗੱਡੀਆਂ ਵੀ ਆ ਗਈਆਂ ਹਨ, ਜਿਵੇਂ ਮਾਰੂਤੀ, ਫੋਰਡ ਐਸਕੋਰਟ ਵਗੈਰਾ, ਇਨ੍ਹਾਂ ਦੀ ਸਪੀਡ ਦਾ ਵੀ ਕਾਫੀ ਅੰਤਰ ਹੈ, ਸਪੀਡ ਕਾਫੀ ਜ਼ਿਆਦਾ ਹੈ। ਇਹ ਸਭ ਐਕਸੀਡੈਂਟ ਹੋਣ ਦੇ ਕਾਰਣ ਹਨ। ਜ਼ਰੂਰੀ ਇਹ ਹੈ ਕਿ ਇਨ੍ਹਾਂ ਗੱਲਾਂ ਤੇ ਕੰਟਰੋਲ ਕਿਵੇਂ ਕੀਤਾ ਜਾਵੇ, ਇਨ੍ਹਾਂ ਨੂੰ ਕਿਵੇਂ ਰੋਕਿਆ ਜਾਵੇ। ਇਕ ਗੱਲ ਇਸ ਵਿਚ ਇਹ ਵੀ ਆ ਗਈ ਕਿ ਸ਼ਰਾਬ ਪੀਣ ਦੇ ਨਾਲ, ਨਸ਼ਿਆਂ ਦੇ ਨਾਲ ਜ਼ਿਆਦਾ ਐਕਸੀਡੈਂਟ ਹੁੰਦੇ ਹਨ। ਇਹ ਗੱਲ ਵੀ ਜ਼ਿਆਦਾ ਮੰਨਣਯੋਗ ਨਹੀਂ। ਮੈਂ ਸਮਝਦਾ ਹਾਂ ਕਿ ਆਮ ਐਕਸੀਡੈਂਟ ਜ਼ਿਆਦਾ ਕਰਕੇ ਓਵਰਟੇਕਿੰਗ ਨਾਲ ਹੁੰਦੇ ਹਨ। ਅੱਜ ਤੱਕ ਡਰਾਇਵਿੰਗ ਲਾਇਸੰਸ ਜਾਰੀ ਕਰਨ ਵਾਸਤੇ ਕੋਈ ਪਾਲਿਸੀ ਨਹੀਂ ਬਣਾਈ ਗਈ। ਕੋਈ ਵੀ ਸਰਕਾਰੀ ਟਰੈਫਿਕ ਟਰੇਨਿੰਗ ਸਕੂਲ ਪੰਜਾਬ ਵਿਚ ਨਹੀਂ ਹੈ।

**ਇਕ ਆਵਾਜ਼ :** ਉਹ ਤੁਸੀਂ ਬਣਾ ਦਿਉ।

**ਰਾਜ ਮੰਤਰੀ, ਛਪਾਈ ਅਤੇ ਸਟੇਸ਼ਨਰੀ ਅਤੇ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ :** ਅਸੀਂ ਬਣਾਵਾਂਗੇ। ਸਪੀਕਰ ਸਾਹਿਬ, ਕੋਈ ਟਰੈਫਿਕ ਨਿਯਮਾਂ ਦੀ ਕਿਤਾਬ ਕਿਸੇ ਕਲਾਸ ਵਿਚ ਲਾਗੂ ਨਹੀਂ ਕੀਤੀ ਗਈ। ਜੋ ਡਰਾਇਵਿੰਗ ਲਾਈਸੰਸ ਬਾਹਰਲੀਆਂ ਸਟੇਟਾਂ ਵਿਚੋਂ ਬਣ ਕੇ ਆਉਂਦੇ ਹਨ, ਉਨ੍ਹਾਂ ਨੂੰ ਹੀ ਰੀਨਿਊ ਕਰ ਦਿੱਤਾ ਜਾਂਦਾ ਹੈ, ਕੁਝ ਵੀ ਚੈਕ ਨਹੀਂ ਕੀਤਾ ਜਾਂਦਾ ਕਿਸ ਕਿ ਅਥਾਰਿਟੀ ਨੇ ਇਸ਼ੂ ਕੀਤਾ ਹੈ। ਡੀ.ਟੀ.ਓ/ਪੀ.ਸੀ.ਐਸ. ਅਫਸਰਾਂ ਨੂੰ ਲਾਈਸੰਸ ਜਾਰੀ ਕਰਨ ਦੀਆਂ ਪਾਵਰਾਂ ਦਿੱਤੀਆਂ ਹੋਈਆਂ ਹਨ। ਲਰਨਿੰਗ ਲਾਈਸੰਸ ਵੀ ਡੀ.ਟੀ.ਓ. ਬਣਾ ਦਿੰਦਾ ਹੈ। ਇਨ੍ਹਾਂ ਸਾਰੀਆਂ ਗੱਲਾਂ ਕਰਕੇ ਹੀ ਐਕਸੀ-

ਡੈਂਟਾਂ ਵਿਚ ਵਾਧਾ ਹੁੰਦਾ ਜਾ ਰਿਹਾ ਹੈ। ਜ਼ਰੂਰਤ ਇਹ ਹੈ ਕਿ ਜੋ ਕਾਨੂੰਨ ਆਲਰੇਡੀ ਬਣੇ ਹੋਏ ਹਨ, ਉਨ੍ਹਾਂ ਨੂੰ ਸਖਤੀ ਨਾਲ ਲਾਗੂ ਕੀਤਾ ਜਾਵੇ, ਉਨ੍ਹਾਂ ਦੀ ਠੀਕ ਢੰਗ ਨਾਲ ਪਾਲਣਾ ਕੀਤੀ ਜਾਵੇ। ਇਸ ਤੋਂ ਇਲਾਵਾ ਸੈਂਕੜੇ ਗੱਡੀਆਂ ਤੂੜੀ ਲੱਦ ਕੇ ਜਾਂਦੀਆਂ ਹਨ, ਹਸਕ ਲੱਦ ਕੇ ਜਾਂਦੀਆਂ ਹਨ, ਉਨ੍ਹਾਂ ਦਾ ਘੇਰਾ ਵੀ ਆਮ ਗੱਡੀ ਨਾਲੋਂ 4-4 ਫੁੱਟ, 5-5 ਫੁੱਟ ਵੱਧ ਜਾਂਦਾ ਹੈ। ਉਹ ਵੀ ਐਕਸੀਡੈਂਟ ਦਾ ਕਾਰਨ ਬਣੀਆਂ ਹੋਈਆਂ ਹਨ। ਇਸ ਲਈ ਇਹ ਗੱਲ ਬੜੀ ਜ਼ਰੂਰੀ ਹੈ ਕਿ ਜੋ ਕਾਨੂੰਨ ਬਣੇ ਹੋਏ ਹਨ, ਉਨ੍ਹਾਂ ਨੂੰ ਸਖਤੀ ਨਾਲ ਲਾਗੂ ਕੀਤਾ ਜਾਵੇ ਅਤੇ ਐਕਸੀਡੈਂਟ ਹੋਣ ਤੋਂ ਬਚਾਇਆ ਜਾਵੇ। ਮੇਰਾ ਦੂਸਰਾ ਸੁਝਾਓ ਹੈ ਕਿ ਜੋ ਜੀ. ਟੀ. ਰੋਡਜ਼ ਹਨ, ਸਾਡੇ ਹਾਈ-ਵੇਅਜ਼ ਹਨ, ਉਨ੍ਹਾਂ ਤੇ 30-40 ਕਿਲੋਮੀਟਰ ਦੇ ਘੇਰੇ ਵਿਚ ਪੁਲਿਸ ਸਟੇਸ਼ਨ ਹੁੰਦਾ ਹੈ। ਜਦੋਂ ਕਿਸੇ ਗੱਡੀ ਦਾ ਐਕਸੀਡੈਂਟ ਹੋ ਜਾਂਦਾ ਹੈ ਤਾਂ ਉਹ ਕਾਫੀ ਦੇਰ ਉਥੇ ਸੜਕ ਤੇ ਹੀ ਖੜ੍ਹੀ ਰਹਿੰਦੀ ਹੈ ਕਿਉਂਕਿ ਕੋਈ ਲਾਈਟ ਵਗੈਰਾ ਨਹੀਂ ਹੁੰਦੀ, ਇਸ ਕਰਕੇ ਦੂਸਰੀ ਗੱਡੀ ਆ ਕੇ ਉਸ ਵਿਚ ਵੱਜ ਜਾਂਦੀ ਹੈ।

**Mr. Speaker**: The House stands adjourned till 2.30 P.M. today, the 25th June, 1998.

*1.30 P.M.

(The Sabha then adjourned* till 2.30 P. M. today the 25th June, 1998.)

---

APPENDIX

To

PUNJAB VIDHAN SABHA DEBATES

*Dated 25th June, 1998 (M.S.)*

VOL.V—NO. 3

UNSTARRED QUESTION AND ANSWER

**ਹਸਪਤਾਲਾਂ ਦੁਆਰਾ ਸਾਜੋ ਸਮਾਨ/ਮਸ਼ੀਨਰੀ ਦੀ ਖ਼ਰੀਦ**

247. **ਕਾਮਰੇਡ ਹਰਦੇਵ ਅਰਸ਼ੀ**, ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੁਆਰਾ ਵਿਭਾਗ ਤੋਂ ਸਰਕਾਰੀ ਹਸਪਤਾਲਾਂ ਦਾ ਚਾਰਜ ਲੈਣ ਤੋਂ ਬਾਅਦ ਰਾਜ ਦੇ ਹਰ ਇਕ ਹਸਪਤਾਲ ਦੁਆਰਾ ਪ੍ਰਾਪਤ ਕੀਤੇ ਨਵੇਂ ਸਾਜੋ ਸਮਾਨ/ਮਸ਼ੀਨਰੀ/ਸਹੂਲਤਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਦਾਂ ਵਿਚੋਂ ਹਰ ਇਕ ਮਦ ਕਿਸ ਕੀਮਤ ਤੇ ਖਰੀਦੀ ਗਈ ਅਤੇ ਇਹ ਕਿਸ ਮਿਤੀ ਤੋਂ ਇਸਤੇਮਾਲ ਕੀਤੀ ਜਾ ਰਹੀ ਹੈ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰਾ ਸਾਜੋ ਸਾਮਾਨ/ਮਸ਼ੀਨਰੀ/ਸਹੂਲਤਾਂ ਇਸ ਵੇਲੇ ਇਸਤੇਮਾਲ ਹੋ ਰਹੀਆਂ ਹਨ; ਜੇਕਰ ਨਹੀਂ, ਤਾਂ ਇਸਤੇਮਾਲ ਨਾ ਕੀਤੇ ਸਮਾਨ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** (ੳ)
(ਅ)
(ੲ)
ਭਾਗ (ੳ), (ਅ) ਅਤੇ (ੲ) ਦਾ ਉਤਰ ਅਨੁਲੱਗ 'ਆਰ' ਵਜੋਂ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

## ANNEXURE-R

| S. No. | Name of M & E Purchased | Qty. | Name of Govt. Hosp./District where this facilities is given | Price | Date of Purchase/ used | Whether being used or not | Detail/ reason for un-operator |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | 500 MA X-Ray Machine | 5 | CH. Hoshiarpur<br>CH. Jalandnar<br>CH. Ludhiana<br>CH. Bathinda<br>CH. Gurdaspur | 35,35,000/- | 31-3-1998 | Not being used as yet | In the process of Installation |
| 2. | 300 MA X-Ray Machine | 3 | CH. Ropar<br>CH. Mukatsar<br>CH. Nawanshahar | 12,90,000/- | 31-3-1998 | —do— | —do— |
| 3. | Dental X-Ray Machine | 16 | All district level Hospitals except Moga in the state | 9,81,088/- | 28-5-1998 | —do— | —do— |

| | | | | | | | |
|---|---|---|---|---|---|---|---|
| 4. | ECG Machine (computerised) | 60 | Distt. Jallandhar-4<br>Distt. Ludhiana 4<br>Distt. Patiala 4<br>Distt. Ropar 4<br>Distt. Amritsar 4<br>Distt. Ferozepur 4<br>Distt. Gurdaspur4<br>Distt. Bathinda 4<br>Distt. Sangrur 4<br>Distt. Kapurthala3<br>Distt. Mansa 3<br>Distt. Hoshiarpur3<br>Distt. Fatehgarh Sahib 3<br>Distt. Moga 3<br>Distt. Mukatsar 3<br>Distt. Nawanshahar3<br>Distt. Faridkot 3 | 65,90,640/- | 25-3-1998 | Being used after installation | —do— |
| 5 | Ultra-sonic Scaner Linear. | 4 | CH. Bathinda<br>CH. Jalandhar<br>CH. Ludhiana<br>CH. Hoshiarpur | 52,54,828/- | 28-5-1998 | Not in use | In the process of Installation |
| 6. | Ultra-Sonic Linear Upgradablity | 1 | CH. Jalandhar | 11,89,884/- | 15-5-1998 | Not being used | In the process of Installation |

| 1 | 2 | | 3 | 4 | 5 | 6 | 7 |
|---|---|---|---|---|---|---|---|
| 7. | Ventilator Menley | 15 | All district level hospitals, except Nawanshahar & Mukatsar | 22,87,500/- | 5/98 | Being used | — |
| 8. | Baby Incubator | 60 | DMC Amritsar 5 | 30,85,500/- | 3/98 | Not bieng used | In the process of Installation |
| | | | ,, Bathinda 4 | | | | |
| | | | ,, Ferozepur 5 | | | | |
| | | | ,, Foridkot 1 | | | | |
| | | | ,, FGS 1 | | | | |
| | | | ,, Gurdaspur 5 | | | | |
| | | | ,, Hoshiarpur 5 | | | | |
| | | | ,, Jalandhar 7 | | | | |
| | | | ,, Kapurthala 3 | | | | |
| | | | ,, Ludhiana 5 | | | | |
| | | | ,, Mansa 2 | | | | |
| | | | ,, Mukatsar 2 | | | | |
| | | | ,, Moga 3 | | | | |
| | | | ,, Nawanshahar 1 | | | | |
| | | | ,, Patiala 5 | | | | |
| | | | ,, Ropar 2 | | | | |
| | | | ,, Sangrur 5 | | | | |

[ਕਾਮਰੇਡ ਅਜੈਬ ਸਿੰਘ ਰੌਂਤਾ]

(ਅ) ਬੰਧਕ ਮਜ਼ਦੂਰੀ ਦੀ ਪ੍ਰਥਾ ਨੂੰ ਖ਼ਤਮ ਕਰਨ ਲਈ ਸਰਕਾਰ ਦੁਆਰਾ ਹੁਣ ਤਕ ਕੀ ਕਾਰਵਾਈ ਕੀਤੀ ਗਈ ਅਤੇ ਉਸ ਦੇ ਸਿੱਟੇ ਕੀ ਨਿਕਲੇ ?

Shri Balramji Dass Tandon : (a) Yes, a survey was got conducted by the State Government through the Distt. Magistrates as per directions of the Hon'ble Supreme Court of India dated 19th November, 1996. No case of alleged bonded labourer has been brought to the notice.

(b) Though no case of alleged bonded labourer has been brought to the notice, yet the State Government has constituted 17 Vigilance Committees at the Distt. level and 67 Vigilance committees at the Sub Divisional level.

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਮਿਤੀ 19 ਨਵੰਬਰ, 1996 ਨੂੰ ਬੰਧੂਆ ਮਜ਼ਦੂਰੀ ਨਾਲ ਸਬੰਧਤ ਕੇਸਾਂ ਬਾਰੇ ਕੋਰਟ ਦੇ ਹੁਕਮਾਂ ਅਨੁਸਾਰ ਸਰਵੇ ਕਰਵਾਇਆ ਗਿਆ ਸੀ । ਕੋਈ ਕੇਸ ਬੰਧੂਆ ਮਜ਼ਦੂਰੀ ਨਾਲ ਸਬੰਧਤ ਨਹੀਂ ਹੈ । ਅਸੀਂ ਸਾਰੇ ਲੈਜਿਸਲੇਚਰਾਂ ਨੇ ਅਖਬਾਰਾਂ ਵਿਚ ਪੜ੍ਹਿਆ ਹੈ ਅਤੇ ਹੋਰਾਂ ਨੇ ਵੀ ਅਖਬਾਰਾਂ ਵਿਚ ਪੜ੍ਹਿਆ ਹੈ । ਮੈਂ ਇਹ ਗੱਲ ਦਾਅਵੇ ਦੇ ਨਾਲ ਕਹਿ ਸਕਦਾ ਹਾਂ ਅਤੇ ਲਿਖਤੀ ਰੂਪ ਵਿਚ ਵੀ ਦੇ ਸਕਦਾ ਹਾਂ ਕਿ ਬੰਧੂਆ ਮਜ਼ਦੂਰ ਭੱਠਿਆਂ ਤੇ ਕੰਮ ਕਰਦੇ ਹਨ ਅਤੇ ਧਨਾਢਾਂ ਦੇ ਘਰਾਂ ਵਿਚ ਕੰਮ ਕਰਦੇ ਹਨ ਅਤੇ ਉਨ੍ਹਾਂ ਦੇ ਧੀ ਅਤੇ ਪੁੱਤਰ ਵੀ ਕੰਮ ਕਰਦੇ ਹਨ । ਜੇਕਰ ਕੰਮ ਕਰਦੇ ਹੋਣ ਤਾਂ ਕੀ ਉਨ੍ਹਾਂ ਨੂੰ ਛੁਡਾਇਆ ਜਾਵੇਗਾ ?

**ਮੰਤਰੀ** : ਜੇਕਰ ਮੈਂਬਰ ਸਾਹਿਬਾਨ ਲਿਖਕੇ ਦੇਣ ਤਾਂ ਅਸੀਂ ਵੈਲਕਮ ਕਰਾਂਗੇ ਅਤੇ ਜ਼ਰੂਰ ਐਕਸ਼ਨ ਲਵਾਂਗੇ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ ਮੰਤਰੀ ਜੀ ਨੇ ਕਿਹਾ ਹੈ ਕਿ ਬੰਧੂਆ ਮਜ਼ਦੂਰੀ ਨਾਲ ਸਬੰਧਤ ਕੋਈ ਕੇਸ ਨਹੀਂ ਹੈ । ਫਿਰ ਵੀ ਜ਼ਿਲ੍ਹਾ ਪੱਧਰ ਤੇ 17 ਅਤੇ ਸਬ-ਡਵੀਜ਼ਨ ਪੱਧਰ ਤੇ 67 ਕਮੇਟੀਆਂ ਦੀ ਸਥਾਪਨਾ ਕੀਤੀ ਗਈ ਹੈ । ਉਨ੍ਹਾਂ ਕਮੇਟੀਆਂ ਵਿਚ ਕਿਹੜੇ ਕਿਹੜੇ ਨੁਮਾਇੰਦੇ ਪਾਏ ਗਏ ਹਨ ਅਤੇ ਕੀ ਕੋਈ ਮੀਟਿੰਗ ਵੀ ਹੋਈ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਇਸ ਦਾ ਵੱਖਰਾ ਨੋਟਿਸ ਦੇ ਦੇਣ ਤਾਂ ਜ਼ਰੂਰ ਜਵਾਬ ਦੇਵਾਂਗੇ ।

**ਸ੍ਰੀ ਸਪੀਕਰ** : ਰੌਂਤਾ ਸਾਹਿਬ, ਤੁਸੀਂ ਲਿਖ ਕੇ ਪੁੱਛ ਲਵੋ ਕਿ ਕੀ ਕੋਈ ਮੀਟਿੰਗ ਹੋਈ ਹੈ ।

## ਪਾਣੀ ਦੇ ਖਾਲਿਆਂ ਦੀ ਸਫਾਈ/ਮੁਰੰਮਤ

*973. **ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1995 ਤੋਂ ਮਿਤੀ-ਅੰਤ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਬਠਿੰਡਾ ਦੇ ਸੰਗਤ, ਮੌੜ ਅਤੇ ਤਲਵੰਡੀ ਬਲਾਕਾਂ ਦੇ ਇਲਾਕਿਆਂ ਵਿਚ ਪੈਂਦੇ ਪਾਣੀ ਦੇ ਖਾਲਿਆਂ ਦੀ ਸਫਾਈ/ਮੁਰੰਮਤ ਕਰਨ ਤੇ ਕੀਤੇ ਗਏ ਖਰਚ ਦੇ ਸਾਲ-ਵਾਰ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਕੋਈ ਖਰਚਾ ਨਹੀਂ ਕੀਤਾ ਗਿਆ ਜੀ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਜ਼ਿਲ੍ਹਾ ਬਠਿੰਡਾ ਦੇ ਸੰਗਤ, ਮੌੜ ਅਤੇ ਤਲਵੰਡੀ ਬਲਾਕਾਂ ਦੇ ਇਲਾਕਿਆਂ ਵਿਚ ਪੈਂਦੇ ਪਾਣੀ ਦੇ ਖਾਲਿਆਂ ਦੀ ਸਫਾਈ ਨਹੀਂ ਹੋਈ ਜਿਸ ਕਾਰਨ ਪਾਣੀ ਬਹੁਤ ਘੱਟ ਜਾਂਦਾ ਹੈ, ਕੱਸੀਆਂ ਦੀ ਵੀ ਕਦੇ ਸਫਾਈ ਨਹੀਂ ਹੁੰਦੀ । ਜੇਕਰ ਲੰਮੇ ਸਮੇਂ ਤੋਂ ਸਫਾਈ ਨਾ ਹੋਵੇ ਤਾਂ ਇਨ੍ਹਾਂ ਇਲਾਕਿਆਂ ਨੂੰ ਪਾਣੀ ਨਹੀਂ ਪਹੁੰਚਦਾ । ਕੀ ਮੁੱਖ ਮੰਤਰੀ ਜੀ ਸਫਾਈ ਕਰਵਾਉਣ ਦਾ ਭਰੋਸਾ ਦਿਵਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬਾਨ ਨੇ ਖਾਲਿਆਂ ਦੀ ਸਫਾਈ ਬਾਰੇ ਸਵਾਲ ਕੀਤਾ ਸੀ । ਖਾਲੇ ਅਤੇ ਕੱਸੀਆਂ ਦਾ ਫਰਕ ਹੁੰਦਾ ਹੈ । ਜੇਕਰ ਉਹ ਇਸ ਬਾਰੇ ਸਵਾਲ ਕਰਨਗੇ ਤਾਂ ਇਸ ਬਾਰੇ ਵੀ ਜਵਾਬ ਦੇਵਾਂਗੇ । ਖਾਲਿਆਂ ਦੀ ਸਫਾਈ ਬਾਰੇ ਸਰਕਾਰ ਦੀ ਪਾਲਿਸੀ ਹੈ ਕਿ ਨਵੇਂ ਖਾਲੇ ਸਰਕਾਰ ਬਣਾਉਂਦੀ ਹੈ । ਉਨ੍ਹਾਂ ਦੀ ਮੈਨਟੀਨੈਂਸ ਅਤੇ ਸਫਾਈ ਕਰਨਾ ਕਿਸਾਨਾਂ ਦਾ ਕੰਮ ਹੈ । ਪਰ ਇਸ ਮਸਲੇ ਨੂੰ ਮੁੱਖ ਰਖਦੇ ਹੋਏ, ਸਰਕਾਰ ਨੇ ਇਸ ਸਾਲ ਫੈਸਲਾ ਕੀਤਾ ਹੈ ਕਿ 50 : 50 ਬੇਸਿਸ ਤੇ ਖਾਲਿਆਂ ਦੀ ਸਫਾਈ ਹੋਵੇਗੀ । ਇਹ ਫੈਸਲਾ ਕਿਸਾਨਾਂ ਦੀ ਮਦਦ ਕਰਨ ਵਾਸਤੇ ਹੀ ਕੀਤਾ ਗਿਆ ਹੈ । ਕੁਝ ਸਰਕਾਰ ਮਦਦ ਕਰੇਗੀ ਅਤੇ ਕੁਝ ਕਿਸਾਨ ਮਦਦ ਕਰਨਗੇ । ਇਸ ਤਰ੍ਹਾਂ ਕਰਕੇ ਕਿਸਾਨਾਂ ਦੀ ਆਰਥਿਕ ਮਦਦ ਕੀਤੀ ਜਾਵੇਗੀ ।

———

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *1011

**ਸ੍ਰੀ ਸਪੀਕਰ** : ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1011 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫ਼ਤੇ ਲਈ ਗਰਾਂਟ ਕਰ ਦਿੱਤੀ ਗਈ ਹੈ।

ਅ.ਸ.ਪੱ. ਨੰ: 7/26/98-ਸਿ. ਕਾ. (1)12828

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ

ਮਿਤੀ ਚੰਡੀਗੜ੍ਹ, 24 ਜੂਨ, 1998

**ਵਿਸ਼ਾ** :- ਮਿਤੀ 25 ਜੂਨ, 1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 1011 ਮੁਲਤਵੀ ਕਰਨ ਬਾਰੇ।

ਮਾਨਯੋਗ ਸਪੀਕਰ ਸਾਹਿਬ,

ਮਿਤੀ 25 ਜੂਨ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 1011 ਜੋ ਕਿ ਸ੍ਰੀ ਰਮੇਸ਼ ਚੰਦਰ ਡੋਗਰਾ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਮਿਤੀ 2 ਜੁਲਾਈ, 1998 ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ।

ਆਦਰ ਸਹਿਤ,

ਹਿਤੂ,

ਸਹੀ/-

(ਪ੍ਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਸਵਾਲ ਇਕ ਸਾਲ ਵਿਚ, ਗਿਆ ਹੈ ਦੂਸਰੀ ਵਾਰ ਦਿੱਤਾ ਪਹਿਲੀ ਵਾਰ ਤਾਂ ਇਹ ਲਿਸਟ ਵਿਚ ਹੀ ਨਹੀਂ ਆਇਆ ਅਤੇ ਹੁਣ ਅਗਰ ਆਇਆ ਹੈ ਤਾਂ ਐਕਸਟੈਨਸ਼ਨ ਹੋ ਗਈ ਹੈ। ਇਸ ਦੇ ਜਵਾਬ ਲਈ ਸਮਾਂ ਨਿਰਧਾਰਤ ਕਰ ਦਿਉ।

*For Starred Question No. 1011 and reply thereto, please see P.V.S. Debates dated 3rd July, 1998.

ਸ੍ਰੀ ਸਪੀਕਰ : ਐਤਕੀਂ ਇਸ ਦਾ ਜਵਾਬ ਆ ਜਾਵੇਗਾ ।

ਸ੍ਰੀ ਰਮੇਸ਼ ਚੰਦਰ ਡੋਗਰਾ : ਕੀ ਇਹ ਇਸੇ ਸੈਸ਼ਨ ਵਿਚ ਹੋ ਜਾਵੇਗਾ ਜੀ ?

**Mr. Speaker** : Next question.

---

**ਗੁਰੂ ਹਰਗੋਬਿੰਦ ਥਰਮਲ ਪਲਾਂਟ, ਲਹਿਰਾ ਮੁਹੱਬਤ ਵਿਖੇ ਹੈਵੀ ਫਿਊਲ ਆਇਲ ਦੀ ਲੀਕੇਜ**

*1018. 1. **ਕਾਮਰੇਡ ਅਜੈਬ ਸਿੰਘ ਰੌਂਤਾ,**
2. **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅਪ੍ਰੈਲ, 1998 ਦੌਰਾਨ ਗੁਰੂ ਹਰਗੋਬਿੰਦ ਥਰਮਲ ਪਲਾਂਟ, ਲਹਿਰਾ ਮੁਹੱਬਤ ਵਿਖੇ ਹੈਵੀ ਫਿਊਲ ਆਇਲ ਦੇ ਲੀਕ ਹੋਣ ਦੀ ਕੋਈ ਘਟਨਾ ਵਾਪਰੀ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਕਤ ਲੀਕੇਜ ਦੇ ਨਤੀਜੇ ਵਜੋਂ ਬਿਜਲੀ ਬੋਰਡ ਨੂੰ ਕੁੱਲ ਕਿੰਨਾ ਘਾਟਾ ਸਹਿਣਾ ਪਿਆ ਅਤੇ ਇਸ ਲਈ ਜ਼ਿੰਮੇਵਾਰ ਪਾਏ ਗਏ ਕਰਮਚਾਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਰੁਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) 15/16 ਅਪ੍ਰੈਲ, 1998 ਨੂੰ ਗੁਰੂ ਹਰਗੋਬਿੰਦ ਥਰਮਲ ਪਲਾਂਟ ਲਹਿਰਾ ਮੁਹੱਬਤ ਵਿਖੇ ਹੈਵੀ ਬਾਲਣ ਤੇਲ ਦੀ ਰਿਸਣ ਦੀ ਘਟਨਾ ਵਾਪਰ ਚੁੱਕੀ ਹੈ । ਹੈਵੀ ਫਰਨੇਸ ਆਇਲ (ਤੇਲ) ਟੈਂਕ ਨੰ: 2 ਦੇ ਮੇਨ ਹੋਲ ਤੋਂ ਵਗ ਕੇ ਕੰਕਰੀਟ ਦੇ ਪੱਕੇ ਏਰੀਏ ਤੇ ਜੋ ਕਿ ਬਾਲਣ ਤੇਲ ਦੇ ਟੈਂਕਾਂ ਦੇ ਕੰਕਰੀਟ ਦੀਵਾਰ ਦੇ ਘੇਰੇ ਵਿਚ ਹੈ, ਖਿਲਰ ਗਿਆ । ਇਹ ਵਗਿਆ ਹੋਇਆ ਤੇਲ ਇਸ ਤੋਂ ਬਾਅਦ ਟੈਂਕ ਵਿਚ ਵਾਪਸ ਪੰਪ ਕਰਕੇ ਇਕੱਠਾ ਕਰ ਲਿਆ ਸੀ । ਲਗਭਗ ਇਕ 1000 ਲੀਟਰ ਤੇਲ ਇਕੱਠਾ ਨਹੀਂ ਕੀਤਾ ਜਾ ਸਕਿਆ ਕਿਉਂਕਿ ਇਹ ਕੰਕਰੀਟ ਦੇ ਤਲ ਤੇ ਚਿਪਕ ਗਿਆ ਸੀ । ਇਸ ਤੇਲ ਦੀ ਕੀਮਤ ਰੁਪਏ 6,270.00/- ਹੈ । ਇਹ ਕੀਮਤ ਉਸ ਠੇਕੇਦਾਰ ਤੋਂ ਵਸੂਲ ਕੀਤੀ ਜਾ ਰਹੀ ਹੈ, ਜਿਸ ਨੇ ਇਸ ਤੇਲ ਨੂੰ ਹੈਂਡਲ ਕੀਤਾ ਹੈ ।

(ਅ) ਪੰਜਾਬ ਰਾਜ ਬਿਜਲੀ ਬੋਰਡ ਨੂੰ 6,270.00/- ਰੁਪਏ ਦਾ ਨੁਕਸਾਨ ਹੋਇਆ ਹੈ, ਸਬੰਧਤ ਸਟਾਫ ਜਿਹੜਾ ਬਾਲਣ ਤੇਲ ਨੂੰ ਓਪਰੇਸ਼ਨ ਅਤੇ ਹੈਂਡਲ ਕਰਨ ਦੀ ਡਿਊਟੀ ਤੇ ਸੀ, ਨੂੰ ਹਦਾਇਤ ਕਰ ਦਿੱਤੀ ਗਈ ਹੈ ਕਿ ਉਹ ਸੁਚੇਤ/ਚੌਕਸ ਰਹਿਣ ਅਤੇ ਦੋਹਰੀ ਤੌਰ ਤੇ ਪੱਕਾ ਕਰਨ ਜਦੋਂ ਉਹਨਾਂ ਵਲੋਂ ਇਕੁਵਿਪਮੈਂਟਾਂ ਤੇ ਤੇਲ ਉਤਾਰਨ ਅਤੇ ਤੇਲ ਹੈਂਡਲ ਕਰਨ ਸਮੇਂ ਕੰਮ ਕਰਨ ਤਾਂ ਜੋ ਅਜਿਹੀ ਘਟਨਾ ਭਵਿੱਖ ਕਾਲ ਵਿਚ ਦੁਬਾਰਾ ਨ ਵਾਪਰ ਸਕੇ ।

**ਕਾਮਰੇਡ ਅਜੰਬ ਸਿੰਘ ਰੋਂਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸੀ. ਐਮ. ਸਾਹਿਬ ਤੋਂ ਜਾਨਣਾ ਚਾਹਵਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਮਿਤੀ 16 ਅਪ੍ਰੈਲ, 1998 ਨੂੰ ਗੁਰੂ ਹਰਗੋਬਿੰਦ ਥਰਮਲ ਪਲਾਂਟ, ਲਹਿਰਾ ਮੁਹੱਬਤ ਵਿਚ ਇਹ ਉਪਰੋਕਤ ਘਟਨਾ ਘਟੀ ਅੌਰ ਏਨਾ ਵੱਡਾ ਨੁਕਸਾਨ ਹੋਇਆ ਹੈ , ਇਨ੍ਹਾਂ ਨੇ ਕਿਹਾ ਹੈ ਕਿ ਸਬੰਧਤ ਸਟਾਫ ਜਿਹੜਾ ਬਾਲਣ ਤੇਲ ਨੂੰ ਆਪਰੇਸ਼ਨ ਅਤੇ ਹੈਂਡਲ ਕਰਨ ਦੀ ਡਿਊਟੀ ਤੇ ਸੀ, ਉਸਨੂੰ ਹਦਾਇਤ ਕਰ ਦਿੱਤੀ ਗਈ ਹੈ ਕਿ ਉਹ ਸੁਚੇਤ ਰਹਿਣ, ਚੌਕਸ ਰਹਿਣ । ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਜੋ ਘਟਨਾ ਵਾਪਰੀ ਹੈ, ਇਸ ਸਬੰਧੀ ਜੋ ਅਫਸਰ ਦੋਸ਼ੀ ਪਾਏ ਗਏ, ਕੀ ਉਨ੍ਹਾਂ ਨੂੰ ਕੋਈ ਸਜ਼ਾ ਦੇਣ ਦੀ ਵਿਵਸਥਾ ਹੈ ਜਾਂ ਕੀ ਸਜ਼ਾ ਦਿੱਤੀ ਗਈ ਹੈ ?

**ਮੁੱਖ ਮੰਤਰੀ** : ਜਿਸ ਤਰ੍ਹਾਂ ਮੈਂ ਜਵਾਬ ਦਿੱਤਾ ਹੈ, ਠੀਕ ਹੈ ਕਿ ਗਲਤੀ ਹੈ । ਲੇਕਿਨ ਇਸ ਕਾਰਣ ਬਹੁਤ ਵੱਡਾ ਨੁਕਸਾਨ ਨਹੀਂ ਹੋਇਆ ! 6-7 ਹਜ਼ਾਰ ਰੁਪਏ ਦਾ ਨੁਕਸਾਨ ਹੋਇਆ ਹੈ । ਇਸ ਲਈ ਉਨ੍ਹਾਂ ਨੂੰ ਤਾੜਨਾ ਦਿੱਤੀ ਗਈ ਹੈ ਕਿਉਂਕਿ ਏਨੇ ਕੁ ਨੁਕਸਾਨ ਤੇ ਕੋਈ ਸੀਰੀਅਸ ਐਕਸ਼ਨ ਲੈਣਾ ਵੀ ਚੰਗਾ ਨਹੀਂ । ਲੇਕਿਨ ਅੱਗੇ ਤੋਂ ਤਾੜਨਾ ਜ਼ਰੂਰ ਕੀਤੀ ਹੈ ਕਿ ਹੋਰ ਜ਼ਿਆਦਾ ਇਹਤਿਆਤ ਰੱਖਣ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਜੋ ਅੰਕੜੇ ਸੀ. ਐਮ. ਸਾਹਿਬ ਨੇ ਦਿੱਤੇ ਹਨ, ਅਗਰ ਉਨ੍ਹਾਂ ਨੂੰ ਸਹੀ ਮੰਨ ਲਿਆ ਜਾਵੇ ਤਾਂ ਕੋਈ ਬਹੁਤੀ ਵੱਡੀ ਰਾਸ਼ੀ ਦਾ ਨੁਕਸਾਨ ਨਹੀਂ ਹੈ । ਏਨੇ ਵੱਡੇ ਅਦਾਰੇ ਵਿਚ 6200/- ਰੁਪਏ ਦਾ ਨੁਕਸਾਨ ਬਹੁਤ ਸਾਧਾਰਨ ਜਿਹਾ ਹੈ । ਲੇਕਿਨ ਇਸ ਗੱਲ ਦਾ ਪੱਕਾ ਸ਼ੱਕ ਪੈਂਦਾ ਹੈ ਕਿ ਇਹ ਫੈਕਟਸ ਠੀਕ ਨਹੀਂ ਦਿੱਤੇ ਗਏ । ਇਹ ਕਮ-ਅਜ਼-ਕਮ 1-2 ਲੱਖ ਰੁਪਏ ਦਾ ਨੁਕਸਾਨ ਹੈ । ਫਿਰ ਵੀ ਨੁਕਸਾਨ ਚਾਹੇ ਛੋਟਾ ਹੈ, ਪਰ ਕੁਐਸਚਨ ਦਾ ਰਿਪਲਾਈ ਜਿਹੜਾ ਹੈ ਉਹ ਬਿਲਕੁਲ ਕੰਟਰਾਡਿਕਟਰੀ ਹੈ । ਰਿਪਲਾਈ ਦੇ ਭਾਗ 'ੳ' ਵਿਚ ਦਰਸਾਇਆ ਗਿਆ ਹੈ ਕਿ 6270/- ਰੁਪਏ ਦਾ ਨੁਕਸਾਨ ਹੋਇਆ ਹੈ ਅਤੇ ਉਸਦੀ ਪੂਰਤੀ ਠੇਕੇਦਾਰ ਤੋਂ ਕਰਵਾਈ ਜਾਵੇਗੀ । ਦੂਜੇ ਭਾਗ ਵਿਚ ਕਿਹਾ ਗਿਆ ਹੈ ਕਿ ਬਿਜਲੀ ਬੋਰਡ ਨੂੰ ਵੀ ਏਨੇ ਹੀ ਰੁਪਏ ਦਾ ਨੁਕਸਾਨ ਹੋ ਗਿਆ ਹੈ । ਸਪੀਕਰ ਸਾਹਿਬ, ਜਦੋਂ ਠੇਕੇਦਾਰ ਤੋਂ ਨੁਕਸਾਨ ਦੀ ਪੂਰਤੀ ਕਰਵਾਉਣੀ ਹੈ ਤਾਂ ਬਿਜਲੀ ਬੋਰਡ ਨੂੰ ਨੁਕਸਾਨ ਤਾਂ ਹੋਇਆ ਹੀ ਨਹੀਂ । ਇਹ ਰਿਪਲਾਈ ਆਪਣੇ ਆਪ ਵਿਚ ਹੀ ਆਪਾ ਵਿਰੋਧੀ ਹੈ । ਜਿਹੜੇ ਰਿਪਲਾਈ ਤਿਆਰ ਕਰਨ ਵਾਲੇ ਹਨ, ਉਨ੍ਹਾਂ ਨੂੰ ਕਿਹਾ ਜਾਵੇ ਕਿ ਇਸ ਤਰ੍ਹਾਂ ਦਾ ਰਿਪਲਾਈ ਨਾ ਦਿੱਤਾ ਜਾਵੇ ।

**ਮੁੱਖ ਮੰਤਰੀ** : ਸਵਾਲ ਹੈ ਜੀ ਕਿ ਅਜੇ ਤੱਕ ਠੇਕੇਦਾਰ ਤੋਂ ਪੈਸੇ ਉਗਰਾਹੇ ਨਹੀਂ ਗਏ । ਇਹ ਨੁਕਸਾਨ ਉਨਾ ਚਿਰ ਬੋਰਡ ਦਾ ਹੀ ਹੈ ਲੇਕਿਨ ਪੈਸੇ ਉਗਰਾਹੁਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਅਤੇ ਪੈਸੇ ਉਗਰਾਹੇ ਜਾਣਗੇ ! ਬਾਕੀ ਇਹ ਕੋਈ ਏਡੀ ਵੱਡੀ ਰਕਮ ਨਹੀਂ ਜਿਸ ਕਰਕੇ ਐਮ. ਐਲ. ਏ. ਸਾਹਿਬਾਨ ਨੂੰ ਵੀ ਜ਼ਿਆਦਾ ਚਿੰਤਾ ਨਹੀਂ ਕਰਨੀ ਚਾਹੀਦੀ । ਇਹੋ ਜਿਹੇ ਛੋਟੇ ਮੋਟੇ ਨੁਕਸਾਨ ਤਾਂ ਹੋ ਹੀ ਜਾਂਦੇ ਹਨ ।

---

## ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਅਮਲੇ ਦੀ ਗਿਣਤੀ

*1169. **ਸ੍ਰੀ ਅਰੁਨੇਸ਼ ਕੁਮਾਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਭਵਨ, ਨਵੀਂ ਦਿੱਲੀ ਵਿਚ ਇਸ ਸਮੇਂ ਤਾਇਨਾਤ ਅਮਲੇ ਦੇ ਆਸਾਮੀ-ਵਾਰ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿਚ ਉਥੇ ਨਿਯੁਕਤੀ ਦੀ ਮਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਪੰਜਾਬ ਭਵਨ ਨਵੀਂ ਦਿੱਲੀ ਵਿਖੇ ਇਸ ਸਮੇਂ ਤੈਨਾਤ ਅਮਲੇ ਦਾ ਤੈਨਾਤੀ ਦੀ ਮਿਤੀ ਦਰਸਾਉਂਦੇ ਹੋਏ ਅਸਾਮੀਵਾਰ ਵੇਰਵਾ ਸੂਚੀ ।

| ਲੜੀ ਨੰ: | ਅਧਿਕਾਰੀ/ਕਰਮਚਾਰੀ ਦਾ ਨਾਂ | ਤੈਨਾਤੀ ਦੀ ਮਿਤੀ |
|---|---|---|
| 1 | 2 | 3 |
| | **ਸਥਾਨਕ ਕਮਿਸ਼ਨਰ** | |
| 1. | ਸ੍ਰੀ ਏ. ਪਾਂਡੇ ਆਈ. ਏ. ਐਸ. .. | 1-7-1997 |
| | **ਨਿੱਜੀ ਸਕੱਤਰ** | |
| 1. | ਸ੍ਰੀ ਮਤੀ ਸੁਸ਼ਮਾ ਸੇਠੀ .. | 3-3-1992 |
| | **ਸੁਪਰਡੰਟ ਗਰੇਡ-1** | |
| 1. | ਸ੍ਰੀ ਸੁਰਿੰਦਰ ਪਾਲ .. | 4-5-1993 |
| | **ਸੁਪਰਡੰਟ ਗਰੇਡ-2** | |
| 1. | ਸ੍ਰੀ ਬਨਾਰਸੀ ਦਾਸ .. | 26-2-1997 |
| | **ਸੀਨੀਅਰ ਸਹਾਇਕ** | |
| 1. | ਸ੍ਰੀ ਲਵਲੀਤ ਕੁਮਾਰ .. | 17-7-1979 (ਮਿਤੀ 1-1-98 ਤੋਂ ਕਾਡਰ ਬਾਹਰੀ ਸੁਪਰ-ਡੰਟ ਗਰੇਡ-2) |
| 2. | ਸ੍ਰੀ ਪਾਲ ਸਿੰਘ .. | 17-1-1990 |
| 3. | ਸ੍ਰੀ ਬਿਸ਼ਨ ਦੱਤ .. | 20-10-1995 |
| 4. | ਸ੍ਰੀਮਤੀ ਮਨਜੀਤ ਕੌਰ .. | 20-10-1995 |
| 5. | ਸ੍ਰੀ ਸੁਦਿਪਤ ਕੁਮਾਰ | 20-10-1995 |
| 6. | ਸ੍ਰੀ ਹਰਮੋਹਿੰਦਰ ਸਿੰਘ | 20-10-1995 |
| 7. | ਸ੍ਰੀ ਤ੍ਰਿਲੋਚਨ ਸਿੰਘ | 20-10-1995 |
| 8. | ਸ੍ਰੀ ਜੇ. ਐਸ. ਸੰਧੀ | 3-4-1996 |
| 9. | ਸ੍ਰੀਮਤੀ ਸ਼ਸ਼ੀ ਬਾਲਾ | 22-5-1996 |

[ਮੁੱਖ ਮੰਤਰੀ]

| 1 | 2 | | 3 |
|---|---|---|---|
| | **ਜੂਨੀਅਰ ਸਕੇਲ ਸਟੈਨੋਗ੍ਰਾਫਰ.** | | |
| 1. | ਸ੍ਰੀ ਰਾਮੇਸ਼ਵਰ ਕੈਂਤ੍ਰਅੱਪ | .. | 14-7-1992 |
| 2. | ਸ੍ਰੀਮਤੀ ਉਰਮਿਲ ਮੈਦਾਨ | .. | 15-3-1995 |
| | **ਜੂਨੀਅਰ ਸਹਾਇਕ/ਸੀਨੀਅਰ ਕਲਰਕ/ਕਲਰਕ** | | |
| 1. | ਸ੍ਰੀ ਹੁਕਮ ਸਿੰਘ | .. | 27-8-1979 |
| 2. | ਸ੍ਰੀ ਕ੍ਰਿਸ਼ਨ ਕੁਮਾਰ | .. | 16-2-1983 |
| 3. | ਸ੍ਰੀ ਕੇਵਲ ਕੁਮਾਰ | .. | 1-9-1979 |
| 4. | ਸ੍ਰੀਮਤੀ ਸਵਰਨ ਦੇਵੀ | .. | 11-3-1985 |
| 5. | ਸ੍ਰੀਮਤੀ ਸਰਿਤਾ ਮਰਵਾਹ | .. | 29-4-1988 |
| 6. | ਸ੍ਰੀ ਮਾਤਾ ਦੀਨ | .. | 19-6-1985 |
| 7. | ਸ੍ਰੀਮਤੀ ਸਵਿਤਾ ਕੋਸ਼ਿਸ਼ | .. | 11-9-1991 |
| 8. | ਸ੍ਰੀ ਸੁਸ਼ੀਲ ਕੁਮਾਰ | .. | 8-5-1996 |
| 9. | ਸ੍ਰੀ ਦਾਤਾ ਰਾਮ | .. | 23-5-1995 |
| | **ਡਰਾਈਵਰ** | | |
| 1. | ਸ੍ਰੀ ਕੇ. ਐਸ. ਰਾਣਾ | .. | 22-4-1987 |
| 2. | ਸ੍ਰੀ ਰਾਜ ਕੁਮਾਰ | .. | 6-3-1981 |
| 3. | ਸ੍ਰੀ ਤਾਰਾ ਚੰਦ | .. | 15-11-1983 |
| 4. | ਸ੍ਰੀ ਮੇਜਰ ਸਿੰਘ | .. | 18-11-1983 |
| 5. | ਸ੍ਰੀ ਹਰਦੇਵ ਸਿੰਘ | .. | 29-3-1985 |
| 6. | ਸ੍ਰੀ ਮੋਹਨ ਸਿੰਘ | .. | 20-5-1987 |
| 7. | ਸ੍ਰੀ ਤਿਲਕ ਰਾਜ | .. | 10-3-1992 |
| 8. | ਸ੍ਰੀ ਰਾਵਿੰਦਰ ਸਿੰਘ | .. | 18-8-1993 |
| 9. | ਸ੍ਰੀ ਦਵਿੰਦਰ ਸਿੰਘ | .. | 22-9-1993 |
| 10. | ਸ੍ਰੀ ਮਥੁਰਾ ਦੱਤ | .. | 25-10-1996 |
| | **ਕਲੀਨਰ** | | |
| 1. | ਸ੍ਰੀ ਜਰਨੈਲ ਸਿੰਘ | .. | 6-4-1992 |

| 1 | 2 | | 3 |
|---|---|---|---|
| | **ਜਮਾਂਦਾਰ** | | |
| 1. | ਸ੍ਰੀ ਸਿਰੀ ਰਾਮ | .. | 2-5-1988 |
| | **ਸੇਵਾਦਾਰ** | | |
| 1. | ਸ੍ਰੀ ਨਰ ਬਹਾਦਰ | .. | 1-7-1979 |
| 2. | ਸ੍ਰੀ ਸ਼ਿਵ ਲਾਲ | .. | 26-5-1988 |
| 3. | ਸ੍ਰੀਮਤੀ ਲੱਛੋ ਦੇਵੀ | .. | 5-8-1986 |
| 4. | ਸ੍ਰੀ ਦਯਾ ਸ਼ੰਕਰ | .. | 13-1-1988 |
| 5. | ਸ੍ਰੀ ਬਲਦੇਵ ਸਿੰਘ | .. | 25-7-1991 |
| 6. | ਸ੍ਰੀ ਹਰੀ ਸਿੰਘ | .. | 14-7-1993 |
| 7. | ਸ੍ਰੀ ਗੁਲਸ਼ਨ ਕੁਮਾਰ | .. | 9-12-1994 |
| | **ਸਵੀਪਰ** | | |
| 1. | ਸ੍ਰੀ ਹਰਕੇਸ਼ ਲਾਲ | .. | 1-9-1979 |
| 2. | ਸ੍ਰੀ ਰਾਜਿੰਦਰ ਕੁਮਾਰ. | .. | 12-2-1981 |
| 3. | ਸ੍ਰੀ ਸ਼ੇਰ ਸਿੰਘ | .. | 1-9-1979 |
| 4. | ਸ੍ਰੀ ਰਾਮ ਸਿੰਘ | .. | 9-10-1979 |
| 5. | ਸ੍ਰੀ ਬਾਬੂ ਰਾਮ | .. | 9-10-1979 |
| 6. | ਸ੍ਰੀ ਆਸ਼ਾ ਰਾਮ | .. | 1-7-1979 |
| 7. | ਸ੍ਰੀ ਸਿਰੀ ਪਾਲ | .. | 1-7-1979 |
| 8. | ਸ੍ਰੀ ਮਾਸੀ ਚਰਨ | .. | 1-7-1979 |
| 9. | ਸ੍ਰੀ ਸਾਲਗ ਰਾਮ | .. | 1-7-1979 |
| 10. | ਸ੍ਰੀ ਅਸ਼ੋਕ ਕੁਮਾਰ | .. | 6-11-1980 |
| 11. | ਸ੍ਰੀ ਸੁਰੇਸ਼ | .. | 11-9-1991 |
| | **ਉਪ ਮੰਡਲ ਇੰਜੀਨੀਅਰ** | | |
| 1. | ਸ੍ਰੀ ਖਜ਼ਾਨ ਸਿੰਘ | .. | 8-6-1995 |

[ਮੁੱਖ ਮੰਤਰੀ]

| 1 | 2 | 3 |
|---|---|---|
| | **ਜੂਨੀਅਰ ਇੰਜੀਨੀਅਰ** | |
| 1. | ਸ੍ਰੀ ਮਹਿੰਦਰ ਸਿੰਘ | 1-7-1979 (19-9-1990 ਤੋਂ ਫ਼ਾਧੂ ਸਹਾਇਕ ਇੰਜੀਨੀਅਰ ਦਾ ਪੱਦ-ਨਾਮ ਦਿੱਤਾ) |
| 2. | ਸ੍ਰੀ ਏ. ਕੇ. ਖੁਰਾਨਾ | 1-7-79 (30-10-1989 ਤੋਂ ਫ਼ਾਧੂ ਸਹਾਇਕ ਇੰਜੀਨੀਅਰ ਦਾ ਪੱਦ-ਨਾਮ ਦਿੱਤਾ) |
| 3. | ਸ੍ਰੀ ਬੀ. ਐਮ. ਘੁੰਮਣ | 30-4-1997 |
| 4. | ਸ੍ਰੀ ਘਨਸ਼ਿਆਮ ਸ਼ਰਮਾ | 12-3-1998 |
| 5. | ਸ੍ਰੀ ਹਰੀ ਚੰਦ | 24-3-1998 |
| | **ਲੇਖਾਕਾਰ-ਕਮ-ਕੈਸ਼ੀਅਰ** | |
| 1. | ਸ੍ਰੀਮਤੀ ਗੁਰਦੀਪ ਕੌਰ | 10-5-1996 |
| | **ਹਾਊਸ ਕੀਪਰ** | |
| 1. | ਸ੍ਰੀ ਰਾਜੇਸ਼ ਕੁਮਾਰ | 18-7-1988 |
| | **ਏ. ਸੀ. ਮਕੈਨਿਕ** | |
| 1. | ਸ੍ਰੀ ਰਾਕੇਸ਼ ਕੁਮਾਰ | 1-7-1979 |
| 2. | ਸ੍ਰੀ ਸਤੀਸ਼ ਕੁਮਾਰ | 1-7-1979 |
| 3. | ਸ੍ਰੀ ਭੀਮ ਸਿੰਘ | 1-7-1979 |
| 4. | ਸ੍ਰੀ ਵਜਿੰਦਰ ਸਿੰਘ | 1-7-1979 |
| | **ਇਲੈਕਟ੍ਰੀਸ਼ਨ-ਕਮ-ਏ. ਸੀ. ਮਕੈਨਿਕ** | |
| 1. | ਸ੍ਰੀ ਗੁਰਦਾਸ ਚੰਦ | 18-12-1987 |
| | **ਪੇਂਟਰ** | |
| 1. | ਸ੍ਰੀ ਰਫੂਦੀਨ | 1-7-1979 |
| | **ਪਲੰਬਰ** | |
| 1. | ਸ੍ਰੀ ਰਮੇਸ਼ ਚੰਦਰ | 1-7-1979 |
| 2. | ਸ੍ਰੀ ਰਾਮ ਸਿੰਘ | 8-8-1986 (ਬ. ਦ.) |
| 3. | ਸ੍ਰੀ ਬਲਵੰਤ ਸਿੰਘ | 2- -1992 |

| 1 | 2 | 3 |
|---|---|---|
| | **ਪੰਪ ਓਪਰੇਟਰ** | |
| 1. | ਸ੍ਰੀ ਗੁਰਮੁੱਖ ਸਿੰਘ . | 11-11-1988 |
| 2. | ਸ੍ਰੀ ਕੁਲਦੀਪ ਸਿੰਘ .. | 20-5-1992 |
| 3. | ਸ੍ਰੀ ਜੋਗਿੰਦਰ ਸਿੰਘ .. | 24-4-1998 |
| | **ਇਲੈਕਟ੍ਰੀਸ਼ੀਅਨ** | |
| 1. | ਸ੍ਰੀ ਕ੍ਰਿਸ਼ਨ ਦੇਵ ਸ਼ਰਮਾ .. | 1-7-1979 |
| 2. | ਸ੍ਰੀ ਬਿੱਲਾ ਰਾਮ .. | 19-8-1986 |
| | **ਲਿਫਟ ਓਪਰੇਟਰ-ਕਮ-ਮਕੈਨਿਕ** | |
| 1. | ਸ੍ਰੀ ਖੇਮ ਚੰਦ . | 18-3-1982 |
| 2. | ਸ੍ਰੀ ਰੌਸ਼ਨ ਲਾਲ .. | 20-3-1982 |
| | **ਸਿਕਿਉਰਟੀ ਗਾਰਡ** | |
| 1. | ਸ੍ਰੀ ਗੁਰਮੀਤ ਸਿੰਘ .. | 3-11-1979 |
| 2. | ਸ੍ਰੀ ਸਵਰਨ ਸਿੰਘ .. | 11-9-1980 |
| 3. | ਸ੍ਰੀ ਮੋਹਿੰਦਰ ਸਿੰਘ .. | 30-10-1990 |
| 4. | ਸ੍ਰੀ ਰਾਮ ਸਿੰਘ .. | 6-5-1993 |
| 5. | ਸ੍ਰੀ ਬਲਜਿੰਦਰਪਾਲ ਸਿੰਘ .. | 2-7-1993 |
| | **ਮਾਲੀ** | |
| 1. | ਸ੍ਰੀ ਸੀਆ ਰਾਮ .. | 9-10-1979 |
| 2. | ਸ੍ਰੀ ਨਰੰਜਨ ਸਿੰਘ .. | 16-2-1981 |
| | **ਬੇਲਦਾਰ/ਮਾਲੀ** | |
| 1. | ਸ੍ਰੀ ਸਵਤੰਤਰ ਨਾਥ .. | 1-7-1979 |
| 2. | ਸ੍ਰੀ ਸ਼ਿਵ ਮੰਗਲ .. | 1-7-1979 |
| 3. | ਸ੍ਰੀ ਰਾਮ ਦਾਸ .. | 1-7-1979 |

[ਮੁੱਖ ਮੰਤਰੀ]

| 1 | 2 | 3 |
|---|---|---|
| | **ਬੇਲਦਾਰ** | |
| 1. | ਸ੍ਰੀ ਰਾਮੇਸ਼ਵਰ .. | 1-7-1979 |
| 2. | ਸ੍ਰੀ ਤੁਲਸੀ ਰਾਮ .. | 1-7-1979 |
| | **ਹੈਲਪਰ ਟੂ ਇਲੈਕਟ੍ਰੀਸ਼ੀਅਨ** | |
| 1. | ਸ੍ਰੀ ਚੰਦਰਪਾਲ ਸਿੰਘ .. | 15-1-1985 |
| 2. | ਸ੍ਰੀ ਵਰਿੰਦਰ ਸਿੰਘ .. | 25-3-1988 |
| | **ਹੈਲਪਰ ਟੂ ਪਲੰਬਰ** | |
| 1. | ਸ੍ਰੀ ਰਣਬੀਰ ਸਿੰਘ .. | 11-1-1985 |
| 2. | ਸ੍ਰੀ ਓਮ ਪਾਲ .. | 17-2-1987 |
| 3. | ਸ੍ਰੀ ਮਹਾਂਬੀਰ ਸਿੰਘ .. | 16-7-1992 |
| | **ਹੈਲਪਰ ਟੂ ਏ. ਸੀ. ਮਕੈਨਿਕ** | |
| 1. | ਸ੍ਰੀ ਭੁਪਿੰਦਰ ਸਿੰਘ .. | 1-7-1979 |
| 2. | ਸ੍ਰੀ ਛੰਗੂ ਪ੍ਰਸ਼ਾਦ .. | 24-1-1992 |
| | **ਹੈਲਪਰ ਟੂ ਕੇਅਰਟੇਕਰ** | |
| 1. | ਸ੍ਰੀ ਨਛੱਤਰ ਸਿੰਘ .. | 30-10-1981 |
| | **ਪੋਰਟਰ/ਹਾਊਸਮੈਨ** | |
| 1. | ਸ੍ਰੀ ਓਮ ਪ੍ਰਕਾਸ਼ .. | 6-10-1979 |
| 2. | ਸ੍ਰੀ ਟੀ. ਵਿਜੇ ਕੁਮਾਰਨ .. | 9-10-1979 |
| 3. | ਸ੍ਰੀ ਨਰਿੰਦਰ ਕੁਮਾਰ ਸ਼ਰਮਾ .. | 16-8-1979 |
| 4. | ਸ੍ਰੀ ਘੱਨੀਆ ਲਾਲ .. | 1-7-1979 |
| 5. | ਸ੍ਰੀ ਧੰਨ ਬਹਾਦਰ .. | 1-7-1979 |
| 6. | ਸ੍ਰੀ ਕ੍ਰਿਸ਼ਨ ਸਿੰਘ .. | 1-7-1979 |
| 7. | ਸ੍ਰੀ ਈਸ਼ਵਰ ਦਾਸ .. | 1-7-1979 |
| 8. | ਸ੍ਰੀ ਬਨਾਰਸੀ ਦਾਸ .. | 24-9-1982 |

| 1 | 2 | | 3 |
|---|---|---|---|
| 9. | ਸ੍ਰੀ ਦੇਵੀ ਪ੍ਰਸ਼ਾਦ | .. | 11-6-1979 |
| 10. | ਸ੍ਰੀ ਕੰਵਰ ਸਿੰਘ | .. | 11-6-1979 |
| 11. | ਸ੍ਰੀ ਮੁਹੰਮਦ ਯਾਸ਼ੀਨ | .. | 16-8-1979 |
| 12. | ਸ੍ਰੀ ਦਰਸ਼ਨ ਸਿੰਘ | .. | 30-8-1991 |
| 13. | ਸ੍ਰੀ ਰਾਜ ਕੁਮਾਰ | .. | 10-10-1991 |
| 14. | ਸ੍ਰੀ ਰਾਮ ਸਿੰਘ | .. | 18-3-1992 |
| 15. | ਸ੍ਰੀ ਸਾਧੂ ਪ੍ਰਸ਼ਾਦ | .. | 6-3-1992 |
| 16. | ਸ੍ਰੀ ਹੀਰਾ ਲਾਲ | .. | 18-5-1992 |
| 17. | ਸ੍ਰੀ ਬਚਿੱਤਰ ਸਿੰਘ | .. | 21-7-1992 (ਦੁ.ਬ.) |
| 18. | ਸ੍ਰੀ ਸਰੋਜ ਕੁਮਾਰ | .. | 3-3-1992 (ਦੁ.ਬ.) |
| 19. | ਸ੍ਰੀ ਰਾਜਮਾਨ | .. | 3-3-1992 |
| 20. | ਸ੍ਰੀ ਸੂਬੇ ਸਿੰਘ | .. | 16-4-1993 (ਦੁ.ਬ.) |
| 21. | ਸ੍ਰੀ ਗੁਰਵਿੰਦਰ ਸਿੰਘ | .. | 18-6-1993 (ਦੁ.ਬ.) |
| 22. | ਸ੍ਰੀ ਤਰਸੇਮ ਰਾਜ | .. | 6-7-1993 |
| 23. | ਸ੍ਰੀ ਹਰੀਸ਼ ਚੰਦਰ ਜੋਸ਼ੀ | .. | 1-9-1997 |
| | **ਸਵੀਪਰ-ਕਮ-ਸੀਵਰਮੈਨ** | | |
| 1. | ਸ੍ਰੀ ਅੰਗਰੇਜ਼ | .. | 1-7-1979 |
| 2. | ਸ੍ਰੀ ਓਮ ਪ੍ਰਕਾਸ਼ | .. | 1-7-1979 |
| | **ਸਵਾਗਤ ਕਰਤਾ-ਕਮ-ਪ੍ਰਾਹੁਣਚਾਰੀ ਅਫ਼ਸਰ** | | |
| 1. | ਸ੍ਰੀ ਸੰਜੇ ਸ਼ਰਮਾ | .. | 15-3-1984 |
| | **ਲੇਖਾਕਾਰ** | | |
| 1. | ਸ੍ਰੀ ਅਸ਼ੋਕ ਕੁਮਾਰ | .. | 10-9-1979 |
| | **ਸੁਪਰਵਾਈਜ਼ਰ (ਪ੍ਰਾਹੁਣਾਚਾਰੀ)** | | |
| 1. | ਸ੍ਰੀ ਹਰੀਸ਼ ਕੁਮਾਰ | .. | 23-12-1988 |
| 2. | ਸ੍ਰੀਮਤੀ ਬੇਅੰਤ ਕੌਰ | . | 28-4-1995 |

[ਮੁੱਖ ਮੰਤਰੀ]

| 1 | 2 | 3 |
|---|---|---|
| | **ਸੁਪਰਵਾਈਜ਼ਰ (ਰੀਸੈਪਸ਼ਨ)** | |
| 1. | ਸ੍ਰੀ ਸੱਤ ਨਰਾਇਣ ਗੁਪਤਾ .. | 8-3-1982 |
| | **ਸਟੀਵਾਰਡ** | |
| 1. | ਸ੍ਰੀ ਰਮੇਸ਼ ਚੰਦਰ .. | 12-1-1982 |
| 2. | ਸ੍ਰੀ ਸ਼ਿਆਮ ਦੇਵ ਮੰਡਲ .. | 5-5-1993 |
| | **ਬਟਲਰ** | |
| 1. | ਸ੍ਰੀ ਦੇਵੀ ਰਾਮ .. | 1-7-1991 |
| 2. | ਸ੍ਰੀ ਮੋਹਰ ਸਿੰਘ .. | 7-9-1993 |
| 3. | ਸ੍ਰੀ ਆਰ. ਪੀ. ਪਾਂਡੇ .. | 1-6-1995 |
| | **ਹੈਡ-ਕੁੱਕ** | |
| 1. | ਸ੍ਰੀ ਦੇਵੀ ਰਾਮ | 19-12-1991 |
| | **ਕੁੱਕ** | |
| 1. | ਸ੍ਰੀ ਵਿਕਰਮ ਸਿੰਘ .. | 1-9-1979 |
| 2. | ਸ੍ਰੀ ਗੌਰੀ ਦੱਤ .. | 19-2-1979 |
| 3. | ਸ੍ਰੀ ਬੁੱਧੀ ਸੱਤਾ ਬਰੂਆ .. | 14-4-1980 |
| 4. | ਸ੍ਰੀ ਜਗਦੀਸ਼ ਸਿੰਘ .. | 24-10-1990 |
| 5. | ਸ੍ਰੀ ਮਦਨ ਕੁਮਾਰ .. | 6-8-1992 |
| 6. | ਸ੍ਰੀ ਓਮ ਪ੍ਰਕਾਸ਼ .. | 4-8-1992 |
| 7. | ਸ੍ਰੀ ਭੀਮ ਸਿੰਘ .. | 20-8-1992 |
| | **ਕੂਪਨ ਕਲਰਕ** | |
| 1. | ਸ੍ਰੀ ਸੁਨੀਲ ਕੁਮਾਰ .. | 28-1-1993 |
| 2. | ਸ੍ਰੀ ਸਰੂਪ ਸਿੰਘ .. | 16-7-1993 |
| 3. | ਸ੍ਰੀ ਸੋਮ ਨਾਥ .. | 16-7-1993 |
| 4. | ਸ੍ਰੀ ਓਮ ਪ੍ਰਕਾਸ਼ .. | 26-9-1995 |

| 1 | 2 | 3 |
|---|---|---|
| | **ਸਟੋਰ ਕੀਪਰ** | |
| 1. | ਸ੍ਰੀ ਜਗਤੇਸਵਰ ਸਿੰਘ .. | 17-3-1993 |
| 2. | ਸ੍ਰੀ ਪ੍ਰਮਜੀਤ ਸਿੰਘ .. | 26-4-1994 |
| | **ਸਟੋਰਕੀਪਰ-ਕਮ-ਸੁਪਰਵਾਈਜ਼ਰ** | |
| 1. | ਸ੍ਰੀ ਦੇਵ ਰਾਜ ਸ਼ਰਮਾ | 3-4-1995 |
| | **ਟੈਲੀਫੋਨ ਉਪਰੇਟਰ** | |
| 1. | ਸ੍ਰੀਮਤੀ ਸਵਿਤਾ ਕਪੂਰ .. | 27-9-1979 |
| 2. | ਸ੍ਰੀ ਬਾਲੀ ਰਾਮ ਪਾਂਡੇ .. | 7-1-1982 |
| 3. | ਸ੍ਰੀ ਸੁਰਿੰਦਰ ਸਿੰਘ .. | 1-7-1979 |
| 4. | ਸ੍ਰੀ ਹੰਸ ਰਾਜ .. | 1-7-1979 |
| 5. | ਸ੍ਰੀਮਤੀ ਸਰਿਤਾ ਕਾਲੀਆ .. | 1-6-1980 |
| 6. | ਸ੍ਰੀ ਓਮ ਪ੍ਰਕਾਸ਼ ਚਾਵਲਾ .. | 1-7-1979 |
| 7. | ਸ੍ਰੀਮਤੀ ਕੁਲਵੰਤ ਕੌਰ .. | 28-2-1984 |
| 8. | ਸ੍ਰੀ ਵੇਦ ਪ੍ਰਕਾਸ਼ .. | 1-7-1979 |
| 9, | ਸ੍ਰੀਮਤੀ ਪ੍ਰਮਜੀਤ ਕੌਰ .. | 28-6-1985 |
| 10. | ਸ੍ਰੀ ਕ੍ਰਿਸ਼ਨ ਲਾਲ .. | 17-11-1986 |
| 11. | ਸ੍ਰੀ ਸੁਰਿੰਦਰ ਕੁਮਾਰ .. | 28-10-1987 |
| 12. | ਸ੍ਰੀਮਤੀ ਸੁਖਵਿੰਦਰ ਕੌਰ .. | 5-5-1991 |
| 13. | ਸ੍ਰੀਮਤੀ ਹਰਮੀਤ ਕੌਰ .. | 6-9-1991 |
| 14. | ਸ੍ਰੀ ਨਜ਼ਮਾ ਬਾਨੋ .. | 5-7-1991 |
| 15. | ਸ੍ਰੀਮਤੀ ਗੁਰਵਿੰਦਰ ਕੌਰ .. | 16-6-1992 |

[ਮੁੱਖ ਮੰਤਰੀ]

| 1 | 2 | 3 |
|---|---|---|
| | **ਵੇਟਰ** | |
| 1. | ਸ਼੍ਰੀ ਅਮਰ ਸਿੰਘ | 5-12-1979 |
| 2. | ਸ਼੍ਰੀ ਮਨੋਹਰ ਲਾਲ ਚੁਟੇਲਾ | 21-3-1979 |
| 3. | ਸ਼੍ਰੀ ਗੱਬਰ ਸਿੰਘ | 16-6-1979 |
| 4. | ਸ਼੍ਰੀ ਪੀ. ਸੀ. ਦਾਸ | 12-7-1979 |
| 5. | ਸ਼੍ਰੀ ਸੱਬਨ ਸਿੰਘ | 1-8-1979 |
| 6. | ਸ਼੍ਰੀ ਕ੍ਰਿਸ਼ਨ ਲਾਲ | 16-8-1979 |
| 7. | ਸ਼੍ਰੀ ਵਿਨੋਦ ਕੁਮਾਰ | 16-8-1979 |
| 8. | ਸ਼੍ਰੀ ਭੋਪਾਲ ਸਿੰਘ | 1-9-1979 |
| 9. | ਸ਼੍ਰੀ ਪ੍ਰੇਮ ਬਲਭ ਤਿਵਾੜੀ | 26-12-1980 |
| 10. | ਸ਼੍ਰੀ ਭਾਰਤ ਸਿੰਘ | 17-12-1979 |
| 11. | ਸ਼੍ਰੀ ਮਨੋਹਰ ਲਾਲ | 9-1-1981 |
| 12. | ਸ਼੍ਰੀ ਬਚਨ ਸਿੰਘ | 18-7-1986 |
| 13. | ਸ਼੍ਰੀ ਇਬਰਾਹਿਮ ਥੀ. ਪੀ. | 2-1-1987 |
| 14. | ਸ਼੍ਰੀ ਮਦਨ ਪਾਲ ਸਿੰਘ | 7-1-1987 |
| 15. | ਸ਼੍ਰੀ ਮਾਈਕਲ ਮਸੀ | 19-1-1987 |
| 16. | ਸ਼੍ਰੀ ਰਤਨ ਪ੍ਰਸ਼ਾਦ ਸਿੰਘ | 4-2-1988 |
| 17. | ਸ਼੍ਰੀ ਮੁਕੇਸ਼ | 8-1-1988 |
| 18. | ਸ਼੍ਰੀ ਰਵਿੰਦਰ ਸਿੰਘ | 1-4-1990 |
| 19. | ਸ਼੍ਰੀ ਦੇਸ ਰਾਜ ਪਾਲ | 22-10-1991 |

| 1 | 2 | | 3 |
|---|---|---|---|
| 20. | ਸ੍ਰੀ ਗੁਰਦੀਪ ਸਿੰਘ | .. | 6-9-1991 |
| 21. | ਸ੍ਰੀ ਵੇਦ ਪ੍ਰਕਾਸ਼ | .. | 17-7-1991 |
| 22. | ਸ੍ਰੀ ਜੈ ਦਿਆਲ | .. | 6-3-1993 |
| 23. | ਸ੍ਰੀ ਚੰਦਰੇਸ਼ਵਰ ਪ੍ਰਸ਼ਾਦ | .. | 10-3-1992 |
| 24. | ਸ੍ਰੀ ਓਮ ਪ੍ਰਕਾਸ਼ ਸ਼ਰਮਾ | .. | 2-4-1992 |
| 25. | ਸ੍ਰੀ ਨਥੀਨੀਅਲ ਲਾਲ | .. | 3-3-1992 |
| 26. | ਸ੍ਰੀ ਫਰਸਿਸ ਇਰਿਕ | .. | 3-3-1992 |
| 27. | ਸ੍ਰੀ ਹਰੀ ਕਿਸ਼ਨ ਬਿਸ਼ਟ | .. | 3-3-1992 |
| 28. | ਸ੍ਰੀ ਰਾਏ ਇਬਰਾਹਿਮ | .. | 3-3-1992 |
| 29. | ਸ੍ਰੀ ਜੇ ਪ੍ਰਕਾਸ਼ | .. | 30-9-1992 |
| 30. | ਸ੍ਰੀ ਅਨਿੱਲ ਸ਼ਰਮਾ | .. | 13-10-1992 |
| 31. | ਸ੍ਰੀ ਸਦਾਮਾ ਪੀ ਨੌੜੀਆਤ | .. | 26-11-1992 |
| 32. | ਸ੍ਰੀ ਰਾਕੇਸ਼ ਕੁਮਾਰ | .. | 18-8-1992 |
| 33. | ਸ੍ਰੀ ਚੰਦਰ ਸਿੰਘ | .. | 19-8-1992 |
| 34. | ਸ੍ਰੀ ਭਵਨ ਸਿੰਘ | .. | 19-8-1992 |
| 35. | ਸ੍ਰੀ ਦਰਸ਼ਨ ਕੁਮਾਰ | .. | 25-1-1993 |
| 36. | ਸ੍ਰੀ ਸੁਰਿੰਦਰ ਪਾਲ | .. | 19-4-1993 |
| 37. | ਸ੍ਰੀ ਤੇਜਵੀਰ ਸਿੰਘ | .. | 13-5-1998 |
| 38. | ਸ੍ਰੀ ਦਵਿੰਦਰ ਸਿੰਘ | .. | 19-5-1998 |
| 39. | ਸ੍ਰੀ ਸੰਜੇ ਕੁਮਾਰ | .. | 20-5-1998 |

[ਮੁੱਖ ਮੰਤਰੀ]

| 1 | 2 | 3 |
|---|---|---|
| | **ਪੈਂਟਰੀਮੈਨ** | |
| 1. | ਸ੍ਰੀ ਖੇਮ ਚੰਦ | 25-7-1986 |
| 2. | ਸ੍ਰੀ ਧਨ ਸਿੰਘ | 28-7-1986 |
| 3. | ਸ੍ਰੀ ਅਨੰਦ ਸਿੰਘ | 19-10-1990 |
| 4. | ਸ੍ਰੀ ਗੋਪਾਲ ਸਿੰਘ | 5-11-1990 |
| 5. | ਸ੍ਰੀ ਮੋਤੀ ਰਾਮ | 22-10-1990 |
| 6. | ਸ੍ਰੀ ਹੀਰਾ ਸਿੰਘ | 21-1-1992 |
| 7. | ਸ੍ਰੀ ਲਾਲ ਸਿੰਘ | 19-12-1996 |
| 8. | ਸ੍ਰੀ ਬੀਰ ਪਾਲ | 19-12-1996 |
| | **ਮੇਟ** | |
| 1. | ਸ੍ਰੀ ਰਾਜਾ ਰਾਮ | 7-12-1981 |
| 2. | ਸ੍ਰੀ ਦਿਨੇਸ਼ ਚੰਦਰ | 20-2-1979 |
| 3. | ਸ੍ਰੀ ਵਿਜੈ ਮੰਡਲ | 20-2-1979 |
| 4. | ਸ੍ਰੀ ਫੂਲਾ ਰਾਮ | 1-3-1979 |
| 5. | ਸ੍ਰੀ ਬਚਨ ਸਿੰਘ | 1-8-1979 |
| 6. | ਸ੍ਰੀ ਦਯਾ ਸਾਗਰ | 4-2-1986 |
| 7. | ਸ੍ਰੀ ਦੇਸ ਰਾਜ | 20-2-1987 |
| 8. | ਸ੍ਰੀਮਤੀ ਮਾਲਤੀ ਦੇਵੀ | 6-10-1989 |
| | **ਯੂਟੀਲਿਟੀ ਵਰਕਰ** | |
| 1. | ਸ੍ਰੀਮਤੀ ਬਲਬੀਰ ਕੌਰ | 21-5-1992 |
| 2. | ਸ੍ਰੀ ਸ਼ਾਮ ਸਿੰਘ | 6-8-1992 |
| 3. | ਸ੍ਰੀ ਜਸਵੰਤ ਸਿੰਘ | 6-8-1992 |
| 4. | ਸ੍ਰੀ ਧਨ ਸਿੰਘ | 6-8-1992 |
| 5. | ਸ੍ਰੀ ਰਾਮ ਸਿੰਘ | 24-9-1992 |
| 6. | ਸ੍ਰੀ ਰਾਜ ਕੁਮਾਰ | 18-8-1992 |
| 7. | ਸ੍ਰੀ ਰਾਧਾ ਚਰਨ | 12-10-1992 |
| 8. | ਸ੍ਰੀ ਪੀ. ਸ [illegible] ਸ਼ਿਵਨ | 13-11-1992 |
| 9. | ਸ੍ਰੀਮਤੀ ਇਕਾਦਸੀ | 23-10-1996 |

| 1 | 2 | 3 |
|---|---|---|
| | **ਹੈਲਪਰ/ਮਿਸਾਲਚੀ** | |
| 1. | ਸ੍ਰੀ ਰਾਜ ਕੁਮਾਰ . | 9-1-1981 |
| 2. | ਸ੍ਰੀ ਕੇਸਰ ਸਿੰਘ . . | 1-2-1981 |
| | **ਤੰਦੂਰੀਆ** | |
| 1. | ਸ੍ਰੀ ਪੁਨਿਆ ਪ੍ਰਸ਼ਾਦ . . | 20-6-1980 |
| 2. | ਸ੍ਰੀ ਜਗਮੋਹਨ ਸਿੰਘ . | 4-8-1992 |
| 3. | ਸ੍ਰੀ ਇਕਬਾਲ ਅਹਿਮਦ . . | 12-11-1992 |
| | **ਤੋਲਾ** | |
| 1. | ਸ੍ਰੀ ਖਜ਼ਾਨ ਸਿੰਘ . | 19-2-1982 |
| 2. | ਸ੍ਰੀ ਅਸ਼ੋਕ ਕੁਮਾਰ . . | 3-3-1993 |
| | **ਲਾਂਗਰੀ** | |
| 1. | ਸ੍ਰੀ ਗਰੀਸ਼ ਜੋਸ਼ੀ . . | 16-12-1981 |

**ਸ੍ਰੀ ਅਰੁਨੇਸ਼ ਕੁਮਾਰ**. ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸਟਾਫ ਉਥੇ ਲੱਗਿਆ ਹੈ ਉਸ ਦੀ ਟ੍ਰਾਂਸਫਰ ਹੋ ਸਕਦੀ ਹੈ ਜਾਂ ਨਹੀਂ ?

**ਮੁੱਖ ਮੰਤਰੀ** ਥੋੜ੍ਹੇ ਜਿਹੇ ਮੁਲਾਜ਼ਮ ਹਨ ਜਿਨਾਂ ਦੀ ਟ੍ਰਾਂਸਫਰ ਹੋ ਸਕਦੀ ਹੈ। ਬਹੁਤੇ ਤਾਂ ਉਥੋਂ ਦੇ ਹੀ ਰਹਿਣ ਵਾਲੇ ਹਨ ।

**ਸ੍ਰੀ ਅਰੁਨੇਸ਼ ਕੁਮਾਰ**: ਉਹ ਕਿਹੜੇ ਕਿਹੜੇ ਮੁਲਾਜ਼ਮ ਹਨ ਜਿਨ੍ਹਾਂ ਦੀ ਟ੍ਰਾਂਸਫਰ ਹੋ ਸਕਦੀ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਐਡੀ ਵੱਡੀ ਲਿਸਟ ਹੈ, ਇਹ ਕਿਵੇਂ ਦੱਸਿਆ ਜਾ ਸਕਦਾ ਹੈ ।

**ਸ੍ਰੀ ਅਰੁਨੇਸ਼ ਕੁਮਾਰ**: ਸਪੀਕਰ ਸਾਹਿਬ, ਜਿਹੜੇ ਐਮ. ਐਲ. ਏ. ਉਥੇ ਜਾਂਦੇ ਹਨ, ਉਨ੍ਹਾਂ ਦੀ ਬੁਕਿੰਗ ਨਹੀਂ ਹੁੰਦੀ ਹੈ । ਸਲਿਪ ਹੱਥ ਵਿਚ ਹੁੰਦੀ ਹੈ ਲੇਕਿਨ ਕਮਰਾ ਨਹੀਂ ਮਿਲਦਾ । ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੀ ਉਥੋਂ ਟ੍ਰਾਂਸਫਰ ਹੋ ਸਕਦੀ ਹੈ, ਉਨ੍ਹਾਂ ਦੀ ਟ੍ਰਾਂਸਫਰ ਹੁਣ ਤੱਕ ਕਿਉਂ ਨਹੀਂ ਕੀਤੀ ਗਈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ ਤਾਂ ਇਹ ਮੈਨੂੰ ਦੱਸ ਦੇਣ । ਪਤਾ ਨਹੀਂ ਇਹ ਕਿਹੜੇ ਮੁਲਾਜ਼ਮ ਦੀ ਗੱਲ ਕਰਦੇ ਹਨ ।

**Mr. Speaker**: Questions are over.

## UNSTARRED QUESTIONS AND ANSWERS

### ਐਸ. ਸੀ. ਅਤੇ ਬੀ. ਸੀ. ਵਿਦਿਆਰਥੀਆਂ ਨੂੰ ਕਿਤਾਬਾਂ ਦੀ ਮੁਫਤ ਵੰਡ

248. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਵਿੱਤੀ ਸਾਲਾਂ 1994-95, 1995-96, 1996-97 ਅਤੇ 1997-98 ਦੌਰਾਨ ਰਾਜ ਦੇ ਸਰਕਾਰੀ ਸਕੂਲਾਂ ਅਤੇ ਮਾਨਤਾ ਪ੍ਰਾਪਤ ਸਕੂਲਾਂ ਵਿਚ ਪੜ੍ਹ ਰਹੇ ਅਨੁਸੂਚਿਤ ਜਾਤੀਆਂ ਦੀ ਸ਼੍ਰੇਣੀ ਨਾਲ ਸਬੰਧਤ ਪਹਿਲੀ ਤੋਂ ਦੱਸਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਵਿਭਾਗ ਵਲੋਂ ਕਿਤਾਬਾਂ ਦੀ ਕੀਤੀ ਗਈ ਮੁਫਤ ਵੰਡ ਦੇ ਸਾਲਵਾਰ ਅਤੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਅਤੇ ਉਨ੍ਹਾਂ ਕਿਤਾਬਾਂ ਦੀ ਕੀਮਤ ਕਿੰਨੀ ਹੈ ;

(ਅ) ਵਿਦਿਅਕ ਵਰ੍ਹਿਆਂ ਦੇ ਆਰੰਭ ਹੋਣ ਤੋਂ ਬਾਅਦ ਭਲਾਈ ਵਿਭਾਗ ਦੁਆਰਾ ਪੰਜਾਬ ਸਕੂਲ ਸਿੱਖਿਆ ਬੋਰਡ ਤੋਂ ਜਿਸ ਆਧਾਰ ਤੇ ਅਤੇ ਜਿਸ ਮਿਤੀ (ਆਂ) ਨੂੰ ਕਿਤਾਬਾਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਸਰਵਣ ਸਿੰਘ ਫਿਲੌਰ** (ੳ) ' ਮੁਫਤ ਪਾਠ ਪੁਸਤਕਾਂ ਦੀ ਸਪਲਾਈ ਸਕੀਮ' ਅਧੀਨ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਪਹਿਲੀ ਤੋਂ ਦਸਵੀਂ ਜਮਾਤਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਵਿੱਤੀ ਸਾਲ 1994-95, 1995-96, 1996-97 ਅਤੇ 1997-98 ਦੌਰਾਨ ਵੰਡੀਆਂ ਗਈਆਂ ਕਿਤਾਬਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ-ਵਾਰ ਵੰਡੀਆਂ ਪਾਠ ਪੁਸਤਕਾਂ ਦਾ ਵੇਰਵਾ | | | |
|---|---|---|---|---|---|
| | | 1994-95 | 1995-96 | 1996-97 | 1997-98 |
| 1 | 2 | 3 | 4 | 5 | 6 |
| 1. | ਅੰਮ੍ਰਿਤਸਰ | 7,28,364 | 6,89,486 | 7,30,196 | 6,90,497 |
| 2. | ਬਠਿੰਡਾ | 1,76,657 | 2,14,842 | 2,28,032 | 2,64,296 |

| | | | | | | |
|---|---|---|---|---|---|---|
| 3. | ਫਰੀਦਕੋਟ | . . | 73,856 | 1,03,365 | 1,16,791 | 1,30,536 |
| 4. | ਫਤਹਿਗੜ੍ਹ ਸਾਹਿਬ | . . | 1,64,095 | 1,82,165 | 1,72,121 | 1,99,136 |
| 5. | ਫਿਰੋਜ਼ਪੁਰ | . . | 2,04,949 | 2,44,864 | 2,41,283 | 2,72,073 |
| 6. | ਗੁਰਦਾਸਪੁਰ | . . | 5,45,506 | 5,45,161 | 5,56,602 | 6,34,947 |
| 7. | ਹੁਸ਼ਿਆਰਪੁਰ | . . | 6,83,866 | 6,38,167 | 7,08,608 | 6,39,692 |
| 8. | ਜਲੰਧਰ | . . | 6,92,466 | 6,96,461 | 7,32,791 | 7,59,634 |
| 9. | ਕਪੂਰਥਲਾ | . . | 2,00,139 | 2,22,952 | 2,21,657 | 2,32,747 |
| 10. | ਲੁਧਿਆਣਾ | . . | 5,64,084 | 7,10,868 | 7,07,788 | 7,93,872 |
| 11. | ਮਾਨਸਾ | . . | 99,134 | 1,13,362 | 1,21,440 | 1,10,860 |
| 12. | ਮੋਗਾ | . . | 98,427 | 1,56,983 | 1,09,451 | 1,61,561 |
| 13. | ਮੁਕਤਸਰ | . . | 91,574 | 79,552 | 1,42,945 | 2,01,981 |
| 14. | ਨਵਾਂ ਸ਼ਹਿਰ | . . | — | — | — | 2,58,288 |
| 15. | ਪਟਿਆਲਾ | . . | 3,71,906 | 4,00,048 | 4,12,833 | 4,09,001 |
| 16. | ਰੂਪਨਗਰ | . . | 2,62,441 | 2,47,973 | 2,66,462 | 2,89,763 |
| 17. | ਸੰਗਰੂਰ | . . | 3,25,225 | 3,52,810 | 4,19,336 | 4,44,404 |

[ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ]

ਉਪਰੋਕਤ ਸਾਲਾਂ ਦੌਰਾਨ ਪਾਠ ਪੁਸਤਕਾਂ ਦੀ ਕੀਮਤ ਵਜੋਂ ਪੰਜਾਬ ਸਕੂਲ ਸਿੱਖਿਆ ਬੋਰਡ ਨੂੰ ਅਦਾ ਕੀਤੀ ਗਈ ਰਾਸ਼ੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ —

| ਸਾਲ | | ਕੀਮਤ |
|---|---|---|
| 1 | | 2 |
| 1994-95 | .. | 6,13,78,758.66 ਰੁਪਏ |
| 1995-96 | .. | 5,82,41,505.23 ,, |
| 1996-97 | .. | 7,95,14,505.46 ,, |
| 1997-98 | .. | 8,18,71,058.00 ,, |

(ਅ) ਇਸ ਵਿਭਾਗ ਵਲੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਦਿਆਰਥੀਆਂ ਨੂੰ ਪਹਿਲੀ ਤੋਂ ਦੱਸਵੀਂ ਜਮਾਤ ਤੱਕ ਦੀਆਂ ਪਾਠ ਪੁਸਤਕਾਂ ਪੰਜਾਬ ਸਕੂਲ ਸਿੱਖਿਆ ਬੋਰਡ ਤੋਂ ਛਪਵਾ ਕੇ ਮੁਫਤ ਵੰਡੀਆਂ ਜਾਂਦੀਆਂ ਹਨ । ਇਹ ਕਿਤਾਬਾਂ ਛਾਪਣ ਲਈ ਪੰਜਾਬ ਸਕੂਲ ਸਿੱਖਿਆ ਬੋਰਡ ਨੂੰ ਜੁਲਾਈ/ਅਗਸਤ ਮਹੀਨੇ ਵਿੱਚ ਅਣ ਅੰਤਮ (ਟੈਂਟਾਟਿਵ) ਆਰਡਰ ਦੇ ਦਿੱਤਾ ਜਾਂਦਾ ਹੈ ਕਿਉਂਕਿ ਇਸ ਵਿਭਾਗ ਨੂੰ ਸਪਲਾਈ ਹੋਣ ਵਾਲੀਆਂ ਪਾਠ ਪੁਸਤਕਾਂ ਵੱਖਰੀਆਂ ਛਪਦੀਆਂ ਹਨ । ਭਲਾਈ ਵਿਭਾਗ ਵਲੋਂ ਵੰਡੀਆਂ ਜਾਣ ਵਾਲੀਆਂ ਪਾਠ ਪੁਸਤਕਾਂ ਤੇ ਕਿਤਾਬਾਂ ਦੀ ਕੀਮਤ ਨਹੀਂ ਛਪੀ ਹੁੰਦੀ ਸਗੋਂ ਭਲਾਈ ਵਿਭਾਗ ਵਲੋਂ ਮੁਫਤ ਸਪਲਾਈ ਕੀਤੇ ਜਾਣ ਬਾਰੇ ਕੈਪਸ਼ਨ ਛਪੀ ਹੁੰਦੀ ਹੈ। ਇਸ ਉਪਰੰਤ ਨਵੰਬਰ/ਦਸੰਬਰ ਵਿੱਚ ਸਿੱਖਿਆ/ਭਲਾਈ ਵਿਭਾਗ ਦੇ ਜ਼ਿਲ੍ਹਾ ਦਫਤਰਾਂ ਤੋਂ ਪ੍ਰਾਪਤ ਹੋਏ ਅੰਕੜਿਆਂ ਦੇ ਆਧਾਰ ਤੇ ਅੰਤਮ ਸਪਲਾਈ ਆਰਡਰ ਦੇ ਦਿੱਤਾ ਜਾਂਦਾ ਹੈ । ਪੰਜਾਬ ਸਕੂਲ ਸਿੱਖਿਆ ਬੋਰਡ ਦੇ ਪਾਠ ਪੁਸਤਕ ਵਿਕਰੀ ਡਿਪੂਆਂ ਤੋਂ ਮਾਰਚ/ਅਪ੍ਰੈਲ ਦੇ ਮਹੀਨਿਆਂ ਵਿੱਚ ਪਾਠ ਪੁਸਤਕਾਂ ਪ੍ਰਾਪਤ ਕਰਕੇ ਅਪ੍ਰੈਲ ਤੋਂ ਜੂਨ ਦੇ ਮਹੀਨਿਆਂ ਵਿੱਚ ਵੰਡ ਦਿੱਤੀਆਂ ਜਾਂਦੀਆਂ ਹਨ । ਪ੍ਰਾਇਮਰੀ ਕਲਾਸਾਂ ਨਾਲ ਸਬੰਧਤ ਪਾਠ ਪੁਸਤਕਾਂ ਬਲਾਕ ਪ੍ਰਾਇਮਰੀ ਸਿੱਖਿਆ ਅਫਸਰਾਂ ਰਾਹੀਂ ਵੰਡੀਆਂ ਜਾਂਦੀਆਂ ਹਨ ਅਤੇ ਮਿਡਲ ਅਤੇ ਹਾਈ ਕਲਾਸਾਂ ਦੀਆਂ ਪਾਠ ਪੁਸਤਕਾਂ ਤਹਿਸੀਲ ਭਲਾਈ ਅਫਸਰਾਂ/ਜ਼ਿਲ੍ਹਾ ਭਲਾਈ ਅਫਸਰਾਂ ਰਾਹੀਂ ਵੰਡੀਆਂ ਜਾਂਦੀਆਂ ਹਨ ।

---

**ਕਣਕ ਦੀ ਖਰੀਦ ਅਤੇ ਜਨਤਕ ਵੰਡ ਪ੍ਰਣਾਲੀ ਰਾਹੀਂ ਕਣਕ ਦੀ ਸਪਲਾਈ**

250. **ਕਾਮਰੇਡ ਹਰਦੇਵ ਸਿੰਘ ਅਰਸ਼ੀ** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਸਾਲਾਂ 1996, 1997 ਅਤੇ 1998 ਦੌਰਾਨ ਵੱਖ-ਵੱਖ ਅਨਾਜ ਮੰਡੀਆਂ/ਖਰੀਦ ਕੇਂਦਰਾਂ ਵਿੱਚ ਕਿੰਨੀ ਕਣਕ ਆਈ ਅਤੇ ਵੱਖ ਵੱਖਰੀਆਂ ਖਰੀਦ ਏਜੰਸੀਆਂ ਦੁਆਰਾ ਕੁੱਲ ਕਿੰਨੀ ਕਣਕ ਦੀ ਖਰੀਦ ਕੀਤੀ ਗਈ;

(ਅ) ਕੀ ਸਰਕਾਰ ਨੇ ਸਾਲਾਂ 1997 ਅਤੇ 1998 ਦੌਰਾਨ ਲੋੜਵੰਦ ਵਿਅਕਤੀਆਂ ਨੂੰ ਜਨਤਕ ਵੰਡ ਪ੍ਰਣਾਲੀ (ਪੀ. ਡੀ. ਐਸ.) ਰਾਹੀਂ, ਵਾਜਬ ਦਰਾਂ ਤੇ ਕਣਕ ਮੁਹੱਈਆ ਕਰਵਾਉਣ ਲਈ ਕਿਸੇ ਵੱਖਰੇ ਸਟਾਕ ਦਾ ਪ੍ਰਬੰਧ ਕੀਤਾ ਹੈ । ਜੇਕਰ ਅਜਿਹਾ ਹੋਵੇ, ਉਕਤ ਸਟਾਕ ਵਿਚ ਕੁੱਲ ਕਿੰਨੀ ਕਿੰਨੀ ਕਣਕ ਸਟੋਰ ਕੀਤੀ ਗਈ ਹੈ ?

**ਸ੍ਰੀ ਮਦਨ ਮੋਹਨ ਮਿੱਤਲ:** (ੳ) ਰਾਜ ਵਿੱਚ ਸਾਲ 1996, 1997 ਅਤੇ 1998 ਦੌਰਾਨ ਵੱਖ-ਵੱਖ ਅਨਾਜ ਮੰਡੀਆਂ/ਖਰੀਦ ਕੇਂਦਰਾਂ ਵਿੱਚ ਕਿੰਨੀ ਕਣਕ ਆਈ ਅਤੇ ਵੱਖੋ ਵੱਖਰੀਆਂ ਖਰੀਦ ਏਜੰਸੀਆਂ ਦੁਆਰਾ ਕੁੱਲ ਕਿੰਨੀ ਕਣਕ ਦੀ ਖਰੀਦ ਕੀਤੀ ਗਈ, ਦੀ ਮਾਤਰਾ ਦੀ ਸੂਚਨਾ ਸਦਨ ਦੇ ਪਟਲ ਤੇ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ।

(ਅ) ਜੀ ਹਾਂ । ਸਾਲ 1997-98 ਦੌਰਾਨ ਪਨਸਪ ਨੂੰ ਸਟੇਟ ਪੂਲ ਲਈ ਕਣਕ ਖਰੀਦਣ ਲਈ ਕਿਹਾ ਗਿਆ ਸੀ ਅਤੇ ਪਨਸਪ ਵਲੋਂ 1.92 ਲੱਖ ਮੀਟ੍ਰਿਕ ਟਨ ਕਣਕ ਸਟੇਟ ਪੂਲ ਵਿੱਚ ਖਰੀਦੀ ਗਈ । 1997-98 ਦੌਰਾਨ ਸਾਲ 1996-97 ਨਾਲੋਂ ਕਣਕ ਦੇ ਰੇਟ ਘੱਟ ਸਨ, ਜਿਸ ਕਾਰਨ ਇਸ ਕਣਕ ਦੀ ਪਬਲਿਕ ਵਲੋਂ ਮੰਗ ਨਹੀਂ ਹੋਈ । ਸਾਲ 1998-99 ਦੌਰਾਨ ਸਟੇਟ ਪੂਲ ਲਈ ਕਣਕ ਨਹੀਂ ਖਰੀਦੀ ਗਈ, ਕਿਉਂਕਿ 1997-98 ਦੌਰਾਨ ਕੋਈ ਨਿਕਾਸੀ ਨਹੀਂ ਹੋਈ । ਇਸ ਦੇ ਨਾਲ ਪਨਸਪ ਪਾਸ ਪੁਰਾਣਾ ਕੈਰੀਓਵਰ ਸਟਾਕ 10,500 ਮੀਟ੍ਰਿਕ ਟਨ ਜੋ ਕਿ ਓ. ਐਮ. ਐਸ. ਐਸ. ਸਕੀਮ ਅਧੀਨ ਪਿਆ ਸੀ, ਦੀ ਵੀ ਮੰਗ ਨਹੀਂ ਸੀ ।

ਅਨੁਲੱਗ ੳ

(ਅੰਕੜੇ ਮੀਟ੍ਰਿਕ ਟਨਾਂ ਵਿੱਚ)

| | 1996 | 1997 | 1998 |
|---|---|---|---|
| ਵੱਖ-ਵੱਖ ਮੰਡੀਆਂ/ਖਰੀਦ ਕੇਂਦਰਾਂ ਵਿੱਚ ਕਣਕ ਦੀ ਕੁੱਲ ਆਮਦ । .. | 59,83,895 | 64,51,214 | 62,64,028 |
| ਖਰੀਦ ਏਜੰਸੀਆਂ ਦੁਆਰਾ ਖਰੀਦ । .. | 56,41,680 | 59,60,633 | 61,37,370 |
| ਵਪਾਰੀਆਂ ਦੁਆਰਾ ਖਰੀਦ .. | 3,42,215 | 4,90,581 | 1,26,658 |

## ਕੁਸ਼ਟ ਰੋਗੀਆਂ ਦਾ ਇਲਾਜ

251. **ਕਾਮਰੇਡ ਹਰਦੇਵ ਸਿੰਘ ਅਰਸ਼ੀ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 1 ਜਨਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਧਿਆਨ ਵਿਚ ਆਏ ਕੋਹੜ ਦੇ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੁਸ਼ਟ ਰੋਗੀਆਂ ਵਿਚੋਂ ਪੰਜਾਬ ਨਾਲ ਸਬੰਧਤ ਅਤੇ ਪ੍ਰਵਾਸੀ ਕੁਸ਼ਟ ਰੋਗੀਆਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ;

(ੲ) ਸਿਹਤ ਵਿਭਾਗ ਦੁਆਰਾ ਉਕਤ ਰੋਗੀਆਂ ਦੇ ਇਲਾਜ ਲਈ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ ਅਤੇ ਉਸਦੇ ਨਤੀਜੇ ਕੀ ਹਨ ?

**ਸ੍ਰੀ ਮਨੋਰੰਜਨ ਕਾਲੀਆ** (ੳ) ਵਿਵਰਣ ਅਨੁਲੱਗ-1 ਦੇ ਤੌਰ ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) '(ੳ)' ਭਾਗ ਵਿਚ ਦਰਸਾਏ ਗਏ ਕੁਸ਼ਟ ਰੋਗੀਆਂ ਵਿਚੋਂ 471 ਕੇਸ ਪੰਜਾਬੀ ਹਨ ਅਤੇ ਬਾਕੀ 1901 ਕੇਸ ਪ੍ਰਵਾਸੀ ਰੋਗੀ ਹਨ ।

(ੲ) ਵਿਵਰਣ ਅਨੁਲੱਗ-2 ਤੇ ਹੈ ।

## ਅਨੁਲੱਗ-I

ਪੰਜਾਬ ਰਾਜ ਵਿਚ ਮਿਤੀ 1-1-97 ਤੋਂ 31-5-98 ਤੱਕ ਨਵੇਂ ਲੱਭੇ ਕੁਸ਼ਟ ਰੋਗੀਆਂ ਦੀ ਜ਼ਿਲ੍ਹਾ-ਵਾਰ ਸੂਚੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਨਵੇਂ ਲੱਭੇ ਕੇਸਾਂ ਦੀ ਗਿਣਤੀ | ਪਰਵਾਸੀ ਕੇਸ | ਪੰਜਾਬੀ ਕੇਸ |
|---|---|---|---|---|
| 1 | 2 | 3 | 4 | 5 |
| 1. | ਅੰਮ੍ਰਿਤਸਰ .. | 296 | 158 | 138 |
| 2. | ਬਠਿੰਡਾ . | 109 | 98 | 11 |
| 3. | ਫਰੀਦਕੋਟ .. | 55 | 55 | — |
| 4. | ਫਿਰੋਜ਼ਪੁਰ .. | 105 | 103 | 2 |
| 5. | ਫਤਹਿਗੜ੍ਹ ਸਾਹਿਬ .. | 45 | 45 | — |
| 6. | ਗੁਰਦਾਸਪੁਰ .. | 110 | 44 | 66 |
| 7. | ਹੁਸ਼ਿਆਰਪੁਰ .. | 100 | 95 | 5 |
| 8. | ਜਲੰਧਰ .. | 284 | 200 | 84 |

| | | | | |
|---|---|---|---|---|
| 9. | ਕਪੂਰਥਲਾ .. | 86 | 71 | 15 |
| 10. | ਲੁਧਿਆਣਾ .. | 359 | 296 | 63 |
| 11. | ਮੋਗਾ .. | 39 | 35 | 4 |
| 12 | ਮਾਨਸਾ .. | 25 | 24 | 1 |
| 13. | ਮੁਕਤਸਰ .. | 34 | 34 | — |
| 14. | ਨਵਾਂ ਸ਼ਹਿਰ .. | 59 | 59 | — |
| 15. | ਪਟਿਆਲਾ .. | 217 | 198 | 19 |
| 16. | ਰੋਪੜ .. | 163 | 143 | 20 |
| 17. | ਸੰਗਰੂਰ .. | 286 | 243 | 43 |
| | ਕੁੱਲ ਜੋੜ .. | 2,372 | 1,901 | 471 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ-2

ਕੁਸ਼ਟ ਰੋਗੀਆਂ ਨੂੰ ਲੱਭਣ ਅਤੇ ਇਲਾਜ ਲਈ ਉਠਾਏ ਸਿਹਤ ਵਿਭਾਗ ਦੁਆਰਾ ਕਦਮ ਦਰਸਾਉਂਦੀ ਵਿਵਰਣ

1. ਰਾਜ ਦੇ ਸਾਰੇ ਜ਼ਿਲ੍ਹਿਆਂ ਵਿਚ ਜ਼ਿਲ੍ਹਾ ਲੈਪਰੋਸੀ ਸੁਸਾਇਟੀਆਂ ਸਥਾਪਿਤ ਕੀਤੀਆਂ ਹੋਈਆਂ ਹਨ ਅਤੇ ਹਰ ਇੱਕ ਵਿਚ ਮੋਬਾਈਲ ਲੇਪਰੋਸੀ ਟਰੀਟਮੈਂਟ ਯੂਨਿਟ ਬਣਾਏ ਹੋਏ ਹਨ। ਇਨ੍ਹਾਂ ਯੂਨਿਟਾਂ ਵਿਚ ਇੱਕ ਡਾਕਟਰ, ਇੱਕ ਨਾਨ ਮੈਡੀਕਲ ਸੁਪਰ-ਵਾਈਜ਼ਰ, ਦੋ ਪੈਰਾ-ਮੈਡੀਕਲ ਵਰਕਰ ਅਤੇ ਇੱਕ ਡਰਾਈਵਰ ਹਨ। ਇਹ ਟੀਮ ਆਬਾਦੀ ਦਾ ਸਰਵੇਲੈਂਸ ਕਰਦੀ ਹੈ, ਚਮੜੀ ਦੇ ਕੈਂਪ ਲਗਾਉਂਦੀ ਹੈ ਅਤੇ ਮਰੀਜ਼ ਦੇ ਘਰ ਜਾ ਕੇ ਇਲਾਜ ਕਰਦੀ ਹੈ।

2. ਕੁਸ਼ਟ ਦੇ ਇਲਾਜ ਲਈ ਸੇਵਾਵਾਂ, ਜ਼ਿਲ੍ਹਾ ਲੈਵਲ ਅਤੇ ਤਹਿਸੀਲ ਲੈਵਲ ਤੇ ਦਿੱਤੀਆਂ ਜਾਂਦੀਆਂ ਹਨ।

3. 1-4-98 ਤੋਂ 7-4-98 ਤੱਕ ਰਾਜ ਵਿਚ ਮੋਡੀਫਾਈਡ ਲੇਪਰੋਸੀ ਇਲਮੀਨੇਸ਼ਨ ਕੰਪੇਨ ਚਲਾਈ ਗਈ। ਇਸ ਸਮੇਂ ਦੌਰਾਨ ਇਨ੍ਹਾਂ ਟੀਮਾਂ ਨੇ ਸਲੱਮ ਏਰੀਆ, ਫੈਕਟਰੀਆਂ ਦੀ ਆਬਾਦੀ ਆਦਿ ਦਾ ਸਰਵੇ ਕਰਕੇ 629 ਨਵੇਂ ਕੇਸ ਲੱਭੇ।

4. ਮਲਟੀ ਡਰੱਗ ਇਲਾਜ ਕੁਸ਼ਟ ਰੋਗ ਦੇ ਇਲਾਜ ਲਈ ਬਹੁਤ ਅਸਰਦਾਇਕ ਹੈ, ਜੋ ਕਿ ਸਾਰੇ ਮਰੀਜ਼ਾਂ ਨੂੰ ਦਿੱਤਾ ਜਾਂਦਾ ਹੈ, ਇਨ੍ਹਾਂ ਦਵਾਈਆਂ ਦੀ ਰਾਜ ਵਿਚ ਕੋਈ ਕਮੀ ਨਹੀਂ ਹੈ। 1-1-97 ਤੋਂ 31-5-98 ਤੱਕ ਦੇ ਸਮੇਂ ਵਿਚ 2,372 ਸਾਰੇ ਨਵੇਂ ਕੁਸ਼ਟ ਰੋਗੀ ਲੱਭੇ ਹਨ ਅਤੇ ਮਲਟੀ ਡਰੱਗ ਇਲਾਜ਼ ਨਾਲ ਰਾਜ਼ੀ ਕੀਤੇ ਹਨ।

— — —

**Mr. Speaker**: Now, we shall take up the next item on the Agenda. Call Attention Notices. Arshi Ji.

## CALL ATTENTION NOTICES UNDER RULE 66

(ਕ੍ਰਮ ਨੰ: 8)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ 10 ਜੂਨ ਦੀ ਰਾਤ ਨੂੰ ਰਾਜਿੰਦਰਾ ਹਸਪਤਾਲ ਅਤੇ ਮੈਡੀਕਲ ਕਾਲਜ, ਪਟਿਆਲਾ ਨਰਸਿੰਗ ਹੋਸਟਲ ਵਿਚ ਕੁੱਝ ਗੈਰ-ਸਮਾਜੀ ਅਨਸਰਾਂ ਵਲੋਂ ਮੰਦਭਾਵਨਾ ਤਹਿਤ ਜ਼ਬਰੀ ਦਾਖਲ ਹੋਣ ਦੀ ਘਟਨਾ ਤੋਂ ਬਾਅਦ 200 ਦੇ ਕਰੀਬ ਲੜਕੀਆਂ ਹੋਸਟਲ ਖਾਲੀ ਕਰ ਚੁੱਕੀਆਂ ਹਨ। ਹੋਸਟਲ ਛਵਿ

ਸੁਰੱਖਿਆ ਦਾ ਕੋਈ ਵੀ ਪ੍ਰਬੰਧ ਨਹੀਂ ਹੈ। ਪੁਲਿਸ ਵਲੋਂ ਹਾਲੇ ਤੱਕ ਦੋਸ਼ੀ ਵਿਅਕਤੀਆਂ ਨੂੰ ਗ੍ਰਿਫਤਾਰ ਨਹੀਂ ਕੀਤਾ ਗਿਆ ਜਿਸ ਕਾਰਨ ਸਿਖਲਾਈ ਕਰ ਰਹੀਆਂ ਲੜਕੀਆਂ ਵਿਚ ਭਾਰੀ ਸਹਿਮ ਤੇ ਡਰ ਦੀ ਭਾਵਨਾ ਪਾਈ ਜਾਂਦੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ, ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿਚ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਡਾਕਟਰੀ ਸਿੱਖਿਆ ਤੇ ਖੋਜ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਮੰਤਰੀ** (ਸਰਦਾਰ ਮਹੇਸ਼ ਇੰਦਰ ਸਿੰਘ) : ਸਪੀਕਰ ਸਾਹਿਬ, ਮਿਤੀ 10, 11 ਜੂਨ, 1998 ਦੀ ਰਾਤ ਨੂੰ ਸਵੇਰੇ 3-30 ਵਜੇ ਦੇ ਕਰੀਬ ਨਰਸਿੰਗ ਹੋਸਟਲ ਦੇ ਕਮਰਾ ਨੰ: 33 ਦਾ ਕਿਸੇ ਨੇ ਦਰਵਾਜ਼ਾ ਖੜਕਾਇਆ, ਕਿਹਾ ਜਾਂਦਾ ਹੈ। ਉਸ ਕਮਰੇ ਦੀ ਵਿਦਿਆਰਥਣ ਨੇ ਜਦ ਰੌਲਾ ਪਾਇਆ ਤਾਂ ਉਸ ਨੂੰ ਸੁਣ ਕੇ ਡਿਊਟੀ ਤੇ ਰਾਊਂਡ ਕਰ ਰਹੇ ਚੌਕੀਦਾਰ, ਡਿਊਟੀ ਤੇ ਤਾਇਨਾਤ ਹਾਊਸ ਕੀਪਰ, ਮੌਕੇ ਤੇ ਇਕੱਠੇ ਹੋਏ। ਸਾਰੇ ਹੋਸਟਲ ਦੀ ਤਲਾਸ਼ੀ ਲਈ ਗਈ ਪਰ ਕੋਈ ਬਾਹਰਲਾ ਵਿਅਕਤੀ ਉਥੇ ਹਾਜ਼ਰ ਨਹੀਂ ਪਾਇਆ ਗਿਆ। ਪ੍ਰਿੰਸੀਪਲ ਟਿਊਟਰ ਨਰਸਿੰਗ ਸਕੂਲ ਦੇ ਬਿਆਨ ਅਨੁਸਾਰ ਸਾਰੇ ਹਾਦਸੇ ਵਿਚ ਕਿਤੇ ਵੀ ਹੋਸਟਲ ਦੇ ਸਟਾਫ ਵਲੋਂ ਕਿਸੇ ਵੀ ਵਿਅਕਤੀ ਨੂੰ ਚਾਰਦੀਵਾਰੀ ਦੇ ਬਾਹਰ ਨਹੀਂ ਦੇਖਿਆ ਗਿਆ। ਹੋਸਟਲ ਦਾ ਗੇਟ ਕਾਇਦੇ ਅਨੁਸਾਰ ਲਾਕ ਕੀਤਾ ਗਿਆ ਸੀ ਅਤੇ ਚੌਕੀਦਾਰ ਡਿਊਟੀ ਤੇ ਮੌਜੂਦ ਸੀ। ਪ੍ਰਿੰਸੀਪਲ ਟਿਊਟਰ ਨੇ ਅਗਲੇ ਦਿਨ ਮਿਤੀ 11 ਜੂਨ, 1998 ਨੂੰ ਇਹ ਇਤਲਾਹ ਉਪਰ ਮੈਡੀਕਲ ਸੁਪਰਡੰਟ ਨੂੰ ਦਿੱਤੀ। ਉਸ ਤੋਂ ਬਾਅਦ ਇਸ ਦੀ ਰਿਪੋਰਟ ਪੁਲਿਸ ਨੂੰ ਵੀ ਦਿੱਤੀ ਗਈ। ਮੈਂ ਇਥੇ ਮੈਂਬਰ ਸਾਹਿਬਾਨ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਤੋਂ ਬਾਅਦ ਵੀ ਇਸ ਵਿਸ਼ੇ ਦੀ ਇੰਪਾਰਟੈਂਸ ਨੂੰ ਧਿਆਨ ਵਿਚ ਰੱਖਦਿਆਂ ਡਿਸਟ੍ਰਿਕਟ ਮੈਜਿਸਟ੍ਰੇਟ ਨੂੰ ਇਕ ਅਲਹਿਦਾ ਇਨਕੁਆਇਰੀ ਲਈ ਕਿਹਾ ਗਿਆ ਔਰ ਆਨਰੇਬਲ ਚੀਫ ਮਨਿਸਟਰ ਨੇ ਡੀ. ਜੀ. ਪੀ. ਨੂੰ ਹਦਾਇਤ ਕੀਤੀ ਹੈ ਕਿ ਏ. ਡੀ. ਜੀ. ਪੀ. (ਕਰਾਈਮ) ਵੀ ਇਸ ਦੀ ਇੰਡੀਪੇਂਡੇਂਟਲੀ ਇਨਕੁਆਇਰੀ ਕਰੇ। ਉਥੇ ਪਰਾਪਰ ਸੁਰੱਖਿਆ ਦੇ ਇੰਤਜ਼ਾਮ ਕੀਤੇ ਗਏ ਹਨ। ਫਲੱਡ ਲਾਈਟਸ ਲਾਈਆਂ ਗਈਆਂ ਹਨ। ਪੁਲਿਸ ਵੀ ਇਸ ਦੀ ਕਾਗਨੀਜ਼ੈਂਸ ਲੈ ਰਹੀ ਹੈ ਪਰ ਜਿੰਨਾ ਚਿਰ ਕੋਈ ਕੰਕਰੀਟ ਐਵੀਡੈਂਸ ਹੱਥ ਵਿਚ ਨਹੀਂ ਆਉਂਦਾ, ਉਨਾਂ ਚਿਰ ਕਿਸੇ ਨੂੰ ਹੱਥ ਨਹੀਂ ਪਾਇਆ ਜਾ ਸਕਦਾ। ਇਹ ਯਕੀਨ ਮੈਂ ਮੈਂਬਰ ਸਾਹਿਬਾਨ ਨੂੰ ਦਿਵਾਉਂਦਾ ਹਾਂ ਕਿ ਪੂਰੀ ਇਹਤਿਆਤ ਰੱਖੀ ਜਾਵੇਗੀ ਕਿ ਇਸ ਤਰ੍ਹਾਂ ਦੀ ਗੱਲ ਅੱਗੇ ਤੋਂ ਕੋਈ ਨਾ ਵਾਪਰੇ। ਨਾਲ ਹੀ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਹੁਣ 165 ਵਿਦਿਆਰਥੀਆਂ ਵਿਚੋਂ 150 ਵਿਦਿਆਰਥੀ ਦਬਾਰਾ ਕਾਲਜ ਵਿਚ ਆ ਗਏ ਹਨ ਅਤੇ ਪਰਸੋਂ ਦਾ ਕਾਲਜ ਚੱਲ ਰਿਹਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਕਾਲ ਅਟੈਨਸ਼ਨ ਬਾਰੇ ਜੋ ਮੈਂ ਪੁੱਛਣਾ ਸੀ, ਉਸ ਦਾ ਉਨ੍ਹਾਂ ਨੇ ਇਕ ਤਰ੍ਹਾਂ ਨਾਲ ਉੱਤਰ ਆਪ ਹੀ ਦੇ ਦਿੱਤਾ ਹੈ। ਜੋ ਚਿੰਤਾ ਸੀ ਕਿ ਘਟਨਾ ਘਟੀ, ਉਸ ਬਾਰੇ ਪਹਿਲਾਂ ਉਨ੍ਹਾਂ ਨੇ ਡਿਨਾਈ ਕੀਤਾ ਹੈ ਪਰ ਬਾਅਦ ਵਿਚ ਜੋ ਫੈਕਟਸ ਬਿਆਨ ਕੀਤੇ ਹਨ, ਉਸ ਤੋਂ ਉਨ੍ਹਾਂ ਨੇ ਆਪ ਹੀ ਇਸ ਨੂੰ ਪ੍ਰਵਾਨ ਕਰ ਲਿਆ ਹੈ। ਇਸ ਤਰ੍ਹਾਂ ਨਾਲ ਇਸ ਗੱਲ ਦੀ ਪੁਸ਼ਟੀ ਹੋ ਗਈ ਹੈ ਕਿ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

150 ਨਰਸਾਂ ਪਰਸੋਂ ਵਾਪਸ ਆਈਆਂ ਹਨ, ਇਸ ਦਾ ਮਤਲਬ ਉਥੇ ਕੋਈ ਨਾ ਕੋਈ ਇਸ ਤਰ੍ਹਾਂ ਦੀ ਘਟਨਾ ਘਟੀ ਹੈ ਜਿਸ ਕਰਕੇ ਉਨ੍ਹਾਂ ਨੇ ਆਪਣੇ ਆਪ ਨੂੰ ਇਨਸਿਕਿਓਰ ਫੀਲ ਕੀਤਾ । ਬਹੁਤ ਵੱਡੀ ਗਿਣਤੀ ਵਿਚ ਫਿਰ ਉਹ ਵਾਪਸ ਆਈਆਂ ਅਤੇ ਉਥੇ ਰੈਲੀ ਵਗੈਰਾ ਵੀ ਹੋਈ ਔਰ ਪਰਸੋਂ ਜਿਹੜਾ ਉਥੇ ਐਗਰੀਮੈਂਟ ਹੋਇਆ ਹੈ ਉਸ ਵਿਚ ਜਿਹੜੀਆਂ ਚੀਜ਼ਾਂ ਦੀ ਪਹਿਲਾਂ ਉਥੇ ਘਾਟ ਸੀ ਜਿਵੇਂ ਲੜਕੀਆਂ ਦੇ ਹੋਸਟਲ ਵਿਚ ਕੇਵਲ ਸ਼ੀਸ਼ੇ ਹਨ, ਕੋਈ ਗਰਿਲ ਵਗੈਰਾ ਨਹੀਂ ਸਨ ਲੱਗੀਆਂ ਹੋਈਆਂ, ਚਾਰ ਦੀਵਾਰੀ ਨਹੀਂ ਸੀ । ਪਰਾਪਰ ਗਾਰਡ ਕੋਈ ਨਹੀਂ ਸੀ । ਹੁਣ ਜਿਹੜਾ ਨਵਾਂ ਐਗਰੀਮੈਂਟ ਹੋਇਆ ਹੈ ਉਸ ਵਿਚ ਹੈ ਕਿ ਚਾਰ ਦੀਵਾਰੀ ਕੀਤੀ ਜਾਵੇਗੀ ਔਰ ਚਾਰ ਵਾਚਮੈਨ ਲਗਾਉਣ ਦਾ ਵੀ ਫੈਸਲਾ ਕੀਤਾ ਗਿਆ ਹੈ । ਦੋ ਡੇਅ ਟਾਈਮ ਅਤੇ ਦੋ ਨਾਈਟ ਟਾਈਮ ਡਿਊਟੀ ਦੇਣਗੇ । ਸਪੀਕਰ ਸਾਹਿਬ, ਜੋ ਇਹ ਫੈਸਲੇ ਲਏ ਗਏ ਹਨ ਇਹ ਸ਼ਲਾਘਾਯੋਗ ਹਨ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਵਿਸ਼ਵਾਸ਼ ਲੈਣਾ ਚਾਹੁੰਦਾ ਹਾਂ ਕਿ ਭਵਿੱਖ ਵਿਚ ਅਜਿਹੀ ਕੋਈ ਘਟਨਾ ਨਹੀਂ ਵਾਪਰੇਗੀ । ਇਸ ਸਾਰੇ ਕੁਝ ਵਾਸਤੇ ਸਰਕਾਰ ਵੱਲੋਂ ਫੰਡਜ਼ ਦਿੱਤੇ ਜਾਂਦੇ ਹਨ ਤਾਂ ਕੀ ਕਮੀ ਸੀ ਕਿ ਜੋ ਦੋਸ਼ ਲਾਏ ਜਾ ਰਹੇ ਹਨ, ਤੁਹਾਡੇ ਵੱਲੋਂ ਜੋ ਫੰਡਜ਼ ਭੇਜੇ ਜਾਂਦੇ ਹਨ, ਪ੍ਰਿੰਸੀਪਲ ਜੋ ਉਥੇ ਤਾਇਨਾਤ ਹਨ ਉਨ੍ਹਾਂ ਰਾਹੀਂ ਫੰਡਜ਼ ਦਾ ਮਿਸਯੂਜ਼ ਹੋ ਰਿਹਾ ਹੈ । ਮੈਂ ਚਾਹੁੰਦਾ ਹਾਂ ਕਿ ਇਸ ਦੀ ਬਾਕਾਇਦਾ ਇਨਕੁਆਰੀ ਕਰਵਾਈ ਜਾਵੇ ਕਿ ਜੋ ਕੰਮ ਅੱਜ ਕੀਤੇ ਜਾ ਰਹੇ ਹਨ ਉਹ ਪਹਿਲਾਂ ਕਿਉਂ ਨਹੀਂ ਕੀਤੇ ਗਏ । ਇਸ ਬਾਰੇ ਜ਼ਿੰਮੇਵਾਰੀ ਫਿਕਸ ਕਰਦੇ ਹੋਏ, ਜਿਹੜੇ ਵੀ ਅਧਿਕਾਰੀ ਹਨ ਉਨ੍ਹਾਂ ਨੂੰ ਬਣਦੀ ਸਜ਼ਾ ਦਿੱਤੀ ਜਾਵੇ ।

**ਸ੍ਰੀ ਸਪੀਕਰ** : ਨਹੀਂ ਜੀ । ਨੈਕਸਟ ਚੌਧਰੀ ਜਗਜੀਤ ਸਿੰਘ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰਾ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ** : ਨਹੀਂ ਜੀ, ਜੋ ਤੁਸੀਂ ਚਾਹੁੰਦੇ ਹੋ ਉਨ੍ਹਾਂ ਨੇ ਉਹ ਸਭ ਕੁਝ ਕਹਿ ਦਿੱਤਾ ਹੈ ।

---

## Serial No. 9

1. **Chaudhary Jagjit Singh**
2. **Sardar Harminder Singh Jassi**

: Sir, I beg to draw the attention of the government towards a matter of urgent public importance namely the contract awarded by the Government to two Delhi-based firms for printing of ballot papers for the forthcoming Panchayat poll in Punjab. The State Government has recently given order for printing of abovesaid ballot papers to the firms outside Punjab.

The local printers have very strongly protested against this order of the Govt. and there is a great resentment amongst them on this account.

Keeping in view of the obvious and urgent importance of the matter, the minister concerned may please be asked to make a statement on the floor of the House.

**ਛਪਾਈ ਤੇ ਲਿੱਖਣ ਸਮੱਗਰੀ, ਸ਼ਹਿਰੀ ਵਿਕਾਸ ਅਤੇ ਮਕਾਨ ਉਸਾਰੀ ਦੇ ਰਾਜ ਮੰਤਰੀ** (ਸਰਦਾਰ ਸੁਰਜੀਤ ਸਿੰਘ ਕੋਹਲੀ) : ਸਪੀਕਰ ਸਾਹਿਬ, ਪੰਜਾਬ ਰਾਜ ਵਿਚ ਪੰਚਾਇਤ ਚੋਣਾਂ 21 ਜੂਨ, 1998 ਨੂੰ ਕਰਵਾਉਣੀਆਂ ਨਿਸ਼ਚਿਤ ਹੋਈਆਂ ਸਨ । ਸਰਪੰਚਾਂ ਦੇ 12,150 ਅਤੇ ਪੰਚਾਂ ਦੇ 12,150 ਬੈਲਟ ਪੇਪਰ ਜਿਨ੍ਹਾਂ ਦੀ ਗਿਣਤੀ 3 ਕਰੋੜ ਬਣਦੀ ਹੈ, 12 ਜੂਨ, 1998 ਤੋਂ 17 ਜੂਨ, 1998 ਤੱਕ ਛਪਵਾਏ ਜਾਣੇ ਸਨ ।

(2) ਬੈਲਟ ਪੇਪਰਾਂ ਦਾ ਇਹ ਇਕ ਬਹੁਤ ਹੀ ਵੱਡਾ ਫੈਲਿਆ ਹੋਇਆ ਕੰਮ ਸੀ, ਜਿਹੜਾ ਕਿ ਨਾਜ਼ਕ, ਸਮਾਂ-ਬੱਧ ਅਤੇ ਸਿਕਿਉਰਟੀ ਪੱਖੋਂ ਬਹੁਤ ਹੀ ਮਹੱਤਤਾ ਰੱਖਦਾ ਸੀ ।

(3) ਵਿਭਾਗ ਵਲੋਂ ਬਣਾਈ ਗਈ ਤਕਨੀਕੀ ਕਮੇਟੀ ਵੱਲੋਂ ਸਾਰੀਆਂ ਲੋਕਲ ਪ੍ਰਿੰਟਿੰਗ ਪ੍ਰੈਸਾਂ ਦਾ ਮੁਆਇਨਾ ਕਰਕੇ ਇਨ੍ਹਾਂ ਪ੍ਰੈਸਾਂ ਦੀ ਬੈਲਟ ਪੇਪਰ ਛਾਪਣ ਦੀ ਕੁੱਲ ਸਮਰੱਥਾ 5,750 ਬੈਲਟ ਪੇਪਰ ਕੱਢੀ ਗਈ, ਜਿਹੜੀ ਕਿ ਪ੍ਰੈਸ ਵਾਰ 250 ਬੈਲਟ ਪੇਪਰ ਤੋਂ 1,000 ਬੈਲਟ ਪੇਪਰ ਛਾਪਣ ਤੱਕ ਦੀ ਸੀ ।

(4) ਹਾਈ ਪਾਵਰ ਕਮੇਟੀ ਨੇ 24,300 ਤਰ੍ਹਾਂ ਦੇ ਬੈਲਟ ਪੇਪਰਾਂ ਦੀ ਛਪਾਈ ਜਿਨ੍ਹਾਂ ਦੀ ਕੁੱਲ ਗਿਣਤੀ 3 ਕਰੋੜ ਬਣਦੀ ਹੈ ਦੇ ਕੰਮ ਨੂੰ ਅਲਾਟ ਕਰਦੇ ਸਮੇਂ ਹੇਠ ਲਿਖੇ ਤੱਥ ਧਿਆਨ ਵਿਚ ਰੱਖੇ :—

(ੳ) 24,300 ਕਿਸਮ ਦੇ ਬੈਲਟ ਪੇਪਰਾਂ ਦੀ ਛਪਾਈ ਦਾ ਕੰਮ ਇਨ੍ਹਾਂ ਲੋਕਲ ਪ੍ਰਿੰਟਰਜ਼ ਦੀ ਲੋੜ ਤੋਂ ਘੱਟ ਸਮਰੱਥਾ ਦੇ ਆਧਾਰ ਤੇ ਇਨ੍ਹਾਂ ਵਲੋਂ ਕੀਤਾ ਜਾਣਾ ਸੰਭਵ ਨਾ ਹੋਣ ਕਾਰਣ ਹੀ ਇਹ ਕੰਮ ਵਧੇਰੇ ਸਮਰੱਥਾ ਵਾਲੇ ਪ੍ਰਿੰਟਰਜ਼ ਨੂੰ ਅਲਾਟ ਕੀਤਾ ਗਿਆ । ਅਜਿਹਾ ਕਰਨ ਨਾਲ ਕੰਮ ਕਰਨ ਵਾਲਿਆਂ ਦੀ ਸੰਖਿਆ ਘੱਟ ਤੋਂ ਘੱਟ ਰੱਖੀ ਗਈ ਤਾਂ ਕਿ ਕੰਮ ਨੂੰ ਵੱਖ ਵੱਖ ਖੰਡਾਂ ਵਿਚ ਦੇਖਭਾਲ ਅਤੇ ਪ੍ਰਬੰਧਕੀ ਪੱਖੋਂ ਨਾ ਵੰਡਿਆ ਜਾਵੇ ।

(ਅ) ਇਸ ਤੋਂ ਇਲਾਵਾ ਇਲੈਕਸ਼ਨ ਡਿਊਟੀ ਸਟਾਫ ਤੇ ਸੁਰੱਖਿਆ ਕਰਮਚਾਰੀਆਂ ਨੂੰ ਵੱਖ ਵੱਖ ਥਾਵਾਂ ਤੇ ਲਗਾਉਣਾ ਵੀ ਉਚਿਤ ਨਹੀਂ ਸਮਝਿਆ ਗਿਆ ਅਤੇ ਇਹ ਗੱਲ ਠੀਕ ਪਾਈ ਅਤੇ ਹਾਈ ਪਾਵਰ ਕਮੇਟੀ ਨੇ ਫੈਸਲਾ ਕੀਤਾ ਕਿ ਇਹ ਕੰਮ ਹੈਵੀ ਡਿਊਟੀ ਪ੍ਰਿੰਟਰਜ਼ ਤੋਂ ਹੀ ਛਪਵਾਇਆ ਜਾਵੇ ।

(ੲ) ਬੈਲਟ ਪੇਪਰ ਛਾਪਣ ਦਾ ਜੋ ਰੇਟ ਅੰਤਿਮ ਅਤਾਰੀਜ਼ ਨੂੰ ਦਿੱਤਾ ਗਿਆ ਹੈ ਉਹ ਰੇਟ ਚੰਡੀਗੜ੍ਹ ਅਤੇ ਪੰਜਾਬ ਦੀਆਂ ਫਰਮਾਂ ਵਲੋਂ ਵੀ ਕੋਟ ਕੀਤਾ ਗਿਆ ਸੀ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬੈਲਟ ਪੇਪਰ ਦਿੱਲੀ ਬੇਸਡ ਫਰਮ ਤੋਂ ਛਪਵਾਏ ਗਏ ਹਨ ਇਹ ਇਸ ਤੋਂ ਪਹਿਲਾਂ ਏਥੇ ਪਾਰਲੀਮੈਂਟ ਦੇ ਇਲੈਕਸ਼ਨ ਹੋਏ ਸਨ ਉਸ ਵਿਚ ਵੀ ਏਨੇ ਹੀ ਵੋਟਰ ਸਨ ਅਤੇ ਏਨੇ ਹੀ ਬੈਲਟ ਪੇਪਰ ਉਸ ਵੇਲੇ ਵੀ ਛਪਵਾਏ ਗਏ ਸਨ ਅੌਰ ਉਹ ਬੈਲਟ ਪੇਪਰ ਪੰਜਾਬ ਦੀ ਗੌਰਮਿੰਟ ਪ੍ਰੈਸ, ਪਟਿਆਲਾ ਦੀ ਪ੍ਰੈਸ, ਯੂ. ਟੀ. ਪ੍ਰਿੰਟਿੰਗ ਪ੍ਰੈਸ, ਮੁਹਾਲੀ ਪ੍ਰਿੰਟਿੰਗ ਪ੍ਰੈਸ ਅਤੇ ਜੇ ਲੋੜ ਪਵੇ ਤਾਂ ਹਰਿਆਣਾ ਸਰਕਾਰ ਦੀ ਪ੍ਰਿੰਟਿੰਗ ਪ੍ਰੈਸ ਤੋਂ ਛਪਾਏ ਜਾ ਸਕਦੇ ਹਨ । ਇਹ ਸਾਰੇ ਬੈਲਟ ਪੇਪਰ ਏਥੋਂ ਹੀ ਛਪਵਾਏ ਗਏ ਹਨ । ਜਿਹੜਾ ਤਿੰਨ ਕਰੋੜ ਰੁਪਏ ਦਾ ਜ਼ਿਕਰ ਕੀਤਾ ਗਿਆ ਹੈ, ਲੇਕਿਨ ਇਲੈਕਸ਼ਨ ਕਮਿਸ਼ਨ ਨੇ ਪੰਜਾਬ ਦੇ ਚੀਫ ਸੈਕਟਰੀ ਨੂੰ ਚਿੱਠੀ ਲਿਖੀ ਸੀ ਕਿ ਜਿਹੜੇ ਬੈਲਟ ਪੇਪਰ ਹਨ ਉਹ ਸਰਕਾਰੀ ਪ੍ਰੈਸ ਤੋਂ ਛਪਾਏ ਜਾਣ ਅੌਰ ਚੀਫ ਸੈਕਟਰੀ ਨੇ ਉਨ੍ਹਾਂ ਨੂੰ ਜਵਾਬ ਵੀ ਦਿੱਤਾ ਕਿ ਏਥੋਂ ਹੀ ਛਪਵਾਏ ਜਾਣਗੇ .... ਲੇਕਿਨ ਸਾਨੂੰ ਸਮਝ ਨਹੀਂ ਲਗਦੀ ਕਿ ਕੀ ਕਾਰਨ ਹੈ ਕਿ ਜਦੋਂ ਦਸੰਬਰ ਵਿਚ ਇਲੈਕਸ਼ਨ ਹੋਏ ਸਨ ਤਾਂ 64 ਪੈਸੇ ਪ੍ਰਤੀ ਬੈਲਟ ਪੇਪਰ ਛਪਾਈ ਦਾ ਰੇਟ ਟੈਂਡਰ ਵਿਚ ਕੋਟ ਹੋਇਆ ਸੀ । ਜਦੋਂ ਕਿ ਹੁਣ ਇਹ ਰੇਟ 84 ਪੈਸੇ ਪ੍ਰਤੀ ਬੈਲਟ ਪੇਪਰ ਕੋਟ ਹੋਇਆ ਹੈ । ਇਹ ਟੈਂਡਰ ਰੇਟ ਪੰਜਾਬ ਦੀਆਂ ਫਰਮਾਂ ਵਲੋਂ ਵੀ 84 ਪੈਸੇ ਪ੍ਰਤੀ ਬੈਲਟ ਪੇਪਰ ਕੋਟ ਹੋਇਆ ਸੀ । ਪਰੰਤੂ ਪੰਜਾਬ ਦੀਆਂ ਪ੍ਰੈਸਾਂ ਦੀ ਬਜਾਏ ਦਿੱਲੀ ਦੀ ਪ੍ਰੈਸ ਨੂੰ 84 ਪੈਸੇ ਪ੍ਰਤੀ ਬੈਲਟ ਪੇਪਰ ਦੇ ਹਿਸਾਬ ਨਾਲ ਛਪਾਈ ਦਾ ਕੰਮ ਕਿਉਂ ਦਿੱਤਾ ਗਿਆ । ਇਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਪੰਜਾਬ ਵਿਚ ਇੰਡਸਟਰੀ ਨੂੰ ਬੜਾਵਾ ਦੇਣਾ ਹੈ ਪਰ ਦੂਜੇ ਪਾਸੇ ਪੰਜਾਬ ਦੀਆਂ ਸਰਕਾਰੀ ਪ੍ਰੈਸਾਂ ਨੂੰ ਛੱਡ ਕੇ ਜਿਥੇ ਕਿ ਬੈਲਟ ਪੇਪਰ ਛਾਪਣ ਲਈ ਬੜੀ ਸਕਿਓਰਟੀ ਹੈ....

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਪ੍ਰਸ਼ਨ ਵੀ ਪੁੱਛੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ ਪੂਰੀ ਗੱਲ ਕਰਕੇ ਹੀ ਪ੍ਰਸ਼ਨ ਪੁੱਛਣਾ ਹੈ. ਲੋਕਾਂ ਵਿਚ ਇਸ ਗੱਲ ਦੀ ਬੜੀ ਰਿਜ਼ੈਂਟਮੈਂਟ ਹੈ । ਇਸ ਵਿਚੋਂ ਕਈ ਗੱਲਾਂ ਨਿਕਲਣੀਆਂ ਹਨ । ਉਥੋਂ 84 ਪੈਸੇ ਪ੍ਰਤੀ ਬੈਲਟ ਪੇਪਰ ਦਾ ਰੇਟ ਆਇਆ ਜਦੋਂ ਕਿ ਪੰਜਾਬ ਵਿਚ ਫਰਮਾਂ ਉਹੀ ਕੰਮ 64 ਪੈਸੇ ਪ੍ਰਤੀ ਬੈਲਟ ਪੇਪਰ ਦੇ ਹਿਸਾਬ ਨਾਲ ਛਾਪਣ ਨੂੰ ਤਿਆਰ ਸਨ ਤਾਂ ਫਿਰ ਇਹ ਦਿੱਲੀ ਤੋਂ ਕਿਉਂ ਛਪਵਾਏ ਗਏ ? ਇਹ ਵੀ ਫੈਸਲਾ ਹੋਇਆ ਸੀ ਕਿ ਜਿਹੜੇ ਕਰਮਚਾਰੀ ਦਿੱਲੀ ਪ੍ਰੈਸ ਵਿਖੇ ਜਾਣਗੇ ਉਨ੍ਹਾਂ ਦੇ ਰੋਟੀ ਪਾਣੀ ਦਾ ਇੰਤਜ਼ਾਮ ਵੀ ਕਰਨਾ ਹੈ । ਇਸ ਤੇ ਕੋਈ 60 ਲੱਖ ਰੁਪਏ ਦੇ ਕਰੀਬ ਖਰਚਾ ਆਇਆ ਹੈ....

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਪ੍ਰਸ਼ਨ ਪੁੱਛੋ ਭਾਸ਼ਣ ਨਾ ਕਰੋ ।

**ਚੌਧਰੀ ਜਗਜੀਤ ਸਿੰਘ** : ਜਿਹੜੇ ਮੁਲਾਜ਼ਮਾਂ ਦੇ ਟੀ.ਏ./ਡੀ.ਏ. ਦੇਣ ਤੇ ਸਰਕਾਰ ਦਾ ਡੇਢ ਕਰੋੜ ਰੁਪਏ ਦਾ ਖਰਚ ਆਇਆ ਹੈ ਅਤੇ ਹਰ ਬਲਾਕ ਵਿਚੋਂ 11-11 ਜਾਂ 12-12

ਵਿਅਕਤੀ ਦਿੱਲੀ ਗਏ ਹਨ, ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਬੈਲਟ ਪੇਪਰ ਲੀਕ ਵੀ ਹੋ ਗਏ ਸਨ ਅਤੇ ਵੱਡੇ ਵੱਡੇ ਅਕਾਲੀ ਵਰਕਰਾਂ ਨੂੰ ਇਹ ਪਹਿਲਾਂ ਹੀ ਮਿਲ ਗਏ ਸਨ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਥੇ ਇਹ ਪੁੱਛਣਾ ਚਾਹੁੰਦਾ ਹਾਂ ਕਿ 64 ਪੈਸੇ ਦਾ ਰੇਟ ਛੱਡ ਕੇ 84 ਪੈਸੇ ਦਾ ਰੇਟ ਕਿਉਂ ਪ੍ਰਵਾਨ ਕੀਤਾ ਜਦ ਕਿ ਸਰਕਾਰ ਦੀ ਪ੍ਰੈਸਾਂ ਦੀ ਛਾਪਣ ਸਮਰਥਾ 3 ਕਰੋੜ ਦੀ ਹੈ। ਇਨ੍ਹਾਂ ਨੇ ਕਹਿ ਦਿੱਤਾ ਕਿ 24,000 ਦੀ ਹੈ। ਇਨ੍ਹਾਂ ਨੇ ਦਿੱਲੀ ਦੀ ਪ੍ਰੈਸ ਤੋਂ ਕਿਉਂ ਛਪਵਾਏ, ਮੰਤਰੀ ਜੀ ਇਹ ਦੱਸਣ।

**ਰਾਜ ਮੰਤਰੀ** : ਜਿਹੜੀ ਪਾਰਲੀਮੈਂਟ ਦੀਆ ਇਲੈਕਸ਼ਨਾਂ ਵਿਚ ਬੈਲਟ ਪੇਪਰ ਇਥੇ ਛਾਪਣ ਦੀ ਗੱਲ ਕੀਤੀ ਗਈ ਹੈ, ਉਨ੍ਹਾਂ ਵਿਚ ਕੈਂਡੀਡੇਟਾਂ ਦੀ ਗਿਣਤੀ ਬੜੀ ਘੱਟ ਹੁੰਦੀ ਹੈ। ਹੁਣ ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ 12,151 ਸਰਪੰਚਾਂ ਲਈ ਅਤੇ 12,151 ਦੇ ਨਾਂ ਅਲੱਗ ਅਲੱਗ ਸਨ, ਉਨ੍ਹਾਂ ਦੇ ਚੋਣ-ਨਿਸ਼ਾਨ ਅਲੱਗ ਅਲੱਗ ਸਨ। ਇਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਇਹ ਕੰਮ ਬੜਾ ਨਾਜ਼ਕ ਸੀ। ਇਸ ਵਾਸਤੇ ਦਿੱਲੀ ਦੀ ਇਕ ਥੋਮਸਨ ਪ੍ਰੈਸ ਨੇ 64 ਪੈਸੇ ਰੇਟ ਕੋਟ ਨਹੀਂ ਸੀ ਕੀਤਾ ਬਲਕਿ 35 ਪੈਸੇ ਕੋਟ ਕੀਤਾ ਸੀ। ਉਨ੍ਹਾਂ ਦੀ ਸਕਿਓਰਟੀ ਫੋਰ-ਫੀਟ ਕਰ ਲਈ ਗਈ ਹੈ। ਉਨ੍ਹਾਂ ਨੇ ਲਿਖ ਕੇ ਦਿੱਤਾ ਸੀ Due to technical job and small quantity required by you, which we have come to know from you today, we regret to undertake this job and request you to kindly refund our amount.

ਜਿਹੜੇ ਰੇਟ ਕੋਟ ਹੋਏ ਸਨ ਉਹ 90 ਪੈਸੇ, 92 ਪੈਸੇ ਅਤੇ 93 ਪੈਸੇ ਸਨ। ਨੈਗੋਸ਼ੀਏਸ਼ਨ ਕਰਕੇ ਇਹ ਰੇਟ 80 ਤੋਂ 85 ਪੈਸੇ ਸੈਟਲ ਕੀਤਾ ਗਿਆ ਸੀ। ਜਦਕਿ ਪੰਜਾਬ ਦੀਆਂ ਪ੍ਰੈਸਾਂ ਦੀ ਕੁੱਲ ਛਾਪਣ ਸਮਰਥਾ 5,500 ਬੈਲਟ ਪੇਪਰ ਸੀ। ਕਿਉਂਕਿ ਇਹ ਟਾਈਮ-ਬਾਊਂਡ ਕੰਮ ਸੀ, ਸਮੇਂ ਸਿਰ ਲੈਣਾ ਸੀ। ਇਸ ਕਰਕੇ ਹਾਈ ਪਾਵਰਡ ਕਮੇਟੀ ਨੇ ਬੜੇ ਸੋਚ-ਵਿਚਾਰ ਤੋਂ ਬਾਅਦ ਹੀ ਇਹ ਫੈਸਲਾ ਕੀਤਾ ਸੀ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਇਹ ਦੱਸਣ ਕਿ ਜਿਹੜੇ ਕਰਮਚਾਰੀ ਉਥੇ ਪ੍ਰਿੰਟਿੰਗ ਪ੍ਰੈਸ ਵਿਚ ਗਏ ਹਰ ਬਲਾਕ ਦੇ ਵਿਚੋਂ, ਉਨ੍ਹਾਂ ਦਾ ਟੀ. ਏ. ਡੀ. ਏ. ਲਗਭਗ ਡੇਢ ਕਰੋੜ ਰੁਪਏ ਬਣਦਾ ਹੈ। ਇਸ ਦੇ ਨਾਲ ਹੀ ਹੈਵੀ ਟਰਾਂਸਪੋਰਟ ਦਾ ਵੀ ਖਰਚਾ ਪਿਆ ਹੈ ਉਨ੍ਹਾਂ ਬੈਲਟ ਪੇਪਰਾਂ ਨੂੰ ਪੰਜਾਬ ਲਿਆਉਣ ਵਾਸਤੇ। ਜਿਹੜੀ ਪ੍ਰੈਸ ਨੇ ਇਸ ਟਾਈਮ-ਬਾਊਂਡ ਸਮੇਂ ਵਿਚ. . . ਜੇ ਬੈਲਟ ਪੇਪਰ ਛਾਪ ਕੇ ਨਹੀਂ ਦਿਤੇ ਤਾਂ ਉਸ ਪ੍ਰਿੰਟਿੰਗ ਪ੍ਰੈਸ ਦੇ ਜਿਹੜੇ ਮਾਲਕ ਹਨ, ਉਨ੍ਹਾਂ ਨੂੰ ਕਲਾਜ ਜਿਹੜੀ ਹੈ, ਪੈਨੇਲਟੀ ਪਾਉਣ ਦੀ, ਉਸ ਅਧੀਨ ਪੈਨੇਲਟੀ ਪਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਪਹਿਲਾਂ ਕੁਐਸਚਨ ਕੀਤਾ ਕਿ ਸਟਾਫ ਦਿੱਲੀ ਗਿਆ, ਉਸ ਦਾ ਸਬੰਧ ਇਲੈਕਸ਼ਨ ਕਮਿਸ਼ਨ ਨਾਲ ਹੈ, ਸਾਡੇ ਨਾਲ ਨਹੀਂ।

**ਸ਼੍ਰੀ ਸਪੀਕਰ** : ਚਲੋ ਠੀਕ ਹੈ।

---

क्रम संख्या 13

**श्रीमती लक्ष्मी कांता चावला** मैं सरकार का ध्यान सार्वजनिक महत्व के अत्यावश्यक मामले की ओर आकर्षित कराना चाहती हूं :

भयानक गर्मी के इन दिनों में अमृतसर शहर के बहुत से क्षेत्रों विशेषकर नगर की चार दीवारी के अन्दर बसे क्षेत्रों के लोगों को पीने के पानी की भयानक कमी का सामना करना पड़ रहा है । कहीं कहीं तो नलकों में पानी चौबीस घण्टों में चौबीस क्षणों के लिये भी नहीं मिलता । सरकार इस विषम समस्या की ओर शीघ्र ध्यान दे कर आवश्यक समाधान करे और सदन में वक्तव्य दे ।

महत्व :- पानी जीवन की पहली आवश्यकता है । जनता की इस कठिनाई को ध्यान में रखते हुए कृपया इसे स्वीकार करें ।

**ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ) : ਸਪੀਕਰ ਸਾਹਿਬ, ਖਾਸ ਕਰਕੇ ਸ਼ਹਿਰ ਦੇ ਅੰਦਰੂਨੀ ਹਿੱਸੇ ਵਿਚ ਪੀਣ ਵਾਲੇ ਪਾਣੀ ਦੀ ਹਾਲਤ ਨੂੰ ਸੁਧਾਰਨ ਲਈ ਹੇਠ ਦੱਸੇ ਨਵੇਂ ਟਿਊਬਵੈੱਲ ਲਗਾਏ ਗਏ ਹਨ, ਜੋ ਕਿ ਪਿੱਛੇ ਕੁਝ ਦੇਰ ਪਹਿਲਾਂ ਚਾਲੂ ਕਰ ਦਿਤੇ ਗਏ ਹਨ :—

(1) ਗਲੀ ਰੋਲਾਂ ਵਾਲੀ

(2) ਢਾਬ ਵਸਤੀ ਰਾਮ

(3) ਟੋਬਾ ਭਾਈ ਸਾਲੋ

(4) ਗਲੀ ਜੱਟਾਂ ਵਾਲੀ

(5) ਹਵੇਲੀ ਰੂੜ ਸਿੰਘ

(6) ਗਲੀ ਮੱਤੇ ਵਾਲੀ ਅਤੇ

(7) ਗਲੀ ਮੋਤੀ ਮੁਹੱਲਾ ।

ਪਾਣੀ ਦੀ ਸਪਲਾਈ ਨੂੰ ਹੋਰ ਸੁਧਾਰਨ ਲਈ ਲਗਭਗ 12 ਨਵੇਂ ਛੋਟੇ ਟਿਊਬਵੈੱਲ ਲਗਾਉਣ ਲਈ ਕੰਮ ਚਲ ਰਿਹਾ ਹੈ ਅਤੇ 4 ਮਹੀਨਿਆਂ ਦੇ ਅੰਦਰ ਅੰਦਰ ਚਾਲੂ ਕਰ ਦਿਤੇ ਜਾਣਗੇ, ਜਿਹੜੇ ਕਿ ਹੇਠ ਲਿਖੇ ਅਨੁਸਾਰ ਹਨ :—

(1) ਸਾਈਂ ਦਾਸ ਰੋਡ

(2) ਕਟੜਾ ਚੜ੍ਹਤ ਸਿੰਘ

(3) ਗਲੀ ਜੰਡੀ ਵਾਲੀ

(4) ਗਲੀ ਦਾਈ ਵਾਲੀ

(5) ਗਲੀ ਸੁਨਿਆਰਿਆਂ ਵਾਲੀ

(6) ਗਲੀ ਜੰਮੂ ਵਾਲੀ

(7) ਗਲੀ ਰਾਂਝੇ ਵਾਲੀ

(8) ਗਲੀ ਵੱਟ ਵਾਲੀ

(9) ਗਲੀ ਕਲਕੱੜਿਆ

(10) ਗਲੀ ਕੰਧਾਰਿਆ

(11) ਚੌਕ ਕਰੋੜੀ ਅਤੇ

(12) ਗਲੀ ਲੰਬਾ ਵਾਲੀ

ਇਸ ਨਾਲ ਸ਼ਹਿਰ ਵਿਚ ਜਿਥੇ ਪੀਣ ਵਾਲੇ ਪਾਣੀ ਦੀ ਘਾਟ ਹੈ, ਵਿਚ ਸੁਧਾਰ ਆਵੇਗਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਇਹ ਜਿਹੜੇ ਗਲੀ, ਬਜ਼ਾਰਾਂ ਦੇ ਨਾਮ ਟੰਡਨ ਸਾਹਿਬ ਨੇ ਲਏ ਹਨ, ਇਨ੍ਹਾਂ-ਗਲੀ ਬਜ਼ਾਰਾਂ ਵਿਚ ਮੈਂ ਆਮ ਘੁੰਮਦੀ ਹਾਂ, ਕਿਉਂਕਿ ਉਥੇ ਮੇਰਾ ਇਲਾਕਾ ਹੈ, ਕੁਝ ਕਲਕੱਤਾ ਸਾਹਿਬ ਦਾ ਏਰੀਆ ਹੈ ਅਤੇ ਕੁਝ ਚਾਵਲਾ ਸਾਹਿਬ ਦਾ ਏਰੀਆ ਹੈ । ਮੇਰੀ ਬੇਨਤੀ ਹੈ ਕਿ ਅੰਕੜਿਆਂ ਨਾਲ ਪੇਟ ਨਹੀਂ ਭਰਦਾ । ਪਿਛਲੇ ਸਾਲ ਵੀ ਸ੍ਰੀ ਬਲਰਾਮ ਜੀ ਦਾਸ ਟੰਡਨ ਜੀ ਨੇ, ਮੰਤਰੀ ਜੀ ਨੇ ਕਿਹਾ ਸੀ ਕਿ ਪਾਣੀ ਦੀ ਤੰਗੀ ਨੂੰ ਦੂਰ ਕਰ ਦੇਵਾਂਗੇ । ਸਰਦਾਰ ਗੁਰਦੇਵ ਸਿੰਘ ਜੀ ਬੈਠੇ ਹਨ ਇਹ ਜਿਹੜੇ ਤਿੰਨ ਨਾਮ ਇਨ੍ਹਾਂ ਨੇ ਲਏ ਹਨ, ਰੂੜ ਸਿੰਘ ਦੀ ਹਵੇਲੀ, ਸਤੋਂ ਵਾਲੀ ਗਲੀ ਔਰ ਲੰਬਾ ਵਾਲੀ ਗਲੀ। ਇਹ 19 ਮਈ ਨੂੰ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਦੀ ਮੀਟਿੰਗ ਵਿਚ ਜਦੋਂ ਅਸੀਂ ਖੂਬ ਲੜੇ ਤਾਂ ਉਸਦੇ ਬਾਅਦ ਸਰਦਾਰ ਗੁਰਦੇਵ ਸਿੰਘ ਜੀ ਨੇ ਟਾਈਮ-ਬਾਂਡ ਕੀਤਾ ਕਿ ਇਹ ਤਿੰਨ ਜੇਟ ਸਬਮਰਸੀਬਲ ਪੰਪ ਇਕ ਮਹੀਨੇ ਦੇ ਅੰਦਰ ਅੰਦਰ ਚਾਲੂ ਕਰਵਾਓ, ਕਿਹਾ ਪੰਜ ਸੀ, ਸੁਨਿਆਰਿਆਂ ਵਾਲੀ ਗਲੀ ਵੀ ਅਤੇ ਜੰਮੂ ਵਾਲੀ ਗਲੀ ਵੀ, ਲੇਕਿਨ ਚਲੋ ਤਿੰਨ ਚੱਲੇ ਪਰ ਉਹ ਵਿਭਾਗ ਦੇ ਕਾਰਨ ਨਹੀਂ ਚਲੇ । ਉਸ ਗਰਮਾ-ਗਰਮੀ ਕਾਰਨ ਚਲੇ ਜੋ ਸ਼ਿਕਾਇਤ ਨਿਵਾਰਣ ਕਮੇਟੀ ਵਿਚ ਹੋਈ ਸੀ । ਮੈਂ ਸਰਦਾਰ ਗੁਰਦੇਵ ਸਿੰਘ ਮੰਤਰੀ ਜੀ ਦੀ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਉਥੇ ਇਹ ਡੰਡਾ ਲਗਾਇਆ ਬਿਜਲੀ ਬੋਰਡ ਨੂੰ ਵੀ ਅਤੇ ਕਾਰਪੋਰੇਸ਼ਨ ਨੂੰ ਵੀ

**ਸ਼੍ਰੀ ਸਪੀਕਰ**: ਬੀਬੀ ਜੀ, ਤੁਸੀਂ ਆਪਣਾ ਕੁਐਸਚਨ ਪੁੱਛੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜਦੋਂ ਤੱਕ ਤੁਸੀਂ ਇਸ ਦਾ ਪਿਛੋਕੜ ਨਹੀਂ ਜਾਣੋਗੇ, ਗੰਭੀਰਤਾ ਸਮਝ ਨਹੀਂ ਆਵੇਗੀ । ਮੇਰੀ ਬੇਨਤੀ ਹੈ ਕਿ ਕਟੜਾ ਚੜ੍ਹਤ ਸਿੰਘ ਦਾ ਕੰਮ ਸ਼ੁਰੂ ਕਰਵਾਏ ਸਾਨੂੰ ਛੇ ਮਹੀਨੇ ਨਾਲੋਂ ਵੀ ਜ਼ਿਆਦਾ ਹੋ ਗਏ ਹਨ, ਫਿਰ ਕਹਿੰਦੇ ਹਨ ਕਿ 4 ਮਹੀਨੇ ਵਿਚ ਕੰਮ ਮੁਕੰਮਲ ਹੋ ਜਾਵੇਗਾ । ਇਹ ਜੋ ਸਬਮਰਸੀਬਲ ਪੰਪ ਹੈ ਜੋ ਸਾਢੇ ਤਿੰਨ ਚਾਰ ਲੱਖ ਰੁਪਏ ਦਾ ਹੈ, ਵੱਡਾ ਟਿਊਬਵੈਲ ਨਹੀਂ ਹੈ ਅਗਰ ਮਿਊਂਸਪਲ ਕਾਰਪੋਰੇਸ਼ਨ ਕਰਨਾ ਚਾਹੇ ਤਾਂ ਇਹ 15 ਦਿਨ ਵਿਚ ਪੂਰਾ ਹੋ ਸਕਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**श्रीमती लक्ष्मी कांता चावला** : स्पीकर साहिब, गली सुनियारां को शुरू करवाए आठ महीने हो गए हैं । शिव नगर का टियूबवैल बैठ गया है गली चुरसती, टुंडकला, सुभाष, शेर सिंह का टियूबवैल भी बैठ गया है । वहां पर नये टियूबवैल नहीं लगाये गये । मेरा निवेदन है कि पिछले साल जो हालत थी, वही हालत है क्योंकि टियूबवैल कम लगे हैं । बड़े टियूबवैल फेल हो चुके हैं । मैं आंकड़े देना चाहती हूं । बीस तारीख को दर्शनी ड्योढ़ी में आग लगी । डेढ़ घंटे तक कारपोरेशन की पाईपों में पानी नहीं आया । आग बुझाने के लिये पानी नहीं है तो पीने के लिये कहां से आएगा । मन्त्री जी, संबंधित विभाग, मुख्य मन्त्री जी और पंजाब सरकार का ध्यान दिलाना चाहती हूं कि पंजाब को सरोवरों का सूबा माना जाता है और पंजाब शब्द पंज+आब से बना है ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

श्रीमती लक्ष्मी कांता चावला : ऐसे सरकार की शाख ऊंची नहीं हो सकती । मेरा निवेदन है कि अगर चार महीने लगेंगे तो जरुरत नहीं रहेगी । इस लिये इस समय लोगों को पानी मिलना चाहिये । इस के साथ ही लोगों को 600-700 गज दूर पानी न लेने जाना पड़े । इस लिये नगर निगम पहले पानी यकीनी बनाए । हमने बाद में श्रद्धांजली नहीं करनी ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਲੰਬਾ ਚੌੜਾ ਸਵਾਲ ਕਰ ਦਿੱਤਾ ਹੈ । ਮੈਂ ਥੋੜੇ ਲਫ਼ਜ਼ਾਂ ਵਿਚ ਜਵਾਬ ਦੇ ਦਿੰਦਾ ਹਾਂ । ਸੱਤ ਟਿਊਬਵੈਲ ਉਥੇ ਚਾਲੂ ਕੀਤੇ ਗਏ ਹਨ ਜਿਨ੍ਹਾਂ ਛੋਟੀਆਂ ਛੋਟੀਆਂ ਗਲੀਆਂ ਵਿਚ ਜਾਂ ਆਸ ਪਾਸ ਦੀਆਂ ਗਲੀਆਂ ਮੁਹੱਲਿਆਂ ਵਿਚ ਜਿਥੇ ਪਾਣੀ ਨਹੀਂ ਮਿਲਦਾ ਸੀ । 12 ਜਗ੍ਹਾ ਤੇ ਕੰਮ ਚੱਲ ਰਿਹਾ ਹੈ ਔਰ ਚਾਰ ਮਹੀਨੇ ਵਿਚ ਇਨ੍ਹਾਂ ਨੂੰ ਚਾਲੂ ਕਰ ਦਿੱਤਾ ਜਾਵੇਗਾ । ਇਸ ਨਾਲ ਪਾਣੀ ਦੀ

ਕਿੱਲਤ ਕਾਫੀ ਹੱਦ ਤੱਕ ਦੂਰ ਹੋ ਜਾਵੇਗੀ । ਇਸ ਤੋਂ ਇਲਾਵਾ ਜਿਹੜੇ ਇਲਾਕਿਆਂ ਦਾ ਨਾਂ ਲਿਆ ਗਿਆ ਹੈ ਜਿੱਥੇ ਕਿ ਆਲਰੇਡੀ ਪਹਿਲਾਂ ਵੱਡੇ ਟਿਊਬਵੈੱਲ ਜਨ, ਅਗਰ ਉਥੇ ਵੀ ਫਿਜ਼ੀਬਲ ਹੋਇਆ ਤਾਂ ਉਨ੍ਹਾਂ ਨੂੰ ਚਾਲੂ ਕਰਾਂਗੇ ਤਾਂ ਕਿ ਆਉਣ ਵਾਲੇ ਸਮੇਂ ਵਿਚ ਇਸ ਕਿਸਮ ਦੀ ਔਕੜ ਪੈਦਾ ਨਾ ਹੋਵੇ । (ਵਿਘਨ)

**ਸ਼੍ਰੀ ਸਪੀਕਰ**: ਚਾਵਲਾ ਜੀ, ਤੁਸੀਂ ਬੈਠ ਜਾਓ । Now, General discussion on the Budget Estimates for the year 1998-99.

## WALK-OUT

**ਚੌਧਰੀ ਜਗਜੀਤ ਸਿੰਘ**. ਸਪੀਕਰ ਸਾਹਿਬ, ਪਹਿਲਾਂ ਜ਼ੀਰੋ ਆਵਰਾ ਹੁੰਦਾ ਹੈ।

**ਸ਼੍ਰੀ ਸਪੀਕਰ**: ਹਾਂ ਜੀ, ਚੌਧਰੀ ਸਾਹਿਬ ।

**ਚੌਧਰੀ ਜਗਜੀਤ ਸਿੰਘ**: ਸਪੀਕਰ ਸਾਹਿਬ, ਆਨਰੇਬਲ ਮੈਂਬਰ ਸ੍ਰੀ ਹਰਬੰਸ ਲਾਲ ਜੀ ਨੇ ਪ੍ਰਿਵੇਲਿਜ ਮੋਸ਼ਨ ਦਿੱਤੀ ਹੈ । ਡੀ. ਐਸ. ਪੀ. ਗੁਰਦੇਵ ਸਿੰਘ ਔਰ ਐਸ. ਐਚ. ਓ. ਗੁਰਚਰਨ ਸਿੰਘ ਦੇ ਖਿਲਾਫ...... ।

**ਸ਼੍ਰੀ ਸਪੀਕਰ** ਇਹ ਪਹਿਲਾਂ ਹੀ ਮੈਂ ਗੌਰਮਿੰਟ ਨੂੰ ਕਮੈਂਟਸ ਵਾਸਤੇ ਭੇਜ ਦਿੱਤੀ ਹੈ ਅਤੇ ਉਸ ਤੋਂ ਬਾਅਦ ਮੈਂ ਇਸ ਤੇ ਰੂਲਿੰਗ ਦੇਵਾਂਗਾ ।

**ਚੌਧਰੀ ਜਗਜੀਤ ਸਿੰਘ**: ਸਪੀਕਰ ਸਾਹਿਬ, ਕਿਰਪਾ ਕਰਕੇ ਮੇਰੀ ਗੱਲ ਸੁਣ ਲਓ ਕਿਉਂਕਿ ਆਨਰੇਬਲ ਮੈਂਬਰ......(ਵਿਘਨ) (ਸ਼ੋਰ)

**ਸ਼੍ਰੀ ਸਪੀਕਰ** ਮੈਂ ਗੌਰਮਿੰਟ ਨੂੰ ਭੇਜ ਦਿੱਤੀ ਹੈ । ਮੈਨੂੰ ਅੱਜ ਹੀ ਮਿਲੀ ਹੈ ।

**ਚੌਧਰੀ ਜਗਜੀਤ ਸਿੰਘ** ਉਨ੍ਹਾਂ ਨੂੰ ਕੁੱਟ ਪਈ ਹੈ । ਹਾਊਸ ਵਿਚ ਡਾਕਟਰ ਹਰਬੰਸ ਲਾਲ ਔਰ ਸਹੂੰਗੜਾ ਸਾਹਿਬ...... ।

**ਸ਼੍ਰੀ ਸਪੀਕਰ** ਮੈਂ ਕਿਹਾ ਹੈ ਕਿ ਮੈਨੂੰ ਅੱਜ ਹੀ ਪ੍ਰਿਵੇਲਿਜ ਮੋਸ਼ਨ ਮਿਲੀ ਹੈ ਔਰ ਮੈਂ ਇਹ ਗੌਰਮਿੰਟ ਨੂੰ ਕੁਮੈਂਟਸ ਵਾਸਤੇ ਭੇਜ ਦਿੱਤੀ ਹੈ । (ਵਿਘਨ) ਸ਼ੋਰ)

**ਚੌਧਰੀ ਜਗਜੀਤ ਸਿੰਘ**: ਆਨਰੇਬਲ ਮੈਂਬਰ ਨੂੰ ਕੁੱਟ ਪਈ । ਪੁਲਿਸ ਨੇ ਉਸ ਨੂੰ ਕੁੱਟਿਆ । ਉਸ ਨੂੰ ਲਾਠੀਆਂ ਮਾਰੀਆਂ ਔਰ ਲਾਠੀਆਂ ਮਾਰ ਕੇ ਜਿਪਸੀ ਵਿਚ ਸੁੱਟ ਕੇ ਲੈ ਗਏ । ਪੰਜਾਬ ਦੇ ਹਜ਼ਾਰਾਂ ਲੋਕਾਂ ਸਾਹਮਣੇ ਇਕ ਐਮ. ਐਲ. ਏ. ਨੂੰ ਗਿੱਚੀ ਤੋਂ ਫੜ ਕੇ ਕੁੱਟਿਆ । ਇਹ ਮਾੜੀ ਗੱਲ ਹੈ । ਜੇ ਅੱਜ ਇਕ ਐਮ. ਐਲ. ਏ. ਨਾਲ ਮਾੜਾ ਵਿਵਹਾਰ ਕੀਤਾ ਜਾ ਰਿਹਾ ਹੈ ਤਾਂ ਕਲ੍ਹ ਹੋਰ ਕਿਸੇ ਨਾਲ ਵੀ ਇਸ ਤਰ੍ਹਾਂ ਹੋ ਸਕਦਾ ਹੈ । ਲੇਡੀਜ਼ ਨੂੰ ਵੀ ਲਾਠੀਆਂ ਮਾਰੀਆਂ ਗਈਆਂ ।..

**ਸ਼੍ਰੀ ਸਪੀਕਰ** : ਮੈਂ ਇਹ ਪ੍ਰਿਵੇਲਿਜ਼ ਮੋਸ਼ਨ ਕਮੇਟੀ ਨੂੰ ਭੇਜ ਦਿੱਤੀ ਹੈ ਅਤੇ ਸੀ. ਐਮ. ਸਾਹਿਬ ਨੇ ਵੀ ਇਸ ਬਾਰੇ ਐਸ਼ੋਰੈਂਸ ਦੇ ਦਿੱਤੀ ਹੈ। ....(ਵਿਘਨ) ..(ਸ਼ੋਰ)

(ਇਸ ਸਮੇਂ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਤੋਂ ਬਿਨਾਂ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬ, ਸਦਨ ਵਿਚੋਂ** ਨਾਹਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ।)

**ਸ਼੍ਰੀ ਸਪੀਕਰ**: ਨਾਹਰੇ ਰਿਕਾਰਡ ਨਾ ਕੀਤੇ ਜਾਣ।

## POINTS OF ORDER

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

(ਇਸ ਸਮੇਂ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਆਪਣੀ ਸੀਟ ਤੇ ਖੜ੍ਹੇ ਸਨ।)

**ਸ਼੍ਰੀ ਸਪੀਕਰ**: ਬੀਬੀ ਜੀ ਤੁਸੀਂ ਬੈਠ ਜਾਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜ਼ੀਰੋ ਆਵਰ ਦਾ ਕੋਈ ਰੂਲ ਤਾਂ ਹੈ ਨਹੀਂ, ਇਹ ਤਾਂ ਇਕ ਕਨਵੈਨਸ਼ਨ ਹੈ ਕਿ ਜੇਕਰ ਕੋਈ ਅਰਜੈਂਟ ਪ੍ਰਾਬਲਮ ਹੈ ਤਾਂ ਰੇਜ਼ ਕਰ ਲਉ ਅਤੇ ਉਸ ਨੂੰ ਵੈਲਕਮ ਵੀ ਕੀਤਾ ਜਾਂਦਾ ਰਿਹਾ ਹੈ। ਹੁਣ ਇਥੇ ਚੌਧਰੀ ਜਗਜੀਤ ਸਿੰਘ ਨੇ ਆਪਣੇ ਲੀਡਰ ਤੋਂ ਓਵਰ ਹੋ ਕੇ ਮੁੱਦਾ ਉਠਾਇਆ। ਪਹਿਲਾਂ ਸਵੇਰੇ ਇਨ੍ਹਾਂ ਦੇ ਲੀਡਰ ਨੇ ਮੁੱਦਾ ਉਠਾਇਆ ਸੀ ਅਤੇ ਬਾਦਲ ਸਾਹਿਬ ਨੇ ਲੀਡਰ ਆਫ ਦੀ ਹਾਊਸ ਨੇ ਉਸ ਦਾ ਜਵਾਬ ਵੀ ਦੇ ਦਿੱਤਾ ਸੀ। ਇਹ ਵੀ ਦੱਸਿਆ ਸੀ ਕਿ ਇਸ ਦੀ ਇਨਕੁਆਰੀ ਵੀ ਕਰਵਾਵਾਂਗੇ। ਜਿਵੇਂ ਵੀ ਹੋਇਆ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ਹੁਣ ਇਹ ਉਠ ਕੇ ਚਲੇ ਗਏ, ਜਾਂ ਤਾਂ ਸਵੇਰੇ ਇਹ ਭੁੱਲ ਗਏ ਕਿ ਵਾਕ-ਆਊਟ ਵੀ ਕਰਨਾ ਸੀ। ਇਸ ਨਾਲ ਐਵੇਂ ਹਾਊਸ ਦਾ ਟਾਈਮ ਜ਼ਾਇਆ ਹੁੰਦਾ ਹੈ। ਇਕ ਪਾਸੇ ਇਹ ਕਹਿੰਦੇ ਹਨ ਕਿ ਟਾਈਮ ਪੂਰਾ ਨਹੀਂ ਮਿਲਦਾ। ਹੁਣ ਜਦੋਂ ਕਿ ਬਜਟ ਤੇ ਡਿਸਕਸ਼ਨ ਹੋਣੀ ਹੈ, ਤਾਂ ਇਹ ਵਾਕ-ਆਊਟ ਕਰ ਗਏ। ਇਹ ਕੋਈ ਰਿਸਪਾਂਸੀਬਿਲਟੀ ਵਾਲੀ ਗੱਲ ਨਹੀਂ ਹੈ। ਲੀਡਰ ਆਫ ਦੀ ਆਪੋਜੀਸ਼ਨ ਵੀ ਉਨ੍ਹਾਂ ਨੂੰ ਰੋਕ ਰਹੇ ਸੀ ਲੇਕਿਨ ਇਨ੍ਹਾਂ ਨੇ ਉਨ੍ਹਾਂ ਦੀ ਗੱਲ ਵੀ ਨਹੀਂ ਮੰਨੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ**: ਮਿੱਤਲ ਸਾਹਿਬ, ਤੁਸੀਂ ਗਲਤੀ ਵਿਚ ਹੋ। ਮੈਂ ਉਨ੍ਹਾਂ ਨਾਲ ਬਿਲਕੁਲ ਸਹਿਮਤ ਹਾਂ। ਇਹ ਗੱਲ ਨਹੀਂ ਹੈ....

---

**Not recorded as ordered by the Chair.

**ਖੁਰਾਕ ਤੇ ਸਪਲਾਈ ਅਤੇ ਖਪਤਕਾਰ ਮਾਮਲਿਆਂ ਦੇ ਮੰਤਰੀ** ਸਪੀਕਰ ਸਾਹਿਬ, ਹਾਊਸ ਦਾ ਡਿਸਪਲਿਨ ਮੇਨਟੇਨ ਕਰਨਾ ਤੁਹਾਡੀ ਜ਼ਿੰਮੇਵਾਰੀ ਹੈ ਔਰ ਆਪੋਜ਼ੀਸ਼ਨ ਨੂੰ ਪੂਰਾ ਟਾਈਮ ਦੇਣਾ ਇਹ ਵੀ ਤੁਹਾਡੀ ਜ਼ਿੰਮੇਵਾਰੀ ਹੈ। ਤੁਸੀਂ ਹਾਊਸ ਨੂੰ ਥੋੜ੍ਹਾ ਕੰਟਰੋਲ ਕਰੋ, ਇਹੀ ਮੇਰੀ ਬੇਨਤੀ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਪਿਛਲੇ ਸਾਲ ਵੀ ਤੁਹਾਨੂੰ ਮੈਂ ਸੀਰੀਅਸਲੀ ਪ੍ਰਾਰਥਨਾ ਕੀਤੀ ਸੀ ਕਿ ਜਿਹੜੇ ਸਾਡੇ ਸੁਰੱਖਿਆ ਕਰਮੀ, ਮਹਿਮਾਨ ਸਾਡੇ ਲੋਕਾਂ ਲਈ ਬਾਹਰ ਖੜ੍ਹੇ ਹਨ, ਉਨ੍ਹਾਂ ਵਾਸਤੇ ਪੀਣ ਦੇ ਪਾਣੀ ਦਾ ਵੀ ਕੋਈ ਪ੍ਰਬੰਧ ਨਹੀਂ ਹੈ, ਬਾਹਰ ਕੋਈ ਟੈਂਟ ਨਹੀਂ ਹੈ, ਚਾਹ ਪਾਣੀ ਦੇ ਵਾਸਤੇ ਕੋਈ ਕੰਟੀਨ ਨਹੀਂ ਹੈ। ਮੈਂ ਤੁਹਾਨੂੰ ਨਿਵੇਦਨ ਕਰਦੀ ਹਾਂ....

**ਸ੍ਰੀ ਸਪੀਕਰ** ਤੁਹਾਡੀ ਇਸ ਸਬੰਧੀ ਚਿੱਠੀ ਮਿਲ ਗਈ ਸੀ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਸਪੀਕਰ ਸਾਹਿਬ, ਸੁਰੱਖਿਆ ਕਰਮਚਾਰੀਆਂ ਲਈ ਬਾਹਰ ਪਾਣੀ ਦਾ ਪ੍ਰਬੰਧ ਕਰੋ। ਇਥੇ ਅੰਦਰ ਸ਼ਿਮਲਾ ਹੈ ਅਤੇ ਬਾਹਰ ਜੈਪੁਰ ਹੈ। ਉਨ੍ਹਾਂ ਵਾਸਤੇ ਲੋੜੀਂਦੇ ਪ੍ਰਬੰਧ ਕਰੋ। ਨਹੀਂ ਤਾਂ ਅਸੀਂ ਵੀ ਉਨ੍ਹਾਂ ਨਾਲ ਉਥੇ ਬੈਠ ਜਾਵਾਂਗੇ।

**ਸ੍ਰੀ ਸਪੀਕਰ** ਬਾਹਰ ਪਾਣੀ ਦੇ ਦੋ ਕੂਲਰ ਲੱਗੇ ਹੋਏ ਹਨ ਔਰ ਲੋੜ ਦੇ ਮੁਤਾਬਿਕ ਹੋਰ ਦਾ ਵੀ ਪ੍ਰਬੰਧ ਕਰ ਦੇਵਾਂਗੇ। ਉਨ੍ਹਾਂ ਨੂੰ (ਗੌਰਮਿੰਟ ਨੂੰ) ਕਹਿ ਦੇਵਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਵੈਸੇ ਇਹ ਠੀਕ ਹੈ, ਇਹ ਮਾਨਵੀ ਸਮੱਸਿਆ ਹੈ। ਕਮ-ਸੇ-ਕਮ ਪਾਣੀ ਤਾਂ ਪਿਲਾ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ** ਮੈਂ ਕਿਹਾ ਜੀ, ਮੈਂ ਇਸ ਬਾਰੇ ਕਹਿ ਦਿੱਤਾ ਹੈ। ਜਿਥੇ ਹੋਰ ਵੀ ਚਾਹੀਦੇ ਹਨ, ਉਥੇ ਵੀ ਕੂਲਰ ਲਗਾ ਦੇਵਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**, ਇਹ ਵਿਧਾਨ ਸਭਾ ਦੀ ਨਹੀਂ, ਇਹ ਤਾਂ ਸਰਕਾਰ ਦੀ ਡਿਊਟੀ ਹੈ। ਸਾਨੂੰ ਤਾਂ ਸਰਕਾਰ ਪੈਸੇ ਹੀ ਨਹੀਂ ਦੇ ਰਹੀ। ਵਿਧਾਨ ਸਭਾ ਕੋਲ ਤਾਂ ਪੱਖੇ ਖਰੀਦਣ ਵਾਸਤੇ ਪੈਸੇ ਨਹੀਂ ਹਨ।

---

## GENERAL DISCUSSION ON THE BUDGET ESTIMATES FOR THE YEAR 1998-99

**Mr. Speaker**: Now, we will take up General Discussion on the Budget Estimates for the year 1998-99.

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** (ਲਹਿਰਾ): ਪਹਿਲੀ ਗੱਲ ਤਾਂ, ਸਪੀਕਰ ਸਾਹਿਬ, ਮੈਂ, ਜਿਹੜੇ ਹੁਣ ਮੇਰੇ ਸਾਥੀ ਰੋਸ, ਪ੍ਰੋਟੈਸਟ ਕਰਕੇ ਗਏ, ਮਿੱਤਲ ਸਾਹਿਬ ਨੇ ਕਿਹਾ ਕਿ ਉਨ੍ਹਾਂ ਨੇ ਮੇਰੀ ਗੱਲ ਨਹੀਂ ਮੰਨੀ। ਮੈਂ ਸਪੱਸ਼ਟ ਕਰਨਾ ਚਾਹੁੰਦੀ ਹਾਂ ਕਿ ਮੈਂ ਪੂਰੀ ਤਰ੍ਹਾਂ ਨਾਲ ਇਸ ਗੱਲ ਨਾਲ ਸਹਿਮਤ ਹਾਂ ਕਿ ਉਸ ਨੂੰ ਮਾਰਿਆ ਗਿਆ, ਕੁੱਟਿਆ ਗਿਆ ......

**ਸ੍ਰੀ ਸਪੀਕਰ**: ਸਵੇਰੇ ਇਹ ਗੱਲ ਕਹਿ ਤਾਂ ਚੁੱਕੇ ਹੋ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** ਮੈਂ ਇਹੀ ਦੱਸਦੀ ਹਾਂ ਕਿ ਹੁਣ ਦੁਬਾਰਾ ਲੋੜ ਕਿਉਂ ਪਈ ? ਅਸੀਂ ਸਾਰੀ ਗੱਲ ਕਹੀ ਵੀ ਔਰ ਸੁਣੀ ਵੀ। ਨਾਲ ਹੀ ਇਹ ਗੱਲ ਕਹਿਣੀ ਹੈ ਕਿ ਪ੍ਰੋਟੈਸਟ ਕਰਨ ਜਿੰਨੀਆਂ ਵੀ ਮਹਿਲਾਵਾਂ ਆਈਆਂ, ਉਨ੍ਹਾਂ ਨੂੰ ਮੇਲ ਪੁਲਿਸ ਕਰਮਚਾਰੀਆਂ ਨੇ ਬੁਰੀ ਤਰ੍ਹਾਂ ਕੁੱਟਿਆ। ਉਨ੍ਹਾਂ ਨੂੰ ਮੁੱਖ ਮੰਤਰੀ ਜਾਂ ਮਿੱਤਲ ਸਾਹਿਬ ਬਹੁਤ ਬੋਲਦੇ ਹਨ, ਇਹ ਉਸ ਮਹਿਕਮੇ ਦੇ ਇੰਚਾਰਜ ਵੀ ਹਨ, ਉਹ ਤਿੰਨ ਵਜੇ ਤੱਕ ਉਥੇ ਧੁੱਪੇ ਬੈਠੀਆਂ ਰਹੀਆਂ, ਉਹ ਉਥੇ ਲਾਸ਼ਾਂ ਵਾਂਗੂੰ ਪਈਆਂ ਰਹੀਆਂ। ਤੁਹਾਡੇ ਸਾਹਮਣੇ ਬੰਦਿਆਂ ਨੂੰ ਮਾਰਿਆ ਗਿਆ। ਪਰ ਤੁਸੀਂ ਕਹਿੰਦੇ ਹੋ ਕਿ ਕੋਈ ਕਨਵੈਨਸ਼ਨ ਨਹੀਂ ਹੈ, ਕੋਈ ਰਵਾਇਤ ਨਹੀਂ ਹੈ। ਅੱਜ ਹਾਊਸ ਦੇ ਵਿਚ ਤੁਸੀਂ ਵੀ ਦੇਖਿਆ ਹੈ ਅਤੇ ਅਸੀਂ ਵੀ ਦੇਖਿਆ ਹੈ। ਮੈਂ ਆਪਣੇ ਸਾਥੀਆਂ ਦੇ ਨਾਲ ਪੂਰਨ ਤੌਰ ਤੇ ਸਹਿਮਤ ਹਾਂ ਅਤੇ ਉਨ੍ਹਾਂ ਦੀ ਸਪੋਰਟ ਕਰਦੀ ਹਾਂ ਪਰ ਕਿਉਂਕਿ ਅੱਜ ਮੇਰਾ ਨਾਮ ਬਜਟ ਤੇ ਬੋਲਣ ਲਈ ਕਿਹਾ ਗਿਆ ਸੀ ਇਸ ਕਰਕੇ ਮੈਂ ਇਥੇ ਬੈਠੀ ਰਹੀ ਹਾਂ। ਮਾਨਯੋਗ ਸਪੀਕਰ ਸਾਹਿਬ, ਕੱਲ੍ਹ ਜੋ ਮਾਨਯੋਗ ਖਜ਼ਾਨਾ ਮੰਤਰੀ ਜੀ ਨੇ 1998-99 ਦੇ ਲਈ ਬਜਟ ਪੇਸ਼ ਕੀਤਾ ਹੈ, ਉਸ ਦੇ ਬਾਰੇ ਮੈਂ ਕੁਝ ਲਫਜ਼ ਕਹਿਣਾ ਚਾਹੁੰਦੀ ਹੈ। ਸਪੀਕਰ ਸਾਹਿਬ, ਮੈਨੂੰ ਵੀ ਪੂਰੀ ਆਸ ਸੀ ਔਰ ਪੰਜਾਬ ਦੇ ਸਾਰੇ ਲੋਕਾਂ ਨੂੰ ਵੀ ਇਸ ਦੀ ਪੂਰੀ ਆਸ ਸੀ ਕਿ ਇਹ ਬਜਟ ਜਿਹੜਾ ਬੜਾ ਲੰਮੇ ਸਮੇਂ ਤੋਂ ਬਾਅਦ ਪੇਸ਼ ਕੀਤਾ ਹੈ ਇਸ ਨਾਲ ਲੋਕਾਂ ਨੂੰ ਬੜੀਆਂ ਰਾਹਤਾਂ ਮਿਲਣਗੀਆਂ। ਮੈਂ ਸਾਰਾ ਬਜਟ ਪੜ੍ਹਿਆ ਤੇ ਇਸ ਨੂੰ ਫਰੋਲਣ ਤੋਂ ਬਾਅਦ ਮੈਨੂੰ ਇਸ ਦੇ ਵਿਚੋਂ ਕੁਝ ਨਹੀਂ ਲੱਭਿਆ। ਪੁਰਾਣੀਆਂ ਗੱਲਾਂ ਹੀ ਇਸ ਦੇ ਵਿੱਚ ਕੀਤੀਆਂ ਗਈਆਂ ਹਨ। ਪੰਜਾਬ ਦੇ ਲੋਕਾਂ ਨੂੰ ਇਸ ਬਜਟ ਤੋਂ ਬੜੀ ਆਸ ਸੀ ਪਰ ਜਦੋਂ 805 ਕਰੋੜ ਰੁਪਏ ਦੇ ਘਾਟੇ ਦਾ ਬਜਟ ਦੇਖਿਆ ਤਾਂ ਲੋਕਾਂ ਦੀਆਂ ਆਸਾਂ ਤੇ ਪਾਣੀ ਫਿਰ ਗਿਆ। ਦੂਜੀ ਗੱਲ ਇਹ ਕਰ ਦਿੱਤੀ ਗਈ ਕਿ 150 ਕਰੋੜ ਰੁਪਏ ਦੇ ਵਾਧੂ ਟੈਕਸ ਇਸ ਬਜਟ ਦੇ ਰਾਹੀਂ ਲੋਕਾਂ ਦੇ ਉਤੇ ਪਾਏ ਗਏ। 150 ਕਰੋੜ ਰੁਪਏ ਦਾ ਭਾਰ ਤਾਂ ਚੁੱਕਿਆ ਗਿਆ ਹੈ ਅਤੇ ਕੁਝ ਦਾ ਇਸ਼ਾਰਾ ਮਾਤਰ ਕਰਨ ਦੀ ਗੱਲ ਕੀਤੀ ਗਈ ਹੈ। ਸਪੀਕਰ ਸਾਹਿਬ, ਇਕ ਆਮ ਕਹਾਵਤ ਹੈ ਕਿ ਦੇਰ ਆਇਦ ਦਰੁਸਤ ਆਇਦ। ਅਸੀਂ ਤਾਂ ਸਮਝਦੇ ਸੀ ਕਿ ਬਜਟ ਦੇਰ ਨਾਲ ਆਇਆ ਹੈ, ਦਰੁਸਤ ਆਵੇਗਾ ਲੇਕਿਨ ਇਹ ਬਜਟ ਦੇਰ ਨਾਲ ਵੀ ਆਇਆ ਅਤੇ ਬੇਦਰੁਸਤ ਵੀ ਆਇਆ। ਕੁਝ ਵੀ ਇਸ ਬਜਟ ਦੇ ਵਿਚੋਂ ਸਾਨੂੰ ਮਿਲਿਆ ਨਹੀਂ ਹੈ। ਮੈਂ ਬਾਰ-ਬਾਰ ਪੜ੍ਹ ਕੇ ਦੇਖਿਆ ਹੈ। ਬਜਟ ਦੇ ਪੰਨਾ

ਚਾਰ ਉਤੇ ਮੈਨੂੰ ਵੇਖਣ ਨੂੰ ਮਿਲਿਆ ਹੈ ਜਿਸ ਵਿਚ ਕਿਹਾ ਹੈ ਕਿ ਪਿਛਲੇ ਸਮੇਂ ਤੱਕ ਸਾਨੂੰ ਜਿਹੜਾ ਵਿੱਤੀ ਸੰਕਟ ਸੀ, ਰਿਕਵਰੀ ਨਹੀਂ ਹੋਈ ਸੀ, ਪੈਸਾ ਨਹੀਂ ਸੀ ਖਜ਼ਾਨਾ ਖਾਲੀ ਸੀ ਔਰ ਤਕਰੀਬਨ ਇਹ ਉਸ ਦਿਨ ਤੋਂ ਮੇਰੇ ਭਰਾ ਸਾਰੇ ਪੰਜਾਬ ਦੇ ਵਿਚ ਇਹ ਢੰਡੋਰਾ ਪਿੱਟ ਰਹੇ ਹਨ ਕਿ ਕਾਂਗਰਸ ਖਜ਼ਾਨਾ ਖਾਲੀ ਕਰ ਗਈ, ਲੁੱਟ ਗਈ, ਸਾਨੂੰ ਖਜ਼ਾਨਾ ਖਾਲੀ ਮਿਲਿਆ ਹੈ । ਮੈਂ ਹੈਰਾਨ ਹਾਂ ਕਿ ਸਾਡੇ ਭਰਾਵਾਂ ਨੇ ਇਹ ਕਿਹਾ ਸੀ ਕਿ ਅਸੀਂ ਪੰਜਾਬ ਦੇ ਲੋਕਾਂ ਨੂੰ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਦਿਆਂਗੇ ਔਰ ਇਨ੍ਹਾਂ ਦੇ ਮਨ ਵਿਚ ਇਹ ਸੀ ਕਿ ਮਹਾਰਾਜਾ ਰਣਜੀਤ ਸਿੰਘ ਦਾ ਖਜ਼ਾਨਾ ਦੱਬਿਆ ਪਿਆ ਹੋਵੇਗਾ ਉਹ ਸਾਨੂੰ ਮਿਲੇਗਾ ਤਾਂ ਅਸੀਂ ਲੋਕਾਂ ਨੂੰ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਦਿਆਂਗੇ । ਸੋ, ਸਪੀਕਰ ਸਾਹਿਬ, ਇਨ੍ਹਾਂ ਨੂੰ ਡੇਢ ਸਾਲ ਹੋ ਗਏ ਹਨ, ਖਜ਼ਾਨਾ ਲੱਭਦਿਆਂ ਪਰੰਤੂ ਉਹ ਖਜ਼ਾਨਾ, ਹਾਲੇ ਤੱਕ ਲੱਭਿਆ ਨਹੀਂ ਹੈ । ਸਪੀਕਰ ਸਾਹਿਬ, ਪੜ੍ਹੇ ਲਿਖੇ ਲੋਕ ਜਾਣਦੇ ਹਨ ਔਰ ਸਪੀਕਰ ਸਾਹਿਬ, ਤੁਸੀਂ ਪਾਰਲੀਮੈਂਟ ਵਿੱਚ ਵੀ ਰਹੇ ਹੋ, ਸਾਰੇ ਜਾਣਦੇ ਹਨ, ਅਸੀਂ ਵੀ ਜਾਣਦੇ ਹਾਂ ਕਿ ਹੁਣ ਮਹਾਰਾਜਾ ਰਣਜੀਤ ਸਿੰਘ ਦਾ ਖਜ਼ਾਨਾ ਡੈਮੋਕ੍ਰੇਟਿਕ ਗਵਰਨਮੈਂਟ ਦਾ ਖਜ਼ਾਨਾ ਹੁੰਦਾ ਹੈ ਔਰ ਉਹੀ ਸਰਕਾਰ ਕਾਮਯਾਬ ਮੰਨੀ ਜਾਂਦੀ ਹੈ, ਕੇਪੇਬਲ ਮੰਨੀ ਜਾਂਦੀ ਹੈ ਜਿਹੜੀ ਸਰਕਾਰ 31 ਮਾਰਚ ਤੋਂ ਪਹਿਲਾਂ ਪਹਿਲਾਂ ਆਪਣੇ ਖਜ਼ਾਨੇ ਦੇ ਵਿਚੋਂ ਪੈਸੇ ਲੋਕਾਂ ਦੇ ਲਈ ਖਰਚ ਕਰ ਦੇਵੇ । ਸਾਡੀ ਸਰਕਾਰ ਨੇ ਪੂਰਨ ਤੌਰ ਤੇ ਪੰਜਾਬ ਦੇ ਵਿਚ ਹਰ ਵਰਗ ਦੇ ਲੋਕਾਂ ਨੂੰ ਅੱਛੀਆਂ ਰਿਆਇਤਾਂ ਦੇਣ ਦੇ ਲਈ ਆਪਣੇ ਖਜ਼ਾਨੇ ਦੇ ਵਿਚੋਂ ਸਹੀ ਤਰੀਕੇ ਦੇ ਨਾਲ ਤੇ ਸਹੀ ਸਮੇਂ ਦੇ ਵਿੱਚ ਖਰਚ ਕਰਕੇ ਆਪਣੀ ਕਾਬਲੀਅਤ ਦਿਖਾਈ ਹੈ । ਸਪੀਕਰ ਸਾਹਿਬ, ਅਸੀਂ ਇਹ ਗੱਲ ਕਦੇ ਨਹੀਂ ਕਹੀ । ਸਾਨੂੰ ਸਾਰਾ ਪੰਜਾਬ ਜਾਣਦਾ ਹੈ, ਸਾਰਾ ਦੇਸ਼ ਜਾਣਦਾ ਹੈ । ਸਾਡੇ ਨਾਲ ਕੀ ਗੱਲ ਹੋਈ ਸੀ ਜਦੋਂ ਅਸੀਂ ਪੰਜਾਬ ਦੀ ਸਰਕਾਰ ਸੰਭਾਲੀ ਸੀ ਤਾਂ ਤਕਰੀਬਨ ਸਾਡਾ ਪਲੈਨ 700-750 ਕਰੋੜ ਰੁਪਏ ਦਾ ਸੀ । ਉਸ ਵੇਲੇ ਵੀ ਅਸੀਂ ਤਾਂ ਖਾਲੀ ਖਜ਼ਾਨੇ ਦੀਆਂ ਦੁਹਾਈਆਂ ਕਦੇ ਨਹੀਂ ਪਾਈਆਂ ਸੀ । ਅਸੀਂ ਪਿਛਲੇ ਲੋਕਾਂ ਨੂੰ ਗਲਤ ਨਹੀਂ ਕਿਹਾ । ਅਸੀਂ ਖਜ਼ਾਨਾ ਖਾਲੀ ਹੋਣ ਦੇ ਨਾਲ ਨਾਲ ਪੰਜਾਬ ਦੇ ਵਿੱਚ ਅੱਤਵਾਦ ਦੀ ਲੜਾਈ, ਵੱਖਵਾਦ ਦੀ ਲੜਾਈ ਲੜੀ । ਬੜੇ ਮਾੜੇ ਹਾਲਾਤ ਸਨ । ਪੰਜਾਬ ਦੇ ਵਿਚ ਡੈਮੋਕਰੇਸੀ ਬਿਲਕੁਲ ਖਤਮ ਸੀ । ਸਾਡੇ ਸਾਹਮਣੇ ਸਮੱਸਿਆਵਾਂ ਹੀ ਸਮੱਸਿਆਵਾਂ ਸਨ ਲੇਕਿਨ ਅਸੀਂ ਕਦੇ ਕਿਸੇ ਨੂੰ ਇਸ ਬਾਰੇ ਨਹੀਂ ਕਿਹਾ, ਪੂਰਨ ਤੌਰ ਤੇ ਬਿਨਾਂ ਉਫ ਕੀਤੇ ਆਪਣੀ ਜ਼ਿੰਮੇਵਾਰੀ ਨਿਭਾਈ ਅਤੇ ਪੂਰਨ ਤੌਰ ਤੇ ਸੁਚੱਜਤਾ ਨਾਲ ਇਸ ਰੋਂਦੇ ਹੋਏ ਪੰਜਾਬ ਨੂੰ ਸਮਝ-ਬੁੱਝ ਕੇ ਇਥੇ ਅਮਨ ਸ਼ਾਂਤੀ ਲਿਆਂਦੀ । ਸਾਡੇ ਸਾਥੀ ਭਰਾਵਾਂ ਨੇ ਸਾਡੀ ਮੱਦਦ ਕੀਤੀ ਉਦੋਂ ਤਾਂ ਮਿੱਤਲ ਸਾਹਿਬ ਵੀ ਸਾਡੇ ਨਾਲ ਸੀ । ਪਤਾ ਨਹੀਂ ਹੁਣ ਇਨ੍ਹਾਂ ਨੂੰ ਕੀ ਹੋ ਗਿਆ ਹੈ । ਅੱਜ ਇਹ ਦੂਜੇ ਪਾਸੇ ਬੈਠੇ ਹਨ । ਅਸੀਂ ਸਾਰਿਆਂ ਨੇ ਮਿਲ ਕੇ ਇਹ ਲੜਾਈ ਲੜੀ । ਉਸ ਵੇਲੇ ਇਹ ਪੰਜਾਬ, ਇਹ ਬਹਾਦਰਾਂ ਦਾ ਪੰਜਾਬ ਸੂਰਬੀਰਾਂ ਦਾ ਪੰਜਾਬ, ਜੋ ਕਿ ਲੋਕਾਂ ਦੀ ਮੱਦਦ ਕਰਿਆ ਕਰਦਾ ਸੀ, ਬੇਆਸਰਾ ਪਿਆ ਸੀ । ਉਸ ਵੇਲੇ ਅਸੀਂ ਵਿਕਾਸ, ਅਮਨ, ਡੈਮੋਕਰੇਸੀ, ਸ਼ਾਂਤੀ ਵਾਸਤੇ ਖਜ਼ਾਨੇ ਵਿੱਚ 1,700 ਕਰੋੜ ਰੁਪਏ ਤੋਂ ਵੱਧ ਦਾ ਪਲਾਨ ਲਿਆ ਕੇ ਉਸ ਦੀਆਂ ਚਾਬੀਆਂ ਇਨ੍ਹਾਂ ਭਰਾਵਾਂ ਨੂੰ ਫੜਾਈਆਂ । ਖੁਸ਼ਹਾਲੀ ਪੰਜਾਬ ਫੜਾਇਆ, ਚੰਗੇ ਹਾਲਾਤ ਫੜਾਏ, ਅਮਨ ਸ਼ਾਂਤੀ ਨਾਲ ਵੋਟਾਂ ਪਈਆਂ । ਪਹਿਲਾਂ ਇਹ ਵੋਟਾਂ ਵੇਲੇ ਭੱਜ ਜਾਂਦੇ ਸੀ । ਮੈਨੂੰ ਇਸ ਗੱਲ ਉਪਰ ਬਜਟ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਪੜ੍ਹ-ਪੜ੍ਹ ਕੇ ਬੜਾ ਦੁੱਖ ਹੋਇਆ ਤੇ ਮੈਨੂੰ ਤਾਂ ਬਜਟ ਅੰਦਰ ਕੁੱਝ ਵੀ ਨਹੀਂ ਲੱਭਿਆ। ਇਨ੍ਹਾਂ ਨੇ ਕਿਹਾ ਹੈ ਕਿ 8,500 ਕਰੋੜ ਦਾ ਕਰਜ਼ਾ ਪੰਜਾਬ ਦਾ ਮਾਫ ਕਰ ਦਿੱਤਾ ਹੈ। ਬੜਾ ਰੌਲਾ ਪਾਇਆ, ਜਸ਼ਨ ਮਨਾਏ। ਆਲ ਪਾਰਟੀ ਮੀਟਿੰਗ ਵਿਚ ਕਿਹਾ ਗਿਆ ਕਿ ਕਰਜ਼ਾ ਮਾਫ ਹੋ ਗਿਆ ਹੈ ਲੇਕਿਨ ਕੀ ਪੰਜਾਬ ਸਰਕਾਰ ਨੂੰ ਡਾਕੂਮੈਂਟਸ ਮੁਤਾਬਿਕ ਕੇਂਦਰ ਸਰਕਾਰ ਤੋਂ ਕੋਈ ਕਾਗਜ਼/ਚਿੱਠੀ ਨਹੀਂ ਮੰਗਣੀ ਚਾਹੀਦੀ ਕਿਉਂਕਿ ਪ੍ਰਾਈਮ ਮਨਿਸਟਰ ਸਾਹਿਬ ਨੇ ਆ ਕੇ ਖੁਦ ਐਲਾਨ ਕਰਨਾ ਹੈ। ਮੈਂ ਨਹੀਂ ਸੋਚਦੀ ਕਿ ਕਿਸੇ ਦੇ ਮਨ ਵਿੱਚ ਇਸ ਐਲਾਨ ਪ੍ਰਤੀ ਫਰਕ ਹੋਵੇ, ਫਰਕ ਕਰਨਾ ਵੀ ਨਹੀਂ ਚਾਹੀਦਾ ਪਰ ਮੈਨੂੰ ਸ਼ੱਕ ਸੀ। ਇਸ ਕਾਰਨ ਮੈਂ ਸਾਰੇ ਪੇਜ਼ ਫਰੋਲੇ ਪਰ 8,500 ਕਰੋੜ ਰੁਪਿਆ ਮਾਫ ਕਰਨ ਵਾਲਾ ਕਾਗਜ਼ ਮੈਨੂੰ ਕਿਤੇ ਨਹੀਂ ਲੱਭਾ। ਆਹ ਮੇਰੇ ਕੋਲ ਇਕ ਚਿੱਠੀ ਪਈ ਹੈ। ਇਹ ਲੰਮੇ ਸਮੇਂ ਤੱਕ ਇਸ ਨਾਲ ਲੋਕਾਂ ਨੂੰ * * ਕਰਦੇ ਰਹੇ ਹਨ। ਹੁਣ ਵੀ ਮੈਨੂੰ ਨਹੀਂ ਪਤਾ ਇਹ ਕਿਉਂ ਹਾਲੇ ਵੀ ਇਹੀ ਕਹੀ ਜਾਂਦੇ ਹਨ। ਸਰਕਾਰੀ ਚਿੱਠੀ ਵਿੱਚ ਸਿਰਫ ਤਿੰਨ ਕਿਸ਼ਤਾਂ ਮਾਫ ਹਨ ਜਦੋਂ ਕਿ ਕਿਹਾ ਜਾਂਦਾ ਹੈ ਕਿ ਸਾਰਾ ਕਰਜ਼ਾ ਮੁਆਫ ਹੋ ਗਿਆ ਹੈ ਅਤੇ ਪੰਜਾਬ ਦੇ ਲੋਕਾਂ ਨਾਲ ** ਇਸ ਜ਼ਿੰਮੇਵਾਰੀ ਵਾਲੀ ਥਾਂ ਤੇ ਆ ਕੇ ਇਹ ਬੋਲਦੇ ਹਨ।

**ਸ੍ਰੀ ਸਪੀਕਰ** : ਜਿਹੜੇ ਇਨ੍ਹਾਂ ਨੇ * * ਅਤੇ ** ਸ਼ਬਦ ਵਰਤੇ ਹਨ ਇਹ ਐਕਸਪੰਜ ਕਰ ਦਿੱਤੇ ਜਾਣ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਹੋਣ ਦੇ ਨਾਲ ਨਾਲ ਇਨ੍ਹਾਂ ਨੇ ਇੱਕ ਹੋਰ ਮਾੜੀ ਗੱਲ ਕੀਤੀ। ਅਸੀਂ ਸੋਚਦੇ ਸੀ ਕਿ ਸਾਡੇ ਭਰਾ ਕਾਫੀ ਦੇਰ ਬਾਹਰ ਰਹੇ ਹਨ ਜਿਸ ਕਾਰਨ ਇਹ ਪੰਜਾਬ ਦੇ ਹਾਲਾਤ ਤੋਂ ਜਾਣੂੰ ਹਨ। ਇਨ੍ਹਾਂ ਨੇ ਸਾਰੇ ਲੋਕਾਂ ਨੂੰ ਕਿਹਾ ਕਿ ਅਸੀਂ ਰਣਜੀਤ ਸਿੰਘ ਦਾ ਰਾਜ ਲਿਆਵਾਂਗੇ ਪਰ ਇਨ੍ਹਾਂ ਨੇ ਸਿਰਫ ਪਾੜਾ ਹੀ ਪਾੜਾ ਪਾਇਆ ਹੈ ਸ਼ਹਿਰਾਂ ਤੇ ਪਿੰਡਾਂ ਦਾ ਪਾੜਾ, ਗਰੀਬ ਤੇ ਅਮੀਰ ਦਾ ਪਾੜਾ। ਮੈਨੂੰ ਖੁਸ਼ੀ ਹੈ ਕਿ ਗਰੀਬ ਵਰਗ ਦੇ ਲੋਕਾਂ ਵਾਸਤੇ 30 ਯੂਨਿਟ ਬਿਜਲੀ ਮੁਫਤ ਦੇਣ ਵਾਸਤੇ ਇਕ ਪੁਆਇੰਟ ਸਾਡੀ ਸਰਕਾਰ ਵੇਲੇ 51 ਨੁਕਾਤੀ ਪ੍ਰੋਗਰਾਮ ਵਿਚ ਰੱਖਿਆ। ਮੁੱਖ ਮੰਤਰੀ ਜੀ ਨੇ ਕਿਹਾ, ਇਹ ਸਾਡਾ ਪ੍ਰੋਗਰਾਮ ਸੀ ਜੋ ਕਿ ਇਨ੍ਹਾਂ ਨੇ ਅਪਣਾ ਲਿਆ। ਅਸੀਂ ਆਪਣੇ ਆਰਥਿਕ ਢਾਂਚੇ ਨੂੰ ਦੇਖਦੇ ਹੋਏ ਉਨ੍ਹਾਂ ਲੋਕਾਂ ਦੀ ਮੱਦਦ ਕੀਤੀ ਸੀ ਜਿਨ੍ਹਾਂ ਨੂੰ ਇਸ ਦੀ ਲੋੜ ਸੀ। 7 ਏਕੜ ਵਾਲੇ ਕਿਸਾਨਾਂ ਦੀ ਬਿਜਲੀ ਮਾਫ ਕੀਤੀ, 30 ਯੂਨਿਟ ਤੱਕ ਗਰੀਬ ਘਰਾਂ ਦੀ ਬਿਜਲੀ ਮਾਫ ਕੀਤੀ। ਲੇਕਿਨ ਅਫਸੋਸ ਹੈ ਕਿ ਪੂਰਨ ਤੌਰ ਤੇ ਜਿਹੜੇ ਅਮੀਰ ਹਨ, 'ਏ' ਕਲਾਸ ਦੇ ਭਰਾਵਾਂ ਨੂੰ ਬਿਨਾ ਮੰਗਿਆਂ ਰਿਆਇਤ ਵਰਗੀ ਮਿਲ ਗਈ। ਅਮੀਰ ਕਿਸਾਨ ਸਾਨੂੰ ਆ ਕੇ ਮਿਲੇ ਸਨ ਅਤੇ ਕਹਿੰਦੇ ਸਨ ਕਿ ਸਾਨੂੰ ਇਹ ਰਿਆਇਤ ਨਹੀਂ ਚਾਹੀਦੀ। ਸਾਨੂੰ ਤਾਂ ਬਿਜਲੀ ਚਾਹੀਦੀ

---

**Expunged as ordered by the Chair.

ਹੈ, ਚਾਹੇ ਵੋਟ ਵਧਾ ਦਿਓ । ਸਾਡੇ ਕੋਲ ਪ੍ਰਮਾਤਮਾ ਦਾ ਦਿੱਤਾ ਸਭ ਕੁਝ ਹੈ ਅਸੀਂ ਖਰਚਾ ਬਰਦਾਸ਼ਤ ਕਰ ਸਕਦੇ ਹਾਂ । ਲੇਕਿਨ ਮੰਗ ਤੋਂ ਬਿਨਾਂ ਹੀ ਇਨ੍ਹਾਂ ਨੇ ਹਜ਼ਾਰਾਂ, ਸੈਂਕੜੇ ਏਕੜਾਂ ਦੇ ਮਾਲਕਾਂ ਨੂੰ ਮੁਫਤ ਪਾਣੀ ਪਿਲਾਇਆ । ਇਨ੍ਹਾਂ ਨੇ ਕਹਿ ਦਿੱਤਾ ਕਿ 30 ਯੂਨਿਟ ਤੋਂ ਵੱਧ ਕਿਸੇ ਗਰੀਬ ਨੂੰ ਬਿਜਲੀ ਫਰੀ ਨਹੀਂ ਦੇਣੀ ਜਦਕਿ ਅਮੀਰ ਆਦਮੀ ਦੇ ਖੇਤਾਂ ਵਾਸਤੇ ਇਹ ਹਜ਼ਾਰਾਂ ਰੁਪਏ ਦਾ ਭਾਰ ਸਹਿਣ ਕਰ ਸਕਦੇ ਹਨ । ਦਰਮਿਆਨੇ ਦੁਕਾਨਦਾਰ ਲਈ, ਸ਼ਹਿਰੀ ਗਰੀਬ ਭਰਾਵਾਂ ਲਈ, ਦਲਿਤ ਭਰਾਵਾਂ ਲਈ, ਸਾਰਿਆਂ ਲਈ ਬਿਜਲੀ ਮੁਫਤ ਕਰਨੀ ਚਾਹੀਦੀ ਹੈ । 30 ਯੂਨਿਟ ਦੀ ਥਾਂ ਪੂਰੀ ਦੀ ਪੂਰੀ ਬਿਜਲੀ ਮਾਫ ਹੋਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਸ਼ਹਿਰਾਂ ਵਾਸਤੇ ਗੱਲ ਕਹੀ ਗਈ ਅਤੇ ਸ਼ਹਿਰਾਂ ਦੇ ਭਰਾ ਜਿਹੜੇ ਸਮਝਦੇ ਰਹੇ ਸਨ ਅਤੇ ਜਿਨ੍ਹਾਂ ਨੇ ਪਹਿਲੀ ਦਫਾ ਪੂਰਨ ਤੌਰ ਤੇ ਵਿਸ਼ਵਾਸ ਕਰਕੇ ਵੋਟਾਂ ਪਾਈਆਂ ਕਿ ਇਹ ਚੁੰਗੀ ਮਾਫ ਕਰਨਗੇ ਲੇਕਿਨ ਦੁੱਖ ਦੀ ਗੱਲ ਹੈ, ਅਫਸੋਸ ਦੀ ਗੱਲ ਹੈ ਇਕ ਸਾਲ ਕਮੇਟੀ ਦਾ ਸਹਾਰਾ ਲੈ ਕੇ, ਕਮੇਟੀ ਦਾ ਲਾਲਚ ਦੇ ਕੇ ਕਿ ਉੱਚ ਪੱਧਰੀ ਕਮੇਟੀ ਬਣੀ ਹੈ, ਲੋਕਾਂ ਨੂੰ ਵਰਗਲਾ ਕੇ ਰੱਖਿਆ । ਟੰਡਨ ਸਾਹਿਬ ਚਲੇ ਗਏ ਹਨ, ਮਿੱਤਲ ਸਾਹਿਬ ਬੈਠੇ ਹਨ । ਉਸ ਤੋਂ ਬਾਅਦ ਸ਼ਹਿਰੀ ਭਰਾਵਾਂ ਦੀ ਮੰਗ ਤੇ ਧਿਆਨ ਨਾ ਦਿੱਤਾ । ਲਿਖਿਆ ਹੈ ਕਿ ਸਾਡੀ ਕਮੇਟੀ ਚੁੰਗੀਆਂ ਖਤਮ ਕਰਨ ਲਈ ਬਾਹਰਲੇ ਸੂਬਿਆਂ ਦਾ ਸਰਵੇ ਕਰਕੇ ਆਈ ਹੈ ਅਤੇ ਉਥੇ ਇਹ ਤਜਰਬਾ ਫੇਲ੍ਹ ਹੋ ਗਿਆ ਹੈ । ਮੈਂ ਅੱਜ ਇਨ੍ਹਾਂ ਨੂੰ ਪੁੱਛਦੀ ਹਾਂ ਜਦੋਂ ਕੋਈ ਜ਼ਿੰਮੇਵਾਰ ਪਾਰਟੀ ਆਪਣਾ ਚੋਣ ਮੈਨੀਫੈਸਟੋ ਤਿਆਰ ਕਰਦੀ ਹੈ ਤਾਂ ਕੀ ਉਹ ਉਥੇ ਹਨੇਰੇ ਵਿਚ ਡੰਡੇ ਮਾਰਦੇ ਹਨ, ਉਸ ਵੇਲੇ ਕਿਉਂ ਨਹੀਂ ਸੋਚਦੇ ? ਉਸ ਵਕਤ ਉਹ ਉਸ ਦੇ ਮੈਰਿਟ ਅਤੇ ਡੀਮੈਰਿਟ ਨੂੰ ਕਿਉਂ ਨਹੀਂ ਦੇਖਦੇ ? ਹੁਣ ਇਹ ਸ਼ਹਿਰੀ ਭਰਾਵਾਂ ਦੀਆਂ ਮੰਗਾਂ ਨੂੰ ਹਿੰਦੁਸਤਾਨ ਦੇ ਵਿਚੋਂ ਟਟੋਲਦੇ ਫਿਰਦੇ ਹਨ ਅਤੇ ਉਨ੍ਹਾਂ ਨੂੰ ਲਾਗੂ ਕਰਨ ਵਿੱਚ ਨੁਕਸਾਨ ਨਜ਼ਰ ਆ ਰਿਹਾ ਹੈ । ਜਿਥੇ ਤੁਸੀਂ ਹੋਰ ਪੰਜਾਬ ਦੀਆਂ ਮੰਗਾਂ ਨੂੰ ਲਾਗੂ ਕੀਤਾ ਹੈ ਇਸ ਨੂੰ ਲਾਗੂ ਨਾ ਕਰਕੇ ਸਾਡੇ ਸ਼ਹਿਰੀ ਭਰਾਵਾਂ ਨਾਲ ਵਿਤਕਰਾ ਕੀਤਾ ਹੈ ਅਤੇ ਵਿਕਟੇਮਾਈਜ਼ੇਸ਼ਨ ਕੀਤੀ ਜਾ ਰਹੀ ਹੈ । ਇਹ ਜਿਹੜਾ ਬਜਟ ਪੇਸ਼ ਕੀਤਾ ਹੈ ਇਸ ਵਿਚ ਚੁੰਗੀਆਂ ਬਾਰੇ ਕੋਈ ਜ਼ਿਕਰ ਨਹੀਂ ਹੈ । ਇਸ ਨੂੰ ਖਤਮ ਨਾ ਕਰਕੇ ਇਨ੍ਹਾਂ ਨੇ ਸ਼ਹਿਰੀ ਭਰਾਵਾਂ ਦੇ ਮਨਾਂ ਉਤੇ ਸੱਟ ਮਾਰੀ ਹੈ ।

ਸਪੀਕਰ ਸਾਹਿਬ, ਮੈਂ ਇਕ ਗੱਲ ਦੀ ਤਾਰੀਫ ਕਰਦੀ ਹਾਂ ਅਤੇ ਮੈਂ ਸਮਝਦੀ ਹਾਂ ਕਿ ਇਕ ਬੜੀ ਅੱਛੀ ਗੱਲ ਕੀਤੀ ਹੈ ਕਿ 1999-2000 ਸਾਲ ਖਾਲਸੇ ਦਾ ਜਨਮ ਦਿਨ ਮਨਾਉਣ ਵਾਸਤੇ ਇਨੀਸ਼ੀਏਟਿਵ ਲਿਆ ਹੈ । ਮੈਨੂੰ ਇਸ ਗੱਲ ਦਾ ਫਖਰ ਹੈ ਕਿ ਇਹ ਰੈਜ਼ੋਲਿਊਸ਼ਨ ਪਹਿਲੇ ਸਾਡੀ ਕਾਂਗਰਸ ਪਾਰਟੀ ਵਲੋਂ ਜਦੋਂ ਮੈਂ ਚੀਫ ਮਨਿਸਟਰ ਸੀ ਉਸ ਵੇਲੇ ਵਿਧਾਨ ਸਭਾ ਵਿਚ ਅਸੀਂ ਲੈ ਕੇ ਆਏ ਕਿ ਇਸ ਮਤੇ ਨੂੰ ਪਾਰਲੀਮੈਂਟ ਦੇ ਵਿਚ ਭੇਜ ਕੇ ਵਿਸ਼ਵ ਜੋੜ ਦੁਨੀਆਂ ਭਰ ਵਿਚ ਮਨਾਉਣ ਲਈ ਪਾਸ ਕਰਵਾਇਆ ਜਾਵੇ ਤਾਂ ਕਿ ਸਾਰੀ ਦੁਨੀਆਂ ਦੇ ਵਿਚ ਖਾਲਸੇ ਦਾ ਜਨਮ ਦਿਨ ਮਾਣ ਅਤੇ ਸਨਮਾਨ ਨਾਲ ਮਨਾਇਆ ਜਾਵੇ ।

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਪਰ ਸਪੀਕਰ ਸਾਹਿਬ, ਮੈਨੂੰ ਇਸ ਗੱਲ ਵਿਚ ਅਫਸੋਸ ਹੈ ਕਿ ਇਥੇ ਵੀ ਸਰਕਾਰ ਵਲੋਂ ਸਾਡੇ ਨਾਲ ਵਿਤਕਰਾ ਹੋਇਆ । ਚੰਗਾ ਹੁੰਦਾ ਜੇ ਸਰਕਾਰ ਇਕ ਕਮੇਟੀ ਸਰਕਾਰੀ ਪੱਧਰ ਦੀ ਬਣਾਉਂਦੀ ਜਿਸ ਦੇ ਵਿੱਚ ਸਾਰੀਆਂ ਆਪੋਜੀਸ਼ਨ ਪਾਰਟੀਆਂ ਦੇ ਮੈਂਬਰ ਲਏ ਜਾਂਦੇ ਜਿਸ ਵਿਚ ਅਸੀਂ ਆਪਣੀ ਰਾਏ ਅਤੇ ਸਜੈਸ਼ਨ ਦਿੰਦੇ ਔਰ ਖਾਲਸੇ ਦਾ ਜਨਮ ਦਿਨ ਇਕ ਅੱਛੇ ਢੰਗ ਨਾਲ ਮਨਾਇਆ ਜਾਂਦਾ ਅਤੇ ਇਸ ਸਰਕਾਰੀ ਪੱਧਰ ਦੀ ਕਮੇਟੀ ਦਾ ਸਾਨੂੰ ਮੈਂਬਰ ਬਣਾ ਕੇ ਮਾਣ ਦਿੱਤਾ ਜਾਂਦਾ ਔਰ ਇਸ ਵਿਚ ਅਸੀਂ ਆਪਣਾ ਮਾਣ ਮਹਿਸੂਸ ਕਰਦੇ ਅਤੇ ਆਪਣੀ ਰਾਏ ਦਿੰਦੇ । ਲੇਕਿਨ ਗੁਰੂ ਸਾਹਿਬ ਨੇ ਜੋ "ਮਾਨਸ ਕੀ ਜਾਤਿ ਸਬੈ ਏਕੋ ਪਹਿਚਾਨਬੋ" ਦਾ ਮਾਰਗ ਸਾਨੂੰ ਦੱਸਿਆ ਹੈ ਉਸ ਤੇ ਇਨ੍ਹਾਂ ਵਲੋਂ ਅਮਲ ਨਾ ਕਰਕੇ ਸਾਨੂੰ ਵਿਤਕਰੇ ਦੀ ਬੂ ਨਜ਼ਰ ਆਉਂਦੀ ਹੈ । ਮੈਨੂੰ ਇਸ ਗੱਲ ਦਾ ਬਹੁਤ ਅਫਸੋਸ ਹੈ । ਜੋ ਗੁਰੂ ਸਾਹਿਬਾਨ ਨੇ ਸਾਨੂੰ ਵਿਰਸਾ ਦਿੱਤਾ ਹੈ ਉਸ ਵਿਰਸੇ ਉਤੇ ਚਲਣ ਦੀ ਲੋੜ ਹੈ । ਦੇਖੋ ਪੰਜਾਬੀਆਂ ਦਾ ਕਿੰਨਾ ਵੱਡਾ ਅਮੀਰ ਵਿਰਸਾ ਹੈ । ਇਸ ਵਿਰਸੇ ਨੇ ਕਦੇ ਪਾੜੇ ਵਾਲੀ ਗੱਲ ਨਹੀਂ ਕੀਤੀ । ਉਸ ਉਤੇ ਸਾਡਾ ਤਸੀਂ ਰੋਲ ਵੇਖਦੇ ਔਰ ਅਸੀਂ ਦੁਨੀਆਂ ਦੇ ਵਿਚ ਇਹ ਚੀਜ਼ ਸਾਬਤ ਕਰਦੇ ਕਿ ਸਾਡਾ ਵਿਰਸਾ ਕਿੰਨਾ ਵਿਸ਼ਾਲ ਹੈ ਪਰ ਮੈਂ ਇਨ੍ਹਾਂ ਗੱਲਾਂ ਦੇ ਵਿਚ ਬਿਲਕੁਲ ਨਹੀਂ ਜਾਣਾ ਚਾਹੁੰਦੀ ਅਸੀਂ ਇਹ ਵੀ ਕੌੜਾ ਘੁੱਟ ਭਰ ਲਵਾਂਗੇ । ਜੋ ਪੰਜਾਬ ਦੇ ਵਿਚ ਮਾੜੇ ਦਿਨ ਰਹੇ ਅਤੇ ਮਿਲੀਟੈਂਸੀ ਦਾ ਜ਼ੋਰ ਰਿਹਾ, ਉਸ ਨੂੰ ਮੈਂ ਇਥੇ ਰੀਪੀਟ ਨਹੀਂ ਕਰਨਾ ਚਾਹੁੰਦੀ । ਉਹ ਸਾਰੇ ਮਾੜੇ ਦਿਨਾਂ ਨੂੰ ਭੁਲਾ ਕੇ ਅਸੀਂ ਪੂਰਨ ਤੌਰ ਤੇ ਜਿਹੜਾ ਵਿਰਸਾ ਸਾਨੂੰ ਗੁਰੂ ਸਾਹਿਬਾਨ ਨੇ ਆਪਸੀ ਭਾਈਚਾਰੇ ਦਾ ਦਿੱਤਾ ਅਤੇ ਜੋ ਸਿੱਖੀ ਦੀ ਕੁਰਬਾਨੀ ਤੋਂ ਸਾਨੂੰ ਮਿਲਿਆ, ਸਾਡੇ ਗੁਰੂ ਸਾਹਿਬਾਨ ਨੇ ਚਾਹੇ ਉਹ ਕਿਸੇ ਧਰਮ ਦਾ ਹੋਵੇ, ਉਨ੍ਹਾਂ ਨੇ ਸਾਨੂੰ ਆਪਸੀ ਭਾਈਚਾਰੇ ਦਾ ਵਿਰਸਾ ਦਿੱਤਾ । ਇਹ ਸਾਂਝਾ ਵਿਰਸਾ ਅੱਜ ਵੀ ਕਾਇਮ ਹੈ ।

ਸਪੀਕਰ ਸਾਹਿਬ, ਮਿਲੀਟੈਂਸੀ ਦੇ ਹਨੇਰੇ ਵਿਚ 25,000 ਬੇ-ਕਸੂਰ ਲੋਕਾਂ ਨੂੰ ਮਾਰਿਆ ਗਿਆ ਪਰ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਟੈਰੋਰਿਸਟ ਵਿਕਟਮ ਦੇ ਲਈ ਬਜਟ ਵਿਚ ਕੋਈ ਰੀਲੀਫ ਸਰਕਾਰ ਵਲੋਂ ਨਹੀਂ ਰੱਖਿਆ ਗਿਆ ਅਤੇ ਨਾ ਹੀ ਕੋਈ ਤਜਵੀਜ਼ ਰੱਖੀ ਗਈ ਹੈ । ਜਦੋਂ ਮੈਂ ਚੀਫ ਮਨਿਸਟਰ ਸੀ ਤਾਂ ਉਸ ਵਕਤ ਡੀ. ਜੀਜ. ਦੀ ਪ੍ਰਧਾਨਗੀ ਥੱਲੇ ਇਕ ਕਮੇਟੀ ਬਣਾਈ ਗਈ ਸੀ ਜਿਹੜੀ ਇਨ੍ਹਾਂ ਦੁੱਖੀ ਲੋਕਾਂ ਦੀਆਂ ਤਕਲੀਫਾਂ ਨੂੰ ਰੀਵਿਊ ਕਰਦੀ ਸੀ ਤਾਂਕਿ ਅਜਿਹੇ ਦੁਖੀ ਪਰਿਵਾਰਾਂ ਦੇ ਨਾਲ ਹਮਦਰਦੀ ਵਾਲਾ ਸਲੂਕ ਹੋ ਸਕੇ, ਉਹ ਲੋਕ ਰੱਬ ਦੀ ਮਾਰ ਥੱਲੇ ਸਨ । ਚੰਗਾ ਹੁੰਦਾ ਅਗਰ ਇਹ ਸਰਕਾਰ ਇਨ੍ਹਾਂ ਦੁਖੀ ਲੋਕਾਂ ਦੇ ਲਈ ਰੋਜ਼ੀ-ਰੋਟੀ ਦਾ ਪ੍ਰਬੰਧ ਕਰਦੀ, ਉਨ੍ਹਾਂ ਨੂੰ ਮਿੰਨੀ ਬੱਸਾਂ ਦੇ ਪਰਮਿਟ ਅਲਾਟ ਕਰਦੀ ਤਾਂਕਿ ਉਹ ਆਪਣੇ ਦੁੱਖ ਭੁਲਾ ਸਕਦੇ ਜਾਂ ਉਨ੍ਹਾਂ ਦੇ ਜੀਆਂ ਨੂੰ ਗੌਰਮਿੰਟ ਵਿਚ ਨੌਕਰੀ ਦਿੰਦੇ । ਇਸ ਸਾਰੀ ਚੀਜ਼ ਨੂੰ ਸਰਕਾਰ ਵਲੋਂ ਰੀਵਿਊ ਕਰਨ ਦੀ ਲੋੜ ਹੈ ਔਰ ਸਰਕਾਰ ਨੂੰ ਆਪਣੇ ਤੌਰ ਤੇ ਇਨ੍ਹਾਂ ਲੋਕਾਂ ਦੀ ਮੱਦਦ ਲਈ ਕੋਈ ਸਕੀਮ ਤਿਆਰ ਕਰਨੀ ਚਾਹੀਦੀ ਹੈ । ਪਰ ਮੈਨੂੰ ਬਜਟ ਦੇ ਕਿਸੇ ਪੰਨੇ ਤੇ ਇਸ ਤਰ੍ਹਾਂ ਦੀ ਕੋਈ ਸਕੀਮ ਸਰਕਾਰ ਵਲੋਂ ਨਹੀਂ ਮਿਲੀ ਹੈ । ਇਹ ਜਿਹੜਾ ਅਸੀਂ ਮਹਾਨ ਦਿਨ ਮਨਾਉਣ ਜਾ ਰਹੇ ਹਾਂ । ਇਸ ਵਾਸਤੇ ਆਨੰਦਪੁਰ ਸਾਹਬ ਫਾਉਂਡੇਸ਼ਨ ਦਾ

ਦਫਤਰ ਚੰਡੀਗੜ੍ਹ ਵਿਚ ਬਣਾਇਆ ਜਾ ਰਿਹਾ ਹੈ। ਇਤਨੀ ਵੱਡੀ ਮਹੱਤਤਾ ਉਸ ਧਰਤੀ ਦੀ ਹੋਵੇ ਅਤੇ ਉਥੇ ਖਾਲਸੇ ਦਾ ਜਨਮ ਦਿਨ ਮਨਾਇਆ ਜਾ ਰਿਹਾ ਹੋਵੇ ਅਤੇ ਸਰਕਾਰ ਨੇ ਕਰੋੜਾਂ ਰੁਪਏ ਉਸ ਉਤੇ ਪੰਜਾਬ ਦੇ ਖਜ਼ਾਨੇ ਵਿਚੋਂ ਖਰਚ ਕਰਨੇ ਹੋਣ ਅਤੇ ਜਦ ਸਾਨੂੰ ਖਜ਼ਾਨੇ ਦੀ ਬਹੁਤ ਸਖਤ ਲੋੜ ਹੋਵੇ। ਮੁੱਖ ਮੰਤਰੀ ਸਾਹਿਬ ਅੱਗੇ ਮੇਰੀ ਤਜਵੀਜ਼ ਹੈ ਕਿ ਇਹ ਦਫਤਰ ਚੰਡੀਗੜ੍ਹ ਨਾ ਬਣਾ ਕੇ ਇਸ ਨੂੰ ਆਨੰਦਪੁਰ ਸਾਹਿਬ ਹੀ ਬਣਾਇਆ ਜਾਵੇ ਤਾਂ ਅੱਛਾ ਹੋਵੇਗਾ। ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਚਾਹੇ ਕੋਈ ਆਪੋਜ਼ੀਸ਼ਨ ਪਾਰਟੀ ਦਾ ਮੈਂਬਰ ਹੈ, ਉਸਨੂੰ ਇਸ ਕਮੇਟੀ ਦਾ ਮੈਂਬਰ ਬਣਾਇਆ ਜਾਵੇ। ਸਪੀਕਰ ਸਾਹਿਬ, ਜਿਵੇਂ ਉਨ੍ਹਾਂ ਨੇ ਕਿਹਾ ਕਿ ਅਸੀਂ 90 ਕਰੋੜ ਰੁਪਿਆ ਖਰਚ ਕੀਤਾ, ਬੜੀ ਖੁਸ਼ੀ ਦੀ ਗੱਲ ਹੈ। ਲੇਕਿਨ ਜਦੋਂ ਮੈਂ ਪੜ੍ਹ ਕੇ ਦੇਖਿਆ ਕਿ ਕਿਸ ਕੰਮ ਲਈ ਖਰਚ ਕੀਤਾ, ਉਹ ਤਾਂ ਰੁਟੀਨ ਦੀਆਂ ਸਾਰੀਆਂ ਸਕੀਮਾਂ ਹਨ ਜਿਵੇਂ ਸੜਕਾਂ ਨੂੰ ਚੌੜਾ ਕਰਨ ਲਈ ਜਾਂ ਹਸਪਤਾਲ ਦੇਣ ਲਈ ਜਾਂ ਕੁਝ ਹੋਰ ਇਸੇ ਤਰ੍ਹਾਂ ਦੇ ਰੁਟੀਨ ਦੇ ਕੰਮ ਹਨ। ਕੋਈ ਇਹੋ ਜਿਹੀ ਗੱਲ ਨਹੀਂ ਜਿਹੜੀ ਸਪੈਸ਼ਲ, ਕੋਈ ਖਾਸ ਚੀਜ਼ ਤਲਾਸ਼ ਕਰਕੇ ਉਨ੍ਹਾਂ ਵਿਚ ਕੀਤੀ ਗਈ ਹੋਵੇ। ਮੇਰਾ ਇਹ ਸੁਜੈਸ਼ਨ ਹੈ ਕਿ ਇਹ ਜਿਹੜਾ 90 ਕਰੋੜ ਰੁਪਿਆ ਰੁਟੀਨ ਦੇ ਕੰਮ ਤੇ ਖਰਚਿਆ ਹੈ, ਇਹ ਅੱਛੀ ਗੱਲ ਹੈ। ਲੇਕਿਨ ਮੈਂ ਸੁਝਾਓ ਦਿੰਦੀ ਹਾਂ ਕਿ ਸਾਡੀ ਧਰਤੀ ਤੇ ਸਾਡੇ ਗੁਰੂ ਸਾਹਿਬਾਨ ਨੇ ਜਿਹੜਾ ਖਾਲਸਾ ਪੰਥ ਸਾਜਿਆ ਜਿਥੇ ਪੰਜ ਪਿਆਰਿਆਂ ਦੇ ਨਾਮ ਤੇ ਅਸੀਂ ਕੋਈ ਯੂਨੀਵਰਸਿਟੀ ਬਣਾਈਏ, ਜਿਹੜੀ ਵਿਸ਼ਵ ਵਿਚ ਮਸ਼ਹੂਰ ਹੋਵੇ, ਜਿਸ ਨੂੰ ਸੰਸਾਰ ਦੀ ਕਾਂਸ਼ੀ ਕਿਹਾ ਜਾਵੇ, ਜਿਥੇ ਸਾਰੀ ਦੁਨੀਆਂ ਦੇ ਨੌਜਵਾਨ ਪੜ੍ਹਨ ਵਾਸਤੇ ਆਉਣ। ਚਾਹੀਦਾ ਤਾਂ ਇਹ ਸੀ ਕਿ ਅਸੀਂ ਇਸ ਤਰ੍ਹਾਂ ਦੀ ਇਕ ਬਹੁਤ ਵੱਡੀ ਯੂਨੀਵਰਸਿਟੀ ਬਣਾਉਂਦੇ ਅਤੇ ਉਸ ਦੇ ਹਰ ਕੰਪਲੈਕਸ ਉਪਰ ਜਿਹੜੇ ਸਾਡੇ ਪੰਜ ਪਿਆਰੇ ਹਨ, ਉਨ੍ਹਾਂ ਪੰਜ ਪਿਆਰਿਆਂ ਦੇ ਨਾਮ ਉਪਰ ਇਕ-ਇਕ ਕੰਪਲੈਕਸ ਦਾ ਨਾਮ ਰੱਖਦੇ। ਦੁਨੀਆਂ ਦੀ ਸ਼ਰਧਾ ਐਡੀ ਵੱਡੀ ਸਿਰਜਣਾ ਜਿਹੜੀ ਸਾਡੀ ਗੁਰੂ ਨੇ ਕੀਤੀ, ਉਸ ਪਾਸੇ ਵੱਲ ਹੁੰਦੀ। ਲੇਕਿਨ ਇਹੋ ਜਿਹੀ ਗੱਲ ਇਸ ਵਿਚ ਨਹੀਂ ਆਈ। ਮੈਂ ਹੁਣ ਵੀ ਸੋਚਦੀ ਹਾਂ ਕਿ ਸਾਡਾ ਸੂਬਾ ਬਾਕੀ ਸੂਬਿਆਂ ਤੋਂ ਇਕ ਪਹਿਲਾ ਸੂਬਾ ਬਣੇ। ਇਸ ਵਿਚ ਹੋਰ ਵੀ ਤਜਵੀਜ਼ਾਂ, ਚੰਗੀਆਂ ਚੰਗੀਆਂ ਬਾਤਾਂ ਤੋਂ ਲੈ ਕੇ ਐਡ ਕਰਕੇ ਇਸ ਨੂੰ ਅੱਛਾ, ਖੂਬਸੂਰਤ ਬਣਾਉਣਾ ਚਾਹੀਦਾ ਹੈ।

ਸਪੀਕਰ ਸਾਹਿਬ, ਖੇਤੀਬਾੜੀ ਦੇ ਬਾਰੇ ਦੇਖਿਆ ਤਾਂ ਬੜਾ ਦੁੱਖ ਹੋਇਆ ਕਿਉਂਕਿ ਸਾਡਾ ਜਿਹੜਾ ਸੂਬਾ ਹੈ, ਉਹ ਖੇਤੀ ਪ੍ਰਧਾਨ ਸੂਬਾ ਹੈ, ਅਤੇ ਪੂਰੇ ਦੇਸ਼ ਨੂੰ ਅਸੀਂ 75% ਅਨਾਜ ਦਿੰਦੇ ਹਾਂ। ਮੈਂ ਵੀ ਇਸ ਬਾਰੇ ਕਾਫੀ ਵਾਰ ਲੜੀ ਹਾਂ। ਮੈਂ ਪੂਰਨ ਤੌਰ ਤੇ ਕਹਿੰਦੀ ਹਾਂ ਅਤੇ ਇਕ ਵਾਰ ਮੈਂ ਚੈਲੰਜ ਵੀ ਕੀਤਾ ਸੀ ਗੌਰਮਿੰਟ ਆਫ ਇੰਡੀਆ ਨੂੰ ਕਿ ਤੁਸੀਂ ਚਾਰੇ ਪੰਜੇ ਸਟੇਟਾਂ ਤੋਂ ਕਣਕ ਲੈਂਦੇ ਹੋ ਅਸੀਂ ਇਕੱਲਾ ਪੰਜਾਬ ਤੁਹਾਨੂੰ ਕਣਕ ਦੇ ਸਕਦੇ ਹਾਂ। ਜੇ ਤੁਸੀਂ ਸਾਨੂੰ ਸਪੈਸ਼ਲ ਕੇਸ ਸਮਝ ਕੇ ਕੋਈ ਰਿਆਇਤ ਦੇਵੋ, ਚਾਹੇ ਉਹ ਜ਼ਮੀਨਾਂ ਨੂੰ ਠੀਕ ਕਰਨ ਵਾਸਤੇ ਹੋਵੇ ਜਾਂ ਪਾਣੀ ਦੀ ਹੋਵੇ, ਇਰੀਗੇਸ਼ਨ ਦੀ ਹੋਵੇ। ਜੇ ਇਕੱਲੇ ਪੰਜਾਬ ਦੇ ਸਿਰ ਤੇ ਹੱਥ ਰੱਖਿਆ ਜਾਵੇ ਲੇਕਿਨ ਅਫਸੋਸ ਹੈ ਕਿ ਪਿਛਲੇ ਸਮੇਂ ਵਿਚ ਸਾਡਾ ਪੰਜਾਬ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਦਾ ਕਿਸਾਨ ਜਿਹੜਾ ਸਾਲ ਬੀਤਿਆ ਐਨਾ ਜ਼ਿਆਦਾ ਦੁਖੀ ਅਤੇ ਪਰੇਸ਼ਾਨ ਹੋਇਆ ਸ਼ਾਇਦ ਇਸ ਦੀ ਨਾ ਕਿਤੇ ਮਿਸਾਲ ਮਿਲੀ ਹੈ, ਨਾ ਹੀ ਮਿਸਾਲ ਇਸ ਦੀ ਕਿਤੇ ਮਿਲਣੀ ਹੈ। ਸਪੀਕਰ ਸਾਹਿਬ, ਮੈਂ ਜਿਸ ਜ਼ਿਲ੍ਹੇ ਵਿਚੋਂ ਆਈ ਹਾਂ, ਆਪਾਂ ਸਾਰੇ ਅਖਬਾਰਾਂ ਵਿਚ ਪੜ੍ਹਦੇ ਹਾਂ ਕਿਰਸਾਨੀ ਸਾਡਾ ਸਾਰਿਆਂ ਦਾ ਪਿਛੋਕੜ ਹੈ ਇਸ ਲਈ ਸਾਨੂੰ ਕਿਸਾਨਾਂ ਨਾਲ ਪੂਰਨ ਹਮਦਰਦੀ ਹੈ। ਅੱਜ ਕਿਸਾਨ ਮਾਯੂਸ ਹੋ ਕੇ, ਦੁਖੀ ਹੋ ਕੇ ਆਤਮ ਹੱਤਿਆ ਕਰਨ ਵਾਲੇ ਪਾਸੇ ਚਲਿਆ ਹੈ। ਇਹ ਦੁੱਖ ਦੀ ਗੱਲ ਹੈ ਕਿ ਪੰਜਾਬ ਦਾ ਕਿਸਾਨ, ਪੰਜਾਬ ਦੇ ਲੋਕਾਂ ਨੂੰ ਜ਼ਿੰਦਗੀ ਦਿੰਦਾ ਹੈ, ਦੇਸ਼ ਨੂੰ ਰੋਟੀ ਦਿੰਦਾ ਹੈ ਲੇਕਿਨ ਅੱਜ ਉਹ ਖੁਦ ਮੌਤ ਵਾਲੇ ਪਾਸੇ ਜਾ ਰਿਹਾ ਹੈ। ਸਪੀਕਰ ਸਾਹਿਬ, ਕੋਈ ਫਸਲ ਨਹੀਂ ਰਹੀ ਚਾਹੇ ਚੌਲ ਸੀ, ਚਾਹੇ ਕਣਕ ਸੀ, ਚਾਹੇ ਪੰਡੀ ਸੀ, ਚਾਹੇ ਨਰਮਾ ਸੀ, ਚਾਹੇ ਗੰਨਾ ਸੀ, ਚਾਹੇ ਆਲੂ ਸੀ, ਕੋਈ ਫਸਲ ਹੋਵੇ। ਇਤਫਾਕ ਨਾਲ ਮੈਂ ਮੰਨਦੀ ਹਾਂ ਕਿ ਕੁਝ ਆਫਤਾਂ ਆਈਆਂ, ਕੁਦਰਤੀ ਆਫਤਾਂ ਨੂੰ ਅਸੀਂ ਰੋਕ ਨਹੀਂ ਸਕਦੇ ਲੇਕਿਨ ਉਸ ਵਿਚ ਅਸੀਂ ਕਿਸਾਨਾਂ ਦੇ ਮੱਦਦਗਾਰ ਸਾਬਤ ਹੋ ਸਕਦੇ ਹਾਂ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਪੰਜਾਬ ਦੀ ਸਰਕਾਰ ਉਸ ਵਿਚ ਪੂਰਨ ਤੌਰ ਤੇ ਮੱਦਦਗਾਰ ਸਾਬਤ ਨਹੀਂ ਹੋਈ ਸਗੋਂ ਉਸ ਪਾਸੇ ਵੱਲੋਂ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। ਮੈਂ ਇਹ ਗੱਲ ਵੀ ਕਹਿਣਾ ਚਾਹੁੰਦੀ ਹਾਂ ਕਿ ਜਿਸ ਵਕਤ ਗੁਜਰਾਲ ਸਾਹਿਬ ਆਏ ਉਦੋਂ ਵੀ ਮੈਂ ਮੁੱਖ ਮੰਤਰੀ ਜੀ ਨੂੰ ਕਿਹਾ, ਮੈਂ ਉਥੇ ਬੋਲਦੇ ਹੋਏ ਵੀ ਕਿਹਾ ਕਿ ਅੱਜ ਪੀ. ਐਮ. ਵੀ ਇਥੇ ਹੈ, ਅੱਜ ਸੀ. ਐਮ. ਵੀ ਇਥੇ ਹੈ। ਸੈਂਟਰ ਦੀਆਂ ਏਜੰਸੀਆਂ ਤੇ ਇਕ ਦੂਜੇ ਤੇ ਇਲਜ਼ਾਮ ਅਸੀਂ ਕਿਉਂ ਲਗਾਈ ਜਾਈਏ। ਅੱਜ ਕਿਸਾਨ ਦਾ ਝੋਨਾ ਸੜਕਾਂ ਤੇ ਪਿਆ ਹੈ ਜਿਸ ਨਾਲ ਪੂਰਨ ਤੌਰ ਤੇ ਕਿਸਾਨ ਨੇ ਸਾਰੇ ਸਾਲ ਦੀ ਰੋਟੀ ਇਥੋਂ ਖਾਣੀ ਹੈ। ਆਪਾਂ ਬੈਠ ਕੇ ਸਾਰੇ ਇਕ ਦਿਨ ਇਥੇ ਲਗਾ ਲਵੋ। ਗੁਜਰਾਲ ਸਾਹਿਬ ਨੂੰ ਬੇਨਤੀ ਕਰੀਏ ਜ਼ਿੰਮੇਵਾਰੀਆਂ ਨਾਲ ਕਿ ਕੀ ਕੀ ਕਮੀਆਂ ਹਨ, ਕਿਵੇਂ ਕਿਸਾਨ ਦੀ ਮੱਦਦ ਕੀਤੀ ਜਾ ਸਕਦੀ ਹੈ। ਇਸ ਦਾ ਫੈਸਲਾ ਕਰ ਲਈਏ। ਲੇਕਿਨ, ਸਪੀਕਰ ਸਾਹਿਬ, ਅਫਸੋਸ ਹੈ ਕਿ ਕਿਸੇ ਨੇ ਵੀ ਕਿਸਾਨਾਂ ਬਾਰੇ ਸੋਚਿਆ ਨਹੀਂ ਬਾਰਦਾਨਾ ਉਥੇ ਨਹੀਂ, ਮੰਡੀ ਦੇ ਵਿਚ ਲੋੜੀਂਦੀਆਂ ਹੋਰ ਚੀਜ਼ਾਂ ਉਥੇ ਨਹੀਂ, ਪੁਰਾਣੀ ਜਿਣਸ ਪਈ ਸੀ, ਉਸਨੂੰ ਲਿਫਟ ਕਰਨ ਦੇ ਕੋਈ ਇੰਤਜ਼ਾਮ ਨਾ ਕੀਤੇ ਗਏ, ਨਾ ਬਿਜਲੀ ਪਾਣੀ ਦੇ, ਮੰਡੀਕਰਨ ਬੋਰਡ ਵਲੋਂ ਜਿਹੜੇ ਇੰਤਜ਼ਾਮ ਕੀਤੇ ਜਾਣੇ ਸਨ, ਉਹ ਕੀਤੇ ਗਏ, ਨਾ ਵੇਲੇ ਸਿਰ ਉਥੇ ਕੋਈ ਏਜੰਸੀਆਂ ਪਹੁੰਚੀਆਂ। ਕਿਸਾਨ ਬੈਠੇ ਹਨ, ਅਤੇ ਹਾਕਾਂ ਮਾਰ ਰਹੇ ਹਨ, ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ, ਪੁੱਤਰਾਂ ਵਾਂਗੂ ਪਾਲਿਆ ਹੋਇਆ ਝੋਨਾ ਗਲੀਆਂ ਦੇ ਵਿਚ ਰੁਲ ਗਿਆ। ਪੰਜਾਬ ਦਾ ਕਿਸਾਨ ਹਉਕਾ ਲੈ ਕੇ ਆਪਣੇ ਘਰਾਂ ਵਿਚ ਵਾਪਸ ਪਰਤਿਆ। ਅੱਜ ਮੈਂ ਦੇਖ ਰਹੀ ਸੀ ਕਿ ਇਥੇ ਖੇਤੀਬਾੜੀ ਦੇ ਬਾਰੇ ਗੱਲਾਂ ਕਰਦੇ ਹਾਂ ਕਿ ਸ਼ਾਇਦ ਕਿਸਾਨ ਲਈ ਇਸ ਦੇ ਵਿਚ ਕੋਈ ਮੁਆਵਜ਼ਾ ਰੱਖਿਆ ਹੋਵੇ ਪਰ ਕਿਸੇ ਫਸਲ ਲਈ ਵੀ ਕੋਈ ਮੁਆਵਜ਼ਾ ਕਿਸਾਨ ਲਈ ਇਸ ਬਜਟ ਵਿਚ ਰੱਖਿਆ ਨਜ਼ਰ ਨਹੀਂ ਆਉਂਦਾ। ਬੜੇ ਸ਼ਾਨਦਾਰ ਲਫਜ਼ਾਂ ਵਿਚ ਅਤੇ ਬੜੀ ਸੋਹਣੀ ਸ਼ਬਦਾਵਲੀ ਵਰਤ ਕੇ ਮੇਰੇ ਵੀਰ ਨੇ ਲੋਕਾਂ ਦੀਆਂ ਅੱਖਾਂ ਪੂੰਝਣ ਦੀ ਕੋਸ਼ਿਸ਼ ਕੀਤੀ ਹੈ। ਇਸ ਤਰ੍ਹਾਂ, ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਸਾਡੇ ਕਿਸਾਨ ਨਾਲ ਕਿਵੇਂ ਕਿਵੇਂ, ਕੀ ਕੀ, ਕਿਸ ਕਿਸ ਥਾਂ ਤੇ

ਹੋਇਆ ਉਸ ਦੇ ਨਾਲ ਹੀ ਤੁਅੱਲਕ ਰੱਖਦਾ ਹੈ ਪਸ਼ੂ ਧਨ । ਸਾਰਿਆਂ ਨੇ ਪੜ੍ਹਿਆ ਕਿ ਪਹਿਲੀ ਦਫਾ ਪੰਜਾਬ ਵਿਚ ਇਕ ਦਿਨ ਨਹੀਂ, ਦੋ ਦਿਨ ਨਹੀਂ ਬਲਕਿ ਮਹੀਨਿਆਂ ਬੱਧੀ ਹਜ਼ਾਰਾਂ ਦੀ ਗਿਣਤੀ ਵਿਚ ਪਸ਼ੂ ਮਰੇ ਹਨ । ਇਹ ਮਰਦੇ ਰਹੇ ਲੇਕਿਨ ਸਰਕਾਰ ਸੁੱਤੀ ਰਹੀ । ਮੈਂ, ਸਪੀਕਰ ਸਾਹਿਬ, ਸੋਚਦੀ ਸੀ ਕਿ ਮਾੜੀ ਮੋਟੀ ਹਮਦਰਦੀ ਸਰਕਾਰ ਵਲੋਂ ਦਿਖਾਈ ਜਾਵੇਗੀ, ਪਰ ਨਹੀਂ । ਅਸੀਂ ਚੰਗਾ ਸਮਝਦੇ ਜੇ ਸਰਕਾਰ ਜੰਗੀ ਪੱਧਰ ਤੇ ਇਸ ਲਈ ਕੋਸ਼ਿਸ਼ ਕਰਦੀ, ਥਾਂ ਥਾਂ ਤੇ ਐਮਰਜੇਂਸੀ ਸੈਂਟਰ ਖੋਲ੍ਹੇ ਜਾਂਦੇ, ਦਵਾਈਆਂ ਦਿੱਤੀਆਂ ਜਾਂਦੀਆਂ, ਮੱਦਦ ਦੇ ਰੂਪ ਵਿਚ ਕੋਈ ਰਿਆਇਤ ਦੇ ਕੇ ਕਿਸਾਨ ਨੂੰ ਬਚਾਇਆ ਜਾਂਦਾ ਪਰ ਹੋਇਆ ਕੁਝ ਵੀ ਨਹੀਂ । ਰੁਟੀਨ ਦੀ ਚਾਲ ਸਰਕਾਰ ਚਲਦੀ ਰਹੀ ਜਿਸਦੇ ਕਾਰਣ ਮੈਂ ਸਮਝਦੀ ਹਾਂ ਕਿ ਕਿਸਾਨ ਦੇ ਦੁੱਖ ਵਿਚ ਵਾਧਾ ਹੋਇਆ, ਉਸਦੀ ਗਰੀਬੀ ਵਿਚ ਵਾਧਾ ਹੋਇਆ । ਇਹ ਵੀ ਹੋਇਆ ਕਿ ਸਮੇਂ ਸਮੇਂ ਤੇ ਜਦੋਂ ਲੋੜ ਪੈਂਦੀ [illegible], ਰਹੀ, ਮੇਰੇ ਇਹ ਭਰਾ ਕਹਿੰਦੇ ਰਹੇ ਕਿ ਤੁਹਾਨੂੰ ਕਰਜ਼ਾ ਮੋੜਨ ਦੀ ਲੋੜ ਨਹੀਂ ਕਰਜ਼ਾ ਵਾਪਸ ਕਰਨਾ ਬੰਦ ਕਰ ਦਿਉ ਅਤੇ ਇਸ ਤਰੀਕੇ ਨਾਲ ਵੀ ਕਿਸਾਨ ਦਾ ਸ਼ੋਸ਼ਣ ਹੋਇਆ, ਉਸਦੇ ਕਰਜ਼ੇ ਤੇ ਵਿਆਜ ਵਧਦਾ ਗਿਆ ਅਤੇ ਸਾਰੇ ਪਾਸਿਉਂ ਨਿਰਾਸ਼ ਹੋ ਕੇ ਫਿਰ ਪੰਜਾਬ ਦਾ ਬਹਾਦਰ ਕਿਸਾਨ, ਸਾਰੇ ਦੇਸ਼ ਨੂੰ ਜ਼ਿੰਦਗੀ ਦੇਣ ਵਾਲਾ ਕਿਸਾਨ ਆਪ ਮੌਤ ਦੇ ਪਾਸੇ ਚਲਾ ਗਿਆ ।

ਫਿਰ, ਸਪੀਕਰ ਸਾਹਿਬ, ਜਿਹੜਾ ਡੇਅਰੀ ਬੋਰਡ ਬਣਾਇਆ ਹੈ, ਇਹ ਕਿਸਾਨ ਦੇ ਸਿਰ ਤੇ ਲਾਸਟ ਹਥੌੜਾ ਸੀ ਜਿਹੜਾ ਸਰਕਾਰ ਵਲੋਂ ਮਾਰਿਆ ਗਿਆ । ਮੈਂ ਆਪਣੇ ਪਾਸੇ ਪਿੰਡਾਂ ਵਿਚ ਦੇਖਦੀ ਹਾਂ ਕਿ ਵਿਚਾਰਾ ਕਿਸਾਨ ਕਿਸ ਤਰ੍ਹਾਂ ਸਾਈਕਲਾਂ ਤੇ ਢੋਲਾਂ ਵਿਚ ਦੁੱਧ ਪਾ ਕੇ ਅਤੇ ਉਸਨੂੰ ਵੇਚ ਕੇ ਆਪਣੇ ਪੂਰੇ ਟੱਬਰ ਦੀ ਰੋਜ਼ੀ ਰੋਟੀ ਦਾ ਇੰਤਜ਼ਾਮ ਕਰਦਾ ਹੈ ਪਰ ਉਸਤੇ ਹੁਣ ਡੇਅਰੀ ਬੋਰਡ ਬਣ ਗਿਆ । ਮੈਂ ਪੂਰਣ ਜ਼ਿੰਮੇਵਾਰੀ ਨਾਲ ਕਹਿੰਦੀ ਹਾਂ ਕਿ ਜਿਹੜੇ ਇਹ ਬੋਰਡ, ਕਾਰਪੋਰੇਸ਼ਨਾਂ ਸਰਕਾਰੀ ਹੱਥਾਂ ਵਿਚ ਜਾਂ ਅਰਧ ਸਰਕਾਰੀ ਹੱਥਾਂ ਵਿਚ ਚਲ ਰਹੇ ਹਨ, ਇਹ ਘਾਟੇ ਵਿਚ ਹੀ ਚਲ ਰਹੇ ਹਨ ਅਤੇ ਇਨ੍ਹਾਂ ਦੇ ਕਾਰਣ ਖਜ਼ਾਨੇ ਤੇ ਭਾਰ ਵਧਦਾ ਗਿਆ ਹੈ । ਇਹ ਡੇਅਰੀ ਬੋਰਡ ਹੋਰ ਬਣਾ ਕੇ ਕਿਸਾਨ ਦੇ ਮੂੰਹ ਵਿਚੋਂ ਜਿਹੜਾ ਰੋਟੀ ਖਾਣ ਦਾ ਇਕ ਵਸੀਲਾ ਸੀ ਉਹ ਵੀ ਖੋਹ ਲਿਆ ਗਿਆ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਹੈਲਥ ਕਾਰਪੋਰੇਸ਼ਨ ਦੇ ਬਾਰੇ ਵਿਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਸਾਲ ਪੂਰਾ ਗੁਜ਼ਰ ਗਿਆ ਹੈ ਪਰ ਕਾਰਪੋਰੇਸ਼ਨ ਨੂੰ ਸ਼ੁਰੂ ਕਰਨ ਲਈ ਦੇਣ ਕਿਹਾ ਹੈ । ਜਿਸ ਸਪਿਰਟ ਨਾਲ ਅਸੀਂ ਉਸਨੂੰ ਤੋਰਨਾ ਚਾਹੁੰਦੇ ਸੀ ਉਹ ਗੱਲ ਨਹੀਂ ਰਹੀ । ਸਾਨੂੰ ਵਰਲਡ ਬੈਂਕ ਦਾ ਪੈਸਾ ਮਿਲਿਆ, ਉਸਨੂੰ ਅਸੀਂ ਖਰਚ ਕਰ ਸਕਦੇ ਸੀ ਪਰ ਸਹੂਲਤਾਂ ਮੁਹੱਈਆ ਨਹੀਂ ਕਰਵਾਈਆਂ ਗਈਆਂ, ਪੈਸਾ ਖਰਚ ਨਹੀਂ ਕੀਤਾ ਗਿਆ ਅਤੇ ਦੂਜੇ ਪਾਸੇ ਜੋ ਦਿੱਲੀ ਦੀ ਸਰਕਾਰ ਦੀਆਂ ਪਾਲਿਸੀਆਂ ਕਾਰਣ ਹਾਲਾਤ ਬਣੇ ਹਨ, ਉਨ੍ਹਾਂ ਨਾਲ ਇਹ ਖਤਰਾ ਵੀ ਬਣ ਗਿਆ ਹੈ ਕਿ ਕਈ ਮੁਲਕ ਹੁਣ ਕਿਸ ਪਾਸੇ ਹੁੰਦੇ ਜਾ ਰਹੇ ਹਨ । ਇਹ ਨਾ ਹੋਵੇ ਕਿ ਸਾਡਾ ਪੈਸਾ ਵਾਪਸ ਚਲਿਆ ਜਾਵੇ, ਉਹ ਮੁਲਕ ਏਡਜ਼ ਜਿਹੜੀ ਦਿੰਦੇ ਸਨ, ਬੰਦ ਕਰ ਦੇਣ । (ਇਕ ਆਵਾਜ਼: ਏਡਜ਼ ਨਹੀਂ ਜੀ, ਏਡ ਕਹੋ ।)

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਹਾਂ ਜੀ, ਏਡ ਹੀ ਕਿਹਾ ਹੈ। ਮੈਨੂੰ ਬੜਾ ਭਾਰੀ ਅਫਸੋਸ ਹੈ ਕਿ ਸਾਡੇ ਆਪਣੇ ਭਰਾ ਇਸ ਪਾਸੇ ਵੱਲ ਧਿਆਨ ਨਹੀਂ ਦੇ ਰਹੇ, ਉਹ ਦੂਜੇ ਪਾਸੇ ਵੱਲ ਚਲ ਰਹੇ ਹਨ।

ਸਪੀਕਰ ਸਾਹਿਬ, ਸਾਡੇ ਤੇ ਵਾਰ ਵਾਰ ਇਲਜ਼ਾਮ ਲਾਇਆ ਜਾਂਦਾ ਹੈ ਕਿ 40 ਸਾਲ ਇਨਸਾਫ ਨਹੀਂ ਮਿਲਿਆ, ਪੰਜਾਬ ਦੀ ਕਾਂਗਰਸ ਸੂਬੇ ਵਾਸਤੇ ਬੋਲੀ ਨਹੀਂ। ਹੁਣ ਇਨ੍ਹਾਂ ਦਾ ਰਾਜ ਆਇਆ। ਅਸੀਂ ਕਿਹਾ ਕਿ ਚਲੋ, ਸਾਡਾ ਕੁਝ ਨਹੀਂ, ਸ਼ੁਕਰ ਹੈ ਇਨ੍ਹਾਂ ਦਾ ਰਾਜ ਤਾਂ ਆਇਆ ਹੈ ਹੁਣ ਪੰਜਾਬ ਦਾ ਕੁਝ ਨਾ ਕੁਝ ਹੋ ਜਾਵੇਗਾ। ਹੁਣ ਇਨ੍ਹਾਂ ਦਾ ਇਥੇ ਰਾਜ ਹੈ, ਪਰਮਾਤਮਾ ਨੇ ਨਾਲ ਦੇ ਸੂਬੇ ਵਿਚ ਵੀ ਸਾਥ ਦੇ ਦਿਤਾ ਹੈ, ਦਿੱਲੀ ਵਿਚ ਵੀ ਵਾਜਪਾਈ ਸਾਹਿਬ ਦੀ ਸਰਕਾਰ ਬਣ ਗਈ ਹੈ ਹੁਣ ਤਾਂ ਸਾਡੇ ਸੂਬੇ ਦਾ ਕੁਝ ਨਾ ਕੁਝ ਜ਼ਰੂਰ ਹੋ ਜਾਵੇਗਾ। ਪਰ, ਸਪੀਕਰ ਸਾਹਿਬ, ਬੜਾ ਭਾਰੀ ਦੁੱਖ ਹੈ ਕਿ ਜੋ ਕੁਝ ਵੀ ਪੰਜਾਬ ਦੀਆਂ ਮੰਗਾਂ ਬਾਰੇ ਲੋਕ ਇਨ੍ਹਾਂ ਦੇ ਝੂਠੇ ਇਲਜ਼ਾਮ ਪਿਛਲੇ 40 ਸਾਲ ਤੋਂ ਸੁਣਦੇ ਆ ਰਹੇ ਸੀ, ਉਨਾਂ ਮੰਗਾਂ ਬਾਰੇ ਇਸ ਤਰ੍ਹਾਂ ਇਨ੍ਹਾਂ ਵਲੋਂ ਨਿਰਾਦਰ ਕੀਤਾ ਜਾਵੇ, ਲੋਕਾਂ ਦੀ ਕੋਈ ਵੀ ਗੱਲ ਨਾ ਸੁਣੀ ਜਾਵੇ, ਇਕ ਮੰਤਰੀ ਇਹ ਕਹਿ ਦੇਵੇ ਕਿ ਪੰਜਾਬ ਦਾ ਚੰਡੀਗੜ੍ਹ ਤੇ ਕੋਈ ਹੱਕ ਨਹੀਂ, ਦੂਜਾ ਇਹ ਕਹਿ ਦੇਵੇ ਕਿ ਕਰਜ਼ਾ ਪੰਜਾਬ ਦਾ ਮੁਆਫ ਨਹੀਂ ਕੀਤਾ, ਚੰਡੀਗੜ੍ਹ ਦਾ ਮਸਲਾ ਹੱਲ ਨਹੀਂ ਕਰਨਾ ਤਾਂ ਅਸੀਂ ਚੁੱਪ ਕਰਕੇ ਦੇਖਦੇ ਰਹੇ, ਅਸੀਂ (ਸਾਡੇ ਸਾਹਮਣੇ ਵਾਲੇ) ਕੁਝ ਕੋਸ਼ਿਸ਼ ਕਰ ਸਕਦੇ ਸੀ ਕਿ ਕੁਝ ਮਿਲੇ ਪਰ ਜੇ ਚਾਬੀਆਂ ਹੀ ਅਗਲੇ ਦੇ ਹੱਥ ਫੜਾ ਦਿਤੀਆਂ ਜਾਣ ਤਾਂ ਕੀ ਬਣੇਗਾ ? ਅਸੀਂ 12,000 ਕਰੋੜ ਰੁਪਏ ਦੀ ਬਠਿੰਡਾ ਰਿਫਾਇਨਰੀ ਤੇਲ ਦੀ ਕਾਂਗਰਸ ਦੇ ਰਾਜ ਵਿਚ ਇਥੇ ਲੈ ਕੇ ਆਏ, ਪਰ ਅੱਜ ਉਸਦੇ ਬਾਰੇ ਵੀ ਨਾਂਹ ਹੋ ਰਹੀ ਹੈ। ਨਿੱਕੇ ਨਿੱਕੇ ਸੂਬੇ ਕੁਝ ਨਾ ਕੁਝ ਲੈ ਕੇ ਬੈਠ ਗਏ ਪਰ ਸਾਡਾ ਸੂਬਾ ਇਹ ਆਡੰਬਰ ਕਰਾ ਆਇਆ ਕਿ ਰਿਫਾਈਨਰੀ ਵਾਪਸ ਲੈ ਲਈ ਜਾਵੇਗੀ। ਅਸੀਂ ਇਹ ਕਹਿੰਦੇ ਹਾਂ ਕਿ ਇਸ ਵੱਲ ਕਿਸੇ ਨੂੰ ਵੀ ਦੇਖਣ ਨਹੀਂ ਦਿੱਤਾ ਜਾਵੇਗਾ। ਇਹ ਕਾਂਗਰਸ ਪਾਰਟੀ ਲੈ ਕੇ ਆਈ ਸੀ ਅਤੇ ਕਾਂਗਰਸ ਪਾਰਟੀ ਇਸਤੇ ਪੂਰਾ ਪਹਿਰਾ ਹੁਣ ਵੀ ਦੇਵੇਗੀ ਚਾਹੇ ਸਾਨੂੰ ਕੋਈ ਵੀ ਅੰਦੋਲਨ ਕਿਉਂ ਨਾ ਕਰਨਾ ਪਵੇ (ਕਾਂਗਰਸ ਪਾਰਟੀ ਵਲੋਂ ਥੰਪਿੰਗ)। ਤੇਲ ਸੋਧਕ ਕਾਰਖਾਨੇ ਨੂੰ ਪੰਜਾਬ ਦੀ ਧਰਤੀ ਤੋਂ ਹਿਲਣ ਨਹੀਂ ਦਿੱਤਾ ਜਾਵੇਗਾ, ਚਾਹੇ ਕੋਈ ਮੋਰਚਾ ਲਾਉਣਾ ਪਵੇ। ਮੋਰਚੇ ਮੇਰੇ ਭਰਾਵਾਂ ਨੇ ਵੀ ਲਾਏ, ਲੱਖਾਂ ਰੁਪਏ ਦਾ ਖਜ਼ਾਨੇ ਤੇ ਭਾਰ ਪਿਆ, ਲੋਕ ਜੇਲ੍ਹਾਂ ਵਿਚ ਗਏ, ਕੁੱਟਾਂ ਮਾਰਾਂ ਖਾਧੀਆਂ ਪਰ ਸਾਰੀ ਦੁਨੀਆਂ ਵਿਚ ਇਕੱਲੀ ਇਹੋ ਐਗਜ਼ਾਂਪਲ ਮਿਲਦੀ ਹੋਣੀ ਹੈ ਜਿਥੇ ਮੋਰਚੇ ਦੇ ਬਾਅਦ ਪੰਜਾਬ ਆਪ ਤਾਂ ਏਨਾ ਕੁ ਰਹਿ ਗਿਆ, ਹਿਮਾਚਲ ਤੇ ਹਰਿਆਣਾ ਦੋ ਨਵੇਂ ਸੂਬੇ ਵਿਚੋਂ ਹੀ ਬਣ ਗਏ। ਜੋ ਸਾਡੀਆਂ ਹੱਕੀ ਮੰਗਾਂ ਹਨ, ਉਨ੍ਹਾਂ ਨੂੰ ਪੇਸ਼ ਕਰਨ ਦੀ ਅੱਜ ਤੁਹਾਡੇ ਵਿਚ ਹਿੰਮਤ ਨਹੀਂ। ਮੇਰੇ ਅਕਾਲੀ ਭਰਾ ਕਹਿੰਦੇ ਰਹੇ ਕਿ ਕਾਂਗਰਸੀ ਪੰਜਾਬ ਦੀਆਂ ਮੰਗਾਂ ਦੇ ਹੱਕ ਵਿਚ ਬੋਲਦੇ ਨਹੀਂ ਪਰ ਅਸੀਂ ਪੰਜਾਬ ਦੇ ਹੱਕ ਵਿਚ ਪੂਰਾ

ਪਹਿਰਾ ਦਿੱਤਾ । ਫਿਰ ਵੀ ਇਕ ਮਿੰਟ ਵਾਸਤੇ ਮੈਂ ਮੰਨ ਲੈਂਦੀ ਹਾਂ ਕਿ ਸ਼ਾਇਦ ਸਾਡੇ ਕੋਲੋਂ ਕਿਤੇ ਕੋਈ ਮਾੜੀ ਮੋਟੀ ਕਮੀ ਰਹਿ ਗਈ ਹੋਵੇ ਲੇਕਿਨ ਇਸ ਦੇ ਵਿਚ ਸਾਡੀ ਤਾਂ ਕੋਈ ਮਜਬੂਰੀ ਹੋ ਸਕਦੀ ਹੈ ਕਿਉਂਕਿ ਸਾਡੀ ਹਾਈ ਕਮਾਂਡ ਦਿੱਲੀ ਬੈਠੀ ਹੈ ਪਰ ਇਨ੍ਹਾਂ ਦੇ ਕੇਸ ਵਿਚ ਇਸ ਤਰ੍ਹਾਂ ਦੀ ਵੀ ਕੋਈ ਗੱਲ ਨਹੀਂ ਹੈ । ਸਾਰੀਆਂ ਗੱਲਾਂ ਇਨ੍ਹਾਂ ਦੇ ਕੋਲ ਹੀ ਹਨ । ਹਾਈ ਕਮਾਂਡ ਵੀ ਇਹ ਆਪ ਹੀ ਹਨ ਲੇਕਿਨ ਇਨ੍ਹਾਂ ਨੇ ਆਪਣੀ ਕਮਾਂਡ ਦੀਆਂ ਚਾਬੀਆਂ ਇਕ ਦੂਸਰੀ ਹਾਈ ਕਮਾਂਡ ਦੇ ਹੱਥ ਵਿਚ ਫੜਾ ਦਿੱਤੀਆਂ ਹਨ । ਇਹ ਹੁਣ ਪੂਰਣ ਤੌਰ ਤੇ ਉਨ੍ਹਾਂ ਦੇ ਰਹਿਮੋ-ਕਰਮ ਤੇ ਹਨ । ਇਨ੍ਹਾਂ ਵਿਚ ਜੇ ਜੁਰਅੱਤ ਹੋਵੇ ਤਾਂ ਅੱਜ ਇਹ ਪੂਰਣ ਤੌਰ ਤੇ ਆਪਣੀ ਹਮਾਇਤ ਵਾਪਸ ਲੈ ਲੈਣ ਤਾਂ ਕਿ ਦਿੱਲੀ ਸਰਕਾਰ ਨੂੰ ਪਤਾ ਲੱਗੇ ਕਿ ਕਿਸ ਤਰ੍ਹਾਂ ਕਿਸੇ ਸੂਬੇ ਨਾਲ ਜ਼ਿਆਦਤੀ ਹੁੰਦੀ ਹੈ ਅਤੇ ਕਿਸ ਤਰ੍ਹਾਂ ਕਿਸੇ ਦੇ ਹੱਕ ਖੋਹੇ ਜਾਂਦੇ ਹਨ । ਕਿਸ ਤਰੀਕੇ ਦੇ ਨਾਲ ਪੰਜਾਬ ਦੇ ਲੋਕਾਂ ਨਾਲ ਝੂਠੇ ਵਾਅਦੇ ਹੁੰਦੇ ਰਹੇ ਤੇ ਹੁਣ ਵੀ ਧੱਕਾ ਹੋ ਰਿਹਾ ਹੈ ।

ਸਪੀਕਰ ਸਾਹਿਬ, ਭਾਸ਼ਾ ਦਾ ਮਾਮਲਾ ਲੈ ਲਓ । ਇਹ ਹਮੇਸ਼ਾ ਕਹਿੰਦੇ ਰਹੇ ਕਿ ਅਸੀਂ ਪੰਜਾਬੀ ਦੀ ਹਮਾਇਤ ਕਰਦੇ ਹਾਂ, ਅਸੀਂ ਪੰਜਾਬੀ ਦੇ ਹਮਾਇਤੀ ਹਾਂ, ਕਾਂਗਰਸੀ ਨਹੀਂ, ਇਕੱਲੇ ਅਸੀਂ ਪੰਜਾਬੀ ਦੇ ਹਮਾਇਤੀ ਹਾਂ । ਲੇਕਿਨ ਜਦੋਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦਾ ਫੈਸਲਾ ਹੋਇਆ ਤਾਂ ਮੇਰੇ ਭਰਾ ਨੇ ਜਾਂ ਨਾਨਕਿਆਂ ਵੱਲੋਂ ਮਾਮੇ ਲਗਦੇ ਸਰਦਾਰ ਤੋਤਾ ਸਿੰਘ ਨੇ ਕਿਸੇ ਨੂੰ ਪੁੱਛਿਆ ਹੀ ਨਹੀਂ । ਚੁੱਪ ਕਰਕੇ ਪਹਿਲੀ ਤੋਂ ਅੰਗਰੇਜ਼ੀ ਲਾਗੂ ਕਰ ਦਿੱਤੀ । ਮੇਰੇ ਮਾਨਯੋਗ ਭਰਾਵੋ, ਤੁਸੀਂ ਅਜੇ ਵੀ ਦੂਸਰੇ ਦੇਸ਼ ਦੀ ਗੁਲਾਮੀ ਦਾ ਅਸਰ ਕਬੂਲਦੇ ਹੋ । ਮੈਂ ਅੰਗਰੇਜ਼ੀ ਦੇ ਖਿਲਾਫ ਨਹੀਂ । ਇਥੇ ਅੰਗਰੇਜ਼ੀ ਵੀ ਹੋਵੇ ਅਤੇ ਹਿੰਦੀ ਵੀ ਹੋਵੇ ਲੇਕਿਨ ਤੁਸੀਂ ਤਾਂ ਪੰਜਾਬੀ ਸੂਬੇ ਦੀ ਮੰਗ ਕਰਦੇ ਸੀ, ਪੰਜਾਬੀ ਦੀ ਮੰਗ ਕਰਦੇ ਸੀ । ਇਕ ਪਾਸੇ ਤਾਂ ਤੁਸੀਂ ਮੰਗ ਕਰਦੇ ਸੀ ਕਿ ਦੂਸਰੇ ਸੂਬਿਆਂ ਵਿਚ ਵੀ ਪੰਜਾਬੀ ਲਾਗੂ ਕਰੋ ਦੂਸਰੇ ਪਾਸੇ ਤੁਸੀਂ ਆਪਣੇ ਸੂਬੇ ਵਿਚ ਵੀ ਪੰਜਾਬੀ ਲਾਗੂ ਨਹੀਂ ਕਰ ਸਕੇ ।

ਇਸੇ ਤਰ੍ਹਾਂ ਹੀ ਪੈਨਸ਼ਨਾਂ ਦੀ ਗੱਲ ਹੈ । ਪੈਨਸ਼ਨਾਂ ਦੀ ਜੋ ਹਾਲਤ ਹੈ, ਉਹ ਮੈਂ ਪਿੰਡਾਂ ਵਿਚ ਜਾ ਕੇ ਆਪ ਵੇਖੀ ਹੈ । ਇਨ੍ਹਾਂ ਨੇ ਆਖਿਆ ਹੈ ਕਿ 120 ਕਰੋੜ ਰੁਪਿਆ ਰੱਖਿਆ ਹੈ ਲੇਕਿਨ ਮੈਨੂੰ ਇਨ੍ਹਾਂ ਤੇ ਯਕੀਨ ਨਹੀਂ । ਪਿਛਲੇ ਸਾਲ ਵੀ ਜੋ ਕੁਝ ਇਨ੍ਹਾਂ ਨੇ ਕਿਹਾ ਸੀ, ਉਸ ਵਿਚੋਂ ਕੁਝ ਨਿਕਲਿਆ ਨਹੀਂ ਸੀ । ਜਦੋਂ ਚੋਣਾਂ ਹੋਈਆਂ ਸਨ ਤਾਂ ਸਰਦਾਰ ਗੁਰਦੇਵ ਸਿੰਘ ਬਾਦਲ ਕਿਹਾ ਕਰਦੇ ਸਨ ਕਿ ਪਹਿਲੀ ਤਰੀਕ ਆ ਲੈਣ ਦਿਓ, ਤੁਹਾਨੂੰ ਦੋ ਸੌ ਰੁਪਏ ਦੀ ਬਜਾਏ ਪੰਜ ਸੌ ਰੁਪਏ ਦਿਆਂਗੇ ਅਤੇ ਘੰਟੀ ਵਜਾ ਕੇ ਦਿਆਂਗੇ । ਲੋਕਾਂ ਨੇ ਆਪਣੇ ਘਰਾਂ ਵਿਚ ਘੰਟੀਆਂ ਵੀ ਲਗਾ ਲਈਆਂ । ਉਹ ਘੰਟੀ ਨੂੰ ਚੈੱਕ ਕਰਕੇ ਵੇਖਿਆ ਕਰਦੇ ਕਿ ਪਹਿਲੀ ਤਰੀਕ ਆਉਣ ਵਾਲੀ ਹੈ, ਘੰਟੀ ਵੱਜੀ ਕਿ ਵੱਜੀ । ਉਨ੍ਹਾਂ ਦੀ ਘੰਟੀ ਤਾਂ ਵੱਜੀ ਪਰ ਪਹਿਲੀ ਤਰੀਕ ਨੂੰ ਨਹੀਂ ਔਰ ਉਹ ਘੰਟੀ ਪੈਨਸ਼ਨ ਦੀ ਨਹੀਂ ਵੱਜੀ ਬਲਕਿ ਵਧੇ ਹੋਏ ਬਿਜਲੀ ਦੇ ਬਿੱਲ ਨਾ ਭਰਨ ਕਰਕੇ ਬਿਜਲੀ ਦੇ ਮੀਟਰ ਕੱਟਣ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]
ਵਾਲਿਆਂ ਨੇ ਵਜਾਈ । ਮੇਰੇ ਭਰਾਵੋ, ਪੰਜਾਬ ਦੇ ਲੋਕਾਂ ਨਾਲ ਇਸ ਤਰ੍ਹਾਂ ਦਾ ਮਜ਼ਾਕ ਫਿਰ ਨਾ ਕਰਿਓ । ਪੈਨਸ਼ਨਾਂ ਵਾਸਤੇ ਪੈਸਾ ਤਾਂ ਤੁਸੀਂ ਰੱਖਿਆ ਹੈ ਲੇਕਿਨ ਜਦ ਖਰਚ ਕਰੋਗੇ ਤਾਂ ਪਤਾ ਲੱਗੇਗਾ ।

ਇਥੇ ਇਹ ਵੀ ਕਿਹਾ ਗਿਆ ਹੈ ਕਿ ਪੰਜਾਬ ਹੁਣ ਬੁੱਢਾ ਹੋ ਗਿਆ ਹੈ । ਲੇਕਿਨ ਅਸੀਂ ਸਮਝਦੇ ਹਾਂ ਕਿ ਸ਼ਾਇਦ ਹੁਣ ਪੰਜਾਬ ਨੌਂ-ਬਰ-ਨੌਂ ਹੋ ਜਾਵੇ ਕਿਉਂਕਿ ਹੁਣ 40 ਸਾਲਾਂ ਤੋਂ ਦੁਹਾਈਆਂ ਦੇਣ ਵਾਲਿਆਂ ਦਾ ਰਾਜ ਹੈ । ਦੋਨਾਂ ਪਾਰਟੀਆਂ ਦਾ ਇਕੱਠਾ ਰਾਜ ਹੈ ਪਰੰਤੂ ਸਾਨੂੰ ਪਤਾ ਹੈ ਕਿ ਤੁਹਾਡੇ ਰਾਜ ਵਿਚ ਪੰਜਾਬ ਬੁੱਢਾ ਹੀ ਹੋ ਸਕਦਾ ਹੈ, ਜਵਾਨ ਨਹੀਂ । ਇਸੇ ਤਰ੍ਹਾਂ ਹੀ ਸਰਕਾਰੀ ਮੁਲਾਜ਼ਮਾਂ ਦੀ ਗੱਲ ਹੈ । ਚਾਹੇ ਉਹ ਸਾਡੀਆਂ ਗੱਡੀਆਂ ਚਲਾਉਣ ਵਾਲੇ ਹਨ, ਬਿਜਲੀ ਬੋਰਡ ਦੇ ਮੁਲਾਜ਼ਮ ਹਨ ਜਾਂ ਐਸ. ਸੀ./ਬੀ. ਸੀ. ਕਰਮਚਾਰੀ ਹਨ ਜਾਂ ਟੀਚਰਜ਼ ਹਨ । ਚਾਹੇ ਉਹ ਸਰਕਾਰੀ ਮੁਲਾਜ਼ਮ ਹਨ ਅਤੇ ਚਾਹੇ ਗੈਰ ਸਰਕਾਰੀ ਹਨ । ਜਦੋਂ ਚੋਣਾਂ ਹੋਣੀਆਂ ਸਨ ਤਾਂ ਉਹ ਹਰ ਮੁਲਾਜ਼ਮ ਜਥੇਬੰਦੀ ਕੋਲ ਜਾ ਕੇ ਇਹ ਕਹਿੰਦੇ ਸਨ ਕਿ ਅਸੀਂ ਪੂਰਨ ਤੌਰ ਤੇ ਤੁਹਾਡੀਆਂ ਮੰਗਾਂ ਤੇ ਪਹਿਰਾ ਦੇਵਾਂਗੇ । ਹਰ ਮੁਲਾਜ਼ਮ ਇਹ ਸੁੱਖਾਂ ਸੁੱਖਦਾ ਰਿਹਾ ਕਿ ਇਨ੍ਹਾਂ ਦੀ ਸਰਕਾਰ ਆ ਜਾਵੇ ਫਿਰ ਸਾਡੀਆਂ ਮੰਗਾਂ ਪੂਰੀਆਂ ਹੋ ਜਾਣਗੀਆਂ ਲੇਕਿਨ ਅਫਸੋਸ, ਸਪੀਕਰ ਸਾਹਿਬ, ਕਿ ਪੂਰਾ ਸਾਲ ਗੁਜ਼ਰ ਗਿਆ ਪਰ ਮੁਲਾਜ਼ਮ ਅੱਜ ਵੀ ਰੋਂਦੇ ਹਨ । ਕੋਈ ਵੀ ਮਹਿਕਮਾ ਅੱਜ ਪੂਰਨ ਤੌਰ ਤੇ ਪੰਜਾਬ ਦੀ ਸਰਕਾਰ ਵੱਲੋਂ ਕੀਤੀ ਹੋਈ ਮੱਦਦ ਤੋਂ ਖੁਸ਼ ਨਹੀਂ ਹੈ । ਅੱਜ ਸਾਰਾ ਪੰਜਾਬ ਪੂਰਨ ਤੌਰ ਤੇ ਧਰਨਿਆਂ ਤੇ ਹੈ, ਭੁੱਖ ਹੜਤਾਲਾਂ ਤੇ, ਮਰਨ ਵਰਤਾਂ ਤੇ ਹੈ । ਅੱਜ ਦਫਤਰਾਂ ਦੇ ਵਿਚ ਵੀ ਕੋਈ ਨਹੀਂ ਬੈਠਦਾ, ਜੇ ਕੋਈ ਬੈਠਦਾ ਹੈ ਤਾਂ ਮੁਸ਼ਕਲ ਨਾਲ ਹੀ ਬੈਠਾ ਨਜ਼ਰ ਆਉਂਦਾ ਹੈ । ਸਾਰੇ ਪੰਜਾਬ ਦੇ ਜਿਹੜੇ ਹਾਲਾਤ ਹਨ, ਪੰਜਾਬ ਦੇ ਜਿਹੜੇ ਸ਼ਹਿਰ ਹਨ, ਪੰਜਾਬ ਦੇ ਜਿਹੜੇ ਪਿੰਡ ਹਨ ਉਹ ਅੱਜ ਪੂਰੇ ਦੇ ਪੂਰੇ ਹੜਤਾਲਾਂ ਦੀ ਮੰਡੀ ਬਣ ਚੁਕੇ ਹਨ, ਇਨ੍ਹਾਂ ਦੇ ਇਸ ਰਣਜੀਤ ਸਿੰਘ ਦੇ ਰਾਜ ਵਿਚ ।

ਸਪੀਕਰ ਸਾਹਿਬ, ਸਾਡੇ ਐਸ. ਸੀ./ਬੀ. ਸੀ. ਭਰਾਵਾਂ ਦੇ ਨਾਲ ਕਿੰਨਾ ਵੱਡਾ ਫਰਕ ਰੱਖਿਆ ਗਿਆ ਹੈ ਕਿ 2,500 ਕਰੋੜ ਰੁਪਏ ਦੇ ਬਜਟ ਦੇ ਵਿਚੋਂ ਉਸ ਵਰਗ ਦੇ ਲਈ ਜਿਹੜਾ ਕਿ ਸਮਾਜ ਦਾ ਕਮਜ਼ੋਰ ਵਰਗ ਹੈ ਉਸ ਵਾਸਤੇ ਕੇਵਲ 100 ਕਰੋੜ ਰੁਪਿਆ ਰੱਖਿਆ ਹੈ । ਇਨ੍ਹਾਂ ਦੀ ਆਬਾਦੀ ਕਿੰਨੀ ਹੈ ? ਇਨ੍ਹਾਂ ਦੀ ਆਬਾਦੀ 45% ਹੈ । ਤੁਸੀਂ ਆਪ ਅੰਕੜੇ ਕਢਾ ਕੇ ਦੇਖ ਲਓ । ਸਪੀਕਰ ਸਾਹਿਬ, ਇਨ੍ਹਾਂ ਦੀ ਗਿਣਤੀ ਹੋਵੇ 45% ਅਤੇ ਇਨ੍ਹਾਂ ਵਾਸਤੇ ਪੈਸਾ ਰੱਖਿਆ ਜਾਵੇ 2,500 ਕਰੋੜ ਵਿਚੋਂ ਕੇਵਲ 100 ਕਰੋੜ ਰੁਪਿਆ, ਇਹ ਕਿੰਨਾ ਵੱਡਾ ਵਿਤਕਰਾ ਕੀਤਾ ਗਿਆ ਹੈ । ਸਾਡੇ ਇਨ੍ਹਾਂ ਭਰਾਵਾਂ ਦੇ ਵਿਚ ਅੱਜ ਇਸ ਬਾਰੇ ਬਹੁਤ ਵੱਡੀ ਬੇਚੈਨੀ ਹੈ । ਉਹ ਸਮਝਦੇ ਹਨ ਕਿ ਇਸ ਤਰ੍ਹਾਂ ਕਰਕੇ ਸਾਡੇ ਨਾਲ ਬਹੁਤ ਜ਼ਿਆਦਾ ਜ਼ਿਆਦਤੀ ਕੀਤੀ ਗਈ ਹੈ । ਸਾਡੇ ਨਾਲ ਧੋਖਾ ਹੋਇਆ ਹੈ । ਇਹ ਧੋਖਾ ਸਰਕਾਰ ਨੇ ਕੀਤਾ ਹੈ ।

ਏਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਰਿਟਾਇਰੀਆਂ ਦੇ ਨਾਲ ਵੀ ਸਰਕਾਰ ਨੇ ਵਿਤਕਰਾ ਕੀਤਾ ਹੈ । ਚਾਹੇ 1,310 ਰੁਪਏ ਦੀ ਮਿਨੀਮਮ ਪੈਨਸ਼ਨ ਵਾਲੀ ਗੱਲ ਹੋਵੇ ਚਾਹੇ ਕੋਈ ਹੋਰ ਵਰਗ ਹੋਵੇ ਉਸ ਨਾਲ ਵਿਤਕਰਾ ਕੀਤਾ ਗਿਆ ਹੈ । ਮੈਂ ਹਰ ਵਰਗ ਦੀ ਗੱਲ ਕਰਦੀ ਹਾਂ । ਕੋਈ ਵੀ ਵਰਗ ਇਸ ਤੋਂ ਖੁਸ਼ ਨਹੀਂ ਹੈ ।

ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਰਨੀ ਹੈ ਕਿ ਸਰਕਾਰ ਨੇ ਆਪਣਾ ਖਜ਼ਾਨਾ ਪੂਰਾ ਕਰਨ ਲਈ ਕਈ ਤਰ੍ਹਾਂ ਦੇ ਟੈਕਸ ਲਗਾ ਦਿੱਤੇ ਬਜਾਏ ਕਿ ਸਰਕਾਰ ਆਪਣੇ ਖ਼ਰਚਿਆਂ ਦੇ ਵਿੱਚ ਕਮੀ ਕਰਦੀ ਲੇਕਿਨ ਇਨ੍ਹਾਂ ਨੇ ਕਿਹਾ ਕਿ ਅਸੀਂ ਇਹ ਟੈਕਸ ਲਾਉਣੇ ਹਨ । ਇਨ੍ਹਾਂ ਨੇ 44 % ਟੈਕਸ ਬੱਸਾਂ ਦੇ ਕਿਰਾਏ ਵਧਾ ਕੇ ਲੋਕਾਂ ਤੇ ਇਕ ਹੋਰ ਬੋਝ ਪਾ ਦਿੱਤਾ । ਸਪੀਕਰ ਸਾਹਿਬ, ਮੈਂ ਅੱਜ ਵੀ ਬੇਨਤੀ ਕਰਦੀ ਹਾਂ ਕਿ ਪੰਜਾਬ ਦੇ ਲੋਕਾਂ ਤੇ ਰਹਿਮ ਕਰੋ । ਜਿਹੜਾ ਅਮੀਰ ਆਦਮੀ ਹੈ ਉਹ ਤਾਂ ਇਨ੍ਹਾਂ ਬੱਸਾਂ ਦੇ ਵਿੱਚ ਚੜ੍ਹਦਾ ਹੀ ਨਹੀਂ । ਉਹ ਤਾਂ ਆਪਣੀ ਏਅਰ ਕੰਡੀਸ਼ਨ ਕਾਰ ਵਿੱਚ ਸਫ਼ਰ ਕਰਦਾ ਹੈ ਜਾਂ ਫਿਰ ਹਵਾਈ ਜਹਾਜ਼ਾਂ ਦੇ ਵਿੱਚ ਫਿਰਦਾ ਹੈ । ਇਨ੍ਹਾਂ ਬੱਸਾਂ ਦੇ ਵਿੱਚ ਤਾਂ ਕੇਵਲ ਗਰੀਬ ਅਤੇ ਕਮਜ਼ੋਰ ਆਦਮੀ ਹੀ ਚੜ੍ਹਦਾ ਹੈ । ਪੰਜਾਬ ਪਹਿਲਾਂ ਹੀ ਬੜੇ ਮੁਸ਼ਕਲ ਹਾਲਾਤਾਂ ਵਿੱਚੋਂ ਮਸਾਂ ਨਿਕਲਿਆ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਚਾਹੇ ਕੋਈ ਅਮੀਰ ਹੋਵੇ, ਚਾਹੇ ਮੁਲਾਜ਼ਮ ਹੋਵੇ, ਸਾਡੀ ਮਦਦ ਦਾ ਹੱਥ ਉਸ ਵਲ ਵੱਧੇ । ਲੇਕਿਨ ਅਸੀਂ ਉਨ੍ਹਾਂ ਦੀ ਮਦਦ ਕਰਨ ਦੀ ਬਜਾਏ ਉਨ੍ਹਾਂ ਦੇ ਸਿਰ ਭਾਰ ਦੀ ਗੱਠੜੀ ਰੱਖ ਦਿੱਤੀ । ਅਜਿਹਾ ਕਰਨਾ ਲੋਕਾਂ ਦੇ ਨਾਲ ਇਨਸਾਫ ਨਹੀਂ ਹੋਵੇਗਾ । ਇਸ ਬੱਸਾਂ ਦੇ ਵਧੇ ਹੋਏ ਕਿਰਾਏ ਤੇ ਮੈਂ ਅਤੇ ਮੇਰੀ ਪਾਰਟੀ ਪੂਰਨ ਤੌਰ ਤੇ ਵਿਰੋਧ ਕਰਦੀ ਹੈ । ਇਹ ਵਾਧਾ ਚਾਹੇ ਬੱਸਾਂ ਦੇ ਕਿਰਾਏ ਦੇ ਰੂਪ ਵਿੱਚ ਹੈ ਚਾਹੇ ਰੋਡ ਟੈਕਸ ਦੇ ਰੂਪ ਵਿੱਚ ਹੈ ਕ੍ਰਿਪਾ ਕਰਕੇ ਇਸ ਵਾਧੇ ਨੂੰ ਵਾਪਸ ਲਿਆ ਜਾਵੇ । ਜੇਕਰ ਸਰਕਾਰ ਦੇ ਖਜ਼ਾਨੇ ਵਿੱਚ ਪੈਸੇ ਦੀ ਕਮੀ ਹੈ ਹੈ ਤਾਂ ਉਸ ਨੂੰ ਹੋਰ ਨਵੀਆਂ ਨਵੀਆਂ ਸਕੀਮਾਂ ਲਿਆ ਕੇ ਪੂਰਾ ਕੀਤਾ ਜਾ ਸਕਦਾ ਹੈ ।

ਸਪੀਕਰ ਸਾਹਿਬ, ਪਿਛਲੇ ਦਿਨੀਂ ਮੇਰੇ ਕੋਲ ਪੰਜਾਬ ਦੇ ਅੱਛੇ ਅਤੇ ਤਕੜੇ ਜ਼ਿਮੀਂਦਾਰ ਅਤੇ ਇੰਡਸਟਰੀਅਲਿਸਟ ਵੀ ਆਏ ਹਨ, ਉਨ੍ਹਾਂ ਨੇ ਕਿਹਾ ਸੀ ਕਿ ਸਾਡੇ ਨਾਲ ਮੀਟਿੰਗ ਕਰੋ । ਮੈਂ ਅੱਜ ਵੀ ਚਾਹਵਾਂਗੀ ਕਿ ਸੀ. ਐਮ. ਜਿਹੜੇ ਇਹ ਲੋਕ ਲਗਜ਼ਰੀਜ਼ ਚਾਹੁੰਦੇ ਹਨ, ਉਸ ਵਾਸਤੇ ਉਹ ਸਰਕਾਰ ਨੂੰ ਪੈਸਾ ਦੇਣ ਲਈ ਵੀ ਤਿਆਰ ਹਨ, ਉਸ ਪੈਸੇ ਨਾਲ ਅਸੀਂ ਇਨ੍ਹਾਂ ਗਰੀਬ ਲੋਕਾਂ ਦੀ ਮਦਦ ਕਰ ਸਕਦੇ ਹਾਂ । ਮੈਂ ਇਹ ਆਪਣੇ ਵੱਲੋਂ ਇਸ਼ਾਰਾ ਮਾਤਰ ਹੀ ਗੱਲ ਕੀਤੀ ਹੈ ।

ਇਸ ਤੋਂ ਅੱਗੇ ਆਦਰਸ਼ ਸਕੂਲਾਂ ਵਾਸਤੇ ਸਰਕਾਰ ਨੇ 11.39 ਕਰੋੜ ਰੁਪਿਆ ਰੱਖਿਆ ਹੈ । ਸਪੀਕਰ ਸਾਹਿਬ, ਮੈਨੂੰ ਨਹੀਂ ਪਤਾ ਕਿ ਇਹ ਪੈਸਾ ਆਦਰਸ਼ ਸਕੂਲਾਂ ਲਈ, ਸਰਕਾਰੀ ਸਕੂਲਾਂ ਲਈ ਜਾਂ ਕਿਸ ਵਾਸਤੇ ਹੈ । ਲੇਕਿਨ ਇੱਕ ਗੱਲ ਦਾ ਪਤਾ ਹੈ ਕਿ ਪੂਰਾ ਸਾਲ ਗੁਜ਼ਰ ਗਿਆ । ਸਾਡੇ ਸਮਾਜ ਦੇ ਕਮਜ਼ੋਰ ਵਰਗਾਂ ਦੇ ਬੱਚਿਆਂ ਨੂੰ ਨਾ ਕੋਈ ਸਟਾਈਪੈਂਡ, ਨਾ ਕਿਤਾਬਾਂ ਔਰ ਨਾ ਹੀ ਕਿਸੇ ਨੂੰ ਕੋਈ ਵਰਦੀ ਦਿੱਤੀ ਗਈ ਹੈ । ਏਸ਼ੋਕ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਅੱਜ ਤੁਸੀਂ ਇਸ ਦੀ ਪੜਤਾਲ ਕਰਵਾ ਕੇ ਦੇਖ ਲਓ। ਕਿਸੇ ਨੂੰ ਵੀ ਕੋਈ ਰਾਹਤ ਨਹੀਂ ਮਿਲੀ। ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਜਿਹੜੇ ਸਾਡੇ ਅੱਛੇ ਵਿੱਤੀ ਤੌਰ ਤੇ ਸਾਊਂਡ ਲੋਕ ਹਨ ਉਨ੍ਹਾਂ ਦੇ ਬੱਚੇ ਤਾਂ ਪਹਿਲਾਂ ਹੀ ਦੂਨ ਅਤੇ ਡਲਹੌਜ਼ੀ ਵਰਗੇ ਸਕੂਲਾਂ ਵਿੱਚ ਪੜ੍ਹਦੇ ਹਨ, ਉਨ੍ਹਾਂ ਦੇ ਬੱਚੇ ਇਨ੍ਹਾਂ ਆਦਰਸ਼ ਸਕੂਲਾਂ ਵਿਚ ਬਿਲਕੁਲ ਨਹੀਂ ਪੜ੍ਹਦੇ। ਇਨ੍ਹਾਂ ਸਕੂਲਾਂ ਦੇ ਵਿੱਚ ਕਿਸ ਨੇ ਪੜ੍ਹਨਾ ਹੈ। ਇਨ੍ਹਾਂ ਵਿਚ ਉਨ੍ਹਾਂ ਲੋਕਾਂ ਦੇ ਬੱਚਿਆਂ ਨੇ ਪੜ੍ਹਨਾ ਹੈ ਜਿਹੜੇ ਉਥੇ ਜਾਣਾ ਅਫੋਰਡ ਨਹੀਂ ਕਰ ਸਕਦੇ। ਸੋ, ਇਹ ਜਿਹੜਾ ਇਨ੍ਹਾਂ ਆਦਰਸ਼ ਸਕੂਲਾਂ ਵਾਲਾ ਪੈਸਾ ਹੈ ਉਸ ਨੂੰ ਬਦਲ ਕੇ ਉਨ੍ਹਾਂ ਸਕੂਲਾਂ ਤੇ ਖਰਚਿਆ ਜਾਵੇ ਜਿਨ੍ਹਾਂ ਵਿੱਚ ਕੋਈ ਤੱਪੜ ਨਹੀਂ, ਕੋਈ ਟਾਟ ਨਹੀਂ। ਜਿੱਥੇ ਕੋਈ ਸਕੂਲ ਨਹੀਂ, ਜੇ ਸਕੂਲ ਹੈ ਤਾਂ ਸਕੂਲ ਦੀ ਬਿਲਡਿੰਗ ਨਹੀਂ, ਜੇ ਬਿਲਡਿੰਗ ਹੈ ਤਾਂ ਬੱਚਿਆਂ ਦੀ ਜਾਨ ਨੂੰ ਖਤਰਾ ਹੈ, ਬਿਲਡਿੰਗ ਖਸਤਾ ਹਾਲਤ ਵਿੱਚ ਹੈ। ਇਹ ਆਦਰਸ਼ ਸਕੂਲਾਂ ਦਾ ਪੈਸਾ ਇਨ੍ਹਾਂ ਸਰਕਾਰੀ ਸਕੂਲਾਂ ਦੇ ਸਟੈਂਡਰਡ ਨੂੰ ਅੱਛਾ ਬਣਾਉਣ ਲਈ ਖਰਚਿਆ ਜਾਵੇ ਜਿਨ੍ਹਾਂ ਸਕੂਲਾਂ ਦੇ ਵਿੱਚ 75% ਲੋਕਾਂ ਨੇ ਪੜ੍ਹਨਾ ਹੈ। ਕੱਲ੍ਹ ਨੂੰ ਸਾਡੀ ਆਉਣ ਵਾਲੀ ਜੈਨਰੇਸ਼ਨ ਨੇ ਪੜ੍ਹਨਾ ਹੈ। ਸੋ, ਇਸ ਤਰ੍ਹਾਂ ਅਸੀਂ ਪੰਜਾਬ ਦੀ ਮਦਦ ਕਰੀਏ ਕਿਉਂਕਿ ਇਸ ਦੀ ਲੋੜ ਉਸ ਨੂੰ ਹੈ ਜਿਹੜਾ ਕਮਜ਼ੋਰ ਹੈ ਜਿਹੜਾ ਪਹਿਲਾਂ ਹੀ ਤਕੜਾ ਹੈ ਉਸ ਨੂੰ ਇਸ ਦੀ ਲੋੜ ਨਹੀਂ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਕਮਜ਼ੋਰ ਨੂੰ ਸਹਾਰਾ ਦੇਵੇ ਤਾਂ ਹੀ ਗਰੀਬਾਂ ਨੂੰ ਇਨਸਾਫ ਮਿਲ ਸਕਦਾ ਹੈ।

ਸਪੀਕਰ ਸਾਹਿਬ, ਬਜਟ ਦੇ ਵਿਚ ਸੜਕਾਂ ਬਾਰੇ ਵੀ ਗੱਲ ਹੋਈ ਹੈ। ਮੈਂ ਏਥੇ ਕਹਿਣਾ ਚਾਹੁੰਦੀ ਹਾਂ ਕਿ ਪਿਛਲੇ ਸਾਲ ਵਿੱਚ ਸੜਕਾਂ ਬਾਰੇ ਵੀ ਕੁਝ ਨਹੀਂ ਕੀਤਾ ਗਿਆ। ਸੜਕਾਂ ਦੇ ਸਵਾਲ ਉਤੇ ਅਸੀਂ ਵੀ ਕੋਸ਼ਿਸ਼ ਕੀਤੀ ਸੀ ਔਰ ਅਸੀਂ ਕਾਫ਼ੀ ਕੰਮ ਕੀਤਾ ਵੀ ਸੀ। ਗੁਰੂ ਤੇਗ ਬਹਾਦਰ ਮਾਰਗ ਬਣਾਉਣ ਦਾ ਸਾਡਾ ਸੁਪਨਾ ਸੀ। ਕੋਈ ਵੀ ਪਬਲਿਕ ਪਲੇਸ ਹਨ, ਉਨ੍ਹਾਂ ਨੂੰ ਪਹਿਲਾਂ ਪੱਕਿਆਂ ਕਰਨ ਲਈ ਧਿਆਨ ਦਿੱਤਾ ਜਾਵੇ। ਅੱਜ ਮੈਂ ਚਾਹੁੰਦੀ ਹਾਂ ਕਿ ਜੋ ਪੈਸਾ ਰੱਖਿਆ ਹੈ। ਪਹਿਲੇ 3-4 ਮਹੀਨੇ ਤਾਂ ਆਪਾਂ ਨੇ ਐਵੇਂ ਹੀ ਕੱਢ ਲਏ ਹਨ। ਪੀ. ਡਬਲਯੂ. ਡੀ. ਵਿਭਾਗ ਵਿੱਚ ਸੜਕਾਂ ਦਾ ਕੰਮ ਐਸਾ ਹੈ ਕਿ ਇਹ ਪੂਰਾ ਸਾਲ ਨਹੀਂ ਹੁੰਦਾ। ਜਾਂ ਤਾਂ ਇਹ ਗਰਮੀ ਵਿੱਚ ਹੁੰਦਾ ਹੈ ਜਦੋਂ ਕਿ ਲੁੱਕ ਪਿਘਲਦੀ ਹੈ ਅਤੇ ਜਾਂ ਫਿਰ ਰੇਨੀ ਸੀਜ਼ਨ ਤੋਂ ਬਾਅਦ ਹੁੰਦਾ ਹੈ ਜੇਕਰ ਰੇਨੀ ਸੀਜ਼ਨ ਦੌਰਾਨ ਕੀਤਾ ਗਿਆ ਤਾਂ ਸਾਰਾ ਕੰਮ ਬੇਕਾਰ ਜਾਂਦਾ ਹੈ, ਰੇਨੀ ਸੀਜ਼ਨ ਵਿਚ ਉਹ ਸਾਰਾ ਰੁੜ੍ਹ ਜਾਵੇਗਾ। ਮੈਂ ਕਹਿੰਦੀ ਹਾਂ ਕਿ ਪੈਸਾ ਪੰਜਾਬ ਦੀਆਂ ਸੜਕਾਂ ਉਤੇ, ਪੰਜਾਬ ਦੀਆਂ ਬੱਸਾਂ ਉਤੇ, ਪੰਜਾਬ ਦੇ ਲੋਕਾਂ ਉਤੇ, ਪੰਜਾਬ ਦੇ ਵਿਕਾਸ ਉਤੇ ਜਿਸ ਵਿਚ ਕਿ ਤਿੰਨ-ਤਿੰਨ ਕੰਪੋਨੈਂਟਾਂ ਤੇ ਕਾਂਗਰਸ ਸਰਕਾਰ ਨੇ ਸ਼ੁਰੂ ਕੀਤਾ ਸੀ ਉਨਤ ਗ੍ਰਾਮ ਸਕੀਮ ਜਿਸ ਨੂੰ ਤੁਸੀਂ ਤੋੜ ਕੇ ਚੰਗਾ ਕੀਤਾ ਹੈ, ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਪੰਜਾਬ ਆਪਣੇ ਪੈਰਾਂ ਤੇ ਖੜ੍ਹਾ ਹੋਵੇ, ਪੰਜਾਬ ਸੋਹਣਾ ਹੋਵੇ ਅਤੇ ਸਾਰੇ ਹਿੰਦੁਸਤਾਨ ਵਿਚੋਂ ਇਕ ਖੂਬਸੂਰਤ ਰਾਜ ਬਣੇ। ਤੁਸੀਂ ਤਾਂ ਇਸ ਨੂੰ ਕੈਲੀਫੋਰਨੀਆ ਬਣਾਉਣ ਦੀ ਗੱਲ ਕਰਦੇ ਹੋ ਪਰ ਮੈਂ ਕਹਿੰਦੀ ਹਾਂ ਕਿ ਇਸ ਨੂੰ ਪੰਜਾਬ ਹੀ ਰਹਿਣ ਦਿਉ। ਸਾਰੀਆਂ ਸਕੀਮਾਂ ਵਿਚ ਸੁਧਾਰ ਲਿਆ ਕੇ, ਪ੍ਰਾਇਮਰੀ ਸਕੂਲਾਂ ਵਿਚ

ਸੁਧਾਰ ਲਿਆ ਕੇ, ਹੈਲਥ ਮਹਿਕਮੇ ਵਿਚ ਮੋਬਾਈਲ ਵੈਨਾਂ ਦੇ ਕੇ, ਡੰਗਰਾਂ ਦੇ ਹਸਪਤਾਲਾਂ ਦੀ ਥਾਂ ਵੀ ਮੋਬਾਈਲ ਵੈਨਾਂ ਦਿੱਤੀਆਂ ਜਾਣ ਕਿਉਂਜੋ ਇਹ ਤਾਂ ਹਰ ਥਾਂ ਬਣਾਏ ਨਹੀਂ ਜਾ ਸਕਦੇ । ਮੋਟੀਆਂ ਮੋਟੀਆਂ ਗੱਲਾਂ ਹੀ ਮੈਂ ਕਰ ਸਕੀ ਹਾਂ । ਜੇਕਰ ਸਾਨੂੰ ਹੋਰ ਸਮਾਂ ਮਿਲਦਾ ਤਾਂ ਅਸੀਂ ਪੜ੍ਹ ਕੇ ਹੋਰ ਵੀ ਹੈਲਪਫੁੱਲ ਸੁਝਾਓ ਦਿੰਦੇ । ਪਰ ਤੁਰੇ ਤੁਰੇ ਜਾਂਦਿਆਂ ਹੀ ਇਨ੍ਹਾਂ ਗੱਲਾਂ ਨੂੰ ਆਪਣੇ ਵੱਲੋਂ ਕਹਿ ਕੇ ਜਗ੍ਹਾ ਲੈਂਦੀ ਹਾਂ । ਹੋਰ ਮੈਂਬਰਾਂ ਨੇ ਵੀ ਬੋਲਣਾ ਹੈ । ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਗਿੱਦੜਬਾਹਾ) : ਮੁਅੱਜ਼ਜ਼ ਸਪੀਕਰ ਸਾਹਿਬ, ਮੈਂ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮਾਨਯੋਗ ਐਫ. ਐਮ. ਸਾਹਿਬ ਮੁਬਾਰਕਬਾਦ ਦੇ ਪਾਤਰ ਹਨ ਕਿ ਪਿਛਲੇ ਇਕ ਸਾਲ ਵਿਚ ਜੋ ਸੂਬੇ ਨੇ ਤਰੱਕੀ ਕੀਤੀ ਹੈ, ਮੈਂ ਸਮਝਦਾ ਹਾਂ ਕਿ ਸੂਬੇ ਦਾ ਅਵਾਮ ਇਸ ਵਾਸਤੇ ਮੁਬਾਰਕਬਾਦ ਦਾ ਹੱਕਦਾਰ ਹੈ । ਸਪੀਕਰ ਸਾਹਿਬ, ਮੈਂ ਐਫ. ਐਮ. ਸਾਹਿਬ ਦੇ ਉਸ ਜਜ਼ਬੇ ਨਾਲ ਬੜੀ ਹਮਦਰਦੀ ਰਖਦਾ ਹਾਂ ਜਿਹੜੇ ਕਹਿੰਦੇ ਹਨ ਕਿ ਅੱਜ ਦੇ ਸਮੇਂ ਦੀ ਲੋੜ ਹੈ ਅਤੇ ਉਹ ਲੋੜ ਹੈ ਕਿ ਜੋ ਮਰਕਜ਼ੀ ਸਰਕਾਰ ਹੈ ਉਹ ਸੂਬਿਆਂ ਨੂੰ ਵਧੇਰੇ ਅਖਤਿਆਰ ਦੇਵੇ, ਤਾਂ ਕਿ ਸੂਬੇ ਆਪਣੇ ਆਰਥਿਕ ਮਸਲਿਆਂ ਬਾਰੇ, ਆਪਣੇ ਵਿਕਾਸ ਦੇ ਕੰਮਾਂ ਪੂਰੀ ਪੂਰਨ ਤੌਰ ਤੇ ਧਿਆਨ ਦੇ ਸਕਣ । ਮੈਨੂੰ ਬੜਾ ਮਾਣ ਹੈ ਕਿ ਸ਼੍ਰੋਮਣੀ ਅਕਾਲੀ ਦਲ ਇਕ ਐਸੀ ਪਾਰਟੀ ਹੈ ਜਿਹੜੀ ਕਿ ਆਰਥਿਕ ਅਧਿਕਾਰਾਂ ਦੀ ਗੱਲ ਦੀ ਵਕਾਲਤ ਬੜੇ ਲੰਮੇ ਸਮੇਂ ਤੋਂ ਕਰਦੀ ਆ ਰਹੀ ਹੈ । ਸਪੀਕਰ ਸਾਹਿਬ, ਮੇਰਾ ਇਹ ਪੱਕਾ ਵਿਸ਼ਵਾਸ ਹੀ ਨਹੀਂ ਬਲਕਿ ਦ੍ਰਿੜ੍ਹ ਵਿਸ਼ਵਾਸ ਹੈ ਕਿ ਜੋ ਸਾਡੇ ਪੰਜਾਬ ਦੀ ਤਕਦੀਰ ਹੈ, ਪੰਜਾਬ ਦੀ ਕਿਸਮਤ ਹੈ, ਸਾਡੀ ਕਿਸਮਤ ਹੈ ਕਿ ਅਸੀਂ ਗਰੀਬ ਨਹੀਂ ਰਹਿਣਾ ਅਤੇ ਇਸ ਸੂਬੇ ਨੇ ਖੁਸ਼ਹਾਲ ਰਹਿਣਾ ਹੈ । ਜਿਸ ਤਰ੍ਹਾਂ ਅਸੀਂ ਪਿਛਲੇ ਸਾਲਾਂ ਦੇ ਵਿਚ ਅੱਤਵਾਦ ਦੇ ਖਿਲਾਫ ਜੰਗ ਜਿੱਤੀ ਹੈ ਉਹ ਦਿਨ ਦੂਰ ਨਹੀਂ ਜਦੋਂ ਅਸੀਂ ਗਰੀਬੀ, ਅਨਪੜ੍ਹਤਾ ਦੀ ਜਹਾਲਤ ਦੇ ਖਿਲਾਫ ਵੀ ਜੰਗ ਜਿੱਤਾਂਗੇ । (ਥੰਪਿੰਗ) ਪਿਛਲੇ ਕੁਝ ਸਮੇਂ ਸਰਕਾਰ ਦੇ ਕੰਮ ਦੇਖ ਕੇ ਮੇਰਾ ਇਹ ਵਿਸ਼ਵਾਸ ਹੈ ਕਿ ਜੋ ਪੰਜਾਬ ਨੇ ਪ੍ਰਵਾਜ਼ ਭਰੀ ਹੈ ਹਰ ਦਿਨ ਪਿਛਲੇ ਦਿਨ ਨਾਲੋਂ ਅੱਗੇ ਜਾ ਰਿਹਾ ਹੈ । ਮੈਨੂੰ ਇਕਬਾਲ ਸਾਹਿਬ ਦਾ ਇਕ ਸ਼ਿਅਰ ਯਾਦ ਆਉਂਦਾ ਹੈ :

"ਜ਼ਿਜ਼ਾ ਰਹੀ ਹੈ ਜ਼ਮਾਨੇ ਮੇਂ ਜ਼ਿੰਦਾ ਕੌਮੋਂ ਕਾ,

ਸੁਬਹਾ ਔਰ ਸ਼ਾਮ ਉਨਕੀ ਤਕਦੀਰ ਬਦਲਤੀ ਹੈ ।"

ਪੰਜਾਬ ਵਿਚ ਹਰ ਸਵੇਰਾ ਪਿਛਲੇ ਨਾਲੋਂ ਜ਼ਿਆਦਾ ਰੌਸ਼ਨੀ ਲਿਆਉਂਦਾ ਹੈ । ਸੂਬੇ ਦਾ ਜੋ ਬਜਟ ਹੈ ਉਹ ਮਜਮੂਈ ਤੌਰ ਤੇ ਸਾਰੇ ਸੂਬੇ ਨੂੰ ਅੱਗੇ ਵਧਾਉਣ ਦੀ ਕੋਸ਼ਿਸ਼ ਵਿਚ ਹੈ । ਖਾਸ ਗੱਲ ਇਸ ਬਜਟ ਵਿਚ ਇਹ ਵੇਖਣ ਵਾਲੀ ਹੈ ਕਿ ਸਭ ਤੋਂ ਵੱਡਾ ਹਿੱਸਾ ਇਸ ਬਜਟ ਦਾ ਅਰਥਾਤ 841 ਕਰੋੜ ਰੁਪਿਆ ਬਿਜਲੀ ਦੇ ਉਤਪਾਦਨ ਵਾਸਤੇ ਮਾਨਯੋਗ ਫਾਈਨਾਂਸ ਮਿਨਿਸਟਰ ਸਾਹਿਬ ਨੇ ਰਖਿਆ ਹੈ । 302 ਕਰੋੜ ਰੁਪਿਆ ਡਰੇਨੇਜ ਅਤੇ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਫਲੱਡ ਕੰਟਰੋਲ ਵਾਸਤੇ ਰੱਖਿਆ ਹੈ । 2,500 ਕਰੋੜ ਰੁਪਏ ਦੀ ਐਨੂਅਲ ਪਲਾਨ ਹੈ ਉਸ ਦਾ ਤਕਰੀਬਨ 45 ਹਿੱਸਾ ਬਿਜਲੀ ਅਤੇ ਪਾਣੀ ਵਾਸਤੇ ਰੱਖਿਆ ਹੈ ਕਿਉਂਕਿ ਇਹ ਸੂਬੇ ਦੀ ਬੁਨਿਆਦੀ ਜ਼ਰੂਰਤ ਹੈ । ਜੇ ਅੱਜ ਪੰਜਾਬ, ਹਿੰਦੁਸਤਾਨ ਦੇ ਦੂਜੇ ਸੂਬਿਆਂ ਨਾਲੋਂ ਜ਼ਿਆਦਾ ਖੁਸ਼ਹਾਲ ਹੈ ਤਾਂ ਇਸ ਖੁਸ਼ਹਾਲੀ ਦਾ ਰਾਜ ਜਿਹੜਾ ਹੈ ਉਹ ਪੰਜਾਬ ਦੇ ਦਿਲ ਦੀ ਧੜਕਣ ਹੈ ਔਰ ਇਸ ਦਿਲ ਦੀ ਧੜਕਣ ਬਿਜਲੀ ਹੈ । ਮੈਨੂੰ ਇਹ ਸਪੀਕਰ ਸਾਹਿਬ, ਬੜਾ ਮਾਣ ਹੈ ਕਿ ਮੈਂ ਹਿੰਦੁਸਤਾਨ ਦੀ ਉਸ ਬਹਾਦਰ ਸਰਕਾਰ ਦਾ ਹਿੱਸਾ ਹਾਂ ਜਿਸ ਨੇ ਪੰਜਾਬ ਦੇ ਕਿਸਾਨ ਨੂੰ ਮੁਫ਼ਤ ਬਿਜਲੀ ਅਤੇ ਪਾਣੀ ਦਿੱਤਾ ਹੈ । ਪੰਜਾਬ ਦੇ ਦਲਿਤ ਵੀਰਾਂ ਨੂੰ 30 ਯੂਨਿਟ ਤੱਕ ਬਿਜਲੀ ਫ੍ਰੀ ਦਿਤੀ ਹੈ । ਮੈਂ ਬੜੇ ਮਾਣ ਨਾਲ ਕਹਿ ਸਕਦਾ ਹਾਂ ਕਿ ਆਪਣੀ ਜ਼ਿੰਮੇਵਾਰੀ ਨੂੰ ਨਿਭਾਉਂਦੇ ਹੋਏ ਅਸੀਂ ਆਪਣੇ ਐਨੂਅਲ ਪਲਾਨ ਦਾ ਬਹੁਤ ਵੱਡਾ ਹਿੱਸਾ ਬਿਜਲੀ ਅਤੇ ਪਾਣੀ ਲਈ ਰਖਿਆ ਹੈ । ਪਿਛਲੇ ਸਾਲ ਵੀ ਅਸੀਂ ਤਕਰੀਬਨ 1,200 ਕਰੋੜ ਰੁਪਏ ਬਿਜਲੀ ਲਈ ਦਿੱਤੇ ਸੀ । ਇਸੇ ਤਰ੍ਹਾਂ ਰਣਜੀਤ ਸਾਗਰ ਡੈਮ ਜਿਹੜਾ ਕਿ 3,000 ਕਰੋੜ ਰੁਪਏ ਦੀ ਲਾਗਤ ਨਾਲ ਤਿਆਰ ਹੋਵੇਗਾ ਅਤੇ 600 ਮੈਗਾਵਾਟ ਬਿਜਲੀ ਪੰਜਾਬ ਨੂੰ ਫ਼ਰਾਹਮ ਕਰੇਗਾ । ਇਸੇ ਤਰ੍ਹਾਂ ਥਰਮਲ ਪਲਾਂਟ, ਲਹਿਰਾ ਮੁਹੱਬਤ, ਜ਼ਿਲ੍ਹਾ ਬਠਿੰਡਾ ਵਿਖੇ 420 ਮੈਗਾਵਾਟ ਬਿਜਲੀ ਪੈਦਾ ਹੋਣ ਲੱਗ ਪਈ ਹੈ । ਮੈਂ ਵਿੱਤ ਮੰਤਰੀ ਜੀ ਨੂੰ ਇਸ ਮੌਕੇ ਲਈ ਬਹੁਤ ਬਹੁਤ ਮੁਬਾਰਿਕਬਾਦ ਦਿੰਦਾ ਹਾਂ । ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿੱਚ ਜਿਹੜੀ ਸਰਕਾਰ ਰਹੀ ਹੈ, ਉਸਨੇ ਇਕ ਵੀ ਮੈਗਾਵਾਟ ਬਿਜਲੀ ਦਾ ਪੰਜਾਬ ਦੇ ਲੋਕਾਂ ਲਈ ਇਜ਼ਾਫ਼ਾ ਨਹੀਂ ਕੀਤਾ ਜਦਕਿ ਸਾਡੀ ਸਰਕਾਰ ਨੇ ਤਕਰੀਬਨ 1,000 ਮੈਗਾਵਾਟ ਬਿਜਲੀ ਪੰਜਾਬ ਦੇ ਲੋਕਾਂ ਨੂੰ ਹੋਰ ਮੁਹੱਈਆ ਕਰਵਾਈ ਹੈ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਗੋਇੰਦਵਾਲ ਸਾਹਿਬ ਵਿਖੇ ਜੋ ਥਰਮਲ ਪਲਾਂਟ ਸਰਕਾਰ ਸਥਾਪਿਤ ਕਰਨ ਲਈ ਜਾ ਰਹੀ ਹੈ, ਉਸਦੇ ਨਾਲ ਤਕਰੀਬਨ 500 ਮਗਾਵਾਟ ਬਿਜਲੀ ਹੋਰ ਪੰਜਾਬ ਦੇ ਲੋਕਾਂ ਨੂੰ ਮਿਲੇਗੀ । ਲਹਿਰਾ ਮੁਹੱਬਤ ਪਲਾਂਟ ਦਾ ਦੂਜਾ ਫੇਜ਼ ਵੀ ਛੇਤੀ ਹੀ ਸ਼ੁਰੂ ਕੀਤਾ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਪਿਛਲੇ ਸਾਲ 1,000 ਮੈਗਾਵਾਟ ਬਿਜਲੀ ਪੰਜਾਬ ਦੇ ਲੋਕਾਂ ਨੂੰ ਹੋਰ ਦੇ ਕੇ ਇਕ ਬਹੁਤ ਹੀ ਸ਼ਲਾਘਾਯੋਗ ਕੰਮ ਸਰਕਾਰ ਨੇ ਕੀਤਾ ਹੈ ਜਿਸ ਦੇ ਲਈ ਮੈਂ ਜਿਥੇ ਸਰਕਾਰ ਨੂੰ ਮੁਬਾਰਿਕਬਾਦ ਦਿੰਦਾ ਹਾਂ ਉਥੇ ਹੀ ਮੈਂ ਸਰਕਾਰ ਦੀ ਤਵੱਜੋਂ ਇਕ ਦੋ ਗੱਲਾਂ ਵੱਲ ਦਿਵਾਉਣਾ ਜ਼ਰੂਰੀ ਸਮਝਦਾ ਹਾਂ ਜਿਹੜੀਆਂ ਕਿ ਕਾਬਲੇ ਫ਼ਿਕਰ ਹਨ । ਸਭ ਤੋਂ ਪਹਿਲਾਂ, ਸਪੀਕਰ ਸਾਹਿਬ, 1984 ਤੋਂ ਲੈ ਕੇ ਅੱਜ ਤੱਕ ਤਕਰੀਬਨ ਤਿੰਨ ਲੱਖ ਅਰਜ਼ੀਆਂ ਨਵੇਂ ਟਿਊਬਵੈੱਲ ਕੁਨੈਕਸ਼ਨਾਂ ਲਈ ਬਿਜਲੀ ਬੋਰਡ ਕੋਲ ਪੈਂਡਿੰਗ ਪਈਆਂ ਹਨ ਕਿਉਂਕਿ ਇਹ ਜਿਹੜਾ ਬਿਜਲੀ ਬੋਰਡ ਹੈ, ਇਹ ਪੰਜਾਬ ਦਾ ਦਿਲ ਹੈ ਅਤੇ ਤਿੰਨ ਲੱਖ ਐਪਲੀਕੇਸ਼ਨਾਂ ਅਜੇ ਇਸ ਕੋਲ ਪੈਂਡਿੰਗ ਹਨ । ਜੇ ਹਰ ਸਾਲ 10,000 ਐਪਲੀਕੇਸ਼ਨਾਂ ਦਾ ਬੈਕ-ਲਾਗ ਪੂਰਾ ਕੀਤਾ ਜਾਵੇ ਤਾਂ ਇਸ ਮੰਤਵ ਲਈ 30 ਸਾਲ ਦਾ ਸਮਾਂ ਲਗਦਾ ਹੈ ਅਤੇ ਇਕ ਟਿਊਬਵੈੱਲ ਤੇ ਤਕਰੀਬਨ 30,000 ਰੁਪਏ ਖਰਚ ਆਉਂਦੇ ਹਨ । ਇਸ ਲਈ 30 ਹਜ਼ਾਰ ਕਰੋੜ ਰੁਪਏ ਪ੍ਰਤੀ ਸਾਲ ਦਾ ਖਰਚ ਆਵੇਗਾ । 30 ਸਾਲ ਦਾ ਸਮਾਂ ਲਗੇਗਾ ਅਤੇ 30 ਸਾਲ ਦਾ ਸਬਰ ਪੰਜਾਬ ਨੂੰ ਅੱਗੇ ਵਧਾਉਣ ਲਈ ਪੰਜਾਬ ਦੇ

ਵਿਕਾਸ ਲਈ ਨਹੀਂ ਕੀਤਾ ਜਾ ਸਕਦਾ। ਇਸ ਲਈ ਮੈਂ ਵਿੱਤ ਮੰਤਰੀ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਜਿਵੇਂ ਰਾਜਸਥਾਨ ਵਿੱਚ ਸਕੀਮ ਹੈ, ਕਿਸਾਨ ਤੋਂ ਥੋੜ੍ਹੇ ਬਹੁਤ ਪੈਸੇ ਜਮ੍ਹਾਂ ਕਰਵਾ ਕੇ ਕੁਨੈਕਸ਼ਨ ਦਿਤਾ ਜਾਂਦਾ ਹੈ ਜੇ ਇਥੇ ਵੀ ਇਸ ਤਰ੍ਹਾਂ ਦਾ ਕੋਈ ਉਪਰਾਲਾ ਕਰ ਲਈਏ ਤਾਂ ਚੰਗੀ ਗੱਲ ਹੋਵੇਗੀ। ਇਸ ਤੋਂ ਇਲਾਵਾ ਮੈਂ ਮੁੱਖ ਮੰਤਰੀ ਜੀ ਅਤੇ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਪੰਜਾਬ ਦੇ ਬਿਜਲੀ ਬੋਰਡ ਦੇ ਜੋ ਲਾਸਿਜ ਹਨ ਉਹ ਤਕਰੀਬਨ 30 ਤੋਂ 35% ਤੱਕ ਹਨ। ਇਸ ਦੇ ਵਿੱਚ 16 ਤੋਂ 18% ਤੱਕ ਦੇ ਲਾਸਿਜ਼ ਟੈਕਨੀਕਲੀ ਹੁੰਦੇ ਹਨ ਕਿਉਂਕਿ ਜਿਹੜੀਆਂ ਬਿਜਲੀ ਦੀਆਂ ਤਾਰਾਂ ਹਨ ਉਹ ਵੀ ਕਾਫ਼ੀ ਪੁਰਾਣੀਆਂ ਹਨ ਅਤੇ ਉਨ੍ਹਾਂ ਨੂੰ ਰੀਪਲੇਸ ਕਰਨ ਦੀ ਜ਼ਰੂਰਤ ਵੀ ਹੈ। ਮੈਂ ਸਮਝਦਾ ਹਾਂ ਕਿ ਕਈ ਸਰਕਲਾਂ ਵਿੱਚ ਲਾਸਿਜ਼ 40% ਵੀ ਹਨ। ਹੁਣ ਸਾਨੂੰ ਲੋੜ ਹੈ ਕਿ ਬਿਜਲੀ ਦੀ ਜੋ ਡਿਸਟਰੀਬਿਊਸ਼ਨ ਹੈ, ਇਹ ਪ੍ਰਾਈਵੇਟ ਹੱਥਾਂ ਵਿੱਚ ਦੇ ਦਈਏ। ਮੈਂ ਪਿਛਲੇ 4-5 ਸਾਲਾਂ ਤੋਂ ਇਸ ਹਾਊਸ ਵਿੱਚ ਆਪੋਜੀਸ਼ਨ ਦਾ ਵੀ ਐਮ. ਐਲ. ਏ. ਰਿਹਾ ਹਾਂ ਅਤੇ ਹੁਣ ਰੂਲਿੰਗ ਪਾਰਟੀ ਦਾ ਵੀ ਐਮ. ਐਲ. ਏ. ਹਾਂ। ਮੈਂ ਦੇਖਿਆ ਹੈ ਕਿ ਜਦੋਂ ਵੀ ਪ੍ਰਾਈਵੇਟਾਈਜੇਸ਼ਨ ਦੀ ਗੱਲ ਹੁੰਦੀ ਹੈ ਤਾਂ ਅਫਸਰ ਟੇਢੀ ਅੱਖ ਨਾਲ ਵੇਖਣਾ ਸ਼ੁਰੂ ਕਰ ਦਿੰਦੇ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਦੂਸਰੇ ਕਿਸੇ ਵੀ ਸੂਬੇ ਨਾਲੋਂ ਘੱਟ ਨਹੀਂ ਹੈ ਪਰ ਬਿਜਲੀ ਦੇ ਡਿਸਟਰੀਬਿਊਸ਼ਨ ਸਿਸਟਮ ਵਿੱਚ ਬਹੁਤ ਵੱਡੀ ਘਾਟ ਨਜ਼ਰ ਆਉਂਦੀ ਹੈ ਕਿਉਂਕਿ ਇਹ ਸਾਂਝੀਆਂ ਚੀਜ਼ਾਂ ਹੁੰਦੀਆਂ ਹਨ। ਇਸ ਲਈ ਇਨ੍ਹਾਂ ਦਾ ਜ਼ਰੂਰ ਖਿਆਲ ਕਰਨਾ ਚਾਹੀਦਾ ਹੈ। ਦੂਸਰੀ ਗੱਲ, ਸਪੀਕਰ ਸਾਹਿਬ, ਮੈਂ ਬਿਜਲੀ ਮਹਿਕਮੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਬਿਜਲੀ ਬੋਰਡ ਵਿੱਚ ਹਿੰਦੁਸਤਾਨ ਦੇ ਹਰ ਬਿਜਲੀ ਬੋਰਡ ਨਾਲੋਂ ਜਿਹੜੇ ਮੁਲਾਜ਼ਮ ਹਨ, ਉਹ ਤਕਰੀਬਨ ਜ਼ਿਆਦਾ ਹਨ। ਪੰਜਾਬ ਦਾ ਜਿਹੜਾ ਸ਼ੇਅਰ ਹੈ ਬਿਜਲੀ ਦੀ ਐਡਮਨਿਸਟਰੇਸ਼ਨ ਦਾ ਉਹ 18.75 ਹੈ ਜਦੋਂ ਕਿ ਦੂਸਰੇ ਸੂਬਿਆਂ ਜਿਵੇਂ ਗੁਜਰਾਤ ਵਿੱਚ 8 ਅਤੇ ਆਂਧਰਾ ਪ੍ਰਦੇਸ਼ ਵਿੱਚ 7 ਹੈ। ਇਸ ਤੋਂ ਇਲਾਵਾ 10 ਲੱਖ ਮੈਗਾਵਾਟ ਬਿਜਲੀ ਪੈਦਾ ਕਰਨ ਵਾਸਤੇ ਪੰਜਾਬ ਦੇ ਮੁਲਾਜ਼ਮਾਂ ਦਾ ਪ੍ਰਤੀਸ਼ਤ 4.4 ਅਤੇ ਗੁਜਰਾਤ ਦਾ 1.4 ਹੈ। ਇਸ ਤੋਂ ਇਲਾਵਾ ਹਜ਼ਾਰ ਕਨਜ਼ਿਊਮਰਜ਼ ਪਿੱਛੇ ਪ੍ਰਤੀਸ਼ਤ 16.4 ਪੰਜਾਬ ਅਤੇ ਗੁਜਰਾਤ ਕੋਲ 8 ਹੈ। ਇਸ ਤਰ੍ਹਾਂ ਅੱਧੋ ਅੱਧ ਦਾ ਫਰਕ ਹੈ। ਇਸ ਕਰਕੇ ਸਾਨੂੰ ਅੱਜ ਬੜੇ ਔਖੇ ਅਤੇ ਕੌੜੇ ਫੈਸਲੇ ਲੈਣੇ ਪੈਣੇ ਹਨ। ਜੇ ਅਸੀਂ ਇਕ ਪਾਸੇ ਮਾਣ ਕਰਦੇ ਹਾਂ ਕਿ ਅਸੀਂ ਕਿਸਾਨਾਂ ਨੂੰ ਮੁਫਤ ਬਿਜਲੀ ਦਿੱਤੀ ਹੈ ਉਥੇ ਸਾਨੂੰ ਚਾਹੀਦਾ ਹੈ ਕਿ ਅਸੀਂ ਬਿਜਲੀ ਬੋਰਡ ਨੂੰ ਜਿਹੜਾ ਕਿ ਪੰਜਾਬ ਦਾ ਦਿਲ ਹੈ, ਉਸ ਨੂੰ ਨਮੂਨੇ ਦਾ ਬੋਰਡ ਬਣਾਇਆ ਜਾਵੇ ਜਿਸ ਤੇ ਸਾਰੇ ਪੰਜਾਬ ਨੂੰ ਫ਼ਖਰ ਹੋਵੇ ਔਰ ਸਾਰਾ ਹਿੰਦੁਸਤਾਨ ਇਸ ਨੂੰ ਦੇਖੇ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਇਕ ਬੜਾ ਅਹਿਮ ਮਸਲਾ ਵਾਸ਼ਰੀ ਦਾ ਹੈ। ਜਦੋਂ ਕੋਲਾ ਖਾਣ ਵਿਚੋਂ ਆਉਂਦਾ ਹੈ ਅਤੇ ਗੱਡੀਆਂ ਤੇ ਲੋਡ ਹੁੰਦਾ ਹੈ ਤਾਂ ਬਹੁਤ ਸਾਰਾ ਕੂੜਾ ਔਰ ਸਵਾਹ ਵਿੱਚ ਆ ਜਾਂਦੀ ਹੈ। ਪੰਜਾਬ ਦੀ ਇਹ ਪਹਿਲੀ ਸਰਕਾਰ ਹੈ ਜਿਸ ਨੂੰ ਮੈਂ ਵਧਾਈ ਦੇਣੀ ਚਾਹੁੰਦਾ ਹਾਂ ਜਿਸ ਨੇ ਇਹ ਕਿ ਤਜਵੀਜ਼ ਰੱਖੀ ਹੈ ਕਿ ਜਦੋਂ ਕੋਲਾ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਖਾਣ ਵਿਚੋਂ ਆਵੇ, ਉਹ ਸਾਫ ਹੋਵੇ । ਉਸ ਨੂੰ ਧੋਣਾ ਚਾਹੀਦਾ ਹੈ । ਇਸ ਨਾਲ ਅੱਛਾ ਕੋਲਾ ਪੰਜਾਬ ਵਿਚ ਆਵੇਗਾ । ਇਹ ਸਾਡੀ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਇਹ ਪਰਪੋਜ਼ਲ 4-5 ਸਾਲ ਕਮੇਟੀਆਂ ਵਿੱਚ ਹੀ ਨਾ ਲਟਕ ਕੇ ਰਹਿ ਜਾਵੇ ਬਲਕਿ ਛੇਤੀ ਤੋਂ ਛੇਤੀ ਸਾਡੇ ਪੰਜਾਬ ਵਿਚ ਇਹ ਲਾਗੂ ਹੋਵੇ । ਇਸ ਤਰ੍ਹਾਂ ਪੰਜਾਬ ਹਿੰਦੁਸਤਾਨ ਦਾ ਵਾਹਦ ਸੂਬਾ ਹੋਵੇਗਾ । ਮੈਨੂੰ ਗਾਲਿਬ ਦਾ ਇਕ ਸ਼ੇਅਰ ਯਾਦ ਹੈ ਉਹ ਜਦੋਂ ਕਹਿੰਦਾ ਹੈ :

"ਕਰਜ਼ ਕੀ ਪੀਤੇ थे ਮੈਂ, ਲੇਕਿਨ ਹਮ ਸਮਝਤੇ ਥੇ ਕਿ
ਰੰਗ ਲਾਏਗੀ ਇਕ ਦਿਨ ਹਮਾਰੀ ਫਾਕਾ ਮਸਤੀ ।"

ਸੋ, ਜੇ ਅਸੀਂ ਇਹ ਫੈਸਲਾ ਨਾ ਲਏ ਤਾਂ ਸਮਝ ਲਵੋ ਕਿ ਸਾਡਾ ਕੌਮ ਦਾ ਜਾਂ ਬਿਜਲੀ ਬੋਰਡ ਦਾ ਵੱਡਾ ਨੁਕਸਾਨ ਹੋ ਸਕਦਾ ਹੈ ।

ਸਪੀਕਰ ਸਾਹਿਬ, ਦੂਸਰਾ ਵੱਡਾ ਮਨਸੂਬਾ ਇਸ ਸਰਕਾਰ ਦਾ ਡਰੇਨਾਂ ਦੇ ਮੁਤੱਲਕ ਹੈ । ਪੰਜਾਬ ਅੱਜ ਜੋ ਹਿੰਦੁਸਤਾਨ ਦਾ ਪੇਟ ਪਾਲਦਾ ਹੈ ਤਾਂ ਉਸ ਦੀ ਬੜੀ ਵੱਡੀ ਵਜ੍ਹਾ ਇਹ ਹੈ ਕਿ ਪੰਜਾਬ ਵਿੱਚ ਡਰੇਨਾਂ ਅਤੇ ਨਹਿਰਾਂ ਦਾ ਜਾਲ ਵਿਛਿਆ ਹੋਇਆ ਹੈ । ਅੰਗਰੇਜ਼ਾਂ ਤੋਂ ਲੈ ਕੇ ਪਿਛਲੇ ਪੰਜਾਹ ਸਾਲਾਂ ਵਿਚ ਇਸ ਪੰਜਾਬ ਦੀ ਸਰਕਾਰ ਨੇ ਇਸ ਵਿਚ ਜੋ ਇਨਵੈਸਟਮੈਂਟ ਕੀਤੀ ਸੀ, ਉਹ ਰੰਗ ਲਿਆਈ ਹੈ । ਅੱਜ ਜ਼ਰਾਇਤ ਦੇ ਖੇਤਰ ਵਿਚ ਪੰਜਾਬ ਦੀ ਸਰਪ੍ਰਸਤੀ ਹੈ । ਪਰ ਮੈਨੂੰ ਇਕ ਗੱਲ ਦਾ ਫਿਕਰ ਹੈ ਕਿ ਪੰਜਾਬ ਵਿਚ ਪਿਛਲੇ ਲੰਮੇ ਸਮੇਂ ਤੋਂ ਇਕ ਭਿਆਨਕ ਬਿਮਾਰੀ ਲੱਗੀ ਹੋਈ ਹੈ । ਇਹ ਬਿਮਾਰੀ ਸੇਮ ਦੀ ਬਿਮਾਰੀ ਹੈ । ਮੇਰੀ ਸੂਰਤ ਤੋਂ ਪਹਿਲਾਂ ਇਹ ਬਿਮਾਰੀ ਅੰਮ੍ਰਿਤਸਰ ਤੋਂ ਸੰਗਰੂਰ ਅਤੇ ਪਟਿਆਲਾ ਤੋਂ ਹੁੰਦੀ ਹੋਈ ਜਨੂਬੀ-ਮਸ਼ਰਕੀ ਮੁਕਤਸਰ ਔਰ ਮਾਨਸਾ ਵਿਚ ਪਹੁੰਚ ਗਈ ਹੈ । ਸਪੀਕਰ ਸਾਹਿਬ, ਇਸ ਸੇਮ ਦੀ ਬਿਮਾਰੀ ਨੂੰ ਜਦ ਤੱਕ ਦੇਖਿਆ ਨਾ ਹੋਵੇ, ਇਸ ਦੇ ਮਾਰ ਪ੍ਰਭਾਵਾਂ ਦਾ ਅੰਦਾਜ਼ਾ ਨਹੀਂ ਲੱਗ ਸਕਦਾ ਕਿਉਂਕਿ ਕਾਗਜ਼ਾਂ ਵਿਚ ਪੜ੍ਹਦੇ ਹਾਂ, ਅੰਕੜੇ ਪੜ੍ਹਦੇ ਹਾਂ ਪਰ ਹਕੀਕਤ ਦੇਖ ਕੇ ਪਤਾ ਲਗਦੀ ਹੈ । ਮੈਂ ਆਪਣੇ ਕੰਨਾਂ ਨਾਲ ਉਨ੍ਹਾਂ ਬਜ਼ੁਰਗ ਮਾਵਾਂ ਦੀਆਂ ਚੀਖਾਂ ਸੁਣੀਆਂ ਹਨ, ਮੈਂ ਸਭ ਕੁਝ ਵੇਖਿਆ ਹੈ ਕਿ ਸੇਮ ਨੇ ਕਿੰਨਾ ਨੁਕਸਾਨ ਕੀਤਾ ਹੈ । ਸੇਮ ਦੇ ਇਲਾਕੇ ਵਿਚ ਪਸ਼ੂਆਂ ਵਾਸਤੇ ਤੂੜੀ ਜਾਂ ਹਾਰਾ ਤੱਕ ਨਹੀਂ ਦਿਖਦਾ । ਮੈਂ ਇਸ ਗੱਲ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਜਿਸ ਵੇਲੇ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਦੀ ਅਗਵਾਈ ਹੇਠ ਸ਼੍ਰੋਮਣੀ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਬਣੀ ਤਾਂ ਇਨ੍ਹਾਂ ਨੇ ਸਾਡੇ ਇਲਾਕੇ ਨੂੰ ਜਿਹੜਾ ਇਹ ਕੈਂਸਰ ਦਾ ਰੋਗ ਲੱਗਿਆ ਹੋਇਆ ਸੀ, ਉਸ ਦਿਨ ਤੋਂ ਹੀ ਦ੍ਰਿੜ ਨਿਸ਼ਚਾ ਕੀਤਾ ਸੀ ਕਿ ਅਸੀਂ ਸੇਮ ਨੂੰ ਪੰਜਾਬ ਦੀ ਧਰਤੀ ਤੋਂ ਦੂਰ ਕਰ ਦੇਣਾ ਹੈ । ਇਹ ਖੁਸ਼ੀ ਦੀ ਗੱਲ ਹੈ । ਮੇਰੇ ਇਲਾਕੇ ਗਿੱਦੜਬਾਹੇ ਵਿਚ 50 ਪਿੰਡ ਐਸੇ ਹਨ ਜਿਨ੍ਹਾਂ ਵਿੱਚੋਂ 35 ਪਿੰਡ ਜ਼ੇਰੇ ਸੇਮ ਹਨ ਅਤੇ ਜਿਥੇ ਪਾਣੀ ਦੋ ਫੁੱਟ ਧਰਤੀ ਤੋਂ ਉਪਰ ਖੜ੍ਹਾ ਹੁੰਦਾ ਸੀ, ਉਹ ਅੱਜ ਦੀ ਤਰੀਕ ਵਿੱਚ ਧਰਤੀ ਦੇ 6 ਫੁੱਟ ਥੱਲੇ ਤੱਕ ਚਲਿਆ ਗਿਆ ਹੈ । (ਥੇਪਿੰਗ) ਇਸ ਵਿੱਚ ਮੈਂ ਫਾਈਨਾਂਸ ਮਨਿਸਟਰ ਸਾਹਿਬ ਅਤੇ ਮਾਨਯੋਗ ਸੀ. ਐਮ. ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਜਿਹੜੀ ਅੱਠਵੀਂ ਪਲਾਨ ਸੀ, ਜਿਹੜੀ 1992 ਤੋਂ 1997 ਤੱਕ ਚੱਲੀ

ਤਕਰੀਬਨ ਪਿਛਲੀ ਸਰਕਾਰ ਦੇ ਪੂਰੇ ਦੌਰ ਵਿੱਚ ਚੱਲੀ. ਉਸ ਵਿੱਚ ਜੋ ਇਰੀਗੇਸ਼ਨ ਅਤੇ ਫਲੱਡ ਕੰਟਰੋਲ ਦਾ ਪੈਸਾ ਸੀ, ਉਹ ਤਕਰੀਬਨ ਸਾਢੇ ਛੇ ਹਜ਼ਾਰ ਕਰੋੜ ਸੀ। ਜਿਹੜੀ ਹੁਣ 1997 ਤੋਂ 2002 ਤੱਕ ਪਲਾਨ ਚੱਲਣੀ ਹੈ, ਉਸ ਵਿੱਚ 14,500 ਕਰੋੜ, ਤਕਰੀਬਨ ਢਾਈ ਗੁਣਾ ਜ਼ਿਆਦਾ ਪੈਸਾ ਇਸ ਸਕੀਮ ਦੇ ਅਧੀਨ ਇਰੀਗੇਸ਼ਨ ਅਤੇ ਫਲੱਡ ਕੰਟਰੋਲ ਵਿੱਚ ਰੱਖਿਆ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਹੜਾ ਸਿਰਫ ਫਲੱਡ ਕੰਟਰੋਲ ਦਾ ਪੈਸਾ ਰੱਖਿਆ ਸੀ, ਉਹ ਪਿਛਲੀ ਪਲਾਨ ਦੇ ਵਿੱਚ 117 ਕਰੋੜ ਰੁਪਿਆ ਸੀ ਲੇਕਿਨ ਇਸ ਪਲਾਨ ਦੇ ਵਿੱਚ 509 ਕਰੋੜ, ਤਕਰੀਬਨ ਪੰਜ ਗੁਣਾ ਜ਼ਿਆਦਾ ਇਸ ਸਰਕਾਰ ਨੇ ਰੱਖਿਆ ਹੈ। (ਥੰਪਿੰਗ) ਜਿਹੜਾ ਪਿਛਲੇ 25 ਸਾਲਾਂ ਵਿੱਚ ਟੋਟਲ ਇਰੀਗੇਸ਼ਨ ਅਤੇ ਫਲੱਡ ਕੰਟਰੋਲ ਤੇ ਖਰਚ ਹੋਇਆ ਹੈ, ਉਹ 14 ਕਰੋੜ ਰੁਪਿਆ ਹੈ ਔਰ ਅਗਲੇ ਪੰਜ ਸਾਲਾਂ ਵਿੱਚ ਇਹ 16 ਸੌ ਕਰੋੜ ਰੁਪਏ ਰੱਖੇ ਹਨ। ਜੋ ਕੰਮ ਪਿਛਲੇ 25 ਸਾਲਾਂ ਵਿੱਚ ਹੋਇਆ ਹੈ, ਉਹ ਅਗਲੇ ਪੰਜ ਸਾਲਾਂ ਵਿੱਚ ਕਰਕੇ ਦਿਖਾਉਣਾ ਹੈ। ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿੱਚ 125 ਕਿਲੋਮੀਟਰ ਨਵੇਂ ਸੇਮ ਨਾਲੇ ਪੁੱਟੇ ਗਏ ਸਨ ਲੇਕਿਨ ਸਿਰਫ ਪਿਛਲੇ ਸਾਲ 275 ਕਿਲੋਮੀਟਰ ਨਵੇਂ ਸੇਮ ਨਾਲੇ ਪੰਜਾਬ ਵਿੱਚ ਨਿਕਲੇ ਹਨ। ਮੈਂ ਇਸ ਦੀ ਵਧਾਈ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੂੰ ਦੇਣੀ ਚਾਹੁੰਦਾ ਹਾਂ।

ਸਪੀਕਰ ਸਾਹਿਬ, ਇਕ ਗੌਰਮਿੰਟ ਆਫ਼ ਇੰਡੀਆ ਦੀ ਕਮਾਂਡ ਏਰੀਆ ਡਿਵੈਲਪ-ਮੈਂਟ ਸਕੀਮ ਹੈ। ਮੈਂ ਸਮਝਦਾ ਹਾਂ ਕਿ ਉਸ ਦੇ ਵਿੱਚ ਪਹਿਲੀ ਵਾਰ ਪੰਜਾਬ ਨੂੰ, ਉਸ ਕਮਾਂਡ ਏਰੀਆ ਡਿਵੈਲਪਮੈਂਟ ਸਕੀਮ ਵਿੱਚ ਸ਼ਾਮਿਲ ਕੀਤਾ ਗਿਆ ਹੈ। ਇਸ ਸਕੀਮ ਵਿੱਚ 270 ਕਰੋੜ ਰੁਪਿਆ ਹੈ ਜਿਸ ਵਿਚੋਂ 134 ਕਰੋੜ ਬਠਿੰਡਾ ਬਰਾਂਚ ਲਈ ਅਤੇ 134 ਕਰੋੜ ਰੁਪਿਆ ਸਰਹੰਦ ਫੀਡਰ ਲਈ ਪੰਜਾਬ ਨੂੰ ਮੁਹੱਈਆ ਕੀਤਾ ਜਾਵੇਗਾ। ਇਹ ਵੀ ਮੈਂ ਸਮਝਦਾ ਹਾਂ ਕਿ ਸਲਾਘਾਯੋਗ ਗੱਲ ਹੈ।

ਸਪੀਕਰ ਸਾਹਿਬ, ਦੂਸਰੇ ਪਾਸੇ ਜੋ ਪੰਜਾਬ ਦਾ ਇਰੀਗੇਸ਼ਨ ਸਿਸਟਮ ਹੈ, ਉਹ ਹੁਣ ਤਕਰੀਬਨ 150 ਸਾਲ ਪੁਰਾਣਾ ਹੋ ਚੁੱਕਾ ਹੈ। ਮੈਂ ਸਮਝਦਾ ਹਾਂ ਕਿ ਸਾਡੇ ਜਿਹੜੇ ਪੰਜਾਬ ਦੇ ਇਰੀਗੇਸ਼ਨ ਬਰਾਂਚ ਦੇ ਇੰਜੀਨੀਅਰ ਹਨ, ਉਹ ਮੁਬਾਰਕਬਾਦ ਦੇ ਹੱਕਦਾਰ ਹਨ। ਉਨ੍ਹਾਂ ਦੇ ਬੜੇ ਗਾੜ੍ਹੇ ਪਸੀਨੇ ਨਾਲ ਇਹ ਇਰੀਗੇਸ਼ਨ ਸਿਸਟਮ ਚਲਦਾ ਹੈ ਕਿਉਂਕਿ 150 ਸਾਲ ਪੁਰਾਣਾ ਹੋਣ ਦੇ ਬਾਵਜੂਦ ਵੀ ਇਹ ਉਨ੍ਹਾਂ ਦਾ ਤਜਰਬਾ ਹੈ, ਉਨ੍ਹਾਂ ਦੀ ਕਾਬਲੀਅਤ ਹੈ ਕਿ ਉਹ ਇਸ ਸਿਸਟਮ ਨੂੰ ਅੱਜ ਵੀ ਚਲਾ ਰਹੇ ਹਨ। ਸਪੀਕਰ ਸਾਹਿਬ, ਜਿਨਾਂ ਵੀ ਤਮਾਮ ਇਰੀਗੇਸ਼ਨ ਸਿਸਟਮ ਹੈ, ਉਸ ਵਿੱਚ ਹੈਡਵਰਕਸ ਤੇ ਗੇਟ ਲੱਗੇ ਹੁੰਦੇ ਹਨ। ਪਿਛਲੇ ਪੰਜ ਸਾਲਾਂ ਵਿੱਚ, ਪੁਰਾਣੀ ਸਰਕਾਰ ਦੇ ਸਮੇਂ ਵਿੱਚ ਇਨ੍ਹਾਂ ਨੇ 113 ਨਵੇਂ ਗੇਟ ਜਿਹੜੇ ਹੈਡ ਵਰਕਸ ਕੰਟਰੋਲ ਕਰਦੇ ਸਨ, ਲਗਾਏ ਔਰ ਪਿਛਲੇ ਇਕ ਸਾਲ ਵਿਚ 140 ਨਵੇਂ ਗੇਟ ਲਾ ਦਿੱਤੇ ਹਨ ਔਰ ਤਕਰੀਬਨ 40 ਹੋਰ ਪੰਜਾਬ ਦੇ ਵਿਚ ਰਹਿ ਗਏ ਹਨ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜਿਹੜਾ ਜਨੂਬੀ ਮਗ਼ਰਬੀ ਏਰੀਆ ਪੰਜਾਬ ਦਾ ਹੈ, ਇਸ ਦੇ ਵਿੱਚ ਹੁਣ ਕਪਾਹ ਜਾਂ ਨਰਮੇ ਦੀ ਫ਼ਸਲ ਦਿਨੋ-ਦਿਨ ਘਟ ਰਹੀ ਹੈ।

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਇਹ ਪਿਛਲੀ ਵਾਹਿਦ ਸਰਕਾਰ ਹੈ, ਜਿਸ ਨੇ ਆਊਟਲੈਟ ਜਾਂ ਨਵੇਂ ਇਮਦਾਦੀ ਨਾਲੇ ਦੇਣ ਦੀ ਨਵੀਂ ਪਾਲਿਸੀ ਦਿੱਤੀ। ਪਿਛਲੀ ਸਰਕਾਰ ਵੇਲੇ ਜਿਸ ਨੂੰ ਸੂਟਸ ਵੀ ਕਹਿੰਦੇ ਹਨ, ਇਸ ਤੇ ਟੋਟਲ ਬੈਨ ਹੁੰਦਾ ਸੀ। ਲਿਫਟ ਇਰੀਗੇਸ਼ਨ ਸਕੀਮ ਜ਼ਿਲ੍ਹਾ ਮਾਨਸਾ ਵਿੱਚ ਪਿਛਲੇ ਸਾਲਾਂ ਤੋਂ ਚਲੀ ਹੋਈ ਹੈ, ਉਹ ਕੰਪਲੀਟ ਨਹੀਂ ਹੋਈ ਹੈ। ਇਸ ਸਾਲ ਦੇ ਦੌਰਾਨ ਇਹ ਚਾਲੂ ਹੋਏਗੀ ਅੌਰ ਛੇ ਹਜ਼ਾਰ ਰਕਬਾ ਇਸ ਨਾਲ ਭਰੇਗਾ। ਨਿਊ ਚੌਤਰਾ ਮਾਈਨਰ ਤੇ ਸਵਾ ਚਾਰ ਕਰੋੜ ਰੁਪਏ ਨਾਲ ਕੰਮ ਚੱਲ ਰਿਹਾ ਹੈ। ਮੈਂ ਸਰਕਾਰ ਨੂੰ ਇਸ ਦੀ ਵਧਾਈ ਦਿੰਦਾ ਹਾਂ। ਇਸ ਤੋਂ ਇਲਾਵਾ ਨਵੀਆਂ ਨਹਿਰਾਂ ਤੇ ਜਿਵੇਂ ਗੁਰੂਸਰ, ਵੜ੍ਹਹੀ ਮਾਈਨਰ ਅਤੇ ਗੁਰਦਾਸਪੁਰ, ਅੰਮ੍ਰਿਤਸਰ, ਫਿਰੋਜ਼ਪੁਰ ਤੇ ਬਠਿੰਡਾ ਜ਼ਿਲ੍ਹਿਆਂ ਦੀਆਂ ਮਾਈਨਰਾਂ ਤੇ ਵੀ ਕੰਮ ਚੱਲ ਰਿਹਾ ਹੈ। ਮੈਂ ਇਸ ਗੱਲ ਦੀ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ।

ਦੂਸਰੇ ਪਾਸੇ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਦੋਂ ਵੀ ਕੋਈ ਬਜਟ ਬਣਦਾ ਹੈ, ਉਸ ਬਜਟ ਵਿੱਚ ਜੇ ਕੋਈ ਪੈਸੇ ਦੀ ਕਮੀ ਰਹਿ ਜਾਵੇ ਤਾਂ ਉਸ ਪੈਸੇ ਦੀ ਸਭ ਤੋਂ ਪਹਿਲਾਂ ਜੇ ਕੋਈ ਚੀਜ਼ ਸ਼ਿਕਾਰ ਹੁੰਦੀ ਹੈ ਤਾਂ ਉਹ ਹੁੰਦੀ ਹੈ ਕੈਨਾਲ ਦੀ ਮੈਨਟੀਨੈਂਸ। ਪਿਛਲੇ 40-50 ਸਾਲਾਂ ਵਿੱਚ ਸਰਕਾਰਾਂ ਦਾ ਇਹ ਰਵੱਈਆ ਰਿਹਾ ਹੈ ਕਿ ਜਿਵੇਂ ਵੀ ਨਹਿਰਾਂ ਚਲਦੀਆਂ ਉਹ ਨਪ-ਘੱਟ ਕੇ ਉਵੇਂ ਹੀ ਚਲਾਈ ਜਾਈਏ, ਕੋਈ ਮੈਨਟੀ-ਨੈਂਸ ਨਾ ਕਰੀਏ। ਸਪੀਕਰ ਸਾਹਿਬ, ਵਰਲਡ ਬੈਂਕ ਦੀ 1996-97 ਦੀ ਰਿਪੋਰਟ ਹੈ ਕਿ ਹਰੇਕ ਹੈਕਟੇਅਰ ਤੇ 306 ਰੁਪਏ ਪ੍ਰਤੀ ਹੈਕਟੇਅਰ ਦੇ ਹਿਸਾਬ ਨਾਲ ਕੈਨਾਲ ਦੀ ਮੈਨਟੀਨੈਂਸ ਸਰਕਾਰ ਨੂੰ ਦੇਣੀ ਚਾਹੀਦੀ ਹੈ। ਤਕਰੀਬਨ 95 ਕਰੋੜ ਰੁਪਿਆ ਇਹ ਦੇਣਾ ਚਾਹੀਦਾ ਹੈ ਪਰ ਕਿਉਂਕਿ ਪਿਛਲੇ ਕਾਫੀ ਅਰਸੇ ਤੋਂ ਇਹ ਪੈਸੇ ਨਹੀਂ ਦਿੱਤੇ ਗਏ ਤਾਂ ਇਸ ਸੁਸਤੀ ਦਾ ਬਿਲ ਅੱਜ ਸਾਡੇ ਸਾਰਿਆਂ ਦੇ ਸਾਹਮਣੇ ਹੈ। ਪਰ ਮੈਂ ਮਾਨਯੋਗ ਮੁੱਖ ਮੰਤਰੀ ਅੌਰ ਵਿੱਤ ਮੰਤਰੀ ਜੀ ਨੂੰ ਜਿਨ੍ਹਾਂ ਨੇ ਤਿੰਨ ਨਵੀਆਂ ਸਕੀਮਾਂ ਜਿਨ੍ਹਾਂ ਵਿਚ ਸਭ ਤੋਂ ਪਹਿਲੀ ਸਕੀਮ ਐਕਸੈਲੀਰੇਟਿਡ ਇਰੀਗੇਸ਼ਨ ਬੈਨੀਫਿਟ ਪ੍ਰੋਗਰਾਮ, ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ, ਇਸ ਦੇ ਵਿਚ 148 ਕਰੋੜ ਰੁਪਏ ਨਾਲ ਪੰਜਾਬ ਦੇ ਜਿੰਨੇ ਨਹਿਰਾਂ, ਰਜਵਾਹੇ ਜਾਂ ਖਾਲੇ ਹਨ ਉਨ੍ਹਾਂ ਨੂੰ ਰਿਹੈਬਲੀਟੇਟ ਕਰਕੇ ਜਾਂ ਜਿਥੇ ਜਿਥੇ ਉਹ ਕਮਜ਼ੋਰ ਹਨ ਉਹ ਠੀਕ ਕਰਕੇ ਉਨ੍ਹਾਂ ਦੇ ਉਤੇ ਕੰਮ ਚਾਲੂ ਕੀਤਾ ਜਾਵੇਗਾ। ਦੂਸਰੀ ਸਕੀਮ, ਵਰਲਡ ਬੈਂਕ ਦੀ ਹੈ ਇਹ ਗੌਰਮਿੰਟ ਆਫ ਇੰਡੀਆ ਦੇ ਕੋਲ ਹੈ, 210 ਕਰੋੜ ਰੁਪਏ ਦੀ, ਪੰਜਾਬ ਦੀਆਂ ਜਿੰਨੀਆਂ ਨਹਿਰਾਂ, ਰਜਵਾਹੇ ਹਨ ਉਨ੍ਹਾਂ ਵਿੱਚ ਅਸੀਂ 20 ਫੀਸਦੀ ਹੋਰ ਪਾਣੀ ਦਾ ਇਜ਼ਾਫਾ ਕਰਨਾ ਹੈ। ਜੇਕਰ ਅਸੀਂ ਇਹ ਦੋ ਸਕੀਮਾਂ ਅਗਲੇ ਦੋ-ਢਾਈ ਸਾਲਾਂ ਦੇ ਵਿੱਚ ਪੂਰੀਆਂ ਕਰ ਲੈਂਦੇ ਹਾਂ ਤਾਂ ਪੰਜਾਬ ਦਾ ਜੋ ਇਹ ਤਾਜ ਹੈ ਕਿ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਤਾਂ 100 ਸਾਲ ਤੱਕ ਸਾਰੇ ਹਿੰਦੁਸਤਾਨ ਦੇ ਵਿੱਚ ਹੋਰ ਕੋਈ ਵੀ ਸੂਬਾ ਪੰਜਾਬ ਦੇ ਨੇੜੇ ਤੇੜੇ ਨਹੀਂ ਲੱਗ ਸਕਦਾ। ਸੋ, ਮੈਂ ਫਾਈ-ਨਾਂਸ ਮਨਿਸਟਰ ਸਾਹਿਬ ਨਾਲ ਸਹਿਮਤ ਵੀ ਹਾਂ ਅਤੇ ਹੋਰ ਜ਼ੋਰ ਦੇ ਕੇ ਕਹਿਣਾ ਚਾਹੁੰਦਾ ਹਾਂ ਕਿਉਂਕਿ ਅਗਲੇ ਸਾਲ ਤੱਕ ਮੈਂ ਸਮਝਦਾ ਹਾਂ ਕਿ ਰਣਜੀਤ ਸਾਗਰ ਡੈਮ ਜਿਸ ਦੇ ਲਈ ਹਰ ਸਾਲ 300-400 ਕਰੋੜ ਰੁਪਿਆ ਲਗਦਾ ਹੈ ਉਹ ਵੀ

ਪ੍ਰਮਾਤਮਾ ਦੇ ਆਸ਼ੀਰਵਾਦ ਦੇ ਨਾਲ ਪੂਰਾ ਹੋ ਜਾਵੇਗਾ ਉਸ ਤੋਂ ਬਾਅਦ ਇਹ ਪੈਸੇ ਇਰੀਗੇਸ਼ਨ ਦੇ ਵਾਸਤੇ ਰੱਖੇ ਜਾਣ । ਸਪੀਕਰ ਸਾਹਿਬ, ਜਦੋਂ ਵੀ ਵਿੱਚ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਪੰਜਾਬ ਦੇ ਲੋਕਾਂ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ ਉਦੋਂ ਤਾਂ ਹੀ ਇਨ੍ਹਾਂ ਸਰਕਾਰਾਂ ਨੇ ਆਪਣੇ ਖਜ਼ਾਨਿਆਂ ਦਾ ਮੂੰਹ ਪੰਜਾਬ ਦੇ ਪੇਂਡੂ ਵਿਕਾਸ ਵੱਲ ਮੋੜਿਆ ਹੈ । ਮੈਂ ਕਹਿ ਸਕਦਾ ਹਾਂ ਕਿ ਪਿਛਲੀ ਪਲੈਨ ਦੇ ਵਿਚ ਪਿਛਲੀ ਸਰਕਾਰ ਨੇ ਪੰਜਾਂ ਸਾਲਾਂ ਵਿੱਚ 990 ਕਰੋੜ ਰੁਪਿਆ ਪੇਂਡੂ ਵਿਕਾਸ ਲਈ ਰੱਖਿਆ ਸੀ ਜਦ ਕਿ ਸਾਡੀ ਸਰਕਾਰ ਨੇ 418 ਕਰੋੜ ਰੁਪਿਆ ਇਕ ਸਾਲ ਪੇਂਡੂ ਵਿਕਾਸ ਲਈ ਰੱਖਿਆ ਹੈ । (ਥੰਪਿੰਗ)

ਸਪੀਕਰ ਸਾਹਿਬ, ਉਨਤ ਗ੍ਰਾਮ ਸਕੀਮ ਜਿਹੜੀ ਕਿ ਕਾਫੀ ਲੰਮੇ ਅਰਸੇ ਤੋਂ ਚਲ ਰਹੀ ਸੀ ਅਸੀਂ ਵੇਖਿਆ ਸੀ ਕਿ ਇਸ ਸਕੀਮ ਦੇ ਵਿੱਚ ਕਾਫੀ ਕਮੀਆਂ ਰਹਿ ਜਾਂਦੀਆਂ ਸਨ, ਇਹ ਕਮੀਆਂ ਇਸ ਵਜ੍ਹਾ ਦੇ ਨਾਲ ਰਹਿ ਜਾਂਦੀਆਂ ਸਨ ਕਿਉਂਕਿ ਸਾਡੇ ਕੋਲ ਪੈਸੇ ਨਹੀਂ ਸਨ ਹੁੰਦੇ । ਉਨਤ ਗ੍ਰਾਮ ਸਕੀਮ ਦੇ ਤਹਿਤ ਕਦੇ ਪਿੰਡ ਦੇ ਲਈ ਦੋ ਲੱਖ ਜਾਂ ਤਿੰਨ ਲੱਖ ਰੁਪਿਆ ਚਲਿਆ ਗਿਆ ਜਾਂ ਫਿਰ 4 ਸਾਲਾਂ ਬਾਅਦ ਇਕ ਦੋ ਲੱਖ ਚਲਿਆ ਗਿਆ ਜਿਸ ਦੇ ਨਾਲ ਪਿੰਡ ਦਾ ਕਾਇਆਕਲਪ ਹੋਇਆ ਨਹੀਂ ਸੀ ਰਹਿੰਦਾ । ਪਿੰਡ ਦੀਆਂ ਗਲੀਆਂ, ਨਾਲੀਆਂ ਪੱਕੀਆਂ ਨਹੀਂ ਹੋ ਸਕਦੀਆਂ ਸਨ । ਮੈਂ ਮਾਨਯੋਗ ਵਿੱਤ ਮੰਤਰੀ ਜੀ ਦੀ ਇਸ ਸਕੀਮ ਦੇ ਨਾਲ ਸਹਿਮਤੀ ਪ੍ਰਗਟ ਕਰਨੀ ਚਾਹੁੰਦਾ ਹਾਂ ਜੋ ਸਭ ਤੋਂ ਵੱਡੀ ਤਰਜੀਹ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਪਿੰਡਾਂ ਦੇ ਗੰਦੇ ਪਾਣੀ ਦਾ ਨਿਕਾਸ ਚਾਹੇ ਉਹ ਕਿਸੇ ਸੀਵਰੇਜ ਰਾਹੀਂ, ਚਾਹੇ ਪਾਈਪ ਦੇ ਰਾਹੀਂ, ਚਾਹੇ ਛੱਪੜ ਦੇ ਵਿਚ ਸਿੱਟ ਕੇ ਜਾਂ ਫਿਰ ਛਰੋਨਾਂ ਦੇ ਵਿੱਚ ਸੁੱਟਿਆ ਜਾਵੇ, ਮੈਂ ਸਮਝਦਾ ਹਾਂ ਕਿ ਹੁਣ ਇਸ ਦੇ ਨਾਲ ਪਿੰਡ ਦੀ ਸੰਭਾਲ ਤੇ ਸਫਾਈ ਵਿਚ ਕਾਫੀ ਫਾਇਦਾ ਹੋ ਸਕਦਾ ਹੈ । ਕੱਚੀਆਂ ਗਲੀਆਂ ਵਿਚ ਇਹ ਪ੍ਰਾਬਲਮ ਹੋ ਸਕਦੀ ਹੈ ਪਰ ਜੇਕਰ ਪੱਕੀਆਂ ਗਲੀਆਂ ਤੇ ਵੀ ਪਾਣੀ ਖੜ੍ਹਾ ਹੋ ਜਾਵੇ ਤਾਂ ਇਸ ਦਾ ਬਹੁਤ ਵੱਡਾ ਅਸਰ ਪੈਂਦਾ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਇੱਕ ਨਵੀਂ ਸਕੀਮ ਰੱਖੀ ਹੈ ਕਿ ਚਾਹੇ ਕੋਈ ਲੋਕਲ ਲੋਕ ਹੋਣ ਜਾਂ ਐਨ. ਆਰ. ਆਈ. (ਬਾਹਰ ਦੇ) ਉਹ ਨਗਰ ਦੇ ਵਾਸਤੇ ਸਾਂਝੇ ਕੰਮ ਵਾਸਤੇ ਪੈਸੇ ਦੇਣਾ ਚਾਹੁੰਦੇ ਹਨ ਤਾਂ ਉਸ ਕੰਮ ਦੇ ਲਈ 25 ਫੀਸਦੀ ਸਰਕਾਰ ਦੇਵੇਗੀ ਅਤੇ ਜਿਹੜੀਆਂ ਪੰਚਾਇਤਾਂ 50 ਫੀਸਦੀ ਪੈਸੇ ਖਰਚ ਕਰਨਗੀਆਂ ਉਨ੍ਹਾਂ ਨੂੰ ਤਰਜੀਹ ਦਿੱਤੀ ਜਾਵੇਗੀ । ਮੈਂ ਇਸ ਗੱਲ ਨਾਲ ਸਹਿਮਤ ਹਾਂ ਤੇ ਵਧਾਈ ਦਿੰਦਾ ਹਾਂ ਕਿ ਜੋ 243 ਕਰੋੜ ਰੁਪਏ ਲਿੰਕ ਰੋਡਜ਼ ਅਤੇ ਜਿਹੜੀਆਂ ਦਿਹਾਤੀ ਸੜਕਾਂ ਹਨ ਉਨ੍ਹਾਂ ਵਾਸਤੇ ਇਸ ਸਾਲ ਰੱਖੇ ਗਏ ਹਨ, ਜਿਸ ਨਾਲ 2 ਹਜ਼ਾਰ ਕਿਲੋਮੀਟਰ ਸੜਕਾਂ ਨਵੀਆਂ ਬਣਨਗੀਆਂ । ਪੰਜਾਬ ਦੇ ਪੇਂਡੂ ਲਿੰਕ ਰੋਡਜ਼ ਦੇ ਆਲੇ-ਦੁਆਲੇ ਕਈ ਵਾਰ ਜੋ ਕਿਸਾਨ ਹਨ ਜਾਂ ਹੋਰ ਕੋਈ ਹਨ ਉਹ ਕਬਜ਼ਾ ਕਰ ਲੈਂਦੇ ਹਨ ਅਤੇ ਉਹ ਨਾਜਾਇਜ਼ ਕਬਜ਼ਾ ਕਰਦੇ ਹਨ ਜਿਸ ਦੇ ਨਾਲ ਟਰੈਫਿਕ ਦੇ ਵਿਚ ਬਹੁਤ ਦਿੱਕਤ ਆਉਂਦੀ ਹੈ । ਕਿਉਂਕਿ ਅਗਲੇ 20 ਸਾਲਾਂ ਦੇ ਵਿਚ ਆਵਾਜਾਈ ਦੀ ਹਾਲਤ ਜੋ ਹੋਵੇਗੀ ਉਹ ਅੱਜ ਤੋਂ ਬਹੁਤ ਵੱਖਰੀ ਹੋਵੇਗੀ । ਇਸ ਲਈ ਜੋ ਨਜਾਇਜ਼ ਕਬਜ਼ੇ ਹਨ ਉਨ੍ਹਾਂ ਨੂੰ ਛੁਡਵਾ ਕੇ ਜੋ ਸੜਕਾਂ ਹਨ ਉਨ੍ਹਾਂ ਨੂੰ ਹੋਰ ਕਿਰਤਸ਼ੀਲ ਬਣਾਇਆ ਜਾਵੇ ।

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਸਪੀਕਰ ਸਾਹਿਬ, It is a genius and deep understanding of the rural economy of Hon'ble Chief Minister ਅਤੇ ਉਨ੍ਹਾਂ ਦੇ ਸਾਥੀ ਜਿਨ੍ਹਾਂ ਨੇ ਇਸ ਸਾਲ ਦੇ ਬਜਟ ਵਿੱਚ ਸਭ ਤੋਂ ਵੱਧ ਤਰਜੀਹ ਡੇਅਰੀ ਫਾਰਮਿੰਗ ਨੂੰ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਜਿਵੇਂ ਅੱਜ ਤੋਂ 25 ਸਾਲ ਪਹਿਲਾਂ ਪੰਜਾਬ ਨੇ ਦੁਨੀਆਂ ਨੂੰ ਹੈਰਾਨ ਕਰ ਦਿੱਤਾ ਸੀ ਜਦੋਂ ਅਸੀਂ ਆਪਣੇ ਅੰਨਾਜ ਦਾ ਉਤਪਾਦਨ 200% ਵਧਾ ਦਿੱਤਾ ਸੀ ਮੈਂ ਇਨ੍ਹਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਅੱਜ ਉਹ ਵੇਲਾ ਹੈ ਜਦੋਂ ਅਸੀਂ ਡੇਅਰੀ ਫਾਰ-ਮਿੰਗ ਵਿੱਚ ਉਹੀ ਹੈਰਤ ਹਿੰਦੁਸਤਾਨ ਅਤੇ ਦੁਨੀਆਂ ਨੂੰ ਦਿਖਾਉਣੀ ਹੈ ਜਦੋਂ ਅਸੀਂ ਆਪਣੇ ਦੁੱਧ ਦਾ ਉਤਪਾਦਨ 200-300-400 ਫੀਸਦੀ ਵਧਾ ਦੇਣਾ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਡੇਅਰੀ ਫਾਰਮਿੰਗ ਐਗਰੀਕਲਚਰ ਦੀ ਖੱਬੀ ਬਾਂਹ ਹੁੰਦੀ ਹੈ ਅਤੇ ਦੂਸਰੇ ਮੁਲਕ ਭਾਵੇਂ ਨਿਊਜ਼ੀਲੈਂਡ ਲੈ ਲਓ, ਆਸਟਰੇਲੀਆ, ਡੈਨਮਾਰਕ, ਹਾਲੈਂਡ, ਅਰਜਨ-ਟਾਇਨਾ, ਜਿਨ੍ਹਾਂ ਦੀ ਖੁਸ਼ਹਾਲੀ ਦੀ ਬੁਨਿਆਦ ਡੇਅਰੀ ਫਾਰਮਿੰਗ ਤੇ ਲੱਗੀ ਹੋਈ ਹੈ। ਮੈਂ ਇਨ੍ਹਾਂ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਮਨਸੂਬਾ ਹੈ ਕਿ ਅੱਜ ਤੋਂ 25 ਸਾਲ ਪਹਿਲਾਂ ਜਿਹੜਾ ਗਰੀਨ ਰੈਵੋਲਿਊਸ਼ਨ ਪੰਜਾਬ ਵਿਚ ਆਇਆ ਸੀ, ਉਸ ਨੂੰ ਵਾਈਟ ਰੈਵੋਲਿਊਸ਼ਨ ਨਾਲ ਦੁਹਰਾਈਏ। ਮੈਂ ਸਮਝਦਾ ਹਾਂ ਕਿ ਇਸ ਨਾਲ ਇਸ ਪੰਜਾਬ ਖੇਤਰ ਵਿੱਚ ਇੱਕ ਨਵਾਂ ਰੌਸ਼ਨ ਸਵੇਰਾ ਆਉਣ ਵਾਲਾ ਹੈ। ਇਹ ਜਿਹੜਾ ਡੇਅਰੀ ਫਾਰਮਿੰਗ ਦਾ ਕੰਮ ਹੈ ਇਹ ਇਕੱਲੀਆਂ ਗਊਆਂ ਨਾਲ ਜਾਂ ਹੋਰਨਾਂ ਨਾਲ ਪੂਰਾ ਨਹੀਂ ਹੋ ਸਕਦਾ ਜਦੋਂ ਤੱਕ ਇਸ ਵਿੱਚ ਟਰੇਨਿੰਗ ਸੈਂਟਰ ਨਾ ਹੋਣ, ਜਦੋਂ ਤੱਕ ਵੈਟਨਰੀ ਕਵਰ ਨਾ ਹੋਵੇ, ਡਾਕਟਰੀ ਸਹੂਲਤ ਨਾ ਹੋਵੇ। ਇਨ੍ਹਾਂ ਪਸ਼ੂਆਂ-ਡੰਗਰਾਂ ਲਈ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਸਰਕਾਰ ਨੇ 7 ਜ਼ਿਲ੍ਹਿਆਂ ਵਿੱਚ ਪੌਲੀ-ਕਲੀਨਿਕ ਖੋਲ੍ਹ ਦਿੱਤੇ ਹਨ। ਜਿਹੜਾ ਕਿ ਪਸ਼ੂਆਂ ਦੇ ਇਲਾਜ ਲਈ ਇੱਕ ਸਭ ਤੋਂ ਵੱਡਾ ਅਦਾਰਾ ਹੁੰਦਾ ਹੈ। ਇਹ ਸਰਕਾਰ ਦਾ ਮਨਸੂਬਾ ਹੈ ਕਿ ਇਸ ਸਾਲ ਦੇ ਵਿੱਚ ਹੀ ਹਰ ਜ਼ਿਲ੍ਹੇ ਦੇ ਹੈਡ ਕੁਆਰ-ਟਰ ਤੇ ਪੌਲੀ-ਕਲੀਨਿਕ ਆਵੇ। 182 ਵੈਟਨਰੀ ਅਫ਼ਸਰਾਂ ਦੀਆਂ ਪੋਸਟਾਂ ਖਾਲੀ ਸੀ। ਐਡਵਰਟਾਈਜ਼ ਹੋ ਕੇ ਇੰਟਰਵਿਊ ਹੋ ਚੁੱਕੇ ਹਨ। ਇਸ ਤੋਂ ਇਲਾਵਾ 250 ਵੈਟਰਨਰੀ ਫਾਰਮਾਸਿਸਟ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ ਰਿਕਰੂਟ ਕਰ ਲਏ ਹਨ। ਸਪੀਕਰ ਸਾਹਿਬ, ਜਿਹੜੀ ਹਿੰਸਦੁਤਾਨ ਦੀ ਗਊ ਹੈ ਉਸ ਦਾ ਹਰ ਸਾਲ ਦੁੱਧ ਦਾ ਉਤਪਾਦਨ 3 ਹਜ਼ਾਰ ਲੀਟਰ ਹੈ ਅਤੇ ਇਜ਼ਰਾਈਲ ਵਿੱਚ ਇਸ ਸਮੇਂ ਹਰ ਗਊ ਦਾ ਦੁੱਧ ਦਾ ਉਤਪਾਦਨ 12 ਹਜ਼ਾਰ ਲੀਟਰ ਹੈ। ਜੇ ਦੁੱਧ ਦਾ ਉਤਪਾਦਨ ਵਧਾ ਕੇ 3 ਹਜ਼ਾਰ ਤੋਂ 6 ਹਜ਼ਾਰ ਲੀਟਰ ਕਰ ਲਿਆ ਜਾਵੇ ਤਾਂ ਇਹ ਦੁੱਧ ਪੰਜਾਬ ਤੋਂ ਸੰਭਲਣਾ ਨਹੀਂ। ਇਹ ਇੱਕ ਅਛੀ ਗੱਲ ਹੋਣ ਵਾਲੀ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਇੱਕ ਗੱਲ ਤੁਹਾਡੀ ਖਿਦਮਤ ਵਿੱਚ ਕਰਨੀ ਚਾਹੁੰਦਾ ਹਾਂ ਕਿ ਜੋ ਨਵੇਂ ਟੈਕਸ ਲਾਏ ਗਏ ਹਨ ਉਨ੍ਹਾਂ ਬਾਰੇ ਹਾਊਸ ਵਿੱਚ ਪਹਿਲਾਂ ਬੋਲਦਿਆਂ ਮਾਨਯੋਗ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕੁਝ ਗੱਲਾ ਕਹੀਆਂ ਔਰ ਮੈਂ ਸਮਝਦਾ ਹਾ ਕਿ ਜਿਥੋਂ ਤੱਕ ਟੈਕਸ ਦਾ ਸਵਾਲ ਹੈ, ਡਿਵੈਲਪਮੈਂਟ ਦੇ ਕੰਮ ਚੱਲ ਰਹੇ ਹਨ ਅਤੇ ਭਾਵੇਂ ਕਿ ਸਨੂੰ ਟੈਕਸ ਪਸੰਦ ਨਹੀਂ ਪਰ ਡਿਵੈਲਪਮੈਂਟ ਦੇ ਕੰਮਾਂ ਨੂੰ ਅਮਲ

ਵਿੱਚ ਲਿਆਉਣ ਵਾਸਤੇ ਇਹ ਟੈਕਸ ਲਾਉਣੇ ਜ਼ਰੂਰੀ ਹਨ । ਇਥੇ ਜ਼ਿਆਦਾ ਨੁਕਤਾ ਚੀਨੀ ਬੱਸਾਂ ਦੇ ਕਿਰਾਏ ਵਿੱਚ ਵਾਧੇ ਦੀ ਹੋਈ ਹੈ । ਮੈਂ ਸਮਝਦਾ ਹਾਂ ਕਿ ਪਿਛਲੀ ਵਾਰੀ ਬੱਸਾਂ ਦਾ ਕਿਰਾਇਆ 1994 ਵਿੱਚ ਵਧਿਆ ਸੀ ਉਸ ਦੇ ਦਰਮਿਆਨ 4 ਮਾਫ਼ ਸਪੀਕਰ ਸਾਹਿਬ, ਕੁਝ ਟਾਈਮ ਨਾ ਰਹਿਣ ਦਾ ਖਤਰਾ ਹੈ, ਬੱਸਾਂ ਦੀਆਂ ਚੈਸੀਆਂ ਦੀ 18 ਫੀਸਦੀ ਕੀਮਤ ਵਧੀ, ਬਾਡੀ ਦੀ 22 ਫੀਸਦੀ ਵੱਧ ਗਈ, ਇਸ ਤੋਂ ਇਲਾਵਾ ਸਪੇਅਰ ਪਾਰਟਸ 22 ਫੀਸਦੀ, ਡੀਜ਼ਲ 41 ਫੀਸਦੀ ਵਧਿਆ ਅਤੇ ਮੁਲਾਜ਼ਮ, ਉਨ੍ਹਾਂ ਦੀਆਂ 74 ਫੀਸਦੀ ਤਨਖਾਹਾਂ ਵਧ ਗਈਆਂ । ਮੈਂ ਸਮਝਦਾ ਹਾਂ ਕਿ ਅਜੇ ਵੀ ਭਾਰਤ ਵਿੱਚ ਸਭ ਤੋਂ ਘੱਟ ਕਿਰਾਇਆ ਪੰਜਾਬ ਵਿੱਚ ਹੈ । ਇਹ ਟਰਾਂਸਪੋਰਟ ਪੰਜਾਬ ਵਿੱਚ ਲੋਕਾਂ ਦੀ ਅਮਾਨਤ ਹੈ, ਸਰਕਾਰ ਦੇ ਹੱਥਾਂ ਵਿੱਚ । ਜਿਸ ਤਰ੍ਹਾਂ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਕਿਹਾ ਹੈ ਕਿ ਜਿਹੜੇ ਵੱਡੇ ਬੰਦੇ ਹਨ ਉਹ ਏਅਰ ਕੰਡੀਸ਼ਨਡ ਕਾਰਾਂ ਵਿੱਚ ਆਉਂਦੇ ਹਨ । ਪੰਜਾਬ ਦੀ ਟਰਾਂਸਪੋਰਟ ਜੋ ਹੈ ਇਹ ਪੰਜਾਬ ਸਰਕਾਰ ਕੋਲ ਗਰੀਬਾਂ ਦੀ ਅਮਾਨਤ ਹੈ । ਅਸੀਂ ਨਹੀਂ ਚਾਹੁੰਦੇ ਕਿ ਗਰੀਬਾਂ ਦੀ ਅਮਾਨਤ ਨੂੰ ਖਰਾਬ ਕਰ ਦੇਈਏ, ਕਿਰਾਇਆ ਨਾ ਵਧਾਈਏ, ਟਰਾਂਸਪੋਰਟ ਚਲਦੀ ਰਹੇ ਅਤੇ ਇਹ ਇਸੇ ਤਰ੍ਹਾਂ ਮਹਿਫੂਜ਼ ਰਹੇ, ਅਸੀਂ ਇਹੋ ਚਾਹੁੰਦੇ ਹਾਂ ।

ਇਸ ਤੋਂ ਇਲਾਵਾ, ਸਰਕਾਰ ਨੇ ਫਾਈਬਰ ਵੇਸਟ ਤੇ 4% ਟੈਕਸ ਲਗਾਇਆ ਹੈ ਜਦ ਕਿ ਪਹਿਲੇ ਫਾਈਬਰ ਵੇਸਟ ਤੇ ਕੋਈ ਟੈਕਸ ਨਹੀਂ ਸੀ । ਜਿੰਨਾ ਫਾਈਬਰ ਪੰਜਾਬ ਵਿਚ ਲਗਦਾ ਸੀ ਉਹ ਪਹਿਲੇ ਕਾਗਜ਼ਾਂ ਦੇ ਵਿਚ ਵੇਸਟੇਜ ਵੇਖਿਆ ਜਾਂਦਾ ਸੀ । ਇਸੇ ਤਰ੍ਹਾਂ ਹਾਰ-ਵੈਸਟ ਕੰਬਾਈਨ ਤੇ 2% ਟੈਕਸ ਲੱਗਾ ਹੈ ਜਦੋਂ ਕਿ ਟਰੈਕਟਰਜ਼ ਅਤੇ ਟਰੈਕਟਰਜ਼ ਦੇ ਪਾਰਟਸ ਉਤੇ ਵੀ 2% ਦਾ ਟੈਕਸ ਲੱਗਾ ਹੈ । ਹਾਰਵੈਸਟ ਕੰਬਾਈਨ ਅਤੇ ਟਰੈਕਟਰ ਵਿਚ ਕੋਈ ਅੰਤਰ ਨਹੀਂ ਹੈ । ਇਸੇ ਤਰ੍ਹਾਂ ਫੋਟੋਗ੍ਰਾਫੀ ਤੇ 8% ਦਾ ਟੈਕਸ ਲਗਾਇਆ ਗਿਆ ਹੈ । ਹਿੰਦੁਸਤਾਨ ਦਾ ਕੋਈ ਸੂਬਾ ਨਹੀਂ ਹੋਵੇਗਾ ਜਿਥੇ ਫੋਟੋਗ੍ਰਾਫੀ ਉਤੇ ਟੈਕਸ ਨਾ ਲਗਾ ਹੋਵੇ ਸਿਰਫ ਪੰਜਾਬ ਹੀ ਇਕ ਐਸਾ ਸੂਬਾ ਸੀ ਜਿਸ ਵਿਚ ਫੋਟੋਗ੍ਰਾਫੀ ਉਤੇ ਕੋਈ ਟੈਕਸ ਨਹੀਂ ਸੀ । ਇਹ ਇਕ ਗਲਤੀ ਸੀ ਜਿਸ ਨੂੰ ਅਸੀਂ ਠੀਕ ਕੀਤਾ ਹੈ । ਕੁਝ ਟੈਕਸਟਾਈਲ ਆਈਟਮਜ਼ ਹਨ ਉਨ੍ਹਾਂ ਤੇ ਸੈਂਟਰ ਦੀ ਸਰਕਾਰ ਟੈਕਸ ਲਗਾਇਆ ਕਰਦੀ ਸੀ ਅਤੇ ਸੈਂਟਰ ਦਾ ਸੂਬੇ ਦੀਆਂ ਸਰਕਾਰਾਂ ਨਾਲ ਇਕ ਮੁਆਇਦਾ ਸੀ ਕਿ ਟੈਕਸਟਾਈਲ ਆਈਟਮ ਤੇ ਸੈਂਟਰਲ ਗੌਰਮਿੰਟ ਹੀ ਐਕਸਾਈਜ਼ ਡਿਊਟੀ ਚਾਰਜ ਕਰੇਗੀ ਔਰ ਉਸ ਉਤੇ ਸਟੇਟ ਗੌਰਮਿੰਟ ਟੈਕਸ ਨਹੀਂ ਲਗਾਏਗੀ ਪਰ ਹੁਣ ਜੂੰ ਕਿ ਸੈਂਟਰਲ ਗੌਰਮਿੰਟ ਨੇ ਐਕਸਾਈਜ਼ ਡਿਊਟੀ ਲਗਾਉਣੀ ਬੰਦ ਕਰ ਦਿੱਤੀ ਹੈ ਇਸ ਲਈ ਅਸੀਂ ਇਹ ਨਵਾਂ ਟੈਕਸ ਲਗਾਇਆ ਹੈ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ, ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਦਾ ਇਕ ਐਸਾ ਅਦਾਰਾ ਹੈ ਜਿਸ ਦੇ ਨਾਲ ਹਮੇਸ਼ਾ ਜਿਨ੍ਹੀਆਂ ਵੀ ਸਰਕਾਰਾਂ ਰਹੀਆਂ ਹੋਣ ਉਨ੍ਹਾਂ ਨੇ ਇਸ ਦੇ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ । ਉਹ ਪੰਜਾਬ ਟੂਰਿਜ਼ਮ ਮਹਿਕਮਾ ਹੈ ਜਿਸ ਕੋਲ ਮੈਂ ਸਮਝਦਾ ਹਾਂ ਕਿ ਕਾਫੀ ਖਜ਼ਾਨਾ ਪਿਆ ਹੈ ਕਿਉਂਕਿ ਸਾਡੇ ਪਰਵਾਸੀ ਭਾਰਤੀ, ਜਿਹੜੇ ਪੰਜਾਬੀ ਬਾਹਰਲੇ ਮੁਲਕਾਂ ਦੇ ਵਿਚ ਰਹਿੰਦੇ ਹਨ ਅਤੇ ਪੰਜਾਬੀ

[ਸਰਦਾਰ ਮਨਪ੍ਰੀਤ ਸਿੰਘ ਬਾਦਲ]
ਜਿਹੜੇ ਮੁਖਤਲਿਫ ਸੂਬਿਆਂ ਦੇ ਵਿਚ ਜਾਂਦੇ ਹਨ, ਉਹ ਇਸ ਮਹਿਕਮੇ ਨੂੰ ਫਰੋਗ ਦੇ ਸਕਦੇ ਹਨ ਅਤੇ ਇਸ ਮਹਿਕਮੇ ਨੂੰ ਬਹੁਤ ਵੱਡਾ ਮਹਿਕਮਾ ਬਣਾ ਸਕਦੇ ਹਨ । ਅਗਰ ਅਸੀਂ ਥੋੜ੍ਹਾ ਜਿਹਾ ਯਤਨ ਕਰੀਏ । ਇਥੇ ਸਾਡੇ ਵਜ਼ੀਰ ਸਾਹਿਬਾ ਬੈਠੇ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਪੰਜਾਬ ਟੂਰਿਜ਼ਮ ਦੇ ਹੋਟਲ ਅਤੇ ਮੋਟਲ ਹਨ ਉਨ੍ਹਾਂ ਨੂੰ ਜੇ ਹੋ ਸਕੇ ਤਾਂ ਇਨ੍ਹਾਂ ਨੂੰ ਵੇਚ ਦੇਣਾ ਚਾਹੀਦਾ ਹੈ ਇਹ ਸਰਕਾਰਾਂ ਦੇ ਵੱਸ ਵਿੱਚ ਨਹੀਂ ਹਨ । ਜਿਹੜੇ ਪ੍ਰਾਈਵੇਟ ਲੋਕ ਹਨ ਇਸ ਵਿਚ ਆਉਣਾ ਚਾਹੁੰਣ ਉਨ੍ਹਾਂ ਦੀ ਵੱਧ ਤੋਂ ਵੱਧ ਮਦਦ ਕੀਤੀ ਜਾਵੇ । ਮੈਂ ਆਪਣੀ ਗੱਲ ਨੂੰ ਸਮਾਪਤ ਕਰਦੇ ਹੋਏ ਕਿਉਂ ਕਿ ਹਾਊਸ ਦਾ ਸਮਾਂ ਬੜਾ ਕੀਮਤੀ ਹੈ, ਅੰਤ ਵਿੱਚ ਮੈਂ ਐਫ. ਐਮ. ਸਾਹਿਬ ਅਤੇ ਸੀ. ਐਮ. ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਕ ਸਲਾਘਾਯੋਗ ਬਜਟ ਪੇਸ਼ ਕੀਤਾ ਹੈ । ਜਿਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਲੇ ਇਹ ਕੰਮ ਸਮਾਪਤ ਨਹੀਂ ਹੋਇਆ ਜਿਸ ਤਰ੍ਹਾਂ ਇਕਬਾਲ ਨੇ ਕਿਹਾ ਹੈ " ਅਭੀ ਇਸ਼ਕ ਕੇ ਇਮਤਿਹਾਨ ਔਰ ਭੀ ਹੈ । ਤੂੰ ਸ਼ਾਹੀ ਹੈ, ਪਰਵਾਜ਼ ਹੈ ਕਾਮ ਤੇਰੀ ਤੇਰੇ ਆਸਮਾਂ ਔਰ ਭੀ ਹੈਂ" । ਅਜੇ ਸਰਕਾਰ ਦਾ ਸਰੇ ਹੋਰ ਵੀ ਬਹੁਤ ਕਰਨਾ ਬਾਕੀ ਰਹਿੰਦਾ ਹੈ । ਧੰਨਵਾਦ ।

**ਸਰਦਾਰ ਮੱਖਣ ਸਿੰਘ** (ਪੱਕਾ ਕਲਾਂ, ਐਸ. ਸੀ.) ਸ਼ਹਿਰ ਧੰਨਵਾਦ, ਸਪੀਕਰ ਸਾਹਿਬ ਕਿ ਤੁਸੀਂ ਮੈਨੂੰ ਇਸ ਆਮ ਬਜਟ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਸਭ ਤੋਂ ਪਹਿਲਾਂ ਧੰਨਵਾਦ ਦਿੰਦਾ ਹਾਂ ਵਿੱਤ ਮੰਤਰੀ ਸਾਹਿਬ ਨੂੰ ਜਿਨ੍ਹਾਂ ਨੇ ਬੜੀ ਮਾੜੀ ਆਰਥਕ ਹਾਲਤ ਵਿਚ ਇਸ ਖਜ਼ਾਨੇ ਨੂੰ ਸੰਭਾਲਿਆ ਔਰ ਪਿਛਲੇ ਸਾਲ ਦੇ ਬਜਟ ਸਮੇਂ 2,100 ਕਰੋੜ ਰੁਪਏ ਦੀ ਯੋਜਨਾ ਦਾ ਐਲਾਨ ਕੀਤਾ ਬਾਵਜੂਦ ਕਿ ਉਸ ਦਰਮਿਆਨ ਚੌਥੇ ਪੇ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਵੀ ਆ ਗਈਆਂ ਅਤੇ ਸਾਨੂੰ ਵਾਧੂ 660 ਕਰੋੜ ਰੁਪਏ ਦਾ ਖਰਚਾ ਕਰਨਾ ਪਿਆ । ਇਸ ਦੇ ਬਾਵਜੂਦ ਵਿੱਤ ਮੰਤਰੀ ਸਾਹਿਬ 2,100 ਕਰੋੜ ਰੁਪਏ ਦੀ ਪੂਰੀ ਯੋਜਨਾ ਦਾ 100% ਟੀਚਾ ਪੂਰਾ ਕਰਨ ਵਿਚ ਕਾਮਯਾਬ ਹੋਏ । ਇਸ ਲਈ ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ, ਇਸ ਗੱਲ ਦੀ ਵੀ ਵਧਾਈ ਦਿੰਦਾ ਹਾਂ ਕਿ ਪਿਛਲੇ ਸਾਲ ਦੇ ਵਿਚ ਸਾਰੇ ਲੋਕਾਂ ਨੂੰ ਰਿਆਇਤਾਂ ਦੇ ਰੂਪ ਵਿਚ 2,000 ਕਰੋੜ ਰੁਪਇਆ ਮਦਦ ਦੇ ਰੂਪ ਵਿਚ ਦਿੱਤਾ ਗਿਆ । ਇਹ ਇਕ ਬੜੀ ਸ਼ਲਾਘਾਯੋਗ ਗੱਲ ਹੈ । ਪਿਛਲੇ ਸਾਲ ਦੀਆਂ ਹੋਰ ਵੀ ਬਹੁਤ ਪ੍ਰਾਪਤੀਆਂ ਹਨ ਜਿਨ੍ਹਾਂ ਵਿੱਚ ਮੈਂ ਨਹੀਂ ਜਾਣਾ ਚਾਹੁੰਦਾ । ਮੈਂ ਸਭ ਤੋਂ ਪਹਿਲਾਂ ਗੱਲ ਕਰਦਾ ਹਾਂ ਕਿ ਸਾਡੀ ਸਰਕਾਰ ਸਰਦਾਰ ਬਾਦਲ ਸਾਹਿਬ ਦੀ ਅਗਵਾਈ ਵਿਚ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਨੂੰ ਪ੍ਰਣਾਈ ਹੋਈ ਹੈ ਜਿਸ ਤਰ੍ਹਾਂ ਬੀਬੀ ਭੱਠਲ ਨੂੰ ਖਦਸ਼ਾ ਹੈ ਕਿ ਸੂਬੇ ਵਿਚ ਅੰਗਰੇਜ਼ੀ ਭਾਸ਼ਾ ਨੂੰ ਮਹੱਤਵ ਦੇ ਕੇ ਸਾਡੀ ਇਹ ਮਨਸ਼ਾ ਹੋਵੇ ਕਿ ਅਸੀਂ ਪੰਜਾਬੀ ਭਾਸ਼ਾ ਨੂੰ ਘੱਟ ਮਹੱਤਵ ਦੇਣਾ ਚਾਹੁੰਦੇ ਹਾਂ ।

| *5.04 ਸ਼ਾਮ | *(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਅਸੀਂ ਜਾਣਦੇ ਹਾਂ ਕਿ ਮਨੁੱਖ ਦਾ ਉਸ ਦੀ ਮਾਤ ਭਾਸ਼ਾ ਨਾਲ ਕੀ ਸਬੰਧ ਹੈ । ਮਨੋਵਿਗਿਆਨਿਕ ਤੌਰ ਤੇ ਸਾਡੀ ਸਰਕਾਰ ਇਸ ਗੱਲ ਤੋਂ

ਜਾਣੂ ਹੈ ਕਿ ਮਨੁੱਖ ਅਤੇ ਮਨੁੱਖਤਾ ਮਾਦਰੀ ਜ਼ੁਬਾਨ ਦਾ ਇਕ ਅਟੁੱਟ ਅਤੇ ਅਨਿੱਖੜਵਾਂ ਅੰਗ ਹਨ । ਇੱਕ ਮਨੁੱਖ ਬਿਲਕੁਲ ਪਾਗਲ ਹੋ ਜਾਂਦਾ ਹੈ । ਉਹ ਇਹ ਭੁੱਲ ਜਾਂਦਾ ਹੈ ਕਿ ਮੇਰਾ ਨਾਮ ਕੀ ਹੈ ? ਉਸ ਨੂੰ ਇਹ ਵੀ ਚੇਤਾ ਨਹੀਂ ਰਹਿੰਦਾ ਕਿ ਮੇਰਾ ਘਰ ਕਿਥੇ ਹੈ, ਉਸ ਨੂੰ ਇਸ ਗੱਲ ਦਾ ਇਲਮ ਨਹੀਂ ਹੁੰਦਾ ਕਿ ਮੇਰੇ ਮਾਂ-ਬਾਪ, ਮੇਰੇ ਭੈਣ-ਭਾਈ ਕੌਣ ਹਨ । ਇਸ ਦੇ ਬਾਵਜੂਦ ਉਹ ਆਪਣੀ ਮਾਨਸਿਕ ਅਵਸਥਾ ਦੇ ਵਿਚ ਜੋ ਕੋਈ ਬੱਕੜਵਾਹ ਕਰਦਾ ਹੈ, ਉਹ ਆਪਣੀ ਮਾਦਰੀ ਜ਼ੁਬਾਨ ਵਿਚ ਹੀ ਕਰਦਾ ਹੈ । ਇਸ ਲਈ ਕਿਸੇ ਮਨੁੱਖ ਦਾ ਅਤੇ ਉਸ ਦੀ ਮਾਦਰੀ ਜ਼ੁਬਾਨ ਦਾ ਏਨਾ ਅਨਿੱਖੜਵਾਂ ਅਤੇ ਅਟੁੱਟ ਅੰਗ ਹੈ ਅਤੇ ਸਾਨੂੰ ਇਹ ਵੀ ਪਤਾ ਹੈ ਕਿ ਸੰਸਾਰ ਭਰ ਦੇ ਮਨੋਵਿਗਿਆਨੀਆਂ ਦਾ ਕੱਢਿਆ ਹੋਇਆ ਤੱਤ ਹੈ ਕਿ ਜਿੰਨੀ ਦੇਰ ਕਿਸੇ ਵੀ ਬੱਚੇ ਨੂੰ ਉਸ ਦੀ ਮੁੱਢਲੀ ਤਾਲੀਮ ਉਸ ਦੀ ਮਾਦਰੀ ਜ਼ੁਬਾਨ ਵਿਚ ਨਹੀਂ ਦਿੱਤੀ ਜਾਂਦੀ ਉਨੀ ਦੇਰ ਤੱਕ ਉਸ ਦੀ ਬੁੱਧੀ ਦਾ ਪੂਰਨ ਵਿਕਾਸ ਨਹੀਂ ਹੋ ਸਕਦਾ । ਮੈਨੂੰ ਯਾਦ ਹੈ ਕਿ ਦੁਨੀਆਂ ਦਾ ਇਕ ਬਹੁਤ ਪ੍ਰਸਿੱਧ ਲੇਖਕ ਹੈ 'ਮੇਰਾ ਦਾਗਿਸਤਾਨ' ਦਾ ਲੇਖਕ ਹਮਜ਼ਾਤੋਵ, ਰਸੂਲ ਹਮਜ਼ਾਤੋਵ ਆਪਣੀ ਕਿਤਾਬ 'ਮੇਰਾ ਦਾਗਿਸਤਾਨ' ਦੇ ਵਿਚ ਲਿਖਦਾ ਹੈ, ਜੇ ਕਿਸੇ ਆਦਮੀ ਨੂੰ ਗਾਲ ਕੱਢਣੀ ਹੋਵੇ ਤਾਂ ਉਸ ਨੂੰ ਕਹਿ ਦੇਵੋ ਜਾਹ ਤੈਨੂੰ ਤੇਰੀ ਮਾਦਰੀ ਜ਼ੁਬਾਨ ਭੁੱਲ ਜਾਵੇ । ਸੋ ਕਿਸੇ ਦੀ ਮਾਤ ਭਾਸ਼ਾ ਦਾ ਅਤੇ ਮਨੁੱਖ ਦਾ ਏਡਾ ਵੱਡਾ ਰਿਸ਼ਤਾ ਹੈ ਅਤੇ ਸਾਨੂੰ ਇਲਮ ਹੈ ਕਿ ਇਸ ਨੂੰ ਕਿਸ ਤਰ੍ਹਾਂ ਮਹੱਤਤਾ ਦੇਣੀ ਹੈ । ਇਸੇ ਲਈ ਫਾਈਨਾਂਸ ਮਨਿਸਟਰ ਸਾਹਿਬ ਨੇ ਜਿਥੇ ਪੁਰਾਣੀਆਂ ਸਾਰੀਆਂ ਗੱਲਾਂ ਚਾਲੂ ਰੱਖੀਆਂ, ਜੋ ਸਾਡਾ ਭਾਸ਼ਾ ਵਿਭਾਗ, ਸਾਡੀ ਭਾਸ਼ਾ ਦੇ ਵਿਕਾਸ ਵਾਸਤੇ ਕੰਮ ਕਰਦਾ ਹੈ, ਚਾਹੇ ਉਹ ਸਾਹਿਤਕਾਰਾਂ ਨੂੰ ਪ੍ਰੋਤਸਾਹਨ ਦੇਣਾ ਹੋਵੇ, ਚਾਹੇ ਕਿਤਾਬਾਂ ਦੇ ਵਾਸਤੇ ਉਨ੍ਹਾਂ ਨੂੰ ਇਨਾਮ ਦੇਣਾ ਹੋਵੇ, ਚਾਹੇ ਬਿਦੇਸ਼ਾਂ ਵਿਚ ਵਸਦੇ ਲਿਖਾਰੀਆਂ ਦਾ ਆਦਰ ਅਤੇ ਸਨਮਾਨ ਕਰਨਾ ਹੋਵੇ, ਚਾਹੇ ਪੰਜਾਬੀ ਭਾਸ਼ਾ ਦੇ ਵਧਾਵੇ ਦੇ ਵਾਸਤੇ ਬੱਚਿਆਂ ਦੇ ਲੇਖ ਮੁਕਾਬਲੇ ਕਰਵਾਉਣੇ ਹੋਣ, ਚਾਹੇ ਪੰਜਾਬੀ ਭਾਸ਼ਾ ਦੇ ਵਿਕਾਸ ਦੇ ਵਾਸਤੇ ਬੱਚਿਆਂ ਦੇ ਡਰਾਮਿਆਂ ਦੇ ਮੁਕਾਬਲੇ ਕਰਵਾਉਣੇ ਹੋਣ, ਚਾਹੇ ਹੋਰ ਕੋਈ ਇਸ ਤਰ੍ਹਾਂ ਦੀ ਸਹਾਇਤਾ ਦੇਣੀ ਹੋਵੇ, ਉਹ ਜਾਰੀ ਰਖਦਿਆਂ ਹੋਇਆਂ ਇਕ ਨਵੀਂ ਹੋਰ ਯੋਜਨਾ ਚਲਾਈ ਗਈ ਹੈ ਪਿਛਲੇ ਸਾਲ ਦੇ ਵਿਚ, ਉਹ ਇਹ ਹੈ ਕਿ ਹਰ ਸਾਲ ਇਕ ਕਰੋੜ ਰੁਪਿਆ ਇਸ ਗੱਲ ਲਈ ਵਕਫ ਕੀਤਾ ਜਾਏਗਾ, ਜਿਹੜੇ ਪੈਸੇ ਦੇ ਨਾਲ ਨਵੀਆਂ ਪ੍ਰਕਾਸ਼ਤ ਹੋਈਆਂ ਪੰਜਾਬੀ ਪੁਸਤਕਾਂ ਦੀ ਖਰੀਦ ਕਰਕੇ ਲਾਇਬ੍ਰੇਰੀਆਂ ਖੋਲ੍ਹੀਆਂ ਜਾਣਗੀਆਂ । ਜਿਸ ਦੇ ਵਿਚੋਂ 70 ਲੱਖ ਰੁਪਿਆ ਪੇਂਡੂ ਖੇਤਰ ਦੇ ਵਾਸਤੇ ਰੱਖਿਆ ਜਾਵੇਗਾ ਅਤੇ 30 ਲੱਖ ਰੁਪਿਆ ਸ਼ਹਿਰੀ ਲਾਇਬ੍ਰੇਰੀਆਂ ਵਾਸਤੇ ਇਸਤੇਮਾਲ ਕੀਤੇ ਜਾਣ ਦੀ ਅਵੱਸਥਾ ਹੈ । ਇਥੇ ਹੀ ਨਹੀਂ ਭਾਸ਼ਾ ਨੂੰ ਮਹੱਤਵ ਅਤੇ ਵਧਾਵਾ ਦੇਣ ਵਾਸਤੇ ਅੱਜ ਸੰਸਾਰ ਭਰ ਦੇ ਵਿਚ ਬਦੇਸ਼ੀ ਚੈਨਲ ਚਲ ਰਹੇ ਹਨ । ਜਿਹੜੇ ਟੀ. ਵੀ. ਨੈਟ ਵਰਕ ਉਤੇ, ਬਾਹਰਲੇ ਮੁਲਕ ਦੀ ਜੋ ਸਭਿਅਤਾ ਹੈ, ਭਾਸ਼ਾ ਹੈ, ਉਨ੍ਹਾਂ ਦਾ ਜੋ ਸਭਿਆਚਾਰਕ ਹਮਲਾ ਹੈ । ਉਸ ਹਮਲੇ ਦਾ ਮੁਕਾਬਲਾ ਕਰਨ ਵਾਸਤੇ, ਐਨ. ਆਰ. ਆਈਜ਼ ਦੇ ਨਾਲ ਗੱਲ ਕਰਕੇ ਇਕ ਪੰਜਾਬੀ ਭਾਸ਼ਾ ਦਾ ਚੈਨਲ ਚਾਲੂ ਕੀਤਾ ਜਾ ਰਿਹਾ ਹੈ । ਇਹ ਯੋਜਨਾ ਵੀ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ । (ਥੰਪਿੰਗ) ਅਗਲੀ ਗੱਲ ਜੋ ਮੈਂ ਇਸ

[ਸਰਦਾਰ ਮੱਖਣ ਸਿੰਘ]

ਬਜਟ ਦੀ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਪੱਕੀ ਹੈ ਕਿ ਜਿੰਨਾ ਧਿਆਨ ਸਾਡੀ ਸਰਕਾਰ ਵਲੋਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵੱਲ, ਡਿਪਟੀ ਸਪੀਕਰ ਸਾਹਿਬ, ਦਿੱਤਾ ਗਿਆ ਹੈ ਉਹ ਧਿਆਨ ਕਦੇ ਵੀ ਕਿਸੇ ਸਰਕਾਰ ਵਲੋਂ ਨਹੀਂ ਦਿੱਤਾ ਗਿਆ ਸੀ। ਪਿਛਲੇ ਸਾਲ ਦੇ ਵਿਚ ਹੀ ਕਈ ਇਸ ਤਰ੍ਹਾਂ ਦੀਆਂ ਯੋਜਨਾਵਾਂ ਸ਼ੁਰੂ ਕੀਤੀਆਂ ਗਈਆਂ ਹਨ ਜਿਹੜੀਆਂ ਪਿਛਲੇ 50 ਸਾਲਾਂ ਦੇ ਵਿੱਚ ਕਦੇ ਚਾਲੂ ਨਹੀਂ ਹੋਈਆਂ ਸਨ। ਪਿਛਲੀ ਵੇਰ ਵੀ ਮੈਂ ਕਿਹਾ ਸੀ ਕਿ ਭਾਵੇਂ ਪਿਛਲੇ 40-50 ਸਾਲਾਂ ਦੇ ਵਿੱਚ ਕਾਂਗਰਸ ਪਾਰਟੀ ਨੇ ਦਲਿਤ ਵਰਗ ਦੇ ਲੋਕਾਂ ਨੂੰ ਗੁੰਮਰਾਹ ਕਰਕੇ ਉਨ੍ਹਾਂ ਦੀਆਂ ਵੋਟਾਂ ਹਾਸਲ ਕਰਕੇ ਸਦਾ ਉਨ੍ਹਾਂ ਦੀਆਂ ਵੋਟਾਂ ਦੇ ਸਹਾਰੇ ਰਾਜ ਕੀਤਾ ਪਰ ਮੈਂ ਚੈਲੇਂਜ ਨਾਲ ਕਹਿੰਦਾ ਹਾਂ ਕਿ 50 ਵਰ੍ਹਿਆਂ ਵਿਚ ਇਕ ਵੀ ਕਦਮ ਨਹੀਂ ਗਿਣਾਇਆ ਜਾ ਸਕਦਾ ਜਿਹੜਾ ਦਲਿਤ ਲੋਕਾਂ ਵਾਸਤੇ ਇਨ੍ਹਾਂ ਦੀ ਸਰਕਾਰ ਵਲੋਂ ਪੁੱਟਿਆ ਗਿਆ ਹੋਵੇ। 1967 ਵਿਚ ਪਹਿਲੀ ਵਾਰ ਪੰਜਾਬ ਵਿਚ ਜਸਟਿਸ ਗੁਰਨਾਮ ਸਿੰਘ ਦੀ ਅਗਵਾਈ ਥੱਲੇ ਸਾਂਝੇ ਫਰੰਟ ਦੀ ਸਰਕਾਰ ਬਣੀ ਜਿਸਨੇ ਇਹ ਫੈਸਲਾ ਲਿਆ ਕਿ ਦਲਿਤ ਵਰਗ ਦੇ ਭਰਾਵਾਂ ਲਈ ਧਰਮਸ਼ਾਲਾਵਾਂ ਦੀ ਉਸਾਰੀ ਕੀਤੀ ਜਾਵੇਗੀ। ਇਹ ਗਰਾਂਟ ਪਹਿਲਾਂ ਨਹੀਂ ਸੀ ਦਿੱਤੀ ਜਾਂਦੀ। ਉਨ੍ਹਾਂ ਨੇ ਪਹਿਲੀ ਵਾਰ ਦਲਿਤ ਵਰਗ ਦੇ ਭਰਾਵਾਂ ਵਾਸਤੇ ਧਰਮਸ਼ਾਲਾਵਾਂ ਦੀ ਉਸਾਰੀ ਚਾਲੂ ਕੀਤੀ (ਥੰਪਿੰਗ)। ਅਸੀਂ ਪਿੰਡਾਂ ਵਿਚ ਰਹਿਣ ਵਾਲੇ ਹਾਂ। ਸ਼੍ਰੋਮਣੀ ਅਕਾਲੀ ਦਲ ਇਹ ਜਾਣਦਾ ਹੈ ਕਿ ਕਿਵੇਂ ਦਲਿਤ ਵਰਗ ਦੇ ਭਰਾਵਾਂ ਨੂੰ ਆਪਣੀ ਲੜਕੀ ਦੀ ਸ਼ਾਦੀ ਵਾਸਤੇ ਫਿਕਰ ਪੈ ਜਾਂਦਾ ਸੀ ਕਿ ਬਰਾਤ ਨੂੰ ਕਿਥੇ ਬਿਠਾਇਆ ਜਾਵੇ। ਉਹ ਪਿੰਡ ਦੇ ਦੂਜੇ ਲੋਕਾਂ ਨੂੰ ਕਹਿੰਦੇ ਸੀ ਕਿ ਆਪਣਾ ਬਾਹਰਲਾ ਘਰ ਦੇ ਦਿਉ, ਅਸੀਂ ਬਰਾਤ ਬਿਠਾਉਣੀ ਹੈ। ਇਹ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸੀ ਜਿਸਨੇ 1967 ਵਿਚ ਪਹਿਲੀ ਵਾਰੀ ਸਰਕਾਰੀ ਗਰਾਂਟ ਨਾਲ ਧਰਮਸ਼ਾਲਾਵਾਂ ਦੀ ਉਸਾਰੀ ਚਾਲੂ ਕੀਤੀ। ਇਕ ਵੀ ਧਰਮਸ਼ਾਲਾ ਦੀ ਉਸਾਰੀ ਇਸ ਤੋਂ ਪਹਿਲਾਂ ਸਰਕਾਰੀ ਗਰਾਂਟ ਨਾਲ ਕੀਤੀ ਗਈ ਹੋਵੇ, ਕਈ ਸਾਬਤ ਕਰ ਦੇਵੇ। ਫਿਰ ਜਦੋਂ ਬਾਦਲ ਸਾਹਿਬ ਦੀ ਪਹਿਲੀ ਸਰਕਾਰ ਬਣੀ ਤਾਂ ਇਨ੍ਹਾਂ ਨੂੰ ਪਤਾ ਲੱਗਿਆ ਕਿ ਦਲਿਤ ਵਰਗ ਦੀਆਂ ਕੀ ਕੀ ਸਮੱਸਿਆਵਾਂ ਹਨ। ਇਨ੍ਹਾਂ ਨੇ ਉਦੋਂ ਧਰਮਸ਼ਾਲਾਵਾਂ ਉਸਾਰਨ ਦੀ ਸਕੀਮ ਚਾਲੂ ਰੱਖੀ ਅਤੇ ਨਾਲ ਦੀ ਨਾਲ ਸੋਚਿਆ ਕਿ ਖੇਤ ਮਜ਼ਦੂਰ ਦੇ ਸਿਰ ਤੇ ਬੋਝ ਵੱਧ ਰਿਹਾ ਹੈ, ਉਸ ਨੂੰ ਵੀ ਪੈਸੇ ਦੀ ਜਰੂਰਤ ਹੈ, ਉਹ ਜ਼ਮੀਨ ਦੇ ਸਿਰ ਤੇ ਨਹੀਂ ਰਹਿ ਸਕਦਾ। ਇਸ ਲਈ ਇਕ ਸੰਸਥਾ ਕਾਇਮ ਕੀਤੀ ਜਾਵੇ ਜਿਹੜੀ ਗਰੀਬ ਦਲਿਤ ਵਰਗ ਦੇ ਨੌਜਵਾਨ ਬੇਟਿਆਂ ਨੂੰ ਗਰਾਂਟ ਦੇ ਕੇ, ਲੋਨ ਦੇ ਕੇ ਉਨ੍ਹਾਂ ਦੇ ਧੰਦੇ ਚਾਲੂ ਕਰਵਾਏ। ਉਦੋਂ ਸ਼ਿਡਿਊਲਡ ਕਾਸਟ ਵੈਲਫੇਅਰ ਕਾਰਪੋਰੇਸ਼ਨ ਦੀ ਸਥਾਪਨਾ ਕੀਤੀ ਗਈ ਜਿਹੜੀ ਕਿ ਅੱਜ ਤੱਕ ਗਰੀਬ ਵਰਗ ਦੇ ਬੱਚਿਆਂ ਨੂੰ ਸਬਸਿਡੀ ਤੇ ਲੋਨ ਦੇ ਕੇ ਉਨ੍ਹਾਂ ਦੇ ਧੰਦੇ ਚਾਲੂ ਕਰਾਉਣ ਲਈ ਮੱਦਦ ਕਰ ਰਹੀ ਹੈ। ਮੈਨੂੰ ਮਾਣ ਹੈ ਕਿ ਇਸ ਬਜਟ ਵਿਚ ਸਾਡੇ ਐਫ. ਐਮ. ਸਾਹਿਬ ਨੇ ਦਲਿਤ ਵਰਗ ਵਾਸਤੇ 1 ਕਰੋੜ ਦੀ ਪੂੰਜੀ ਨੂੰ 4 ਕਰੋੜ ਰੁਪਿਆ ਵਿਚ ਹੋਰ ਪਾ ਕੇ 5 ਕਰੋੜ ਰੁਪਏ ਦੀ ਪੂੰਜੀ ਕੀਤਾ ਹੈ। ਇਸ ਤਰ੍ਹਾਂ ਉਸ ਸਮੇਂ ਵੀ ਬਾਦਲ ਸਰਕਾਰ ਨੇ ਬਜ਼ੁਰਗ ਔਰਤਾਂ ਅਤੇ ਮਰਦਾਂ ਵਾਸਤੇ, ਵਿਧਵਾ ਭੈਣਾਂ ਵਾਸਤੇ ਪੈਨਸ਼ਨ ਦੀ

ਸਕੀਮ ਚਾਲੂ ਕੀਤੀ ਸੀ ਜੋ ਕਿ ਅੱਜ ਤੱਕ ਚਾਲੂ ਹੈ। ਫਿਰ ਸਰਕਾਰ ਨੇ ਗਰੀਬਾਂ ਵਾਸਤੇ ਘਰ ਬਣਾ ਕੇ ਦੇਣ ਦਾ ਪ੍ਰੋਗਰਾਮ ਬਣਾਇਆ। ਤੁਸੀਂ ਵੀ ਡਿਪਟੀ ਸਪੀਕਰ ਸਾਹਿਬ, ਜਾਣਦੇ ਹੋ ਕਿ ਪੰਜਾਬ ਵਿਚ ਤਿੰਨ ਵਾਰ ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ, ਉਦੋਂ ਕੇਂਦਰ ਵਿਚ ਕਾਂਗਰਸ ਦੀ ਧੱਕੇਸ਼ਾਹੀ ਵਾਲੀ ਸਰਕਾਰ ਬੈਠੀ ਸੀ। ਉਦੋਂ ਹੀ ਇਥੇ ਵੀ ਸਰਕਾਰ ਤੋੜ ਦਿੱਤੀ ਗਈ। ਉਦੋਂ ਹੀ ਸਰਦਾਰ ਬਾਦਲ ਦੀ ਸਰਕਾਰ ਦੀ ਘਰ ਉਸਾਰ ਕੇ ਦੇਣ ਵਾਲੀ ਸਕੀਮ ਅਫਸਰਸ਼ਾਹੀ ਦੇ ਹੱਥੇ ਚੜ੍ਹ ਕੇ ਰਹਿ ਗਈ ਅਤੇ ਜੋ ਚੱਲੀ ਵੀ ਤਾਂ ਬੜੀ ਦੂਰ ਦੂਰ ਛੋਟੇ ਛੋਟੇ ਘਰ ਬਣਾ ਕੇ ਦੇ ਦਿੱਤੇ ਜਿਨ੍ਹਾਂ ਵਿਚ ਪਸ਼ੂ-ਡੰਗਰ ਵੀ ਨਹੀਂ ਸੀ ਬੰਨ੍ਹ ਸਕਦੇ। ਇਹ ਬਾਦਲ ਸਾਹਿਬ ਦੇ ਮਨ ਵਿਚ ਸੁਪਨਾ ਸੀ ਜਿਸਨੂੰ ਸਾਕਾਰ ਕਰਨ ਲਈ ਇਸ ਸਰਕਾਰ ਦੇ ਸਮੇਂ ਵੀ ਐਲਾਨ ਕੀਤਾ ਗਿਆ ਹੈ ਕਿ ਫਿਰ ਸਰਕਾਰ ਘਰ ਬਣਾ ਕੇ ਦੇਵੇਗੀ ਅਤੇ 50 ਹਜ਼ਾਰ ਰੁਪਏ ਦੀ ਲਾਗਤ ਨਾਲ ਵਧੀਆ ਅਤੇ ਸੁੰਦਰ ਘਰ ਬਣਾ ਕੇ ਦੇਵੇਗੀ। ਇਸ ਮੰਤਵ ਲਈ ਪਿਛਲੇ ਸਾਲ ਦੇ ਬਜਟ ਵਿਚ ਵੀ ਕਾਫੀ ਪੈਸਾ ਰਖਿਆ ਗਿਆ। ਜਿਸ ਦੀ ਵਰਤੋਂ ਲਈ ਅਸੀਂ ਕੋਈ ਵਿਤਕਰਾ ਨਹੀਂ ਰਖਿਆ। ਹਰੇਕ ਵਿਧਾਇਕ ਦੀ ਕਾਂਸਟੀ-ਚੁਐਂਸੀ ਵਿਚ 100-100 ਘਰ ਪਿਛਲੇ ਸਾਲ ਉਸਾਰ ਕੇ ਦਿੱਤੇ ਹਨ ਅਤੇ ਇਸ ਬਜਟ ਵਿਚ ਵੀ 63 ਕਰੋੜ ਰੁਪਏ ਇਸ ਕੰਮ ਵਾਸਤੇ ਐਫ. ਐਮ. ਸਾਹਿਬ ਨੇ ਰੱਖੇ ਹਨ ਜਿਸ ਨਾਲ ਆਉਂਦੇ ਸਾਲ ਵਿਚ 8,000 ਘਰ ਬਣਾ ਕੇ ਦਲਿਤ ਗਰੀਬ ਲੋਕਾਂ ਵਾਸਤੇ ਦਿੱਤੇ ਜਾਣਗੇ।

ਡਿਪਟੀ ਸਪੀਕਰ ਸਾਹਿਬ, ਫਿਰ ਜਦੋਂ ਪੰਜਾਬ ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਆਈ, ਉਨ੍ਹਾਂ ਨੇ ਦਲਿਤ ਪੰਚਾਇਤਾਂ ਵਾਸਤੇ ਭਾਂਡਿਆਂ ਦੀ ਯੋਜਨਾ ਸ਼ੁਰੂ ਕੀਤੀ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਮਗਰੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਜਿਸਨੇ ਭਾਂਡਿਆਂ ਦੀ ਯੋਜਨਾ ਨੂੰ ਰੱਦ ਕਰ ਦਿਤਾ। ਇਨ੍ਹਾਂ ਨੇ ਤਾਂ ਚਲਦੀਆਂ ਸਕੀਮਾਂ ਨੂੰ ਰੱਦ ਕੀਤਾ ਹੈ ਨਾ ਕਿ ਕੁਝ ਨਵਾਂ ਚਾਲੂ ਕੀਤਾ। ਹੁਣ ਫਿਰ ਬਾਦਲ ਸਾਹਿਬ ਦੀ ਸਰਕਾਰ ਆਈ ਹੈ ਜਿਸਨੇ ਕਈ ਨਵੀਆਂ ਗੱਲਾਂ ਦਲਿਤਾਂ ਵਾਸਤੇ ਕੀਤੀਆਂ ਹਨ। ਇਸ ਸਰਕਾਰ ਨੇ ਐਸੀਆਂ ਗੱਲਾਂ ਕੀਤੀਆਂ ਹਨ ਜਿਹੜੀਆਂ ਸੰਸਾਰ ਵਿਚ ਕਿਧਰੇ ਨਹੀਂ ਹੁੰਦੀਆਂ। ਇਨ੍ਹਾਂ ਨੇ ਐਲਾਨ ਕੀਤਾ ਕਿ ਪਹਿਲੀਆਂ ਸਕੀਮਾਂ ਤਾਂ ਚਾਲੂ ਰੱਖੀਆਂ ਜਾਣਗੀਆਂ ਪਰ ਉਨ੍ਹਾਂ ਦੇ ਨਾਲ ਹੀ ਗਰੀਬ ਦੀ ਬੱਚੀ ਨੂੰ ਸ਼ਗਨ ਦੇਣਾ ਚਾਹੀਦਾ ਹੈ। ਦੁਨੀਆਂ ਵਿਚ ਕਿਧਰੇ ਵੀ ਐਸੀ ਸਰਕਾਰ ਨਹੀਂ ਮਿਲਦੀ ਜਿਹੜੀ ਦਲਿਤ ਵਰਗ ਦੀਆਂ ਬੱਚਿਆਂ ਨੂੰ ਸ਼ਗਨ ਦੇਂਦੀ ਹੋਵੇ। ਇਹ ਸਰਕਾਰ ਬੱਚਿਆਂ ਦੀ ਸ਼ਾਦੀ ਸਮੇਂ 5,100 ਰੁਪਏ ਦਾ ਸ਼ਗਨ ਦੇਂਦੀ ਹੈ। ਪਹਿਲਾਂ ਤਾਂ 5,000 ਰੁਪਏ ਦੇ ਕਰਜ਼ੇ ਪਿਛੇ ਗਰੀਬ ਦਲਿਤ ਲੋਕਾਂ ਨੂੰ ਕਾਂਗਰਸ ਸਰਕਾਰ ਵੇਲੇ ਕਿੰਨੇ ਧੱਕੇ ਖਾਣੇ ਪੈਂਦੇ ਸਨ। ਪਰ ਇਹ ਬਾਦਲ ਸਾਹਿਬ ਦੀ ਸਰਕਾਰ ਦੀ ਤਾਰੀਫ ਕਰਨ ਯੋਗ ਸਕੀਮ ਹੈ ਜਿਨ੍ਹਾਂ ਨੇ 5,100 ਰੁਪਏ ਸ਼ਗਨ ਦੇ ਰੂਪ ਵਿਚ ਦੇਣੇ ਸ਼ੁਰੂ ਕੀਤੇ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਦੀ ਇਕ ਹੋਰ ਯੋਜਨਾ ਚਾਲੂ ਕੀਤੀ ਗਈ ਹੈ। ਗਰੀਬ ਪਰਿਵਾਰਾਂ ਦੀਆਂ ਬੱਚੀਆਂ ਨੂੰ ਪੜ੍ਹਾਈ ਵਾਸਤੇ ਉਤਸ਼ਾਹਿਤ ਕਰਨ ਲਈ ਇਸ

[ਸਰਦਾਰ ਮੱਖਣ ਸਿੰਘ]

ਸਰਕਾਰ ਨੇ 50/- ਰੁਪਏ ਹਰ ਬੱਚੀ ਨੂੰ ਵਜ਼ੀਫ਼ੇ ਦੇ ਰੂਪ ਵਿਚ ਦੇਣ ਦੀ ਯੋਜਨਾ ਚਾਲੂ ਕੀਤੀ ਸੀ ਜਿਸ ਨਾਲ ਇਸ ਸਾਲ 3 ਲੱਖ 80 ਹਜ਼ਾਰ ਬੱਚੀਆਂ ਨੂੰ ਫਾਇਦਾ ਪਹੁੰਚਾਇਆ ਜਾਵੇਗਾ । ਇਸੇ ਤਰ੍ਹਾਂ ਹੀ ਦਲਿਤ ਵਰਗ ਵਾਸਤੇ, ਸਮਾਜਿਕ ਸੁਰੱਖਿਆ ਵਾਸਤੇ ਬੜੀਆਂ ਯੋਜਨਾਵਾਂ ਚਾਲੂ ਕੀਤੀਆਂ ਗਈਆਂ ਹਨ । ਸਮਾਜਿਕ ਸੁਰੱਖਿਆ ਵਾਸਤੇ ਅਤੇ ਪੈਨਸ਼ਨਾਂ ਨਿਸ਼ਚਿਤ ਕਰਨ ਵਾਸਤੇ 223 ਕਰੋੜ ਰੁਪਿਆ ਰੱਖਿਆ ਗਿਆ ਹੈ ਜਦੋਂ ਕਿ ਅੱਠਵੀਂ ਪੰਜ ਸਾਲਾ ਯੋਜਨਾ ਵਿਚ ਪੂਰੇ ਪੰਜ ਸਾਲਾਂ ਵਿਚ ਇਹ ਸਿਰਫ 166 ਕਰੋੜ ਰੁਪਿਆ ਹੀ ਰੱਖਿਆ ਗਿਆ ਸੀ । ਹੁਣ ਕੇਵਲ ਦੋ ਸਾਲਾਂ ਵਾਸਤੇ ਹੀ 223 ਕਰੋੜ ਰੁਪਿਆ ਰੱਖਿਆ ਗਿਆ ਹੈ । 112 ਕਰੋੜ ਰੁਪਿਆ ਪੈਨਸ਼ਨਾਂ ਵਾਸਤੇ ਰੱਖਿਆ ਗਿਆ ਹੈ । 1992-93 ਵਿਚ 65,054 ਬੁਢਾਪਾ ਪੈਨਸ਼ਨ ਦੇ ਕੇਸਾਂ ਦੀ ਗਿਣਤੀ 1996-97 ਤੱਕ ਕੇਵਲ 1,80,508 ਤੱਕ ਹੀ ਪੁੱਜੀ ਸੀ ਜਦ ਕਿ ਸਾਡੀ ਸਰਕਾਰ ਨੇ ਕੇਵਲ ਇਕ ਸਾਲ ਵਿਚ 1997-98 ਵਿਚ 1,17,049 ਵਿਅਕਤੀਆਂ ਨੂੰ ਬੁਢਾਪਾ ਪੈਨਸ਼ਨ ਮਨਜ਼ੂਰ ਕੀਤੀ ਹੈ । ਆਉਂਦੇ ਸਾਲ ਵਾਸਤੇ ਵੀ ਨਵੇਂ ਕੇਸਾਂ ਦੀ ਨਿਸ਼ਾਨਦੇਹੀ ਕੀਤੀ ਗਈ ਹੈ ।

ਇਸ ਤੋਂ ਇਲਾਵਾ ਤਕਨੀਕੀ ਸਿੱਖਿਆ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ । ਜਿਥੇ ਖੇਤੀਬਾੜੀ ਦੇ ਵਿਚ ਸਾਡੇ ਰਾਜ ਨੇ ਸਿਖਰਾਂ ਨੂੰ ਛੋਹਿਆ ਹੈ, ਉਥੇ ਬਾਦਲ ਸਾਹਿਬ ਇਹ ਵੀ ਚਾਹੁੰਦੇ ਹਨ ਕਿ ਇੰਡਸਟਰੀ ਵਿਚ ਵੀ ਸਾਡਾ ਰਾਜ ਬੁਲੰਦੀਆਂ ਨੂੰ ਛੋਹੇ, ਛਾਲਾਂ ਮਾਰੇ । ਇਹ ਗੱਲ ਤਦ ਹੀ ਪੂਰੀ ਹੋ ਸਕਦੀ ਹੈ ਜੇਕਰ ਹੋਰ ਵਧੇਰੇ ਤਕਨੀਕੀ ਸਿੱਖਿਆ ਦੇ ਅਦਾਰੇ ਖੋਲ੍ਹੇ ਜਾਣ । ਅੱਜ ਪੰਜਾਬ ਵਿਚ 11 ਇੰਜਨੀਅਰਿੰਗ ਕਾਲਜ, 39 ਪਾਲੀਟੈਕਨਿਕ ਅਤੇ 110 ਆਈ. ਟੀ. ਆਈਜ਼ ਚੱਲ ਰਹੀਆਂ ਹਨ । ਪਿਛਲੇ ਸਾਲ 3 ਨਵੇਂ ਇੰਜਨੀਅਰਿੰਗ ਕਾਲਜ ਖੋਲ੍ਹੇ ਗਏ । ਆਨੰਦਪੁਰ ਸਾਹਿਬ ਅਤੇ ਦੀਨਾ ਨਗਰ ਵਿਚ ਇਸ ਸਾਲ ਪੌਲੀਟੈਕਨਿਕ ਕਾਲਜ ਮੁਕੰਮਲ ਹੋਣ ਵਾਲੇ ਹਨ । ਮਲੋਟ ਵਿਖੇ ਇਕ ਇੰਸਟੀਚਿਊਟ ਆਫ ਮੈਨੇਜਮੈਂਟ ਤਕਨਾਲੋਜੀ ਸਥਾਪਤ ਕੀਤੀ ਜਾਣੀ ਹੈ ਜਿਸ ਲਈ ਪੁੱਡਾ ਵੱਲੋਂ ਜ਼ਮੀਨ ਤੇ ਇਮਾਰਤ ਲਈ 6 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਜਾਣੀ ਹੈ । ਇਸ ਤਰ੍ਹਾਂ ਦੀਆਂ ਹੋਰ ਵੀ ਸੰਸਥਾਵਾਂ ਆਉਣ ਵਾਲੇ ਸਮੇਂ ਵਿਚ ਖੋਲ੍ਹੀਆਂ ਜਾਣੀਆਂ ਹਨ ਅਤੇ ਇਨ੍ਹਾਂ ਵਾਸਤੇ ਐਫ. ਐਮ. ਸਾਹਿਬ ਨੇ ਬਜਟ ਵਿਚ ਕਾਫੀ ਪੈਸਾ ਰੱਖਿਆ ਹੈ । ਡਿਪਟੀ ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡੀ ਪ੍ਰਾਪਤੀ ਇਸ ਸਰਕਾਰ ਦੀ ਹੈ ਜਿਸ ਤੇ ਬਹੁਤ ਮਾਣ ਕੀਤਾ ਜਾ ਸਕਦਾ ਹੈ ਉਹ ਇਹ ਹੈ ਕਿ ਤਕਨੀਕੀ ਸਿੱਖਿਆ ਨੂੰ ਉਤਸ਼ਾਹਿਤ ਕਰਨ ਵਾਸਤੇ ਉੱਤਰੀ ਭਾਰਤ ਵਿਚ ਪਹਿਲੀ ਟੈਕਨੀਕਲ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ ਹੈ । ਪੂਰੇ ਭਾਰਤ ਵਿਚ ਇਸ ਤਰ੍ਹਾਂ ਦੀਆਂ ਸਿਰਫ 2 ਜਾਂ 3 ਯੂਨੀਵਰਸਿਟੀਜ਼ ਹੀ ਹਨ ਜੋ ਕਿ ਦੱਖਣੀ ਭਾਰਤ ਵਿਚ ਹਨ । ਉੱਤਰੀ ਭਾਰਤ ਵਿਚ ਜਲੰਧਰ ਦੀ ਧਰਤੀ ਤੇ ਇਹ ਪਹਿਲੀ ਯੂਨੀਵਰਸਿਟੀ ਸਥਾਪਤ ਕੀਤੀ ਗਈ ਹੈ । ਜਲੰਧਰ ਵਿਚ ਹੀ 70 ਕਰੋੜ ਰੁਪਏ ਦੀ ਲਾਗਤ ਨਾਲ ਸਾਇੰਸ ਸਿਟੀ ਦੀ ਸਥਾਪਨਾ ਕੀਤੀ ਜਾ ਰਹੀ ਹੈ । ਸੰਸਾਰ ਵਿਚ ਇਸ ਕਿਸਮ ਦਾ ਕੋਈ ਹੋਰ ਸਾਇੰਸ ਸਿਟੀ ਨਹੀਂ ਹੋਵੇਗਾ । ਇਸ ਤੋਂ ਪਹਿਲਾਂ ਸਾਰੇ ਮੁਲਕ ਵਿਚ ਇਕੋ ਹੀ ਸਾਇੰਸ ਸਿਟੀ ਹੈ ਜੋ ਕਿ ਕਲਕੱਤਾ ਵਿਚ ਹੈ ਲੇਕਿਨ ਉਸ ਵਿਚ ਜਿੰਨੀਆਂ ਸਾਇੰਟੇਫਿਕ ਉਪਲਬਧੀਆਂ ਹਨ, ਉਹ ਸਾਰੀਆਂ ਮੌਜੂਦ ਨਹੀਂ ਹਨ ਜਦਕਿ

ਜਲੰਧਰ ਵਿਚ ਜੋ ਸਾਇੰਸ ਸਿਟੀ ਉਸਾਰਿਆ ਜਾਵੇਗਾ, ਉਸ ਵਿਚ ਹੁਣ ਤੱਕ ਦੀਆਂ ਸਾਰੀਆਂ ਸਾਇੰਟੇਫਿਕ ਚੀਜ਼ਾਂ ਨੂੰ ਰੱਖਿਆ ਜਾਵੇਗਾ, ਉਸ ਵੇਲੇ ਤੋਂ ਲੈ ਕੇ ਜਦੋਂ ਡਾਇਨਾਸੋਰ ਹੁੰਦਾ ਸੀ ਅਤੇ ਜਦੋਂ ਬੰਦਾ ਬੰਦ ਗੁਫਾਵਾਂ ਵਿਚ ਰਹਿੰਦਾ ਸੀ । ਇਸੇ ਤਰ੍ਹਾਂ ਇਕ ਸਾਇੰਸ ਪਾਰਕ ਖੋਲ੍ਹਿਆ ਜਾਵੇਗਾ । ਉਸ ਵਿਚ ਅੱਜ ਤੱਕ ਸਾਇੰਸਦਾਨਾਂ ਦੀਆਂ ਜੋ ਵੀ ਪ੍ਰਾਪਤੀਆਂ ਹਨ, ਉਨ੍ਹਾਂ ਨੂੰ ਵਿਖਾਇਆ ਜਾਵੇਗਾ ।

ਡਿਪਟੀ ਸਪੀਕਰ ਸਾਹਿਬ, ਇਹ 3-4 ਵਿਸ਼ੇ ਸਨ ਜਿਨ੍ਹਾਂ ਤੇ ਮੈਂ ਕੁਝ ਕਹਿਣਾ ਚਾਹੁੰਦਾ ਸੀ । ਇਸ ਤੋਂ ਬਾਅਦ ਇਕ ਦੋ ਹੋਰ ਗੱਲਾਂ ਕਹਿ ਕੇ ਮੈਂ ਇਜਾਜ਼ਤ ਲਵਾਂਗਾ । ਮੈਂ ਬੀਬੀ ਭੱਠਲ ਜੀ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜੀਆਂ ਹਮਦਰਦੀ ਵਾਲੀਆਂ ਗੱਲਾਂ ਕੀਤੀਆਂ ਹਨ । ਜਿਹੜੀ ਰਿਫਾਈਨਰੀ ਲੱਗਣੀ ਸੀ, ਉਹ ਮੇਰੇ ਹਲਕੇ ਵਿਚ ਲੱਗਣੀ ਸੀ ਅਤੇ ਉਸ ਦੇ ਵਾਸਤੇ ਇਨ੍ਹਾਂ ਨੇ 'ਹਾਅ' ਦਾ ਨਾਅਰਾ ਮਾਰਿਆ ਹੈ । ਇਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਲੇਕਿਨ ਅੱਜ ਪੰਜਾਬ ਦੀ ਵਾਗਡੋਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਹੱਥਾਂ ਵਿਚ ਹੈ । ਸਰਕਾਰ ਸਾਡੇ ਕੋਲ ਹੈ । ਪੰਜਾਬ ਦੇ ਵਿਕਾਸ ਦਾ ਫਿਕਰ ਸਾਨੂੰ ਹੈ । ਜੇ ਪੰਜਾਬ ਦੇ ਵਿਕਾਸ ਦੇ ਵਿੱਚ ਕੋਈ ਨੁਕਸ ਪੈਂਦਾ ਹੈ, ਜੋ ਪੰਜਾਬ ਦੇ ਵਿਚ ਆਇਆ ਹੋਇਆ ਪੈਸਾ ਜਾਂ ਕੋਈ ਚੀਜ਼ ਪਾਸੇ ਜਾਂਦੀ ਹੈ ਤਾਂ ਸਾਨੂੰ ਇਸ ਦਾ ਬੜਾ ਦੁੱਖ ਹੈ ਜਿਸ ਦੇ ਵਿੱਚ ਬੀਬੀ ਭੱਠਲ ਜੀ ਜੇ ਸਾਡੇ ਨਾਲ ਹਮਦਰਦੀ ਕਰ ਦੇਣ ਤਾਂ ਮੈਂ ਇਨ੍ਹਾਂ ਦਾ ਇਸ ਵਾਸਤੇ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਡੇ ਨਾਲ ਹਮਦਰਦੀ ਜਤਾਈ ਹੈ । ਡਿਪਟੀ ਸਪੀਕਰ ਸਾਹਿਬ, ਇਹ ਗੱਲ ਵੀ ਬੜੀ ਸਾਫ ਹੋ ਗਈ ਹੈ ਕਿਉਂਕਿ ਕੱਲ੍ਹ ਦੇ ਇੰਡੀਅਨ ਐਕਸਪ੍ਰੈਸ ਦੇ ਵਿੱਚ ਡੀਟੇਲ ਆ ਚੁਕੀ ਹੈ ਕਿ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਏਗੀ ਔਰ ਇਹ ਰੀਫਾਈਨਰੀ ਪੰਜਾਬ ਦੇ ਵਿੱਚ ਹੀ ਲੱਗਣੀ ਹੈ । ਅਕਾਲੀ ਦਲ ਨੇ ਵੀ ਕਹਿ ਦਿੱਤਾ ਹੈ ਕਿ ਜਿਵੇਂ ਅਸੀਂ ਪੰਜਾਬ ਵਾਸਤੇ ਰੀਫਾਈਨਰੀ ਲਿਆਂਦੀ ਹੈ ਉਸੇ ਤਰ੍ਹਾਂ ਹੀ ਇਹ ਏਥੇ ਲੱਗਣੀ ਵੀ ਹੈ ਇਸ ਨੂੰ ਅਸੀਂ ਕਿਸੇ ਹੋਰ ਪਾਸੇ ਨਹੀਂ ਜਾਣ ਦਿਆਂਗੇ ।

ਡਿਪਟੀ ਸਪੀਕਰ ਸਾਹਿਬ, ਬੀਬੀ ਜੀ ਨੇ ਦੇਸ਼ ਨਾਲ ਹਮਦਰਦੀ ਪਰਗਟ ਕੀਤੀ ਹੈ ਕਿ ਏਥੇ ਬੰਬ ਚੱਲ ਗਏ ਜਿਸ ਕਾਰਨ ਹੁਣ ਬਾਹਰੋਂ ਮਦਦ ਨਹੀਂ ਮਿਲਣੀ ਅਤੇ ਦੇਸ਼ ਨੇ ਆਰਥਕ ਸੰਕਟ ਵਿੱਚ ਪੈ ਜਾਣਾ ਹੈ । ਇੱਕ ਪਾਸੇ ਕਿਹਾ ਜਾਂਦਾ ਹੈ, ਜਦੋਂ ਬੰਬ ਧਮਾਕੇ ਕੀਤੇ ਗਏ, ਮੈਂ ਭਾਵੇਂ ਕਰਾਉਣ ਜਾਂ ਨਾ ਕਰਨ ਦੀ ਗੱਲ ਨਹੀਂ ਕਰਾਂਗਾ ਤਾਂ ਉਸ ਸਮੇਂ ਤਾਂ ਬੀ. ਜੇ. ਪੀ ਦੇ ਲੀਡਰਾਂ ਨੇ ਮਾਣ ਮਹਿਸੂਸ ਕੀਤਾ ਕਿ ਅਸੀਂ ਬੜੀ ਵੱਡੀ ਪ੍ਰਾਪਤੀ ਕੀਤੀ ਹੈ ਲੇਕਿਨ ਬੀਬੀ ਜੀ ਦੇ ਲੀਡਰਾਂ ਨੇ ਕਿਹਾ ਕਿ ਇਹ ਤਿਆਰੀਆਂ ਤਾਂ ਸਾਡੇ ਵੇਲੇ ਦੀਆਂ ਹੁੰਦੀਆਂ ਪਈਆਂ ਸਨ, ਇਹ ਕੋਈ ਨਵੀਂ ਗੱਲ ਨਹੀਂ ਹੋਣੀ ਇਹ ਕੰਮ ਹੁਣ ਨੇਪਰੇ ਚੜ੍ਹ ਗਿਆ । ਲੇਕਿਨ ਜੇ ਸਾਨੂੰ ਏਡ ਨਾ ਮਿਲੀ ਤਾਂ ਸ਼ਾਇਦ ਸਾਡਾ ਬੜਾ ਨੁਕਸਾਨ ਹੋ ਜਾਵੇ ।

[ਸਰਦਾਰ ਮੱਖਣ ਸਿੰਘ]

ਇੱਕ ਇਨ੍ਹਾਂ ਨੇ ਹੋਰ ਹਮਦਰਦੀ ਦੀ ਗੱਲ ਕੀਤੀ ਹੈ ਕਿ ਸ੍ਰੋਮਣੀ ਅਕਾਲੀ ਦਲ ਨੇ ਬੜੀ ਵੱਡੀ ਐਜੀਟੇਸ਼ਨ ਕੀਤੀ । ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਕਰਨੀ ਪਈ, ਇਹ ਅਕਾਲੀ ਦਲ ਤੇ ਥੋਪੀ ਗਈ । ਇਹ ਕਿਉਂ ਕਰਨੀ ਪਈ ? ਕਿਉਂਕਿ ਸਾਰੇ ਹਿੰਦੁਸਤਾਨ ਦੇ ਵਿੱਚ ਭਾਸ਼ਾ ਦੇ ਅਧਾਰ ਤੇ ਸਾਰੇ ਰਾਜਾਂ ਦਾ ਗਠਨ ਕਰ ਦਿੱਤਾ ਗਿਆ ਤਾਂ ਨਾਲ ਹੀ ਜਦੋਂ ਗਠਨ ਕੀਤਾ ਤਾਂ ਹਰ ਜਗ੍ਹਾ ਤੇ ਨਵੇਂ ਬਣੇ ਰਾਜ ਨੂੰ ਆਪਣੀ ਰਾਜਧਾਨੀ ਬਨਾਉਣ ਲਈ ਕਿਹਾ । ਕੇਵਲ ਇੱਕੋ ਇੱਕ ਬਦਕਿਸਮਤ ਪੰਜਾਬ ਹੀ ਸੀ ਜਿਸ ਦੀ ਭਾਸ਼ਾ ਦੇ ਆਧਾਰ ਤੇ ਸਥਾਪਨਾ ਨਹੀਂ ਕੀਤੀ ਗਈ । ਇਸ ਲਈ ਪੰਜਾਬ ਦੇ ਲੋਕਾਂ ਨੂੰ ਬਹੁਤ ਵੱਡੀ ਜਦੋ-ਜਹਿਦ ਸ੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠ ਆਰੰਭ ਕਰਨੀ ਪਈ । ਉਸ ਜਦੋ-ਜਹਿਦ ਦੇ ਨਤੀਜੇ ਦੇ ਤੌਰ ਤੇ ਪੰਜਾਬ ਨੂੰ ਛੋਟਾ ਕਰਕੇ ਇਸ ਵਿੱਚੋਂ ਹਰਿਆਣਾ ਅਤੇ ਹਿਮਾਚਲ, ਜੋ ਕਿ ਕਦੇ ਮੰਗਿਆ ਵੀ ਨਹੀਂ ਸੀ ਗਿਆ, ਉਹ ਧੱਕੇ ਨਾਲ ਹੀ ਬਣਾ ਦਿੱਤੇ । ਇਹ ਸਚ-ਮੁੱਚ ਇਸ ਤਰ੍ਹਾਂ ਹੀ ਹੋਇਆ । ਐਜੀਟੇਸ਼ਨ ਅਸੀਂ ਪੰਜਾਬ ਵਾਸਤੇ ਕੀਤੀ ਲੇਕਿਨ ਉਸ ਵੇਲੇ ਦੇ ਹਾਕਮਾਂ ਨੇ ਹਰਿਆਣਾ ਅਤੇ ਹਿਮਾਚਲ ਦੀ ਸਥਾਪਨਾ ਕਰਕੇ ਸਾਨੂੰ ਲੰਗੜਾ ਪੰਜਾਬ ਦੇ ਦਿੱਤਾ । (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਪਰੰਤੂ ਅੱਜ ਪਵਿੱਤਰ ਸਦਨ ਦੇ ਵਿਚ ਇਹ ਬਿਆਨ ਦਿੱਤਾ ਜਾਂਦਾ ਹੈ ਕਿ ਪੰਜਾਬ ਨੂੰ ਛੋਟਾ ਕਰਨ ਦੀ ਜ਼ਿੰਮੇਵਾਰ ਅਤੇ ਧੱਕੇ ਕਰਨ ਦੀ ਜ਼ਿੰਮੇਵਾਰ ਕਾਂਗਰਸ ਪਾਰਟੀ ਹੈ । ਅਸੀਂ ਦੇਖਿਆ ਹੈ, ਹਿੰਦੁਸਤਾਨ ਤਾਂ ਕੀ ਸਮੁੱਚੇ ਸੰਸਾਰ ਵਿੱਚ ਜਿੱਥੇ ਕਿਤੇ ਵੀ ਨਵੇਂ ਸੂਬੇ ਦੀ ਸਥਾਪਨਾ ਹੁੰਦੀ ਹੈ ਤਾਂ ਇਹ ਰਵਾਇਤ ਬਣੀ ਹੈ ਕਿ ਨਵੇਂ ਬਨਣ ਵਾਲੇ ਸੂਬੇ ਨੂੰ ਆਪਣੀ ਰਾਜਧਾਨੀ ਬਨਾਉਣੀ ਪੈਂਦੀ ਹੈ । ਚਾਹੇ ਮਹਾਂਰਾਸ਼ਟਰ ਤੋਂ ਗੁਜਰਾਤ ਬਣਿਆ ਤਾਂ ਉਸ ਨੂੰ ਆਪਣੀ ਰਾਜਧਾਨੀ ਗਾਂਧੀ ਨਗਰ ਬਨਾਉਣੀ ਪਈ, ਚਾਹੇ ਬਿਹਾਰ ਤੋਂ ਪਛਮੀ ਬੰਗਾਲ ਵੱਖਰਾ ਹੋਇਆ ਤਾਂ ਉਸ ਨੂੰ ਆਪਣੀ ਵੱਖਰੀ ਰਾਜਧਾਨੀ ਕਲਕੱਤਾ ਬਨਾਉਣੀ ਪਈ ਅਤੇ ਚਾਹੇ ਬਿਹਾਰ ਤੋਂ ਉੜੀਸਾ ਅਲੱਗ ਹੋਇਆ ਤਾਂ ਉਸ ਨੂੰ ਆਪਣੀ ਰਾਜਧਾਨੀ ਭੁਵਨੇਸ਼ਵਰ ਬਨਾਉਣੀ ਪਈ । ਚਾਹੇ ਬੰਗਾਲ ਤੋਂ ਆਸਾਮ ਅਲੱਗ ਹੋਇਆ ਤਾਂ ਉਸ ਆਪਣੀ ਰਾਜਧਾਨੀ ਗੁਹਾਟੀ ਬਨਾਉਣੀ ਪਈ । ਲੇਕਿਨ ਇਹ ਇੱਕੋ ਇੱਕ ਬਦਕਿਸਮਤ ਪੰਜਾਬ ਹੀ ਹੈ ਜਿਸ ਨੂੰ 29 ਸਾਲਾਂ ਬਾਅਦ ਵੀ ਅਜੇ ਤਕ ਆਪਣੀ ਰਾਜਧਾਨੀ ਵਾਸਤੇ ਝਾਕਣਾ ਪੈ ਰਿਹਾ ਹੈ ਕਿ ਇਸ ਸੂਬੇ ਦੀ ਰਾਜ-ਧਾਨੀ ਬਣੇਗੀ । ਜਿਹੜੀ ਰਾਜਧਾਨੀ ਬਣਾਈ ਗਈ ਸੀ ਉਹ ਪੰਜਾਬ ਦੇ ਵਾਸਤੇ ਬਣਾਈ ਗਈ ਸੀ! ਇਸੇ ਤਰ੍ਹਾਂ ਪੰਜਾਬ ਦੇ ਨਾਲ ਪਾਣੀਆਂ ਬਾਰੇ ਵੀ ਇਨਸਾਫ ਕੀਤਾ ਜਾਵੇਗਾ । ਮੈਂ ਹੋਰ ਨਾ ਕਹਿੰਦਾ ਹੋਇਆ ਵਿੱਤ ਮੰਤਰੀ ਜੀ ਨੂੰ ਫਿਰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਸਾਹਿਬ ਦੀ ਅਗਵਾਈ ਹੇਠ ਪਹਿਲਾਂ ਨਾਲੋਂ 19% ਵਾਧੇ ਦਾ ਬਜਟ ਪੇਸ਼ ਕੀਤਾ ਹੈ । ਇਹ ਵੀ ਇਕ ਰਿਕਾਰਡ ਹੈ ਕਿ 2,100 ਕਰੋੜ ਰੁਪਏ ਦੀ ਯੋਜਨਾ ਤੋਂ ਬਾਅਦ 2,500 ਕਰੋੜ ਰੁਪਏ ਦੀ ਯੋਜਨਾ, 19% ਦਾ ਵਾਧਾ, ਇਕ ਸਾਲ ਵਿਚ ਕਰਨਾ ਇਕ ਸ਼ਲਾਘਾ ਯੋਗ ਅਤੇ ਵਧਾਈ ਦੀ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸ੍ਰੀ ਰਾਮ ਲਾਲ** (ਨਰੋਟ ਮਹਿਰਾ, ਐਸ. ਸੀ.) : ਸ਼ੁਕਰੀਆ ਡਿਪਟੀ ਸਪੀਕਰ ਸਾਹਿਬ, ਮੈਨੂੰ ਤੁਸੀਂ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਸੱਭ ਤੋਂ ਪਹਿਲਾਂ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਬਜਟ ਦੇ ਵਿੱਚ ਪਛੜੀਆਂ ਸ਼੍ਰੇਣੀਆਂ ਅਤੇ ਪਛੜੇ ਵਰਗਾਂ ਦੇ ਲੋਕਾਂ ਵਾਸਤੇ ਭਲਾਈ ਦੀ ਗੱਲ ਕੀਤੀ ਹੈ । ਮੈਂ ਪਹਿਲਾਂ ਅੱਜ ਤੋਂ 40-45 ਸਾਲ ਪਿੱਛੇ ਲੈ ਜਾਣਾ ਚਾਹੁੰਦਾ ਹਾਂ । ਉਹ ਕਿਉਂ ? ਇਹ ਮੇਰੇ ਭੈਣ ਜੀ, ਬੜੇ ਪਿਆਰੇ, ਬੜੇ ਮਿੱਠੇ ਸ਼ਬਦ ਬੋਲ ਰਹੇ ਸਨ । ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ । ਮੈਂ ਇਨ੍ਹਾਂ ਦੀਆਂ ਸਰਕਾਰਾਂ ਦੇ ਸਮੇਂ ਦੀਆਂ ਜਿਹੜੀਆਂ ਗੱਲਾਂ ਹਨ ਉਹ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ । ਬੜੇ ਪਿਆਰੇ ਅਤੇ ਮਿੱਠੇ ਸ਼ਬਦਾਂ ਦੇ ਨਾਲ ਇਨ੍ਹਾਂ ਨੇ ਤਕਰੀਬਨ 48 ਸਾਲ ਪੰਜਾਬ ਦੇ ਅੰਦਰ ਰਾਜ ਕੀਤਾ । ਜਦੋਂ ਵੀ ਇਲੈਕਸ਼ਨਾਂ ਦਾ ਸਮਾਂ ਆਉਂਦਾ ਤਾਂ ਇਹ ਬੜੀਆਂ ਮਿੱਠੀਆਂ ਮਿੱਠੀਆਂ ਗੱਲਾਂ ਕਰਦੇ ਅਤੇ ਮਿੱਠੇ-ਮਿੱਠੇ ਸ਼ਬਦ ਸਟੇਜਾਂ ਤੇ ਬੋਲਦੇ ਹਨ । ਲੋਕ ਇਨ੍ਹਾਂ ਦੀਆਂ ਗੱਲਾਂ ਵਿਚ ਆ ਕੇ ਤਾੜ-ਤਾੜ ਵੋਟਾਂ ਇਨ੍ਹਾਂ ਨੂੰ ਪਾ ਦਿੰਦੇ । ਨਤੀਜਾ ਇਹ ਹੁੰਦਾ ਕਿ ਪੰਜਾਬ ਵਿਚ ਵੀ ਅਤੇ ਸੈਂਟਰ ਵਿਚ ਵੀ ਇਨ੍ਹਾਂ ਦੀ ਸਰਕਾਰ ਬਣ ਜਾਂਦੀ । ਇਹ ਸੱਜਣ ਸਟੇਜਾਂ ਉਤੇ ਬੜੇ ਮਿੱਠੇ-ਮਿੱਠੇ ਅਤੇ ਪਿਆਰੇ-ਪਿਆਰੇ ਸ਼ਬਦ ਬੋਲਦੇ ਤਾਂ ਲੋਕ ਸੋਚਦੇ ਕਿ ਸ਼ਾਇਦ ਉਨ੍ਹਾਂ ਵਾਸਤੇ ਇਹੀ ਪਾਰਟੀ ਹੈ ਜੋ ਕੁਝ ਕਰ ਸਕਦੀ ਹੈ । ਇਨ੍ਹਾਂ ਨੇ ਕਹਿਣਾ ਕਿ ਗਰੀਬੋ, ਅਸੀਂ ਤੁਹਾਡੀ ਗਰੀਬੀ ਦੂਰ ਕਰਾਂਗੇ, ਤੁਹਾਡੀਆਂ ਕਠਨਾਈਆਂ ਦੂਰ ਕਰਾਂਗੇ, ਤੁਹਾਡੀਆਂ ਤਕਲੀਫਾਂ ਦੂਰ ਕਰਾਂਗੇ, ਗਰੀਬੋ ਤੁਹਾਨੂੰ ਉਪਰ ਚੁੱਕਿਆ ਜਾਵੇਗਾ । ਇਹੋ ਜਿਹੇ ਬੋਲ ਸੁਣ ਕੇ ਲੋਕਾਂ ਨੇ ਸਮਝਣਾ ਕਿ ਇਕ ਇਹੋ ਹੀ ਪਾਰਟੀ ਹੈ ਜਿਹੜੀ ਉਨ੍ਹਾਂ ਦਾ ਭਲਾ ਕਰ ਸਕਦੀ ਹੈ, ਬਾਕੀ ਕੋਈ ਹੋਰ ਪਾਰਟੀ ਨਹੀਂ ਕਰ ਸਕਦੀ । ਵੋਟਾਂ ਤੋਂ ਬਾਅਦ ਹੋਇਆ ਕੀ ਕਿ ਗਰੀਬਾਂ ਦੀ ਗਰੀਬੀ ਤਾਂ ਦੂਰ ਨਾ ਹੋਈ ਸਗੋਂ ਉਲਟ ਹੁੰਦਾ ਚਲਾ ਗਿਆ । ਉਨ੍ਹਾਂ ਦੀਆਂ ਤਕਲੀਫਾਂ ਦੂਰ ਨਾ ਹੋਈਆਂ ਸਗੋਂ ਉਨ੍ਹਾਂ ਕੋਲੋਂ ਖਾਣ ਪੀਣ ਵਾਲੀਆਂ ਚੀਜ਼ਾਂ ਦੂਰ ਹੁੰਦੀਆਂ ਚਲੀਆਂ ਗਈਆਂ । ਮੇਰੇ ਪਿਆਰੇ ਭੈਣ ਜੀ ਨੇ ਬੜਾ ਦੁੱਖ ਪ੍ਰਗਟ ਕੀਤਾ ਹੈ । ਉਨ੍ਹਾਂ ਨੇ ਓਹ ਸ਼ਬਦ ਕਹੇ ਹਨ ਕਿ ਉਨ੍ਹਾਂ ਦੇ ਸ਼ਬਦ ਸੁਣ ਕੇ ਕੋਈ ਵੀ ਮੋਮ ਵਾਂਗੂ ਪਿਘਲ ਜਾਂਦਾ ਹੈ ਅਤੇ ਰੂਹ ਕਰਦੀ ਹੈ ਕਿ ਉਨ੍ਹਾਂ ਨੂੰ ਵੋਟਾਂ ਪਾ ਦੇਈਏ । ਇਨ੍ਹਾਂ ਨੇ ਫਿਰ ਕਹਿਣਾ ਕਿ ਗਰੀਬੋ ਤੁਹਾਡੀ ਗਰੀਬੀ ਦੂਰ ਕੀਤੀ ਜਾਵੇਗੀ । ਪਰ ਗਰੀਬਾਂ ਕੋਲੋਂ ਖਾਣ ਵਾਲੀਆਂ ਚੀਜ਼ਾਂ ਦੂਰ ਹੁੰਦੀਆਂ ਚਲੀਆਂ ਗਈਆਂ । ਮੈਂ ਗਰੀਬੀ ਦੇ ਨੀਚਲੇ ਸਤੱਰ ਤੋਂ ਲੈ ਕੇ ਉਪਰ ਤੱਕ ਦੀਆਂ ਗੱਲਾਂ ਦੱਸਣਾ ਚਾਹੁੰਦਾ ਹਾਂ । ਗਰੀਬ, ਜਿਨ੍ਹਾਂ ਨੂੰ ਅਸੀਂ ਉਪਰ ਉਠਾਉਣਾ ਚਾਹੁੰਦੇ ਸੀ, ਜਿਨ੍ਹਾਂ ਦੀਆਂ ਦੁੱਖ-ਤਕਲੀਫਾਂ ਇਸ ਹਾਊਸ ਵਿਚ ਰੱਖ ਕੇ ਉਨ੍ਹਾਂ ਦੇ ਕਸ਼ਟ ਦੂਰ ਕਰਨਾ ਚਾਹੁੰਦੇ ਸੀ । ਲੇਕਿਨ ਐਸਾ ਹੋਇਆ ਨਹੀਂ । ਹੋਇਆ ਕੀ ਕਿ ਜਿਨ੍ਹਾਂ ਦੀ ਉਮਰ 22-24 ਸਾਲਾਂ ਦੀ ਸੀ, ਨੇ ਇਕ ਆਦਤ ਪਾ ਲਈ, ਓਹ ਆਦਤ ਕਾਹਦੀ ਪਾ ਲਈ, ਕਿਉਂਕਿ ਪੰਜਾਬ ਦੇ ਅੰਦਰ, ਸੈਂਟਰ ਦੇ ਅੰਦਰ ਕਾਰਖਾਨੇ ਖੁੱਲ੍ਹੇ ਹੋਏ ਹਨ । ਹਰ ਪ੍ਰਕਾਰ ਦਾ ਕਾਰਖਾਨਾ ਹੈ । ਇਹ ਕਾਰਖਾਨੇ ਵਿਚੋਂ ਬਣ ਕੇ ਨਿਕਲਦੀ ਸੀ । ਇਹ ਕੋਈ ਬੁਰਾਈ ਵਾਲੀ ਚੀਜ਼ ਨਹੀਂ । ਪੰਜਾਬ ਦੇ ਅੰਦਰ ਇਹ ਚੀਜ਼ ਚਲਦੀ ਹੈ ਸਿਗਰਟ । ਨੌਜਵਾਨਾਂ ਨੇ ਸਿਗਰਟਾਂ ਦੀ ਡੱਬੀ ਲੈਣੀ, ਇਕ ਸਿਗਰਟ ਕੱਢਣੀ ਤੇ ਉਹਦੇ ਗੁਬਾਰੇ ਕੱਢਣ ਦੀ ਸ਼ਰਤ ਲਾ ਲੈਣੀ ਬਈ ਕੌਣ ਗੁਬਾਰੇ ਜ਼ਿਆਦਾ ਕੱਢਦਾ ਹੈ । ਉਨ੍ਹਾਂ

[ਸ੍ਰੀ ਰਾਮ ਲਾਲ]

ਨੇ ਉਹ ਗੁਬਾਰੇ ਕੱਢਣੇ ਤੇ ਮਰਤਾਂ ਜਿੱਤਣੀਆਂ । ਸਿੱਟਾ ਇਹ ਨਿਕਲਿਆ ਕਿ ਉਹ ਸਿਗਰਟ ਕਾਰਖਾਨੇ ਵਿੱਚੋਂ ਮਹਿੰਗੀ ਹੋ ਗਈ । ਫਿਰ ਇਨ੍ਹਾਂ ਨੇ ਹਾਊਸ ਬਿਠਾਉਣਾ ਕਿ ਜਿਹੜੀ ਗਰੀਬਾਂ ਦੇ ਮਨ ਅੰਦਰ ਸ਼ੌਕ ਅਤੇ ਖੁਸ਼ੀਆਂ ਦੀ ਲਹਿਰ ਦੁੜਾਉਂਦੀ ਸੀ, ਉਹ ਤਾਂ ਅਸੀਂ ਮਹਿੰਗੀ ਕਰ ਦਿੱਤੀ । ਇਨ੍ਹਾਂ ਦਾ ਧੂੰ ਬਰਕਰਾਰ ਰੱਖਣਾ ਚਾਹੀਦਾ ਹੈ, ਇਨ੍ਹਾਂ ਦਾ ਮਨ ਖੁਸ਼ ਹੋਣਾ ਚਾਹੀਦਾ ਹੈ ਇਸ ਲਈ ਕੋਈ ਐਸੀ ਚੀਜ਼ ਤਿਆਰ ਕੀਤੀ ਜਾਵੇ । ਇਨ੍ਹਾਂ ਕਹਿਣਾ ਪਹਾੜਾਂ ਵਿਚ ਬੜਾ ਪਲਾਅ ਦਾ ਪੱਤਾ ਹੈ ਤੇ ਉਸ ਦੇ ਵਿਚ ਕਿਸੇ ਨੂੰ ਲਾਇਸੰਸ ਦੇਣਾ ਤੇ ਉਸ ਦਾ ਨਾ ਰਖ ਦਿੱਤਾ ਕ੍ਰਾਂਤੀ ਬੀੜੀ, ਗਣੇਸ਼ ਬੀੜੀ । ਥੋੜ੍ਹਾ ਜਿਹਾ ਮਸਾਲਾ ਭਰ ਦੇਣਾ ਔਰ ਬਾਕੀ ਸਾਰੀ ਬੀੜੀ ਖਾਲੀ । ਜਦੋਂ 15 ਪੈਸੇ ਦਾ ਬੰਡਲ ਹੋਇਆ, ਗਰੀਬ ਲੋਕਾਂ ਨੇ ਲੈ ਲੈਣਾ, ਉਪਰੋਂ ਖੋਲ ਪਰ੍ਹਾਂ ਕਰ ਲੈਣਾ ਅਤੇ ਕਹਿਣਾ ਫੜ ਚਾਚਾ, ਫੜ ਵੀਰ, ਫੜ ਭਾਅ । ਉਨ੍ਹਾਂ ਬੜੇ ਖੁਸ਼ ਹੋਣਾ । ਫਿਰ ਉਨ੍ਹਾਂ ਇਹ ਸਾਬਤ ਕਰਨਾ ਕਿ ਸਾਨੂੰ ਸਿਗਰਟਾਂ ਚੰਗੀਆਂ ਨਹੀਂ ਲਗਦੀਆਂ । ਉਹਦਾ ਕਾਰਨ ਇਹ ਨਹੀਂ ਬਈ ਉਹ ਮਹਿੰਗੀਆਂ ਹੋ ਗਈਆਂ । ਜਿਹੜੀ ਬੀੜੀ ਹੈ, ਕਹਿਣਾ ਕਿ ਮੈਂ ਇਕੋ ਹੀ ਪੀ ਲਾਂ ਰੋਟੀ ਤੋਂ ਬਾਅਦ, ਤੇ ਢਿਡ ਹੌਲਾ ਫੁੱਲ ਹੋ ਜਾਂਦਾ ਹੈ । ਇਹ ਨਹੀਂ ਪਤਾ ਕਿ ਅਸਲ ਵਿੱਚ ਜੇਬ ਵਿੱਚ ਸਿਗਰਟਾਂ ਜੋਗੇ ਪੈਸੇ ਹੈ ਨੀ । ਇਨ੍ਹਾਂ ਨੇ ਲੋਕ ਸਿਗਰਟਾਂ ਤੋਂ ਬੀੜੀਆਂ ਤੇ ਲੈ ਆਂਦੇ । ਬੀੜੀਆਂ ਮਹਿੰਗੀਆਂ ਹੋ ਕੇ ਜਦੋਂ ਬੰਡਲ ਪੌਣੇ ਦੋ ਰੁਪਏ ਦਾ ਹੋ ਗਿਆ ਤੇ ਜਦੋਂ ਬੰਦਾ ਲੈਂਦਾ ਹੈ ਤੇ ਖੋਲ ਪਰ੍ਹੇ ਕਰਦਾ ਹੈ, ਇਕੋ ਬੀੜੀ ਕਢਦਾ ਤੇ ਬਾਕੀ ਬਚਦਾ ਬੰਡਲ ਜੇਬ ਵਿਚ ਪਾ ਲੈਂਦਾ ਹੈ । ਚਾਚਾ ਪੁੱਛਦਾ, ਪੂਰਨਾ ਬੀੜੀਆਂ ਹੈ ਤੇਰੇ ਕੋਲ ।", "ਨਾ ਚਾਚਾ ਇਕੋ ਹੀ ਲਈ ਸੀ ।" ਚਾਚੇ ਨੂੰ ਬੀੜੀ ਤੋਂ ਨਾਂਹ ਕਰਨੀ। ਉਸ ਤੋਂ ਬਾਅਦ ਗਰੀਬ ਲੋਕ, ਦਲਿਤ ਲੋਕ, ਪਛੜੇ ਵਰਗ ਦੇ ਲੋਕ ਜੋ ਪਹਿਲਾਂ ਕਦੇ ਕ੍ਰੋਮ ਦੇ ਬੂਟ ਤੇ ਗੁਰਗਾਬੀਆਂ ਪਾਉਂਦੇ ਸਨ, ਭੈਣਾਂ ਨੇ ਸੈਂਡਲ ਪਾਉਣੇ ਫਿਰ ਕੀਮਤਾਂ ਵਧ ਗਈਆਂ । ਫਿਰ ਵਿਚਾਰ ਕੀਤਾ ਇਨ੍ਹਾਂ ਨੇ ਕਿ ਗਰੀਬਾਂ ਨੂੰ ਨੰਗੇ ਨਹੀਂ ਰਹਿਣ ਦੇਣਾ । ਪੈਰਾਂ ਨੂੰ ਭਰੜੀਆਂ ਲਗ ਜਾਂਦੀਆਂ ਨੇ । ਇਨ੍ਹਾਂ ਕਿਹਾ ਕਿ ਵਿਚਾਰ ਕਰੋ । ਦੇ ਦਿਓ ਲਾਇਸੰਸ । ਕਿਹਨੂੰ ? ਪਲਾਸਟਿਕ ਦੇ ਬੂਟ ਆ ਗਏ, ਪਲਾਸਟਿਕ ਦੀਆਂ ਗੁਰਗਾਬੀਆਂ ਆ ਗਈਆਂ, ਪਲਾਸਟਿਕ ਦੇ ਭੈਣਾਂ ਦੇ ਸੈਂਡਲ ਆ ਗਏ । ਇਉਂ ਟੰਗੀਆਂ ਹੁੰਦੀਆਂ ਨੇ ਸ਼ਹਿਰ ਵਿਚ ਜਿਸ ਤਰ੍ਹਾਂ ਕਿਸੇ ਬਾਗ ਦੇ ਵਿਚ ਕੇਲਿਆਂ ਦੀਆਂ ਖੰਭੜੀਆਂ ਹੁੰਦੀਆਂ ਨੇ। ਅਸੀਂ ਪੁੱਛਣਾ, ਇਹਦਾ ਕੀ ਭਾਅ ਹੈ ਤੇ ਉਹਦਾ ਕੀ ਭਾਅ ਹੈ ? ਉਹ ਜਿਹੜੇ ਸ਼ੋਅ ਕੇਸਾਂ ਵਿਚ ਲੱਗੇ ਬੂਟ, ਗੁਰਗਾਬੀਆਂ, ਅੱਖਾਂ ਦੇਖਦੀਆਂ ਨੇ ਤੇ ਮਨ ਕਰਦਾ ਲੈ ਲਈਏ । ਜੇਬ ਕਹਿੰਦੀ ਖਬਰਦਾਰ ਜੇ ਭਾਅ ਪੁੱਛਿਆ । ਉਹਦਾ ਕਾਰਨ ਮੈਂ ਦੱਸਦਾ ਹਾਂ ਕਿ ਅਸੀਂ ਕਿਥੇ ਸੀ ਤੇ ਕਿਥੇ ਆ ਗਏ । ਫਿਰ ਇਲੈਕਸ਼ਨ ਆ ਜਾਣੇ । ਨਾਹਰੇ ਇਹੋ ਚਲਦੇ ਰਹਿਣੇ ਕਿ ਇਕ ਵਾਰ ਸਾਨੂੰ ਬਣਾਉ । ਇੰਦਰਾ ਯੋਜਨਾ, ਜਵਾਹਰ ਯੋਜਨਾ ਰਾਜੀਵ ਯੋਜਨਾ ਬਣ ਗਈਆਂ, ਕਈ ਸੂਤਰ ਬਣ ਗਏ । ਇਨ੍ਹਾਂ ਨੇ ਸੂਤਰ ਯੋਜਨਾ ਦੱਸ ਦੱਸ ਕੇ ਅਪਣਾ ਪੂਰਾ ਸਮਾਂ ਰਾਜ ਕੀਤਾ । ਇਕ ਐਸਾ ਸੂਤਰ ਆਇਆ । ਉਸ ਸੂਤਰ ਨੇ ਪੰਜਾਬ ਦੇ ਅੰਦਰ ਇੱਟਾਂ ਪਾਉਂਦੇ ਚੁੱਕ ਲਏ, ਖੂਹ ਤੇ ਨਹਾਉਂਦੇ ਚੁੱਕ ਲਏ, ਮਜ਼ਦੂਰੀ ਕਰਦੇ ਮਜ਼ਦੂਰ ਚੁੱਕ ਲਏ । ਚੁੱਕ ਚੁੱਕ ਕੇ ਲੰਡੇ

ਟਰੱਕਾਂ ਵਿੱਚ ਸੁੱਟ ਕੇ ਜਿਥ੍ਹਾ ਕਰ ਦਿੱਤੇ । ਲੋਕ ਸੋਚਣ ਲੱਗੇ ਕਿ ਚੰਗੀ ਸਾਡੀ ਉੱਨਤੀ ਕਰਨ ਲੱਗੇ ਹਨ ਲੇਕਿਨ ਉਨ੍ਹਾਂ ਦਾ ਇਕ ਸਬਦ ਬਹੁਤ ਚੰਗਾ ਸੀ । ਇਨ੍ਹਾਂ ਨੇ ਗਰੀਬਾਂ ਨੂੰ ਕਿਹਾ ਸੀ ਕਿ ਅਸੀਂ ਤੁਹਾਨੂੰ ਚੁੱਕਾਂਗੇ ਇਨ੍ਹਾਂ ਨੇ ਬੜੇ ਚੰਗੇ ਢੰਗ ਨਾਲ ਗਰੀਬਾਂ ਨੂੰ ਚੁੱਕਿਆ; ਚੁੱਕ ਚੁੱਕ ਕੇ ਕਿਸੇ ਦਾ ਨੱਕ ਭੱਜ ਗਿਆ, ਕਿਸੇ ਦਾ ਮੱਥਾ ਭੱਜ ਗਿਆ, ਕਿਸੇ ਦਾ ਸਰੀਰ ਭੱਜ ਗਿਆ, ਉਹ ਵਿਚਾਰੇ ਕਦੇ ਨਹੀਂ ਬੋਲੇ ਕਿ ਵਾਸਤਾ ਰੱਬ ਦਾ, ਸਾਨੂੰ ਕਾਹਨੂੰ ਮਾਰਦੇ ਹੋ, ਮੈਂ ਤਾਂ ਅਨ-ਮੈਰਿਡ ਹਾਂ । ਕਿਸੇ ਨੂੰ ਨਹੀਂ ਪੁਛਿਆ-ਗਿਛਿਆ । ਸੱਚ ਪੁੱਛੋ ਤਾਂ ਅੰਨ੍ਹੀ ਪੈ ਗਈ ਸੀ । ਇਨ੍ਹਾਂ ਦੇ ਰਾਜ ਵਿੱਚ (ਥੰਪਿੰਗ) । ਸਪੀਕਰ ਸਾਹਿਬ, ਜੋ ਗਰੀਬ ਲੋਕਾਂ ਨਾਲ ਹੋਇਆ ਮੈਂ ਆਪ ਦੇਖਿਆ ਹੈ । ਗਰੀਬ ਲੋਕਾਂ ਦਾ ਸੜਕਾਂ ਤੇ ਚਲਣਾ ਬੰਦ ਕਰ ਦਿਤਾ । ਉਹ ਲੋਕ ਜਿਨ੍ਹਾਂ ਨੂੰ ਇਹ ਭਰੋਸਾ ਦਿੰਦੇ ਸੀ, ਮੇਰੀ ਭੈਣ ਜੀ ਅਤੇ ਬਾਕੀ ਵੀ ਸਟੇਜਾਂ ਤੇ ਬੋਲਦੇ ਸੀ ਕਿ ਉਹ ਗਰੀਬੋ ਚਿੰਤਾ ਨਾ ਕਰੋ, ਅਸੀਂ ਤੁਹਾਡੇ ਵਫ਼ਾਦਾਰ ਹਾਂ । ਦੂਜੇ ਪਾਸੇ ਸਟੇਜਾਂ ਤੋਂ ਸਾਨੂੰ ਗਾਲ੍ਹਾਂ ਕੱਢਣੀਆਂ, ਕਈ ਪ੍ਰਕਾਰ ਦੀਆਂ ਗਾਲ੍ਹਾਂ ਕੱਢਣੀਆਂ ਕਿ ਤੁਸੀਂ ਲਾਲਿਆਂ ਦੀ ਪਾਰਟੀ ਹੋ । ਇਨ੍ਹਾਂ ਨੇ ਚੰਗੇ ਢੰਗ ਨਾਲ ਉਨ੍ਹਾਂ ਗਰੀਬਾਂ ਨੂੰ ਚੁੱਕ ਚੁੱਕ ਕੇ ਟਰੱਕਾਂ ਵਿੱਚ ਪਾ ਪਾ ਕੇ ਜਿਥ੍ਹਾ ਕਰ ਦਿਤੇ ਮੇਰੇ ਨਾਲ ਲਗਦਾ ਇਕ ਪਿੰਡ ਹੈ, ਉਸ ਪਿੰਡ ਦਾ ਇਕ ਫੌਜੀ ਸਰਹੱਦ ਤੇ ਗਿਆ ਹੋਇਆ ਹੈ । ਸਪੀਕਰ ਸਾਹਿਬ, ਉਸਦੀ ਔਰਤ ਦੇ ਮਗਰ ਮੇਰੀਆਂ ਭੈਣਾਂ ਲੱਗੀਆਂ ਰਹੀਆਂ, ਕਿਹੜੀਆਂ ? ਜਿਨ੍ਹਾਂ ਨੂੰ ਕਿਹਾ ਗਿਆ ਕਿ ਪੰਜ ਪੰਜ ਕੇਸ ਦਿਓ, ਨਹੀਂ ਤਾਂ ਤੁਹਾਡੀ ਇਨਕਰੀਮੈਂਟ ਰੋਕ ਦਿਆਂਗੇ । ਤੁਹਾਡੀਆਂ ਤਨਖਾਹਾਂ ਰੋਕ ਦਿਆਂਗੇ । ਉਨ੍ਹਾਂ ਨੇ ਗਰੀਬ ਲੋਕਾਂ ਦੇ ਘਰਾਂ ਵਿੱਚ ਜਾਣਾ ਅਤੇ ਜਾਲ ਵਿਛਾਉਣੇ ਕਿ ਭੈਣ ਜੀ, ਤੁਸੀਂ ਇੰਨੇ ਨਿਆਣੇ ਕੀ ਕਰਨੇ ਹਨ ? ਛੱਡ ਪਰ੍ਹੇ ਕੀ ਕਹਿੰਦੀ ਪਈਂ ਏ । ਉਸਨੂੰ ਪੁੱਛੋ ਕਿ ਉਹ ਤੇਰੇ ਘਰ ਥਾਲੀ ਲੈ ਕੇ ਮੰਗਣ ਆਉਂਦੀ ਸੀ । ਲੇਕਿਨ ਉਨ੍ਹਾਂ ਨੇ ਆਪਣੀਆਂ ਤਨਖਾਹਾਂ ਨੂੰ ਬਰਕਰਾਰ ਰੱਖਣ ਵਾਸਤੇ, ਆਪਣੇ ਇਨਕਰੀਮੈਂਟ ਬਰਕਰਾਰ ਰੱਖਣ ਵਾਸਤੇ ਉਸ ਭੈਣ ਨੂੰ ਸਿਵਲ ਹਸਪਤਾਲ ਦੇ ਵਿੱਚ ਚੁੱਕ ਕੇ ਲੈ ਆਏ । ਉਸਦਾ ਨੌਜਵਾਨ ਫੌਜੀ ਸਰਹੱਦ ਤੇ ਰਾਖੀ ਕਰਦਾ ਰਿਹਾ । ਜਦੋਂ ਉਹ ਬੀਬੀ ਆਪਣੇ ਬੱਚਿਆਂ ਦੇ ਸਿਰ ਤੇ ਹੱਥ ਫੇਰ ਕੇ ਕੈਂਪ ਦੇ ਅੰਦਰ ਜਾਣ ਲੱਗੀ ਤਾਂ ਉਦੋਂ ਬੱਚਿਆਂ ਦੇ ਸਿਰ ਤੇ ਮਾਂ ਦੇ ਆਂਸੂ ਡਿੱਗੇ । ਮਾਂ ਨੇ ਕਿਹਾ ਕਿ ਅਗਰ ਮੈਂ ਬੱਚ ਕੇ ਆ ਗਈ ਤਾਂ ਠੀਕ ਹੈ, ਨਹੀਂ ਤਾਂ ਮੈਂ ਬਲੀ ਚੜ੍ਹ ਜਾਵਾਂਗੀ, ਇਨ੍ਹਾਂ ਲਈ ਜਿਹੜੇ ਸਾਨੂੰ ਭਰੋਸਾ ਦਿੰਦੇ ਆਏ ਹਨ । ਸਪੀਕਰ ਸਾਹਿਬ, ਉਹ ਭੈਣ, ਉਹ ਬੀਬੀ ਅੰਦਰ ਤੋਂ ਸਫੈਦ ਚੱਦਰ ਪਾਈ, ਮਰੀ ਪਾਈ ਗਈ । ਕੋਈ ਧਾਰਾ ਨਾ ਲੱਗੀ, ਕੋਈ 26 ਨਾ ਲੱਗੀ, ਕੋਈ 302 ਨਾ ਲੱਗੀ । ਮੈਂ ਕਿਹਾ ਜਦੋਂ 1965 ਵਿੱਚ ਜੰਗ ਲੱਗੀ, 1971 ਵਿੱਚ ਜੰਗ ਲੱਗੀ, ਜਿਨ੍ਹਾਂ ਮਾਤਾਵਾਂ ਦੇ ਪੁੱਤਰਾਂ ਦੇ ਬਿਸਤਰੇ ਆਏ, ਪਤਾ ਉਨ੍ਹਾਂ ਨੂੰ ਹੈ ਕਿ ਜੰਗ ਨੇ ਕਿਸ ਦਾ ਘਰ ਬਰਬਾਦ ਕੀਤਾ ਹੈ । ਉਨ੍ਹਾਂ ਭੈਣਾਂ ਤੋਂ ਪਤਾ ਕਰੋ ਜਿਨ੍ਹਾਂ ਦੇ ਪਤੀਆਂ ਦੇ ਬਿਸਤਰੇ ਘਰ ਆਏ ਅਤੇ ਪਤੀ ਦੇਸ਼ ਲਈ ਸ਼ਹੀਦ ਹੋ ਗਏ । ਫੈਮਿਲੀ ਪਲੈਨਿੰਗ ਦੇ ਅੰਦਰ ਜਿਨ੍ਹਾਂ ਲੋਕਾਂ ਦੇ ਨਾਲ ਜ਼ੁਲਮ ਹੋਇਆ ਪਤਾ ਉਨ੍ਹਾਂ ਨੂੰ ਹੀ ਹੈ । ਉਸਦਾ ਕਾਰਨ ਮੈਂ ਦੱਸ ਦਿਆਂ ਕਿ ਇਹ ਕਿੰਨੇ ਪਿਆਰੇ ਪਿਆਰੇ ਬੋਲ, ਮਿੱਠੇ ਮਿੱਠੇ ਬੋਲ ਬੋਲਦੇ ਪਏ ਹਨ । ਇਕ ਨੱਚੀਆ, ਪਹਿਲਾਂ ਇਕ ਨਿੱਕੀ ਗੋਲੀ ਕੱਢਦਾ

[ਸ੍ਰੀ ਰਾਮ ਲਾਲ]

ਹੈ, ਫਿਰ ਵੱਡੀ ਗੱਲੀ ਕੱਢਦਾ ਹੈ, ਫਿਰ ਵੱਡਾ ਗੱਲਾ ਕੱਢਦਾ ਹੈ, ਉਹ ਡਰਾਮੇ ਕਰਦਾ ਹੈ, ਪੈਸੇ ਝੋਲੀ ਪੁਆਉਂਦਾ ਹੈ ਅਤੇ ਅਗਾਂਹ ਤੁਰ ਜਾਂਦਾ ਹੈ । ਇਨ੍ਹਾਂ ਨੇ ਵੀ ਏਸੇ ਤਰ੍ਹਾਂ ਕਰਨਾ, ਕਿ ਇਲੈਕਸ਼ਨਾਂ ਵਿੱਚ ਜਾਣਾ, ਡਰਾਮੇ ਕਰਨੇ ਅਤੇ ਲੋਕਾਂ ਨੇ ਤਾੜ-ਤਾੜ ਵੋਲੀਆਂ ਦੇਣੀਆਂ ਅਤੇ ਇਨ੍ਹਾਂ ਨੇ ਇਥੇ ਹਾਊਸ ਵਿੱਚ ਪਹੁੰਚ ਜਾਣਾ । ਉਨ੍ਹਾਂ ਨੇ ਅੱਡੀਆਂ ਚੁੱਕ ਚੁੱਕ ਕੇ ਵੇਖਣਾ ਕਿ ਹੇ ਭਗਵਾਨ, ਹੇ ਪ੍ਰਭੂ, ਸਾਡੇ ਵੱਲ ਵੀ ਕੋਈ ਤੱਕੇਗਾ ਵਾਢੀਆਂ ਦੇ ਦਿਨਾ ਦੇ ਅੰਦਰ ? ਅਸੀਂ ਸਾਰੇ ਹਾਊਸ ਦੇ ਅੰਦਰ ਬੈਠੇ ਹਾਂ । ਅੱਜ ਤੋਂ 30-35 ਸਾਲ ਪਹਿਲਾਂ ਗਰੀਬ-ਗੁਰਬੇ ਨੇ ਜਿਮੀਂਦਾਰਾਂ ਦੇ ਘਰਾਂ ਵਿੱਚ ਜਾਣਾ, ਕਹਿਣਾ "ਚੌਧਰਾਣੀ ਸੇਰ. . . ਘਿਓ ਹੈ, ਉਸਨੇ ਕਹਿਣਾ ਕਿ ਕੀ ਕਰਨੈ ਭਰਾ ਜੀ" (ਵਿਰੋਧੀ ਧਿਰਾਂ ਵਲੋਂ ਵਿਘਨ) . । ਜੇ ਛੇੜਿਐ, ਤਾਂ ਹੁਣ ਸਾਨੂੰ ਸੁਣੋ । ਇਨ੍ਹਾਂ ਦੀਆਂ ਜਿਹੜੀਆਂ ਹਰਕਤਾਂ ਹਨ, ਉਹ ਜਣੇ । ਅਸੀਂ ਲੋਕ ਜ਼ਖਮੀ ਹੋ ਚੁੱਕੇ ਹਾਂ, ਜੋ ਸਾਡੇ ਨਾਲ ਬੀਤੀ ਹੈ ਉਹ ਹਾਊਸ ਦੇ ਅੰਦਰ ਦੱਸਣਾ ਚਾਹੁੰਦੇ ਹਾਂ । ਜੋ ਪ੍ਰਕਾਸ਼ ਸਿੰਘ ਬਾਦਲ ਨੇ ਕਰਕੇ ਵਿਖਾਇਆ ਉਹ 50 ਸਾਲ ਨਹੀਂ ਹੋਇਆ । ਇਨ੍ਹਾਂ ਨੇ ਗੱਲਾਂ ਬਾਤਾਂ ਨਾਲ ਕੜਾਹ ਬਣਾਏ ਅਤੇ ਲੋਕਾਂ ਨੂੰ ਝੂਟੇ ਦਿੱਤੇ ਹਲੂਣੇ ਦਿੱਤੇ ਲੇਕਿਨ ਸਾਡੀ ਸਾਰੀ ਜਾਨ ਕੱਢ ਲਈ ਉਹ ਜਿਹੜਾ ਸੇਰ ਘਿਓ ਦੇਣਾ, ਉਨ੍ਹਾਂ ਨੇ ਪੁੱਛਣਾ, ਕੀ ਕਰਨਾ ਹੈ ? ਤਾਂ ਉਨ੍ਹਾਂ ਕਹਿਣਾ ਤਰਸੂ ਦੇ ਭਾਪੇ ਨੇ ਕਣਕ ਦੀ ਵਾਢੀ ਕਰਨੀ ਹੈ, ਤੁਹਾਨੂੰ ਪਤਾ ਹੈ ਇਹ ਬੜੀ ਔਖੀ ਹੁੰਦੀ ਹੈ । ਉਹ 15 ਦਿਨ ਰੋਟੀ ਸਲੂਣਾ-ਸਲਾਣਾ ਲਾ ਕੇ ਖਾ ਲੈਣਗੇ । ਸੱਚ ਪੁੱਛੋ ਅੱਜ ਘਿਓ ਵੀ ਹੈ, ਵਾਢੀ ਵੀ ਹੈ, ਪਰ ਉਹ ਸ਼ਬਦ ਸਲੂਣ ਅਤੇ ਸਲਾਣ ਵਾਲਾ ਕਿਸਨੇ ਦੂਰ ਕੀਤਾ ।)

*5.34 ਸ਼ਾਮ

*(ਇਸ ਸਮੇਂ ਸ੍ਰੀ ਸਤਪਾਲ ਗੋਸਾਈਂ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਹੁਣ ਕਦੋਂ ਮਿਲਦਾ ਹੈ ਸਾਨੂੰ ਘਿਓ ? ਇਹ ਨਹੀਂ ਕਿ ਮਿਲਦਾ ਨਹੀਂ । ਕਦੋਂ, ਜਦੋਂ ਸਾਡੀ ਮਾਂ ਮਰੀ ਹੁੰਦੀ ਹੈ, ਕਫਨ ਵਿੱਚ ਲਪੇਟੀ ਹੁੰਦੀ ਹੈ ਸੂਰਜ ਛਿੱਪਣ ਵਾਲਾ ਹੁੰਦਾ ਹੈ ਤਾਂ ਆਵਾਜ਼ ਦਿੰਦੇ ਹਨ, ਓ ਪੁੱਤਰ ਪੂਰਨ, ਆਪਣੀ ਮਾਂ ਦੇ ਮੂੰਹ ਵਿਚ ਘਿਓ ਤਾਂ ਛੁਆ । ਉਹ ਨਾਲੇ ਰੋਂਦਾ ਹੈ, ਨਾਲੇ ਮਾਂ ਦਾ ਮੂੰਹ ਕਫਨ ਵਿੱਚੋਂ ਬਾਹਰ ਕੱਢਦਾ ਹੈ ਅਤੇ ਕਹਿੰਦਾ "ਲਿਆ ਭਾਅ, ਬੇਬੇ ਤੈਨੂੰ ਜਿਊਂਦਿਆਂ ਤਾਂ ਨਹੀਂ ਘਿਓ ਮਿਲਿਆ, ਮਰੇ ਹੋਏ ਤਾਂ ਖਾ ਲੈ ।" ਅੱਜ ਇਹ ਮਿੱਠੇ ਮਿੱਠੇ ਸ਼ਬਦ ਬੋਲਦੇ ਹਨ । ਜਦੋਂ ਤੁਸੀ ਘੋੜੇ ਤੇ ਸੀ, ਜਦੋਂ ਤੁਹਾਡੀ ਸਰਕਾਰ ਸੀ, ਜਦੋਂ ਸਰਕਾਰ ਦਾ ਘੋੜਾ ਤੁਹਾਡੇ ਕੋਲ ਸੀ, ਲਗਾਮ ਤੁਹਾਡੇ ਕੋਲ ਸੀ, ਉਦੋਂ ਤੁਸੀਂ ਉਪਰ ਬੈਠ ਕੇ ਮੂੰਹ ਵਾਲੇ ਪਾਸੇ ਧਿਆਨ ਨਹੀਂ ਕੀਤਾ । ਧਿਆਨ ਕਿੱਥੇ ਕੀਤਾ ? ਪਿਛਲੇ ਪਾਸੇ । ਅੱਜ ਇਹ ਪਿਛਲੇ ਪਾਸਿਓਂ ਮਿੱਠੀਆਂ ਮਿੱਠੀਆਂ ਗੱਲਾ ਕਰਦੇ ਹਨ ਕਿ ਗਰੀਬਾਂ ਲਈ ਇਹ ਹੋਣਾ ਚਾਹੀਦਾ ਹੈ, ਗਰੀਬਾਂ ਲਈ ਆਹ ਹੋਣਾ ਚਾਹੀਦਾ ਹੈ । ਜੋ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਆਪਣੇ

ਸ਼ਾਸਨ ਵਿੱਚ ਗਰੀਬਾਂ ਵਾਸਤੇ ਕੀਤਾ ਹੈ, ਉਸ ਨਾਲ ਉਨ੍ਹਾਂ ਨੂੰ ਸੱਚ ਪੁੱਛੋ ਤਾਂ ਸੁੱਖ ਦਾ ਸਾਹ ਆਇਆ ਹੈ । (ਥੰਪਿੰਗ) ਇਹ ਹਾਲਤ ਐਸੀ ਕਿਉਂ ਹੋਈ ? ਇਸ ਦਾ ਕਾਰਨ ਕੀ ਹੈ ? ਤੁਸੀਂ ਗਰੀਬਾਂ ਨਾਲ ਕੀ ਕੁਝ ਕੀਤਾ ? ਫਿਰ ਗਰੀਬਾਂ ਨੇ ਪਰਖ ਕੇ ਦੇਖਿਆ । ਜਦੋਂ ਜ਼ਿਮੀਂਦਾਰ ਫਸਲ ਬੀਜਦਾ ਹੈ, ਕਣਕ ਪੱਕਦੀ ਹੈ ਅਤੇ ਫਿਰ ਉਹ ਕਣਕ ਨੂੰ ਬਚਾਉਣ ਵਾਸਤੇ, ਪਰਿਵਾਰ ਦੇ ਪੇਟ ਨੂੰ ਤੰਦਰੁਸਤ ਰੱਖਣ ਵਾਸਤੇ ਕੀੜੇਮਾਰ ਦਵਾਈਆਂ ਸੁੱਟਦਾ ਹੈ । ਤੁਸੀਂ ਇਹ ਕੀੜੇਮਾਰ ਦਵਾਈਆ ਨਹੀਂ ਸੁਟਵਾਈਆਂ । ਇਸ ਕਰਕੇ ਉਨ੍ਹਾਂ ਨੇ ਕਾਂਗਰਸ ਦਾ ਨਾਮੋ-ਨਿਸ਼ਾਨ ਮਿਟਾ ਦਿੱਤਾ । ਉਨ੍ਹਾਂ ਦਾ ਤੁਸੀਂ ਕੱਖ ਨਹੀਂ ਛੱਡਿਆ ਅਤੇ ਉਨ੍ਹਾਂ ਨੇ ਤੁਹਾਡਾ ਕੱਖ ਨਹੀਂ ਛੱਡਿਆ । ਤੁਸੀਂ ਹੁਣ 84 ਤੋਂ ਘੱਟ ਕੇ 14 ਰਹਿ ਗਏ ।

ਚੇਅਰਮੈਨ ਸਾਹਿਬ, 3-4 ਟਰਨਾਂ ਵਿਚ ਲੋਕਾਂ ਨੇ ਦੇਖ ਲਿਆ ਹੈ । ਇਨ੍ਹਾਂ ਨੇ ਲਾਰਿਆਂ ਤੋਂ ਬਿਨਾਂ ਕੁਝ ਨਹੀਂ ਦਿੱਤਾ । ਵਿਧਾਨ ਸਭਾ ਦੀਆ ਚੋਣਾਂ ਹੋਈਆਂ । ਇਨ੍ਹਾਂ ਨੇ ਕਈ ਡਰਾਮੇ ਕੀਤੇ । ਇਨਾਂ ਨੇ ਸਾਰੇ ਦਾਅ-ਪੇਚ ਵਰਤ ਲਏ ਲੇਕਿਨ ਸਾਰੀਆਂ ਗੱਲਾਂ ਨੂੰ ਨਜ਼ਰ-ਅੰਦਾਜ਼ ਕਰਕੇ ਲੋਕਾਂ ਨੇ ਸਾਡੀ ਸਰਕਾਰ ਨੂੰ ਤਾਕਤ ਬਖਸ਼ੀ । ਇਹ ਮੋਟੀਆਂ-ਮੋਟੀਆਂ ਗੱਲਾਂ ਕਰਨ ਵਾਸਤੇ, ਬੜੀਆਂ-ਬੜੀਆਂ ਗੱਲਾਂ ਕਰਨ ਵਾਸਤੇ ਕਈ ਵਾਰ ਆਉਂਦੇ ਰਹੇ । ਇੱਕ ਵਾਰ ਸਾਡੇ ਪ੍ਰਧਾਨ ਨਰਸਿਮ੍ਹਾ ਰਾਓ ਜੀ ਨੇ ਪਤੀਲੇ ਵਿਚ ਕੜਛੀ ਪਾਈ ਇੱਕ ਚੌਲ ਵਰਤਾਉਣ ਲਈ ਤੇ ਇੱਕ ਦਾਲ ਵਰਤਾਉਣ ਲਈ, ਭਾਰਤ ਵਿਚ ਗਰੀਬ ਬੱਚਿਆਂ ਨੂੰ ਸਕੂਲਾਂ ਵਿਚ ਰੋਟੀ ਖੁਆਉਣ ਲਈ ਪਰ ਉਨ੍ਹਾਂ ਦੇ ਪੱਲੇ ਪਾਈ ਸੁਆਹ । ਇਸ ਦਾ ਨਤੀਜਾ ਲੋਕਾਂ ਨੇ ਦੇਖ ਲਿਆ ਹੈ । ਲੋਕਾਂ ਨੇ ਦੇਖ ਲਿਆ ਹੈ ਕਿ ਕਿਹੜੀ ਜਮਾਤ ਹੈ ਜਿਹੜੀ ਪੰਜਾਬ ਵਿਚ ਗਰੀਬਾਂ ਦਾ ਭਲਾ ਕਰ ਸਕਦੀ ਹੈ । ਅੱਜ ਪੰਜਾਬ ਦੇ ਲੋਕਾਂ ਨੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਹੇਠ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਬਣਾਈ ਹੈ । ਚੇਅਰਮੈਨ ਸਾਹਿਬ, ਅੱਜ ਪੰਜਾਬ ਦੇ ਅੰਦਰ ਗਰੀਬ ਲੋਕ ਖੁਸ਼ਹਾਲ ਹਨ । ਮੇਰੇ ਭਰਾ ਕਹਿ ਰਹੇ ਸੀ ਕਿ ਕਾਂਗਰਸ ਨੇ ਕੁਝ ਨਹੀਂ ਦਿੱਤਾ । ਪਰ ਮੈਂ ਕਹਿੰਦਾ ਹਾਂ ਕਿ ਮੈਂ ਇਨ੍ਹਾਂ ਨਾਲ ਸਹਿਮਤ ਨਹੀਂ । ਇਨ੍ਹਾਂ ਨੇ ਦਿੱਤਾ ਹੈ ਦੁੱਖ ਤਕਲੀਫਾਂ ਅਤੇ ਇਹ ਇੰਨਾ ਜ਼ਿਆਦਾ ਦਿੱਤਾ ਹੈ ਕਿ ਗਰੀਬਾਂ ਕੋਲੋਂ ਸਾਂਭਿਆ ਨਹੀਂ ਜਾ ਰਿਹਾ । (ਹਾਸਾ) ਹਿੰਦੁਸਤਾਨ ਨੂੰ ਆਜ਼ਾਦ ਹੋਏ ਅੱਜ ਪੰਜਾਹ ਸਾਲ ਹੋ ਗਏ ਹਨ । ਪਰ ਅੱਜ ਵੀ ਗਰੀਬਾਂ ਕੋਲ ਰੋਟੀ ਨਹੀਂ ਹੈ । ਆਖਿਰ ਕੌਣ ਵਿਚਾਰੇਗਾ ਗਰੀਬ ਦੀ ਬਿਹਤਰੀ ਵਾਸਤੇ ? ਜਿਹੜਾ ਗਰੀਬਾਂ ਬਾਰੇ ਅਵਾਜ਼ ਉਠਾਏਗਾ, ਉਹ ਹੀ ਮੁੜ ਕੇ ਇਨ੍ਹਾਂ ਕੁਰਸੀਆਂ ਤੇ ਆਏਗਾ । ਜਿਹੜਾ ਧੱਕਾ, ਫਰੇਬ ਖੇਡੇਗਾ, ਉਸ ਦਾ ਹਸ਼ਰ ਇਹੋ ਜਿਹਾ ਹੋਵੇਗਾ ਜਿਹੜਾ ਸਾਹਮਣੇ ਬੈਠਿਆਂ (ਕਾਂਗਰਸ) ਦਾ ਹੋਇਆ ਹੈ । (ਥੰਪਿੰਗ) ਸੋ, ਚੇਅਰਮੈਨ ਸਾਹਿਬ, ਮੈਂ ਚਾਹੁੰਦਾ ਹਾਂ ਕਿ ਹੋਰ ਮਿਸਾਲਾਂ ਰੱਖਾਂ । ਪਰ ਸਮੇਂ ਦੀ ਘਾਟ ਕਾਰਨ ਮੇਰੀ ਮਜ਼ਬੂਰੀ ਹੈ ।

**ਸ੍ਰੀ ਜਗਦੀਸ਼ ਸਾਹਨੀ** : ਪੁਆਇੰਟ ਆਫ਼ ਆਰਡਰ, ਚੇਅਰਮੈਨ ਸਾਹਿਬ । ਚੇਅਰ-ਮੈਨ ਸਾਹਿਬ, ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਦੀ ਰਿਕੁਐਸਟ ਹੈ ਕਿ ਚੌਧਰੀ ਰਾਮ ਲਾਲ ਜੀ ਨੂੰ ਹੋਰ ਟਾਈਮ ਦਿੱਤਾ ਜਾਵੇ ਤਾਂ ਕਿ ਉਹ ਬਜਟ ਤੇ ਹੋਰ ਬੋਲ ਸਕਣ ।

ਸ੍ਰੀ ਸਭਾਪਤੀ : ਠੀਕ ਹੈ ਜੀ ।

ਸ੍ਰੀ ਰਾਮ ਲਾਲ : ਚੇਅਰਮੈਨ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ । ਮੈਂ ਮਹਾਸ਼ਾ ਬਰਾਦਰੀ ਨਾਲ ਸਬੰਧ ਰੱਖਦਾ ਹਾਂ, ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਹਾਂ । ਜੋ ਡਰਾਮੇ ਕਰਕੇ ਜਾਂ ਲੋਕਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕਰਕੇ ਇਨ੍ਹਾਂ ਨੇ ਤਾਕਤ ਹਾਸਲ ਕੀਤੀ, ਇਸ ਬਾਰੇ ਅਸੀਂ ਨਗਰਾਂ ਵਿੱਚ ਜਾ-ਜਾ ਕੇ ਲੋਕਾਂ ਨੂੰ ਸਮਝਾਇਆ ਕਿ ਇਹ ਕਾਂਗਰਸ ਉਹ ਨਹੀਂ ਰਹੀ, ਇਸ ਵਿਚ ਹੁਣ ਉਹ ਲੋਕ ਨਹੀਂ ਰਹੇ ਜਿਨ੍ਹਾਂ ਨੂੰ ਪੰਜਾਬ ਤੇ ਦੇਸ਼ ਨਾਲ ਪਿਆਰ ਸੀ । ਅੱਜ ਜਿਹੜੇ ਇਨ੍ਹਾਂ ਦੇ ਵਿਧਾਇਕ ਬਣਦੇ ਹਨ ਉਹ ਜਦੋਂ ਪਿੰਡਾਂ ਵਿਚ ਜਾਂਦੇ ਹਨ ਤਾਂ ਕਹਿੰਦੇ ਹਨ ਕਿ ਲੋਕਾਂ ਨੂੰ ਲੁੱਟੋ ਅਤੇ ਸਾਡੇ ਵੱਲ ਸੁੱਟੋ । ਪੰਜਾਬ ਵਿਚ ਜਿਹੜਾ ਲੋਕਾਂ ਦਾ ਭਲਾ ਕਰੇਗਾ ਚਾਹੇ ਉਹ ਕਾਂਗਰਸ ਦਾ ਵਰਕਰ ਹੈ, ਚਾਹੇ ਬੀ.ਜੇ.ਪੀ. ਦਾ ਵਰਕਰ ਹੈ, ਚਾਹੇ ਅਕਾਲੀ ਦਲ ਦਾ ਵਰਕਰ ਹੈ, ਉਸ ਨੂੰ ਹੀ ਲੋਕ ਪੰਡ ਭਰ ਕੇ ਵੋਟਾਂ ਦੀ ਪਾਉਣਗੇ । ਚੇਅਰਮੈਨ ਸਾਹਿਬ, ਸੱਚ ਪੁੱਛੋ, ਸਾਡੀ ਭੈਣ (ਸ੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਬਹੁਤ ਮੁਸ਼ਕਲ ਵਿਚ ਹੈ । ਮੈਂ ਭੈਣ ਜੀ ਨੂੰ ਬੇਨਤੀ ਕਰਦਾ ਹਾਂ ਕਿ ਭੈਣ ਜੀ, ਤੁਹਾਡੇ ਮਨ ਵਿਚ ਦਰਦ ਬਹੁਤ ਹੈ । ਪਰ ਅੱਜ ਤੁਹਾਡੀ ਪਾਰਟੀ ਵਿੱਚ ਉਹ ਲੋਕ ਨਹੀਂ ਰਹੇ ਜਿਨ੍ਹਾਂ ਲੋਕਾਂ ਨੂੰ ਗਰੀਬ ਗੁਰਬੇ ਨਾਲ ਦੁੱਖ ਸੀ, ਦਰਦ ਸੀ । ਸੋ ਇਹ ਕਿਹੜੀਆਂ-ਕਿਹੜੀਆਂ ਚੀਜ਼ਾਂ ਹਨ, ਜਿਹੜੀਆਂ ਗਰੀਬਾਂ ਤੋਂ ਖੋਹੀਆਂ ਹਨ । ਪਹਿਲਾ ਗਰੀਬ ਲੋਕ ਵਿਆਹ ਸ਼ਾਦੀ ਦੇ ਵਿੱਚ ਬਬਰੂ ਪਕਾਂਦੇ ਰਹੇ, ਲੋਕਾਂ ਨੇ ਤਕਲਾ ਲੱਭ ਲੈਣਾ, ਗੁੜ ਲੱਭ ਲੈਣਾ, ਪਰਾਤ ਲੈ ਆਉਣੀ, ਆਟਾ ਲੈ ਆਉਣਾ, ਤਵਾ ਲੱਭ ਲੈਣਾ, ਘਰੋੜਾ ਲੱਭ ਲੈਣਾ, ਚੁਲ੍ਹਾ ਲੱਭ ਲੈਣਾ, ਸਾਰੀਆਂ ਚੀਜਾਂ ਪਾ ਕੇ ਬਬਰੂ ਪਕਾਉਣੇ ਔਰ ਬਾਅਦ ਵਿੱਚ ਏਡੀ ਵੱਡੀ ਪਟਾਰੀ ਲੈਣੀ ਤੇ ਵਿਆਹ ਵਿੱਚ ਚਲੇ ਜਾਣਾ । ਜਦੋਂ ਰੋਟੀ ਮਿਲਣ ਦਾ ਸਮਾਂ ਆਉਣਾ ਤਾਂ ਇਹ ਬਬਰੂ ਘਰ ਵਾਲਿਆਂ ਨੇ ਵੰਡਣੇ ਕਿ ਆਹ ਥੋੜ੍ਹੇ-ਥੋੜ੍ਹੇ ਬਬਰੂ ਲੈ ਲਉ ਰੋਟੀ ਲੇਟ ਮਿਲਣੀ ਹੈ । ਇਨ੍ਹਾਂ ਨੇ ਗਰੀਬਾਂ ਤੋਂ ਉਹ ਵੀ ਖੋਹ ਲਏ । ਤਵਾ ਵੀ ਐ, ਗੁੜ ਵੀ ਐ, ਆਟਾ ਵੀ ਐ, ਪਰਾਤ ਵੀ ਐ, ਚੁਲ੍ਹਾ ਵੀ ਲੇਕਿਨ ਲੋਕਾਂ ਕੋਲ ਪੈਸੇ ਹੈ ਨਹੀਂ । ਇਸ ਦਾ ਕਾਰਨ, ਚੀਜ਼ਾਂ ਦੀਆਂ ਕੀਮਤਾਂ ਤੁਸਾਂ ਅਸਮਾਨੀ ਚੜ੍ਹਾ ਦਿੱਤੀਆਂ, ਇਸ ਦਾ ਕੌਣ ਜ਼ਿੰਮੇਵਾਰ ਹੈ ? ਉਹ ਜ਼ਿੰਮੇਵਾਰ ਹੈ, ਜਿਸ ਨੇ ਪੰਜਾਬ ਵਿੱਚ ਰਾਜ ਕੀਤਾ ਹੈ । ਉਹ ਜ਼ਿੰਮੇਵਾਰ ਹੈ ਜਿਸ ਨੇ ਦਿੱਲੀ ਦੀ ਗੱਦੀ ਤੇ ਬੈਠ ਕੇ ਰਾਜ ਕੀਤਾ । ਪੰਜਾਬ ਦੇ ਅੰਦਰੋਂ ਇਹ ਹਾਲਾਤ ਮਾੜੇ ਹੁੰਦੇ ਗਏ । ਆਹਸਤੇ-ਆਹਸਤੇ ਚਲਦੇ-ਚਲਦੇ, ਚਲਦੇ ਚਲਦੇ ਚਲਦੇ ਅਸੀਂ ਲੋਕ ਤੁਹਾਡੇ ਰਾਜ ਵਿੱਚ ਥੱਕੇ ਹੋ ਕੇ ਬਹਿ ਗਏ । ਇਸ ਬਾਰੇ ਕੌਣ ਵਿਚਾਰ ਕਰੇਗਾ । ਇਸ ਹਾਊਸ ਦੇ ਵਿੱਚ ਬੈਠ ਕੇ ਤੁਸੀਂ ਪ੍ਰਤਿਗਿਆ ਲਓ ਕਿ ਜਿਨ੍ਹਾਂ ਲੋਕਾਂ ਨੇ ਸਾਨੂੰ ਇੰਨੀਆਂ ਵੱਡੀਆਂ ਅਮਾਨਤਾਂ ਦਿੱਤੀਆਂ ਹਨ, ਸਾਰੇ ਪੰਜਾਬ ਦੇ ਅੰਦਰ ਰੈਸਟ ਹਾਊਸ ਫਰੀ ਦਿੱਤੇ । ਜਿਥੇ ਜਿਸ ਵੇਲੇ ਮਰਜ਼ੀ ਆਰਾਮ ਕਰੋ, ਇਸ ਚੀਜ਼ ਲਈ ਕੌਣ ਜ਼ਿੰਮੇਵਾਰ ਹੈ ? ਕਾਰਾਂ ਮਿਲਦੀਆਂ ਹਨ, ਟੈਲੀਫੋਨ ਫਰੀ, ਹੋਰ ਕਈ ਸਹੂਲਤਾਂ ਹਨ, ਕਾਹਦੇ ਵਾਸਤੇ ? ਤਾਂ ਕਿ ਸਾਡੀ ਗੱਲ ਸੁਣੋ । ਉਨ੍ਹਾਂ ਨੂੰ ਫੋਕੀਆਂ ਤਸੱਲੀਆਂ ਦੇ ਆਉਣੀਆਂ ਕਿ ਤੁਹਾਡੀਆਂ ਗਾਵਾਂਗੇ, ਪਰ ਅਸਲੀਅਤ ਕੁਝ ਹੋਰ ਹੈ, ਚੇਅਰਮੈਨ ਸਾਹਿਬ, ਇੱਕ ਵਾਰੀ ਸਮਾਂ ਆਇਆ,

ਇੱਕ ਵਾਰੀ ਇੱਕ ਬਹੁਤ ਵੱਡਾ ਪੈਗੰਬਰ ਸੀ, ਉਸ ਨੇ ਕਿਹਾ ਜਾਓ, ਮਰ ਜਾਓ, ਚਿੜੀਓ । ਤੇ ਉਸਦੇ ਏਨਾ ਕਹਿਣ ਤੇ ਚਿੜੀਆਂ ਮਰ ਗਈਆਂ ਤੇ ਬਾਅਦ ਵਿੱਚ ਉਸ ਨੇ ਸੁੱਟਿਆ ਪਾਣੀ ਤੇ ਕਿਹਾ ਕਿ ਜੀਵਿਤ ਹੋ ਜਾਓ ਚਿੜੀਓ ਤੇ ਚਿੜੀਆਂ ਜੀਊਂਦੀਆਂ ਹੋ ਗਈਆਂ । ਉਸ ਨੇ ਤਾਂ ਮਹਾਰਾਜ ਨੂੰ ਈਸ਼ਵਰ ਨੂੰ ਪਾਇਆ ਹੋਇਆ ਸੀ । ਸੱਚ ਪੁੱਛੋ, ਤੁਸੀਂ ਪਬਲਿਕ ਨੂੰ ਪਾਇਆ ਅਤੇ ਸਰਕਾਰ ਦੀ ਗੱਦੀ ਤੇ ਬੈਠੇ । ਕਦੇ ਕਦੇ ਵਿਆਹ ਆਉਣਾ, ਜੰਜ ਚੜ੍ਹਨੀ, ਘੋੜੀ ਚੜ੍ਹਨਾ ਤਾਂ ਘੋੜੀ ਵਾਲੇ ਨੇ ਕਹਿਣਾ ਕਿ ਮੁੰਡੇ ਦੀ ਭੈਣ ਕਿਹੜੀ ਹੈ ਤਾਂ ਅੱਗੋਂ ਭੈਣ ਨੇ ਕਹਿਣਾ, "ਮੈਂ ਹਾਂ ਵੀਰ" । ਉਹ ਕਹਿੰਦਾ ਤੈਨੂੰ ਪਤਾ ਨਹੀਂ ਕੁੜੀਏ ਘੋੜੀ ਨੇ ਦਾਲ ਖਾਣੀ ਐ । ਕੁੜੀ ਨੇ ਅੰਦਰ ਝਾਤੀ ਮਾਰੀ, ਪੀਪੇ-ਪਾਪੇ ਫੋਲੇ ਤੇ ਉਸ ਨੇ ਕਿਹਾ, "ਜੀ ਦਾਲ ਤਾਂ ਹੈ ਨਹੀਂ, ਚੌਲ ਪਾ ਕੇ ਲੈ ਆਈ ਹਾਂ" ਉਸ ਨੇ ਇਹ ਵੀ ਕਿਹਾ ਕਿ ਭਰਾਵਾ ਦਾਲ ਤਾਂ ਕਾਂਗਰਸ ਨੇ ਹੁਣ 35 ਰੁਪਏ ਕਿਲੋ ਕਰ ਦਿੱਤੀ, ਘੋੜੀ ਨੂੰ ਚੌਲ ਹੀ ਖਿਲਾ ਲੈ । ਇਸ ਤੇ ਘੋੜੀ ਵਾਲਾ ਕਹਿੰਦਾ ਮੈਂ ਘੋੜੀ ਨੂੰ ਲਿੱਦ ਕਰਾ ਕੇ ਮਰਾਉਣਾ ਹੈ । ਚੇਅਰਮੈਨ ਸਾਹਿਬ, ਇਨ੍ਹਾਂ ਨੇ 35 ਰੁਪਏ ਕਿਲੋ ਦਾਲ ਕਰ ਦਿੱਤੀ । 30-35 ਰੁਪਏ ਕਿਲੋ ਮਾਹ ਕਰ ਦਿੱਤੇ । ਤਮਾਮ ਚੀਜ਼ਾਂ ਮਹਿੰਗੀਆਂ ਕਰ ਦਿੱਤੀਆਂ ਲੇਕਿਨ ਕਾਂਗਰਸ ਪਾਰਟੀ ਨੇ ਇੱਕ ਚੀਜ਼ ਮਹਿੰਗੀ ਨਾ ਕੀਤੀ ਉਹ ਕਿਹੜੀ, ਖੂਨ । ਉਹ ਪੰਡਾਂ ਬੰਨ੍ਹ-ਬੰਨ੍ਹ ਕੇ ਪਿੰਡਾਂ ਵਿੱਚ ਭੇਜਦੇ ਰਹੇ । ਜੇ ਸੱਚ ਪੁੱਛੋ, ਲੋਕਾਂ ਕੋਲੋਂ ਇਨ੍ਹਾਂ ਨੇ ਵੋਟਾਂ ਲੈਣੀਆਂ ਤੇ ਫਿਰ ਮਾਰਨੀ ਛਾਲ ਪੰਜਾਬ ਵਿਚੋਂ ਸੈਂਟਰ ਵਿੱਚ ਚਲੇ ਜਾਣਾ । ਇਸ ਤਰ੍ਹਾਂ ਇਹ ਰਾਜ ਕਰਦੇ ਰਹੇ । ਇੱਕ ਹੋਰ ਗੱਲ ਸੈਣੀ ਸਾਹਿਬ ਨੇ ਧਿਆਨ ਵਿੱਚ ਲਿਆਂਦੀ ਹੈ, ਬੁਰਾ ਨਾ ਮਨਾਉਣਾ । ਸੱਚ ਪੁੱਛੋ, ਕੁਝ ਐਸੀਆਂ ਚੀਜ਼ਾਂ ਬਣੀਆਂ ਹਨ ਜਿਹੜੀਆਂ ਇਨਸਾਨ ਨੂੰ ਡਾਕਟਰ ਦੱਸਦਾ ਹੈ । ਡਾਕਟਰ ਦੱਸਦਾ ਹੈ ਜੇ ਸਰੀਰ ਵਿਚ ਕੋਈ ਨੁਕਸ ਹੈ ਤਾਂ ਕਿਹੜੀ ਚੀਜ਼ ਖਾਣੀ ਹੈ । ਤੈਨੂੰ ਇਸ ਚੀਜ਼ ਦੀ ਲੋੜ ਹੈ । ਚੇਅਰਮੈਨ ਸਾਹਿਬ, ਇੱਕ ਮਹੀਨਾ ਆਉਣਾ ਝੋਨੇ ਦਾ ਜਦੋਂ ਮੁੰਜਰਾਂ ਪੈਣੀਆਂ ਤਾਂ ਹਵਾ ਚੱਲਣੀ । ਕੋਈ ਹੀ ਘਰ ਖਾਲੀ ਹੁੰਦਾ ਜਿਸ ਘਰ ਵਿਚ ਭਾਅ ਵੀਰ, ਭਾਬੀ ਮੰਜੀ ਤੇ ਨਹੀਂ ਪੈ ਜਾਂਦੀ । ਹੂੰਗਰਾ ਮਾਰਦੀ, ਬੁਖਾਰ ਚੜ੍ਹ ਜਾਂਦਾ ਉਹ ਹਵਾ ਹੀ ਇੱਕ ਇਹੋ ਜਿਹੀ ਹੈ ਜਿਸ ਨਾਲ ਸਾਰੇ ਬੀਮਾਰ ਹੋ ਜਾਂਦੇ ਹਨ । ਚਾਰ ਚਾਰ ਦਿਨ, ਪੰਜ-ਪੰਜ ਦਿਨ ਭਾਅ ਨੂੰ ਬੁਖਾਰ ਚੜ੍ਹਿਆ ਹੋਇਆ ਹੋਣਾ, ਤਾਂ ਪੁੱਤਰ ਨੇ ਪੁੱਛਣਾ, "ਭਾਅ ਤੈਨੂੰ ਚਾਰ ਦਿਨ ਹੋ ਗਏ ਰੋਟੀ ਖਾਧੀ ਨੂੰ, ਤੇਰੀ ਜੀਭ ਬੜੀ ਫਿੱਕੀ ਹੈ, ਕੋਈ ਖਾਣ ਵਾਲੀ ਚੀਜ਼ ਲਿਆਵਾਂ ।" ਉਸਨੇ ਕਹਿਣਾ, "ਮੇਰਾ ਕਿਹੀ ਪੁੱਤਰ ਸਰਵਣ ਹੈ ।" ਉਹਨੇ ਮੀਟ ਲਿਆ ਕੇ ਦੇ ਦੇਣਾ, ਤਰੀ ਬਣਾ ਕੇ ਦੇ ਦੇਣੀ, ਤੇ ਅੱਗੋਂ ਭਾਅ ਨੇ ਕਹਿਣਾ, "ਤੂੰ ਉਹ ਪੁੱਤਰ ਹੈਂ ਜਿਸਨੂੰ ਮੂੰਹ ਤੋਂ ਬੋਲਦੇ ਹਨ ਕਿ ਸੱਤ ਪੁੱਤਰਾ" । ਹੁਣ ਬੁਖਾਰ ਵੀ ਐ, ਪੰਜ-ਪੰਜ, ਛੇ-ਛੇ ਦਿਨ ਕਿਸੇ ਦਾ ਭਾਅ ਮੰਜੀ ਤੇ ਪਿਆ ਰਹਿੰਦਾ ਤੇ ਹੁਣ ਕੰਨ ਵਿੱਚ ਤਰਸੂ ਫੂਕ ਮਾਰਦਾ, "ਭਾਅ ਤੈਨੂੰ ਪੰਜ ਦਿਨ ਹੋ ਗਏ ਹਨ ਰੋਟੀ ਖਾਧੀ ਨੂੰ, ਤੇਰੇ ਵਾਸਤੇ ਮੀਟ ਲਿਆਵਾਂ ?" "ਅੱਜ ਉਤੋਂ ਭਾਅ ਕਹਿੰਦਾ ਹੈ ਕਿ ਏਡੀ ਵੱਡੀ ਗਾਲ੍ਹ ਕੱਢਦੈਂ, ਉਹ ਤੇਰਾ ਬੇੜਾ ਗਰਕ ਹੋ ਜਾਵੇ, ਤੈਨੂੰ ਪਤਾ ਨਹੀਂ ਮੈਂ 'ਨਾਮ' ਲਿਆ ਹੋਇਆ ਐ । ਤੈਨੂੰ ਪਤਾ ਨਹੀਂ ਇਹ 85 ਰੁਪਏ ਕਿਲੋ ਹੈ । ਮਹਿੰਗਾਈ ਕਾਰਨ ਗਰੀਬਾਂ ਨੇ ਸਿਗਰਟਾਂ ਤੇ ਬੀੜੀਆਂ ਦਾ 'ਨਾਮ' ਲੈ ਲਿਆ ਹੈ । ਉਹ ਕਰਾਊਨ ਦੇ ਬੂਟਾਂ, ਕਰਾਊਨ ਦੀ

[ਸ੍ਰੀ ਰਾਮ ਲਾਲ]

ਗੁਰਗਾਬੀ ਤੋਂ ਪਲਾਸਟਿਕ ਦੇ ਬੂਟਾਂ ਤੇ ਆ ਗਏ ਹਨ । ਉਨ੍ਹਾਂ ਨੇ ਇਹ ਵੀ 'ਨਾਮ' ਲੈ ਲਿਆ ਹੈ । ਉਹ ਨਵੇਂ ਕੱਪੜੇ ਤੋਂ ਪੁਰਾਣੇ ਕੱਪੜੇ ਤੇ ਆ ਗਏ ਹਨ, ਇਹ ਵੀ 'ਨਾਮ' ਲੈ ਲਿਆ ਹੈ, ਲੋਕਾਂ ਨੇ ਇਨ੍ਹਾਂ ਦੇ ਰਾਜ ਵੇਲੇ ਮਹਿੰਗਾਈ ਤੋਂ ਦੁਖੀ ਹੋ ਕੇ ਕਿੰਨੇ ਹੀ 'ਨਾਮ' ਲੈ ਲਏ । ਸੱਚ ਪੁੱਛੋ ਤਾਂ ਤੁਸੀਂ ਗਰੀਬਾਂ ਨੂੰ ਬੜੇ 'ਨਾਮ' ਦਿੱਤੇ । ਮੈਂ ਕਹਿੰਦਾ ਹਾਂ ਕਿ ਸਾਨੂੰ ਅੱਜ ਆਪਣੀ ਸਰਕਾਰ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ, ਜਿਨ੍ਹਾਂ ਨੇ ਪੰਜਾਬ ਦੇ ਅੰਦਰ ਗਰੀਬ-ਗੁਰਬੇ ਦੀ ਬਿਹਤਰੀ ਵਾਸਤੇ ਬਹੁਤ ਸਾਰੀਆਂ ਹਿਦਾਇਤਾਂ ਕੀਤੀਆਂ ਹਨ । ਅਸੀਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ, ਜਿਨ੍ਹਾਂ ਨੇ ਇਹ ਬਜਟ ਲਿਆਂਦਾ ਹੈ, ਉਨ੍ਹਾਂ ਨੂੰ ਵਧਾਈ ਦਿੰਦੇ ਹਾਂ ਕਿ ਤੁਸੀਂ ਗਰੀਬਾਂ ਵਾਸਤੇ ਬਹੁਤ ਕੁਝ ਕੀਤਾ ਹੈ । ਗਰੀਬ ਗੁਰਬੇ ਨੇ ਤੁਹਾਨੂੰ ਪੰਚਾਇਤਾਂ ਦੇ ਇਲੈਕਸ਼ਨ ਅੰਦਰ ਸਮਰਥਨ ਦਿੱਤਾ ਹੈ, ਮਿਊਂਸਪੈਲਿਟੀਆਂ ਦੇ ਇਲੈਕਸ਼ਨਾਂ ਦੇ ਅੰਦਰ ਥਾਪੀ ਦਿੱਤੀ । ਐਮ. ਪੀਜ਼ ਦੇ ਇਲੈਕਸ਼ਨਾਂ ਵਿੱਚ ਥਾਪੀ ਦਿੱਤੀ । ਐਮ. ਪੀਜ਼. ਦੇ ਇਲੈਕਸ਼ਨਾਂ ਵਿੱਚ ਕੀ ਕੀਤਾ, ਇਨ੍ਹਾਂ ਨੇ ਕੀ ਕੀਤਾ ? ਮੈਂ ਦਸਦਾ ਹਾਂ ਕਿ ਆਲ੍ਹਾ ਅਫਸਰਾਂ ਨੇ ਸਾਰੇ ਪੰਜਾਬ ਦੇ ਅੰਦਰ ਬਿਨਾਂ ਮੀਟਰ ਰੀਡਿੰਗ ਚੈਕ ਕੀਤਿਆਂ 800/-, 900/-, 1500/, ਰੁਪਏ ਦੇ ਬਿੱਲ ਭੇਜ ਦਿੱਤੇ ਤੇ ਗਰੀਬ ਤੜਫੇ, ਬਈ ਇਹ ਕੀ ਬਣ ਗਿਆ ? ਇਨ੍ਹਾਂ ਨੇ ਐਸਾ ਸ਼ੜਯੰਤਰ ਰਚਾਇਆ ਕਿ ਗਰੀਬ ਭਾਰਤੀ ਜਨਤਾ ਪਾਰਟੀ ਅਤੇ ਅਕਾਲੀ ਦਲ ਨੂੰ ਛੋੜ ਜਾਣ ਤੇ ਮੁੜ ਕੇ ਉਸੇ ਸਕੂਲ ਦੇ ਵਿੱਚ ਦਾਖਲ ਹੋ ਜਾਣ ਜਿਥੇ ਅੱਗੇ ਚਮੜੀ ਲੱਥਦੀ ਰਹੀ । ਉਨ੍ਹਾਂ ਲੋਕਾਂ ਨੇ ਸੋਚਿਆ ਕਿ ਇਹ ਇਨ੍ਹਾਂ ਦਾ ਕੋਈ ਸ਼ੜਯੰਤਰ ਹੈ । ਲੋਕਾਂ ਨੇ ਉਸ ਸ਼ੜਯੰਤਰ ਦਾ ਵੀ ਮੁਕਾਬਲਾ ਕੀਤਾ ਅਤੇ ਅਕਾਲੀ ਦਲ ਬਾਦਲ ਤੇ ਭਾਰਤੀ ਜਨਤਾ ਪਾਰਟੀ ਦੇ ਐਮ. ਪੀਜ਼ ਨੂੰ ਜਿਤਾਇਆ । ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਸੱਚ ਪੁੱਛੋ, ਪੀੜ੍ਹੀਆਂ ਤੋਂ ਲੈ ਕੇ ਇੱਕ ਮਹੀਨਾ ਬਾਰਸ਼ ਪੈਂਦੀ ਹੈ । ਇਨ੍ਹਾਂ ਦੇ ਰਾਜ ਦੇ ਵਿੱਚ ਜਦੋਂ ਬਾਰਸ਼ਾਂ ਪੈਂਦੀਆਂ ਸਨ ਤਾਂ ਗਰੀਬ ਲੋਕਾਂ ਦੇ ਮਕਾਨ ਗਿਰ ਜਾਂਦੇ ਸਨ ਤਾਂ ਉਨ੍ਹਾਂ ਦੇ ਲਈ ਡੀ. ਸੀ. ਨੂੰ, ਐਸ. ਡੀ. ਐਮ. ਨੂੰ, ਗਿਰਦਾਵਰ ਨੂੰ ਅਤੇ ਹੇਠਲੇ ਪੱਧਰ ਦੇ ਉਤੇ ਪਟਵਾਰੀ ਨੂੰ ਹੁਕਮ ਜਾਂਦਾ ਸੀ । ਉਹ ਲੋਕ ਜਦੋਂ ਆਪਣੀ ਆਵਾਜ਼ ਸਰਕਾਰ ਤੱਕ ਪਹੁੰਚਾਣ ਵਾਸਤੇ ਹੇਠਲੇ ਪੱਧਰ ਤੇ ਸਰਕਾਰ ਦੇ ਮੁਲਾਜ਼ਮਾਂ ਕੋਲ ਸ਼ਿਕਾਇਤ ਕਰਦੇ ਸਨ ਤਾਂ ਹੇਠਲੇ ਲੇਵਲ ਤੇ ਇਨ੍ਹਾਂ ਦੇ ਮੁਲਾਜ਼ਮ ਜਿਹੜੇ ਇਨ੍ਹਾਂ ਦੇ ਹੀ ਪਿੱਠੂ ਬਣੇ ਹੁੰਦੇ ਸਨ ਉਹ ਹੇਠਾਂ ਤੋਂ ਕੁਝ ਨਹੀਂ ਲਿਖ ਕੇ ਭੇਜਦੇ ਸਨ ਅਤੇ ਕਹਿੰਦੇ ਸਨ ਕਿ ਸਭ ਕੁਝ ਠੀਕ-ਠਾਕ ਹੋ ਰਿਹਾ ਹੈ ਅਤੇ ਲੋਕਾਂ ਦੇ ਵਿੱਚ ਇਸ ਪ੍ਰਤੀ ਗੁੱਸਾ ਹੁੰਦਾ ਸੀ ਅਤੇ ਉਹ ਸੋਚਦੇ ਸਨ ਕਿ ਸਾਡੇ ਨਾਲ ਕੀ ਬੀਤ ਰਹੀ ਹੈ । ਗਰੀਬ-ਗੁਰਬੇ ਤੱਕ ਕੁਝ ਵੀ ਨਹੀਂ ਪਹੁੰਚਦਾ ਸੀ ਅਤੇ ਲੋਕ ਬੜੇ ਦੁੱਖੀ ਹੁੰਦੇ ਸਨ । ਚੇਅਰਮੈਨ ਸਾਹਿਬ, ਇਨ੍ਹਾਂ ਨੇ ਪਿਛਲੇ 48 ਸਾਲਾਂ ਦੇ ਵਿੱਚ ਫੀਤੇ ਕੱਟਣ ਤੋਂ ਬਿਨਾਂ ਕੀਤਾ ਹੀ ਕੁਝ ਨਹੀਂ ਹੈ, ਇਨ੍ਹਾਂ ਨੇ ਲਾਲ ਰੰਗ ਦਾ ਫੀਤਾ ਮੰਗਵਾ ਲੈਣਾ, ਇੱਕ ਪਲੇਟ ਮੰਗਵਾ ਲੈਣੀ ਅਤੇ ਇਕ ਕੈਂਚੀ ਮੰਗਵਾ ਲੈਣੀ, ਉਹ ਫੀਤਾ ਕੱਟ ਕੇ ਕਹਿੰਦੇ ਸਨ ਕਿ 25 ਬਿਸਤਰਿਆਂ ਦਾ ਹਸਪਤਾਲ ਬਣ ਗਿਆ, 50 ਬਿਸਤਰਿਆਂ ਦਾ ਹਸਪਤਾਲ ਬਣ ਗਿਆ, ਸਕੂਲ ਅਪਗਰੇਡ ਹੋ ਗਿਆ ਔਰ ਆਪ ਬਾਅਦ ਵਿਚ ਉਡਾਰੀ ਮਾਰ ਜਾਂਦੇ ਸਨ, ਫਿਰ ਲੋਕੀ ਸੋਚਦੇ ਹਨ ਕਿ ਸਾਡੇ ਨਾਲ ਕਿੰਨਾ ਵੱਡਾ ਧੋਖਾ ਕੀਤਾ ਗਿਆ ਹੈ । ਪਰ ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ

ਸਰਕਾਰ ਨੇ ਬਹੁਤ ਵਧੀਆ ਕੰਮ ਕੀਤੇ ਹਨ ਗਰੀਬ ਗੁਰਬਿਆਂ ਦੇ ਲਈ, ਪੰਜਾਬ ਦੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ ਲਈ । ਮੈਂ ਪੰਜਾਬ ਅਨੁਸੂਚਿਤ ਜਾਤੀਆਂ ਦਾ ਜਨਰਲ ਸੈਕਟਰੀ ਵੀ ਹਾਂ । ਇਸ ਲਈ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਪਿਛਲੀ ਸਰਕਾਰ ਨੇ ਲੋਕਾਂ ਨੂੰ ਮਿੱਠੀਆਂ ਗੋਲੀਆਂ ਦਿੱਤੀਆਂ । ਲੋਕ ਭੋਲੇ ਭਾਲੇ ਸਨ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਇਨ੍ਹਾਂ ਨੇ ਲਾਲਚ ਦਿੱਤੇ । ਪਰ ਇਸ ਬਜਟ ਦੇ ਵਿੱਚ ਗਰੀਬ ਲੋਕਾਂ ਲਈ, ਬੈਕਵਰਡ ਕਲਾਸਿਜ਼ ਦੇ ਲਈ ਤੇ ਹੋਰ ਕਈ ਸ੍ਰੇਣੀਆਂ ਲਈ ਬਹੁਤ ਕੁਝ ਕੀਤਾ ਹੈ । ਸਾਡੀ ਸਰਕਾਰ ਨੇ ਚੇਅਰਮੈਨ ਸਾਹਿਬ, 60 ਕਰੋੜ ਰੁਪਏ ਬਜਟ ਵਿਚ ਰੱਖ ਕੇ 50 ਹਜ਼ਾਰ ਰੁਪਏ ਦੀ ਲਾਗਤ ਨਾਲ ਗਰੀਬਾਂ ਨੂੰ ਮਕਾਨ ਬਣਾ ਕੇ ਦੇਣੇ ਹਨ । ਗਰੀਬ ਬੰਦੇ ਕੋਲ ਤਾਂ ਆਪਣੇ ਆਪ 1 ਮਰਲਾ ਲੈਣ ਦੀ ਵੀ ਹਿੰਮਤ ਨਹੀਂ ਹੁੰਦੀ ਪਰ ਪੰਜਾਬ ਦੀ ਸਾਡੀ ਸਰਕਾਰ ਨੇ ਇਹ ਕੀਤਾ ਹੈ ਕਿ 50 ਹਜ਼ਾਰ ਰੁਪਏ ਦੀ ਲਾਗਤ ਨਾਲ ਇਕ ਪੱਕਾ ਮਕਾਨ ਬਣਾ ਕੇ ਦਿੱਤਾ ਜਾਵੇਗਾ । ਜਿਸ ਦੇ ਲਈ ਨਾ ਕਿਸੇ ਨੂੰ ਮਿੱਟੀ ਲਿਆਉਣੀ ਪਵੇਗੀ, ਨਾ ਰੇਤਾ ਲਿਆਉਣਾ ਪਵੇਗਾ ਅਤੇ ਨਾ ਕੋਈ ਔਜ਼ਾਰ ਲਿਆਉਣਾ ਪਵੇਗਾ ਅਤੇ ਨਾ ਹੀ ਸੀਮਿੰਟ ਖਰੀਦਣਾ ਪਵੇਗਾ ਸਿਰਫ ਜਦੋਂ ਮਕਾਨ ਤਿਆਰ ਹੋ ਜਾਵੇਗਾ ਤਾਂ ਇਸ ਦੇ ਬਾਅਦ ਉਨ੍ਹਾਂ ਨੂੰ ਕਿਹਾ ਜਾਵੇਗਾ ਕਿ ਆ ਜਾ ਅੰਦਰ ਆਪਣੇ ਘਰ ਵਿਚ ਵੜ ਜਾ । ਇਹੀ ਰਾਮ ਰਾਜ ਹੋਵੇਗਾ, ਇਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਰਗਾ ਸੱਚਾ ਰਾਜ ਹੈ । (ਥੰਪਿੰਗ)

**Mr. Chairman**: Wind up please.

**ਸ੍ਰੀ ਰਾਮ ਲਾਲ** : ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ । ਇਹ ਗੱਲ ਮੰਨਣੀ ਪਵੇਗੀ ਕਿ ਭੈਣ ਜੀ ਦੇ ਸ਼ਬਦਾਂ ਵਿਚ ਸਚ ਕਹਾ ਸੀ ਪਰ ਇਨ੍ਹਾਂ ਦੀ ਪਾਰਟੀ ਦੇ ਅੰਦਰ ਕੋਈ ਵੀ ਬੰਦਾ ਠੀਕ ਨਹੀਂ ਸੀ । ਜਦੋਂ ਕਿਸੇ ਨੂੰ ਗਰਾਂਟਾਂ ਦਿੱਤੀਆਂ ਜਾਂਦੀਆਂ ਸਨ ਤਾਂ ਉਸ ਵੇਲੇ ਇਹ ਸਰੇਆਮ ਕਿਹਾ ਜਾਂਦਾ ਸੀ ਕਿ ਪਹਿਲਾਂ ਸਾਡੀ ਝੋਲੀ ਦੇ ਵਿੱਚ 20 % ਪਾਓ । ਜਦੋਂ ਕਿਸੇ ਵਿਚਾਰੇ ਨੇ 15,000/- ਰੁਪਿਆ ਲੋਨ ਲੈਣਾ ਹੁੰਦਾ ਸੀ ਤਾਂ ਉਸ ਦੇ ਵਿਚੋਂ ਤਕਰੀਬਨ 7 ਹਜ਼ਾਰ ਰੁਪਿਆ ਤਾਂ ਲੁੱਟ ਲਿਆ ਜਾਂਦਾ ਸੀ ਤਾਂ ਅੱਗੇ ਜਾ ਕੇ ਗਰੀਬ-ਗੁਰਬੇ ਦੇ ਪੱਲੇ ਕੀ ਪੈਂਦਾ ਸੀ ਅਤੇ ਅੱਗੋਂ ਉਹ ਰੋਂਦਾ ਅਤੇ ਧਾਹਾਂ ਮਾਰਦਾ ਸੀ ਕਿ ਮੇਰੇ ਨਾਲ ਧੋਖਾ ਹੋ ਗਿਆ ਹੈ । ਸਭਾਪਤੀ ਜੀ, ਸਾਡੀ ਸਰਕਾਰ ਨੇ ਗਰੀਬਾਂ ਦੇ ਲਈ ਬਹੁਤ ਕੁਝ ਕੀਤਾ ਹੈ । ਇਸ ਦੇ ਲਈ ਮੈਂ ਆਪਣੇ ਫਾਈਨਾਂਸ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ।

ਚੇਅਰਮੈਨ ਸਾਹਿਬ, ਹੁਣ ਸੜਕਾਂ ਬਣ ਰਹੀਆਂ ਹਨ, ਪੁੱਲ ਬਣ ਰਹੇ ਹਨ । ਕੰਮ ਬੜੇ ਚੰਗੇ ਤਰੀਕੇ ਦੇ ਨਾਲ ਹੋ ਰਹੇ ਹਨ । ਕਾਂਗਰਸ ਦੀ ਸਰਕਾਰ ਵੇਲੇ ਜਦੋਂ ਮਕਾਨ ਬਣਾਉਣ ਲਈ 15 ਹਜ਼ਾਰ ਰੁਪਏ ਦਿੱਤੇ ਜਾਂਦੇ ਸਨ ਤਾਂ ਉਸ ਵਿਚੋਂ ਅੱਧਾ ਪੈਸਾ ਖਾ ਲਿਆ ਜਾਂਦਾ ਸੀ ਅਤੇ ਬਾਕੀ ਰਹਿੰਦੇ ਪੈਸਿਆਂ ਦੇ ਨਾਲ ਜਦੋਂ ਮਕਾਨ ਬਣਾਇਆ ਜਾਂਦਾ ਸੀ ਤਾਂ ਉਹ ਇਸ ਤਰ੍ਹਾਂ ਦਾ ਬਣਦਾ ਸੀ ਕਿ ਜਿਸ ਤਰ੍ਹਾਂ ਪਿੰਡ ਦੇ ਸੂਰਾਂ ਦੇ ਲਈ ਜਾਂ ਕੁੱਕੜੀਆਂ ਲਈ ਛੋਟੇ ਛੋਟੇ ਘੁਰਨੇ ਹੁੰਦੇ ਹਨ । ਪਰ ਅੱਜ ਜਦੋਂ

[ਸ਼੍ਰੀ ਰਾਮ ਲਾਲ]

ਮਕਾਨ ਬਣੇਗਾ ਤਾਂ ਉਹ ਅਲੱਗ ਤਰਾਂ ਦਾ ਹੀ ਹੋਵੇਗਾ । ਸੋ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਕੋਲੋਂ ਥੋੜ੍ਹਾ ਜ਼ਿਆਦਾ ਸਮਾਂ ਲੈ ਲਿਆ ਹੈ, ਇਸ ਲਈ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਅੰਤ ਵਿੱਚ ਐਫ. ਐਮ. ਸਾਹਿਬ ਨੂੰ ਵਧਾਈ ਦਿੰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ । ਧੰਨਵਾਦ ।

**ਸਰਦਾਰ ਸੁਖਵਿੰਦਰ ਸਿੰਘ ਔਲਖ** (ਮਾਨਸਾ) : ਪਰਮ ਸਤਿਕਾਰਯੋਗ ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਆਪਣੀ ਗੱਲ ਕਹਿਣ ਤੋਂ ਪਹਿਲਾਂ ਮੈਂ ਫਾਈਨਾਂਸ ਮਨਿਸਟਰ ਕੈਪਟਨ ਕੰਵਲਜੀਤ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਤੇ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਲੋਕਾਂ ਲਈ ਰਾਹਤ ਵਾਲਾ ਬਜਟ ਪੇਸ਼ ਕੀਤਾ ਹੈ । ਮੈਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਇਸ ਦੀ ਵਧਾਈ ਦਿੰਦਾ ਹਾਂ । ਮੇਰੇ ਤੋਂ ਪਹਿਲਾਂ ਬੋਲਣ ਵਾਲਿਆਂ ਨੇ ਪਿਛਲੀ ਸਰਕਾਰ ਦੀ ਜੋ ਉਸਾਰੂ ਨੁਕਤਾਚੀਨੀ ਸੀ, ਕੀਤੀ ਜੋ ਕਿ ਕਰਨੀ ਬਣਦੀ ਵੀ ਹੈ । ਮੈਂ ਜਾਤੀ ਤੌਰ ਤੇ ਕਿਸੇ ਦਾ ਨਾਂ ਲਏ ਬਗੈਰ ਕੁਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ । ਜਿਥੇ ਹਾਊਸ ਅੰਦਰ ਬਜਟ ਦੇ ਇੱਕ-ਇੱਕ ਅੱਖਰ ਦੀ ਸ਼ਲਾਘਾ ਹੋਈ ਹੈ ਅਤੇ ਪੰਜਾਬ ਵਿੱਚ ਜਿਸ ਨੂੰ ਰਾਹਤ ਵਾਲਾ ਦੱਸਿਆ ਗਿਆ ਹੈ ਉਥੇ ਮੇਰੀ ਸਤਿਕਾਰਯੋਗ ਭੈਣ, ਭੱਠਲ ਜੀ ਨੇ ਮਾੜਾ-ਮੋਟਾ ਰੌਲਾ ਪਾਇਆ ਕਿ ਬੱਸਾਂ ਦਾ ਕਿਰਾਇਆ ਕਿਉਂ ਵਧਾਇਆ, ਟੋਲ ਟੈਕਸ ਕਿਉਂ ਲਾਇਆ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਦੀ ਮਜਬੂਰੀ ਹੁੰਦੀ ਹੈ, ਇਹ ਆਪ ਵੀ ਸਰਕਾਰ ਚਲਾਉਂਦੇ ਰਹੇ ਹਨ, ਮੈਂ ਹੋਰ ਜ਼ਿਆਦਾ ਵਿਸੇ ਨਹੀਂ ਲਵਾਂਗਾ । ਮੇਰੇ ਤੋਂ ਪਹਿਲਾਂ ਸਰਦਾਰ ਮਨਪ੍ਰੀਤ ਸਿੰਘ ਬਾਦਲ, ਸਰਦਾਰ ਮੱਖਣ ਸਿੰਘ ਅਤੇ ਸ਼੍ਰੀ ਰਾਮ ਲਾਲ ਜੀ ਨੇ ਬਜਟ ਬਾਰੇ ਵਿਸਥਾਰ ਨਾਲ ਦੱਸਿਆ ਹੈ । ਮੈਂ ਇੱਕ ਵਿਸ਼ੇ ਤੇ ਜ਼ੋਰ ਦੇਵਾਂਗਾ, ਉਹ ਹੈ ਸਿੱਖਿਆ । ਅਸੀਂ ਆਪਣੇ ਮਾਨਯੋਗ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਤੋਂ ਸੁਣਿਆ ਹੈ ਕਿ ਜਿਸ ਦੇਸ਼ ਦੀ ਸਿੱਖਿਆ ਕਮਜ਼ੋਰ ਅਤੇ ਤਾਲੀਮ ਘੱਟ ਹੋਵੇਗੀ ਉਹ ਦੇਸ਼ ਕਦੇ ਤਰੱਕੀ ਨਹੀਂ ਕਰ ਸਕਦਾ । ਉਨ੍ਹਾਂ ਨੂੰ ਬਾਹਰ ਜਾਣ ਦਾ ਮੌਕਾ ਮਿਲਿਆ ਹੈ । ਉਹ ਦੱਸਿਆ ਕਰਦੇ ਹਨ ਕਿ ਜਿਹੜੇ ਦੇਸ਼ਾਂ ਦੀ ਸਿੱਖਿਆ ਵਧੀਆ ਹੈ, ਉਹ ਸਿਖਿਆ ਕਰਕੇ ਹੀ ਛੋਟੇ ਮੁਲਕ ਹੋਣ ਦੇ ਬਾਵਜੂਦ, ਸਾਡੇ ਤੋਂ ਬਾਅਦ ਆਜ਼ਾਦ ਹੋਣ ਦੇ ਬਾਵਜੂਦ ਵੀ ਤਰੱਕੀ ਕਰ ਗਏ । ਅਫ਼ਸੋਸ ਦੀ ਗੱਲ ਹੈ ਕਿ ਸਾਡੇ ਦੇਸ਼ ਵਿੱਚ ਸਿੱਖਿਆ ਦੀ ਘਾਟ ਕਾਰਨ ਅਸੀਂ ਤਰੱਕੀ ਨਹੀਂ ਕਰ ਸਕੇ । ਅੱਜ ਦੇਸ਼ ਨੂੰ ਆਜ਼ਾਦ ਹੋਏ 50 ਸਾਲ ਹੋ ਗਏ ਹਨ, ਮੈਂ ਜ਼ਿਕਰ ਨਹੀਂ ਕਰਨਾ ਚਾਹੁੰਦਾ, ਜਿਸ ਪਾਰਟੀ ਨੇ ਇਸ ਦੇਸ਼ ਉਪਰ 50 ਸਾਲ ਰਾਜ ਕੀਤਾ ਉਸ ਨੇ ਇਸ ਪਾਸੇ ਵੱਲ ਕਦੇ ਸੋਚਿਆ ਤੱਕ ਨਹੀਂ ਕਿ ਦੇਸ਼ ਨੂੰ ਤਾਲੀਮ ਦੀ ਲੋੜ ਹੈ । ਮੈਂ ਬਜਟ ਤੇ ਬੋਲਣ ਤੋਂ ਬਾਅਦ ਸਿੱਖਿਆ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਪਿਛਲੇ ਸਾਲ ਵਿੱਚ ਤੇ ਇਸ ਸਾਲ ਵਿਚ ਕੁੱਲ 209 ਕਰੋੜ 38 ਲੱਖ ਰੁਪਿਆ ਸਿੱਖਿਆ ਵਾਸਤੇ ਰੱਖਿਆ ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ 5 ਸਾਲਾਂ ਵਿੱਚ ਸਾਡੇ ਸਾਹਮਣੇ ਬੈਠੇ ਬੈਂਚਾਂ ਤੇ ਵੀਰਾਂ ਦੀ ਸਰਕਾਰ ਨੇ ਕੁੱਲ 237 ਕਰੋੜ ਰੁਪਿਆ ਰੱਖਿਆ । ਕਿੱਥੇ 2 ਸਾਲ ਤੇ ਕਿੱਥੇ 5 ਸਾਲ, ਕਿੰਨੇ ਅਫਸੋਸ ਦੀ ਗੱਲ

ਹੈ । ਉਸ ਤੋਂ ਬਾਅਦ ਪ੍ਰਾਇਮਰੀ ਸਕੂਲਾਂ ਦੀ ਗੱਲ ਲੈ ਲਉ । ਕਿਸੇ ਵੀ ਸਿੱਖਿਆ ਦਾ ਮਿਆਰ ਪ੍ਰਾਇਮਰੀ ਕਲਾਸਾਂ ਤੋਂ ਸ਼ੁਰੂ ਹੁੰਦਾ ਹੈ । ਜੇ ਪ੍ਰਾਇਮਰੀ ਸਿੱਖਿਆ ਕਮਜ਼ੋਰ ਹੋਵੇਗੀ ਤਾਂ ਪੜ੍ਹਨ ਵਾਲਾ ਤਰੱਕੀ ਨਹੀਂ ਕਰ ਸਕਦਾ । ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਦਾ ਬੁਰਾ ਹਾਲ ਹੈ । ਜਦੋਂ ਪਿੰਡਾਂ ਵਿੱਚ ਜਾਂਦੇ ਹਾਂ ਤਾਂ ਪਿੰਡਾਂ ਵਾਲੇ ਕਹਿੰਦੇ ਹਨ ਸਾਡੇ ਸਕੂਲਾਂ ਦੀ ਕਿਸੇ ਨੇ ਸਾਰ ਨਹੀਂ ਲਈ । ਮੈਂ ਉਨ੍ਹਾਂ ਨੂੰ ਕਹਿ ਸਕਦਾ ਹਾਂ ਕਿ ਰਾਜ ਕਰਨ ਵਾਲੇ ਲੋਕਾਂ ਨੇ ਇਸ ਵਿਸ਼ੇ ਦੀ ਗੰਭੀਰਤਾ ਨਹੀਂ ਸਮਝੀ । ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਲਗਭਗ ਸਾਰੇ ਪਿੰਡਾਂ ਦੇ ਸਕੂਲਾਂ ਦੀਆਂ ਬਿਲਡਿੰਗਾਂ ਦੀ ਹਾਲਤ ਖਸਤਾ ਹੈ । ਇਸ ਸਰਕਾਰ ਨੇ ਪਿਛਲੀ ਵਾਰੀ ਸਕੂਲਾਂ ਦੀਆਂ ਬਿਲਡਿੰਗਾਂ ਵਾਸਤੇ ਬਜਟ ਅੰਦਰ 11 ਕਰੋੜ ਰੁਪਏ ਰੱਖੇ ਸਨ ਅਤੇ ਇਸ ਸਾਲ 9 ਕਰੋੜ ਰੁਪਏ ਰੱਖੇ ਹਨ । ਚੇਅਰਮੈਨ ਸਾਹਿਬ, ਪਿਛਲੀ ਸਰਕਾਰ ਨੇ 5 ਸਾਲਾਂ ਵਿੱਚ ਇਸ ਮੰਤਵ ਲਈ ਇਕ ਪੈਸਾ ਵੀ ਨਹੀਂ ਰੱਖਿਆ । ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਪ੍ਰਾਇਮਰੀ ਸਿੱਖਿਆ ਦਾ ਮਿਆਰ ਵਧਾਉਣਾ ਚਾਹੁੰਦੀ ਹੈ, ਵਧੀਆ ਬਿਲਡਿੰਗਾਂ ਦੇਣਾ ਚਾਹੁੰਦੀ ਹੈ ਪਿੰਡਾਂ ਵਿੱਚ ਸਕੂਲਾਂ ਦੀਆਂ ਇਮਾਰਤਾਂ ਸ਼ਾਨੋ-ਸ਼ੌਕਤ ਵਾਲੀਆਂ ਬਨਾਉਣਾ ਚਾਹੁੰਦੀ ਹੈ । ਬਜਟ ਵਿੱਚ ਇਸ ਵਾਸਤੇ ਪੈਸੇ ਦੀ ਪ੍ਰੋਵੀਜ਼ਨ ਵੀ ਕੀਤੀ ਹੈ । ਇਹ ਦੇਖਿਆ ਗਿਆ ਹੈ ਕਿ ਪਿਛਲੀ ਸਰਕਾਰ ਵੇਲੇ ਬਜਟ ਵਿੱਚ ਜੋ ਫੰਡ ਰੱਖੇ ਜਾਂਦੇ ਸੀ ਉਸ ਵਿੱਚੋਂ ਬਾਅਦ ਵਿਚ ਜ਼ਿਆਦਾ ਪੈਸਾ ਹੋਰ ਕੰਮਾਂ ਲਈ ਬਦਲ ਦਿੱਤਾ ਜਾਂਦਾ ਸੀ. ਜੇ ਮੈਂ ਇਸ ਬਾਰੇ ਇਸ ਵੇਲੇ ਜ਼ਿਕਰ ਨਾ ਕਰਾਂ ਤਾਂ ਠੀਕ ਹੋਵੇਗਾ । ਲੇਕਿਨ ਮੈਂ ਕੈਪਟਨ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬਜਟ ਵਿੱਚ ਪ੍ਰੋਵੀਜ਼ਨ ਕਰਕੇ ਇਹ ਕੰਮ ਕੀਤਾ ਹੈ ਕਿ ਜੋ ਪੈਸਾ ਅਸੀਂ ਸਕੂਲਾਂ ਦੀਆਂ ਇਮਾਰਤਾਂ ਵਾਸਤੇ ਦੇਵਾਂਗੇ ਉਹ ਪਿੰਡਾਂ ਦੀਆਂ ਕਮੇਟੀਆਂ ਖੁਦ ਲਾਉਣਗੀਆਂ, ਪਿੰਡਾਂ ਦੇ ਲੋਕ ਆਪਣੇ ਹੱਥਾਂ ਨਾਲ ਲਾਉਣਗੇ । ਉਨ੍ਹਾਂ ਲੋਕਾਂ ਦੀ ਨਿਗਰਾਨੀ ਹੋਵੇਗੀ ਅਤੇ ਪੈਸੇ ਨੂੰ ਅਜਾਈਂ ਨਹੀਂ ਜਾਣ ਦਿੱਤਾ ਜਾਵੇਗਾ । ਇਸ ਕੰਮ ਵਾਸਤੇ ਲੋਕਾਂ ਨੂੰ ਉਤਸ਼ਾਹਿਤ ਕੀਤਾ ਜਾਵੇਗਾ ਅਤੇ ਲੋਕ ਪਿੰਡ ਵਿਚੋਂ ਪੈਸਾ ਇਕੱਠਾ ਕਰਕੇ ਆਪਣਾ ਹਿੱਸਾ ਪਾਉਣਗੇ । ਇਹ ਇਕ ਸ਼ਲਾਘਾਯੋਗ ਕਦਮ ਹੈ । ਮੈਨੂੰ ਇਕ ਗੱਲ ਯਾਦ ਆਉਂਦੀ ਹੈ ਜਿਸ ਤਰ੍ਹਾਂ ਇਸ ਬਜਟ ਵਿੱਚ ਸਕੂਲਾਂ ਨੂੰ ਅਪਗ੍ਰੇਡ ਕਰਨ ਵਾਲੀ ਗੱਲ ਨਹੀਂ ਆਈ । ਇਸ ਪ੍ਰਤੀ ਵਿਰੋਧੀ ਵੀਰਾਂ ਨੇ ਬੜਾ ਰੌਲਾ ਵੀ ਪਾਇਆ ਹੈ ਕਿ ਸਕੂਲਾਂ ਦੀ ਅਪਗ੍ਰੇਡੇਸ਼ਨ ਦੀ ਗੱਲ ਨਹੀਂ ਆਈ । ਇਸ ਬਾਰੇ ਮੈਂ ਹੈਰਾਨ ਹਾਂ, ਮੇਰੇ ਵੀਰ ਜੋ ਹੁਣ ਵਿਰੋਧੀ ਬੈਂਚਾਂ ਤੇ ਬੈਠੇ ਹਨ ਏਥੇ ਇਨ੍ਹਾਂ ਦੀ 5 ਸਾਲ ਸਰਕਾਰ ਰਹੀ ਔਰ ਇਸ ਸਮੇਂ ਵਿੱਚ ਇਨ੍ਹਾਂ ਨੇ ਵੱਡੀ ਗਿਣਤੀ ਵਿੱਚ ਸਕੂਲਾਂ ਨੂੰ ਅਪਗ੍ਰੇਡ ਕੀਤਾ : ਪ੍ਰਾਇਮਰੀ ਸਕੂਲਾਂ ਨੂੰ ਮਿਡਲ ਕੀਤਾ, ਮਿਡਲ ਨੂੰ ਹਾਈ ਸਕੂਲ ਬਣਾਇਆ ਤੇ ਹਾਈ ਸਕੂਲਾਂ ਨੂੰ 10+2 ਕਰ ਦਿੱਤਾ । ਪਿਛਲੀ ਸਰਕਾਰ ਨੇ ਸਕੂਲਾਂ ਨੂੰ ਬਿਨਾਂ ਫਾਰਮੈਲਿਟੀਜ਼ ਪੂਰੇ ਕੀਤਿਆਂ ਨੂੰ ਅਪਗਰੇਡ ਕਰ ਦਿੱਤਾ ਅਤੇ ਸਕੂਲਾਂ ਦੇ ਵਿਚ ਚਾਹੇ ਸਟਾਫ ਹੈ ਜਾਂ ਨਹੀਂ ਹੈ, ਸਕੂਲਾਂ ਵਾਸਤੇ ਬਿਲਡਿੰਗ ਦੀ ਪ੍ਰੋਵੀਜ਼ਨ ਹੈ ਜਾਂ ਨਹੀਂ ਹੈ ਅਤੇ ਪਿੰਡਾਂ ਦੇ ਸਕੂਲਾਂ ਵਿਚ 1000 ਬੱਚੇ ਲਈ ਕਿੱਟ ਦਾ ਇੰਤਜ਼ਾਮ ਹੈ ਜਾਂ ਨਹੀਂ ਹੈ ਪਰ ਇਨ੍ਹਾਂ ਨੇ ਵਾਹ-ਵਾਹ ਲੈਣ ਦੀ ਖਾਤਿਰ ਅਤੇ ਇਲਾਕੇ ਦੇ ਐਮ. ਐਲ. ਏ. ਨੂੰ ਹਾਰ ਅਤੇ ਸਨਮਾਨ ਦਿਵਾਉਣ ਦੀ ਖਾਤਿਰ ਸਕੂਲਾਂ ਨੂੰ ਧੜਾ-ਧੜ ਅਪਗਰੇਡ ਕਰ

[ਸਰਦਾਰ ਸੁਖਵਿੰਦਰ ਸਿੰਘ ਔਲਖ]

ਦਿੱਤਾ । ਇਨ੍ਹਾਂ ਦੇ ਅਪਗਰੇਡ ਕੀਤੇ ਸਕੂਲਾਂ ਦੇ ਵਿਚ ਨਾ ਕੋਈ ਟੀਚਰਜ਼ ਹਨ ਅਤੇ ਨਾ ਹੀ ਇਮਾਰਤਾਂ ਹਨ । ਇਨ੍ਹਾਂ ਨੇ 2400 ਟੀਚਰਜ਼ ਭਰਤੀ ਕਰਨ ਲਈ ਐਪਲੀਕੇਸ਼ਨਾਂ ਮੰਗੀਆਂ ਸਨ ਪਰ ਇਨ੍ਹਾਂ ਦੀ ਸਰਕਾਰ ਨੇ ਐਡਹਾਕ ਟੀਚਰਜ਼ ਨੂੰ ਭਰਤੀ ਕਰ ਲਿਆ । ਜਦੋਂ ਸੂਬੇ ਵਿਚ ਗਰੀਬੀ ਅਤੇ ਭੁੱਖ ਮਰੀ ਪਈ ਹੋਵੇ, ਬੇਰੁਜ਼ਗਾਰੀ ਦਾ ਵਾਤਾਵਰਣ ਹੋਵੇ ਉਸ ਵਕਤ ਪਿਛਲੀ ਸਰਕਾਰ ਦੇ ਐਮ. ਐਲ. ਏਜ਼ ਨੇ ਲੋਕਾਂ ਨੂੰ ਟੀਚਰਜ਼ ਭਰਤੀ ਕਰਵਾਉਣ ਲਈ 70 ਹਜ਼ਾਰ ਰੁਪਏ ਦਾ ਰੇਟ ਫਿਕਸ ਕਰ ਦਿੱਤਾ । ਜਿਸ ਦੀ ਉਦਾਹਰਣ ਮੇਰੇ ਗੁਆਂਢੀ ਪਿੰਡ ਬਡੋਵਾਲ ਦੀ ਹੈ ਇਸ ਪਿੰਡ ਦੇ ਇਕ ਨੌਜਵਾਨ ਨੇ ਟੀਚਰ ਭਰਤੀ ਹੋਣ ਲਈ ਇਕ ਐਮ. ਐਲ. ਏ. ਨਾਲ ਗੱਲਬਾਤ ਕੀਤੀ ਤਾਂ ਉਸ ਨੇ 70 ਹਜ਼ਾਰ ਰੁਪਏ ਦੀ ਡੀਮਾਂਡ ਕਰ ਦਿੱਤੀ । ਜਿਸ ਵਿਚੋਂ ਉਸ ਨੇ 30 ਹਜ਼ਾਰ ਰੁਪਿਆ ਐਡਵਾਂਸ ਦੇ ਦਿੱਤਾ ਅਤੇ 40 ਹਜ਼ਾਰ ਰੁਪਿਆ ਕੰਮ ਹੋਣ ਤੋਂ ਬਾਅਦ ਦੇਣਾ ਤਹਿ ਕਰ ਲਿਆ । ਉਸ ਪਿੰਡ ਦੇ ਨੌਜਵਾਨ ਨੇ ਐਪਲੀਕੇਸ਼ਨ ਦੇ ਦਿੱਤੀ ਅਤੇ ਉਸ ਐਮ. ਐਲ. ਏ. ਨੇ ਉਸ ਦੀ ਸਿਲੈਕਸ਼ਨ ਕਰਵਾ ਦਿੱਤੀ । ਉਸ ਨੌਜਵਾਨ ਨੇ ਜਿਸ ਦੀ ਹਿੰਮਤ ਹੁਣ 40 ਹਜ਼ਾਰ ਰੁਪਏ ਦੇਣ ਦੀ ਨਹੀਂ ਸੀ, ਉਹ ਟਾਈਮ ਸਿਰ ਬਾਕੀ ਰਹਿੰਦੇ ਪੈਸੇ ਨਹੀਂ ਦੇ ਸਕਿਆ ਜਿਸ ਕਾਰਨ ਉਹ ਐਮ. ਐਲ. ਏ. ਉਸ ਨੌਜਵਾਨ ਦੇ ਪਿੰਡ ਆਪਣਾ ਬਾਕੀ ਰਹਿੰਦਾ 40 ਹਜ਼ਾਰ ਰੁਪਿਆ ਲੈਣ ਲਈ ਉਸ ਦੇ ਫਾਦਰ ਕੋਲ ਪਹੁੰਚ ਗਿਆ ਅਤੇ ਰਕਮ ਦੀ ਮੰਗ ਕੀਤੀ । ਮੈਂ ਉਸ ਐਮ. ਐਲ. ਏ. ਦਾ ਨਾਂ ਵੀ ਇਸ ਹਾਊਸ ਵਿਚ ਦੱਸ ਸਕਦਾ ਹਾਂ । ਮੈਂ ਇਥੇ ਹਾਊਸ ਦੇ ਵਿਚ ਦੱਸਣਾ ਚਾਹੁੰਦਾ ਹਾਂ ਕਿ ** ** **

*5.57 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਆਨ ਏ ਪੁਆਇੰਟ ਆਫ ਆਰਡਰ ਸਰ, ਡਿਪਟੀ ਸਪੀਕਰ ਸਾਹਿਬ, ਜਿਹੜਾ ਵਿਅਕਤੀ ਇਸ ਹਾਊਸ ਦੇ ਵਿਚ ਹਾਜ਼ਰ ਨਾ ਹੋਵੇ ਅਤੇ ਆਪਣੇ ਆਪ ਨੂੰ ਉਹ ਇਥੇ ਡੀਫੈਂਡ ਨਾ ਕਰ ਸਕਦਾ ਹੋਵੇ, ਉਸ ਦਾ ਨਾਂ ਲੈ ਕੇ ਇਹ ਕੋਈ ਐਲੀਗੇਸ਼ਨ ਨਹੀਂ ਲਗਾਏ ਜਾ ਸਕਦੇ । ਇਸ ਲਈ ਇਸ ਨੂੰ ਹਾਊਸ ਦੀ ਕਾਰਵਾਈ ਵਿਚੋਂ ਐਕਸਪੰਜ ਕਰ ਦਿੱਤਾ ਜਾਵੇ । ਇਹ ਐਫੀਡੈਵਿਟ ਦੇ ਕੇ ਲੋਕਪਾਲ ਕੋਲ ਜਾ ਸਕਦੇ ਹਨ ।

**ਸ੍ਰੀ ਡਿਪਟੀ ਸਪੀਕਰ** : ਇਸ ਸਬੰਧੀ ਸਾਰੇ ਪੋਰਸ਼ਨ ਨੂੰ ਐਕਸਪੰਜ ਕਰ ਦਿੱਤਾ ਜਾਵੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਡਿਪਟੀ ਸਪੀਕਰ ਸਾਹਿਬ, ਇਹ ਤੁਹਾਡੇ ਸਾਹਮਣੇ ਹੀ ਹੈ ਜੋ ਕੁਝ ਪਿਛਲੀ ਸਰਕਾਰ ਦੇ ਦੌਰਾਨ ਹੋਇਆ ਜਿਸ ਤਰ੍ਹਾਂ ਪਿਛਲੀ ਸਰਕਾਰ ਨੇ ਸਕੂਲਾਂ ਨੂੰ ਅਪਗਰੇਡ ਕੀਤਾ, ਉਸ ਦਾ ਮੈਂ ਇਥੇ ਹੋਰ ਜ਼ਿਕਰ ਨਹੀਂ ਕਰਨਾ ਚਾਹੁੰਦਾ । ਕੈਪਟਨ ਸਾਹਿਬ ਨੇ ਆਪਣੇ ਇਸ ਬਜਟ ਦੇ ਵਿਚ ਸਕੂਲਾਂ ਨੂੰ ਅਪਗਰੇਡ ਕਿਉਂ

**Expunged as ordered by the Chair.

ਨਹੀਂ ਕੀਤਾ, ਇਸ ਬਾਰੇ ਪਤਾ ਲੱਗਾ ਕਿ ਕੈਪਟਨ ਸਾਹਿਬ ਕਹਿੰਦੇ ਹਨ ਕਿ ਜਦ ਤੱਕ ਸਕੂਲਾਂ ਦੇ ਵਿਚ ਟੀਚਰਜ਼ ਪੂਰੇ ਨਹੀਂ ਹੁੰਦੇ ਅਤੇ ਸਕੂਲਾਂ ਦੇ ਵਿਚ ਬਿਲਡਿੰਗਜ਼ ਕੰਪਲੀਟ ਨਹੀਂ ਹੁੰਦੀਆਂ ਉਤਨੀ ਦੇਰ ਤੱਕ ਸਕੂਲਾਂ ਨੂੰ ਅਪਗਰੇਡ ਕਰਨ ਦੀ ਕੋਈ ਗੱਲ ਨਾ ਕਰੋ । ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਸਾਖਰਤਾ ਦੀ ਗੱਲ ਕਰਦਾ ਹਾਂ । ਸਾਡੀ ਸਰਕਾਰ ਨੇ ਇਲੀਟਰੇਸੀ ਨੂੰ ਖਤਮ ਕਰਨ ਲਈ ਬਜਟ ਵਿਚ ਕਾਫੀ ਪੈਸੇ ਦਾ ਪ੍ਰਬੰਧ ਕੀਤਾ ਹੈ ਜਦ ਕਿ ਪਿਛਲੀ ਸਰਕਾਰ ਨੇ 1992 ਤੋਂ 1997 ਤੱਕ ਪੰਜ ਸਾਲਾਂ ਦੌਰਾਨ । ਕਰੋੜ 76 ਲੱਖ ਰੁਪਿਆ ਅਨਪੜ੍ਹਤਾ ਨੂੰ ਦੂਰ ਕਰਨ ਲਈ ਖਰਚ ਕੀਤਾ ਅਤੇ ਜਦ ਕਿ ਸਾਡੀ ਸਰਕਾਰ ਵਲੋਂ ਕੇਵਲ ਪਿਛਲੇ ਸਾਲ ਹੀ 2 ਕਰੋੜ 50 ਲੱਖ ਰੁਪਿਆ ਖਰਚ ਕੀਤਾ ਗਿਆ ਹੈ ਔਰ ਇਸ ਸਾਲ 6 ਕਰੋੜ ਰੁਪਿਆ ਵਿਚ ਇਸ ਮੰਤਵ ਲਈ ਰੱਖਿਆ ਗਿਆ ਹੈ ਤਾਂ ਕਿ ਸਟੇਟ ਦੇ ਵਿਚੋਂ ਅਨਪੜ੍ਹਤਾ ਨੂੰ ਦੂਰ ਕੀਤਾ ਜਾ ਸਕੇ, ਜਿਸ ਦੀ ਮੈਂ ਸਲਾਘਾ ਕਰਦਾ ਹਾਂ ਅਤੇ ਵਿੱਤ ਮੰਤਰੀ ਸਾਹਿਬ ਇਸਦੇ ਲਈ ਵਧਾਈ ਦੇ ਪਾਤਰ ਹਨ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਵਲੋਂ ਬਾਰ-ਬਾਰ 6 ਕਰੋੜ ਰੁਪਏ ਬਾਰੇ ਕਿਹਾ ਗਿਆ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਬਜਟ ਵਿੱਚ ਪੈਸੇ ਰੱਖ ਦੇਣ ਨਾਲ ਅਨਪੜ੍ਹਤਾ ਦੂਰ ਹੋ ਜਾਵੇਗੀ ? ਰੁਪਏ ਰੱਖਣ ਦੇ ਨਾਲ ਅਨਪੜ੍ਹਤਾ ਦੂਰ ਨਹੀਂ ਹੁੰਦੀ । ਉਹ ਤਾਂ ਐਡਮਨਿਸਟ੍ਰੇਸ਼ਨ ਨੇ ਖੋਹ ਲੈਣਾ ਹੈ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਕੰਟੀਨਿਊ ਕਰੋ, ਔਲਖ ਜੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਡਿਪਟੀ ਸਪੀਕਰ ਸਾਹਿਬ, ਕੋਈ ਵੀ ਡਿਵੇਲਪ-ਮੈਂਟ ਦਾ ਕੰਮ ਕਰਨਾ ਹੋਵੇ, ਅਨਪੜ੍ਹਤਾ ਨੂੰ ਖਤਮ ਕਰਨਾ ਹੋਵੇ ਜਾਂ ਕੋਈ ਹੋਰ ਵਿਕਾਸ ਦਾ ਕੰਮ ਕਰਨਾ ਹੋਵੇ ਤਾਂ ਪੈਸੇ ਦੀ ਲੋੜ ਹੁੰਦੀ ਹੈ । ਇਨ੍ਹਾਂ ਦੀ ਕਾਂਗਰਸ ਸਰਕਾਰ ਨੇ ਕੁਝ ਨਹੀਂ ਕੀਤਾ । ਜੋ ਕੁਝ ਵੀ ਕੀਤਾ ਹੈ ਉਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਾਂਝੀ ਸਰਕਾਰ ਨੇ ਹੀ ਕੀਤਾ ਹੈ । ਸਾਰੇ ਪੰਜਾਬ ਦੇ ਲੋਕਾਂ ਨੇ ਬਜਟ ਦੀ ਸਰਾਹਨਾ ਕੀਤੀ ਅਤੇ ਬਜਟ ਦੀ ਕਿਸੇ ਪਾਸਿਉਂ ਨੁਕਤਾਚੀਨੀ ਨਹੀਂ ਹੋ ਰਹੀ । ਜੇਕਰ ਨੁਕਤਾਚੀਨੀ ਕਰਨੀ ਹੈ ਤਾਂ ਸਹੀ ਤਰੀਕੇ ਦੇ ਨਾਲ ਕਰੋ ਅਤੇ ਰੌਲਾ ਨਾ ਪਾਓ । ਮੇਰੇ ਸਾਥੀਆਂ ਨੇ ਬਜਟ ਤੇ ਬੋਲਦਿਆਂ ਹੋਇਆਂ ਬਜਟ ਦੀ ਬੜੀ ਸਰਾਹਨਾ ਕੀਤੀ ਹੈ । ਮੈਂ ਵਿੱਤ ਮੰਤਰੀ ਕੈਪਟਨ ਸਾਹਿਬ ਨੂੰ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੂੰ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਇਹ ਬਜਟ ਪੇਸ਼ ਕਰਨ ਵਾਸਤੇ ਵਧਾਈ ਦਿੰਦਾ ਹਾਂ । ਇਤਨਾ ਕਹਿਕੇ ਮੈਂ ਆਪਣਾ ਸਥਾਨ ਲੈਂਦਾ ਹਾਂ । ਧੰਨਵਾਦ ।

**ਸਰਦਾਰ ਸੀਤਲ ਸਿੰਘ** (ਧਰਮਕੋਟ, ਐਸ. ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿਤਾ ਹੈ । ਜਿਥੇ ਮੈਂ ਤੁਹਾਡਾ ਧੰਨਵਾਦੀ ਹਾਂ ਉਥੇ ਮੈਂ ਵਿੱਤ ਮੰਤਰੀ ਕੈਪਟਨ ਸਾਹਿਬ, ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ

[ਸਰਦਾਰ ਸੀਤਲ ਸਿੰਘ]

ਬਜਟ ਬਨਾਉਣ ਵਿਚ ਹਰ ਵਰਗ ਦੇ ਲੋਕਾਂ ਦਾ ਖਿਆਲ ਰੱਖਿਆ ਹੈ। ਭਾਵੇਂ ਵਪਾਰੀ ਵਰਗ ਹੈ, ਭਾਵੇਂ ਮੁਲਾਜ਼ਮ ਵਰਗ ਹੈ, ਭਾਵੇਂ ਜ਼ਿਮੀਂਦਾਰ ਵਰਗ ਹੈ, ਭਾਵੇਂ ਹਰੀਜਨ ਵਰਗ ਹੈ, ਬਜਟ ਬਣਾਉਂਦੇ ਸਮੇਂ ਹਰ ਵਰਗ ਦਾ ਖਿਆਲ ਰੱਖਿਆ ਗਿਆ ਹੈ। ਹਰ ਇੱਕ ਸਹੂਲਤ ਹਰ ਵਰਗ ਦੇ ਲੋਕਾਂ ਨੂੰ ਦਿੱਤੀ ਗਈ ਹੈ। ਜਦੋਂ ਪਹਿਲਾਂ ਕਾਂਗਰਸ ਦਾ ਰਾਜ ਰਿਹਾ ਉਦੋਂ ਹਾਲਾਤ ਖਰਾਬ ਸਨ ਪਰ ਮੈਂ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਹਾਲਾਤ ਖਰਾਬ ਕਿਸ ਨੇ ਕੀਤੇ ਸਨ ਅਤੇ ਹਾਲਾਤ ਖਰਾਬ ਕਰਨ ਵਾਲੇ ਕਿਨ੍ਹਾਂ ਦੇ ਮੁੰਡੇ ਸਨ ? ਗੋਲੀਆਂ ਕਿਸ ਨੇ ਚਲਾਈਆਂ ? (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਇਨ੍ਹਾਂ ਨੇ ਹਾਲਾਤ ਖਰਾਬ ਕੀਤੇ ਸਨ ਅੋਰ ਇਨ੍ਹਾਂ ਨੇ ਹੀ ਠੀਕ ਕਰਨੇ ਸਨ, ਹੋਰ ਕੌਣ ਕਰਦਾ। ਇਸ ਬਾਰੇ ਮੈਂ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ। ਬੀਬੀ ਜੀ ਤੁਸੀਂ ** ** ਬੀਬੀ ਜੀ ਤੁਸੀਂ ਬਜਟ ਪੜ੍ਹ ਲੈਂਦੇ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂਬਰ ਸਾਹਿਬਾਨ ਨੇ ਅਨਪਾਰਲੀਮੈਂਟਰੀ ਲਫਜ਼ ਕਹੇ ਹਨ। ** ਜਿਹੜੀ ਗੱਲ ਕੀਤੀ ਗਈ ਹੈ, ਉਹ ਐਕਸਪੰਜ ਹੋਣੀ ਚਾਹੀਦੀ ਹੈ।

**ਸ਼੍ਰੀ ਡਿਪਟੀ ਸਪੀਕਰ** : ਜਿਹੜੇ ** ਦੇ ਬਾਰੇ ਲਫਜ਼ ਕਹੇ ਗਏ ਹਨ ਉਹ ਐਕਸਪੰਜ ਕੀਤੇ ਜਾਂਦੇ ਹਨ।

**ਸਰਦਾਰ ਸੀਤਲ ਸਿੰਘ** : ਡਿਪਟੀ ਸਪੀਕਰ ਸਾਹਿਬ, ਖੇਤੀਬਾੜੀ ਨੂੰ ਬਜਟ ਵਿੱਚ ਸਾਡੀ ਸਰਕਾਰ ਨੇ ਬਹੁਤ ਮਹੱਹਤਾ ਦਿੱਤੀ ਹੈ। ਸਾਡਾ ਪੰਜਾਬ ਖੇਤੀਬਾੜੀ ਪ੍ਰਧਾਨ ਸੂਬਾ ਹੈ। ਪੰਜਾਬ ਹਿੰਦੋਸਤਾਨ ਦੀ ਰੀੜ੍ਹ ਦੀ ਹੱਡੀ ਕਹਿਲਾਉਂਦਾ ਹੈ। ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਜ਼ਿਮੀਦਾਰਾਂ ਦਾ ਬਹੁਤ ਖਿਆਲ ਰੱਖਿਆ ਹੈ। ਇਸ ਬਜਟ ਵਿੱਚ ਜ਼ਿਮੀਂਦਾਰਾਂ ਨੂੰ ਬਹੁਤ ਸਹੂਲਤਾਂ ਦਿੱਤੀਆਂ ਗਈਆਂ ਹਨ। ਕਿਸਾਨਾਂ ਦੇ ਪਾਣੀ ਦੇ ਬਿਲ ਮਾਫ਼ ਕੀਤੇ ਗਏ ਹਨ। ਇਸ ਦੇ ਨਾਲ-ਨਾਲ ਗਰੀਬ ਪਰਿਵਾਰਾਂ ਦਾ ਵੀ ਖਿਆਲ ਰੱਖਿਆ ਗਿਆ ਹੈ। ਹਰ ਮਹੀਨੇ ਉਨ੍ਹਾਂ ਨੂੰ 30 ਯੂਨਿਟ ਤੱਕ ਬਿਜਲੀ ਮੁਫ਼ਤ ਕਰ ਦਿੱਤੀ ਗਈ ਹੈ। ਮੈਂ ਯਕੀਨ ਦੇ ਨਾਲ ਕਹਿ ਸਕਦਾ ਹਾਂ ਕਿ ਹਰ ਵਰਗ ਦੇ ਲੋਕਾਂ ਦਾ ਬਜਟ ਵਿੱਚ ਖਿਆਲ ਰੱਖਿਆ ਗਿਆ ਹੈ। ਖੇਤੀਬਾੜੀ ਨੂੰ ਨਵੀਆਂ ਤਕਨੀਕਾਂ ਤੇ ਲਿਆਉਣ ਵਾਸਤੇ ਕੰਮ ਕੀਤਾ ਹੈ। ਵੱਡੀਆਂ-ਵੱਡੀਆਂ ਹੋਰ ਖੋਜਾਂ ਕਰਨ ਵਾਸਤੇ ਖੋਜ ਕੇਂਦਰ ਖੋਲ੍ਹੇ ਗਏ, ਸੋਧੇ ਬੀਜ ਤਿਆਰ ਕਰਨ ਲਈ ਵੱਡੀਆਂ-ਵੱਡੀਆਂ ਲੈਬਾਰਟਰੀਆਂ ਖੋਲ੍ਹੀਆਂ ਗਈਆਂ ਹਨ ਤਾਂਕਿ ਜ਼ਿਮੀਂਦਾਰ ਭਰਾ ਸੋਧੇ ਬੀਜ ਬੀਜ ਕੇ ਫਸਲ ਦੀ ਪੂਰੀ ਪੈਦਾਵਾਰ ਲੈ ਸਕਣ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਸੜਕਾਂ ਦਾ ਜੋ ਕੰਮ ਹੈ, ਉਸ ਬਾਰੇ ਬਾਦਲ ਸਾਹਿਬ ਨੇ ਖੁੱਲ੍ਹ ਦਿਲੀ ਨਾਲ ਐਲਾਨ ਕਰ ਦਿੱਤਾ ਹੈ ਕਿ ਭਾਵੇਂ ਕਿਧਰੋਂ ਵੀ

**Expunged as ordered by the Chair.

ਪੈਸਾ ਲੈਣਾ ਪਵੇ, ਪੰਜਾਬ ਵਿੱਚ ਕੋਈ ਵੀ ਸੜਕ ਅਧੂਰੀ ਨਹੀਂ ਰਹਿਣ ਦੇਣੀ । ਪਿਛਲੇ ਸਾਲ ਇਸ ਕੰਮ ਲਈ 1997-98 ਵਿੱਚ 45.47 ਕਰੋੜ ਰੁਪਏ ਰੱਖੇ ਸਨ ਜੋ ਕਿ ਹੁਣ ਦੇ ਬਜਟ ਵਿੱਚ ਵਧਾ ਕੇ 55.93 ਕਰੋੜ ਰੁਪਏ ਕਰ ਦਿੱਤਾ ਗਿਆ ਹੈ । 1998-99 ਦੌਰਾਨ ਸੜਕਾਂ ਨੂੰ ਚੌੜਿਆਂ ਕਰਨ, ਪੱਕਿਆਂ ਕਰਨ, ਉਨ੍ਹਾਂ ਨੂੰ ਸੁਧਾਰਨ ਅਤੇ ਚਹੁੰ-ਮਾਰਗੀ ਕਰਨ ਹਿਤ 19.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ । ਇਸ ਵਿੱਚ ਕੀਰਤਪੁਰ-ਅਨੰਦਪੁਰ ਸਾਹਿਬ ਮਾਰਗ ਨੂੰ ਫੋਰ ਲੇਨ ਬਣਾਉਣ ਲਈ 14.00 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ । ਇਸੇ ਤਰ੍ਹਾਂ ਸਰਕਾਰ ਨੇ ਜ਼ੀਰਕਪੁਰ-ਪਟਿਆਲਾ, ਰੋਪੜ-ਨਵਾਂ ਸ਼ਹਿਰ-ਫਗਵਾੜਾ ਅਤੇ ਖਰੜ-ਮੁਰਿੰਡਾ-ਲੁਧਿਆਣਾ-ਮੋਗਾ ਸੜਕਾਂ ਨੂੰ ਵੀ ਫੋਰ ਲੇਨ ਕਰਨ ਦੀ ਤਜਵੀਜ਼ ਰੱਖੀ ਹੈ । ਇਨ੍ਹਾਂ ਸੜਕਾਂ ਨੂੰ ਫੋਰ ਲੇਨ ਕਰਨ ਵਾਸਤੇ 1,000.00 ਕਰੋੜ ਰੁਪਏ ਦਾ ਪ੍ਰਾਜੈਕਟ ਵੀ ਵਿਸ਼ਵ ਬੈਂਕ ਨੂੰ ਪੇਸ਼ ਕੀਤਾ ਹੋਇਆ ਹੈ । ਮੌਜੂਦਾ ਸਰਕਾਰ ਦੇ ਕਾਰਜ ਕਾਲ ਦੌਰਾਨ 195.00 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ 6500 ਕਿਲੋਮੀਟਰ ਲਿੰਕ ਸੜਕਾਂ ਦੀ ਮੁਰੰਮਤ ਕੀਤੀ ਗਈ ਹੈ ਅਤੇ ਜੂਨ, 1998 ਤੱਕ 140.00 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ 4000 ਕਿਲੋਮੀਟਰ ਹੋਰ ਸੜਕਾਂ ਦੀ ਮੁਰੰਮਤ ਕਰ ਦਿੱਤੀ ਜਾਵੇਗੀ । ਡਿਪਟੀ ਸਪੀਕਰ ਸਾਹਿਬ, ਕਿਉਂਕਿ ਸਮਾਂ ਜ਼ਿਆਦਾ ਹੋ ਚੁੱਕਾ ਹੈ, ਮੈਂ ਇਸ ਗੱਲ ਦੀ ਫਿਰ ਦੋਬਾਰਾ ਆਪਣੀ ਪਾਰਟੀ ਨੂੰ, ਕੈਪਟਨ ਕੰਵਲਜੀਤ ਸਿੰਘ, ਵਿੱਤ ਮੰਤਰੀ ਸਾਹਿਬ ਨੂੰ ਅਤੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦੇਂਦਾ ਹਾਂ ਕਿ ਉਨ੍ਹਾਂ ਨੇ ਜੋ ਬਜਟ ਪੇਸ਼ ਕੀਤਾ ਹੈ, ਉਸਦੀ ਹਰ ਪਾਸੇ ਤੋਂ ਸ਼ਲਾਘਾ ਹੋਈ ਹੈ, ਉਸ ਵਿੱਚ ਹਰ ਵਰਗ ਦਾ ਖਿਆਲ ਰੱਖਿਆ ਗਿਆ ਹੈ । ਮੈਂ ਏਨੀ ਗੱਲ ਕਹਿ ਕੇ ਖਿਮਾਂ ਦਾ ਜਾਚਕ ਹਾਂ । ਧੰਨਵਾਦ ਜੀ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਸ਼ੇਰ ਸਿੰਘ ਜੀ । ਹੋਰ ਕਿਸੇ ਮੈਂਬਰ ਸਾਹਿਬ ਨੇ ਬਜਟ ਤੇ ਬੋਲਣਾ ਹੈ ਤਾਂ ਆਪਣਾ ਨਾਂ ਦੇ ਦੇਵੇ ।

**ਸਰਦਾਰ ਸ਼ੇਰ ਸਿੰਘ** (ਜਲਾਲਾਬਾਦ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ-ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਇਸ ਬਜਟ ਤੇ ਪਹਿਲੀ ਵਾਰ ਮੈਨੂੰ ਇਸ ਪਵਿੱਤਰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ । ਦੂਸਰਾ, ਮੈਂ ਕੈਪਟਨ ਕੰਵਲਜੀਤ ਸਿੰਘ ਅਤੇ ਮੁੱਖ ਮੰਤਰੀ, ਪੰਜਾਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਵੀ ਧੰਨਵਾਦੀ ਹਾਂ ਅਤੇ ਉਨ੍ਹਾਂ ਨੂੰ ਵਧਾਈ ਦੇਂਦਾ ਹਾਂ ਕਿ ਜਿਹੜਾ ਬਜਟ ਉਹ ਲੈ ਕੇ ਆਏ ਹਨ, ਉਸ ਵਿੱਚ ਹਰੇਕ ਵਰਗ ਨੂੰ ਚਾਹੇ ਮਜ਼ਦੂਰ ਹਨ, ਗਰੀਬ ਹਨ, ਚਾਹੇ ਕਿਸੇ ਤਰ੍ਹਾਂ ਦੇ ਲੋਕ ਹਨ, ਸਾਰਿਆਂ ਨੂੰ ਇਸ ਵਿੱਚ ਰਾਹਤ ਦਿੱਤੀ ਗਈ ਹੈ । ਮੈਂ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਹੈ, ਬਿਨਾਂ ਰੋਕ ਟੋਕ ਤੋਂ ਜਲਦੀ ਤੋਂ ਜਲਦੀ ਪਾਸ ਹੋਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਲੰਬੀ ਬਹਿਸ ਵਿੱਚ ਨਹੀਂ ਜਾਣਾ ਚਾਹੁੰਦਾ, ਮੈਂ ਥੋੜ੍ਹੇ ਜਿਹੇ ਸਮੇਂ ਵਿੱਚ ਆਪਣੀਆਂ 2-4 ਗੱਲਾਂ ਕਹਿ ਕੇ ਆਪਣਾ ਸਥਾਨ ਲੈ ਲਵਾਂਗਾ । ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਜ਼ਿਲ੍ਹੇ ਫਿਰੋਜ਼ਪੁਰ ਦੀ ਗੱਲ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਕਿ ਇਸ ਜ਼ਿਲ੍ਹੇ ਨੂੰ ਸ਼ੁਰੂ ਤੋਂ ਲੈ ਕੇ ਜਿੰਨੀਆਂ ਮਾਰਾਂ ਪੈਂਦੀਆਂ ਆਈਆਂ ਹਨ ਕਿਉਂਕਿ ਇੱਕ ਪਾਸੇ ਸਤਲੁਜ ਦਰਿਆ ਹੈ ਅਤੇ ਦੂਸਰੇ ਪਾਸੇ 250 ਕਿਲੋਮੀਟਰ

[ਸਰਦਾਰ ਸ਼ੇਰ ਸਿੰਘ]

ਲੰਬੇ ਪਾਕਿਸਤਾਨ ਦੇ ਬਾਰਡਰ ਦੇ ਨਾਲ-ਨਾਲ ਘਿਰਿਆ ਚਲਦਾ ਹੈ, ਉਨੀਆਂ ਹੋਰ ਕਿਸੇ ਤੇ ਨਹੀਂ ਪਈਆਂ। ਹੁਣ 50 ਸਾਲ ਦੇਸ਼ ਆਜ਼ਾਦ ਹੋਏ ਨੂੰ ਹੋ ਗਏ ਹਨ ਅਤੇ ਇਸ ਸਮੇਂ ਦੌਰਾਨ ਸਭ ਤੋਂ ਜ਼ਿਆਦਾ ਸਮਾਂ ਕਾਂਗਰਸ ਪਾਰਟੀ ਨੇ ਦੇਸ਼ ਦੇ ਉਪਰ ਰਾਜ ਕੀਤਾ ਹੈ ਪਰ ਇਨ੍ਹਾਂ 50 ਸਾਲਾਂ ਵਿੱਚ ਸਾਡੇ ਜ਼ਿਲ੍ਹੇ ਨੂੰ ਏਨਾਂ ਪਛਾੜਿਆ ਗਿਆ ਹੈ, ਉਸ ਨਾਲ ਏਨਾ ਖਿਲਵਾੜ ਕੀਤਾ ਗਿਆ ਹੈ ਕਿ ਸ਼ਾਇਦ ਹੀ ਕਿਸੇ ਹੋਰ ਪੰਜਾਬ ਦੇ ਜ਼ਿਲ੍ਹੇ ਨਾਲ ਕੀਤਾ ਗਿਆ ਹੋਵੇ। ਸਾਡੇ ਜ਼ਿਲ੍ਹੇ ਵਿੱਚ ਨਾ ਤਾ ਕੋਈ ਪੜ੍ਹਨ ਵਾਸਤੇ ਸਕੂਲ ਹੈ, ਨਾ ਕੋਈ ਚੰਗੀਆਂ ਸੜਕਾਂ ਹਨ, ਨਾ ਕੋਈ ਹੋਰ ਸਹੂਲਤਾਂ ਹਨ ਜਿਵੇਂ ਪਾਲੀਟੈਕਨਿਕ ਕਾਲਜ ਜਾਂ ਕੋਈ ਹੋਰ ਚੰਗਾ ਕਾਲਜ ਜਿੱਥੇ ਸਾਡੇ ਬੱਚੇ ਪੜ੍ਹ ਕੇ ਦੇਸ਼ ਵਿੱਚ ਸਾਡੇ ਇਲਾਕੇ ਦਾ ਨਾਂ ਉੱਚਾ ਕਰਦੇ। ਇਸ ਤਰ੍ਹਾਂ ਮੈਂ ਸਾਹਮਣੇ ਬੈਠੇ ਮੇਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਦੀ ਜੋ ਸਰਕਾਰ ਰਹੀ ਹੈ, ਇਨ੍ਹਾਂ ਦੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ 50 ਸਾਲਾਂ ਦੇ ਵਿੱਚ ਕਿਸੇ ਇਲਾਕੇ ਨੂੰ ਜਾਂ ਕਿਸੇ ਪਿੰਡ ਨੂੰ ਉਸਦੀ ਡਸਟ-ਏਡ ਵਾਲੀ ਜੋ ਸਹੂਲਤ ਹੈ, ਉਹ ਵੀ ਮੁਹੱਈਆ ਨਾ ਕਰਵਾਉਣਾ, ਇਹ ਕਿਸੇ ਚੰਗੀ ਸਰਕਾਰ ਦਾ ਸਬੂਤ ਨਹੀਂ ਹੁੰਦਾ। ਕਿਸੇ ਵੀ ਪਿੰਡ ਨੂੰ, ਹਲਕੇ ਨੂੰ ਵਸਟ-ਏਡ ਨਾ ਪਹੁੰਚੇ ਜਿੰਨਾ ਕੁ ਸਮਾਂ ਮੈਨੂੰ ਇਸ ਪੁਲੀਟੀਕਲ ਲਾਈਨ ਵਿਚ ਹੋਇਆ ਹੈ, ਉਨੇ ਸਮੇਂ ਦਾ ਤਾਂ ਮੈਨੂੰ ਪਤਾ ਹੈ। ਮੈਨੂੰ ਇਨਾ ਕੁ ਪਤਾ ਜ਼ਰੂਰ ਹੈ ਕਿ 1988 ਵਿਚ ਸਾਡੇ ਸਾਰੇ ਪੰਜਾਬ ਵਿਚ ਫਲੱਡ ਆਏ ਸਨ ਅਤੇ ਉਨ੍ਹਾਂ ਫਲੱਡਜ਼ ਵਿਚ ਮੇਰਾ ਖਿਆਲ ਹੈ ਕਿ ਸਾਡੇ ਜ਼ਿਲ੍ਹੇ ਦਾ ਨੁਕਸਾਨ ਸਭ ਤੋਂ ਵੱਧ ਹੋਇਆ ਸੀ। ਸਾਡੇ ਬਾਰਡਰ ਦੇ ਲੋਕਾਂ ਦੇ ਜਿਹੜੇ ਕੱਚੇ ਮਕਾਨ ਸਨ, ਉਹ ਸਾਰੇ ਢਹਿ-ਢੇਰੀ ਹੋ ਗਏ ਸਨ ਲੇਕਿਨ ਬਾਕੀ ਸਾਰੇ ਪੰਜਾਬ ਵਿਚ ਮਕਾਨਾਂ ਅਤੇ ਫਸਲਾਂ ਦਾ ਮੁਆਵਜ਼ਾ ਦੇ ਦਿੱਤਾ ਗਿਆ ਪਰੰਤੂ ਸਾਡੀ ਬਦਕਿਸਮਤੀ ਇਹ ਸੀ ਕਿ ਜਦੋਂ ਪਾਰਲੀਮੈਂਟ ਦਾ ਇਲੈਕਸ਼ਨ ਉਥੇ ਤਾਜ਼ਾ-ਤਾਜ਼ਾ ਹੋ ਕੇ ਹਟਿਆ ਸੀ ਤਾਂ ਉਥੇ ਕਾਂਗਰਸ ਪਾਰਟੀ ਦੀ ਜ਼ਿਲ੍ਹੇ ਵਿਚ ਹਾਰ ਹੋਈ ਸੀ। ਚੌਧਰੀ ਬਲਰਾਮ ਜਾਖੜ ਦੀ ਉਥੇ ਹਾਰ ਹੋਈ ਸੀ ਅਤੇ ਡਾ. ਮੋਹਨ ਸਿੰਘ ਫਲੀਆਂ ਵਾਲਾ ਸ਼੍ਰੋਮਣੀ ਅਕਾਲੀ ਦਲ ਦੀ ਮਦਦ ਨਾਲ ਜਿੱਤ ਗਏ ਸਨ। ਫਲੱਡਜ਼ ਨਾਲ ਉਥੇ ਬਹੁਤ ਨੁਕਸਾਨ ਹੋਇਆ ਸੀ। ਜਿਥੇ ਬਾਕੀ ਸਾਰੇ ਜ਼ਿਲ੍ਹਿਆਂ ਨੂੰ ਮੁਆਵਜ਼ਾ ਦਿੱਤਾ ਗਿਆ, ਉਥੇ ਬਾਰਡਰ ਦੇ ਵੀਰਾਂ ਦਾ ਮੁਆਵਜ਼ਾ ਕੱਟ ਦਿੱਤਾ ਗਿਆ। ਉਹ ਇਹ ਕਹਿ ਕੇ ਕੱਟ ਦਿੱਤਾ ਕਿ ਇਹ ਜਿਹੜੀ ਜ਼ਮੀਨ ਹੈ, ਇਹ ਸਰਕਾਰੀ ਜ਼ਮੀਨ ਹੈ। ਕਿਉਂਕਿ ਇਨ੍ਹਾਂ ਦੇ ਮਕਾਨ ਸਰਕਾਰੀ ਜ਼ਮੀਨ ਵਿਚ ਹਨ, ਇਸ ਕਰਕੇ ਇਨ੍ਹਾਂ ਨੂੰ ਮੁਆਵਜ਼ਾ ਨਹੀਂ ਦਿੱਤਾ ਜਾ ਸਕਦਾ। ਗਰੀਬਾਂ ਨੇ, ਮਜ਼ਦੂਰਾਂ ਨੇ ਆਪਣੇ ਮਕਾਨ ਤਾਂ ਬਣਾਏ ਹੀ ਸਨ, ਚਾਹੇ ਉਹ ਸਰਕਾਰੀ ਜ਼ਮੀਨ ਵਿਚ ਬਣਾਏ ਸਨ ਅਤੇ ਚਾਹੇ ਆਪਣੀ ਜ਼ਮੀਨ ਵਿਚ। ਉਨ੍ਹਾਂ ਨੂੰ ਮੁਆਵਜ਼ਾ ਨਾ ਦੇ ਕੇ ਉਨ੍ਹਾਂ ਨਾਲ ਬਹੁਤ ਵੱਡਾ ਧੱਕਾ ਕੀਤਾ ਗਿਆ ਸੀ। ਇਕ ਵੀ ਪੈਸਾ ਕਿਸੇ ਵੀ ਜ਼ਿਮੀਂਦਾਰ ਭਰਾ ਨੂੰ ਨਹੀਂ ਮਿਲਿਆ ਸੀ। ਗਰੀਬਾਂ ਦੀ ਸਾਰੀ ਦੀ ਸਾਰੀ ਫਸਲ ਤਬਾਹ ਹੋ ਗਈ ਸੀ ਲੇਕਿਨ ਇਕ ਵੀ ਪੈਸਾ ਉਨ੍ਹਾਂ ਨੂੰ ਨਹੀਂ ਦਿੱਤਾ ਗਿਆ। ਇਹੀ ਨਹੀਂ, ਜਿਹੜੇ ਪੈਸੇ ਸਰਕਾਰ ਵੱਲੋਂ ਪਾਸ ਹੋ ਕੇ ਚਲੇ ਗਏ ਸੀ, ਉਹ ਵੀ ਵਾਪਸ ਆ ਗਏ। ਗਰੀਬਾਂ ਦੀ ਐਨੀ ਮਾੜੀ ਹਾਲਤ ਹੋ ਗਈ ਕਿ 10 ਸਾਲਾਂ ਤੱਕ ਉਹ ਉਪਰ ਨਹੀਂ ਉਠ ਸਕੇ।

ਡਿਪਟੀ ਸਪੀਕਰ ਸਾਹਿਬ, ਦੂਸਰੇ ਪਾਸੇ ਬਾਦਲ ਸਾਹਿਬ ਦੀ ਸਰਕਾਰ ਆਈ ਨੂੰ ਹਾਲੇ ਸਾਲ, ਡੇਢ ਸਾਲ ਹੀ ਹੋਇਆ ਹੈ, ਇਸ ਸਮੇਂ ਵਿਚ ਬਾਦਲ ਸਾਹਿਬ ਨੂੰ ਮੇਰੇ ਹਲਕੇ ਵਿਚ ਜਾਣ ਦਾ ਮੌਕਾ ਮਿਲਿਆ ਅਤੇ ਉਹ ਉਥੇ ਗਏ । ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਇਸ ਤੋਂ ਪਹਿਲਾਂ ਹੋਰ ਕਿਸੇ ਵੀ ਮੁੱਖ ਮੰਤਰੀ ਨੇ ਗਰੀਬਾਂ ਦੇ ਵਿਚਕਾਰ ਬੈਠ ਕੇ ਉਨ੍ਹਾਂ ਦੇ ਦੁੱਖਾਂ ਨੂੰ ਨਹੀਂ ਸੁਣਿਆ ਸੀ । ਤੁਹਾਨੂੰ ਵੀ ਪਤਾ ਹੋਣਾ ਹੈ ਕਿ ਫਾਜ਼ਿਲਕਾ ਸੈਕਟਰ ਵਿਚ ਬਾਦਲ ਸਾਹਿਬ ਗਏ ਸਨ । ਉਥੇ ਦਰਿਆ ਉਪਰ ਕੋਈ ਪੁਲ ਨਹੀਂ ਸੀ । 24 ਪਿੰਡ ਉਸ ਦਰਿਆ ਦੇ ਨਾਲ ਲਗਦੇ ਹਨ ਅਤੇ ਉਨ੍ਹਾਂ ਪਿੰਡਾਂ ਦੀ 40 ਹਜ਼ਾਰ ਦੇ ਕਰੀਬ ਆਬਾਦੀ ਹੈ । ਨਾ ਉਥੇ ਕੋਈ ਬੇੜੀ ਸੀ ਅਤੇ ਨਾ ਹੀ ਉਥੇ ਕੋਈ ਪੁਲ ਸੀ, ਦਰਿਆ ਦਾ ਪਾਣੀ 12 ਮਹੀਨੇ ਚਲਦਾ ਰਹਿੰਦਾ ਹੈ । ਬਾਦਲ ਸਾਹਿਬ ਨੂੰ ਇਹ ਵੇਖ ਕੇ ਹੈਰਾਨੀ ਹੋਈ ਕਿ ਇਨ੍ਹਾਂ ਲੋਕਾਂ ਦੀ ਐਨੀ ਮਾੜੀ ਹਾਲਤ ਹੈ ਪਰ ਸਰਕਾਰ ਨੇ ਕੁਝ ਨਹੀਂ ਕੀਤਾ । ਬਾਦਲ ਸਾਹਿਬ ਨੇ ਉਥੇ ਮੌਕੇ ਤੇ ਹੀ ਐਲਾਨ ਕੀਤਾ ਕਿ ਇਥੇ ਪੁਲ ਬਣਾਇਆ ਜਾਵੇਗਾ । ਪੁਲ ਉਨ੍ਹਾਂ ਸਰਕਾਰਾਂ ਵਾਂਗ ਨਹੀਂ ਬਣਾਇਆ ਕਿ ਵਾਅਦਾ ਕਰਕੇ ਚਲੀਆਂ ਗਈਆਂ ਅਤੇ ਫਿਰ 5-5 ਸਾਲ ਗੇੜਾ ਹੀ ਨਹੀਂ ਲਾਇਆ । ਮੈਨੂੰ ਇਹ ਦੱਸਣ ਵਿਚ ਬੜਾ ਮਾਣ ਮਹਿਸੂਸ ਹੁੰਦਾ ਹੈ ਕਿ ਬਾਦਲ ਸਾਹਿਬ ਖੁਦ ਮੌਕਾ ਵੇਖ ਕੇ ਆਏ ਅਤੇ ਇਸ ਬਾਰੇ ਆਰਮੀ ਦੀ ਬ੍ਰਿਗੇਡ ਨਾਲ ਵੀ ਗੱਲ ਕੀਤੀ । ਇਕ ਹਫਤੇ ਦੇ ਵਿਚ-ਵਿਚ ਉਨ੍ਹਾਂ ਨੇ ਉਥੇ ਫਲੋਟਿੰਗ ਪੁਲ ਬਣਵਾ ਕੇ ਚਾਲੂ ਕਰਵਾ ਦਿੱਤਾ । ਹੁਣ ਉਥੇ ਪੱਕਾ ਪੁਲ ਬਣ ਰਿਹਾ ਹੈ । ਇਸ ਤੋਂ ਵਧੀਆ ਹੋਰ ਕਿਹੜੀ ਸਰਕਾਰ ਸਾਡੇ ਵਾਸਤੇ ਆਉਣੀ ਹੈ । ਲੋਕ ਕਹਿੰਦੇ ਹਨ ਕਿ 50 ਸਾਲਾਂ ਬਾਅਦ ਸਾਡੇ ਵਾਸਤੇ ਤਾਂ ਅੱਜ ਆਜ਼ਾਦੀ ਆਈ ਹੈ । ਬਾਕੀ ਲੋਕ ਤਾਂ 50 ਸਾਲ ਪਹਿਲਾਂ ਆਜ਼ਾਦ ਹੋ ਗਏ ਸਨ ਲੇਕਿਨ ਅਸੀਂ ਤਾਂ ਅੱਜ ਆਜ਼ਾਦ ਹੋਏ ਹਾਂ ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਸਾਡੇ ਇਲਾਕੇ ਵਿਚ ਜੋ ਐਜੂਕੇਸ਼ਨ ਦੀ ਹਾਲਤ ਹੈ, ਉਹ ਵੀ ਬੜੀ ਮਾੜੀ ਹੈ । ਕੋਈ ਢੰਗ ਦਾ ਸਕੂਲ ਹੀ ਨਹੀਂ ਹੈ ਅਤੇ ਜੇਕਰ ਸਕੂਲ ਹੈ ਤਾਂ ਟੀਚਰ ਨਹੀਂ ਹਨ । ਅਸੀਂ ਬਾਦਲ ਸਾਹਿਬ ਨੂੰ ਜਦੋਂ ਇਹ ਪਰਾਬਲਮ ਦੱਸੀ ਤਾਂ ਮੌਕੇ ਤੇ ਹੀ ਉਨ੍ਹਾਂ ਨੇ ਦੇਖਿਆ ਕਿ ਵਾਕਿਆ ਹੀ ਲੋਕਾਂ ਦਾ ਉਥੇ ਏਨਾ ਮਾੜਾ ਹਾਲ ਹੈ । ਅੱਜ ਉਥੇ ਦੇ ਲੋਕ ਬਾਕੀ ਪੰਜਾਬ ਦੇ ਲੋਕਾਂ ਨਾਲੋਂ ਕਿਤੇ ਘੱਟ ਪੜ੍ਹੇ ਲਿਖੇ ਹਨ । ਅੱਜ ਸਾਡੇ ਜ਼ਿਲ੍ਹੇ ਵਿਚ ਜੋ ਵੀ ਦਫਤਰ ਹਨ, ਤੁਸੀਂ ਆਪ ਹਾਲਾਤ ਦੇਖ ਲਓ, ਦਫਤਰਾਂ ਵਿਚ ਉਥੇ ਕੰਮ ਕਰਨ ਵਾਸਤੇ ਕੋਈ ਸਟਾਫ ਨਹੀਂ ਹੈ । ਜੇਕਰ ਕੋਈ ਸਟਾਫ ਮੈਂਬਰ ਉਥੇ ਜਾਂਦਾ ਹੈ ਤਾਂ ਉਹ ਅੰਮ੍ਰਿਤਸਰ, ਗੁਰਦਾਸਪੁਰ ਜਾਂ ਰੋਪੜ ਜ਼ਿਲ੍ਹਿਆਂ ਤੋਂ ਜਾਂਦਾ ਹੈ ਅਤੇ ਦੋ ਚਾਰ ਮਹੀਨੇ ਤੋਂ ਬਾਅਦ, ਜੁਆਇਨ ਕਰਨ ਤੋਂ ਬਾਅਦ ਜਦੋਂ ਉਹ ਸਰਵਿਸ ਕਰਦਾ ਹੈ ਤਾਂ ਉਸ ਤੋਂ ਬਾਅਦ ਉਹ ਉਪਰ ਥੱਲੇ ਅਪਰੋਚ ਕਰਕੇ ਆਪਣੇ ਜ਼ਿਲ੍ਹੇ ਵਿਚ ਵਾਪਸ ਭੱਜਦਾ ਹੈ ਜਿਸ ਕਾਰਨ ਉਹ ਦਫਤਰ ਫਿਰ ਖਾਲੀ ਹੋ ਜਾਂਦਾ ਹੈ । ਮੇਰੀ ਇਹ ਬੇਨਤੀ ਹੈ, ਮੈਂ ਪਹਿਲਾਂ ਵੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੂੰ ਅਪੀਲ ਕੀਤੀ ਹੈ ਕਿ ਜਿੰਨਾ ਚਿਰ ਤੁਸੀਂ ਸਾਡੇ ਹਲਕੇ ਦੇ ਦਫਤਰਾਂ ਵਿਚ ਸਾਡੇ ਹਲਕੇ ਦੇ ਹੀ ਜਿਹੜੇ ਮੁਲਾਜ਼ਮ ਜਾਂ ਜੋ ਕਲੈਰੀਕਲ ਸਟਾਫ ਹੈ ਉਥੇ ਦੇ ਹੀ ਭਰਤੀ ਨਹੀਂ ਕਰਦੇ ਉਤਨੀ ਦੇਰ

[ਸਰਦਾਰ ਸ਼ੇਰ ਸਿੰਘ]
ਸਾਡੇ ਇਲਾਕੇ ਦੀ ਹਾਲਤ ਇਹੀ ਰਹਿਣੀ ਹੈ । ਜਿੰਨੀ ਦੇਰ ਤੱਕ ਸਾਡਾ ਇਹ ਮਸਲਾ ਹੱਲ ਨਹੀਂ ਹੁੰਦਾ ਉਤਨੀ ਦੇਰ ਤੱਕ ਨਾ ਸਾਡੇ ਇਲਾਕੇ ਵਿਚ ਸਕੂਲ ਅਤੇ ਨਾ ਹੀ ਕੋਈ ਹੋਰ ਦਫਤਰ ਮੁਕੰਮਲ ਤੌਰ ਤੇ ਚਾਲੂ ਹਾਲਤ ਵਿਚ ਆ ਸਕਦਾ ਹੈ । ਜੇਕਰ ਸਾਡੇ ਬਾਰਡਰ ਤੋਂ ਹੀ ਨੌਜਵਾਨ ਮੁੰਡੇ, ਪੜ੍ਹੇ ਲਿਖੇ ਮੁੰਡੇ ਦੂਸਰੇ ਪੰਜਾਬ ਦੇ ਮੁੰਡਿਆਂ ਦੇ ਮੁਕਾਬਲੇ ਰਿਲੈਕਸੇਸ਼ਨ ਦੇ ਕੇ ਭਰਤੀ ਨਹੀਂ ਕੀਤੇ ਜਾਂਦੇ ਉਤਨੀ ਦੇਰ ਸਾਡੇ ਉਥੇ ਸਕੂਲ ਵਗੈਰਾ ਵੀ ਨਹੀਂ ਚੱਲ ਸਕਦੇ, ਦਫਤਰ ਵੀ ਨਹੀਂ ਚੱਲ ਸਕਦੇ । ਇਹੀ ਕਾਰਨ ਹੈ ਕਿ ਸਾਡੇ ਇਲਾਕੇ ਦੇ ਵਿਚ ਐਜੂਕੇਸ਼ਨ ਦਾ ਵੀ ਬੁਰਾ ਹਾਲ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਗੱਲ ਮੈਂ ਕਰਨੀ ਹੈ ਕਿ ਸਾਡੇ ਬਾਰਡਰ ਦੇ ਇਲਾਕੇ ਵਿਚ ਜੋ ਸਰਕਾਰ ਨੇ ਫੈਂਸਿੰਗ ਕੀਤੀ ਹੈ, ਅੱਤਵਾਦ ਨੂੰ ਰੋਕਣ ਵਾਸਤੇ ਇਹ ਤਾਰ ਲਗਾਈ ਗਈ ਸੀ । ਉਦੋਂ ਕੇਂਦਰ ਦੇ ਵਿਚ ਵੀ ਅਤੇ ਸਾਡੇ ਏਥੇ ਪੰਜਾਬ ਵਿਚ ਵੀ ਕਾਂਗਰਸ ਦੀ ਸਰਕਾਰ ਸੀ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਹ ਤਾਰ ਢਾਈ ਕਿਲੋਮੀਟਰ ਪਿੱਛੇ ਵੱਲ ਨੂੰ ਲਗਾਈ ਗਈ ਅੋਰ ਢਾਈ ਕਿਲੋਮੀਟਰ ਵਿਚ ਤੁਸੀਂ ਦੇਖੋ ਹਜ਼ਾਰਾਂ ਏਕੜ ਰਕਬਾ ਤਾਰ ਤੋਂ ਪਾਰ ਹੈ । ਜਿਨ੍ਹਾਂ ਜ਼ਿਮੀਂਦਾਰਾਂ ਦੀ ਜ਼ਮੀਨ ਉਧਰ ਤਾਰ ਤੋਂ ਪਾਰ ਆ ਗਈ ਉਨ੍ਹਾਂ ਨੂੰ ਆਪਣੀ ਫਸਲ ਦੀ ਰਾਖੀ ਕਰਨ ਵਾਸਤੇ, ਆਪਣੀ ਫਸਲ ਬੀਜਣ ਵਾਸਤੇ ਉਧਰ ਜਾਣਾ ਪੈਂਦਾ ਹੈ । ਇਸ ਵਾਸਤੇ ਉਨ੍ਹਾਂ ਨੂੰ ਯੋਗ ਟਾਈਮ ਵੀ ਨਹੀਂ ਮਿਲਦਾ । ਜਦੋਂ ਉਹ ਗੇਟਾਂ ਤੇ ਜਾਂਦੇ ਹਨ, ਬਾਰਡਰ ਤੇ ਜਾਂਦੇ ਹਨ ਤਾਂ ਬੀ. ਐਸ. ਐਫ. ਵਾਲੇ ਜੋ ਡਿਊਟੀ ਤੇ ਹੁੰਦੇ ਹਨ ਉਹ ਡਿਊਟੀ ਦੇ ਹਿਸਾਬ ਨਾਲ ਸਵੇਰੇ 9 ਵਜੇ ਜ਼ਿਮੀਂਦਾਰਾਂ ਨੂੰ ਅੱਗੇ ਭੇਜਦੇ ਹਨ ਅੋਰ ਸ਼ਾਮ ਨੂੰ 4-00 ਵਜੇ ਉਨ੍ਹਾਂ ਨੂੰ ਵਾਪਸ ਆਉਣਾ ਪੈਂਦਾ ਹੈ । ਉਨ੍ਹਾਂ ਦਾ ਬਹੁਤ ਸਾਰਾ ਟਾਈਮ ਤਾਂ ਆਉਣ ਜਾਣ ਵਿਚ ਹੀ ਲੱਗ ਜਾਂਦਾ ਹੈ । ਉਨ੍ਹਾਂ ਨੇ ਫਸਲ ਦੀ ਤਾਂ ਕੀ ਰਾਖੀ ਕਰਨੀ ਹੈ, ਉਨ੍ਹਾਂ ਨੂੰ ਤਾਂ ਕੰਮ ਕਰਨ ਦਾ ਉਥੇ ਕੋਈ ਮੌਕਾ ਹੀ ਨਹੀਂ ਮਿਲਦਾ । ਮੇਰੀ ਸਰਕਾਰ ਨੂੰ ਇਹ ਵੀ ਬੇਨਤੀ ਹੈ ਕਿ ਚਾਹੇ ਸੈਂਟਰ ਦੀ ਸਰਕਾਰ ਤੋਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨਾਲ ਮੇਰੀ ਪਹਿਲਾਂ ਵੀ ਗੱਲ ਹੋਈ ਸੀ, ਜਿਹੜੀ ਇਹ ਤਾਰ ਹੈ ਚਾਹੇ ਇਸ ਤਾਰ ਤੋਂ ਅੱਗੇ ਹੋਰ ਤਾਰ ਲਗਾਈ ਜਾਵੇ ਜਾਂ ਫਿਰ ਇਹ ਤਾਰ ਹੀ ਪੁੱਟ ਕੇ ਬਾਰਡਰ ਤੇ ਅੱਗੇ ਲਗਾਈ ਜਾਵੇ । ਜਦੋਂ ਇਹ ਤਾਰ ਪਹਿਲਾਂ ਲਗਾਈ ਜਾ ਰਹੀ ਸੀ ਤਾਂ ਉਸ ਵੇਲੇ ਉਥੇ ਦੇ ਜ਼ਿਮੀਂਦਾਰਾਂ ਨੇ ਰੌਲਾ ਪਾਇਆ ਸੀ ਕਿ ਅਸੀਂ ਆਪਣੀ ਫਸਲ ਦੀ ਰਾਖੀ ਵਾਸਤੇ ਅੱਗੇ ਕਿਵੇਂ ਜਾਵਾਂਗੇ ਤਾਂ ਉਸ ਵੇਲੇ ਸਰਕਾਰ ਨੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਸਰਕਾਰ ਵਲੋਂ ਜਿਹੜੀ ਵੀ ਇਹ ਫਸਲ ਰਕਬਾ ਜਿਹੜੀ ਤਾਰ ਤੋਂ ਅੱਗੇ ਚਲੀ ਗਈ ਉਸ ਵਾਸਤੇ ਚਾਰ ਸੌ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਜ਼ਿਮੀਂਦਾਰਾ ਨੂੰ ਮੁਆਵਜ਼ਾ ਦਿੱਤਾ ਜਾਵੇਗਾ । ਲੇਕਿਨ ਅੱਜ ਅੱਠ-ਦਸ ਸਾਲ ਹੋ ਗਏ ਹਨ ਨਾ ਉਹ ਚਾਰ ਸੌ ਰੁਪਿਆ ਹੀ ਦਿੱਤਾ ਗਿਆ ਅੋਰ ਨਾ ਹੀ ਅੱਗੇ ਜਾਣ ਵਿਚ ਕੋਈ ਸਹੂਲਤ ਦਿੱਤੀ ਗਈ । ਇਸ ਵਾਸਤੇ ਮੈਂ ਇਸ ਸਦਨ ਵਿਚ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਉਸ ਫਸਲ ਵਾਸਤੇ ਜਿਵੇਂ ਹਰ ਇਕ ਜ਼ਿਮੀਂਦਾਰ ਸਰਮਾਏਦਾਰ ਨਹੀਂ ਹੁੰਦਾ ਉਸ ਨੂੰ ਆਪ ਜਾ ਕੇ ਖੇਤਾਂ ਵਿਚ ਮਿਹਨਤ ਕਰਨੀ ਪੈਂਦੀ ਹੈ । ਜਿਹੜੇ ਗਰੀਬ ਕਿਸਾਨ ਹਨ ਉਨ੍ਹਾਂ ਨੂੰ ਆਪਣੇ ਬੱਚੇ,

ਆਪਣੀਆਂ ਬੇਟੀਆਂ, ਆਪਣੀ ਪਤਨੀ ਨੂੰ ਆਪਣੇ ਨਾਲ ਕੰਮ ਤੇ ਲਿਜਾਣਾ ਪੈਂਦਾ ਹੈ। ਉਹ ਲੇਡੀਜ਼ ਨੂੰ ਆਪਣੇ ਨਾਲ ਲੈ ਕੇ ਜਾਂਦੇ ਹਨ। ਜਦੋਂ ਉਹ ਲੇਡੀਜ਼ ਦੇ ਨਾਲ ਗੇਟਾਂ ਤੇ ਜਾਂਦੇ ਹਨ ਤਾਂ ਉਥੇ ਗੇਟਾਂ ਦੇ ਉਪਰ ਬੀ. ਐਸ. ਐਫ. ਦੇ ਜਵਾਨ ਉਨ੍ਹਾਂ ਦੀ ਤਲਾਸ਼ੀ ਲੈਂਦੇ ਹਨ। ਇਹ ਇਕ ਬਹੁਤ ਵੱਡੀ ਪਰਾਬਲਮ ਹੈ। ਉਥੇ ਬਾਰਡਰ ਤੇ ਪਹਿਲਾਂ ਵੀ ਮੇਰੀ ਬਾਰਡਰ ਏਰੀਆ ਦੇ ਆਈ. ਜੀ. ਸਾਹਿਬ ਨਾਲ ਗੱਲ ਹੋਈ ਸੀ ਔਰ ਉਨ੍ਹਾਂ ਨੇ ਵਿਸ਼ਵਾਸ਼ ਦਿਵਾਇਆ ਸੀ ਕਿ ਬਾਰਡਰ ਤੇ, ਗੇਟਾਂ ਦੇ ਉਤੇ ਲੇਡੀਜ਼ ਦੀ ਤਲਾਸ਼ੀ ਅੱਗੇ ਤੋਂ ਬੀ. ਐਸ. ਐਫ. ਦੇ ਨੌਜਵਾਨ ਨਹੀਂ ਲਿਆ ਕਰਨਗੇ ਇਸ ਵਾਸਤੇ ਅਸੀਂ ਲੇਡੀਜ਼ ਫੋਰਸ ਐਪੁਆਇੰਟ ਕਰਾਂਗੇ। ਸੋ ਉਥੇ ਲੇਡੀਜ਼ ਫੋਰਸ ਲਗਾਈ ਜਾਵੇ। ਤਾਂ ਜੋ ਸਾਡੀਆਂ ਭੈਣਾਂ ਅਤੇ ਬੇਟੀਆਂ ਨੂੰ ਜਿਹੜੀ ਨੌਜਵਾਨ ਪੁਰਸ਼ ਫੋਰਸ ਕੋਲੋਂ ਪਰੇਸ਼ਾਨੀ ਹੁੰਦੀ ਸੀ, ਉਸ ਤੋਂ ਰਾਹਤ ਮਿਲ ਸਕੇ।

ਇਸੇ ਤਰ੍ਹਾਂ ਸਾਡੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਸੜਕਾਂ ਦਾ ਐਨਾ ਮਾੜਾ ਹਾਲ ਹੈ ਕਿ ਸਾਡੇ ਜ਼ਿਲ੍ਹੇ ਵਿਚ ਸੜਕਾਂ ਦਾ ਕੋਟਾ ਹੀ ਨਹੀਂ ਦਿੱਤਾ ਗਿਆ। ਪਿਛਲੀ ਸਰਕਾਰ ਨੇ ਆਪਣੇ ਪੰਜ ਸਾਲਾਂ ਦੇ ਸਮੇਂ ਵਿਚ ਪਤਾ ਨਹੀਂ ਕਿਥੇ ਸੜਕਾਂ ਬਣਾਈਆਂ। ਸਰਕਾਰ ਨੇ ਇਕ ਬਿਲ ਪਾਸ ਕੀਤਾ ਸੀ ਕਿ ਸਾਰੇ ਏਰੀਆਜ਼ ਦੇ ਵਿਚ ਪਿੰਡਾਂ ਨੂੰ ਫਸਟ ਲਿੰਕ ਰੋਡ ਜ਼ਰੂਰ ਦਿੱਤੀ ਜਾਵੇਗੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਘਟੋ-ਘਟ 60 ਪਿੰਡ ਅਜਿਹੇ ਹਨ ਜਿਨ੍ਹਾਂ ਨੂੰ ਅਜੇ ਤੱਕ ਫਸਟ ਲਿੰਕ ਰੋਡ ਵੀ ਨਸੀਬ ਨਹੀਂ ਹੋਈ, ਸੈਕਿੰਡ ਲਿੰਕ ਰੋਡ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਮੇਰੀ ਬੇਨਤੀ ਹੈ ਕਿ ਜਦੋਂ ਵੀ ਸੜਕਾਂ ਦੇ ਮਾਮਲੇ ਵਿਚ ਕਰਾਈਟੇਰੀਆ ਫਿਕਸ ਕੀਤਾ ਜਾਵੇ ਤਾਂ ਉਸ ਦੇ ਵਿਚ ਚਾਹੀਦਾ ਹੈ ਕਿ ਸਾਡੇ ਜ਼ਿਲ੍ਹੇ ਦੀਆਂ ਕੁੱਲ ਸੜਕਾਂ ਦੀ ਲੰਬਾਈ ਦੀ ਗਿਣਤੀ ਕੀਤੀ ਜਾਵੇ। ਉਨ੍ਹਾਂ ਵਿਚੋਂ ਕਿੰਨੇ ਕਿਲੋਮੀਟਰ ਬਣਾਈਆਂ ਗਈਆਂ ਹਨ ਔਰ ਕਿੰਨੇ ਕਿਲੋਮੀਟਰ ਪੈਂਡਿੰਗ ਪਈਆਂ ਹਨ। ਇਸ ਢੰਗ ਨਾਲ ਦੂਸਰੇ ਜ਼ਿਲ੍ਹਿਆਂ ਨੂੰ ਸੜਕਾਂ ਦਾ ਕੋਟਾ ਦਿੱਤਾ ਜਾਵੇ। ਜਿਸ ਏਰੀਆਜ਼ ਵਿਚ ਘੱਟ ਸੜਕਾਂ ਬਣੀਆਂ ਹਨ ਉਥੇ ਜ਼ਿਆਦਾ ਸੜਕਾਂ ਬਣਾਈਆਂ ਜਾਣ ਅਤੇ ਜਿਸ ਏਰੀਆ ਵਿਚ ਜ਼ਿਆਦਾ ਸੜਕਾਂ ਬਣੀਆਂ ਹੋਈਆਂ ਹਨ ਉਥੇ ਘੱਟ ਸੜਕਾਂ ਦਿੱਤੀਆਂ ਜਾਣ। ਸੜਕਾਂ ਦੀ ਇਹ ਬਹੁਤ ਵੱਡੀ ਪ੍ਰਾਬਲਮ ਕਰਕੇ ਹੀ ਅਸੀਂ ਪਛੜੇ ਹੋਏ ਹਾਂ। ਸਾਡੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਪਹਿਲਾਂ ਤੋਂ ਲੈ ਕੇ ਅੱਜ ਤੱਕ ਕਾਂਗਰਸ ਦਾ ਬੋਲਬਾਲਾ ਰਿਹਾ ਹੈ। ਕਾਂਗਰਸ ਪਾਰਟੀ ਜਦੋਂ ਵੀ ਫਿਰੋਜ਼ਪੁਰ ਵਿਚ ਐਮ. ਪੀ. ਵਾਸਤੇ ਕੈਂਡੀਡੇਟ ਖੜ੍ਹਾ ਕਰਦੀ ਸੀ, 2-3 ਵਾਰ ਤਾਂ ਮੈਨੂੰ ਵੀ ਵੇਖਣ ਦਾ ਮੌਕਾ ਮਿਲਿਆ ਹੈ, ਉਹ ਕੋਈ ਬਾਹਰੋਂ ਲਿਆ ਕੇ ਖੜ੍ਹਾ ਕੀਤਾ ਜਾਂਦਾ ਸੀ। ਉਥੋਂ ਦੇ ਹਲਕੇ ਦੇ ਸਿੱਧੇ ਸਾਦੇ ਲੋਕ, ਅਨਪੜ੍ਹ ਲੋਕਾਂ ਨੇ ਉਸ ਕੈਂਡੀਡੇਟ ਨੂੰ ਕਾਂਗਰਸ ਦੇ ਨਾਂ ਤੇ ਵੋਟਾਂ ਪਾ ਦੇਣੀਆਂ। ਜਦੋਂ ਉਸ ਨੇ ਐਮ. ਪੀ. ਦੀ ਚੋਣ ਜਿੱਤ ਜਾਣਾ ਤਾਂ ਉਸ ਤੋਂ ਬਾਅਦ ਫਿਰ ਉਨ੍ਹਾਂ ਨੇ ਸਾਡੇ ਹਲਕੇ ਦੀ ਕਦੀ ਸਾਰ ਵੀ ਨਹੀਂ ਲਈ। ਇਹ ਉਸ ਹਲਕੇ ਨੂੰ ਬੜਾ ਵੱਡਾ ਘਾਟਾ ਪਹੁੰਚਿਆ ਹੈ। ਜਿਥੇ ਸਾਡੇ ਇਲਾਕੇ ਵਿਚ ਸੜਕਾਂ ਦਾ ਮਾੜਾ ਹਾਲ ਹੈ ਉਥੇ ਸਕੂਲਾਂ ਦਾ ਹਾਲ ਵੀ ਏਨਾ ਮਾੜਾ ਹੈ ਕਿ ਅਸੀਂ ਦੱਸ ਨਹੀਂ ਸਕਦੇ।

[ਸਰਦਾਰ ਸ਼ੇਰ ਸਿੰਘ]

ਇਕ ਮੇਰੀ ਹੋਰ ਬੇਨਤੀ ਹੈ ਕਿ ਜਿਸ ਤਰ੍ਹਾਂ ਸਾਰੇ ਪੰਜਾਬ ਦੇ ਵਿਚ ਸਪੋਰਟਸ ਦੇ ਕੇਂਦਰ ਬਣੇ ਹੋਏ ਹਨ, ਸਟੇਡੀਅਮ ਬਣੇ ਹੋਏ ਹਨ ਉਹ ਦੂਸਰੇ ਜ਼ਿਲਿਆਂ ਵਿਚ ਤਾਂ ਬਹੁਤ ਜ਼ਿਆਦਾ ਗਿਣਤੀ ਵਿਚ ਬਣੇ ਹੋਏ ਹਨ ਪਰ ਸਾਡੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਕੇਵਲ ਦੋ ਥਾਵਾਂ ਨੂੰ ਛੱਡ ਕੇ ਕਿਤੇ ਵੀ ਕੋਈ ਸਟੇਡੀਅਮ ਨਹੀਂ ਹੈ। ਸਾਡੇ ਏਰੀਏ ਵਿਚ ਕੋਚਾਂ ਦੀ ਬੜੀ ਘਾਟ ਹੈ। ਉਥੇ ਕੋਚ ਲਗਾਏ ਜਾਣੇ ਬਹੁਤ ਜ਼ਰੂਰੀ ਹਨ ਕਿਉਂਕਿ ਕੁਝ ਤਾਂ ਉਥੋਂ ਲੋਕਾਂ ਨੂੰ ਐਜੂਕੇਸ਼ਨ ਪੂਰੀ ਨਹੀਂ ਦਿੱਤੀ ਜਾਂਦੀ ਪਰ ਉਹ ਖੇਡਾਂ ਦੇ ਮਾਮਲੇ ਵਿਚ ਕਾਫੀ ਕੁਝ ਕਰ ਸਕਦੇ ਹਨ, ਉਹ ਲੋਕ ਫਿਜ਼ੀਕਲੀ ਬਹੁਤ ਤਕੜੇ ਹਨ ਮਾੜੇ ਨਹੀਂ ਹਨ। ਜਿੰਨਾ ਚਿਰ ਕੋਚ ਨਹੀਂ ਹੋਣਗੀਆਂ ਉਹ ਕੁਝ ਨਹੀਂ ਕਰ ਸਕਣਗੇ। ਉਥੇ ਕੋਚ ਜ਼ਰੂਰ ਲਗਾਏ ਜਾਣੇ ਚਾਹੀਦੇ ਹਨ ਅਤੇ ਇਸ ਕੋਚਿੰਗ ਸਿਸਟਮ ਨੂੰ ਠੀਕ ਕਰਨਾ ਚਾਹੀਦਾ ਹੈ। ਜਿੰਨੀ ਦੇਰ ਤੱਕ ਇਹ ਠੀਕ ਨਹੀਂ ਕੀਤਾ ਜਾਂਦਾ ਉਸ ਹਲਕੇ ਦਾ ਸੁਧਾਰ ਨਹੀਂ ਹੋਣਾ। ਹੁਣ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਗਰੀਬਾਂ ਨੂੰ ਪਛਾਨਣ ਲੱਗੇ ਹਨ ਅਤੇ ਪਛਾਣ ਰਹੇ ਹਨ। ਸਾਨੂੰ ਪੂਰਾ ਮਾਣ ਹੈ ਕਿ ਇਹ ਜ਼ਰੂਰ ਹੋਵੇਗਾ ਪਰ ਜਲਦੀ ਕਰਾਉਣਾ ਸਾਡੀ ਸਰਕਾਰ ਦਾ ਫਰਜ਼ ਬਣਦਾ ਹੈ।

ਦੂਸਰਾ ਜਿਵੇਂ ਸਾਡੇ ਬਾਰਡਰ ਦੇ ਇਲਾਕੇ ਵਿਚ ਫਿਰੋਜ਼ਪੁਰ ਜ਼ਿਲ੍ਹੇ ਵਿਚ ਜਿਹੜੇ ਬੱਸਾਂ ਦੇ ਰੂਟ ਹਨ, ਜਦੋਂ ਅਸੀਂ ਚੰਡੀਗੜ੍ਹ ਤੋਂ ਫਿਰੋਜ਼ਪੁਰ ਜਾਂਦੇ ਹਾਂ ਤਾਂ ਚਾਰ ਘੰਟਿਆਂ ਵਿਚ ਫਿਰੋਜ਼ਪੁਰ ਪਹੁੰਚ ਜਾਂਦੇ ਹਾਂ ਪ੍ਰੰਤੂ ਅੱਗੇ ਫਿਰੋਜ਼ਪੁਰ ਜਾ ਕੇ ਚਾਰ ਘੰਟੇ ਫਾਜ਼ਿਲਕਾ ਪਹੁੰਚਣ ਵਾਸਤੇ ਲਗ ਜਾਂਦੇ ਹਨ। ਇਸ ਲਈ ਉਸ ਰੂਟ ਤੇ ਵੱਧ ਤੋਂ ਵੱਧ ਬੱਸਾਂ ਲਗਾਈਆਂ ਜਾਣੀਆਂ ਚਾਹੀਦੀਆਂ ਹਨ। ਹੁਣ ਭਾਵੇਂ ਕੁਝ ਉਥੋਂ ਦੇ ਲੋਕਾਂ ਨੂੰ ਰਾਹਤ ਮਿਲੀ ਹੈ ਅਤੇ ਪਹਿਲਾਂ ਨਾਲੋਂ ਕੁਝ ਸੁਧਾਰ ਹੈ। ਲੇਕਿਨ ਇਹ ਬਹੁਤ ਜ਼ਰੂਰੀ ਹੈ। ਅੰਤ ਵਿਚ ਮੈਂ ਕੈਪਟਨ ਕੰਵਲਜੀਤ ਸਿੰਘ, ਵਿੱਤ ਮੰਤਰੀ ਜੀ ਦਾ ਜਿਨ੍ਹਾਂ ਨੇ ਇਤਨਾ ਵਧੀਆ ਬਜਟ ਲਿਆਂਦਾ ਹੈ ਅਤੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਜੀ ਦਾ ਜਿਨ੍ਹਾਂ ਦੀ ਅਗਵਾਈ ਵਿੱਚ ਇਹ ਲਿਆਂਦਾ ਹੈ, ਧੰਨਵਾਦੀ ਹਾਂ ਅਤੇ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਮੈਂ ਜ਼ਿਆਦਾ ਸਮਾਂ ਨਾ ਲੈਂਦੇ ਹੋਏ ਬੇਨਤੀ ਕਰਦਾ ਹਾਂ ਕਿ ਕਿਉਂਕਿ ਮੈਂ ਪਹਿਲੀ ਵਾਰ ਇਸ ਪਵਿੱਤਰ ਸਦਨ ਵਿੱਚ ਬੋਲਿਆ ਹਾਂ ਅਗਰ ਕੋਈ ਗਲਤੀ ਹੋ ਗਈ ਹੋਵੇ ਤਾਂ ਮੁਆਫ ਕਰ ਦੇਣਾ। ਇਤਨਾ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ।

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ 7.00 ਵਜੇ ਤੱਕ ਹੈ ਅਗਰ ਕੋਈ ਆਨਰੇਬਲ ਮੈਂਬਰ ਸਾਹਿਬ ਬੋਲਣਾ ਚਾਹੇ ਤਾਂ ਆਪਣਾ ਨਾਮ ਪਹਿਲਾਂ ਦੇ ਕੇ ਬੋਲ ਸਕਦਾ ਹੈ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਰ, ਇਸ ਤਰ੍ਹਾਂ ਲਗਦਾ ਹੈ ਕਿ ਆਪੋਜ਼ੀਸ਼ਨ ਵਿਚੋਂ ਕੋਈ ਵੀ ਮੈਂਬਰ ਸਾਹਿਬ ਬਜਟ ਤੇ ਬੋਲਣਾ ਨਹੀਂ ਚਾਹੁੰਦਾ। ਇਸ ਲਈ ਹਾਊਸ ਐਡਜਰਨ ਕਰ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਆਪੋਜ਼ੀਸ਼ਨ ਵਲੋਂ ਕੋਈ ਆਨਰੇਬਲ ਮੈਂਬਰ ਸਾਹਿਬ ਬੋਲਣਾ ਚਾਹੁੰਦਾ ਹੈ ?

(No one rose to speak)

**Mr. Deputy Speaker**: The House stands adjourned till 9.00 A.M. on Friday, the 26th June, 1998.

(The Sabha then adjourned* till 9.00 A. M. on Friday, the 26th June, 1998)

* 6.26 P.M.

———

702—14-9-98—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

51X66/10.1 kg. ਆਫਸੈਟ ਪੇਪਰ

# PUNJAB VIDHAN SABHA

## DEEBATES

*26th June, 1998*
*(Morning Sitting)*

Vol. V—No. 5

OFFICIAL REPORT

CONTENTS

*Friday, the 26th June, 1998*
*(Morning Sitting)*




Punjab Vidhan Sabha Secretariat, Chandigarh.

Price Rs. ________

## PUNJAB VIDHAN SABHA

*Friday, the 26th June, 1998*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 9.00 A. M. Mr. Speaker (Sardar Charnjit Singh Atwal) in the Chair.*

---

### STARRED QUESTIONS AND ANSWERS

**Supplementaries to Starred Question No. 1107.***

**Mr. Speaker**: Supplementaries to Starred Question No. 1107. Sardar Sital Singh Ji.

**ਸਰਦਾਰ ਸੀਤਲ ਸਿੰਘ** : ਪ੍ਰਸ਼ਨ ਨੰਬਰ 1107 ਤੇ ਮੈਂ ਸਪਲੀਮੈਂਟਰੀ ਕੱਲ ਕਰ ਚੁੱਕਾ ਹਾਂ ।

**Raja Narinder Singh** (Public Health and Civil Aviation Minister) : Uuder the policy Instruction of 7th May, 1993 daily wagers who have completed 10 years on 31st August, 1992 can be regularised. Later on vide the instructions of 23rd January, 1995, this was extended to cover daily wagers who had completed 10 years of service on 30th November, 1994. Those workers who have not completed 10 years service on 30th November, 1994 cannot be regularised as per these Instructions.

**ਸਰਦਾਰ ਸੀਤਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਦਸ ਸਾਲ ਦੀ ਕੰਡੀਸ਼ਨ ਲਗਾਈ ਹੈ ਪਰ ਜੇ ਕਿਸੀ ਦੇ 2-4 ਦਿਨ ਘੱਟ ਹੋਣ ਜਾਂ ਥੋੜ੍ਹੇ ਦਿਨ ਰਹਿੰਦੇ ਹੋਣ ਤਾਂ ਕੀ ਉਨ੍ਹਾਂ ਬਾਰੇ ਸਰਕਾਰ ਸੋਚ ਸਕਦੀ ਹੈ ਕਿਉਂਕਿ ਉਹ ਇਧਰ ਤਕਰੀਬਨ ਦਸ ਸਾਲ ਸਰਵਿਸ ਕਰਦੇ ਰਹੇ ਔਰ ਦੂਜੇ ਕਿਸੇ ਹੋਰ ਪਾਸੇ ਉਨ੍ਹਾਂ ਦੇ ਜਾਣ ਦੀ ਜਗ੍ਹਾ ਨਹੀਂ । ਇਸ ਲਈ ਕੀ ਮੰਤਰੀ ਜੀ ਦੱਸਣਗੇ ਕਿ ਕੀ ਸਰਕਾਰ ਉਨ੍ਹਾਂ ਦੇ ਭਵਿੱਖ ਬਾਰੇ ਸੋਚ ਸਕਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਦੋ ਵਾਰੀ ਪਾਲਿਸੀ ਬਣੀ । ਇੱਕ ਵਾਰੀ 1992 ਵਿੱਚ ਅਤੇ ਫਿਰ 1994 ਵਿੱਚ, ਜਿਸ ਵਿੱਚ ਉਹ ਕਵਰ ਹੋ ਗਏ । ਇਸ ਕਰਕੇ ਕੱਟ ਆਫ ਡੇਟ ਤੋਂ ਬਾਅਦ ਹੋਣਾ ਤਾਂ ਪਾਸੀਬਲ ਨਹੀਂ । ਜਦੋਂ ਨੇਕਸਟ ਪਾਲਿਸੀ ਬਣੇਗੀ ਤਾਂ ਇਹ ਪੀਪਲਜ਼ ਕਵਰ ਕਰ ਲਏ ਜਾਣਗੇ ।

**Sardar Sital Singh**: Thank you, Sir.

---

*For Starred Question No. 1107 and reply there to, please see P.V.S. Debates dated 25th June, 1998 (Morning sitting).

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1062*

ਸ੍ਰੀ ਸਪੀਕਰ : ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1062 ਸਬੰਧੀ ਖੁਰਾਕ ਅਤੇ ਸਪਲਾਈ ਵਿਭਾਗ ਵਲੋਂ ਇਸ ਪ੍ਰਸ਼ਨ ਨੂੰ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਨੂੰ ਟਰਾਂਸਫਰ ਕਰਨ ਲਈ ਕਿਹਾ ਗਿਆ ਹੈ । ਇਸ ਲਈ ਇਕ ਹਫਤੇ ਲਈ ਐਕਸਟੈਨਸ਼ਨ ਗਰਾਂਟ ਕੀਤੀ ਜਾਂਦੀ ਹੈ ।

**Subject** :—Starred Question No. 1062 fixed for 26th June, 1998.

The subject matter of this question relates to supply of good quality (standarised) colours in the state on the occasion of Holi festival. This subject relates to Health Department and not Food & Supplies Department. It is for the Health Deptt. to ensure that only such colours are used which do not effect the health of the consumers. This position was already explained to Vidhan Sabha Sectt. by the Food & Supplies Deptt. through letter No. 1ਸ (1150) 98/1607 dated 13-5-98. If any bad quality colour is detected in food stuffs such as sweets pure food deptt. working under the Health Deptt. can taken action. In view of this, this question may be sent to Health Minister Punjab and also extension be granted.

Sd/-
F.S.M.

———

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1161*

ਸ੍ਰੀ ਸਪੀਕਰ : ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1161 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕਰ ਦਿੱਤੀ ਗਈ ਹੈ ।

ਕੈਪਟਨ ਕੰਵਲਜੀਤ ਸਿੰਘ — ਅ.ਸ.ਪੱ. ਨੰ 18/18/98-ਜੀ.ਸੀ.
ਫੋਨ: 741506

(6)/7120
ਵਿੱਤ ਤੇ ਯੋਜਨਾ ਮੰਤਰੀ,
ਪੰਜਾਬ ।
ਮਿਤੀ ਚੰਡੀਗੜ੍ਹ, 25-6-1998

ਪਿਆਰੇ ਅਟਵਾਲ ਸਾਹਿਬ,

ਮਿਤੀ, 26 ਜੂਨ, 1998 ਲਈ ਜਾਰੀ ਕੀਤੀ ਪ੍ਰਸ਼ਨਾਂ ਦੀ ਸੂਚੀ ਵਿੱਚ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ. 1161, ਜੋ ਵਿੱਤ ਤੇ ਯੋਜਨਾ ਮੰਤਰੀ ਪੰਜਾਬ

*For Starred Questions No. 1062 and 1161 and Replies there to, please see P.V.S. Debates dated 3-7-1998.

ਦੇ ਨਾਂ ਤੇ ਹੈ, ਦਾ ਉਤਰ ਅਜੇ ਤਿਆਰ ਨਹੀਂ ਹੈ। ਲੋੜੀਂਦੀ ਜਾਣਕਾਰੀ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ 15 ਦਿਨ ਦਾ ਸਮਾਂ ਹੋਰ ਦਿੱਤਾ ਜਾਵੇ।

ਹਿਤੂ
ਸਹੀ/—
(ਕੰਵਲਜੀਤ ਸਿੰਘ)

ਸਰਦਾਰ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ
ਚੰਡੀਗੜ੍ਹ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1040*

**ਸ਼੍ਰੀ ਸਪੀਕਰ:** ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1040 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫ਼ਤੇ ਲਈ ਗਰਾਂਟ ਕਰ ਦਿੱਤੀ ਗਈ ਹੈ।

ਪੰਜਾਬ ਸਰਕਾਰ
ਉਚੇਰੀ ਸਿੱਖਿਆ ਤੇ ਭਾਸ਼ਾ ਵਿਭਾਗ

ਵਿਸ਼ਾ:—*ਸਵਾਲ ਨੰ: 1040 ਬਾਰੇ।

ਮਿਤੀ 26-6-98 (ਸਵੇਰ ਦੀ ਸਿਟਿੰਗ) ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਤਾਰਾ ਚਿਨ੍ਹ ਅੰਕਿਤ ਪ੍ਰਸ਼ਨ ਨੰ: 1040 ਜੋ ਕਿ ਸ਼੍ਰੀ ਸੱਤਿਆਪਾਲ ਸੈਣੀ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਤਿਆਰ ਨਹੀਂ ਹੈ। ਸਪੀਕਰ ਜੀ ਨੂੰ ਇਹ ਸੂਚਨਾ ਭੇਜੀ ਜਾਂਦੀ ਹੈ ਜਿਨ੍ਹਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂ ਦੇ ਨਿਯਮ 34 ਦੇ ਪ੍ਰਤੀਬੰਧ (ii) ਅਧੀਨ ਇਸ ਪ੍ਰਸ਼ਨ ਦਾ ਉਤਰ ਦੇਣ ਦਾ ਸਮਾਂ ਵਧਾ ਦੇਣ। ਕਿਰਪਾ ਕਰਕੇ ਇਹ ਪ੍ਰਸ਼ਨ 29-6-98 ਮਿਤੀ ਤੋਂ ਮਗਰੋਂ ਕਿਸੇ ਮਿਤੀ ਨੂੰ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ।

ਸਹੀ/-
(ਮਨਜੀਤ ਸਿੰਘ ਕਲਕੱਤਾ)
ਉਚੇਰੀ ਸਿੱਖਿਆ ਤੇ ਭਾਸ਼ਾ ਮੰਤਰੀ
ਪੰਜਾਬ।

ਸੇਵਾ ਵਿਚ
ਸਪੀਕਰ,
ਪੰਜਾਬ ਵਿਧਾਨ ਸਭਾ।

ਗ:ਸ:ਪ: ਨੰ: 9/33/98-3ਸਿ-1 ਮਿਤੀ: 25-6-98.
ਸਪੈਸ਼ਲ 25-6-98

---

*For Starred Question No. 1040 and reply thereto, please see P.V.S. Debates dated 3-7-1998.

## ਗੋਇੰਦਵਾਲ ਅਤੇ ਤਰਨਤਾਰਨ ਵਿਖੇ ਈ. ਐਸ. ਆਈ. ਡਿਸਪੈਂਸਰੀਆਂ ਦੇ ਬੀਮਾਸ਼ੁਦਾ ਵਿਅਕਤੀਆਂ ਦੀ ਗਿਣਤੀ

*1051. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਅਪ੍ਰੈਲ 1998 ਨੂੰ ਜ਼ਿਲ੍ਹਾ ਅੰਮ੍ਰਿਤਸਰ ਵਿਚ ਹਰ ਇਕ ਗੋਇੰਦਵਾਲ ਅਤੇ ਤਰਨਤਾਰਨ ਈ. ਐਸ. ਆਈ. ਡਿਸਪੈਂਸਰੀਆਂ ਵਿਚ ਬੀਮਾਸ਼ੁਦਾ ਵਿਅਕਤੀਆਂ ਦੀ ਗਿਣਤੀ ਕਿੰਨੀ ਕਿੰਨੀ ਸੀ ਅਤੇ ਹਰ ਇਕ ਡਿਸਪੈਂਸਰੀ ਵਿਚ ਲਗਾਏ ਗਏ ਡਾਕਟਰਾਂ ਦੇ ਨਾਂ ਕੀ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਡਾਕਟਰਾਂ ਵਿਚੋਂ ਕੋਈ ਡਾਕਟਰ ਆਪਣੀ ਪੋਸਟਿੰਗ ਵਾਲੀ ਥਾਂ ਤੋਂ ਇਲਾਵਾ ਕਿਸੇ ਹੋਰ ਥਾਂ ਤੇ ਡੈਪੂਟੇਸ਼ਨ ਤੇ ਹਨ; ਜੇਕਰ ਅਜਿਹਾ ਹੋਵੇ ਤਾਂ ਉਸਦੇ ਕਾਰਣ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਮਿਤੀ 1-4-1998 ਨੂੰ ਜ਼ਿਲ੍ਹਾ ਅੰਮ੍ਰਿਤਸਰ ਵਿਚ ਈ.ਐਸ. ਆਈ. ਡਿਸਪੈਂਸਰੀ, ਗੋਇੰਦਵਾਲ ਸਾਹਿਬ ਅਤੇ ਤਰਨਤਾਰਨ ਵਿਖੇ ਕ੍ਰਮਵਾਰ ਬੀਮਾ ਵਰਕਰਾਂ ਦੀ ਗਿਣਤੀ 2927 ਅਤੇ 266 ਸੀ। ਈ. ਐਸ. ਆਈ. ਡਿਸਪੈਂਸਰੀ ਗੋਇੰਦਵਾਲ ਸਾਹਿਬ ਵਿਖੇ ਕੋਈ ਡਾਕਟਰ ਪੋਸਟਿਡ ਨਹੀਂ ਹੈ ਅਤੇ ਈ. ਐਸ. ਆਈ. ਡਿਸਪੈਂਸਰੀ ਤਰਨਤਾਰਨ ਵਿਖੇ ਡਾਕਟਰ ਪਰਮਜੀਤ ਸਿੰਘ ਨਿਯੁਕਤ ਹਨ;

(ਅ) ਹਾਂ ਜੀ, ਡਾ: ਹਰਜਾਪ ਸਿੰਘ ਮੱਹਲ ਨੂੰ ਪੰਜਾਬ ਸਰਕਾਰ ਦੇ ਪੱਤਰ ਨੰ: 2/110/97-1 ਹੈਲਥ-1/26434, ਮਿਤੀ 26-9-1997 ਰਾਹੀਂ ਈ. ਐਸ. ਆਈ. ਡਿਸਪੈਂਸਰੀ, ਤਰਨਤਾਰਨ ਵਿਖੇ ਡੈਪੂਟੇਸਨ ਤੇ ਲਗਾਇਆ ਗਿਆ ਹੈ। ਡਾ. ਹਰਜਾਪ ਸਿੰਘ ਦੀ ਐਡਜਸਟਮੈਂਟ ਘਰੇਲੂ ਹਾਲਤਾਂ ਨੂੰ ਮੁੱਖ ਰੱਖਦੇ ਹੋਏ ਈ. ਐਸ. ਆਈ. ਡਿਸਪੈਂਸਰੀ, ਤਰਨਤਾਰਨ ਵਿਖੇ ਡੈਪੂਟੇਸ਼ਨ ਦੇ ਆਧਾਰ ਤੇ ਕੀਤੀ ਗਈ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਉੱਤਰ ਸੁਣ ਕੇ ਬਹੁਤ ਨਿਰਾਸ਼ਾ ਹੋਈ ਹੈ ਪਰ ਇਨ੍ਹਾਂ ਨੇ ਬਿਲਕੁਲ ਠੀਕ ਲਿਖਿਆ ਹੈ ਕਿ ਜਿਹੜਾ ਗੋਇੰਦਵਾਲ ਸਾਹਿਬ ਇੰਡਸਟਰੀਅਲ ਸੈਂਟਰ ਹੈ, ਉਥੇ ਬੀਮਾਸ਼ੁਦਾ ਵਰਕਰਾਂ ਦੀ ਗਿਣਤੀ 2927 ਹੈ ਅਤੇ ਤਰਨਤਾਰਨ ਵਿਖੇ 266 ਹੈ। ਡਾ: ਹਰਜਾਪ ਸਿੰਘ ਬਾਰੇ ਮੰਤਰੀ ਜੀ ਨੇ ਦੱਸਿਆ ਹੈ ਕਿ ਉਸ ਦੇ ਘਰੇਲੂ ਹਾਲਾਤਾਂ ਨੂੰ ਮੁੱਖ ਰੱਖ ਕੇ ਉਸਨੂੰ ਗੋਇੰਦਵਾਲ ਸਾਹਿਬ ਵਿਖੇ ਪੋਸਟਿਡ ਕੀਤਾ ਗਿਆ ਹੈ ਪ੍ਰੰਤੂ ਉਹ ਡੈਪੂਟੇਸ਼ਨ ਦੇ ਅਧਾਰ ਤੇ ਤਰਨਤਾਰਨ ਵਿਖੇ

ਕੰਮ ਕਰ ਰਿਹਾ ਹੈ ਅਤੇ ਤਨਖਾਹ ਉਹ ਗੋਇੰਦਵਾਲ ਸਾਹਿਬ ਤੋਂ ਡਰਾਅ ਕਰਦਾ ਹੈ । ਸਪੀਕਰ ਸਾਹਿਬ, ਗੋਇੰਦਵਾਲ ਸਾਹਿਬ ਵਿਖੇ 2000 ਤੋਂ 3,000 ਤੱਕ ਵਰਕਰ ਹਨ ਪਰ ਉਥੇ ਉਹ ਡਿਊਟੀ ਘੱਟ ਦਿੰਦਾ ਹੈ ਅਤੇ ਤਰਨਤਾਰਨ ਵਿਖੇ ਡਿਊਟੀ ਜ਼ਿਆਦਾ ਕਰਦਾ ਹੈ । ਸਪੀਕਰ ਸਾਹਿਬ, ਇਸੇ ਦੇ ਖਿਲਾਫ ਹਸਪਤਾਲ ਦੀਆਂ ਇੰਪਲਾਈਜ਼ ਲੜਕੀਆਂ ਨੂੰ ਛੇੜਨ ਦਾ ਕਰੀਮੀਨਲ ਕੇਸ ਰਜਿਸਟਰਡ ਹੈ, ਇਹ ਦਵਾਈਆਂ ਚੋਰੀ ਕਰਨ ਵਿੱਚ ਵੀ ਫੜਿਆ ਗਿਆ ਹੈ ਔਰ ਬਹੁਤ ਸਾਰੇ ਕੇਸਾਂ ਵਿੱਚ ਸਸਪੈਂਡ ਵੀ ਕੀਤਾ ਗਿਆ ਹੈ । ਪਰ ਉਹ ਲਾਬੀ ਬਣਾਕੇ ਫਿਰ ਵਾਪਸ ਆ ਗਿਆ ਹੈ, ਉਸ ਦੀਆਂ ਕਿਹੜੀਆਂ ਘਰੇਲੂ ਮਜਬੂਰੀਆਂ ਹਨ ? ਉਸ ਡਾਕਟਰ ਦੇ ਖਿਲਾਫ ਲੜਕੀਆਂ ਛੇੜਨ ਦੀਆਂ ਸ਼ਿਕਾਇਤਾਂ ਹਨ, ਉਸ ਦੇ ਖਿਲਾਫ ਕੇਸ ਰਜਿਸਟਰਡ ਕੀਤਾ ਗਿਆ ਹੈ, ਦਵਾਈਆਂ ਦੀ ਚੋਰੀ ਵਿੱਚ ਉਹ ਇਨਵਾਲਵਡ ਹੈ । ਔਰ ਜਿਥੇ 3,000 ਵਰਕਰ ਹਨ, ਉਥੇ ਉਸ ਦੀ ਪੋਸਟਿੰਗ ਕੀਤੀ ਗਈ ਹੈ, ਪਰ ਉਥੇ ਤਾਂ ਉਹ ਦੋ ਘੰਟੇ ਜਾਂਦਾ ਹੈ ਔਰ ਤਰਨਤਾਰਨ ਵਿਖੇ ਜਿੱਥੇ 300 ਤੋਂ ਘੱਟ ਇੰਪਲਾਈਜ਼ ਹਨ, ਉਥੇ ਸਾਰਾ ਦਿਨ ਨੌਕਰੀ ਕਰਦਾ ਹੈ । ਇਸ ਦਾ ਕਾਰਨ ਕੀ ਹੈ ? ਉਸ ਦੀ ਘਰਲੂ ਮਜਬੂਰੀ ਕੀ ਸੀ, ਕਿਉਂ ਸਰਕਾਰ ਵੱਲੋਂ ਉਸ ਦੇ ਨਾਲ ਲਿਹਾਜੂ ਰਵੱਈਆ ਰੱਖਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦੇ ਵਿੱਚ ਇਹ ਪ੍ਰਸ਼ਨ ਨਹੀਂ ਪੁੱਛਿਆ ਗਿਆ ਜੋ ਇਹ ਸਪਲੀਮੈਂਟਰੀ ਕਰ ਰਹੇ ਹਨ । ਜਿੱਥੋਂ ਤੱਕ ਗੋਇੰਦਵਾਲ ਸਾਹਿਬ ਹਸਪਤਾਲ ਦਾ ਤਾਅਲੁੱਕ ਹੈ, ਉਥੇ ਤਿੰਨ ਦਿਨ ਲੋਕਲ ਅਰੇਂਜਮੈਂਟ ਕੀਤਾ ਗਿਆ ਹੈ । ਉਥੇ ਡਾਕਟਰ ਪਰਮਜੀਤ ਸਿੰਘ ਸੋਮਵਾਰ, ਬੁੱਧਵਾਰ ਅਤੇ ਸ਼ੁੱਕਰਵਾਰ ਜਾਂਦੇ ਹਨ ਔਰ ਉਥੇ ਰੇਗੂਲਰ ਡਾਕਟਰ ਦੀ ਐਪੁਆਇੰਟਮੈਂਟ ਵੀ ਕਰ ਦੇਵਾਂਗੇ ਜੀ । ਬਾਕੀ ਜਿਹੜਾ ਡਾਕਟਰ ਹਰਜਾਪ ਸਿੰਘ ਬਾਰੇ ਇਨ੍ਹਾਂ ਨੇ ਕਿਹਾ ਹੈ, ਇਸ ਬਾਰੇ ਇਹ ਸੈਪਰੇਟ ਕੁਐਸਚਨ ਦੇ ਦੇਣ । ਜਿਥੋਂ ਤੱਕ ਮੇਰੀ ਜਾਣਕਾਰੀ ਹੈ, ਡਾਕਟਰ ਹਰਜਾਪ ਸਿੰਘ ਦੀ ਇਨਕੁਆਇਰੀ ਹੋਈ ਸੀ । ਪਿਛਲੀ ਸਰਕਾਰ ਵੇਲੇ ਉਸ ਨੂੰ ਦੋਸ਼ ਮੁਕਤ ਕਰ ਦਿੱਤਾ ਗਿਆ ਸੀ । ਹੁਣ ਬਾਦਲ ਸਰਕਾਰ ਦੇ ਸਮੇਂ ਦੌਰਾਨ, ਇਨਕੁਆਰੀ ਫਿਰ ਦੁਬਾਰਾ ਚਾਲੂ ਕੀਤੀ ਸੀ । ਪ੍ਰੰਤੂ ਇਸ ਦੌਰਾਨ ਉਹ ਹਾਈ ਕੋਰਟ ਵਿਖੇ ਚਲਾ ਗਿਆ ਤੇ ਕੋਰਟ ਨੇ ਇਨਕੁਆਰੀ ਸਟੇਅ ਕਰ ਦਿੱਤੀ । Matter is still sub-judice.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੇ ਮੇਰੀ ਗੱਲ ਦਾ ਉੱਤਰ ਨਹੀਂ ਦਿੱਤਾ । ਇਸ ਜਵਾਬ ਵਿਚ ਡਾਕਟਰ ਹਰਜਾਪ ਸਿੰਘ ਦਾ ਜ਼ਿਕਰ ਹੈ ਔਰ ਲਿਖਿਆ ਹੈ ਕਿ ਉਸ ਦੀ ਘਰੇਲੂ ਮਜਬੂਰੀ ਨੂੰ ਧਿਆਨ ਵਿਚ ਰੱਖ ਕੇ ਉਸ ਦੀ ਨਿਯੁਕਤੀ ਤਰਨਤਾਰਨ ਵਿਖੇ ਡੈਪੂਟੇਸ਼ਨ ਤੇ ਕੀਤੀ ਗਈ ਹੈ । ਬਾਕੀ ਗੱਲਾਂ ਤਾਂ ਬਾਅਦ ਵਿੱਚ ਪਰ ਉਸ ਦਾ ਏਨਾ ਪੱਖ ਕਿਉਂ ਪੂਰਿਆ ਜਾ ਰਿਹਾ ਹੈ, ਜਿਹੜਾ ਕਿ ਮੋਸਟ ਕੁਰੱਪਟ ਹੈ ? ਉਹ ਪਹਿਲਾਂ ਅੰਮ੍ਰਿਤਸਰ ਵਿਚ ਪੋਸਟਿਡ ਸੀ ਔਰ ਉਸ ਬੰਦੇ ਨੇ ਉਥੇ ਅਜੇ ਵੀ ਇਲੀਗਲੀ ਕੁਆਰਟਰ ਰੱਖਿਆ ਹੋਇਆ ਹੈ । ਐਸਟੇਟ ਵਾਲਿਆਂ ਨੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਲਿਖਿਆ ਸੀ ਕਿ ਉਸ ਤੋਂ ਪੀਨਲ ਰੈਂਟ ਲਿਆ ਜਾਵੇ, ਉਸ ਦੀ ਸਾਰੀ ਵਸੂਲੀ ਕੀਤੀ ਜਾਵੇ । ਮੈਨੂੰ ਨਹੀਂ ਪਤਾ, ਇਹ ਹੈਲਥ ਵਾਲੇ ਹਨ, ਇਨ੍ਹਾਂ ਨੇ ਉਹ ਵੀ ਮੁਆਫ਼ ਕਰ ਦਿੱਤਾ ਹੈ ਅਤੇ ਉਹ ਉਥੇ ਹੀ ਰਹਿੰਦਾ ਹੈ । ਮੈਂ ਜਾਨਣਾ ਚਾਹੁੰਦਾ ਹਾਂ ਕਿ ਤੁਸੀਂ ਜਵਾਬ ਵਿਚ ਲਿਖਿਆ ਹੈ ਕਿ ਉਸ ਦੀ ਘਰੇਲੂ ਮਜਬੂਰੀ ਹੈ । ਘੱਟੋ ਘੱਟ ਹਾਊਸ ਵਿਚ ਸਾਨੂੰ ਦੱਸੋ ਕਿ ਉਸ ਦੀ ਘਰੇਲੂ ਮਜਬੂਰੀ ਕੀ ਹੈ ? ਅਗਰ ਉਸ ਵਿਚ ਕੋਈ ਲੌਜਿਕ ਹੋਣਗੇ ਅਤੇ ਕਨਵਿੰਸ ਕਰਨ ਵਾਲੇ ਹੋਣਗੇ ਤਾਂ ਅਸੀਂ ਵੀ ਸਹਿਮਤ ਹੋਵਾਂਗੇ । ਘੱਟੋ ਘੱਟ ਘਰੇਲੂ ਮਜਬੂਰੀਆਂ ਦੀ ਜਾਣਕਾਰੀ ਜ਼ਰੂਰ ਦੇ ਦੇਵੋ, ਜੋ ਜਵਾਬ ਵਿੱਚ ਲਿੱਖਿਆ ਹੈ ।

**ਸ਼੍ਰੀ ਸਪੀਕਰ** ਮੰਤਰੀ ਜੀ, ਇਹ ਉਸ ਦੀ ਟਰਾਂਸਫ਼ਰ ਦੇ ਰੀਜ਼ਨ ਪੁੱਛਦੇ ਹਨ ਕਿ ਕਿਉਂ ਕੀਤੀ । ਦੱਸੋ ਕਿ ਰੀਜ਼ਨ ਕੀ ਹਨ ?

**ਮੰਤਰੀ** : ਸਪੀਕਰ ਸਾਹਿਬ, ਸੈਪਰੇਟ ਕੁਐਸਚਨ ਕਰ ਦੇਣ ਜਿਸ ਦੀ ਡਿਟੇਲ ਇਹ ਮੰਗਦੇ ਹਨ । ਉਸ ਦੇ ਬਾਰੇ ਇਹ.........

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਇਹ ਤਾਂ ਕਲੀਅਰ ਹੈ । ਬਾਕੀ ਮੈਂ ਵਿੱਚ ਹੀ ਛੱਡ ਦਿੰਦਾ ਹਾਂ । ਮੈਨੂੰ ਪਤਾ ਹੈ, ਉਸ ਦੀ ਲਾਬੀ ਕੀ ਹੈ । ਮੈਂ ਸਾਰਾ ਕੁਝ ਨਹੀਂ ਦੱਸਦਾ ਕਿਉਂਕਿ ਇਸ ਹਾਊਸ ਵਿੱਚ ਮੇਰਾ ਕਲਚਰ ਅਲਾਊ ਨਹੀਂ ਕਰਦਾ ਕਿ ਸਾਰੀਆਂ ਗੱਲਾਂ ਕਹਿ ਦੇਵਾਂ । ਸ਼ਰਾਬ ਦੀ ਅੱਧੀ ਬੋਤਲ ਪੀਤੇ ਬਿਨਾਂ ਉਹ ਉਠ ਨਹੀਂ ਸਕਦਾ । ਪੂਰੀ ਤਰਾਂ ਉਹ ਡਰੱਗਿਸਟ ਹੈ ।

**ਸ਼੍ਰੀ ਸਪੀਕਰ**: ਅਰਸ਼ੀ ਜੀ, ਇਹ ਗੱਲ ਕਿਸੇ ਹੋਰ ਵੇਲੇ ਕਹਿ ਲੈਣਾ । ਤੁਸੀਂ ਜਿਹੜਾ ਸਪੈਸੀਫਿਕ ਕੁਐਸਚਨ ਹੈ, ਉਹ ਪੁੱਛੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸਪੀਕਰ ਸਾਹਿਬ, ਮੈਨੂੰ ਪਤਾ ਹੈ, ਇਸੇ ਲਈ ਮੈਂ ਹੋਰ ਗੱਲ ਨਹੀਂ ਕਰਦਾ । ਇਹ ਘੱਟੋ ਘੱਟ ਘਰੇਲੂ ਮਜਬੂਰੀਆਂ ਦੀ ਤਾਂ ਜਾਣਕਾਰੀ ਦੇ ਦੇਣ । ਇਹ ਤਾਂ ਇਨ੍ਹਾਂ ਨੇ ਆਪਣੇ ਰਿਪਲਾਈ ਵਿਚ ਕਿਹਾ ਹੈ । ਮੈਂ ਘਰੇਲੂ ਮਜਬੂਰੀਆਂ ਦੀ ਜਾਣਕਾਰੀ ਚਾਹੁੰਦਾ ਹਾਂ ਇਹ ਜਵਾਬ ਤਾਂ ਇਨ੍ਹਾਂ ਨੂੰ ਦੇਣਾ ਪਵੇਗਾ । ਟੰਡਨ ਸਾਹਿਬ ਨੂੰ ਇਸ ਦਾ ਜ਼ਿਆਦਾ ਪਤਾ ਹੈ.....

**ਸ਼੍ਰੀ ਸਪੀਕਰ** : ਮੰਤਰੀ ਜੀ, ਟਰਾਂਸਫਰ ਤੁਸੀਂ ਕਿਉਂ ਕੀਤੀ । ਇਹ ਉਸ ਦੇ ਰੀਜ਼ਨ ਪੁੱਛਦੇ ਹਨ ।

**ਮੰਤਰੀ** : ਸਪੀਕਰ ਸਾਹਿਬ, ਉਸ ਨੇ ਰਿਕੁਐਸਟ ਕੀਤੀ......

**ਸ਼੍ਰੀ ਸਪੀਕਰ** ਤੁਹਾਡੇ ਕੋਲ ਇਸ ਦਾ ਜਵਾਬ ਹੈ ਕਿ ਉਸ ਦੀ ਟਰਾਂਸਫਰ ਦੇ ਰੀਜ਼ਨ ਕੀ ਹਨ ?

**ਮੰਤਰੀ**. ਇਸ ਸਮੇਂ ਨਹੀਂ ਹੈ ।

**ਸ਼੍ਰੀ ਸਪੀਕਰ**: ਇਸ ਦਾ ਪਤਾ ਕਰਕੇ ਜਵਾਬ ਦੇਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**. ਸਪੀਕਰ ਸਾਹਿਬ, ਇਹ ਐਕਸਟੈਨਸ਼ਨ ਹੋ ਗਈ ਫਿਰ ।

**ਸ਼੍ਰੀ ਸਪੀਕਰ**: ਹਾਂ ਜੀ, ਐਕਸਟੈਨਸ਼ਨ ਹੈ । ਅਗਲਾ ਪ੍ਰਸ਼ਨ ।

## ਪਿੰਡਾਂ ਤੋਂ ਬਾਹਰਵਾਰ ਸਥਿਤ ਕਲੋਨੀਆ ਲਈ ਪੀਣ ਵਾਲਾ ਪਾਣੀ

*1182. **ਸਰਦਾਰ ਬਲਦੇਵ ਸਿੰਘ ਖਿਆਲਾ**: ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਪਿੰਡਾਂ ਤੋਂ ਬਾਹਰਵਾਰ ਸਥਿਤ ਕਾਲੋਨੀਆਂ, ਜਿੱਥੇ ਜ਼ਮੀਨ ਹੇਠਲਾ ਪਾਣੀ ਪੀਣ ਯੋਗ ਨਹੀਂ ਹੈ ਨੂੰ ਪੀਣ ਵਾਲਾ ਪਾਣੀ ਉਪਲਬਧ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**Raja Nairnder Singh**: No,Sir.

**ਸਰਦਾਰ ਬਲਦੇਵ ਸਿੰਘ ਖਿਆਲਾ**: ਸਪੀਕਰ ਸਾਹਿਬ, ਜਵਾਬ ਆਇਆ ਹੈ ਕਿ ਜਿਹੜੀਆਂ ਪਿੰਡਾ ਤੋਂ ਬਾਹਰ ਕਲੋਨੀਆਂ ਜਾਂ ਛੋਟੇ ਛੋਟੇ ਪਿੰਡ ਵੱਸੇ ਹਨ, ਉਨ੍ਹਾਂ ਨੂੰ ਪੀਣ ਵਾਲਾ ਪਾਣੀ ਦੇਣ ਦਾ ਸਰਕਾਰ ਦਾ ਕੋਈ ਵਿਚਾਰ ਨਹੀਂ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੜੇ ਲੰਬੇ ਸਮੇਂ ਤੋਂ ਸਕੀਮ ਬਣੀ ਸੀ ਕਿ ਜਿਹੜੇ ਲਾਲ ਲਕੀਰ ਦੇ ਅੰਦਰ ਪਿੰਡ ਹਨ ਉਹ ਤਾਂ ਠੀਕ ਹੈ ਪਰ ਜਿਹੜੇ ਛੋਟੇ ਛੋਟੇ ਪਿੰਡ ਲਾਲ ਲਕੀਰ ਤੋਂ ਬਾਹਰ ਵੱਸ ਗਏ ਹਨ, ਉਨ੍ਹਾਂ ਨੂੰ ਵੀ ਪੀਣ ਵਾਲਾ ਪਾਣੀ ਦਿੱਤਾ ਜਾਵੇ। ਕੀ ਉਨ੍ਹਾਂ ਲੋਕਾਂ ਨੂੰ ਇਨਸਾਫ ਦੇਣ, ਉਨ੍ਹਾਂ ਦੀ ਸਹਾਇਤਾ ਕਰਨ ਲਈ ਸਰਕਾਰ ਕੋਈ ਨਵੀਂ ਸਕੀਮ ਬਣਾਉਣ ਦਾ ਵਿਚਾਰ ਰੱਖਦੀ ਹੈ ਤਾਂ ਕਿ ਉਨ੍ਹਾਂ ਨੂੰ ਪੀਣ ਵਾਲਾ ਪਾਣੀ ਦਿੱਤਾ ਜਾ ਸਕੇ ?

**ਮੰਤਰੀ**. ਖਿਆਲਾ ਸਾਹਿਬ ਨੇ ਟੈਕਨੀਕਲ ਜਿਹੜਾ ਵਰਡ ਕਿਹਾ ਹੈ, ਉਸ ਕਰਕੇ ਮਜਬੂਰੀ ਹੋ ਗਈ। Where colonies are set up by the private colonisers, no water supply is provided to such colonies.

**ਸ੍ਰੀ ਸਪੀਕਰ**: ਉਹ ਤਾਂ ਪਿੰਡਾਂ ਬਾਰੇ ਪੁੱਛਦੇ ਹਨ। ਜਿਹੜੀਆਂ ਬਾਹਰ ਢਾਣੀਆਂ ਹਨ, ਉਨ੍ਹਾਂ ਬਾਰੇ ਪੁੱਛਦੇ ਹਨ।

**ਸਰਦਾਰ ਬਲਦੇਵ ਸਿੰਘ ਖਿਆਲਾ**: ਵੈਸੇ ਪੰਜਾਬੀ ਵਿੱਚ ਬੋਲ ਕੇ ਦੱਸੋ। ਪੰਜਾਬੀ ਤੋਂ ਬਿਨਾਂ ਮੈਨੂੰ ਸਮਝ ਨਹੀਂ ਆਉਂਦਾ।

**ਸ੍ਰੀ ਸਪੀਕਰ**: ਖਿਆਲਾ ਸਾਹਿਬ, ਤੁਸੀਂ ਢਾਣੀਆਂ ਦੇ ਬਾਰੇ ਗੱਲ ਕਰਦੇ ਹੋ ?

**ਸਰਦਾਰ ਬਲਦੇਵ ਸਿੰਘ ਖਿਆਲਾ**: ਹਾਂ ਜੀ।

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਖਿਆਲਾ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਪ੍ਰਾਈਵੇਟ ਕਾਲੋਨੀਆਂ ਪ੍ਰਾਈਵੇਟ ਕੋਲੋਨਾਈਜ਼ਰਜ਼ ਪਿੰਡਾਂ ਤੋਂ ਬਾਹਰ ਬਣਾ ਲੈਂਦੇ ਹਨ ਅਤੇ ਫਿਰ ਉਹ ਪਾਣੀ ਮੰਗਦੇ ਹਨ ਤਾਂ ਅਸੀਂ ਉਨ੍ਹਾਂ ਨੂੰ ਪਾਣੀ ਨਹੀਂ ਦਿੰਦੇ ਲੇਕਿਨ ਜਿਹੜੇ ਲੋਕ ਪਿੰਡਾਂ ਦੇ ਵਿੱਚੋਂ ਹੀ ਉਠ ਕੇ ਬਾਹਰ ਵੱਸ ਜਾਂਦੇ ਹਨ, ਉਨ੍ਹਾਂ ਨੂੰ ਅਸੀਂ ਪਾਣੀ ਦਿੰਦੇ ਹਾਂ। ਖਿਆਲਾ ਸਾਹਿਬ ਨੇ ਜੋ ਸਵਾਲ ਕੀਤਾ ਹੈ ਜਾਂ ਜੋ ਸਵਾਲ ਬਣਾਇਆ ਹੈ, ਉਸ ਦੇ ਵਿੱਚ ਇਕ ਟੈਕਨੀਕਲ ਵਰਡ 'ਕਾਲੋਨੀ' ਹੈ, ਉਸ ਨੂੰ ਅਸੀਂ ਪਾਣੀ ਨਹੀਂ ਦਿੰਦੇ ਪ੍ਰੰਤੂ ਜਦੋਂ ਕੋਈ ਪਿੰਡ ਦੇ ਵਿਚੋਂ ਹੀ ਬਾਹਰ ਚਲਾ ਜਾਵੇ ਜਾਂ ਆਪਣੀ ਭਾਸ਼ਾ ਵਿਚ ਅਸੀਂ ਜਿਸਨੂੰ ਢਾਣੀ ਕਹਿ ਲੈਂਦੇ ਹਾਂ ਜਾਂ ਕਈ ਜਗ੍ਹਾ ਤੇ ਇਸ ਨੂੰ ਬਹਿਕ ਵੀ ਕਿਹਾ ਜਾਂਦਾ ਹੈ, ਉਨ੍ਹਾਂ ਨੂੰ ਅਸੀਂ ਪਾਣੀ ਦਿੰਦੇ ਹਾਂ। ਨੰਬਰ ਦੂਜਾ, ਅਸੀਂ ਡਿਸਟੈਂਸ ਵੀ ਵੇਖਦੇ ਹਾਂ ਕਿ ਕਿੰਨੀ ਲੰਮੀ ਜਗ੍ਹਾ ਹੈ। ਖਿਆਲਾ ਸਾਹਿਬ ਸਾਨੂੰ ਡਿਸਟੈਂਸ ਦੱਸ ਦੇਣ ਤਾਂ ਸਕੀਮ ਬਣਾ ਕੇ ਅਸੀਂ ਪਾਣੀ ਦਿਆਂਗੇ।

**ਸਰਦਾਰ ਬਲਦੇਵ ਸਿੰਘ ਖਿਆਲਾ**: ਸਪੀਕਰ ਸਾਹਿਬ. ਮੇਰਾ ਸਵਾਲ ਇਹ ਨਹੀਂ ਸੀ ਕਿ ਕਾਲੋਨੀਆਂ ਜਿਹੜੀਆਂ ਬਣੀਆਂ ਹਨ, ਉਨ੍ਹਾਂ ਨੂੰ ਪਾਣੀ ਦਿਤਾ ਜਾਵੇ। ਸਗੋਂ ਮੇਰਾ ਸਵਾਲ ਤਾਂ ਇਹ ਸੀ ਕਿ ਕਈ ਪਿੰਡਾਂ ਦੇ ਵਿਚੋਂ ਕੋਈ ਕਿਸਾਨ ਦਾ ਖੇਤ ਨੇੜੇ ਹੁੰਦਾ ਹੈ ਤਾਂ ਉਹ ਉਥੇ ਜਾ ਕੇ ਵੱਸ ਜਾਂਦਾ ਹੈ। ਸਾਡੇ ਆਪਣੇ ਇਲਾਕੇ ਦੇ ਵਿਚ ਇਸ ਤਰ੍ਹਾਂ ਦੇ ਬਹੁਤ ਘਰ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਤਰ੍ਹਾਂ ਦੇ ਘਰਾਂ ਨੂੰ ਪਾਣੀ ਦੇਣ ਦਾ ਪ੍ਰਬੰਧ ਕਰਨਗੇ ਕਿਉਂਕਿ ਪਹਿਲਾਂ ਵੀ ਕਈ ਪਿੰਡਾਂ ਦੇ ਵਿਚੋਂ ਉਠ ਕੇ ਗਏ ਇਸ ਤਰ੍ਹਾਂ ਦੇ ਲੋਕਾਂ ਨੂੰ ਪਾਣੀ ਦਿੱਤਾ ਜਾਂਦਾ ਰਿਹਾ ਹੈ ਅਤੇ ਕਈ ਇਸ ਦੀਆਂ ਮਿਸਾਲਾਂ ਵੀ ਹਨ ? ਕੀ ਮੰਤਰੀ ਜੀ ਕੋਈ ਸਕੀਮ ਬਣਾ ਕੇ ਅਜਿਹੇ ਲੋਕਾਂ ਨੂੰ ਛੇਤੀ ਤੋਂ ਛੇਤੀ ਪਾਣੀ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਇਸ ਸਬੰਧੀ ਡਿਸਟੈਂਸ ਵੀ ਵੇਖਦੇ ਹਾਂ। ਜੇਕਰ ਡਿਸਟੈਂਸ ਜ਼ਿਆਦਾ ਹੁੰਦਾ ਹੈ ਤਾਂ ਉਸ ਨੂੰ ਕਿਸੇ ਦੂਜੇ ਪਿੰਡ ਦੇ ਨਾਲ ਸ਼ਾਮਲ ਕਰ ਲੈਂਦੇ ਹਾਂ। ਜੇਕਰ ਡਿਸਟੈਂਸ ਡੇਢ, ਦੋ ਕਿਲੋਮੀਟਰ ਦਾ ਹੁੰਦਾ ਹੈ ਤਾਂ ਅਸੀਂ ਪਾਣੀ ਉਥੋਂ ਹੀ ਦੇ ਦਿੰਦੇ ਹਾਂ। ਨਹੀਂ ਤਾਂ ਫਿਰ ਉਸ ਨੂੰ ਦੂਜੇ ਪਿੰਡ ਨਾਲ ਸ਼ਾਮਲ ਕਰ ਲੈਂਦੇ ਹਾਂ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1072**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਡੀ. ਪੀ. ਆਈ (ਪ੍ਰਾਇਮਰੀ) ਦੀ ਆਸਾਮੀ ਅਪਗ੍ਰੇਡ ਕਰਨਾ**

*1089. **ਚੌਧਰੀ ਜਗਜੀਤ ਸਿੰਘ**: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਮਿਡਲ ਸਟੈਂਡਰਡ ਤੱਕ ਸਾਰੇ ਸਕੂਲਾਂ ਨੂੰ ਡੀ.ਪੀ.ਆਈ. (ਪ੍ਰਾਇਮਰੀ) ਦੇ ਪ੍ਰਬੰਧਕੀ ਕੰਟਰੋਲ ਹੇਠ ਲਿਆਉਣ ਜਾਂ ਡੀ.ਪੀ.ਆਈ (ਪ੍ਰਾਇਮਰੀ) ਦੀ ਅਸਾਮੀ ਡੀ.ਪੀ.ਆਈ (ਮਿਡਲ) ਦੇ ਪੱਧਰ ਤੱਕ ਅਪਗ੍ਰੇਡ ਕਰਨ ਦਾ ਵਿਚਾਰ ਰੱਖਦੀ ਹੈ, ਜੇਕਰ ਨਹੀਂ ਤਾਂ ਉਸਦੇ ਕਾਰਣ ਕੀ ਹਨ ?

**ਸਰਦਾਰ ਤੋਤਾ ਸਿੰਘ** : ਅਜੇ ਤੱਕ ਮਿਡਲ ਸਟੈਂਡਰਡ ਤੱਕ ਸਾਰੇ ਸਕੂਲਾਂ ਨੂੰ ਡੀ.ਪੀ.ਆਈ. (ਪ੍ਰਾਇਮਰੀ) ਦੇ ਪ੍ਰਬੰਧਕੀ ਕੰਟਰੋਲ ਹੇਠ ਲਿਆਉਣ ਜਾਂ ਡੀ.ਪੀ.ਆਈ. (ਪ੍ਰਾਇਮਰੀ) ਦੀ ਆਸਾਮੀ ਦਾ ਅਹੁਦਾ ਬਦਲ ਕੇ ਡੀ.ਪੀ.ਆਈ. (ਮਿਡਲ) ਕਰਨ ਬਾਰੇ ਕੋਈ ਅੰਤਿਮ ਨਿਰਣਾ ਨਹੀਂ ਲਿਆ ਹੈ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ. ਮੈਂ ਤੁਹਾਡੀ ਮਾਰਫ਼ਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡੀ.ਪੀ.ਆਈ. (ਸੈਕੰਡਰੀ) ਜੋ ਹੈ, ਉਸ ਦੇ ਕੋਲ ਕੰਮ ਬਹੁਤ ਜ਼ਿਆਦਾ ਹੈ। ਜੇਕਰ ਡੀ.ਪੀ.ਆਈ. (ਪ੍ਰਾਇਮਰੀ) ਕੋਲ ਮਿਡਲ ਸਟੈਂਡਰਡ ਤੱਕ ਦਾ ਕੰਮ ਚਲਾ ਜਾਏ ਤਾਂ ਇਸ ਦੇ ਨਾਲ ਸਕੂਲਾਂ ਨੂੰ ਇਕ ਚੰਗੀ ਸੇਧ ਮਿਲ ਸਕਦੀ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੀਮ ਨੂੰ ਕਦੋਂ ਤੱਕ ਲਾਗੂ ਕਰ ਦੇਣਗੇ ?

**ਸ਼੍ਰੀ ਸਪੀਕਰ**: ਉਹ ਪੁੱਛਦੇ ਹਨ ਕਿ ਇਸ ਸਕੀਮ ਨੂੰ ਕਦੋਂ ਤੱਕ ਲਾਗੂ ਕਰ ਦਿਉਗੇ ।

**ਮੰਤਰੀ**: ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਦੋ ਤਿੰਨ ਕਾਰਨ ਹਨ । ਇਕ ਤਾਂ ਇਹ ਕਿ ਜਿਹੜੀ ਐਲੀਮੈਂਟਰੀ ਐਜੂਕੇਸ਼ਨ ਹੋਣੀ ਚਾਹੀਦੀ ਹੈ ਉਹ ਸਾਊਥ ਦੇ ਵਿੱਚ ਪਹਿਲੀ ਤੋਂ ਸੱਤਵੀਂ ਤੱਕ ਅਤੇ ਪਹਿਲੀ ਤੋਂ ਅੱਠਵੀਂ ਜਮਾਤ ਤੱਕ ਲਾਜ਼ਮੀ ਹੈ । ਨੰਬਰ ਦੋ ਜਿਹੜੀ ਨੈਸ਼ਨਲ ਪਾਲਿਸੀ ਬਣਾਈ ਗਈ ਹੈ ਉਸਦੇ ਮੁਤਾਬਿਕ 14 ਸਾਲ ਦੇ ਬੱਚੇ ਲਈ ਲਾਜ਼ਮੀ ਐਜੂਕੇਸ਼ਨ, ਫਰੀ ਐਜੂਕੇਸ਼ਨ ਹੋ ਗਈ ਹੈ । ਤਕਰੀਬਨ 14 ਸਾਲ ਦੇ ਬੱਚੇ ਨੂੰ ਅਸੀਂ ਸੱਤਵੀਂ, ਅੱਠਵੀਂ ਕਲਾਸ ਤੱਕ ਸਿੱਖਿਆ ਦਿੰਦੇ ਹਾਂ । ਤੀਜਾ ਵੱਡਾ ਕਾਰਨ ਇਹ ਹੈ ਕਿ ਪੰਜਾਬ ਦਾ ਸਰਵੇ ਕਰਵਾਇਆ ਗਿਆ ਹੈ ਤੇ ਦੇਖਿਆ ਗਿਆ ਹੈ ਕਿ ਜਿਹੜੇ ਪ੍ਰਾਇਮਰੀ ਸਕੂਲ ਹਨ ਉਥੇ ਤਕਰੀਬਨ 200 ਬੱਚਿਆਂ ਦੇ ਪਿੱਛੇ 4 ਜਾਂ 5 ਟੀਚਰ ਦਿੰਦੇ ਹਾਂ ਔਰ ਮਿਡਲ ਸਕੂਲ ਵਿੱਚ 50-60 ਬੱਚਿਆਂ ਦੇ ਪਿਛੇ ਲਾਜ਼ਮੀ 6 ਦਿੰਦੇ ਹਾਂ । ਇਸ ਤਰ੍ਹਾਂ ਕਈ ਪ੍ਰਾਇਮਰੀ ਸਕੂਲਾਂ ਦੇ ਵਿੱਚ ਕੰਮ ਵਧ ਗਿਆ ਹੈ ਅਤੇ ਕਈ ਮਿਡਲ ਸਕੂਲਾਂ ਦੇ ਵਿੱਚ ਟੀਚਰ ਵਿਹਲੇ ਬੈਠੇ ਹਨ । ਜੇ ਪ੍ਰਾਇਮਰੀ ਤੇ ਮਿਡਲ ਸਕੂਲਾਂ ਵਿੱਚ ਐਲੀਮੈਂਟਰੀ ਐਜੂਕੇਸ਼ਨ ਇਕੱਠੀ ਕਰ ਦਿਆਂਗੇ ਤਾਂ ਉਸ ਦਾ ਫਾਇਦਾ ਇਹ ਹੋਵੇਗਾ ਕਿ ਹੁਣ 6 ਟੀਚਰਾਂ ਨੂੰ ਲਾਜ਼ਮੀ ਮਿਡਲ ਸਕੂਲਾਂ ਵਿੱਚ ਦੇਣਾ ਪੈਂਦਾ ਹੈ ਤੇ 4 ਟੀਚਰ ਪ੍ਰਾਇਮਰੀ ਸਕੂਲਾਂ ਵਾਸਤੇ ਦੇਣੇ ਪੈਂਦੇ ਹਨ । ਇਸ ਤਰ੍ਹਾਂ 10 ਟੀਚਰ ਇਕੱਠੇ ਰੱਖਾਂਗੇ ਤਾਂ ਕਿ ਉਹ ਬੱਚਿਆਂ ਨੂੰ ਪੜ੍ਹਾ ਸਕਣ । ਨੌਵੀਂ, ਦਸਵੀਂ, ਗਿਆਰਵੀਂ ਤੇ ਬਾਰਵੀਂ ਦੇ ਸਕੂਲ ਇਕੱਠੇ ਕਰਾਂਗੇ ਤਾਂ ਕਿ ਉਥੇ ਪਲੱਸ ਵੰਨ ਤੇ ਪਲੱਸ ਟੂ ਦੇ ਲੈਕਚਰਾਰ ਨੌਵੀਂ ਤੇ ਦਸਵੀਂ ਨੂੰ ਸਾਇੰਸ ਤੇ ਮੈਥ ਪੜ੍ਹਾ ਸਕਣ । ਪਹਿਲਾਂ ਪਲੱਸ ਵੰਨ ਤੇ ਪਲੱਸ ਟੂ ਦੇ ਟੀਚਰ ਵਿਹਲੇ ਰਹਿੰਦੇ ਸਨ ਕਿਉਂਕਿ ਪੀਰੀਅਡ ਘੱਟ ਹੁੰਦੇ ਸਨ । ਮਿਡਲ ਸਕੂਲ ਦੇ ਟੀਚਰਾਂ ਕੋਲ ਵੀ ਪੀਰੀਅਡ ਘੱਟ ਰਹਿੰਦੇ ਹਨ । ਇਸ ਤਰ੍ਹਾਂ ਇੱਕ ਚੰਗਾ ਸਿਸਟਮ ਬਣੇਗਾ ਜੋ ਕਿ ਵਿਚਾਰ ਅਧੀਨ ਹੈ । ਪਰ ਇਸ ਦੇ ਨਾਲ ਹੀ ਇੱਕ ਖਦਸਾ ਇਹ ਪੈਦਾ ਹੋ ਗਿਆ ਹੈ ਜਿਹੜੇ ਪ੍ਰਾਇਮਰੀ ਸਕੂਲਾਂ ਦੇ ਹੈੱਡ ਟੀਚਰ ਲੱਗਦੇ ਹਨ, ਸੈਂਟਰ ਟੀਚਰ ਲੱਗਦੇ ਹਨ, ਉਨ੍ਹਾਂ ਦੇ ਮਨ ਵਿੱਚ ਇਹ ਆ ਗਿਆ ਹੈ ਕਿ ਸਾਡੀਆ ਬੀ.ਈ. ਓ. ਦੀਆਂ ਪੋਸਟਾਂ ਮਾਰੀਆਂ ਜਾਣਗੀਆਂ । ਅਸੀਂ ਉਨ੍ਹਾਂ ਦੀ ਯੂਨੀਅਨਾਂ ਨੂੰ 27.6.98 ਨੂੰ 9.30 ਵਜੇ ਬੁਲਾਇਆ ਹੈ । ਉਸ ਵਿੱਚ ਸਾਰੀਆਂ ਯੂਨੀਅਨਾਂ ਦੇ ਟੀਚਰ ਹੋਣਗੇ, ਹੈੱਡ ਟੀਚਰ, ਸੈਂਟਰ ਟੀਚਰ ਅਤੇ ਵਿਚਾਰ ਕੀਤਾ ਜਾਵੇਗਾ ਕਿ ਬੀ. ਈ. ਓ. ਦੀ ਪੋਸਟ ਨੂੰ ਕਾਇਮ ਕਿਵੇਂ ਰੱਖਿਆ ਜਾ ਸਕਦਾ ਹੈ । ਮੁਲਾਜ਼ਮਾਂ ਨੂੰ ਧੱਕਾ ਨਾ ਲੱਗੇ, ਇਸ ਲਈ ਉਨ੍ਹਾਂ ਦੀ ਬਿਹਤਰੀ ਲਈ ਅਸੀਂ ਇਹ ਕਰ ਰਹੇ ਹਾਂ । ਜਲਦੀ ਤੋਂ ਜਲਦੀ ਹੀ ਇਸ ਬਾਰੇ ਵਿਚਾਰ ਕਰਾਂਗੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ**: ਮੰਤਰੀ ਜੀ ਨੇ ਦੱਸਿਆ ਹੈ ਕਿ ਪ੍ਰਾਇਮਰੀ ਔਰ ਮਿਡਲ ਨੂੰ ਇਕੱਠਾ ਕਰਨ ਦੀ ਪ੍ਰਪੋਜ਼ਲ ਹੈ, ਵਿਚਾਰ ਹੈ । ਦੂਸਰੇ ਪਾਸੇ ਨੌਵੀਂ ਦਸਵੀਂ ਪਲੱਸ ਵੰਨ ਅਤੇ ਪਲੱਸ ਟੂ ਨੂੰ ਇਕੱਠਾ ਕਰਨ ਦੀ ਪ੍ਰਪੋਜ਼ਲ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਿਰਫ ਹਾਈ ਸਕੂਲ ਹਨ, ਉਨ੍ਹਾਂ ਵਿਚੋਂ ਨੌਵੀਂ ਤੇ ਦਸਵੀਂ ਕਲਾਸ ਨੂੰ ਕਿਸ ਨਾਲ ਮਿਲਾਉਣਗੇ । ਕਿਉਂਕਿ ਉਥੇ ਪਲੱਸ ਵਨ ਜਾਂ ਪਲੱਸ ਟੂ ਤਾਂ ਹੈ ਹੀ ਨਹੀਂ ?

ਮੰਤਰੀ: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਇਸ ਵੇਲੇ ਪੰਜਾਬ ਵਿਚ 2500 ਮਿਡਲ ਸਕੂਲ ਹਨ। ਹਾਲ ਦੀ ਘੜੀ 2500 ਮਿਡਲ ਸਕੂਲ ਤੇ ਪ੍ਰਾਇਮਰੀ ਸਕੂਲ ਜਿਹੜੇ ਇਕੋ ਪਿੰਡ ਵਿਚ ਚਲ ਰਹੇ ਹਨ, ਉਨ੍ਹਾਂ ਨੂੰ ਇਕੱਠਾ ਕਰਾਂਗੇ। ਜਿਹੜੇ ਦਸਵੀਂ ਦੇ ਸਕੂਲ ਪਹਿਲਾਂ ਚਲਦੇ ਹਨ ਉਹ ਉਸੇ ਤਰ੍ਹਾਂ ਰਹਿਣਗੇ। ਪਲੱਸ ਟੂ ਦੇ ਸਕੂਲ ਵੀ ਉਸੇ ਤਰ੍ਹਾਂ ਰਹਿਣਗੇ। ਅਸੀਂ ਇਹ ਸਭ ਭਲੇ ਵਾਸਤੇ ਕਰ ਰਹੇ ਹਾਂ।

**ਸ਼੍ਰੀ ਸਪੀਕਰ:** ਸਾਡੇ ਜਿਨ੍ਹਾਂ ਪਿੰਡਾਂ ਦੇ ਸਕੂਲਾਂ ਵਿੱਚ ਟੀਚਰ ਨਹੀਂ ਜਾਂਦੇ, ਉਨ੍ਹਾਂ ਦਾ ਵੀ ਖਿਆਲ ਕਰ ਲੈਣਾ, ਜਥੇਦਾਰ ਜੀ।

ਮੰਤਰੀ ਤੁਹਾਡਾ ਸਭ ਤੋਂ ਜ਼ਿਆਦਾ ਫ਼ਿਕਰ ਹੈ ਜੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1113*

**ਸ਼੍ਰੀ ਸਪੀਕਰ:** ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1113 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕਰ ਦਿੱਤੀ ਗਈ ਹੈ।

D.O. No. 4/13/98-2HIV 3196

ਅ.ਸ.ਪ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ

Chief Minister, Punjab

ਮਿਤੀ ਚੰਡੀਗੜ੍ਹ, 25 ਜੂਨ,1998

ਵਿਸ਼ਾ :—ਮਿਤੀ 26-6-1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ 1113 ਮੁਲਤਵੀ ਕਰਨ ਬਾਰੇ।

ਮਾਨਯੋਗ ਸਪੀਕਰ ਸਾਹਿਬ,

ਮਿਤੀ 26-6-1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਤੇ ਤਾਰਾ ਅੰਕਿਤ ਪ੍ਰਸ਼ਨ ਨੰਬਰ 1113 ਜੋ ਕਿ ਕਾਮਰੇਡ ਹਰਦੇਵ ਅਰਸ਼ੀ, ਐਮ,

---

* For Starred Question No. 1113 and Reply thereto, please see P.V.S. Debates dated 3.7.1998.

ਐਲ. ਏ. ਦੇ ਨਾਂ ਤੇ ਹੈ, ਦਾ ਉਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਮਿਤੀ 2-7-98 ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,
ਸਹੀ/-
(ਪਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1185*

**ਸ੍ਰੀ ਸਪੀਕਰ :** ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1185 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕਰ ਦਿੱਤੀ ਗਈ ਹੈ ।

D.O. No. 7/34/98 ਸਿ. ਇ. (3) ਸਪੇ. I
ਅ.ਸ.ਪ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
Chief Minister, Punjab

ਮਿਤੀ : 25.6.1998

ਵਿਸ਼ਾ :— ਮਿਤੀ 26.6.1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 1185 ਮੁਲਤਵੀ ਕਰਨ ਬਾਰੇ ।

---

ਮਾਨਯੋਗ ਸਪੀਕਰ ਸਾਹਿਬ,

ਮਿਤੀ 26.6.1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਤ ਪ੍ਰਸ਼ਨ ਨੰ: 1185 ਜੋ ਕਿ ਡਾ: ਰਾਮ ਕੁਮਾਰ ਗੋਇਲ, ਐਮ. ਐਲ. ਏ. ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ

---

*For Starred Question No. 1185 and Reply thereto, please See P.V.S. Debates dated 3.7.1998.

[ਸ੍ਰੀ ਸਪੀਕਰ]

ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਮਿਤੀ 2.7.1998 ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,

ਸਹੀ/-

(ਪਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,

ਸਪੀਕਰ,

ਪੰਜਾਬ ਵਿਧਾਨ ਸਭਾ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1186

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਤਹਿਸੀਲ ਪਠਾਨਕੋਟ ਵਿਚ ਚੱਕਬੰਦੀ ਕਰਨਾ**

*1039. **ਸ੍ਰੀ ਸੱਤਿਆ ਪਾਲ ਸੈਣੀ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਪਠਾਨਕੋਟ ਦੇ ਉਨ੍ਹਾਂ ਪਿੰਡਾਂ ਵਿਚ ਚੱਕਬੰਦੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜਿਨ੍ਹਾਂ ਦੀ ਚੱਕਬੰਦੀ ਹੁਣ ਤੱਕ ਕੀਤੀ ਨਹੀਂ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ ਰਾਜ ਮੰਤਰੀ,): ਨਹੀਂ, ਸ੍ਰੀਮਾਨ ਜੀ ।

**ਸ੍ਰੀ ਸਪੀਕਰ** : ਮੇਰੀ ਬੇਨਤੀ ਹੈ ਕਿ ਆਨਰੇਬਲ ਮੈਂਬਰਜ਼ ਜਦੋਂ ਆਪਣਾ ਕੁਐਸਚਨ ਹੋਵੇ ਜਾਂ ਉਨ੍ਹਾਂ ਨੇ ਬੋਲਣਾ ਹੋਵੇ ਤਾਂ ਉਹ ਆਪਣੀ ਸੀਟ, ਆਪਣੇ ਨੰਬਰ ਤੇ ਬੈਠਿਆ ਕਰਨ ਜੀ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪਲੀਮੈਂਟਰੀ, ਸਪੀਕਰ ਸਾਹਿਬ । ਚੱਕਬੰਦੀ ਦਾ ਵਿਸ਼ਾ ਬੜਾ ਆਵੱਸ਼ਕ ਹੈ । ਸਾਡੇ ਕੰਡੀ ਏਰੀਆ ਬਾਰੇ ਮੈਂ ਮਾਨ-ਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੈਂਡਿੰਗ ਪਏ ਚੱਕਬੰਦੀ ਦੇ ਵਿਸ਼ੇ ਨੂੰ ਦੁਬਾਰਾ ਇਥੋਂ ਦੇ ਲੋਕਾਂ ਦੀ ਇੱਛਾ ਦੀ ਜਾਣਕਾਰੀ ਲੈਂਦੇ ਹੋਏ ਫੇਰ ਸ਼ੁਰੂ ਕਰਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਦਿ ਈਸਟ ਪੰਜਾਬ ਹੋਲਡਿੰਗ ਐਕਟ, 1948 ਦੇ ਤਹਿਤ ਪੰਜਾਬ ਵਿੱਚ ਕੰਸੋਲੀਡੇਸ਼ਨ ਹੋਈ ਸੀ, ਉਸ ਐਕਟ ਦੇ ਬਨਣ ਤੋਂ ਪਹਿਲਾਂ ਤਹਿਸੀਲ ਪਠਾਨਕੋਟ ਦੇ 376 ਪਿੰਡ, ਜਿਨ੍ਹਾਂ ਦੀ ਸੈਣੀ ਸਾਹਿਬ ਗੱਲ ਕਰ ਰਹੇ ਹਨ, ਕੋਆਪਰੇਟਿਵ ਐਕਟ ਦੇ ਤਹਿਤ, ਉਸ ਕਾਨੂੰਨ ਦੇ ਬਨਣ ਤੋਂ ਪਹਿਲਾਂ ਹੀ ਉਨ੍ਹਾਂ ਦੀ ਕੰਸੋਲੀਡੇਸ਼ਨ ਹੋ ਚੁੱਕੀ ਸੀ । ਇਸ ਕਰਕੇ ਉਨ੍ਹਾਂ ਪਿੰਡਾਂ ਵਿੱਚ ਕੰਸੋਲੀ-ਡੇਸ਼ਨ ਦੁਬਾਰਾ ਕਰਨ ਦਾ ਕੋਈ ਸਵਾਲ ਹੀ ਨਹੀਂ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਸਿੱਧਾ ਜਿਹਾ ਪ੍ਰਸ਼ਨ ਪੁੱਛਿਆ ਸੀ ਕਿ ਕੀ ਉਹ ਦੁਬਾਰਾ ਲੋਕਾਂ ਦੀ ਤਸੱਲੀ ਕਰਾਉਂਦੇ ਹੋਏ, ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਇਸ ਦੀ ਕੋਈ ਅਵੱਸ਼ਕਤਾ ਨਹੀਂ ਰਹੀ, ਇਨ੍ਹਾਂ ਨੂੰ ਲੋਕਾਂ ਦੀ ਇੱਛਾ ਨੂੰ ਜਾਨਣਾ ਚਾਹੀਦਾ ਹੈ, ਉਥੇ ਇੱਕ-ਇੱਕ ਏਕੜ ਵਿਚ ਤਿੰਨ-ਤਿੰਨ ਹਿੱਸੇ ਬੇਕਾਰ ਪਏ ਹੋਏ ਹਨ । ਕੀ ਇਹ ਇਸ ਬਾਰੇ ਦੁਬਾਰਾ ਵਿਚਾਰ ਕਰ ਸਕਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿਚ ਸਰਕਾਰ ਨੇ 1991 ਵਿਚ ਕੰਸੋਲੀਡੇਸ਼ਨ ਕਰਨ ਦੀ ਕੋਸ਼ਿਸ਼ ਕੀਤੀ ਸੀ, ਚੂੰਕਿ 1948 ਤੋਂ ਪਹਿਲਾਂ ਜ਼ਮੀਨਾਂ ਦੀ ਕੰਸੋਲੀਡੇਸ਼ਨ ਹੋਈ ਸੀ ਅਤੇ ਇਹ ਜ਼ਮੀਨਾਂ ਛੋਟੇ-ਛੋਟੇ ਹਿੱਸਿਆਂ ਵਿਚ ਵੰਡੀਆਂ ਗਈਆਂ ਸਨ । 1991 ਵਿਚ ਸਰਕਾਰ ਨੇ ਦੁਬਾਰਾ ਕੰਸੋਲੀਡੇਸ਼ਨ ਕਰਨ ਦੀ ਕੋਸ਼ਿਸ਼ ਕੀਤੀ ਪਰ ਚੂੰਕਿ ਉਸ ਵਕਤ ਅੱਤਵਾਦ ਦਾ ਬੜਾ ਜ਼ੋਰ ਸੀ, ਮਹਿਕਮੇ ਨੇ ਬਾਰਡਰ ਦੇ ਤਿੰਨ ਜ਼ਿਲ੍ਹਿਆਂ ਗੁਰਦਾਸਪੁਰ, ਅੰਮ੍ਰਿਤਸਰ ਅਤੇ ਫਿਰੋਜ਼ਪੁਰ ਵਿਚ ਕੰਸੋਲੀਡੇਸ਼ਨ ਨਾ ਕਰਵਾਉਣ ਦਾ ਫੈਸਲਾ ਕੀਤਾ ਸੀ । ਇਸ ਤੋਂ ਬਾਅਦ ਜਦੋਂ ਪੰਜਾਬ ਵਿਚ ਇਨ੍ਹਾਂ ਜ਼ਿਲ੍ਹਿਆਂ ਦੇ ਹਾਲਾਤ ਵਿਚ ਸੁਧਾਰ ਆਇਆ ਤਾਂ 1993 ਵਿਚ ਸਾਡੇ ਮਹਿਕਮੇ ਦੇ ਬੰਦੋਬਸਤ ਅਫਸਰ ਅਤੇ ਚੱਕਬੰਦੀ ਅਫਸਰ ਜਲੰਧਰ ਦੀ ਡਿਊਟੀ ਲਗਾਈ ਗਈ ਸੀ ਕਿ ਉਹ ਇਸ ਇਲਾਕੇ ਦਾ ਸਰਵੇ ਕਰਕੇ ਸਰਕਾਰ ਨੂੰ ਰਿਪੋਰਟ ਦੇਣ ਤਾਂ ਕਿ ਉਥੇ ਚੱਕਬੰਦੀ ਕਰ ਦਿੱਤੀ ਜਾਵੇ । ਲੇਕਿਨ ਉਨ੍ਹਾਂ ਦੀ ਜਿਹੜੀ ਰਿਪੋਰਟ ਸਰਕਾਰ ਦੇ ਕੋਲ ਆਈ, ਉਸ ਦੇ ਮੁਤਾਬਿਕ ਪਤਾ ਲੱਗਾ ਕਿ ਉਥੋਂ ਦੇ ਲੋਕ ਆਪਣੇ ਇਲਾਕੇ ਵਿਚ ਚੱਕਬੰਦੀ ਨਹੀਂ ਕਰਵਾਉਣਾ ਚਾਹੁੰਦੇ ।

**ਸ਼੍ਰੀ ਸਪੀਕਰ** : ਮਨਿਸਟਰ ਸਾਹਿਬ, ਪਰ ਹੁਣ ਉਸ ਇਲਾਕੇ ਦੇ ਲੋਕ ਚੱਕਬੰਦੀ ਚਾਹੁੰਦੇ ਹੋਣਗੇ । ਕੀ ਸਰਕਾਰ ਉਸ ਉਤੇ ਦੁਬਾਰਾ ਵਿਚਾਰ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਬਕਾਇਦਾ ਇਸ ਸਬੰਧ ਵਿਚ 1993 ਵਿਚ ਇਨਕੁਆਇਰੀ ਕਰਵਾਈ ਸੀ ਅਤੇ ਜਿਹੜੀ ਸਰਕਾਰ ਕੋਲ ਰਿਪੋਰਟ ਆਈ ਸੀ ਉਹ ਇਹ ਸੀ ਕਿ ਉਥੋਂ ਦੇ ਲੋਕ ਆਪਣੇ ਇਲਾਕੇ ਵਿਚ ਹੁਣ ਚੱਕਬੰਦੀ

[ਲੋਕ ਸੰਪਰਕ, ਮਾਲ ਤੇ ਮੁੜ ਵਸੇਬਾ ਰਾਜ ਮੰਤਰੀ]

ਨਹੀਂ ਚਾਹੁੰਦੇ । ਮੈਂ ਵੀ ਇਸ ਜ਼ਿਲ੍ਹੇ ਦਾ ਰਹਿਣ ਵਾਲਾ ਹਾਂ ਔਰ ਜਾਣਦਾ ਹਾਂ ਕਿ ਇਸ ਇਲਾਕੇ ਦੇ ਲੋਕ ਬਿਲਕੁਲ ਚੱਕਬੰਦੀ ਨਹੀਂ ਕਰਵਾਉਣਾ ਚਾਹੁੰਦੇ ਕਿਉਂਕਿ ਲੈਂਡ ਦੀ ਵੇਲਿਊ ਜੋ ਹੈ ਉਹ ਕਾਫ਼ੀ ਵੱਧ ਗਈ ਹੈ ਅਤੇ ਲੋਕ ਆਪਣੀਆਂ ਜ਼ਮੀਨਾਂ ਛੱਡ ਕੇ ਨਹੀਂ ਜਾਣਾ ਚਾਹੁੰਦੇ ਅਤੇ ਨਾ ਹੀ ਦੂਜੇ ਲੋਕਾਂ ਨੂੰ ਜ਼ਮੀਨਾਂ ਦੇਣ ਵਾਸਤੇ ਤਿਆਰ ਹਨ । ਇਸ ਲਈ ਸਰਕਾਰ ਕੋਲ ਦੁਬਾਰਾ ਕੰਸੋਲੀਡੇਸ਼ਨ ਕਰਵਾਉਣ ਦੀ ਕੋਈ ਤਜ਼ਵੀਜ਼ ਨਹੀਂ ਹੈ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਆਪਣੇ ਕੰਡੀ ਏਰੀਆ ਦੀ ਗੱਲ ਕਰ ਰਿਹਾ ਹਾਂ । ਮੈਂ ਇਨ੍ਹਾਂ ਦੇ ਇਲਾਕੇ ਦੀ ਗੱਲ ਕਰ ਹੀ ਨਹੀਂ ਰਿਹਾ । ਮੇਰੇ ਕੰਡੀ ਦੇ ਇਲਾਕੇ ਵਿਚ ਜ਼ਮੀਨਾਂ 6-6 ਜਗ੍ਹਾ ਵੰਡੀਆਂ ਹੋਈਆਂ ਹਨ । 1993 ਵਿਚ ਉਸ ਸਰਕਾਰ ਨੇ ਲੋਕਾਂ ਦੀ ਇੱਛਾ ਦੇ ਉਲਟ ਕੰਮ ਕੀਤਾ ਸੀ । ਕੀ ਤੁਹਾਡੀ ਸਰਕਾਰ ਲੋਕਾਂ ਦੀਆਂ ਇੱਛਾਵਾਂ ਦੇ ਮੁਤਾਬਿਕ ਦੁਬਾਰਾ ਕੰਸੋਲੀਡੇਸ਼ਨ ਕਰਵਾਉਣ ਲਈ ਤਿਆਰ ਹੈ ਜਾਂ ਵਿਚਾਰ ਰੱਖਦੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਦੁਬਾਰਾ ਇਸ ਦੀ ਇਨਕੁਆਇਰੀ ਕਰਵਾ ਲੈਂਦੇ ਹਾਂ ਔਰ ਜੇ ਲੋਕ ਚਾਹੁੰਦੇ ਹੋਏ ਤਾਂ ਅਸੀਂ ਦੁਬਾਰਾ ਕੰਸੋਲੀਡੇਸ਼ਨ ਕਰਨ ਲਈ ਵਿਚਾਰ ਕਰ ਲਵਾਂਗੇ ।

---

## ਪੰਜਾਬ ਜ਼ਮੀਨ ਮਾਲੀਆ ਐਕਟ, 1887 ਦੀ ਸੋਧਣਾ

***1063 ਸ਼੍ਰੀ ਤਿਕਸ਼ਨ ਸੂਦ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਸ ਤੱਥ ਦੇ ਮੱਦੇ ਨਜ਼ਰ ਕਿ ਜ਼ਮੀਨਾਂ ਦੇ ਅਦਾਇਗੀਯੋਗ ਭੌਂ ਮਾਲੀਆ ਸਰਕਾਰ ਦੁਆਰਾ ਪਹਿਲਾਂ ਹੀ ਖਤਮ ਕਰ ਦਿੱਤਾ ਗਿਆ ਹੈ, ਜਨਰਲ ਨੰਬਰਦਾਰਾਂ ਦੀ ਨਿਯੁਕਤੀ ਸਬੰਧੀ ਪੰਜਾਬ ਜ਼ਮੀਨ ਮਾਲੀਆ ਐਕਟ, 1887 ਅਤੇ ਇਸ ਦੇ ਅਧੀਨ ਬਣਾਏ ਗਏ ਨਿਯਮਾਂ ਵਿਚ ਸੋਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

(ਅ) ਕੀ ਨੰਬਰਦਾਰਾਂ ਨੂੰ ਪੰਚੋਤਰੇ ਦੀ ਰਕਮ ਜੋ ਨੰਬਰਦਾਰਾਂ ਦੁਆਰਾ ਪਹਿਲਾਂ ਜ਼ਮੀਨ ਮਾਲੀਆ ਵਿਚੋਂ ਕੱਟ ਲਈ ਜਾਂਦੀ ਸੀ, ਦੇ ਬਦਲੇ ਕੋਈ ਆਨਰੇਰੀਅਮ ਦਿੱਤੇ ਜਾਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

(ੲ) ਰਾਜ ਵਿਚ ਜ਼ਮੀਨ ਮਾਲੀਏ ਦੇ ਖਤਮ ਹੋ ਜਾਣ ਤੋਂ ਬਾਅਦ ਨੰਬਰਦਾਰਾਂ ਦੀਆਂ ਡਿਊਟੀਆਂ ਦੇ ਵੇਰਵੇ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਲੋਕ ਸੰਪਰਕ, ਮਾਲ ਅਤੇ ਮੁੜ ਵਸਬਾ ਰਾਜ ਮੰਤਰੀ,) :—

(ੳ) ਨਹੀਂ ਜੀ ।

(ਅ) ਨਹੀਂ ਜੀ ।

(ੲ) ਰਾਜ ਵਿੱਚ ਭੌਂ ਮਾਲੀਏ ਦੀ ਵਸੂਲੀ ਖਤਮ ਕਰਨ ਉਪਰੰਤ ਨੰਬਰਦਾਰਾਂ ਦੀਆਂ ਡਿਊਟੀਆਂ ਦਾ ਵੇਰਵਾ ਅਨੁਲੱਗ 'ੳ' ਉਤੇ ਦਰਸਾਇਆ ਗਿਆ ਹੈ ।

**ਅਨੁਲੱਗ-'ੳ'**

ਪੰਜਾਬ ਭੌਂ ਮਾਲੀਆ ਐਕਟ 1887 ਅਧੀਨ ਪਿੰਡ ਦੇ ਨੰਬਰਦਾਰ ਨਾਲ ਸਬੰਧ ਰੱਖਣ ਵਾਲੀ ਨਿਯਮਾਵਲੀ ਦੇ ਨਿਯਮ 20 ਦੇ ਅਨੁਸਾਰ ਕਿਸੇ ਮੰਤਵ ਲਈ ਕਾਨੂੰਨ ਦੁਆਰਾ ਨੰਬਰਦਾਰ ਨੂੰ ਸੌਂਪੀਆਂ ਗਈਆਂ ਡਿਊਟੀਆਂ ਤੋਂ ਇਲਾਵਾ ਇੱਕ ਨੰਬਰਦਾਰ ਨਿਮਨ ਅਨੁਸਾਰ ਕੰਮ ਕਰੇਗਾ :—

(i) ਭੌਂ ਦੇ ਮਾਮਲਿਆਂ ਦੀ ਵਸੂਲੀਆਂ ਤੇ ਹੋਰ ਆਮਦਨ ਇਕੱਠੀ ਕਰੇਗਾ ਅਤੇ ਇਸ ਦਾ ਅਧਿਕਾਰਤ ਵਿਅਕਤੀਆਂ ਨੂੰ ਹਿਸਾਬ ਦੇਵੇਗਾ ।

(ii) ਉਹ ਭੌਂ ਮਾਲਕਾਂ ਅਤੇ ਮੁਜ਼ਾਹਰਿਆਂ ਕੋਲੋਂ ਲਈ ਗਈ ਹਰੇਕ ਰਕਮ ਦੀ ਵਸੂਲੀ ਨੂੰ ਉਹਨਾਂ ਦੇ ਖਾਤਿਆਂ ਵਿੱਚ ਇੰਦਰਾਜ਼ ਕਰੇਗਾ ।

(iii) ਉਸ ਪਿੰਡ ਦੇ ਘੇਰੇ ਵਿੱਚ ਆਉਂਦੀ ਮਿਲਖ ਦੇ ਸਾਂਝੇ ਖਰਚ ਦਾ ਭੁਗਤਾਨ ਕਰੇਗਾ ਅਤੇ ਉਸ ਦਾ ਵਾਜਬ ਬਣਦਾ ਹਿਸਾਬ ਦੇਵੇਗਾ ।

(iv) ਕਿਸੇ ਭੌਂ ਮਾਲੀਏ ਦੇ ਮੁਖਤਾਰ ਜਾਂ ਉਸ ਦੀ ਮਿਲਖ ਵਿੱਚ ਰਹਿੰਦੇ ਕਿਸੇ ਸਰਕਾਰੀ ਪੈਨਸ਼ਨਰ ਦੀ ਮੌਤ ਜਾਂ ਪਰਿਵਾਰਕ ਪੈਨਸ਼ਨ ਲੈ ਰਹੀ ਮਹਿਲਾ, ਜੋ ਉਸ ਦੀ ਮਿਲਖ ਵਿੱਚ ਰਹਿ ਰਹੀ ਹੈ, ਦਾ ਵਿਆਹ ਜਾਂ ਮੁੜ ਵਿਆਹ ਜਾਂ ਕਿਸੇ ਅਜਿਹੇ ਵਿਅਕਤੀ ਬਾਰੇ ਜੋ ਇੱਕ ਸਾਲ ਤੋਂ ਵੀ ਜ਼ਿਆਦਾ ਸਮੇਂ ਤੋਂ ਲਾਪਤਾ ਹੈ, ਬਾਰੇ ਤਹਿਸੀਲਦਾਰ ਨੂੰ ਰਿਪੋਰਟ ਕਰੇਗਾ ।

(v) ਸੜਕਾਂ ਦੇ ਆਲੇ ਦੁਆਲੇ ਪਿੰਡ ਦੀਆਂ ਸੜਕਾਂ ਸਮੇਤ ਜਾਂ ਸਰਕਾਰੀ ਸ਼ਾਮਲਾਟ ਜ਼ਮੀਨ ਤੇ ਸਮੂਹ ਨਜਾਇਜ਼ ਕਬਜ਼ੇ ਅਤੇ ਇਨ੍ਹਾਂ ਨੂੰ ਪਹੁੰਚਾਏ ਨੁਕਸਾਨ ਜਾਂ ਇਸ ਦੀ ਮਿਲਖ ਦੀ ਸੀਮਾਵਾਂ ਵਿੱਚ ਸਥਿਤ ਨਜ਼ੂਲ ਸੰਪਤੀ ਦੇ ਹਥਿਆਉਣ

[ਲੋਕ ਸੰਪਰਕ, ਮਾਲ ਅਤੇ ਮੜ੍ਹ ਵਸੇਬਾ ਦੇ ਰਾਜ ਮੰਤਰੀ]

ਬਾਰੇ ਤਹਿਸੀਲਦਾਰ ਨੂੰ ਰਿਪੋਰਟ ਕਰੇਗਾ ।

(vi) ਉਸ ਦੇ ਚਾਰਜ ਵਿੱਚ ਆਉਂਦੀ ਕਿਸੇ ਸਰਕਾਰੀ ਇਮਾਰਤ ਨੂੰ ਹੋਏ ਨੁਕਸਾਨ ਬਾਰੇ ਰਿਪੋਰਟ ਕਰੇਗਾ ।

(vii) ਕੁਲੈਕਟਰ ਵਲੋਂ ਕੋਈ ਲੋੜੀਂਦੀ ਸੂਚਨਾ ਦੇਣ ਸਬੰਧੀ ਉਸ ਨੂੰ ਮਿਲੇ ਆਦੇਸ਼ਾਂ ਦਾ ਜਿੱਥੋਂ ਤੱਕ ਹੋ ਸਕੇ ਵਧੀਆ ਢੰਗ ਨਾਲ ਪਾਲਣਾ ਕਰੇਗਾ ਜਾਂ ਸੈਨਿਕਾਂ ਜਾਂ ਸਰਕਾਰੀ ਡਿਊਟੀ ਤੇ ਆਉਂਦੇ ਅਧਿਕਾਰੀਆਂ ਦੇ ਆਉਣ-ਜਾਣ ਦੇ ਸਾਧਨਾਂ ਦਾ ਪ੍ਰਬੰਧ ਕਰਵਾਉਣ ਵਿੱਚ ਸਹਾਇਤਾ ਦੇਵੇਗਾ ।

(viii) ਸਮੂਹ ਫਸਲ ਮੁਆਇਨੇ, ਤਬਦੀਲੀਆਂ (ਮਿਊਟੇਸ਼ਨਜ਼) ਦਾ ਰਿਕਾਰਡ ਰੱਖਣਾ, ਸਰਵੇ, ਮਲਕੀਅਤ ਸਬੰਧੀ ਰਿਕਾਰਡ ਤਿਆਰ ਕਰਨੇ ਜਾਂ ਉਸ ਦੀ ਮਿਲਖ ਦੀਆਂ ਸੀਮਾਵਾਂ ਵਿੱਚ ਹੋਰ ਕੀਤੇ ਜਾਂਦੇ ਮਾਲੀਆਂ ਕਾਰੋਬਾਰਾਂ ਸਬੰਧੀ ਮਾਮਲਿਆਂ ਬਾਰੇ ਕੁਲੈਕਟਰ ਨਾਲ ਇਸ ਤਰੀਕੇ ਸਹਾਇਤਾ ਕਰੇਗਾ, ਜਿਵੇਂ ਉਹ ਸਮੇਂ ਸਮੇਂ ਹਦਾਇਤ ਕਰੇ ।

(ix) ਉਸ ਦੀ ਮਿਲਖ ਅਧਿਕਾਰ ਖੇਤਰ ਵਿੱਚ ਆਉਂਦੇ ਸਮੂਹ ਅਧਿਕਾਰੀਆਂ ਦੇ ਸੰਮਨ ਲਵੇਗਾ, ਸਮੂਹ ਸਰਕਾਰੀ ਅਧਿਕਾਰੀਆਂ ਨੂੰ ਉਹਨਾਂ ਦੀਆਂ ਪਬਲਿਕ ਡਿਊਟੀਆਂ ਪੂਰਾ ਕਰਨ ਵਿੱਚ ਸਹਾਇਤਾ ਕਰੇਗਾ, ਜਿੱਥੋਂ ਤੱਕ ਹੋ ਸਕੇ ਕੋਈ ਸਥਾਨਕ ਸੂਚਨਾ ਜੋ ਇਹ ਅਧਿਕਾਰੀ ਚਾਹੁੰਦੇ ਹੋਣ, ਸਪਲਾਈ ਕਰੇਗਾ ਅਤੇ ਆਮ ਤੌਰ ਤੇ ਜ਼ਿਮੀਦਾਰਾਂ, ਮੁਜ਼ਾਹਰਿਆਂ ਜਾਂ ਮਿਲਖ ਦੇ ਨਿਵਾਸੀਆਂ ਲਈ ਕੰਮ ਕਰੇਗਾ ਜਾਂ ਮਿਲਖ ਦੀ ਸਬ ਡਵੀਜ਼ਨ ਜਿਸ ਵਿੱਚ ਉਸ ਦਾ ਦਫਤਰ ਹੈ, ਵਿੱਚ ਸਰਕਾਰ ਨਾਲ ਸੰਪਰਕ ਕਰੇਗਾ ।

(x) ਪਸ਼ੂਆਂ (ਜਾਂ ਮਨੁੱਖਾਂ) ਅੰਦਰ ਕਿਸੇ ਬਿਮਾਰੀ ਦੇ ਫੈਲਣ ਬਾਰੇ ਪਟਵਾਰੀ ਨੂੰ ਰਿਪੋਰਟ ਦੇਵੇਗਾ ।

(xi) ਜ਼ਮੀਨ ਜਾਇਦਾਦ ਦੇ ਕਿਸੇ ਅਸਲ ਮਾਲਕ ਦੀ ਮੌਤ ਬਾਰੇ ਪਟਵਾਰੀ ਨੂੰ ਰਿਪੋਰਟ ਕਰੇਗਾ ।

(xii) ਕਿਸੇ ਸਰਕਾਰੀ ਸਿੰਚਾਈ ਨਹਿਰ ਜਾਂ ਚੈਨਲ ਵਿੱਚ ਦਰਾੜ ਜਾਂ ਟੁੱਟ ਜਾਣ ਉਤੇ ਨੇੜੇ ਦੇ ਨਹਿਰੀ ਅਧਿਕਾਰੀ ਜਾਂ ਨਹਿਰੀ ਪਟਵਾਰੀ ਨੂੰ ਰਿਪੋਰਟ ਕਰੇਗਾ ।

(xiii) ਕੁਲੈਕਟਰ ਦੀਆਂ ਸਾਧਾਰਨ ਜਾਂ ਵਿਸ਼ੇਸ਼ ਹਦਾਇਤਾਂ ਅਧੀਨ, ਆਪਣੇ ਨਿੱਜੀ ਰਸੂਖ ਦੀ ਵਰਤੋਂ ਅਤੇ ਹੋਰਵੇ ਢੰਗ ਨਾਲ ਸਮੂਹ ਸਰਕਾਰੀ ਅਧਿਕਾਰੀਆਂ ਤੇ ਹੋਰਨਾਂ ਵਿਅਕਤੀਆਂ ਜੋ ਕੁਲੈਕਟਰ ਵਲੋਂ ਯੋਗ ਅਧਿਕਾਰਤ ਹਨ, ਨੂੰ ਸੈਨਿਕ ਸੇਵਾਵਾਂ ਭਾਵੇਂ ਉਹ ਕਮਬੈਟੇਂਟ ਜਾਂ ਨਾਨ ਕਮਬੈਟੇਂਟ ਹੋਵੇ, ਦੇ ਸਬੰਧ ਵਿੱਚ ਨੌਜਵਾਨਾਂ ਦੇ ਨਾਮ ਇਕੱਠੇ ਕਰਨ ਅਤੇ ਭਰਤੀ ਕਰਨ ਵਿੱਚ ਸਹਾਇਤਾ ਕਰੇਗਾ ।

(xiv) ਪਿੰਡ ਦੇ ਡਾਕੀਏ ਨੂੰ ਸਾਰੀ ਸੰਭਵ ਸਹਾਇਤਾ ਦੇਵੇਗਾ, ਜਦੋਂ ਉਹ ਪਿੰਡ ਵਿੱਚ ਰਾਤ ਕੱਟਦਾ ਹੈ, ਉਸ ਦੀ ਨਕਦੀ, ਹੋਰ ਕੀਮਤੀ ਚੀਜ਼ਾਂ ਨੂੰ ਮਹਿਫੂਜ਼ ਰੱਖਣਾ, ਜੋ ਉਹ ਲਿਜਾ ਰਿਹਾ ਹੈ ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੈਂਡ ਰੇਵੇਨਿਊ ਐਕਟ ਦੇ ਤਹਿਤ ਮਾਲੀਆ ਮੁਆਫ਼ ਕੀਤਾ ਗਿਆ ਸੀ, ਕੀ ਉਸ ਦੇ ਵਿਚ ਸਰਕਾਰ ਨੇ ਕੋਈ ਅਮੈਂਡਮੈਂਟ ਕੀਤੀ ਹੈ, ਕੋਈ ਆਰਡਰ ਜਾਂ ਕੋਈ ਨੋਟੀਫਿਕੇਸ਼ਨ ਜਾਰੀ ਕੀਤਾ ਹੈ ? ਜੇ ਕੀਤਾ ਹੈ ਤਾਂ ਉਸ ਦਾ ਨੰਬਰ ਅਤੇ ਡੇਟ ਕੀ ਸਨ, ਉਸ ਬਾਰੇ ਦੱਸਿਆ ਜਾਵੇ । ਕੀ ਸਰਕਾਰ ਦਾ ਦੁਬਾਰਾ ਮਾਲੀਆ ਲਗਾਉਣ ਦਾ ਕੋਈ ਵਿਚਾਰ ਤਾਂ ਨਹੀਂ ਹੈ, ਜੇ ਹੈ ਤਾਂ ਦੱਸਿਆ ਜਾਵੇ ? ਕੀ ਸਰਕਾਰ ਨੇ ਇਸ ਵਿੱਚ ਕੋਈ ਅਮੈਂਡਮੈਂਟ ਕੀਤੀ ਹੈ ਜਾਂ ਕੀ ਪੁਰਾਣੇ ਰੂਲ ਹੀ ਐਗਜ਼ਿਸਟ ਕਰਦੇ ਹਨ ? ਇਸ ਬਾਰੇ ਦੱਸਿਆ ਜਾਵੇ ।

**ਸ਼੍ਰੀ ਸਪੀਕਰ :** ਮੰਤਰੀ ਜੀ ਕੀ ਤੁਸੀਂ ਰੂਲਜ਼ ਦੇ ਵਿੱਚ ਕੋਈ ਅਮੈਂਡਮੈਂਟ ਤਾਂ ਨਹੀਂ ਕੀਤੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਭੋਂ ਮਾਲੀਆ ਐਕਟ, 1887 ਦੇ ਅਤੇ ਇਸ ਅਧੀਨ ਬਣਾਏ ਗਏ ਨਿਯਮ ਜੋ ਜਨਰਲ ਨੰਬਰਦਾਰਾਂ ਦੀ ਨਿਯੁਕਤੀ ਨਾਲ ਸਬੰਧਤ ਹਨ, ਨੂੰ ਸੋਧਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੇਰਾ ਸਵਾਲ ਬੜਾ ਕਲੀਅਰ ਸੀ ਕਿ ਕੀ ਸਰਕਾਰ ਨੇ ਇਸ ਐਕਟ ਵਿੱਚ ਕੋਈ ਅਮੈਂਡਮੈਂਟ ਤਾਂ ਨਹੀਂ ਕੀਤੀ ? ਜੇ ਕੀਤੀ ਹੈ, ਤਾਂ ਉਸ ਦਾ ਨੰਬਰ ਅਤੇ ਡੇਟ ਦੱਸੀ ਜਾਵੇ ।

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਕੋਈ ਅਮੈਂਡਮੈਂਟ ਜਾਂ ਨੋਟੀਫਿਕੇਸ਼ਨ ਨਹੀਂ ਕੀਤੀ ਹੈ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜੋ ਨੰਬਰਦਾਰਾਂ ਨੂੰ ਪਹਿਲੇ ਲੈਂਡ ਰੈਵੇਨਿਊ ਐਕਟ ਅਧੀਨ ਮਾਲੀਆ ਵਿਚੋਂ ਕੱਟ ਕੇ ਪੰਚੋਤਰੇ ਦੀ ਰਕਮ ਮਿਲਦੀ ਸੀ, ਜਿਹੜੇ ਇਸ ਸਬੰਧ ਵਿਚ ਰੂਲਜ਼ ਸਨ, ਉਹ ਬੜੇ ਲੰਬੇ ਚੌੜੇ ਸਨ ਅਤੇ ਉਨ੍ਹਾਂ ਵਿਚ 14-14 ਤਰ੍ਹਾਂ ਦੇ ਕਲਾਜ਼ ਬਣੇ ਹੋਏ ਸਨ । ਹਰ ਮੱਦ ਦੇ 5-6 ਪਾਰਟਸ ਸਨ, ਜਿਸ ਰਾਹੀਂ ਨੰਬਰ-ਦਾਰਾਂ ਦੀਆਂ ਡਿਊਟੀਜ਼ ਲੱਗੀਆਂ ਹੋਈਆਂ ਸਨ । ਕੀ ਇਨ੍ਹਾਂ ਡਿਊਟੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਸਰਕਾਰ ਉਨ੍ਹਾਂ ਵਲੋਂ ਆਈਆਂ ਡੀਮਾਂਡ ਉਤੇ ਵਿਚਾਰ ਕਰਨ ਲਈ ਤਿਆਰ ਹੈ ?..ਸਪੀਕਰ ਸਾਹਿਬ, ਇਸ ਸਬੰਧੀ ਬਹੁਤ ਰਿਪ੍ਰੇਜ਼ੈਂਟੇਸ਼ਨਾਂ ਆਈਆਂ ਹਨ ਕਿ ਨੰਬਰਦਾਰਾਂ ਨੂੰ ਇਹ ਰਕਮ ਦਿੱਤੀ ਜਾਵੇ । ਹੁਣ ਤਾਂ ਲੈਂਡ ਰੈਵੇਨਿਊ ਵੀ ਵਸੂਲ ਨਹੀਂ ਹੋਣਾ, ਪੰਚੋਤਰਾ ਵੀ ਨਹੀਂ ਮਿਲਣਾ । ਜੋ ਰਿਪ੍ਰੇਜ਼ੈਂਟੇਸ਼ਨਾਂ ਆਈਆਂ ਹਨ, ਕੀ ਸਰਕਾਰ ਵਲੋਂ ਨੰਬਰਦਾਰਾਂ ਦੇ ਸਟੇਟਸ ਨੂੰ ਧਿਆਨ ਵਿਚ ਰੱਖਦੇ ਹੋਏ, ਉਨ੍ਹਾਂ ਨੂੰ ਕੋਈ ਰੈਮੂਨਰੇਸ਼ਨ ਦਿੱਤਾ ਜਾਵੇਗਾ ਤਾਂ ਕਿ ਉਹ ਕੋਈ ਗਲਤ ਕੰਮ ਨਾ ਕਰ ਸਕਣ ?

**ਰਾਜ ਮੰਤਰੀ** : ਪੰਜਾਬ ਵਿਚ 12,500 ਪਿੰਡ ਹਨ ਅਤੇ ਹਰ ਪਿੰਡ ਵਿਚ ਤਕਰੀਬਨ 3 ਨੰਬਰਦਾਰ ਹਨ । 400/- ਰੁਪਿਆ ਅਸੀਂ ਚੌਕੀਦਾਰ ਨੂੰ ਤਨਖਾਹ ਦਿੰਦੇ ਹਾਂ । ਨੰਬਰਦਾਰ ਦੀ ਪੁਜ਼ੀਸ਼ਨ ਨੂੰ ਦੇਖਦੇ ਹੋਏ ਘੱਟੋਂ ਘੱਟ 1,000/- ਰੁਪਿਆ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਕਰਨ ਨਾਲ ਸਰਕਾਰ ਤੇ ਬਹੁਤ ਵੱਡਾ ਵਿੱਤੀ ਬੋਝ ਪਵੇਗਾ । ਇਸ ਕਰਕੇ ਇਹ ਗੱਲ ਵਿਚਾਰ ਅਧੀਨ ਨਹੀਂ । ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਨੂੰ ਪਤਾ ਹੈ ਕਿ ਨੰਬਰਦਾਰ ਰੱਜੇ ਪੁੱਜੇ ਘਰਾਂ ਦੇ ਜ਼ਿਮੀਂਦਾਰ ਹੁੰਦੇ ਹਨ ਅਤੇ ਨਾ ਹੀ ਉਨ੍ਹਾ ਨੂੰ ਕੋਈ ਪੈਸੇ ਦੀ ਲੋੜ ਹੁੰਦੀ ਹੈ । ਥੋੜ੍ਹੇ ਜਿਹੇ ਪੈਸੇ ਦੇਣੇ ਉਨ੍ਹਾਂ ਦੀ ਤੌਹੀਨ ਹੋਵੇਗੀ ਅਤੇ ਉਨ੍ਹਾਂ ਦੀ ਸ਼ਾਨ ਦੇ ਖਿਲਾਫ਼ ਹੋਵੇਗਾ । ਇਸ ਕਰਕੇ ਇਹ ਸਰਕਾਰ ਦੇ ਵਿਚਾਰ ਅਧੀਨ ਨਹੀਂ ।

---

## ਸਮਾਣਾ ਅਤੇ ਪਟਿਆਲਾ ਬਲਾਕਾਂ ਵਿਚ ਲਿੰਕ ਸੜਕਾਂ ਦੀ ਮੁਰੰਮਤ

*1058. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1996-97 ਅਤੇ 1997-98 ਦੌਰਾਨ ਸਮਾਣਾ ਅਤੇ ਪਟਿਆਲਾ ਬਲਾਕਾਂ ਵਿਚ ਲਿੰਕ ਸੜਕਾਂ ਦੀ ਮੁਰੰਮਤ ਲਈ ਕੁੱਲ ਕਿੰਨੀ ਰਕਮ ਮਖ਼ਸੂਸ ਕੀਤੀ ਗਈ ਅਤੇ ਉਕਤ ਫੰਡਾਂ ਨਾਲ ਮੁਰੰਮਤ ਕੀਤੀਆਂ ਗਈਆਂ ਸੜਕਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਲੋੜੀਂਦੀ ਸੂਚਨਾ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

### ਸੂਚਨਾ ਦਾ ਵੇਰਵਾ

ਲਿੰਕ ਸੜਕਾਂ ਦੀ ਮੁਰੰਮਤ ਦਾ ਪ੍ਰੋਗਰਾਮ ਬਨਾਉਣ ਵੇਲੇ ਫੰਡ ਬਲਾਕ-ਵਾਈਜ਼ ਨਹੀਂ ਰੱਖੇ ਜਾਂਦੇ । ਸੜਕਾਂ ਦੇ ਫਿਜ਼ੀਕਲ ਟੀਚੇ ਮਾਰਕਿਟ ਕਮੇਟੀ ਵਾਈਜ਼ ਰੱਖੇ ਜਾਂਦੇ ਹਨ

ਫਿਰ ਵੀ ਸਾਲ 1996-97 ਦੌਰਾਨ ਸਮਾਣਾ ਬਲਾਕ ਵਿਚ 153.01 ਲੱਖ ਰੁਪਏ ਦੀ ਲਾਗਤ ਨਾਲ 53.65 ਕਿਲੋਮੀਟਰ ਲੰਬੀਆਂ 13 ਸੜਕਾਂ ਬਣਾਈਆਂ ਗਈਆਂ ਹਨ —

1. ਅਚਰਾਲ ਕਲਾਂ ਤੋਂ ਮੁਨਸ਼ੀਵਾਲਾ

2. ਸਮਾਣਾ-ਪਾਤੜਾਂ ਰੋਡ ਤੋਂ ਸਹਿਜਪੁਰਾ ਵਾਇਆ ਤਹਿਸੀਲ ਕੰਪਲੈਕਸ

3. ਖੇੜੀ ਫੱਤਾ ਤੋਂ ਡਰੋਲਾ

4. ਸਮਾਣਾ-ਭਵਾਨੀਗੜ੍ਹ ਰੋਡ ਤੋਂ ਕੁਲਾਰਾਂ

5. ਰਾਜਲਾ ਤੋਂ ਕੋਟਲਾ ਨਸਰੂ ਸਮਾਣਾ ਬਾਈਪਾਸ ਤੱਕ

6. ਧਨੇਠਾ ਰਤਨਹੇੜੀ ਤੋਂ ਮਰੜੀ

7. ਅਚਰਾਲ ਕਲਾਂ ਤੋਂ ਮੁਨਸ਼ੀਵਾਲਾ (ਬਕਾਇਆ ਲੰਬਾਈ)

8. ਸਮਾਣਾ ਤੋਂ ਚੌਂਠਲ (ਸੋ ਸਮਾਣਾ ਤੋਂ ਮਿਆਲ ਅਤੇ ਪਿੰਡ ਮਿਆਲ ਦੀ ਫਿਰਨੀ)

9. ਧਨੇਠਾ-ਰਤਨਹੇੜੀ ਰੋਡ ਤੋਂ ਸਵਰਹੇੜੀ

10. ਪਟਿਆਲਾ-ਸਮਾਣਾ ਰੋਡ ਤੋਂ ਬਿੰਜਲਪੁਰ

11. ਸਮਾਣਾ-ਧਨੌਰੀ ਰੋਡ ਤੋਂ ਬਦਨਪੁਰ ਕਮਾਸਪੁਰ

12. ਨਵਾਂ ਖੁਦਾਦਪੁਰ ਤੋਂ ਦਾਨੀਪੁਰ ਚੱਕ

13. ਸਮਾਣਾ-ਪਟਿਆਲਾ ਰੋਡ ਤੋਂ ਧਨੌਰੀ ਵਾਇਆ ਫਤਿਹਪੁਰ ਕਾਕੜਾਂ ਤੇ ਪਟਿਆਲਾ ਬਲਾਕ ਵਿਚ 103.84 ਲੱਖ ਰੁਪਏ ਦੀ ਲਾਗਤ ਨਾਲ 48.43 ਕਿ. ਮੀ. ਲੰਬੀਆਂ 14 ਸੜਕਾਂ : —

1. ਪਟਿਆਲਾ-ਸਮਾਣਾ ਰੋਡ ਤੋਂ ਰਾਜਗੜ੍ਹ ਸਕੂਲ

2. ਪਟਿਆਲਾ-ਸਰਹਿੰਦ ਰੋਡ ਤੋਂ ਬਾਰਨ ਸਕੂਲ

3. ਪਟਿਆਲਾ-ਨਾਭਾ ਰੋਡ ਤੋਂ ਰੌਣੀ

4. ਪਟਿਆਲਾ-ਭਾਦਸੋਂ ਰੋਡ ਤੋਂ ਜਗਤਪੁਰ ਰੋਂਗਲਾ ਸਿਉਣਾ

5. ਪਟਿਆਲਾ-ਰਾਜਪੁਰਾ ਰੋਡ ਤੋਂ ਝਿੱਲ ਵਾਇਆ ਸ਼ੇਖੂਪੁਰ ਦਲਤਪੁਰ ਅਲੀਪੁਰ

6. ਪਟਿਆਲਾ-ਨਾਭਾ ਰੋਡ ਤੋਂ ਚਾਹਦਾਨਪੁਰ

[ਖੇਤੀਬਾੜੀ ਮੰਤਰੀ,]

7. ਧਬਲਾਨ ਤੋਂ ਖੁਰਸਟ ਖੇੜੀ ਮੁਸਲਮਾਨੀਆਂ

8. ਪਟਿਆਲਾ-ਸੰਗਰੂਰ ਰੋਡ ਤੋਂ ਬਨੇਰਾ ਕਲਾਂ

9. ਪਟਿਆਲਾ-ਸੰਗਰੂਰ ਰੋਡ ਤੋਂ ਸੈਣੀ ਮਾਜਰਾ

10. ਪਟਿਆਲਾ-ਸਮਾਣਾ ਰੋਡ ਤੋਂ ਮਹਿਮੂਦਪੁਰ ਢੱਕੜਬਾ

11. ਪਟਿਆਲਾ-ਰਾਜਪੁਰਾ ਰੋਡ ਤੋਂ ਮਾਜਰੀ ਅਕਾਲੀਆਂ

12. ਪਟਿਆਲਾ-ਨਾਭਾ ਰੋਡ ਤੋਂ ਰੱਖੜਾ

13. ਜਾਲਾਂ-ਧਬਲਾਨ ਰੋਡ ਤੋਂ ਦਦਹੇੜੀਆਂ ਵਾਇਆ ਖੇੜੀ ਗੌੜੀਆਂ

14. ਪਟਿਆਲਾ-ਸਰਹਿੰਦ ਰੋਡ ਤੋਂ ਹਰਦਾਸਪੁਰ ਦੀ ਮੁਰੰਮਤ ਕੀਤੀ ਗਈ।

ਸਾਲ 1997-98 ਦੌਰਾਨ ਸਮਾਣਾ ਬਲਾਕ ਵਿਚ 234.80 ਲੱਖ ਰੁਪੇ ਦੀ ਲਾਗਤ ਨਾਲ 59.61 ਕਿ. ਮੀ. ਲੰਬੀਆਂ 16 ਸੜਕਾਂ:—

1. ਪਟਿਆਲਾ-ਸਮਾਣਾ ਰੋਡ ਤੋਂ ਧਨੌਰੀ ਚੁਪਕੀ ਅਸਰਪੁਰ ਰਾਜਲਾ

2. ਸਮਾਣਾ-ਪਾਤੜਾਂ ਰੋਡ ਤੋਂ ਰੇਤਗੜ੍ਹ

3. ਸਮਾਣਾ-ਪਿਹੋਵਾ ਰੋਡ ਤੋਂ ਧਨੇਠਾ

4. ਸਮਾਣਾ-ਪਾਤੜਾਂ ਰੋਡ ਤੋਂ ਸਾਧੂਗੜ੍ਹ

5. ਸਮਾਣਾ-ਸ਼ਤਰਾਣਾ ਰੋਡ ਤੋਂ ਗੁਰਦਿਆਲਪੁਰਾ

6. ਸਮਾਣਾ-ਸ਼ਤਰਾਣਾ ਰੋਡ ਤੋਂ ਰਤਨਹੇੜੀ

7. ਭਵਾਨੀਗੜ੍ਹ ਰੋਡ ਤੋਂ ਨਦਾਮਪੁਰ

8. ਢੇਂਠਲ ਤੋਂ ਗੱਜੂਮਾਜਰਾ ਗੁਰਦੁਆਰਾ ਸਾਹਿਬ

9. ਮਿਆਲ ਕਲਾਂ ਤੋਂ ਲਲੌਛੀ

10. ਪਟਿਆਲਾ-ਸਮਾਣਾ ਰੋਡ ਤੋਂ ਧਨੌਰੀ ਐਮ. ਸੀ. ਲਿਮਿਟ

11. ਸਮਾਣਾ-ਭਵਾਨੀਗੜ੍ਹ ਤੋਂ ਬਲਮਗੜ੍ਹ ਵਾਇਆ ਕੁਲਾਰਾਂ ਭੇਡਪੁਰ

12. ਸਮਾਣਾ-ਪਾਤੜਾਂ ਰੋਡ ਤੋਂ ਬੇਲਮਾਜਰਾ ਵਾਇਆ ਸ਼ਾਹਪੁਰ

13. ਸਮਾਣਾ-ਪਾਤੜਾਂ ਰੋਡ ਤੋਂ ਜਹਿਜਪੁਰਾ

14. ਸਮਾਣਾ-ਸ਼ਤਰਾਣਾ ਰੋਡ ਤੋਂ ਮਰਦਾਂਹੇੜੀ

15. ਸਮਾਣਾ-ਸ਼ਤਰਾਣਾ ਰੋਡ ਤੋਂ ਅਰਾਈਮਾਜਰਾ

16. ਸਮਾਣਾ ਤੋਂ ਗੱਜੂਮਾਜਰਾ

ਅਤੇ ਪਟਿਆਲਾ ਬਲਾਕ ਵਿਚ 123.34 ਲੱਖ ਰੁਪੈ ਦੀ ਲਾਗਤ ਨਾਲ 35.50 ਕਿ. ਮੀ. ਲੰਬੀਆਂ 6 ਸੜਕਾਂ :—

1. ਮਿਰਜ਼ਾਪੁਰ ਤੋਂ ਫਰੀਦਪੁਰ

2. ਪਟਿਆਲਾ-ਨਾਭਾ ਰੋਡ ਤੋਂ ਸੰਗਰੂਰ ਰੋਡ ਤੋਂ ਰਣਬੀਰਪੁਰਾ

3. ਥਕੌਲੀ ਤੋਂ ਬਾਰਨ ਵਾਇਆ ਪਲਦੀਆਂ

4. ਜਾਲ੍ਹਾਂ ਧਬਲਾਨ ਰੋਡ ਤੋਂ ਕਲਿਆਣ ਵਾਇਆ ਬੀਬੀਪੁਰ ਅਸਰਪੁਰ

5. ਪਟਿਆਲਾ-ਭਾਦਸੋਂ ਰੋਡ ਤੋਂ ਫਤਿਹਪੁਰ ਵਾਇਆ ਸਿਊਣਾਂ ਲੰਗ ਰੋਡ

6. ਪਟਿਆਲਾ-ਨਾਭਾ ਰੋਡ ਤੋਂ ਪਟਿਆਲਾ-ਭਾਦਸੋਂ ਰੋਡ ਵਾਇਆ ਮੂੰਡਖੇੜਾ ਦੀ ਮੁਰੰਮਤ ਕੀਤੀ ਗਈ ।

**ਸਰਦਾਰ ਜਗਤਾਰ ਸਿੰਘ ਰਾਜਲਾ**: ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਸਮਾਨਾ ਬਲਾਕ ਵਿਚ 16 ਸੜਕਾਂ ਬਣਾਈਆਂ ਗਈਆਂ ਜਿਸ ਵਿਚੋਂ ਨੰਬਰ 1, 7, 8 9, 10 ਅਤੇ 16 ਸਮਾਣਾ ਬਲਾਕ ਦੀਆਂ ਸੜਕਾਂ ਮੇਰੇ ਹਲਕੇ ਵਿਚ ਪੈਂਦੀਆਂ ਹਨ ਅਤੇ ਪਟਿਆਲੇ ਬਲਾਕ ਵਿਚੋਂ ਨੰਬਰ 2, 4, 5, 6 ਸੜਕਾਂ ਹਨ ਜਿਸ ਨਾਲ 80-80 ਕਿਲੋਮੀਟਰ ਤੱਕ ਸੜਕਾਂ ਬਣਾਉਣ ਦਾ ਕੋਟਾ ਜਿਹੜਾ ਹਰ ਹਲਕੇ ਵਿਚ ਸੀ, ਉਹ ਮੇਰਾ ਪੂਰਾ ਨਹੀਂ ਹੁੰਦਾ । ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਕਾਇਆ ਕੋਟਾ ਕਦੋਂ ਤੱਕ ਪੂਰਾ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਮੇਰੇ ਖਿਆਲ ਦੇ ਮੁਤਾਬਿਕ ਤਾਂ ਇਹ ਬਣ ਚੁੱਕੀਆਂ ਹਨ । ਜੇਕਰ ਥੋੜ੍ਹੀ ਬਹੁਤ ਰਹਿੰਦੀ ਹੈ ਤਾਂ ਚਾਰ ਦਿਨ ਬਾਕੀ ਰਹਿੰਦੇ ਹਨ ਅਗਲੇ ਸਾਲ ਵਿਚ, ਉਹ ਬਣਾ ਦਿਆਂਗੇ । ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਦੱਸ ਦੇਣ ਕਿ ਕਿਹੜੀਆਂ ਕਿਹੜੀਆਂ ਸੜਕਾਂ ਰਹਿੰਦੀਆਂ ਹਨ, ਉਹ ਬਣਾ ਦਿੱਤੀਆਂ ਜਾਣਗੀਆਂ ।

**ਸਰਦਾਰ ਜਗਤਾਰ ਸਿੰਘ ਰਾਜਲਾ**: ਠੀਕ ਹੈ ਜੀ । ਮਿਹਰਬਾਨੀ ਜੀ ।

———

## ਨਵਾਂ-ਸ਼ਹਿਰ-ਬੰਗਾ ਸੜਕ ਤੋਂ ਪਬਲਾਵਾ ਲਿੰਕ ਸੜਕ ਦੀ ਮੁਰੰਮਤ

*1124. **ਸਰਦਾਰ ਚਰਨਜੀਤ ਸਿੰਘ** (ਨਵਾਂ ਸ਼ਹਿਰ) : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨਵਾਂ-ਸ਼ਹਿਰ-ਬੰਗਾ ਤੋਂ ਪਬਲਾਵਾ ਬਰਾਸਤਾ ਗੁਜਰਪੁਰ, ਝੀਨ, ਰੱਜੀ, ਝਿੱਖੀ, ਸੁੱਜੋ, ਭੌਰਾ, ਮਹਿਲ ਗਹਿਲਾਂ ਲਿੰਕ ਸੜਕ ਕਿਸ ਸਾਲ ਵਿਚ ਚੌੜੀ ਕੀਤੀ ਗਈ ਸੀ ?

[ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ]

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕ ਦੀ ਮੁਰੰਮਤ ਕਿਸ ਸਾਲ ਕੀਤੀ ਜਾਣੀ ਬਣਦੀ ਸੀ ਅਤੇ ਇਸ ਦੀ ਮੌਜੂਦਾ ਹਾਲਤ ਕੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ:** (ੳ) ਇਹ ਸੜਕ ਅਕਤੂਬਰ, 1992 ਵਿਚ ਚੌੜੀ ਕੀਤੀ ਗਈ ਸੀ ।

(ਅ) ਇਹ ਸੜਕ ਸਰਕਾਰ ਦੀ ਮੌਜੂਦਾ ਨੀਤੀ ਅਨੁਸਾਰ ਅਕਤੂਬਰ, 1997 ਨੂੰ ਰਿਪੇਅਰ ਲਈ ਡਿਉ ਬਣਦੀ ਸੀ । ਇਸ ਸੜਕ ਦੀ ਹਾਲਤ ਖਰਾਬ ਹੈ ।

**ਸਰਦਾਰ ਚਰਨਜੀਤ ਸਿੰਘ** ਨਵਾਂ ਸ਼ਹਿਰ: ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਸੜਕ 1992 ਵਿਚ ਵਾਈਡ ਕੀਤੀ ਗਈ ਸੀ । ਇਹ ਬੜੀ ਇੰਪਾਰਟੈਂਟ ਸੜਕ ਹੈ । ਇਹ ਸ਼ੂਗਰ ਮਿੱਲ ਦੇ ਮੂੰਢ ਤੋਂ ਸ਼ੁਰੂ ਹੁੰਦੀ ਹੈ ਅਤੇ ਬਹੁਤ ਸਾਰੇ ਪਿੰਡਾਂ ਵਿਚੋਂ ਲੰਘ ਕੇ ਜਾਂਦੀ ਹੈ । ਇਸ ਸੜਕ ਤੇ ਟਰਾਲੀਆਂ ਖੱਡਿਆਂ ਵਿਚ ਉਲਟ ਕੇ ਲੋਕਾਂ ਦਾ ਬਹੁਤ ਨੁਕਸਾਨ ਹੋਇਆ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਸੜਕ ਨੂੰ ਕਦੋਂ ਤੱਕ ਤਿਆਰ ਕਰ ਦੇਣਗੇ, ਇਸਦੀ ਕਦੋਂ ਤੱਕ ਰਿਪੇਅਰ ਕਰ ਦੇਣਗੇ ਜਾਂ ਇਸ ਨੂੰ ਨਵੀਂ ਬਣਾ ਦੇਣਗੇ ਕਿਉਂਕਿ ਇਹ ਬੜੀ ਜ਼ਰੂਰੀ ਸੜਕ ਹੈ ?

**ਮੰਤਰੀ:** ਸਪੀਕਰ ਸਾਹਿਬ, 1992 ਵਿਚ ਇਹ ਸੜਕ 10 ਫੁਟ ਤੋਂ 16 ਫੁੱਟ ਚੌੜੀ ਕੀਤੀ ਗਈ ਸੀ । ਇਹ 30-6-98 ਤੱਕ ਦਾ ਜੋ ਰੋਡ ਰਿਪੇਅਰ ਪ੍ਰੋਗਰਾਮ ਸਰਕਾਰ ਵਲੋਂ ਉਲੀਕਿਆ ਗਿਆ, ਉਸ ਵਿਚ ਆ ਨਹੀਂ ਸਕੀ । ਹੁਣ ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਅਗਲੇ ਸਾਲ ਦੇ ਰੋਡ ਰਿਪੇਅਰ ਪ੍ਰੋਗਰਾਮ ਵਿਚ 4 ਦਿਨ ਬਾਕੀ ਰਹਿ ਗਏ ਹਨ । ਅਗਲੇ ਸਾਲ ਵਿਚ ਇਸ ਨੂੰ ਮੁਰੰਮਤ ਕੀਤਾ ਜਾਵੇਗਾ ।

**Mr Speaker**: Next Question, Sardar Amarjit Singh Samra.

**ਸਰਦਾਰ ਅਵਤਾਰ ਸਿੰਘ ਬਰਾੜ**: ਸਪਲੀਮੈਂਟਰੀ ਸਪੀਕਰ ਸਾਹਿਬ ! ਸਰ ਮੈਂ ਤੁਹਾਡੇ ਰਾਹੀਂ ਆਨਰੇਬਲ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਵੀਂ ਉਸਾਰੀ ਜਾਣ ਵਾਲੀ ਸੜਕ ਦਾ ਨੀਂਹ ਪੱਥਰ ਰੱਖਣ ਤੋਂ ਲੈ ਕੇ ਉਸ ਦੀ ਉਸਾਰੀ ਸ਼ੁਰੂ ਕਰਨ ਵਿਚ ਕਿੰਨਾਂ ਸਮਾਂ ਲਗਦਾ ਹੈ....

**ਸ੍ਰੀ ਸਪੀਕਰ:** ਨਹੀਂ ਬਰਾੜ ਸਾਹਿਬ ! No, No, ਮੈਂ ਅਗਲਾ ਸਵਾਲ ਕਾਲ ਅਪਾਨ ਕਰ ਲਿਆ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ**: ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਇਕ ਸਾਲ ਹੋ ਗਿਆ ਹੈ ਨੀਂਹ ਪੱਥਰ ਰੱਖਿਆਂ ਨੂੰ। ਉਹ ਸੜਕਾਂ ਹਨ ਫਰੀਦਕੋਟ ਤੋਂ ਪੱਖੀ ਕਲਾਂ ਅਤੇ ਅਰਾਣੀਆਂ ਵਾਲਾ ਕਲਾਂ ਤੋਂ ਬੇਗੂਵਾਲਾ, ਪਰ ਉਥੇ ਹਾਲੇ ਤੱਕ ਕੋਈ ਉਸਾਰੀ ਸ਼ੁਰੂ ਨਹੀਂ ਕੀਤੀ ਗਈ.....

**ਸ੍ਰੀ ਸਪੀਕਰ**: ਬਰਾੜ ਸਾਹਿਬ, ਤੁਹਾਡੀ ਵਾਰੀ ਆਉਣੀ ਹੈ । ਤੁਸੀਂ ਉਦੋਂ ਕਹਿ ਲੈਣਾ ।

**ਮੰਤਰੀ:** ਸਪੀਕਰ ਸਾਹਿਬ....

**ਸ੍ਰੀ ਸਪੀਕਰ:** ਮੰਤਰੀ ਜੀ, ਕੋਈ ਜਵਾਬ ਨਹੀਂ ਜੀ।

**ਮੰਤਰੀ** ਸਪੀਕਰ ਸਾਹਿਬ, ਵੈਸੇ ਬਰਾੜ ਸਾਹਿਬ ਦਾ ਸਵਾਲ ਇਸ ਨਾਲ ਸਬੰਧਤ ਤਾਂ ਨਹੀਂ ਪਰ ਮੈਂ ਵੀ ਪੁੱਛ ਲੈਂਦਾ ਹਾਂ ਕਿ ਇਹ ਰੋਜ਼ ਦਿੱਲੀ ਦੇ ਗੇੜੇ ਕੱਢਦੇ ਹਨ, ਇਹ ਕਦੋਂ ਪ੍ਰਧਾਨ ਬਣ ਰਹੇ ਹਨ ? (ਹਾਸਾ)

**ਸ੍ਰੀ ਸਪੀਕਰ:** ਅਗਲਾ ਸਵਾਲ ਸਰਦਾਰ ਅਮਰਜੀਤ ਸਿੰਘ ਸਮਰਾ ਜੀ ਆਏ ਨਹੀਂ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1119**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਜ਼ਿਲ੍ਹਾ ਨਵਾਂ-ਸ਼ਹਿਰ ਵਿਚ ਸਕੂਲੀ ਇਮਾਰਤਾਂ ਦੀ ਮੁਰੰਮਤ/ਉਸਾਰੀ**

*1125. **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਨਵਾਂ-ਸ਼ਹਿਰ ਵਿਚ ਇਸ ਸਮੇਂ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਕ੍ਰਮਵਾਰ ਗਿਣਤੀ ਕਿੰਨੀ-ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾ ਵਿਚੋਂ ਉਨ੍ਹਾਂ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਆਪਣੀਆਂ ਇਮਾਰਤਾਂ ਨਹੀਂ ਹਨ ਅਤੇ ਉਨ੍ਹਾਂ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਕਿ ਆਪਣੀਆਂ ਇਮਾਰਤਾਂ ਦੀ ਮੁਰੰਮਤ ਕਰਵਾਉਣ ਲਈ ਫੰਡਾਂ ਦੀ ਲੋੜ ਹੈ।

(ੲ) ਕੀ ਸਰਕਾਰ ਦੀ ਉਪਰੋਕਤ ਭਾਗ (ਅ) ਵਿਚ ਵਰਣਿਤ ਘਾਟ ਨੂੰ ਪੂਰਾ ਕਰਨ ਦੀ ਤਜਵੀਜ਼ ਹੈ ?

**ਸਰਦਾਰ ਤੋਤਾ ਸਿੰਘ** :(ੳ) ਇਸ ਸਮੇਂ ਜ਼ਿਲ੍ਹਾ ਨਵਾਂ ਸ਼ਹਿਰ ਵਿੱਚ 62 ਹਾਈ ਅਤੇ 24 ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਹਨ।

(ਅ) ਉਪਰੋਕਤ (ੳ) ਭਾਗ ਵਿੱਚ ਦਰਸਾਏ ਸਾਰੇ ਸਕੂਲ ਆਪਣੀਆਂ ਇਮਾਰਤਾਂ ਵਿੱਚ ਚਲਦੇ ਹਨ। ਜ਼ਿਲ੍ਹੇ ਵਿੱਚ ਇਸ ਸਮੇਂ 4 ਹਾਈ ਅਤੇ 4 ਸੀਨੀਅਰ ਸੈਕੰਡਰੀ ਸਕੂਲ ਹਨ, ਜਿਨ੍ਹਾਂ ਦੀਆਂ ਇਮਾਰਤਾਂ ਦੀ ਮੁਰੰਮਤ ਦੀ ਲੋੜ ਹੈ।

(ੲ) ਫੰਡਜ਼ ਦੀ ਮਿਲਣ ਯੋਗਤਾ ਦੇ ਸਨਮੁੱਖ ਇਨ੍ਹਾਂ ਸਕੂਲੀ ਇਮਾਰਤਾਂ ਦੀ ਮੁਰੰਮਤ ਕਰਵਾਈ ਜਾਵੇਗੀ।

**ਸਰਦਾਰ ਚਰਨਜੀਤ ਸਿੰਘ** ਨਵਾਂ ਸ਼ਹਿਰ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਆਪ ਹੀ ਕਹਿੰਦੇ ਹਨ ਕਿ 4 ਹਾਈ ਸਕੂਲ ਅਤੇ 4 ਸੀਨੀਅਰ ਸੈਕੰਡਰੀ ਸਕੂਲ ਐਸੇ ਹਨ ਜਿਨ੍ਹਾਂ ਦੀਆਂ ਬਿਲਡਿੰਗਾਂ ਬਹੁਤ ਹੀ ਮਾੜੀ ਹਾਲਤ ਵਿਚ ਹਨ। ਇਹ ਕਹਿ ਰਹੇ ਹਨ ਕਿ ਜਦੋਂ ਪੈਸੇ ਮਿਲਣਗੇ, ਇਨ੍ਹਾਂ ਨੂੰ ਠੀਕ ਕੀਤਾ ਜਾਵੇਗਾ। ਸਪੀਕਰ ਸਾਹਿਬ, ਇਹ ਪੈਸੇ ਕਦੋਂ ਆਉਣਗੇ, ਇਹ ਕੋਈ ਆਸ਼-ਵਾਸਨ ਦੇ ਦੇਣ ਕਿਉਂਕਿ ਉਥੇ ਬੱਚੇ ਪੜ੍ਹਦੇ ਹਨ, ਬਿਲਡਿੰਗਾਂ ਦੀ ਹਾਲਤ ਬਹੁਤ ਮਾੜੀ ਹੈ ਅੰਰ ਕਹਿਰ ਦੀਆਂ ਗਰਮੀਆਂ ਵਿਚ ਬੱਚੇ ਇਨ੍ਹਾਂ ਸਕੂਲਾਂ ਵਿਚ ਗਏ ਹਨ ਜਿਥੇ ਛੱਤ ਵੀ ਨਹੀਂ ਹੈ ਅਤੇ ਉਨ੍ਹਾਂ ਨੂੰ ਧੁੱਪ ਵਿਚ ਪੜ੍ਹਨਾ ਪਿਆ ਹੈ। ਉਥੇ ਕੋਈ ਪੱਖੇ ਵੀ ਨਹੀਂ। ਮੰਤਰੀ ਜੀ ਆਸ਼ਵਾਸਨ ਦੇਣ ਕਿ ਕਦੋਂ ਤੱਕ ਇਨ੍ਹਾਂ ਬਿਲਡਿੰਗਾਂ ਦੀ ਰਿਪੇਅਰ ਹੋ ਜਾਵੇਗੀ ?

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਵਾਰ ਵੀ ਇਨ੍ਹਾਂ ਦੇ ਜ਼ਿਲ੍ਹੇ ਵਿਚ ਬਿਲਡਿੰਗਾਂ ਦੀ ਮੁਰੰਮਤ ਕਰਨ ਦੀ ਕਾਫ਼ੀ ਕੋਸ਼ਿਸ਼ ਕੀਤੀ ਗਈ ਸੀ। ਅਸੀਂ 11 ਲੱਖ 68 ਹਜ਼ਾਰ ਰੁਪਿਆ 7 ਪ੍ਰਾਇਮਰੀ ਸਕੂਲਾਂ ਦੀ ਰਿਪੇਅਰ ਵਾਸਤੇ ਅਤੇ ਮਿਡਲ ਸਕੂਲਾਂ ਲਈ 8 ਲੱਖ 19 ਹਜ਼ਾਰ ਰੁਪਿਆ ਭੇਜਿਆ ਸੀ। ਹੁਣ ਬਜਟ ਪਾਸ ਹੋਣਾ ਹੈ। ਅਸੀਂ ਇਨ੍ਹਾਂ ਦੇ ਹਲਕੇ ਵਿਚ ਇਨਸਾਫ਼ ਦੇਣ ਵਾਸਤੇ ਵੱਧ ਤੋਂ ਵੱਧ ਕੋਸ਼ਿਸ਼ ਕਰਾਂਗੇ ਜੀ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਧੰਨਵਾਦ ਜੀ।

**श्रीमती लक्ष्मी कांता चावला** : अध्यक्ष महोदय, मैं आपके माध्यम से शिक्षा मंत्री जी से पूछना चाहती हूं कि इन्होंने जो पहले कहा है कि जब फंड उपलब्ध होंगे, उसके बाद यह बिल्डिंगें बनवाई जाएंगी। तो क्या यह इस बात की गारंटी देते हैं कि फंड उपलब्ध होने के समय तक यह जो खसता हालत बिल्डिंगें हैं वह नहीं गिरेंगी ? अगर कोई बिल्डिंग गिर जाती है तो इसके लिए जिम्मेंवारी किस की है ? अगर बिल्डिंग गिरने से कोई नुकसान हो जाता है तो कौन जिम्मेंवार है ?

**ਮੰਤਰੀ** : ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਕੂਲੀ ਇਮਾਰਤਾਂ ਦਾ ਸਰਵੇ ਹੁੰਦਾ ਰਹਿੰਦਾ ਹੈ। ਜਿਥੇ ਪੀ. ਡਬਲਯੂ. ਡੀ. ਵਾਲੇ ਕਹਿ ਦਿੰਦੇ ਹਨ ਕਿ ਇਹ ਬਿਲਡਿੰਗ ਅਨਸੇਫ ਹੈ, ਉਥੇ ਅਸੀਂ ਬਦਲਵਾਂ ਪ੍ਰਬੰਧ ਕਰ ਦਿੰਦੇ ਹਾਂ।

**श्रीमती लक्ष्मी कांता चावला**: स्पीकर साहिब, मंत्री जी की जानकारी गलत है। अमृतसर में कर्म सिंह सरकारी स्कूल, 1993 से अनसेफ डिक्लेयरड है। उसे पी. डबल्यू. डी. ने अनसेफ डिक्लेयर किया है। इसी तरह मान सिंह रोड वाला स्कूल अनसेफ डिक्लेयरड है और ईदगाह वाला स्कूल भी अनसेफ है। 1993 से वहां पर कुछ भी नहीं हुआ। यह किस पी. डबल्यू. डी. से काम करवायेंगे ?

**ਸ਼੍ਰੀ ਸਪੀਕਰ** : ਇਸ ਦਾ ਇਸ ਸਵਾਲ ਨਾਲ ਕੋਈ ਤਾਅਲੁਕ ਨਹੀਂ ਹੈ। ਅਗਲਾ ਸਵਾਲ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1110 ਅਤੇ 1071**

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਰਾਏਕੋਟ ਅਤੇ ਸਮਰਾਲਾ ਦੇ ਸਬ-ਡਵੀਜ਼ਨਲ ਦਫ਼ਤਰਾਂ ਵਿਚ ਅਮਲੇ ਦੀ ਘਾਟ ਨੂੰ ਪੂਰਾ ਕਰਨਾ**

*1134. (1) **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ**
(2) **ਸਰਦਾਰ ਅਮਰੀਕ ਸਿੰਘ ਢਿੱਲੋਂ** } : ਕੀ ਮਾਲ ਅਤੇ

ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਲੁਧਿਆਣਾ ਦੀ ਰਾਏਕੋਟ ਅਤੇ ਸਮਰਾਲਾ ਸਬ-ਡਵੀਜ਼ਨਾਂ ਦੇ ਦਫ਼ਤਰਾਂ ਵਿਚ ਇਸ ਵੇਲੇ ਅਮਲੇ ਦੀ ਘਾਟ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਦਫ਼ਤਰਾਂ ਵਿਚ ਮਨਜ਼ੂਰਸ਼ੁਦਾ ਤਾਦਾਦ ਦੇ ਅਨੁਸਾਰ ਲੋੜੀਂਦੇ ਅਮਲੇ ਦੇ ਕਦੋਂ ਤੱਕ ਨਿਯੁਕਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਰਾਜ ਮੰਤਰੀ, ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ) : ਸਪੀਕਰ ਸਾਹਿਬ, ਜਿਹੜੀ ਸਮਰਾਲਾ ਸਬ-ਡਵੀਜ਼ਨ ਹੈ, ਉਥੇ ਸਟਾਫ ਦੀ ਘਾਟ ਹੈ ਅਤੇ ਜਿਹੜੀ ਰਾਏਕੋਟ ਸਬ-ਡਵੀਜ਼ਨ ਹੈ, ਉਥੇ ਹਾਲੇ ਸਟਾਫ ਮਨਜ਼ੂਰ ਹੀ ਨਹੀਂ ਹੋਇਆ। 1992 ਵਿਚ ਜਦੋਂ ਤੋਂ ਇਹ ਸਬ-ਡਵੀਜ਼ਨ ਬਣੀ ਹੈ, ਉਥੇ ਸਟਾਫ ਮਨਜ਼ੂਰ ਨਹੀਂ ਹੋਇਆ। ਕਾਂਗਰਸ ਦੇ ਰਾਜ ਵੇਲੇ ਇਹ ਸਬ-ਡਵੀਜ਼ਨ ਬਣੀ ਸੀ ਲੇਕਿਨ ਇਸ ਵਾਸਤੇ ਸਟਾਫ ਦੀ ਮਨਜ਼ੂਰੀ ਨਹੀਂ ਮਿਲੀ ਸੀ। ਲੋਕਲ ਡੀ. ਸੀ. ਨੇ ਆਪਣੇ 3 ਕਲੱਰਕਾਂ ਅਤੇ ਸੇਵਾਦਾਰਾਂ ਦਾ ਇਧਰੋਂ ਉਧਰੋਂ ਪ੍ਰਬੰਧ ਕੀਤਾ ਹੋਇਆ ਹੈ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ**: ਸਪੀਕਰ ਸਾਹਿਬ, ਮੰਤਰੀ ਜੀ ਦਾ ਲਿਖਤੀ ਜਵਾਬ ਤਾਂ ਕੁਝ ਹੋਰ ਹੈ ਅਤੇ ਇਨ੍ਹਾਂ ਨੇ ਦੱਸਿਆ ਕੁਝ ਹੋਰ ਹੈ। ਇਹ ਆਪਣਾ ਲਿਖਤੀ ਜਵਾਬ ਪੜ੍ਹ ਦੇਣ। ਜਵਾਬ ਇਹ ਲਿਖਿਆ ਹੈ ਜੀ ਕਿ ਰਾਏਕੋਟ ਸਬ-ਡਵੀਜ਼ਨ ਲਈ ਸਟਾਫ ਮਨਜ਼ੂਰ ਹੋਣਾ ਹੈ। ਜਦੋਂ ਸਟਾਫ ਮਨਜ਼ੂਰ ਹੋਵੇਗਾ ਉਦੋਂ ਆਸਾਮੀਆਂ ਭਰ ਲਈਆਂ ਜਾਣਗੀਆਂ। ਇਹ ਟਾਈਮ ਵੀ ਦੱਸ ਦੇਣ ਕਿ ਕਦੋਂ ਤੱਕ ਸਟਾਫ ਦੀ ਮਨਜ਼ੂਰੀ ਮਿਲੇਗੀ ? ਆਖਰ ਇਹ ਕੰਮ ਕਰਨਾ ਤਾਂ ਸਰਕਾਰ ਨੇ ਹੀ ਹੈ।

**ਰਾਜ ਮੰਤਰੀ** : ਪ੍ਰਧਾਨ ਸਾਹਿਬ, 1992 ਵਿਚ ਤੁਹਾਡੀ ਸਰਕਾਰ ਵੇਲੇ ਇਹ ਸਬ-ਡਵੀਜ਼ਨ ਬਣੀ ਸੀ। ਪਿਛਲੇ 5 ਸਾਲਾਂ ਵਿਚ ਤਾਂ ਤੁਸੀਂ ਇਹ ਸਟਾਫ ਮਨਜ਼ੂਰ ਕਰਵਾ ਕੇ ਦਿੱਤਾ ਨਹੀਂ। ਤੁਸੀਂ ਸਾਡੇ ਕੋਲੋਂ ਇਕ ਸਾਲ ਵਿਚ ਸਟਾਫ ਮਨਜ਼ੂਰ ਕਰਵਾਉਂਦੇ ਹੋ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਮੰਤਰੀ ਜੀ, ਤੁਸੀਂ ਹੁਣ ਦੀ ਗੱਲ ਕਰੋ ।

**ਰਾਜ ਮੰਤਰੀ** : ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਅਤੇ ਜਿੰਨੀ ਜਲਦੀ ਹੋ ਸਕੇਗਾ ਇਸ ਸਟਾਫ ਦੀ ਮਨਜ਼ੂਰੀ ਦੇ ਕੇ ਉਸ ਨੂੰ ਪੁਰ ਕਰ ਲਈਏ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਸਰਕਾਰ ਤਾਂ ਇਕ ਪਰਮਾ-ਨੈਂਟ ਪ੍ਰਾਸੈੱਸ ਹੈ । ਜਿਹੜੀਆਂ ਪਾਰਟੀਆਂ ਹਨ, ਇਹ ਤਾਂ ਬਦਲਦੀਆਂ ਰਹਿੰਦੀਆਂ ਹਨ । ਇਹ ਨਹੀਂ ਹੋਣਾ ਚਾਹੀਦਾ ਕਿ ਕਾਂਗਰਸ ਨੇ ਨਹੀਂ ਕੀਤਾ ਸੀ, ਇਸ ਕਰਕੇ ਹੁਣ ਵੀ ਨਹੀਂ ਕਰਨਾ । ਇਹ ਮੈਨੂੰ ਦੱਸ ਦੇਣ ਕਿ ਕਦੋਂ ਤੱਕ ਸਟਾਫ ਦੀ ਮਨਜ਼ੂਰੀ ਮਿਲੇਗੀ ? ਮਨਜ਼ੂਰੀ ਤਾਂ ਸਰਕਾਰ ਨੇ ਹੀ ਦੇਣੀ ਹੈ । ਇਹ ਮੈਨੂੰ ਟਾਈਮ ਦੱਸ ਦੇਣ 2 ਮਹੀਨੇ, 3 ਮਹੀਨੇ ਜਾਂ 4 ਮਹੀਨੇ ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਹਿ ਦਿੱਤੀ ਹੈ ਕਿ ਜਲਦੀ ਕਰ ਦਿਆਂਗੇ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਇਨ੍ਹਾਂ ਨੇ ਇਸ ਨੂੰ ਟਾਈਮ ਬਾਊਂਡ ਨਹੀਂ ਕੀਤਾ । ਮੈਨੂੰ ਇਹ ਟਾਈਮ ਦੱਸ ਦੇਣ ਕਿ ਐਨੇ ਟਾਈਮ ਦੇ ਵਿੱਚ ਵਿੱਚ ਇਹ ਕੰਮ ਹੋ ਜਾਵੇਗਾ ।

**ਰਾਜ ਮੰਤਰੀ** : ਅਸੀਂ ਫਾਈਨਾਂਸ ਡਿਪਾਰਟਮੈਂਟ ਨੂੰ ਮਨਜ਼ੂਰੀ ਵਾਸਤੇ ਭੇਜਿਆ ਹੈ ਜੀ । ਜਦੋਂ ਫਾਈਨਾਂਸ ਡਿਪਾਰਟਮੈਂਟ ਮਨਜ਼ੂਰੀ ਦੇ ਦੇਵੇਗਾ, ਅਸੀਂ ਉਹ ਆਸਾਮੀਆਂ ਪੁਰ ਕਰ ਦਿਆਂਗੇ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਇਹ ਟਾਈਮ ਦੱਸਣ ਕਿ ਕਦੋਂ ਤਕ ਆਸਾਮੀਆਂ ਪੁਰ ਕਰ ਦੇਣਗੇ ?

**ਸ੍ਰੀ ਸਪੀਕਰ** : ਤੁਸੀਂ ਉਨ੍ਹਾਂ ਨੂੰ ਟਾਈਮ ਬਾਊਂਡ ਨਹੀਂ ਕਰ ਸਕਦੇ । ਉਨ੍ਹਾਂ ਨੇ ਜੋ ਜਵਾਬ ਦਿੱਤਾ ਹੈ, ਠੀਕ ਦਿੱਤਾ ਹੈ । ਤੁਸੀਂ ਉਨ੍ਹਾਂ ਨੂੰ ਇਸ ਦੇ ਵਾਸਤੇ ਕੰਪੈਲ ਨਹੀਂ ਕਰ ਸਕਦੇ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕਰ ਰਹੇ ਹਾਂ । ਅਗਲਾ ਸਵਾਲ ।

---

## ਪਟਿਆਲਾ ਨਦੀ ਦੇ ਬੰਧਾਂ ਦੀ ਮੁਰੰਮਤ ਅਤੇ ਖੁਦਾਈ ਤੇ ਖਰਚ

*1057. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਦੱਸਣਗੇ ਕਿ -

(ੳ) ਸਾਲਾਂ 1995-96, 1996-97 ਅਤੇ 1997-98 ਦੌਰਾਨ ਪਟਿਆਲਾ ਨਦੀ ਦੇ ਬੰਧਾਂ ਦੀ ਮੁਰੰਮਤ ਅਤੇ ਖੁਦਾਈ ਤੇ ਸਾਲ ਵਾਰ ਕਿੰਨਾ-ਕਿੰਨਾ ਖਰਚ ਕੀਤਾ ਗਿਆ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੰਮਾਂ ਦੇ ਸਬੰਧਾਂ ਵਿਚ ਫੰਡਾਂ ਦੀ ਦੁਰਵਰਤੋਂ ਕਰਨ ਦੇ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪਟਿਆਲਾ ਨਦੀ ਦੇ ਬੰਧਾਂ ਦੀ ਮੁਰੰਮਤ ਅਤੇ ਖੁਦਾਈ ਦੇ ਕੰਮਾਂ ਤੇ ਸਾਲਵਾਰ ਨਿਮਨ ਅਨੁਸਾਰ ਖਰਚ ਕੀਤੇ ਗਏ :—

| | |
|---|---|
| 1995-96 | 33.35 ਲੱਖ ਰੁਪਏ |
| 1996-97 | 61.40 ਲੱਖ ਰੁਪਏ |
| 1997-98 | 41.61 ਲੱਖ ਰੁਪਏ |

(ਅ) ਨਹੀਂ ਜੀ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਧੰਨਵਾਦ ਜੀ ।

**Mr. Speaker** : Questions are over.

## OBSERVATION BY THE SPEAKER Re. REPLIES TO THE QUESTIONS NOT BEING RECEIVED IN TIME

**ਸ਼੍ਰੀ ਸਪੀਕਰ** : ਇਸ ਤੋਂ ਪਹਿਲਾਂ ਕਿ ਅਸੀਂ ਏਜੰਡੇ ਦੀ ਕੋਈ ਅਗਲੀ ਆਈਟਮ ਲਈਏ ਅਤੇ ਡਿਸਕਸ ਕਰੀਏ, ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਇਥੇ ਸਾਰੇ ਸੈਕਟਰੀ ਸਾਹਿਬਾਨ ਵੀ ਬੈਠੇ ਹਨ ਅਤੇ ਸਰਕਾਰ ਵੀ ਬੈਠੀ ਹੈ । ਇਕ ਬੜੀ ਅਹਿਮ ਪ੍ਰਾਬਲਮ ਆ ਰਹੀ ਹੈ ਕਿ ਜਿਹੜੇ ਸਵਾਲਾਂ ਦੇ ਜਵਾਬ ਹਨ, ਉਹ ਟਾਈਮ ਸਿਰ ਨਹੀਂ ਆ ਰਹੇ । ਜਿਹੜੇ ਕੁਐਸ-ਚਨਜ਼ ਅੱਜ ਸ਼ਾਮ ਨੂੰ ਲੱਗਣੇ ਹਨ, ਉਨ੍ਹਾਂ ਦੇ ਜਵਾਬ ਵੀ ਹੁਣ ਤੱਕ ਆ ਰਹੇ ਹਨ । ਜਿਹੜੇ ਅੱਜ 9-00 ਵਜੇ ਸਵੇਰੇ ਜਵਾਬ ਦੇਣੇ ਸੀ ਉਨ੍ਹਾਂ ਦੇ ਰਾਤ ਬਹੁਤ ਦੇਰ ਤੱਕ ਜਵਾਬ ਆਏ ਹਨ । ਏਥੇ ਸਕੱਤਰ ਸਾਹਿਬਾਨ ਬੈਠੇ ਹਨ, ਮਨਿਸਟਰ ਸਾਹਿਬਾਨ ਬੈਠੇ ਹਨ । ਮੈਂ ਬੇਨਤੀ ਕਰਾਂਗਾ ਕਿ ਸਵਾਲਾਂ ਦੇ ਜਵਾਬ ਘੱਟੋ ਘੱਟ ਦੋ ਦਿਨ ਪਹਿਲਾਂ ਆਉਣੇ ਚਾਹੀਦੇ ਹਨ ਤਾਂ ਕਿ ਜਿਸ ਮਨਿਸਟਰ ਸਾਹਿਬ ਨੇ ਜਵਾਬ ਦੇਣੇ ਹਨ, ਉਹ ਉਸ ਦੀ ਪੂਰੀ ਤਰ੍ਹਾਂ ਤਿਆਰੀ ਕਰ ਸਕਣ ਔਰ ਜਿਨ੍ਹਾਂ ਐਮ. ਐਲ. ਏ. ਸਾਹਿਬਾਨ ਨੇ ਸਪਲੀਮੈਂਟਰੀਜ਼ ਕਰਨੀਆਂ ਹਨ, ਉਹ ਵੀ ਆਪਣੇ ਸਵਾਲ ਨਾਲ ਇਨਸਾਫ ਕਰ ਸਕਣ । ਇਸ ਲਈ ਮੈਂ ਚਾਹਾਂਗਾ ਕਿ ਮੈਨੂੰ ਇਹ ਦੁਬਾਰਾ ਰਿਪੀਟ ਨਾ ਕਰਨਾ ਪਵੇ । ਮੈਂ ਚਾਹੁੰਦਾ ਹਾਂ ਕਿ ਘੱਟੋ ਘੱਟ ਦੋ ਦਿਨ ਪਹਿਲਾਂ ਸਵਾਲਾਂ ਦੇ ਜਵਾਬ ਆਉਣੇ ਚਾਹੀਦੇ ਹਨ । (ਥੰਪਿੰਗ)

**ਆਵਾਜ਼ਾਂ** : ਤੁਹਾਡਾ ਇਸ ਰੂਲਿੰਗ ਵਾਸਤੇ ਬਹੁਤ ਬਹੁਤ ਧੰਨਵਾਦ ਜੀ ।

## POINTS OF ORDER AND REPLIES THERE TO BY THE CHIEF MINISTER

**ਸ਼੍ਰੀ ਸੱਤਿਆ ਪਾਲ ਸੈਣੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਸਪੀ-ਕਰ ਸਾਹਿਬ ਮੇਰਾ ਇਹ ਪ੍ਰਸ਼ਨ ਹੈ ਕਿ ਮੇਰੇ ਹਲਕੇ ਵਿਚ ਲਗਭਗ 20 ਪਿੰਡ ਅਜਿਹੇ ਹਨ ਜਿਹੜੇ ਕਿ ਮੋਟਰੇਬਲ ਨਹੀਂ ਹਨ । ਉਥੇ ਕੋਈ ਮੋਟਰ ਨਹੀਂ ਜਾ ਸਕਦੀ, ਕੋਈ

[ਸ਼੍ਰੀ ਸੱਤਿਆਪਾਲ ਸੈਣੀ]

ਸਾਧਨ ਨਹੀਂ ਜਾ ਸਕਦਾ। ਹਰ ਸਾਲ ਸੱਪਾਂ ਆਦਿ ਦੇ ਡੰਗਣ ਕਾਰਨ, ਫਸਲਾਂ ਦੇ ਅੰਦਰ ਸੱਪ ਆਦਿ ਕਾਰਨ ਲੋਕਾਂ ਦੀਆਂ ਮੌਤਾਂ ਹੋ ਜਾਂਦੀਆਂ ਹਨ। ਮੈਂ ਪ੍ਰਾਰਥਨਾ ਕੀਤੀ ਸੀ ਅਤੇ ਕਾਲ ਅਟੈਨਸ਼ਨ ਦਿੱਤੀ ਸੀ ਕਿ ਇਹ ਬਹੁਤ ਮਹੱਤਤਾ ਵਾਲਾ ਵਿਸ਼ਾ ਹੈ . . .

**ਸ਼੍ਰੀ ਸਪੀਕਰ** : ਸੈਣੀ ਸਾਹਿਬ, ਤੁਸੀਂ ਤਾਂ ਰੂਲਿੰਗ ਪਾਰਟੀ ਦੇ ਮੈਂਬਰ ਹੋ। ਤੁਸੀਂ ਆਪਣੀ ਗੱਲ ਬਜਟ ਸਪੀਚ ਵੇਲੇ ਕਹਿ ਲੈਣਾ। ਇਨ੍ਹਾਂ ਨੂੰ ਮਿਲ ਕੇ ਬੇਨਤੀ ਕਰ ਲੈਣਾ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਕ ਬਹੁਤ ਹੀ ਲੋਕ ਮਹੱਤਤਾ ਦਾ ਵਿਸ਼ਾ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪਿੱਛੇ ਜਿਹੇ ** ** ** ਨੇ ਇਕ ਸਟੇਟਮੈਂਟ ਕੀਤੀ ਹੈ ਜਿਸ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਚੰਡੀਗੜ੍ਹ ਹੈ, ਉਹ ਪੰਜਾਬ ਨੂੰ ਨਹੀਂ ਦਿੱਤਾ ਜਾਵੇਗਾ ਅਤੇ ਇਹ ਇਸੇ ਤਰ੍ਹਾਂ ਹੀ ਰਹੇਗਾ ਜਿਵੇਂ ਕਿ ਚੰਡੀਗੜ੍ਹ ਹੁਣ ਹੈ। (ਵਿਘਨ) . . . .

**Minister for Food and Supplies and Parliamentary Affairs** : It is totally a misstatement of facts. ਮੈਂ ਇਨ੍ਹਾਂ ਦਾ ਖਦਸ਼ਾ ਦੂਰ ਕਰ ਦਿੰਦਾ ਹਾਂ। **(Interruption)**

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਸਾਡਾ ਹਮੇਸ਼ਾਂ ਇਹ ਸਟੈਂਡ ਰਿਹਾ ਹੈ ਕਿ ਪੰਜਾਬ ਦੇ ਪੰਜਾਬੀ ਬੋਲਦੇ ਇਲਾਕੇ (ਵਿਘਨ) ਸਾਡੀ ਹਮੇਸ਼ਾਂ ਇਹੀ ਕਮਿੱਟਮੈਂਟ ਰਹੀ ਹੈ (ਵਿਘਨ). . . . . .

**ਸ਼੍ਰੀ ਸਪੀਕਰ** : ਪਹਿਲੀ ਗੱਲ ਤਾਂ ਚੌਧਰੀ ਸਾਹਿਬ (ਵਿਘਨ). . . . . .

**ਚੌਧਰੀ ਜਗਜੀਤ ਸਿੰਘ** : ਤੁਸੀਂ ਸਾਡੀ ਗੱਲ ਤਾਂ ਸੁਣ ਲਓ ਫਿਰ (ਵਿਘਨ) . .

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਮੈਂ ਜਵਾਬ ਦੇਣ ਲਈ ਖੜ੍ਹਾ ਹਾਂ, ਤੁਸੀਂ ਪਹਿਲਾਂ ਮੇਰੀ ਗੱਲ ਤਾਂ ਸੁਣ ਲਓ। ਮੈਂ ਚਾਹੁੰਦਾ ਹਾਂ ਕਿ ਜਿਹੜਾ ਬੰਦਾ ਇਥੇ ਹਾਜ਼ਰ ਨਹੀਂ, ਜਿਹੜਾ ਬੰਦਾ ਆਪਣੀ ਪੁਜ਼ੀਸ਼ਨ ਐਕਸਪਲੇਨ ਨਹੀਂ ਕਰ ਸਕਦਾ, ਉਸ ਨੂੰ ਨੇਮ ਨਹੀਂ ਕੀਤਾ ਜਾ ਸਕਦਾ। ਇਹ ਜਿਹੜਾ ਨਾਂ ਲਿਆ ਗਿਆ ਹੈ, ਇਹ ਐਕਸਪੰਜ ਕੀਤਾ ਜਾਂਦਾ ਹੈ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਸਾਡੇ ਨਾਲ ਹਮੇਸ਼ਾਂ ਪੰਜਾਬ ਦੇ ਸਾਰੇ ਲੋਕ ਰਹੇ ਹਨ ਔਰ ਸਾਡਾ, ਪੰਜਾਬ ਦੀ ਕਾਂਗਰਸ ਪਾਰਟੀ ਦਾ ਹਮੇਸ਼ਾ ਸਟੈਂਡ ਰਿਹਾ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਮਿਲਣੇ ਚਾਹੀਦੇ ਹਨ ਔਰ ਇਨ੍ਹਾਂ ਦਾ ਵੀ, ਇਸ ਪਾਰਟੀ ਦਾ ਵੀ ਜਿਹੜੀ ਕਿ ਅੱਜ ਪੰਜਾਬ ਵਿੱਚ ਰਾਜ ਕਰ ਰਹੀ ਹੈ, ਇਹੀ ਸਟੈਂਡ ਰਿਹਾ ਹੈ। ਅੱਜ ਇਹ ਦੋਨੋਂ ਪਾਰਟੀਆਂ

** Expunged as ordered by the Chair

ਇਕੱਠੀਆਂ ਹਨ ਔਰ ਹਿੰਦੁਸਤਾਨ ਦੀ ਸਰਕਾਰ ਚਲਾਉਂਦੀਆਂ ਹਨ । ਅੱਜ ਇਨ੍ਹਾਂ ਦਾ ਸਟੈਂਡ ਬਦਲ ਗਿਆ ਹੈ ਔਰ ਉਨ੍ਹਾਂ ਦੇ ਕਹਿਣ ਤੇ ਅਕਾਲੀ ਦਲ ਵੱਲੋਂ ਬਾਦਲ ਸਾਹਿਬ ਵਲੋਂ ਕੋਈ ਕਿੰਤੂ ਨਹੀਂ ਕੀਤਾ ਗਿਆ । ਕੋਈ ਗੱਲ ਨਹੀਂ ਦੱਸੀ ਗਈ । ਅਸੀਂ ਚਾਹੁੰਦੇ ਹਾਂ ਕਿ ਇਹ ਗੱਲ ਏਥੇ ਸਪੱਸ਼ਟ ਕੀਤੀ ਜਾਵੇ ।

**ਸ੍ਰੀ ਸਪੀਕਰ** : ਠੀਕ ਹੈ ਜੀ, ਹੁਣ ਤੁਸੀਂ ਬੈਠ ਜਾਉ । ਸੀ. ਐਮ. ਸਾਹਿਬ ਇਸ ਬਾਰੇ ਕਹਿਣ ਲੱਗੇ ਹਨ ।

**ਮੁਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਜੋ ਕਿਹਾ ਹੈ, ਠੀਕ ਹੈ ਕਿ ਤੁਸੀਂ ਇਸ ਤੇ ਰੂਲਿੰਗ ਵੀ ਦੇ ਦਿੱਤੀ ਹੈ ਕਿ ਜਿਹੜੇ ਸਾਹਿਬ ਏਥੇ ਹਾਜ਼ਰ ਨਹੀਂ, ਉਨ੍ਹਾਂ ਦੀ ਗੱਲ ਨਾ ਕੀਤੀ ਜਾਵੇ ਲੇਕਿਨ ਪ੍ਰੈਸ ਸਾਹਮਣੇ, ਮੇਰੇ ਸਾਹਮਣੇ ਅੰਮ੍ਰਿਤਸਰ ਵਿੱਚ ਉਨ੍ਹਾਂ ਨੇ ਸਪੱਸ਼ਟ ਕਿਹਾ ਹੈ ਕਿ ਮੈਂ ਇਹ ਕੁਝ ਨਹੀਂ ਕਿਹਾ । ਮੈਂ ਤਾਂ ਇਹ ਫੈਕਚੂਅਲ ਪੋਜ਼ੀਸ਼ਨ ਦੱਸੀ ਹੈ । ਮੈਨੂੰ ਸੱਭ ਤੋਂ ਵੱਡੀ ਹੈਰਾਨੀ ਹੁੰਦੀ ਹੈ, ਸਪੀਕਰ ਸਾਹਿਬ, ਹੈ ਤਾਂ ਕਰੂਪ ਜਿਹਾ ਲਫਜ਼ ਕਿ **'ਛੱਜ ਤਾਂ ਬੋਲੇ ਛਾਨਣੀ ਕੀ ਬੋਲੇ** । ਜਿਹੜੀ ਪਾਰਟੀ ਨੇ ਪੰਜਾਬ ਦਾ ਇਹ ਸਭ ਕੁਝ ਕੀਤਾ ਹੈ, ਚੰਡੀਗੜ੍ਹ ਮਿਲਣ ਦਾ ਫੈਸਲਾ ਹੋਇਆ ਸੀ ਪਰੰਤੂ ਰਾਤ ਨੂੰ ਹੀ ਚੇਂਜ ਹੋ ਗਿਆ, ਇਸ ਬਾਰੇ ਤੁਹਾਨੂੰ ਸਾਰਿਆਂ ਨੂੰ ਪਤਾ ਹੈ, ਇਹ ਲੋਕ ਜੋ ਅੱਜ ਗੱਲਾਂ ਕਰ ਰਹੇ ਹਨ, ਇਹ ਆਪ **ਮੁਜ਼ਰਮ** ਹਨ । ਅੱਜ ਦੁੱਖ ਦੀ ਗੱਲ ਤਾਂ ਇਹ ਹੈ ਕਿ **ਉਲਟਾ ਚੋਰ ਕੋਤਵਾਲ ਕੋ ਡਾਂਟੇ** । ਅਸੀਂ ਤਾਂ ਆਪੋਜ਼ੀਸ਼ਨ ਦੀ ਡਾਂਟ ਸਹਾਰਾਂਗੇ ਹੀ ਪਰ ਜਿਹੜੇ ਹਿਸਟਰੀ ਦੇ ਫੈਕਟਸ ਹਨ, ਉਨ੍ਹਾਂ ਨੂੰ ਤਾਂ ਨਹੀਂ ਬਦਲ ਸਕਦੇ । ਕਿਸ ਨੇ ਚੰਡੀਗੜ੍ਹ ਪੰਜਾਬ ਤੋਂ ਖੁਹਾਇਆ ? ਕਿਸਨੇ ਪਾਣੀ ਖੁਹਾਇਆ, ਕਿਸਨੇ ਟੱਕ ਲਾਇਆ ਐਸ. ਵਾਈ. ਐਲ. ਨਹਿਰ ਤੇ ? ਇਹ ਸਾਰੀਆਂ ਗੱਲਾਂ ਹਿਸਟਰੀ ਦੇ ਫੈਕਟਸ ਹਨ । ਜੇ ਇਹ ਸਮਝਦੇ ਹਨ ਕਿ ਇਥੇ ਬਿਆਨ ਦੇ ਦਿੱਤਾ ਜੋ ਅਖ਼ਬਾਰਾਂ ਵਿਚ ਛੱਪ ਜਾਵੇਗਾ ਅਤੇ ਇਹ ਗੱਲ ਜੋ ਹਾਊਸ ਵਿਚ ਬੋਲੀ ਗਈ ਹੈ, ਉਹ ਲੋਕ ਸੱਚ ਸਮਝ ਲੈਣਗੇ ਤਾਂ ਕਿਸੇ ਨੇ ਇਸ ਨੂੰ ਸੱਚ ਨਹੀਂ ਮੰਨਣਾ । ਜੇਕਰ ਲੋਕਾਂ ਨੇ ਸੱਚ ਮੰਨਣਾ ਹੁੰਦਾ ਤਾਂ ਤੁਹਾਡੀਆਂ ਜ਼ਮਾਨਤਾਂ ਜ਼ਬਤ ਨਾ ਹੁੰਦੀਆਂ । (ਥੰਪਿੰਗ) ਤੁਸੀਂ ਪੰਜਾਬ ਦਾ ਬਹੁਤ ਨੁਕਸਾਨ ਕੀਤਾ ਹੈ । ਹੁਣ ਰਹਿਮ ਕਰੋ 4-5 ਸਾਲ, ਅਸੀਂ ਸਭ ਕੁਝ ਕਰਵਾ ਲਵਾਂਗੇ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਅੱਜ ਸਰਕਾਰ, ਮੇਰੇ ਇਹ ਭਰਾ ਕਹਿੰਦੇ ਹਨ ਕਿ ਇਨ੍ਹਾਂ ਨੇ ਪੰਜਾਬ ਲਈ ਬਹੁਤ ਕੁਝ ਕੀਤਾ ਹੈ ਅਤੇ ਜੋ ਕੁਝ ਗਲਤ ਹੋਇਆ ਹੈ, ਉਹ ਕੇਵਲ ਕਾਂਗਰਸ ਦੀ ਹੀ ਜ਼ਿੰਮੇਵਾਰੀ ਹੈ । ਮੈਂ ਬੜੇ ਸਪੱਸ਼ਟ ਸ਼ਬਦਾਂ ਵਿਚ ਕੱਲ ਵੀ ਕਿਹਾ ਸੀ ਅਤੇ ਅੱਜ ਵੀ ਕਹਿੰਦੀ ਹਾਂ ਕਿ ਸੂਬੇ ਦੀ ਕਾਂਗਰਸ ਹਮੇਸ਼ਾਂ ਮੁਦੱਈ ਰਹੀ ਹੈ ਇਨ੍ਹਾਂ ਮਸਲਿਆਂ ਬਾਰੇ, ਇਨ੍ਹਾਂ ਸਾਰੀਆ ਮੰਗਾਂ ਦੇ ਮੁਤੱਲਕ । ਲੇਕਿਨ ਦੂਜੇ ਪਾਸੇ. . . .(ਸ਼ੋਰ)(ਵਿਘਨ)

**ਮੰਤਰੀ** (ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲੇ) : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, (ਸ਼ੋਰ)(ਵਿਘਨ) ।

[ਖੁਰਾਕ ਤੇ ਸਪਲਾਈ ਤੇ ਸੰਸਦੀ ਮਾਮਲੇ ਦੇ ਮੰਤਰੀ]

(**ਆਵਾਜ਼ਾਂ** : ਪਹਿਲਾਂ ਗੱਲ ਤਾਂ ਕਰ ਲੈਣ ਦਿਉ ।)

ਪੁਆਇੰਟ ਆਫ਼ ਆਰਡਰ ਰੇਜ਼ ਕਰਨਾ ਮੇਰਾ ਰਾਈਟ ਹੈ । ਮੈਂ ਪੁਆਇੰਟ ਆਫ਼ ਆਰਡਰ ਰੇਜ਼ ਕਰ ਸਕਦਾ ਹਾਂ । (ਵਿਘਨ)

**ਸ਼੍ਰੀ ਸਪੀਕਰ** : ਬੀਬੀ ਜੀ, ਪਹਿਲਾਂ ਮਿੱਤਲ ਸਾਹਿਬ ਦਾਂ ਪੁਆਇੰਟ ਆਫ਼ ਆਰਡਰ ਸੁਣ ਲਈਏ ।

**Minister for Food and Supplies and Parliamentary Affairs** : I have a right to raise a Point of Order. My submission is that Chaudhary Sahib has raised an issue which was based on a statement in the press and the Hon'ble Leader of the House has replied to that question, whatever was raised by. Now there cannot be a debate on it. Madam wants to raise a debate on whatever the Hon'ble Leader of the House has said. ਮੇਰਾ ਇਹ ਪੁਆਇੰਟ ਆਫ਼ ਆਰਡਰ ਹੈ । ਹਾਂ, ਜਦੋਂ ਬਜਟ ਤੇ ਬਹਿਸ ਹੋਵੇਗੀ, ਉਦੋਂ ਗੱਲ ਕਰ ਲੈਣ । ਅਗਰ ਕੋਈ ਨਵਾਂ ਪੁਆਇੰਟ ਕਹਿਣਾ ਚਾਹੁੰਣ ਤਾਂ ਕਹਿ ਸਕਦੇ ਹਨ ।

**ਸ਼੍ਰੀ ਸਪੀਕਰ** : ਨਵਾਂ ਹੀ ਕਹਿਣਗੇ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਕ ਗੱਲ ਦਾ ਮੈਨੂੰ ਬੜਾ ਅਫ਼ਸੋਸ ਹੈ ਕਿ ਮਿੱਤਲ ਸਾਹਿਬ ਨੇ ਜੋਤਸ਼ਪੁਣਾ ਕਰਨਾ ਵੀ ਸ਼ੁਰੂ ਕਰ ਦਿੱਤਾ ਹੈ ਕਿ ਮੈਂ ਡਿਬੇਟ ਕਰਾਂਗੀ । ਮੈਂ ਤਾਂ ਅਜੇ ਬੋਲੀ ਹੀ ਕੁਝ ਨਹੀਂ । ਮੈਂ ਤਾਂ ਅਜੇ ਗੱਲ ਹੀ ਸ਼ੁਰੂ ਕੀਤੀ ਹੈ, ਮੈਂ ਤਾਂ ਕਿਹਾ ਹੀ ਕੁਝ ਨਹੀਂ । ਮੈਂ ਇਸ ਤੇ ਬੜਾ ਭਾਰੀ ਅਫ਼ਸੋਸ ਜ਼ਾਹਿਰ ਕਰਦੀ ਹਾਂ ਕਿਉਂਕਿ ਕਦੇ ਤੁਸੀਂ ਵੀ ਇਨ੍ਹਾਂ ਬੈਂਚਾਂ ਤੇ ਬੈਠੇ ਰਹੇ ਹੋ । ਕੱਲ ਨੂੰ ਫਿਰ ਤੁਸੀਂ ਸਾਰਿਆਂ ਨੇ ਇਧਰ ਹੀ ਆਉਣਾ ਹੈ, ਚਿੰਤਾ ਨਾ ਕਰੋ । ਤੁਸੀਂ ਇਸ ਪਾਸੇ ਵੱਲ ਆ ਰਹੇ ਹੋ । ਸੋ, ਇਸ ਕਰਕੇ ਸਪੀਕਰ ਸਾਹਿਬ, (ਸ਼ੋਰ) (ਵਿਘਨ) ਇਸ ਗੱਲ ਦਾ ਫੈਸਲਾ ਹੋ ਜਾਣਾ ਹੈ । ਜਿਹੜੇ ਝੂਠੇ ਵਾਅਦੇ ਕੀਤੇ ਹਨ, ਉਨ੍ਹਾਂ ਨੇ ਇਨ੍ਹਾਂ ਨੂੰ ਉਧਰ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਬਿਠਾ ਦਿੱਤਾ ਹੈ ਪਰ ਛੇਤੀ ਹੀ ਇਨ੍ਹਾਂ ਨੇ ਇਧਰ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਆ ਜਾਣਾ ਹੈ । (ਸ਼ੋਰ)....(ਵਿਘਨ) ਸਪੀਕਰ ਸਾਹਿਬ, ਮੈਂ ਬੇਨਤੀ ਇਕ ਹੀ ਕਰਦੀ ਹਾਂ ਜਿਹੜੀ ਚੌਧਰੀ ਸਾਹਿਬ ਨੇ ਗੱਲ ਕੀਤੀ ਅਤੇ ਜਿਸ ਦਾ ਜਵਾਬ ਇਨ੍ਹਾਂ ਨੇ ਦਿੱਤਾ ਕਿ ਸਬੰਧਤ ਬੰਦਾ ਇਥੇ ਹੈ ਨਹੀਂ ਅਤੇ ਉਸ ਤੇ ਤੁਸੀਂ ਵੀ ਰੂਲਿੰਗ ਦਿੱਤੀ, ਲੇਕਿਨ ਮੈਂ ਤਾਂ ਇਹ ਪੁੱਛਦੀ ਹਾਂ ਇਹ ਕਹਿੰਦੇ ਹਨ ਕਿ 40 ਸਾਲ ਕਾਂਗਰਸ ਨੇ ਪੰਜਾਬ ਨੂੰ ਗੁਮਰਾਹ ਕੀਤਾ । ਅੱਜ ਇਹ ਤਾਕਤ ਵਿੱਚ ਹਨ, ਅੱਜ ਕੰਮ ਕਰਾਉਣ ਵਾਲੇ ਹਨ । ਅੱਜ ਇਹ ਤਾਂ ਉਧਰ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਬੈਠੇ ਹਨ

ਦੂਸਰੀ ਗੱਲ, ਇਨ੍ਹਾਂ ਨੂੰ ਤਾਂ ਸਾਡਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਅਸੀਂ ਵੀ ਇਨ੍ਹਾਂ ਦੀ ਪੂਰੀ ਸਪੋਰਟ ਕਰ ਰਹੇ . . . (ਵਿਘਨ) . . . .

**ਸ਼੍ਰੀ ਸਪੀਕਰ** : ਇਸ ਬਾਰੇ ਸੀ. ਐਮ. ਸਾਹਿਬ ਕਹਿ ਚੁੱਕੇ ਹਨ, ਜਵਾਬ ਦੇ ਚੁੱਕੇ ਹਨ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਇਨ੍ਹਾਂ ਦੀ ਪੂਰੀ ਮਦਦ ਕਰ ਰਹੇ ਹਾਂ ਕਿ ਉਪਰਲੇ ਇਨ੍ਹਾਂ ਦੀ ਮਦਦ ਕਰ ਸਕਣ, ਇਨ੍ਹਾਂ ਨੂੰ ਮਿਲ ਸਕਣ । ਅੱਜ ਇਨ੍ਹਾਂ ਨੇ ਕਿਹਾ ਕਿ ਟੱਕ ਕਿਸ ਨੇ ਲਗਾਇਆ ? ਮੈਂ ਪੁੱਛਦੀ ਹਾਂ ਕਿ ਦੇਵੀ ਲਾਲ ਜੀ ਤੋਂ ਉਹ ਦੋ ਕਰੋੜ ਰੁਪਿਆ ਕਿਸ ਨੇ ਲਿਆ ? ਸਰਕਾਰ ਦੇ ਰਿਕਾਰਡ ਵਿਚ ਉਹ ਦੋ ਕਰੋੜ ਰੁਪਿਆ ਕਿਸ ਨੇ ਲਿਆ ? ਇਸੇ ਹਾਊਸ ਵਿਚ ਕਿਹਾ ਗਿਆ ਕਿ ਪਾਣੀ ਦੀ ਥਾਂ ਸਾਡਾ ਖੂਨ ਵਗੇਗਾ । ਸਪੀਕਰ ਸਾਹਿਬ, ਮੈਂ ਪੂਰਨ ਤੌਰ ਤੇ ਸਮਝਦੀ ਹਾਂ ਕਿ ਇਨ੍ਹਾਂ ਵਲੋਂ ਪੰਜਾਬ ਦੀਆਂ ਮੰਗਾਂ ਤੇ ਪਹਿਰਾ ਨਹੀਂ ਦਿੱਤਾ ਗਿਆ ।

**ਸ਼੍ਰੀ ਸਪੀਕਰ** : ਤੁਸੀਂ ਜੋ ਵੀ ਕੁਝ ਕਹਿਣਾ ਹੈ, ਗਵਰਨਰ ਐਡਰੇਸ ਤੇ ਕਹਿ ਲੈਣਾ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅੱਜ ਸਾਨੂੰ ਚਾਹੀਦਾ ਹੈ ਕਿ ਅਸੀਂ ਕੇਂਦਰ ਸਰਕਾਰ ਕੋਲ ਜਾਈਏ ਅਤੇ ਉਥੇ ਪੂਰਨ ਤੌਰ ਤੇ ਸਰਕਾਰ ਆਪਣਾ ਸਟੈਂਡ ਦੱਸੇ । ਜੇਕਰ ਉਹ ਮਸਲੇ ਜਿਹੜੇ ਇਹ ਠੀਕ ਸਮਝਦੇ ਹਨ, ਜਿਹੜੇ ਕਹਿੰਦੇ ਹਨ ਕਿ ਸੂਬੇ ਲਈ ਅਤਿ ਮਹੱਤਵਪੂਰਨ ਹਨ, ਜੇ ਉਹ ਪੂਰੇ ਨਹੀਂ ਹੁੰਦੇ ਤਾਂ ਕੀ ਇਹ ਸਪੋਰਟ ਵਾਪਸ ਲੈਣਗੇ ? ਸਪੀਕਰ ਸਾਹਿਬ, ਮੈਂ ਨਵੀਂ ਗੱਲ ਪੁੱਛਣੀ ਚਾਹੁੰਦੀ ਹਾਂ ਕਿ ਇਹ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਨੇ ਤਾਂ ਕੁਝ ਨਹੀਂ ਕੀਤਾ ਅਤੇ ਇਹ ਸਮਝਦੇ ਹਨ ਕਿ ਪੰਜਾਬ ਦੇ ਇਹੋ ਇਕੱਲੇ ਰਾਖੇ ਹਨ । ਇਹ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਦੀ ਨੀਅਤ ਸਾਫ ਨਹੀਂ । ਉਪਰਲੀ ਸਰਕਾਰ ਵੀ ਮਾੜੀ ਸੀ । ਅੱਜ ਤਾਂ ਸਰਕਾਰ ਵੀ ਤੁਹਾਡੀ ਬਣਾਈ ਹੋਈ ਚੰਗੀ ਹੈ ਅਤੇ ਤੁਸੀਂ ਵੀ ਚੰਗੇ ਹੋ । ਲੇਕਿਨ ਅੱਜ ਤੁਹਾਡਾ ਸਟੈਂਡ ਕੀ ਹੈ ? ਜਿਹੜੇ 40 ਸਾਲ ਗੱਲਾਂ ਕਰਦੇ ਰਹੇ ਹੋ, ਜੇ ਉਹ ਮੰਗਾਂ ਹੁਣ ਵੀ ਨਾ ਪੂਰੀਆਂ ਕੀਤੀਆਂ ਗਈਆਂ ਤਾਂ ਕੀ ਤੁਸੀਂ ਸਪੋਰਟ ਵਾਪਸ ਲਓਗੇ ? ਅੱਜ ਇਹ ਗੱਲ ਸਰਕਾਰ ਸਪੱਸ਼ਟ ਕਰੇ ਕਿ ਇਸ ਬਾਰੇ ਕੀ ਕਹਿਣਾ ਚਾਹੁੰਦੀ ਹੈ । (ਵਿਘਨ)

**ਸ਼੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ । (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅੱਜ ਸਾਡੀਆਂ ਸਾਰੀਆਂ ਮੰਗਾਂ, ਸਾਰੇ ਮਸਲਿਆਂ ਬਾਰੇ ਪੂਰਨ ਤੌਰ ਤੇ ਸਾਡੇ ਦਿਲ ਤੇ ਸੱਟ ਮਾਰੀ ਗਈ ਹੈ । ਉਹ ਪੂਰੀਆਂ ਕਰਨੀਆਂ ਤਾਂ ਇਕ ਪਾਸੇ ਰਹੀਆਂ, ਸਾਨੂੰ ਮੂੰਹ ਨਹੀਂ ਖੋਲ੍ਹਣ ਦਿੱਤਾ ਗਿਆ, ਗੱਲ ਨਹੀਂ ਕਰਨ ਦਿੱਤੀ ਗਈ । ਅਸੀਂ ਮੰਗ ਪੇਸ਼ ਨਹੀਂ ਕਰ ਸਕੇ । ਪਿਛਲੇ ਸਮਿਆਂ ਵਿੱਚ ਮੰਗਾਂ ਪੇਸ਼ ਹੁੰਦੀਆਂ ਰਹੀਆਂ, ਅਸੀਂ ਡਿਮਾਂਡਜ਼ ਪੇਸ਼ ਕਰਦੇ ਰਹੇ . (ਵਿਘਨ)

**ਸ਼੍ਰੀ ਸਪੀਕਰ** : ਬੀਬੀ ਜੀ, ਜੋ ਕੁਝ ਤੁਸੀਂ ਕਹਿਣਾ ਹੈ, ਤੁਹਾਡੇ ਕੋਲ ਟਾਈਮ ਵਧੇਰਾ ਹੈ, ਉਸ ਵਿਚ ਜੋ ਮਰਜ਼ੀ ਕਹਿ ਲੈਣਾ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪੂਰਨ ਤੌਰ ਤੇ ਇਕ ਮੰਤਰੀ ਆ ਕੇ ਬਿਆਨ ਦੇ ਜਾਵੇ ਅਤੇ ਅਸੀਂ ਫਿਰ ਉਸ ਦੀ ਆਓ-ਭਗਤ ਵਿਚ ਲਗੇ ਹੋਏ ਹਾਂ। ਅਸੀਂ ਫਿਰ ਉਨ੍ਹਾਂ ਦੀ ਖਾਤਰ ਕਰਦੇ ਹਾਂ। (ਵਿਘਨ) (ਸ਼ੋਰ)

**ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਹੁਣ ਇਹ ਡਿਬੇਟ ਕਾਰਵਾਈ ਵਿਚ ਕਿਉਂ ਐਡ ਕੀਤੀ ਜਾ ਰਹੀ ਹੈ ? ਜੋ ਕੁਝ ਵੀ ਕਹਿਣਾ ਹੈ ਇਹ ਬਜਟ ਸਪੀਚ ਵਿਚ ਕਹਿ ਲੈਣ। (ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਬੀਬੀ ਜੀ, ਤੁਸੀਂ ਬੈਠੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ** ** **

**Minister for Food and Supplies and Parliamentary Affairs** : Sir, this should not be the part of the record.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ** ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। ਹਾਂ ਜੀ, ਅਰਸ਼ੀ ਜੀ ਤੁਸੀਂ ਦੱਸੋ। (ਵਿਘਨ) ਬੀਬੀ ਜੀ, ਨਹੀਂ, ਤੁਸੀਂ ਤਾਂ ਜ਼ਿੰਮੇਵਾਰ ਹੋ। ਤੁਸੀਂ ਕਿਉਂ ਡਿਸਕਸ਼ਨ ਵਿਚ ਪੈ ਰਹੇ ਹੋ। ਜਦ ਇਕ ਵਾਰ ਸੀ. ਐਮ. ਸਾਹਿਬ ਕਹਿ ਚੁੱਕੇ ਹਨ। (ਸ਼ੋਰ) (ਵਿਘਨ) ਬਾਕੀ ਦੀ ਗੱਲ ਦਾ ਇਸ ਨਾਲ ਕੀ ਸਬੰਧ ਹੈ ? ਤੁਸੀਂ ਗਵਰਨਰ ਐਡਰੈਸ ਤੇ ਵੀ ਕਹਿ ਸਕਦੇ ਹੋ। ਤੁਹਾਡੇ ਹੋਰ ਮੈਂਬਰ ਸਾਹਿਬਾਨ ਵਲੋਂ ਵੀ ਬਜਟ ਵੇਲੇ ਬੋਲਿਆ ਜਾ ਸਕਦਾ ਹੈ। ਹਾਂ ਜੀ, ਅਰਸ਼ੀ ਜੀ ਤੁਸੀਂ ਦੱਸੋ। (ਵਿਘਨ) ਤੁਸੀਂ ਤਾਂ ਬੀਬੀ ਜੀ ਜ਼ਿੰਮੇਂਵਾਰ ਲੀਡਰ ਹੋ, ਬੈਠ ਜਾਓ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜਾ ਸਮਾਂ ਹੈ. ਅਸੀਂ ਤੁਹਾਡੀ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਆਪਸ ਵਿਚ ਮਿਹਨੇ-ਤਾਹਨੇ ਹੋਣ ਦਾ ਬਿਲਕੁਲ ਨਹੀਂ। ਬਹੁਤ ਸਾਰੀਆਂ ਗੱਲਾਂ ਜ਼ਰੂਰ ਜਿਵੇਂ ਤੁਸੀਂ ਕਿਹਾ ਹੈ ਕਿ ਬਜਟ ਵਿੱਚ ਵੀ ਅਸੀਂ ਕਹਿ ਲਵਾਂਗੇ ਔਰ ਜਿਹੜਾ ਸਵਾਲ ਇਥੇ ਮੈਡਮ ਨੇ ਜਾਂ ਦੂਸਰੇ ਸਾਥੀਆਂ ਨੇ ਕੀਤਾ ਹੈ, ਉਸ ਨੂੰ ਵੀ ਕਿਸੇ ਹੋਰ ਭਾਵਨਾ ਨਾਲ ਲੈਣ ਦੀ ਕੋਈ ਜ਼ਰੂਰਤ ਨਹੀਂ। ਗੱਲ ਤਾਂ ਇਹ ਹੈ ਕਿ ਪੰਜਾਬ ਦੇ ਲੋਕਾਂ ਦੀ ਫੀਲਿੰਗ ਕੀ ਹੈ ? ਗੱਲ ਤਾਂ ਇਹ ਧਿਆਨ ਵਿੱਚ ਰੱਖਣ ਦੀ ਜ਼ਰੂਰਤ ਹੈ। ਕੋਈ ਸਰਕਾਰ ਤੇ ਦੋਸ਼ ਨਹੀਂ ਲਗਾਇਆ ਜਾ ਰਿਹਾ ਜਾਂ ਪੰਜਾਬ ਦੇ ਪ੍ਰਤੀ ਇਨ੍ਹਾਂ ਦੀ ਵਫਾਦਾਰੀ ਉਤੇ ਅਸੀਂ ਸ਼ੱਕ ਨਹੀਂ ਕਰ ਰਹੇ। ਅਸੀਂ ਸਿਰਫ ਇਕੋ ਹੀ ਬੇਨਤੀ ਕਰਦੇ ਹਾਂ ਕਿ ਤੁਸੀਂ

---

**Not recorded as ordered by the Chair.

ਪੰਜਾਬ ਦੇ ਵਫਾਦਾਰ ਹੋ, ਤੁਸੀਂ ਪੰਜਾਬ ਦੇ ਚੈਂਪੀਅਨ ਬਣੋ, ਅੱਗੇ ਲਗੋ ਅਤੇ ਅਸੀਂ ਤੁਹਾਡੇ ਪਿੱਛੇ ਲਗਦੇ ਹਾਂ। ਸਿਰਫ ਅਸੀਂ ਤਾਂ ਇਹ ਵਿਸ਼ਵਾਸ ਦਿਵਾਉਂਦੇ ਹਾਂ। ਹੁਣ ਮਿੱਤਰ ਦਲਾਂ ਦੀ ਸਰਕਾਰ ਹੈ। ਇਸ ਤੋਂ ਬੜੀਆਂ ਆਸਾਂ ਸਨ ਪਰ ਤੇਲ ਸੋਧਕ ਕਾਰਖਾਨਾ ਤੁਹਾਡਾ ਉਹ ਵੀ ਖੋਹ ਲਿਆ। ਚੰਡੀਗੜ੍ਹ ਦਾ ਬਿਆਨ, ਕਰਜ਼ੇ ਸਬੰਧੀ ਬਿਆਨ ਜੋ ਕੁਝ ਵੀ ਬਿਆਨ ਕੀਤਾ, ਤੁਹਾਡੇ ਸਾਹਮਣੇ ਹੈ। ਅਸੀਂ ਸਿਰਫ ਇੰਨੀ ਬੇਨਤੀ ਕਰਦੇ ਹਾਂ ਕਿ ਪੰਜਾਬ ਦੇ ਲੋਕਾਂ ਵਿੱਚ ਇਹ ਭਰੋਸਾ ਜਾਵੇ, ਚੈਂਪੀਅਨ ਲੜਾਈ ਦੇ ਤੁਸੀਂ ਬਣੋ, ਘੱਟੋ ਘੱਟ ਇਹ ਜ਼ਾਹਿਰ ਤਾਂ ਕਰ ਦਿਉ, ਸ਼ੋਅ ਤਾਂ ਕਰ ਦਿਉ ਕਿ ਬਿਨਾ ਕੰਡੀਸ਼ਨ ਸਾਡੀ ਹਮਾਇਤ ਨਹੀਂ। ਤੁਸੀਂ ਘੱਟੋ ਘੱਟ, ਮੈਂ ਨਹੀਂ ਕਹਿੰਦਾ ਕਿ ਹਮਾਇਤ ਵਾਪਸ ਲਓ, ਵਜ਼ਾਰਤਾਂ ਤੋਂ ਤਾਂ ਘੱਟੋ ਘੱਟ ਇਥੇ ਆ ਜਾਉ ਤਾਂ ਕਿ ਲੋਕਾਂ ਨੂੰ ਇਹ ਪਤਾ ਲਗ ਜਾਵੇ ਕਿ ਤੁਹਾਨੂੰ ਕੁਰਸੀਆਂ ਨਾਲ ਪਿਆਰ ਨਹੀਂ, ਪੰਜਾਬ ਦੇ ਹਿਤਾਂ ਨਾਲ ਪਿਆਰ ਹੈ। ਔਰ ਸਪੀਕਰ ਸਾਹਿਬ, ਦੂਸਰਾ ਮੈਨੂੰ ਬੜੇ ਦੁੱਖ ਨਾਲ ਤੁਹਾਡੇ ਨੋਟਿਸ ਵਿੱਚ ਲਿਆਉਣਾ ਪੈ ਰਿਹਾ ਹੈ ਕਿ ਪੰਜਾਬ ਵਰਗੇ ਰਾਜ ਦੇ ਵਿੱਚ ਕੱਲ ਪੈਰਾ ਮੈਡੀਕਲ ਕਰਮਚਾਰੀਆਂ ਤੇ ਲਾਠੀਚਾਰਜ ਹੋਇਆ। ਚਲੋ, ਹੋ ਸਕਦਾ ਹੈ ਕਿ ਕੋਈ ਸਮੱਸਿਆ ਹੋਵੇ। ਇਹ ਇਕ ਫੋਟੋ (ਅਖਬਾਰ ਦਿਖਾਉਂਦੇ ਹੋਏ) ਸਾਰੇ ਅਖਬਾਰਾਂ ਵਿੱਚ ਛਪੀ ਹੈ ਕਿ ਪੁਲਿਸ ਵਾਲੇ ਕਿਸ ਤਰ੍ਹਾਂ ਇਕ ਔਰਤ ਇੰਪਲਾਈ ਨੂੰ ਵਾਲਾਂ ਤੋਂ ਫੜ੍ਹ ਕੇ ਘੜੀਸ ਰਹੇ ਹਨ। ਇਹ ਸਾਰੇ ਅਖਬਾਰਾਂ ਵਿੱਚ ਛਪੀ ਹੈ ਅਤੇ ਮੈਂ ਸਮਝਦਾ ਹਾਂ ਕਿ ਜੇਕਰ ਇਸ ਪੰਜਾਬ ਵਿੱਚ ਸਾਰਾ ਕੁਝ ਇਸੇ ਤਰ੍ਹਾਂ ਹੀ ਹੋਣਾ ਹੈ ਕਿ ਕੋਈ ਸਮਾਜ ਦਾ ਵਰਗ ਸੰਤੁਸ਼ਟ ਨਹੀਂ, ਪੰਜਾਬ ਦੀਆਂ ਮੰਗਾਂ ਦਾ ਕੋਈ ਜ਼ਿਕਰ ਨਹੀਂ, ਉਸ ਤੇ ਦੂਸਰਿਆਂ ਨੂੰ ਮਿਹਣੇ ਦਿੱਤੇ ਜਾ ਰਹੇ ਹਨ, ਇਸ ਦੇ ਨਾਲ ਲੋਕਾਂ ਵਿੱਚ ਵਿਸ਼ਵਾਸ ਨਹੀਂ ਬਣਦਾ। ਆਖਰ ਇਤਿਹਾਸ ਦਾ ਫੈਸਲਾ ਸਾਡੇ ਜਾਂ ਇਨ੍ਹਾਂ ਦੇ ਕਹਿਣ ਨਾਲ ਨਹੀਂ ਹੋਣਾ। ਇਨ੍ਹਾਂ ਗੱਲਾਂ ਦਾ ਫੈਸਲਾ ਲੋਕਾਂ ਦੀ ਜੋ ਯਾਦ-ਦਾਸ਼ਤ ਹੈ, ਉਹ ਕਮਜ਼ੋਰ ਨਹੀਂ, ਉਹ ਲੋਕਾਂ ਨੇ ਕਰਨਾ ਹੈ। ਸੋ, ਮਾਨਯੋਗ ਮੁੱਖ ਮੰਤਰੀ ਜੀ ਕੀ ਇਹ ਵਿਸ਼ਵਾਸ ਦਿਵਾਉਣਗੇ, ਅਸੀਂ ਇਨ੍ਹਾਂ ਦੇ ਪਿਛੇ ਹਾਂ, ਕਿ ਘੱਟੋ ਘੱਟ ਵਜ਼ਾਰਤ ਵਿਚੋਂ ਜ਼ਰੂਰ ਵਾਪਸ ਆ ਜਾਣ ?

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਚਲੋ ਕਾਂਗਰਸ ਵਾਲੇ ਤਾਂ ਕੁਝ ਕਹਿ ਲੈਣ, ਕੋਈ ਇਤਰਾਜ਼ ਨਹੀਂ ਪਰ ਕਾਮਰੇਡ ਸਾਹਿਬ ਨੇ ਵੀ ਜਿਹੜੀ ਗੱਲ ਕੀਤੀ ਹੈ, ਮੈਂ ਇਨ੍ਹਾਂ ਦਾ ਬੜਾ ਸਤਿਕਾਰ ਕਰਦਾ ਹਾਂ, ਮੈਨੂੰ ਹੈਰਾਨੀ ਹੁੰਦੀ ਹੈ ਕਿ ਅਸੀਂ ਪੁਲੀਟੀਕਲ ਬੰਦੇ ਇਹ ਸਮਝਦੇ ਹਾਂ ਕਿ ਲੋਕਾਂ ਦੀ ਯਾਦ-ਦਾਸ਼ਤ ਬੜੀ ਕਮਜ਼ੋਰ ਹੈ, ਉਹ ਭੁੱਲ ਜਾਂਦੇ ਹਨ, ਪਰ ਉਹ ਨਹੀਂ ਭੁੱਲਦੇ। ਹੁਣ ਕਹਿੰਦੇ ਹਨ ਕਿ ਅਸੀਂ ਮਦਦ ਦੇਣ ਨੂੰ ਤਿਆਰ ਹਾਂ ਪਰ ਅਸੀਂ ਜਦੋਂ ਲੜਦੇ ਸੀ, ਇਨ੍ਹਾਂ ਗੱਲਾ ਵਾਸਤੇ ਤਾਂ ਉਦੋਂ ਸਾਨੂੰ ਜੇਲ੍ਹਾਂ ਵਿਚ ਸੁੱਟਣ ਵਾਲੇ ਕੌਣ ਸਨ ? ਅਗਰ ਤੁਹਾਨੂੰ ਲੋਕਾਂ ਨਾਲ ਇੰਨੀ ਹੀ ਹਮਦਰਦੀ ਹੁੰਦੀ ਤਾਂ ਉਦੋਂ ਤੁਸੀਂ ਆਪਣੀ ਸੈਂਟਰ ਦੀ ਸਰਕਾਰ ਨੂੰ ਕਹਿ ਸਕਦੇ ਸੀ। ਹੁਣ ਸਾਨੂੰ ਕਹਿੰਦੇ ਹੋ ਕਿ ਉਥੋਂ ਮਦਦ ਵਿਦ-ਡਰਾਅ ਕਰੋਗੇ ਕਿ ਨਹੀਂ, ਜੇ ਮੈਂ ਤੁਹਾਨੂੰ ਕਹਾਂ ਕਿ ਜਿਹੜੀ ਪਾਰਟੀ ਨੇ ਸਾਡਾ ਪਾਣੀ ਖੋਹ ਲਿਆ, ਸਾਡਾ ਚੰਡੀਗੜ੍ਹ ਖੋਹ ਲਿਆ, ਪੰਜਾਬੀ ਬੋਲਦੇ ਇਲਾਕੇ ਖੋਹ ਲਏ, ਤੁਹਾਨੂੰ ਉਹ ਪਾਰਟੀ ਛੱਡ ਦੇਣੀ ਚਾਹੀਦੀ ਸੀ, ਜੇ ਤੁਹਾਡਾ ਪੰਜਾਬ ਦੇ ਲੋਕਾਂ ਪ੍ਰਤੀ ਰੱਤੀ ਭਰ ਵੀ ਪਿਆਰ ਸੀ। ਇਸ ਲਈ ਇਹ ਜਿਹੜੇ ਮਹਾਰਮੱਛ ਵਾਲੇ

[ਮੁੱਖ ਮੰਤਰੀ]

ਆਂਸੂ ਹਨ, ਇਨ੍ਹਾਂ ਨੂੰ ਵਹਾਉਣ ਦਾ ਕੋਈ ਫਾਇਦਾ ਨਹੀਂ । ਵੇਲਾ ਬੀਤ ਚੁੱਕਿਆ ਹੈ ਅਤੇ ਮੈਂ ਜਦੋਂ ਬਜਟ ਸਪੀਚ, ਗਵਰਨਰ ਐਡਰੈਸ ਤੇ ਬੋਲਾਂਗਾ ਤਾਂ ਸਾਰੀਆਂ ਗੱਲਾਂ ਕਰਾਂਗਾ, ਹੁਣ ਬਹਿਸ ਦਾ ਫਾਇਦਾ ਨਹੀਂ । ਮੈਂ ਕਾਮਰੇਡ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਹੁਣ ਤਾਂ ਇਨ੍ਹਾਂ ਨੇ ਆਫਰ ਵੀ ਕਰ ਦਿੱਤੀ ਹੈ ਕਿ ਇਹ ਸਾਡੀ ਮਦਦ ਕਰਨਗੇ । ਬੜਾ ਚੰਗਾ, ਧੰਨਵਾਦ, ਤੁਸੀਂ ਕਰਿਓ । ਲੇਕਿਨ ਜਦੋਂ ਅਸੀਂ ਲੜਦੇ ਸੀ, ਉਦੋਂ ਤਾਂ ਤੁਸੀਂ ਮਦਦ ਨਹੀਂ ਕੀਤੀ । ਤੁਸੀਂ ਭੱਜ ਗਏ ਸੀ, ਸਾਰੇ ਜੇਲ੍ਹਾਂ ਤੋਂ ਡਰਦੇ ਸੀ ਅਤੇ ਕੋਈ ਨੇੜੇ ਨਹੀਂ ਲਗਦਾ ਸੀ । ਅਸੀਂ ਮੋਰਚਾ ਲਾਇਆ, ਕਪੂਰੀ ਦਾ ਮੋਰਚਾ ਲਾਇਆ ਅਤੇ ਤੁਸੀਂ ਸਾਰੇ ਭੱਜ ਗਏ । ਇਸ ਲਈ ਮੇਰੀ ਬੇਨਤੀ ਹੈ ਕਿ ਬਜਟ ਤੇ ਬਹਿਸ ਵਿੱਚ ਇਹ ਵੀ ਗੱਲ ਕਰ ਲੈਣ, ਅਸੀਂ ਵੀ ਦੱਸ ਦਿਆਂਗੇ ਪਰ ਮੈਨੂੰ ਅਫਸੋਸ ਹੁੰਦਾ ਹੈ ਕਿ ਜਦ ਸਾਹਮਣੇ ਪਾਰਟੀਆਂ ਵਾਲੇ ਬੈਠੇ ਵੀਰ ਕਹਿੰਦੇ ਹਨ ਕਿ ਪੰਜਾਬ ਦੇ ਮਸਲੇ ਉਲਝਾਉਣ ਵਾਲੇ, ਪੰਜਾਬ ਨੂੰ ਇਸ ਹਾਲਤ ਵਿੱਚ ਪਹੁੰਚਾਉਣ ਵਾਲੇ ਇਹ ਲੋਕ ਬੈਠੇ ਹਨ । ਚਲੋ, ਅਸੀਂ ਤਾਂ ਸੁਣ ਲੈਂਦੇ ਹਾਂ, ਪਰ ਲੋਕਾਂ ਨੂੰ ਸਭ ਚੀਜ਼ ਦਾ ਪਤਾ ਹੈ ਕਿ ਅਕਾਲੀ ਦਲ ਦਾ ਕੀ ਰੋਲ ਰਿਹਾ, ਤੁਹਾਡਾ ਕੀ ਰੋਲ ਰਿਹਾ, ਐਮਰਜੰਸੀ ਵਰਗੀਆਂ ਲੜਾਈਆਂ ਦਾ ਕੀ ਹਾਲ ਹੋਇਆ । ਤੁਸੀਂ ਤਾਂ ਦੇਸ਼ ਬਰਬਾਦ ਕਰ ਦਿੱਤਾ, ਪੰਜਾਬ ਨੂੰ ਛੱਡੋ । ਮੈਂ ਆਪਣੀ ਬਜਟ ਸਪੀਚ ਵਿੱਚ ਜਦੋਂ ਬੋਲਣਾ ਹੈ ਉਸ ਵੇਲੇ ਦੱਸ ਦਿਆਂਗੇ । ਚਲੋ, ਬੀਬੀ ਜੀ ਅਸੀਂ ਕਾਹਨੂੰ ਬਹਿਸ ਵਿੱਚ ਪੈਂਦੇ ਹਾਂ, ਇੰਨਾ ਹੀ ਬਹੁਤ ਹੈ ।

**ਸ਼੍ਰੀ ਸਪੀਕਰ** : ਹਾਂ ਜੀ, ਹੁਣ ਅਸੀਂ ਸਹੂੰਗੜਾ ਜੀ ਨੂੰ ਸੁਣ ਲਈਏ ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਸ਼੍ਰੀ ਸਿੰਗਾਰਾ ਰਾਮ ਸਹੂੰਗੜਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ।)

**ਸ਼੍ਰੀ ਸਪੀਕਰ** : ਹਾਂ ਜੀ, ਸਹੂੰਗੜਾ ਸਾਹਿਬ । (ਵਿਘਨ) (ਸ਼ੋਰ)

**ਸ਼੍ਰੀ ਸਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ.... (ਵਿਘਨ)

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ਼੍ਰੀ ਸਪੀਕਰ** : ਹਾਂ ਜੀ, ਬਾਦਲ ਸਾਹਿਬ ।

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਅੱਜ ਦਾ ਜਿਹੜਾ ਦਿਨ ਹੈ, ਇਹ ਸਾਰੇ ਹਿੰਦੁਸਤਾਨ ਵਾਸਤੇ ਕਾਲਾ ਦਿਨ ਹੈ । ਅੱਜ ਦੇ ਦਿਨ ਇਸ ਪਾਰਟੀ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਐਮਰਜੈਂਸੀ ਲਗਾਈ ਸੀ । ਕਾਮਰੇਡ ਭਰਾ ਵੀ ਇਨ੍ਹਾਂ ਦੇ ਨਾਲ ਸਨ । ਇਹ ਅੱਜ ਗੱਲਾਂ ਕਰਦੇ ਹਨ ਚੰਡੀਗੜ੍ਹ ਦੀਆਂ । (ਵਿਘਨ) ਇਨ੍ਹਾਂ ਤੋਂ ਪੁੱਛੋ ਪਰ ਇਹ ਕਿਸੇ ਸੱਚੀ ਗੱਲ ਤੋਂ ਰੁੱਸਦੇ ਬੜੀ ਜਲਦੀ ਹਨ । (ਵਿਘਨ) (ਸ਼ੋਰ)

(ਇਸ ਸਮੇਂ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਸਦਨ ਦੇ ਵੈੱਲ ਵਿੱਚ ਆ ਗਏ ।)

ਇਸ ਪਾਰਟੀ ਨੇ ਐਮਰਜੈਂਸੀ ਲਗਾਈ ਸੀ । (ਵਿਘਨ) ਨਹਿਰ ਪੁੱਟਣ ਵਾਸਤੇ ਸੋਨੇ ਦੀਆਂ ਕਹੀਆਂ ਬੀਬੀ ਭੱਠਲ ਫੜਾਉਂਦੀ ਰਹੀ, ਹੁਣ ਹੰਝੂ ਕੇਰੀ ਜਾਂਦੇ ਹਨ . (ਵਿਘਨ)

---

## WALK-OUT

(ਇਸ ਸਮੇਂ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਸਦਨ ਵਿੱਚੋਂ ਵਾਕ-ਆਊਟ ਕਰ ਗਏ ।)

**ਖੇਤੀਬਾੜੀ ਮੰਤਰੀ** : ਇਨ੍ਹਾਂ ਨੇ ਗੇੜਾ ਕੱਢ ਕੇ ਫਿਰ ਆ ਜਾਣਾ ਹੈ, ਜਦੋਂ ਤੱਤੀ ਹਵਾ ਲੱਗੀ । ਇਸ ਹਾਊਸ ਵਿਚੋਂ ਬਾਹਰ ਕੌਣ ਜਾਣਾ ਚਾਹੁੰਦਾ ਹੈ । ਐਵੇਂ ਪਾਖੰਡ ਕਰੀ ਫਿਰਦੇ ਹਨ । (ਥੰਪਿੰਗ)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਸਪੀਕਰ** : ਹਾਂ ਜੀ, ਸਹੂੰਗੜਾ ਸਾਹਿਬ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਜੋ ਗੱਲ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਉਠਾਈ ਹੈ, ਮੈਂ ਉਸ ਨਾਲ ਸਹਿਮਤ ਹਾਂ । ਜੋ ਗੱਲ ਮੇਰੇ ਦੂਸਰੇ ਸਾਥੀਆਂ ਨੇ ਅਤੇ ਆਪੋਜ਼ੀਸ਼ਨ ਦੀ ਲੀਡਰ ਨੇ ਉਠਾਈ ਹੈ, ਮੈਂ ਉਸ ਨਾਲ ਸਹਿਮਤ ਹਾਂ ਕਿਉਂਕਿ ਜਦੋਂ ਰੂਲਿੰਗ ਪਾਰਟੀ. . . . (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕੋਈ ਆਪਣੀ ਗੱਲ ਕਰੋ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਪੰਜਾਬ ਦੇ ਮਸਲੇ ਨੂੰ ਇਨ੍ਹਾਂ . . . . (ਵਿਘਨ)

**ਸ੍ਰੀ ਸਪੀਕਰ** : ਜੇ ਕੋਈ ਗੱਲ ਕਰਨੀ ਹੈ ਤਾਂ ਗਵਰਨਰ ਐਡਰੈਸ ਤੇ ਕਰੋ । (ਵਿਘਨ)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਜੋ ਮੇਰੇ ਤੇ ਅਤੇ ਮੇਰੇ ਪਰਿਵਾਰ ਤੇ ਹਮਲਾ ਹੋਇਆ, ਜੋ ਪੈਰਾ ਮੈਡੀਕਲ ਮੁਲਾਜ਼ਮਾਂ ਤੇ ਅਤਿਆਚਾਰ ਕੀਤਾ (ਵਿਘਨ)

**ਸ੍ਰੀ ਸਪੀਕਰ** : ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਕਾਲ ਅਟੈਨਸ਼ਨ ਪੜ੍ਹੋ ।

**श्रीमती लक्ष्मी कांता चावला** : ** **

**ਸ੍ਰੀ ਸਪੀਕਰ** : ਬੀਬੀ ਜੀ, ਮੈਂ ਤਾਂ ਕਾਲ ਅਟੈਨਸ਼ਨ ਪੜ੍ਹਨ ਵਾਸਤੇ ਕਿਹਾ ਸੀ ਪਰੰਤੂ ਤੁਸੀਂ ਉਸ ਬਾਰੇ ਕੁਝ ਨਹੀਂ ਕਿਹਾ । (ਵਿਘਨ)

---

## SQUATTING ON THE FLOOR OF THE HOUSE

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਸਦਨ ਦੇ ਵੈੱਲ ਵਿੱਚ ਆ ਕੇ ਉੱਚੀ-ਉੱਚੀ ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ)

---

**Expunged as ordered by the Chair.

**ਸ੍ਰੀ ਸਪੀਕਰ:** ਸਹੂੰਗੜਾ ਸਾਹਿਬ ਜੋ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ। ਚਾਂਦਲਾ ਜੀ ਨੇ ਜੋ ਕਿਹਾ ਹੈ, ਉਹ ਵੀ ਰਿਕਾਰਡ ਵਿੱਚੋਂ ਕੱਢ ਦਿੱਤਾ ਜਾਵੇ। (ਵਿਘਨ) (ਸ਼ੋਰ) ਸਹੂੰਗੜਾ ਸਾਹਿਬ, ਤੁਸੀਂ ਆਪਣੀ ਸੀਟ ਤੇ ਚਲੇ ਜਾਉ, ਸਦਨ ਦੀ ਕਾਰਵਾਈ ਵਿਚ ਰੁਕਾਵਟ ਨਾ ਪਾਓ, ਆਪਣੀ ਸੀਟ ਤੇ ਚਲੇ ਜਾਉ। (ਵਿਘਨ) (ਸ਼ੋਰ)

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਸਦਨ ਦੇ ਵੈੱਲ ਵਿਚ ਕਾਫੀ ਉੱਚੀ-ਉੱਚੀ ** ** ਬੋਲ ਰਹੇ ਸਨ ਅਤੇ ਉਨ੍ਹਾਂ ਨੇ ਸਦਨ ਦੇ ਵੈੱਲ ਵਿਚ ਧਰਨਾ ਮਾਰਿਆ।)

**ਸ੍ਰੀ ਸਪੀਕਰ:** ਸਹੂੰਗੜਾ ਸਾਹਿਬ, ਤੁਸੀਂ ਕਹਿ ਲਿਆ ਹੈ। ਹੁਣ ਆਪਣੀ ਸੀਟ ਤੇ ਚਲੇ ਜਾਓ। ਜੋ ਕੁਝ ਇਹ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਹਾਊਸ ਦੇ ਵੈੱਲ ਵਿੱਚ ਖੜ੍ਹੇ ਹੋ ਕੇ ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

**ਸ੍ਰੀ ਸਪੀਕਰ:** ਤੁਸੀਂ ਆਪਣੀ ਸੀਟ ਤੇ ਚਲੇ ਜਾਉ। ਸਹੂੰਗੜਾ ਸਾਹਿਬ, ਹੁਣ ਆਪਣਾ ਕੰਮ ਹੋ ਗਿਆ ਹੈ। ਜੋ ਕੁਝ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।

**ਮੰਤਰੀ ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲੇ:** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਆਨਰੇਬਲ ਮੈਂਬਰ ਨੂੰ ਬੇਨਤੀ ਕੀਤੀ ਜਾਵੇ ਕਿ ਉਹ ਆਪਣੀ ਸੀਟ ਤੇ ਬੈਠ ਜਾਣ। ਕੱਲ ਇਹ ਮਸਲਾ ਉਠ ਚੁੱਕਿਆ ਹੈ। Chief Minister has alreay assured to enquire into the matter. ਵਾਰ-ਵਾਰ ਇਕੋ ਮੁੱਦਾ ਕਹਿਣ ਦੀ ਕੋਈ ਗਰਾਊਂਡ ਨਹੀਂ ਬਣਦੀ। They are making misuse of the time and violating the sanctity of the House. ਹਾਊਸ ਦੀ ਸੈਂਕਟਿਟੀ ਬਰਕਰਾਰ ਰੱਖਣੀ ਬਹੁਤ ਜ਼ਰੂਰੀ ਹੈ। ਤੁਸੀਂ ਮੈਂਬਰ ਸਾਹਿਬ ਨੂੰ ਵਾਰਨਿੰਗ ਦਿਉ। ਇਸ ਤਰ੍ਹਾਂ ਇੱਕ ਮੈਂਬਰ ਨੂੰ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ। ਸਰ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ (ਵਿਘਨ) (ਸ਼ੋਰ)

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਹਾਊਸ ਦੇ ਵੈੱਲ ਵਿੱਚ ਖੜ੍ਹੇ ਹੋ ਕੇ ਅਜੇ ਵੀ ** ** ਬੋਲ ਰਹੇ ਸਨ।)

**ਸ੍ਰੀ ਸਪੀਕਰ:** ਚਲੋ ਹੁਣ ਤਾਂ ਆਪਣੀ ਸੀਟ ਤੇ ਬੈਠ ਜਾਉ।

**ਮੰਤਰੀ, ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲੇ:** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ (ਸ਼ੋਰ) (ਵਿਘਨ)

---

** Not recorded as ordered by the Chair.

**ਸ੍ਰੀ ਸਪੀਕਰ**. ਸ਼ਿੰਗਾਰਾ ਰਾਮ ਜੀ, ਆਪਣੀ ਸੀਟ ਤੇ ਬੈਠੋ । (ਵਿਘਨ) ਤੁਸੀਂ ਬੈਠੋ ਤਾਂ ਸਹੀ ਜਾ ਕੇ ।

**Minister for Food and Supplies and Parliamentary Affairs :** Speaker Sahib, I want to bring a Motion........Sir I have no other option (ਸ਼ੋਰ)

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਹਾਊਸ ਦੇ ਵੈੱਲ ਵਿਚ ਖੜ੍ਹੇ ਹੋ ਕੇ ਅਜੇ ਵੀ ** ** ਬੋਲ ਰਹੇ ਸਨ ।

**ਸ੍ਰੀ ਸਪੀਕਰ**: ਤੁਸੀਂ ਉਥੇ ਆਪਣੀ ਸੀਟ ਤੇ ਜਾ ਕੇ ਬੈਠੋ । ਜੋ ਇਹ ਬੋਲਦੇ ਹਨ, ਉਹ ਬਿਲਕੁਲ ਰਿਕਾਰਡ ਨਹੀਂ ਕਰਨਾ । (ਵਿਘਨ) ਸਹੂੰਗੜਾ ਸਾਹਿਬ, ਤੁਸੀਂ ਆਪਣੀ ਸੀਟ ਤੇ ਜਾ ਕੇ ਬੈਠੋ ਤਾਂ ਸਹੀ ।(ਵਿਘਨ) (ਸ਼ੋਰ)

**ਮੰਤਰੀ ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲੇ**: ਸਪੀਕਰ ਸਾਹਿਬ, ਮੈਂ ਰੂਲ 97 ਤੇ ਮੋਸ਼ਨ ਲਿਆਉਣੀ ਚਾਹੁੰਦਾ ਹਾਂ ।

---

## SUSPENSION OF A MEMBER FROM THE SERVICE OF THE HOUSE UNDER RULE 97

**Minister for Food and Supplies and Parliamentary Affairs** : Sir, I beg to move—

> That Shri Shingara Ram Sahungra who has deliberately obstructed the proceedings of the House against the repeated orders of the Chair and thereby committed contempt of the House, be suspended from the service of the House till the rising of the day.

**Mr. Speaker** : Motion moved—

> That Shri Shingara Ram Sahungra who deliberately obstructed the proceedings of the House against the repeated orders of the Chair and thereby committed contempt of the House, be suspended from the service of the House till the rising of the day.

**Mr. Speaker**: Question is—

> That Shri Shingara Ram Sahungra who has deliberataly obstructed the proceedings of the House against the repeated orders of the Chair and thereby committed contempt of the House, be suspended from the service of the House till the rising of rhe day.

*The motion was carried unanimously*

---

** Not recorded as ordered by the Chair.

**Mr. Speaker**: Now, Marshal to remove.

(At this stage Marshal came to the Well of the House to remove Shri Shingara Ram Sahungra and in the mean time the Members belonging to the Congress Party and Communist Party of India also came to the Well of the House and took Shri Shingara Ram Sahungra to his seat. Marshal also went to his seat to remove him from the House.)

---

ਮਾਰਸ਼ਲ ਕੰਪਲਾਇੰਸ ਕਰੋ (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ.........

**ਸ੍ਰੀ ਸਪੀਕਰ**: ਅਰਸ਼ੀ ਜੀ, ਉਨ੍ਹਾਂ ਵਲੋਂ ਅੱਜ ਜੋ ਕੁਝ ਕੀਤਾ ਗਿਆ ਹੈ, ਉਹ ਬਹੁਤ ਗਲਤ ਕੀਤਾ ਗਿਆ ਹੈ, ਉਨ੍ਹਾਂ ਨੂੰ ਅੱਜ ਦੇ ਦਿਨ ਲਈ ਸਸਪੈਂਡ ਕੀਤਾ ਹੈ, ਪੂਰੇ ਸੈਸ਼ਨ ਦੇ ਲਈ ਨਹੀਂ ।

**ਚੌਧਰੀ ਜਗਜੀਤ ਸਿੰਘ**. ਇਹ ਠੀਕ ਨਹੀਂ ਹੈ ਜੀ ।

**ਸ੍ਰੀ ਸਪੀਕਰ**: ਚੌਧਰੀ ਸਾਹਿਬ, ਉਨ੍ਹਾਂ ਵਲੋਂ ਬਹੁਤ ਗਲਤ ਕੀਤਾ ਗਿਆ ਹੈ । ਇਸ ਲਈ ਅਸੀਂ ਉਨ੍ਹਾਂ ਨੂੰ ਸਸਪੈਂਡ ਕੀਤਾ ਹੈ । ਇਹ ਅੱਜ ਦੇ ਦਿਨ ਲਈ ਹੈ, ਪੂਰੇ ਸੈਸ਼ਨ ਲਈ ਨਹੀਂ ।

(ਇਸ ਸਮੇਂ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਮਾਨਯੋਗ ਮੈਂਬਰ, ਬਹੁਜਨ ਸਮਾਜ ਪਾਰਟੀ ਨੂੰ ਮਾਰਸ਼ਲ ਵਲੋਂ ਸਦਨ ਵਿਚੋਂ ਚੁੱਕ ਕੇ ਬਾਹਰ ਲਿਜਾਇਆ ਗਿਆ ਅਤੇ ਸਮੁੱਚੀ ਵਿਰੋਧੀ ਧਿਰ ਦੇ ਹਾਜ਼ਰ ਮਾਨਯੋਗ ਮੈਂਬਰ, ਹਾਜ਼ਰ ਆਜ਼ਾਦ ਮਾਨਯੋਗ ਮੈਂਬਰਾਂ ਸਮੇਤ ਸਦਨ ਵਿਚ ** ** ਨਾਹਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ ।)

**ਸ੍ਰੀ ਸਪੀਕਰ**: ਇਹ ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

**ਖੇਤੀਬਾੜੀ ਮੰਤਰੀ** . ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਇਨ੍ਹਾਂ ਨੂੰ ਚੁੱਕਣ ਵਾਸਤੇ ਤਾਂ ਕਰੇਨ ਚਾਹੀਦੀ ਹੈ । ਇਹ ਤਾਂ ਚੁੱਕੇ ਹੀ ਨਹੀਂ ਜਾਂਦੇ ।(ਹਾਸਾ)

---

## WALK—OUT

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅੱਜ ਜੋ ਕੁਝ ਕੀਤਾ ਗਿਆ ਹੈ, ਇਹ ਬਿਲਕੁਲ ਠੀਕ ਨਹੀਂ ਕੀਤਾ ਗਿਆ ਹੈ । ਇਸ ਲਈ ਅਸੀਂ ਹਾਊਸ ਦਾ ਬਾਈਕਾਟ ਕਰਦੇ ਹਾਂ । (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ, ਆਜ਼ਾਦ ਹਾਜ਼ਰ ਮੈਂਬਰ ਸਾਹਿਬਾਨ ਸਮੇਤ ਸਦਨ ਵਿਚੋਂ ਵਾਕ-ਆਊਟ ਕਰ ਗਏ ।)

---

**Not recorded as ordered by the chair.

**ਮੰਤਰੀ, ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲੇ :** ਸਪੀਕਰ ਸਾਹਿਬ, ਅੱਜ ਜੋ ਕੁਝ ਹੋਇਆ ਹੈ, ਇਹ ਬੜਾ ਸ਼ਰਮਨਾਕ ਹੋਇਆ ਹੈ। ਲੀਡਰ ਆਫ ਦੀ ਹਾਊਸ ਨਾਲ ਕੱਲ੍ਹ ਵੀ ਗੱਲ ਹੋਈ ਸੀ ਕਿ ਸਾਡੇ ਮਾਨਯੋਗ ਮੈਂਬਰਾਂ ਨੂੰ ਬੜੀ ਰਿਸਪਾਂਸੀਬਿਲਟੀ ਦੇ ਨਾਲ ਹਾਊਸ ਦੀ ਮਾਣ-ਮਰਿਯਾਦਾ ਨੂੰ ਬਣਾਈ ਰੱਖਣਾ ਚਾਹੀਦਾ ਹੈ। ਇਸ ਦੇ ਲਈ ਰੂਲਜ਼ ਬਣੇ ਹੋਏ ਹਨ, ਕੋਡ ਆਫ ਕੰਡਕਟ ਬਣਿਆ ਹੋਇਆ ਹੈ। ਅਸੀਂ ਤਾਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਵੱਧ ਟਾਈਮ ਦੇਣ ਨੂੰ ਤਿਆਰ ਹਾਂ ਲੇਕਿਨ ਇਹ ਬਜਟ ਤੇ ਬੋਲਣ ਲਈ ਤਿਆਰ ਨਹੀਂ।

They have nothing to point out. They have nothing to criticise. They have been speaking out of relevancy and you have still allowed and Leader of the House has replied. ਮੈਨੂੰ ਲੱਗਦਾ ਹੈ ਬਜਟ ਤੇ ਉਹ ਬਹਿਸ ਹੀ ਨਹੀਂ ਕਰਨਾ ਚਾਹੁੰਦੇ। If they do not want to debate, if they do not want to participate, if they do not want to comment and if they do not want to point out anything in the budget which can be amended, corrected, improved, ਇਹ ਤਾਂ ਬਜਟ ਦੇ ਉਤੇ ਬਹਿਸ ਕਰਨ ਨੂੰ ਤਿਆਰ ਹੀ ਨਹੀਂ ਹਨ ਤਾਂ ਫਿਰ ਬਜਟ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਬੀਬੀ ਜੀ, ਤੁਹਾਡੀ ਕਾਲ ਅਟੈਨਸ਼ਨ ਹੈ, ਤੁਸੀਂ ਪੜ੍ਹੋ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ......

**ਮੰਤਰੀ, ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ :** ਸਪੀਕਰ ਸਾਹਿਬ, ਇਨ੍ਹਾਂ ਦੀਆਂ ਭਾਵਨਾਵਾਂ ਤੋਂ ਕੱਲ੍ਹ ਹੀ ਪਤਾ ਲੱਗਾ ਸੀ, ਇਨ੍ਹਾਂ ਦੇ ਕੋਲ ਬੋਲਣ ਲਈ ਹੈ ਹੀ ਕੁਝ ਨਹੀਂ। ਇਸ ਲਈ ਬਜਟ ਪਾਸ ਕਰੀਏ।

**ਸ੍ਰੀ ਸਪੀਕਰ :** ਪਹਿਲਾਂ ਅਸੀਂ ਬੀਬੀ ਜੀ ਦੀ ਕਾਲ ਅਟੈਨਸ਼ਨ ਦੇਖ ਲਈਏ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਇਹ ਜੋ ਕੁਝ ਹੋਇਆ ਇਸ ਦਾ ਜਿੰਨਾ ਦੁੱਖ ਪ੍ਰਗਟ ਕੀਤਾ ਜਾਵੇ, ਥੋੜ੍ਹਾ ਹੈ ਕਿਉਂਕਿ ਇਹ ਇੱਕ ਪਵਿੱਤਰ ਹਾਊਸ ਹੈ, ਇਸ ਦਾ ਡੈਕੋਰਮ ਰੱਖਣਾ ਹਰ ਮੈਂਬਰ ਦਾ, ਹਰ ਪਾਰਟੀ ਦਾ ਬਹੁਤ ਵੱਡਾ ਫਰਜ਼ ਹੈ। ਮੈਂ ਸਮਝਦਾ ਹਾਂ ਕਿ ਇਹ ਜੋ ਮਾਹੌਲ ਅੱਜ ਪੈਦਾ ਹੋਇਆ ਹੈ ਇਸ ਨੂੰ ਸਾਨੂੰ ਠੀਕ ਕਰਨਾ ਚਾਹੀਦਾ ਹੈ। ਮੇਰੀ ਬੇਨਤੀ ਹੈ ਕਿ ਤੁਸੀਂ ਆਪੋਜ਼ੀਸ਼ਨ ਨੂੰ ਵੀ, ਸਾਨੂੰ ਵੀ ਆਪਣੇ ਚੈਂਬਰ ਵਿੱਚ ਬੁਲਾਉ ਤਾਂ ਕਿ ਅਸੀਂ ਦੋਨੋਂ ਬੈਠ ਕੇ ਆਪਸ ਵਿੱਚ ਗੱਲ ਕਰੀਏ ਤਾਂ ਕਿ ਹਾਊਸ ਦਾ ਡੈਕੋਰਮ ਕਾਇਮ ਰਹਿ ਸਕੇ। ਅਸੀਂ ਇਹ ਨਹੀਂ ਚਾਹੁੰਦੇ ਕਿ ਵਾਕ ਆਊਟ ਹੋਵੇ ਪਰ ਬਦਕਿਸਮਤੀ ਹੈ ਕਿ ਇਹ ਸਿਸਟਮ ਬਣ ਗਿਆ ਹੈ ਕਿ ਵਾਕ ਆਊਟ ਕਰੋ ਜਾਂ ਵੈੱਲ ਵਿੱਚ ਆ ਕੇ ਬੈਠ ਜਾਉ। ਇਹ ਪਰੰਪਰਾ ਦਿੱਲੀ ਵਿੱਚ ਵੀ ਹੋ ਗਈ ਹੈ, ਹੋਰ ਸਟੇਟਾਂ ਵਿੱਚ ਹੋ ਗਈ ਹੈ। ਤੁਹਾਨੂੰ ਮੌਕਾ ਦੇਣਾ ਚਾਹੀਦਾ

[ਮੁੱਖ ਮੰਤਰੀ)

ਹੈ ਤੇ ਤੁਸੀਂ ਆਪਣੇ ਚੈਂਬਰ ਵਿੱਚ ਬੁਲਾ ਲਓ । ਆਪਸ ਵਿੱਚ ਮਿਲਵਰਤਨ ਹੋਣਾ ਚਾਹੀਦਾ ਹੈ । ਅਸੀਂ ਚਾਹੁੰਦੇ ਹਾਂ ਕਿ ਆਪੋਜ਼ੀਸ਼ਨ ਸਾਨੂੰ ਸੁਝਾਓ ਦੇਵੇ ਪਰ ਜਿਸ ਤਰ੍ਹਾਂ ਐਮ. ਐਲ. ਏ. ਸਾਹਿਬ ਨੇ ਬੀਹੇਵ ਕੀਤਾ, ਮੈਨੂੰ ਇਸ ਨਾਲ ਚਿੰਤਾ ਹੋਈ ਹੈ, ਅਫਸੋਸ ਹੋਇਆ ਹੈ, ਦੁੱਖ ਹੋਇਆ ਹੈ । ਮੈਂ ਕੱਲ੍ਹ ਵੀ ਕਿਹਾ ਸੀ ਕਿ ਮੈਂ ਸਾਰੇ ਫੈਕਟਸ ਮੰਗਵਾ ਰਿਹਾ ਹਾਂ । ਮੈਂ ਖੁਦ ਐਸ. ਐਸ. ਪੀ. ਨੂੰ ਕਿਹਾ ਹੈ ਕਿ ਪੜਤਾਲ ਕਰਕੇ ਮੈਨੂੰ ਫੈਕਟਸ ਭੇਜ ਦੇਣ । ਫੈਕਟਸ ਆ ਜਾਂਦੇ ਮੈਂ ਦੱਸ ਦਿੰਦਾ ਪਰ ਇਨ੍ਹਾਂ ਦੀ ਕੋਸ਼ਿਸ਼ ਇਹੀ ਰਹਿੰਦੀ ਹੈ ਕਿ ਕੱਲ੍ਹ ਨੂੰ ਅਖ਼ਬਾਰਾਂ ਵਿੱਚ ਆ ਜਾਵੇ ਕਿ ਆਪੋਜ਼ੀਸ਼ਨ ਪਾਰਟੀ ਨੇ ਵਾਕ ਆਊਟ ਕੀਤਾ । ਇਸ ਨਾਲ ਗੁੱਡ ਵਿਲ ਨਹੀਂ ਬਣਦੀ । ਇਸ ਤਰ੍ਹਾਂ ਕਰਨ ਨਾਲ ਲੋਕ ਮਜ਼ਾਕ ਕਰਦੇ ਹਨ ਕਿ ਅਸੀਂ ਇਨ੍ਹਾਂ ਨੂੰ ਕਿਸ ਕੰਮ ਭੇਜਿਆ ਸੀ ਤੇ ਇਹ ਕੀ ਕਰਦੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਜੇ ਪਾਸੀਬਲ ਹੋਵੇ ਆਪੋਜ਼ੀਸ਼ਨ ਨੂੰ ਸੱਦ ਲਓ, ਸਾਨੂੰ ਸੱਦ ਲਉ, ਤਾਂ ਕਿ ਚੰਗੀਆਂ ਲੀਹਾਂ ਪੈ ਸਕਣ । ਹਾਲੇ ਤਾਂ ਬੜੇ ਇੰਪਾਰਟੈਂਟ ਮੁੱਦਿਆਂ ਉਤੇ ਬਹਿਸ ਹੋਣੀ ਹੈ । ਬਜਟ ਤੇ, ਗਵਰਨਰ ਐਡਰੈਸ ਤੇ ਬਹਿਸ ਹੋਣੀ ਹੈ । ਜੇ ਇਸ ਤਰ੍ਹਾਂ ਪਾਸੀਬਲ ਹੋ ਸਕੇ ਤਾਂ ਕਰ ਲਓ ।

**ਸ੍ਰੀ ਸਪੀਕਰ**. 15-20 ਮਿੰਟ ਲਈ ਜਾਂ ਅੱਧੇ ਘੰਟੇ ਲਈ ਹਾਊਸ ਐਡਜਰਨ ਕਰ ਲੈਂਦੇ ਹਾਂ ਤੇ ਤੁਹਾਨੂੰ ਦੋਹਾਂ ਨੂੰ ਸੱਦ ਲੈਂਦੇ ਹਾਂ ।

ਆਵਾਜ਼ਾਂ : ਹਾਂ ਜੀ, ਠੀਕ ਹੈ ਜੀ ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਹਾਊਸ ਵਿੱਚ ਕੁਝ ਜਾਣਕਾਰੀ ਦੇਣਾ ਚਾਹੁੰਦਾ ਹਾਂ । ਮੇਰੀ ਬੇਨਤੀ ਹੈ ਕਿ ਐਮ.ਐਲ.ਏ. ਗੜ੍ਹਸ਼ੰਕਰ (ਸ੍ਰੀ ਸਿੰਗਾਰਾ ਰਾਮ ਸਹੂੰਗੜਾ) ਨੇ ਜੋ ਕੁਝ ਇਥੇ ਹਾਊਸ ਵਿੱਚ ਦੱਸਿਆ, ਉਹ ਸਰਾਸਰ ਝੂਠ ਦੱਸਿਆ ਹੈ, ਗਲਤ ਦੱਸਿਆ ਹੈ । ਇਸ ਦੀ ਰਿਹਾਇਸ਼ ਗੜ੍ਹਸ਼ੰਕਰ ਵਿੱਚ ਨਹਿਰ ਦੇ ਕਿਨਾਰੇ ਐਸ. ਡੀ. ਓ. ਦੀ ਕੋਠੀ ਵਿੱਚ ਹੈ । ਪਿੰਡ ਵਿੱਚ ਇਸ ਦੀ ਰਿਹਾਇਸ਼ ਨਹੀਂ ਹੈ ਪਰ ਜਦੋਂ ਲੜਾਈ ਕਰਵਾਉਣੀ ਹੁੰਦੀ ਹੈ ਤਾਂ ਉਸ ਵਕਤ ਇਹ ਪਿੰਡ ਸਹੂੰਗੜਾ ਵਿੱਚ ਆ ਜਾਂਦਾ ਹੈ । ਰਾਤ ਨੂੰ ਆਉਂਦਾ ਹੈ ਤੇ ਪਿੰਡ ਦੇ ਲੋਕਾਂ ਨੂੰ ਧੀ-ਭੈਣ ਦੀਆਂ ਗਾਲ੍ਹਾਂ ਦਿੰਦਾ ਹੈ ਤੇ ਉਨ੍ਹਾਂ ਦੀ ਬੇਇੱਜ਼ਤੀ ਕਰਦਾ ਹੈ । ਸਾਰੇ ਲੋਕਾਂ ਨੇ ਆ ਕੇ ਇਸ ਦਾ ਮੁਕਾਬਲਾ ਕੀਤਾ । ਜੋ ਕੁਝ ਇਸ ਲਾਲ ਕਰਿਆ, ਬਹੁਤ ਅੱਛਾ ਕਰਿਆ । 4 ਮਹੀਨੇ ਪਹਿਲਾਂ ਇਹ ਬਲਾਚੌਰ ਜਾ ਕੇ ਆਇਆ । ਉਥੇ ਵੀ ਇਸੇ ਤਰ੍ਹਾਂ ਬਜ਼ਾਰ ਵਿੱਚ ਜਾ ਕੇ ਇਸ ਨੇ ਲੜਾਈ ਕੀਤੀ, ਆਪਣਾ ਸਿਰ ਪੜਵਾਇਆ । ਇਥੇ ਹੀ ਨਹੀਂ ਹਸਪਤਾਲ ਵਿੱਚ ਐਡਮਿਟ ਰਿਹਾ । ਪਹਿਲੇ ਸਦਨ ਵਿੱਚ ਵੀ ਇਥੇ ਸੁਣਿਆ ਸੀ ਤੇ ਅਖ਼ਬਾਰਾਂ ਵਿੱਚ ਵੀ ਆਇਆ ਸੀ ਕਿ ਇਹ ਅੰਬਾਲਾ ਵਿਚ ਨਜਾਇਜ਼ ਕਬਜ਼ੇ ਲੈਣ ਗਿਆ ਤੇ ਉਥੇ ਫੜ੍ਹਿਆ ਗਿਆ । ਇਸ ਤੇ ਬੜੇ ਕੇਸ ਸੀ । ਸਾਡੇ ਗੜ੍ਹਸ਼ੰਕਰ ਵਿੱਚ ਹੀ ਇਹ 8 ਦਫ਼ਾ ਕੁੱਟ ਖਾ ਕੇ ਆਇਆ ਹੈ । ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਸ ਵਾਸਤੇ ਇੱਕ ਕਮੇਟੀ ਬਣਾ ਕੇ ਇਸ ਸਾਰੀ ਗੱਲ ਦਾ ਪਤਾ ਲਗਵਾਇਆ ਜਾਵੇ । ਬੜੇ ਘ੍ਰਿਣਤ ਹਾਲਾਤ ਹਨ । ਇਹ ਕਿਸੇ ਵੀ ਧੀ ਭੈਣ ਤੇ ਰਹਿਮ ਨਹੀਂ ਕਰਦਾ । ਇਹ ਵੀ ਇਸ ਦੇ ਬਾਰੇ ਵਿਚਾਰਿਆ ਜਾਵੇ ।

---

## CALL ATTENTION NOTICE UNDER RULE 66

(क्रम संख्या: 15)

श्रीमती लक्ष्मी कांता चावला : अध्यक्ष महोदय, मैं सरकार का ध्यान सार्वजनिक महत्व के अत्यावश्यक मामले की ओर आकर्षित करती हूँ, अर्थात भीषण गर्मी के इन दिनों में अमृतसर में बार-बार बिजली आपूर्ति फेल हो जाती है। अघोषित कटौती होती है। इस से एक तो जन-जीवन अस्तव्यस्त हो जाता है, पानी आपूर्ति रूक जाती है और साथ ही व्यापार पर गहरा असर पड़ता है।

अस्पतालों में रोगियों की देखभाल भी नहीं हो पाती। आप्रेशन और एक्सरे का काम भी रूक जाता है। सरकार इस सम्बन्ध में आवश्यक कार्यवाही करे और सदन में वक्तव्य दे।

महत्व : बिजली की आपूर्ति का सम्बन्ध नागरिकों के दैनिक जीवन से है। जीवन की सभी गतिविधियाँ नलके के पानी समेत इस से जुड़ जाती हैं। इस की गम्भीरता को देखते हुये यह प्रस्ताव सदन के ध्यान के लिये स्वीकार किया जाये।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) ਸਪੀਕਰ ਸਾਹਿਬ, ਆਮ ਤੌਰ ਤੇ ਪੰਜਾਬ ਵਿਚ ਬਿਜਲੀ ਦੀ ਘਾਟ ਨਾ ਹੋਣ ਕਰਕੇ ਅੰਮ੍ਰਿਤਸਰ ਸਮੇਤ ਕਿਸੇ ਵੀ ਜਗ੍ਹਾ ਤੇ ਬਿਜਲੀ ਦੀ ਕਟੌਤੀ ਲਾਗੂ ਨਹੀਂ ਕੀਤੀ ਗਈ ਹੈ ਪਰ ਕਿਸੇ ਸਮੇਂ ਜੋ ਬਿਜਲੀ ਪੈਦਾ ਕਰਨ ਦੀ ਕਿਸੇ ਇਕਾਈ ਵਿਚ ਕੁਝ ਦੇਰ ਲਈ ਤਕਨੀਕੀ ਖਰਾਬੀ ਆ ਜਾਵੇ ਤਾਂ ਬਹੁਤ ਥੋੜ੍ਹੇ ਸਮੇਂ ਲਈ ਮੌਕਾ ਸਾਂਭਣ ਲਈ ਕੁਝ ਕਟੌਤੀ ਲਾਉਣੀ ਪੈਂਦੀ ਹੈ। ਅੰਮ੍ਰਿਤਸਰ ਸ਼ਹਿਰ ਵਿਚ ਮਿਤੀ 26-5-98 ਨੂੰ ਤੜਕੇ 2-30 ਵਜੇ 800 ਕੇ.ਵੀ.ਏ. ਦਾ ਟ੍ਰਾਂਸਫਾਰਮਰ ਅਚਾਨਕ ਖਰਾਬ ਹੋ ਗਿਆ। ਪੰਜਾਬ ਰਾਜ ਬਿਜਲੀ ਬੋਰਡ ਨੇ ਤੁਰੰਤ ਕਾਰਵਾਈ ਕਰਦੇ ਹੋਏ 2 ਨਵੇਂ ਟ੍ਰਾਂਸਫਾਰਮਰ ਉਥੇ ਲਾ ਦਿੱਤੇ ਅਤੇ ਰਾਤ 11-30 ਵਜੇ ਬਿਜਲੀ ਚਾਲੂ ਕਰ ਦਿੱਤੀ। ਸਰਕਾਰੀ ਹਸਪਤਾਲ ਅਤੇ ਹੋਰ ਜ਼ਰੂਰੀ ਸੇਵਾਵਾਂ ਲਈ ਸਬ ਸਟੇਸ਼ਨ ਤੋਂ ਸਿੱਧੀ ਬਿਜਲੀ ਸਪਲਾਈ ਕੀਤੀ ਜਾਂਦੀ ਹੈ ਅਤੇ ਉਹਨਾਂ ਲਈ ਕੋਈ ਬਿਜਲੀ ਕਟੌਤੀ ਲਾਗੂ ਨਹੀਂ ਹੁੰਦੀ। ਇਸ ਬਾਰੇ ਉਚੇਚਾ ਧਿਆਨ ਦੇਣ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ।

श्रीमती लक्ष्मी कांता चावला : अध्यक्ष महोदय, बड़े अफसोस की बात है कि जो मुख्य मन्त्री जी ने जवाब दिया है, वह तथ्यों पर आधारित नहीं है। जो 26-5-98 की घटना बताई गई है, बिजली तब आई थी जब मैं इन के पास शहरियों का डैपूटेशन लेकर गई थी। एस. ई. और चीफ ईजीनियरों को बुलाया गया और इन के कहने के बावजूद बिजली 14 घंटे बाद आई। अब 24-6-98 को सुबह को बिजली गई और साढ़े ग्यारह घंटे बाद बिजली आई। 18-6-98 को 9 घंटे बिजली बंद रही। 19-6-98 को रणजीत एवेन्यू के क्षेत्र में 11-00 बजे

[श्रीमती लक्ष्मी कांता चावला]

बिजली गई और अगले दिन 2-00 बजे बार-बार चीफ ईजीनियर के दखल देने के बाद आई। जो कटौती करते हैं, यह सुबह 4-00 बजे से 7-00 बजे तक लगती है जब बच्चों ने स्कूल जाना होता है और दुकानदारों ने दुकान पर जाना होता है। हम ने कहा कि कटौती लगानी है तो इस को लेट कर दो। कई बार तो 24-24 घंटे बिजली नहीं मिलती। यह जो जानकारी मुख्य मन्त्री जी ने दी हैं वह डिपारटमैंट ने उनको गलत जानकारी दी है। आप के पास सी. आई. डी. है, सी. बी. आई है, गुप्तचर विभाग है, विजीलैंस है उनके पास से पता कर सकते हैं कि शहरों का क्या हाल है। अस्पतालों में भी बिजली मच्छर मक्खियां तंग करते है।

ਸ੍ਰੀ ਸਪੀਕਰ : —ਬੀਬੀ ਜੀ, ਤੁਸੀਂ ਕੁਐਸਚਨ ਪੁੱਛੋ, ਭਾਸ਼ਣ ਨਾ ਕਰੋ।

श्रीमती लक्ष्मी कांता चावला : ** ** **

ਸ੍ਰੀ ਸਪੀਕਰ: ਮੇਰੀ ਪਰਮਿਸ਼ਨ ਤੋਂ ਬਗੈਰ ਇਹ ਜੋ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

श्रीमती लक्ष्मी कांता चावला ** **

ਸ੍ਰੀ ਸਪੀਕਰ: ਮੇਰੀ ਪਰਮਿਸ਼ਨ ਤੋਂ ਬਗੈਰ ਇਹ ਜੋ ਬੋਲ ਰਹੇ ਹਨ, ਉਹ ਐਕਸਪੰਜ ਕਰ ਦਿੱਤਾ ਜਾਵੇ।

श्रीमती लक्ष्मी कांता चावला : शहर में लोगों ने जैनरेटर लगाए हुये हैं जिनसे धुआं निकलता है और पाल्यूशन पैदा होता है क्योंकि शहरों में बिजली नहीं है। अच्छे अफसरों को तबदील कर दिया है और लिहाजदार लोगों को लगा दिया है। सी. एम. साहिब, आप को बिजली मिलती होगी। जो वहां बिजली की तारें लगी हैं, वहां पर रोज पटाखे बजते हैं, हर रोज दिवाली होती है। यह तारें बाबा आदम के वक्त की हैं। मैं मानती हूँ कि यह एक साल में नहीं बदली जा सकती। वहां पर ट्रांसफारमर सटैंड बाई लगाया जाए। आपने ही कहा था कि वहां पर ट्रांसफारमर सटैंड बाई नहीं है। अब अगर कोई पटाखा चलता है तो उसे बदल दिया जाए ताकि दर्जी का काम ठप्प न हो, सुनारों का काम ठप्प न हो। बिजली न होने से मरीजों का क्या हाल होगा? अमृतसर में बिजली नहीं है जिसका जल्दी से जल्दी प्रबन्ध किया जाए।

ਮੁੱਖ ਮੰਤਰੀ : ਸਪੀਕਰ ਸਾਹਿਬ, ਬੀਬੀ ਜੀ ਨੇ ਬਹੁਤ ਲੰਬਾ ਭਾਸ਼ਣ ਦਿੱਤਾ। ਬਹੁਤ ਚੰਗਾ ਹੁੰਦਾ ...

ਸ੍ਰੀ ਸਪੀਕਰ : ਜੋ ਸਵਾਲ ਉਨ੍ਹਾਂ ਨੇ ਕਰਨਾ ਸੀ, ਉਹ ਕੀਤਾ ਨਹੀਂ।

श्रीमती लक्ष्मी कांता चावला : अध्यक्ष महोदय, मैंने सवाल ही पूछा है.....

** Expunged/Not recorded as ordered by the Chair.

**ਸ਼੍ਰੀ ਸਪੀਕਰ** : ਬੀਬੀ ਜੀ, ਮੈਨੂੰ ਪਤਾ ਹੈ, ਬੈਠ ਜਾਓ। Sit down.

**ਮੁੱਖ ਮੰਤਰੀ** : ਜਦੋਂ ਪਾਵਰ ਤੇ ਬਹਿਸ ਹੋਈ ਸੀ, ਉਸ ਦਿਨ ਸਾਰਾ ਕੁਝ ਕਹਿ ਲੈਂਦੇ। ਲੇਕਿਨ ਚਲੋ ਅਸੀਂ ਤਾਂ ਜਵਾਬ ਦੇਣਾ ਹੀ ਹੈ। ਬੇਨਤੀ ਹੈ ਕਿ ਜੋ ਥੋੜ੍ਹੀ ਬਹੁਤ ਤਕਲੀਫ ਹੈ, ਮੈਂ ਕੱਲ੍ਹ ਵੀ ਮਹਿਕਮੇ ਵਾਲਿਆਂ ਨੂੰ ਸੱਦਿਆ ਸੀ, ਅਸੀਂ ਇੰਤਜ਼ਾਮ ਕਰ ਰਹੇ ਹਾਂ ਕਿ ਟਰੈਲਰ ਤੇ ਰੱਖਕੇ, ਸਪੈਸ਼ਲ ਟਰੈਲਰ ਤੇ ਵੱਡੇ ਜੇਨਰੇਟਰ ਰੱਖ ਕੇ ਤਿਆਰ ਰਹਿਣ। ਉਸ ਕੰਮ ਵਿਚ ਥੋੜ੍ਹਾ ਬਹੁਤ ਸਮਾਂ ਲਗ ਜਾਵੇਗਾ। ਇਸ ਨਾਲ ਇਹ ਹੋਵੇਗਾ ਕਿ ਜੇ ਕਿਤੇ ਇਸ ਤਰ੍ਹਾਂ ਟਰਾਂਸਫਾਰਮਰ ਖਰਾਬ ਹੋ ਜਾਵੇ, ਉਸ ਦੀ ਜਗ੍ਹਾ ਟਰੇਲਰ ਤੇ ਰਖਿਆ ਹੋਇਆ ਸਪੇਅਰ ਟਰਾਂਸਫਾਰਮਰ ਉਥੇ ਜਾ ਕੇ ਲਗਾ ਦਿੱਤਾ ਜਾਵੇ ਤਾਂ ਕਿ ਉਸ ਟਰਾਂਸਫਾਰਮਰ ਨੂੰ ਲਾਹੁਣ ਦਾ, ਉਤਾਰਨ ਦਾ, ਮੁਰੰਮਤ ਕਰਨ ਦਾ, ਹੋਰ ਇਸ ਤਰ੍ਹਾਂ ਜੋ ਲੰਮਾ ਟਾਈਮ ਲਗਦਾ ਹੈ, ਉਸ ਤੋਂ ਬਚਾਓ ਹੋ ਸਕੇ। ਮੈਂ ਬੀਬੀ ਜੀ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਪੂਰਾ ਧਿਆਨ ਦੇਣਗੇ। ਵੈਸੇ ਵੀ ਇਹ ਮੇਰੇ ਕੋਲ ਜਦੋਂ ਕੋਈ ਗੱਲ ਲੈ ਕੇ ਆਉਂਦੇ ਹਨ ਤਾਂ ਮੈਂ ਪੂਰਾ ਧਿਆਨ ਦਿੰਦਾ ਹਾਂ। ਇਸ ਲਈ ਇਨ੍ਹਾਂ ਨੂੰ ਐਜੀਟੇਟਿਡ ਨਹੀਂ ਹੋਣਾ ਚਾਹੀਦਾ। ਇਹ ਤਕਲੀਫ ਦੂਰ ਕਰਨ ਦਾ ਜ਼ਰੂਰ ਯਤਨ ਕੀਤਾ ਜਾਵੇਗਾ।

---

## SHORT ADJOURNMENTS OF THE HOUSE

**Mr. Speaker**: The House stands adjourned till 11.00 A.M. today the 26th June, 1998.

| *10.21 P. M. | (The Sabha then adjourned* till 11.00 A.M. today, the 26th June, 1998) |
|---|---|

*(The House reassembled at 11.00A.M.)*

---

**ਸ਼੍ਰੀ ਸਪੀਕਰ** : ਹਾਊਸ 11.30 ਵਜੇ ਪੂਰਵ ਦੁਪਹਿਰ ਤੱਕ ਹੋਰ ਐਡਜਰਨ ਕੀਤਾ ਜਾਂਦਾ ਹੈ।

| *11.01 A.M. | (The Sabha then adjourned* till 11.30 A.M. today, the 26th June, 1998) |
|---|---|

*(The House reassembled again at 11.30 A.M.)*

---

## RESUMPTION OF GENERAL DISCUSSION ON THE BUDGET ESTIMATES FOR THE YEAR 1998-99.

**ਸ਼੍ਰੀ ਸਪੀਕਰ** : ਹੁਣ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਬਜਟ ਤੇ ਬਹਿਸ ਸ਼ੁਰੂ ਕਰਨਗੇ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਅਟਾਰੀ, ਐਸ.ਸੀ.)** : ਸਪੀਕਰ ਸਾਹਿਬ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿਚ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਇਸ ਦੇ ਨਾਲ ਹੀ ਮੈਂ ਕੈਪਟਨ ਸਾਹਿਬ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਪੰਜਾਬ ਦੇ ਸਰਵ-ਪੱਖੀ ਵਿਕਾਸ ਵਾਲਾ ਇਕ ਵਧੀਆ ਬਜਟ ਇਸ ਸਦਨ ਵਿਚ ਲਿਆਂਦਾ । ਇਸ ਦੇ ਨਾਲ ਸਾਰੇ ਵਰਗਾਂ ਦੀਆਂ ਆਸਾਂ ਅਤੇ ਖ਼ਾਹਿਸ਼ਾਂ ਪੂਰੀਆਂ ਹੋਣਗੀਆਂ । ਅੱਜ ਇਥੇ ਆਪੋਜ਼ੀਸ਼ਨ ਦੇ ਮੇਰੇ ਵੀਰ ਬੈਠੇ ਹੁੰਦੇ ਤਾਂ ਜ਼ਿਆਦਾ ਚੰਗਾ ਹੁੰਦਾ । ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਬਾਰੇ ਇਹ ਲੋਕ ਬੜੇ ਲੰਮੇ ਸਮੇਂ ਤੋਂ ਰੌਲਾ ਪਾ ਰਹੇ ਸਨ ਕਿ ਅਸੀਂ ਇਨ੍ਹਾਂ ਵਰਗਾਂ ਲਈ ਬਹੁਤ ਵਧੀਆ ਸਕੀਮਾਂ ਦਿੱਤੀਆਂ ਹਨ । ਉਨ੍ਹਾਂ ਦਾ ਜਦੋਂ ਬਜਟ ਪੜ੍ਹਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ 1996-97 ਵਿਚ ਇਨ੍ਹਾਂ ਵਰਗਾਂ ਲਈ ਕੇਵਲ 39.70 ਕਰੋੜ ਰੁਪਿਆ ਰੱਖਿਆ ਸੀ ਜਦ ਕਿ ਸਾਡੀ ਸਰਕਾਰ ਨੇ 111.92 ਰੁਪਿਆ ਕਰੋੜ 1997-98 ਵਿਚ ਰਖਿਆ ਔਰ ਇਸ ਵਿਚ ਵਾਧਾ ਕਰਕੇ 1998-99 ਲਈ 112 ਕਰੋੜ ਰੁਪਿਆ ਰੱਖਿਆ ਹੈ ਅਤੇ ਇਸ ਤਰ੍ਹਾਂ ਇਸ ਰਕਮ ਵਿਚ 3 ਗੁਣਾ ਵਾਧਾ ਕੀਤਾ ਹੈ । ਇਹ ਪਹਿਲੀ ਸਰਕਾਰ ਹੈ ਜਿਸ ਨੇ ਇਤਨਾ ਜ਼ਿਆਦਾ ਪੈਸਾ ਗਰੀਬ ਅਤੇ ਦਲਿਤ ਵੀਰਾਂ ਲਈ ਰੱਖਿਆ ਹੈ । ਇਹ ਸਰਕਾਰ ਕ੍ਰਾਂਤੀਕਾਰੀ ਸਰਕਾਰ ਆਈ ਹੈ । ਇਸ ਤੋਂ ਪਹਿਲਾਂ ਲੋਕ ਕਾਂਗਰਸ ਤੋਂ ਅੱਕ ਚੁੱਕੇ ਸੀ । ਇਤਨਾ ਵਧੀਆ ਬਜਟ ਲਿਆ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਇਸ ਸਰਕਾਰ ਨੇ ਲੋਕਾਂ ਦੀਆਂ ਖੁਸ਼ੀਆਂ ਅਤੇ ਚਾਅ ਪੂਰੇ ਕੀਤੇ ਹਨ, ਜਿਸ ਦੀ ਅਗਵਾਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਕਰ ਰਹੇ ਹਨ । ਇਸ ਸਰਕਾਰ ਨੇ ਇੰਨਾ ਜ਼ਿਆਦਾ ਪੈਸਾ ਗਰੀਬ ਲੋਕਾਂ ਲਈ ਰੱਖ ਕੇ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ । ਬੇਘਰਿਆਂ ਲਈ ਪਿਛਲੀ ਸਰਕਾਰ ਨੇ ਕੇਵਲ 3.7 ਕਰੋੜ ਰੁਪਿਆ ਰੱਖਿਆ ਸੀ ਜਦ ਕਿ ਅਕਾਲੀ-ਭਾਜਪਾ ਸਰਕਾਰ ਨੇ 1998-99 ਵਿਚ 60 ਕਰੋੜ ਰੁਪਿਆ ਰੱਖਿਆ ਹੈ । ਸਾਡੀ ਸਰਕਾਰ ਨੇ 12,000 ਮਕਾਨ ਬਣਾ ਕੇ ਦੇਣ ਦਾ ਟੀਚਾ ਪੂਰਾ ਕਰਨਾ ਹੈ । ਗਰੀਬ ਲੋਕ ਕਾਫ਼ੀ ਸਮੇਂ ਤੋਂ ਇਹ ਉਡੀਕ ਕਰ ਰਹੇ ਸਨ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਵੇਗੀ, ਜਿਸ ਦੀ ਅਗਵਾਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਕਰਨਗੇ ਅਤੇ ਸਾਡੇ ਚਾਅ ਪੂਰੇ ਹੋਣਗੇ । ਫਿਰ ਸਾਡੇ ਬੱਚੇ ਚੰਗੇ ਨਾਗਰਿਕਾਂ ਵਾਂਗ ਇਨ੍ਹਾਂ ਮਕਾਨਾਂ ਵਿਚ ਰਹਿਣਗੇ । ਉਨ੍ਹਾਂ ਦੇ ਚਾਅ ਇਸ ਸਰਕਾਰ ਨੇ ਪੂਰੇ ਕੀਤੇ ਹਨ । ਇਸ ਕਰਕੇ ਇਸ ਬਜਟ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ ।

ਇਸੇ ਤਰ੍ਹਾਂ ਹੀ ਸ਼ਗਨ ਦੀ ਇਕ ਨਵੀਂ ਸਕੀਮ ਸਾਡੀ ਸਰਕਾਰ ਗਰੀਬ ਲੋਕਾਂ ਵਾਸਤੇ ਲੈ ਕੇ ਆਈ । ਗਰੀਬਾਂ ਦੀਆਂ ਬੇਟੀਆਂ ਦੇ ਵਿਆਹ ਤੋਂ ਕਾਫ਼ੀ ਸਮਾਂ ਪਹਿਲਾਂ ਹੀ ਉਨ੍ਹਾਂ ਦੇ ਮਾਪੇ ਸੋਚਾਂ ਵਿਚ ਪੈ ਜਾਂਦੇ ਸਨ ਕਿਉਂਕਿ ਉਨ੍ਹਾਂ ਵਾਸਤੇ ਆਪਣੀਆਂ ਬੱਚੀਆਂ ਦਾ ਵਿਆਹ ਕਰਨਾ ਬਹੁਤ ਔਖਾ ਹੁੰਦਾ ਸੀ । ਬਾਦਲ ਸਰਕਾਰ ਨੇ ਫੈਸਲਾ ਕੀਤਾ ਕਿ ਗਰੀਬਾਂ ਦੀਆਂ ਬੇਟੀਆਂ ਸ਼੍ਰੋਮਣੀ ਅਕਾਲੀ ਦਲ ਦੀਆਂ ਬੇਟੀਆਂ ਹੋਣਗੀਆਂ । ਜਿਸ ਤਰ੍ਹਾਂ ਕਿ ਗੁਰੂ ਸਾਹਿਬ ਨੇ ਕਿਹਾ ਹੈ —

"ਰੰਗਰੇਟੇ ਗੁਰੂ ਕੇ ਬੇਟੇ"

ਇਨ੍ਹਾਂ ਗਰੀਬ ਬੇਟੀਆਂ ਦੇ ਵਿਆਹ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਇਹ ਸ਼ਗਨ ਦੇ ਕੇ ਸ਼ਮੂਲੀਅਤ ਕਰੇਗੀ । ਇਹ ਸ਼ਗਨ ਦਾ 5100/- ਰੁਪਿਆ ਸਾਡੀ ਸਰਕਾਰ

ਦਾ ਕੋਈ ਨੁਮਾਇੰਦਾ ਜਾਂ ਐਮ.ਐਲ.ਏ, ਬਤੌਰ ਸ਼ਗਨ ਦੇ ਰੂਪ ਵਿੱਚ ਦੇ ਕੇ ਆਵੇਗਾ । ਇਸ ਸਕੀਮ ਤਹਿਤ 20 ਕਰੋੜ ਰੁਪਏ ਬਜਟ ਦੇ ਵਿੱਚ ਰੱਖੇ ਗਏ ਹਨ । ਇਸ ਸਕੀਮ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਉਨ੍ਹੀਂ ਹੀ ਥੋੜ੍ਹੀ ਹੈ । ਹੁਣ ਗਰੀਬ ਆਦਮੀ ਵੀ ਇਸ ਤਰ੍ਹਾਂ ਮਿਲੇ ਸ਼ਗਨ ਦੇ ਪੈਸੇ ਨਾਲ ਆਪਣੀ ਬੇਟੀ ਦੇ ਵਿਆਹ ਦੇ ਚਾਅ ਪੂਰੇ ਕਰਦੇ ਹਨ ਅਤੇ ਸ਼ਰਧਾ ਦੇ ਨਾਲ ਪੂਰੇ ਕਰਦੇ ਹਨ । ਸਾਰੀ ਦੁਨੀਆਂ ਦੀਆਂ ਸਰਕਾਰਾਂ ਦੇ ਵਿੱਚ ਇਹੋ ਜਿਹੀ ਕੋਈ ਸਕੀਮ ਨਹੀਂ ਹੈ ਜਿਹੜੀ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਗਰੀਬਾਂ ਵਾਸਤੇ, ਉਨ੍ਹਾਂ ਦੀਆਂ ਬੇਟੀਆ ਦੀ ਸ਼ਾਦੀ ਵਾਸਤੇ ਸ਼ਗਨ ਵਜੋਂ ਲਿਆਂਦੀ ਹੈ । ਮੈਂ ਇਸ ਵਾਸਤੇ ਸਰਕਾਰ ਨੂੰ ਵਧਾਈ ਦਿੰਦਾ ਹੈ ਕਿ ਉਨ੍ਹਾਂ ਨੇ ਅਜਿਹਾ ਕਰਕੇ ਗਰੀਬਾਂ ਦੀ ਨਬਜ਼ ਨੂੰ ਪਛਾਣਿਆ ਹੈ । ਇਹ ਸਕੀਮ ਪਹਿਲੀ ਵਾਰ ਹੀ ਇਸ ਸਰਕਾਰ ਵਲੋਂ ਆਰੰਭੀ ਗਈ ਹੈ ਜੋ ਕਿ ਬਹੁਤ ਹੀ ਵਧੀਆ ਸਕੀਮ ਹੈ ।

ਸਪੀਕਰ ਸਾਹਿਬ, ਬੱਚਿਆਂ ਦੇ ਵਾਸਤੇ ਵਜ਼ੀਫੇ ਆਦਿ ਦੇਣ ਵਾਸਤੇ ਵੀ ਬਜਟ ਦੇ ਅੰਦਰ ਬਹੁਤ ਪੈਸਾ ਰੱਖਿਆ ਗਿਆ ਹੈ । ਇਨ੍ਹਾਂ ਦੀ ਕਾਂਗਰਸ ਸਰਕਾਰ ਵੇਲੇ 1996-97 ਦੇ ਵਿੱਚ 9 ਕਰੋੜ ਰੁਪਏ ਬਜਟ ਵਿੱਚ ਰੱਖੇ ਗਏ ਸਨ ਲੇਕਿਨ ਇਸ ਦੇ ਬਾਵਜੂਦ ਵੀ ਉਨ੍ਹਾਂ ਗਰੀਬ ਬੱਚਿਆਂ ਨੂੰ ਕੋਈ ਪੈਸਾ ਨਹੀਂ ਸੀ ਮਿਲਿਆ ਲੇਕਿਨ ਸਾਡੀ ਸਰਕਾਰ ਨੇ ਇਸ ਵਾਸਤੇ 15.50 ਕਰੋੜ ਰੁਪਏ ਰੱਖੇ ਹਨ ਜਿਹੜੇ ਕਿ ਦੋ ਗੁਣਾਂ ਤੋਂ ਵੀ ਵੱਧ ਹਨ । 1998-99 ਵਿੱਚ ਇਸ ਵਾਸਤੇ 16.41 ਕਰੋੜ ਰੁਪਏ ਰੱਖੇ ਸਨ । ਇਸ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ । ਇਹ ਕਾਂਗਰਸ ਵਾਲੇ ਤਾਂ ਲੋਕਾਂ ਦੇ ਨਾਲ ਕੇਵਲ ਵਾਅਦੇ ਹੀ ਕਰਿਆ ਕਰਦੇ ਸਨ ਪਰ ਸਾਡੀ ਸਰਕਾਰ ਨੇ ਸਾਰਾ ਕੁਝ ਅਮਲੀ ਤੌਰ ਤੇ ਸਾਬਤ ਕਰ ਦਿੱਤਾ ਹੈ । ਜਿਹੜੇ 50 ਸਾਲਾਂ ਤੋਂ ਗਰੀਬ ਲੋਕ ਸਨ, ਲਿਤਾੜੇ ਹੋਏ ਸਨ ਉਹ ਵਾਅਦਿਆਂ ਵਿੱਚ ਹੀ ਰਹਿੰਦੇ ਸਨ, ਲਾਰਿਆਂ ਵਿਚ ਹੀ ਰਹਿੰਦੇ ਸਨ ਪਰ ਸਾਡੀ ਸਰਕਾਰ ਨੇ ਉਨ੍ਹਾਂ ਵਾਸਤੇ ਇਹ ਸਹੂਲਤਾਂ ਦੇ ਕੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ ।

ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਜਿਹੜੀ ਸਪੈਸ਼ਲ ਕੰਪੋਨੈਂਟ ਦੀ ਸਕੀਮ ਹੈ ਉਸ ਵਿੱਚ ਵੀ ਕਾਫੀ ਵਾਧਾ ਕੀਤਾ ਗਿਆ ਹੈ । ਇਸ ਵਾਰ ਇਸ ਸਕੀਮ ਤਹਿਤ ਬਜਟ ਅੰਦਰ 220 ਕਰੋੜ ਰੁਪਏ ਰੱਖੇ ਗਏ ਹਨ । ਇਸੇ ਤਰ੍ਹਾਂ ਅਨੁਸੂਚਿਤ ਜਾਤੀਆਂ ਵਾਸਤੇ ਵਿੱਤ ਕਾਰਪੋਰੇਸ਼ਨ ਦੀਆਂ ਚਾਰ ਸਕੀਮਾਂ ਹਨ । ਉਨ੍ਹਾਂ ਵਾਸਤੇ ਪਹਿਲਾਂ ਬਜਟ ਵਿੱਚ 85 ਲੱਖ ਰੁਪਏ ਰੱਖੇ ਜਾਂਦੇ ਸਨ ਜੋ ਕਿ ਹੁਣ ਸਾਡੀ ਸਰਕਾਰ ਨੇ ਵਧਾ ਕੇ 25.40 ਕਰੋੜ ਰੁਪਏ ਕਰ ਦਿੱਤੇ ਹਨ । ਇਸ ਤਰ੍ਹਾਂ ਕਾਫੀ ਜ਼ਿਆਦਾ ਪੈਸਾ ਰੱਖਿਆ ਗਿਆ ਹੈ, ਜਿਸ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਗਰੀਬਾਂ ਦੇ ਜਿਹੜੇ ਬੇਰੋਜ਼ਗਾਰੀ ਦੇ ਮਸਲੇ ਹਨ, ਜਿਹੜੇ ਪੜ੍ਹੇ ਲਿਖੇ ਨੌਜਵਾਨ ਹਨ, ਉਹ ਹੁਣ ਖੁਲ੍ਹਦਿਲੀ ਨਾਲ ਇਸ ਕਾਰਪੋਰੇਸ਼ਨ ਤੋਂ ਆਪਣੀਆਂ ਗੱਡੀਆਂ ਅਤੇ ਟਰੈਕਟਰਾਂ ਵਾਸਤੇ ਪੈਸੇ ਲੈ ਰਹੇ ਹਨ । ਸਾਡੀ ਸਰਕਾਰ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਨੇ ਅਜਿਹਾ ਕਰਕੇ ਇਕ ਬਹੁਤ ਅੱਛਾ ਕਦਮ ਚੁੱਕਿਆ ਹੈ । ਸਾਡੀਆਂ ਪਛੜੀਆਂ ਸ਼੍ਰੇਣੀਆਂ ਦੇ ਵੀਰਾਂ ਵਾਸਤੇ ਪਿਛਲੀ ਸਰਕਾਰ ਨੇ ਬਹੁਤ ਘੱਟ ਪੈਸੇ ਰੱਖੇ ਸਨ ਲੇਕਿਨ ਸਾਡੀ ਸਰਕਾਰ ਨੇ ਬੈਕਫਿਨਕੋ ਰਾਹੀਂ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਕਰਨ ਵਾਸਤੇ ਬਜਟ ਵਿੱਚ 1.60 ਕਰੋੜ ਰੁਪਿਆ ਰੱਖਿਆ ਹੈ, ਜੋ ਕਿ ਇਕ ਸ਼ਲਾਘਾ ਯੋਗ ਕੰਮ ਹੈ । ਇਸੇ ਤਰ੍ਹਾਂ ਦਲਿਤ ਵੀਰਾਂ ਦੇ ਘਰਾਂ ਦੇ ਬਿਜਲੀ ਦੇ ਤਿੰਨ ਸੌ ਵਾਟ ਤੱਕ ਦੇ ਜਿਹੜੇ ਕੁਨੈਕਸ਼ਨ ਹਨ, ਮੁਆਫ਼ ਕਰਕੇ ਸਰਕਾਰ ਨੇ ਇਕ ਬਹੁਤ ਵਧੀਆ ਕੰਮ ਕੀਤਾ ਹੈ । ਹੁਣ ਉਹ ਵੀ ਫਖ਼ਰ ਮਹਿਸੂਸ ਕਰਦੇ ਹਨ ਜਿਵੇਂ ਜ਼ਿਮੀਦਾਰਾਂ ਦੇ ਬਿਜਲੀ ਦੀਆਂ ਮੋਟਰਾਂ ਦੇ ਖਰਚੇ ਫਰੀ ਕਰ ਦਿੱਤੇ ਹਨ, ਉਸੇ ਤਰ੍ਹਾਂ ਉਨ੍ਹਾਂ ਦੇ ਘਰਾਂ ਦੇ ਦੋ ਪੱਖੇ ਅਤੇ ਦੋ ਬਲਬਾਂ ਦਾ ਬਿਜਲੀ ਦਾ ਖ਼ਰਚ ਫਰੀ ਹੋਵੇਗਾ । ਸਾਡੀ ਸਰਕਾਰ ਨੇ ਪਛੜੀਆਂ ਸ਼੍ਰੇਣੀਆਂ ਅਤੇ ਅਨੁਸੂਚਿਤ ਜਾਤੀਆਂ ਵਾਸਤੇ ਇਹ ਬਹੁਤ ਵੱਡਾ ਭਲਾਈ ਦਾ ਕੰਮ ਕੀਤਾ ਹੈ । ਹੁਣ ਉਹ ਲੋਕ ਅਰਦਾਸ ਕਰਦੇ ਹਨ ਕਿ ਪੰਜਾਬ ਦੇ ਵਿੱਚ ਇਹੀ ਸਰਕਾਰ 10-20 ਸਾਲ ਹੋਰ ਚਲੇ ਤਾਂ ਉਨ੍ਹਾਂ ਦੀਆਂ ਉਮੀਦਾਂ ਪੂਰੀਆਂ ਹੋ ਸਕਣਗੀਆਂ ਔਰ ਉਨ੍ਹਾਂ ਵਾਸਤੇ ਚੰਗੇ ਦਿਨ ਆ ਜਾਣਗੇ । ਪਿਛਲੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਦੇ ਵੀਰਾਂ ਨੂੰ ਲਾਰੇ ਲਾਏ ਕਿ ਉਨ੍ਹਾਂ ਦੇ 5,000/- ਰੁਪਏ ਦੇ ਕਰਜ਼ੇ ਮੁਆਫ ਕਰ ਦਿੱਤੇ ਗਏ ਹਨ । ਇਸ ਬਾਰੇ ਇਨ੍ਹਾਂ ਨੇ ਅਖ਼ਬਾਰਾਂ ਦੇ ਵਿੱਚ ਵੀ ਬੜੇ ਬਿਆਨ ਦਿੱਤੇ ਪਰ ਹੋਇਆ ਕੁਝ ਵੀ ਨਹੀਂ । ਬਜਟ ਦੇ ਵਿੱਚ ਇਨ੍ਹਾਂ ਨੇ ਉਸ ਵਾਸਤੇ 60 ਕਰੋੜ ਰੁਪਏ ਰੱਖੇ ਸੀ, ਪਰ ਅਜ ਤੱਕ ਪਤਾ ਨਹੀਂ ਕਿ ਉਹ ਕਿਸੇ ਨੂੰ ਦਿੱਤੇ ਵੀ ਹਨ ਜਾਂ ਨਹੀਂ ਲੇਕਿਨ ਲੋਕਾਂ ਦਾ ਇਹ 5,000/- ਰੁਪਏ ਦਾ ਕਰਜ਼ਾ ਵਿਆਜ ਪੈ ਪੈ ਕੇ 15,000/- ਰੁਪਏ ਦਾ ਬਣ ਗਿਆ ਹੈ ਔਰ ਹੁਣ ਉਨ੍ਹਾਂ ਦੀ ਇਹ ਹਾਲਤ ਹੋ ਗਈ ਹੈ ਕਿ ਉਹ ਆਪਣੇ ਕੱਚੇ ਮਕਾਨਾਂ ਦੇ ਵਿੱਚ ਰਹਿੰਦੇ ਹਨ ਔਰ ਉਨ੍ਹਾਂ ਕੋਲ ਇਹ ਪੈਸੇ ਵਾਪਸ ਕਰਨ ਦਾ ਕੋਈ ਪ੍ਰਬੰਧ ਨਹੀਂ ਹੈ ਕਿਉਂਕਿ ਉਨ੍ਹਾਂ ਤੇ ਏਨਾ ਵਿਆਜ ਚੜ੍ਹ ਚੁੱਕਾ ਹੈ । ਇਹ ਇਥੇ ਹਾਊਸ ਦੇ ਅੰਦਰ ਅਨਾਊਂਸ ਕਰ ਦਿੰਦੇ ਸਨ ਕਿ ਪੀਲੇ ਕਾਰਡ ਵਾਲਿਆਂ ਦੇ ਕਰਜ਼ੇ ਮੁਆਫ ਕਰ ਦਿੱਤੇ ਗਏ ਹਨ ਪਰ ਅੱਜ ਤੱਕ ਉਸ ਬਾਰੇ ਪਤਾ ਨਹੀਂ ਲੱਗਾ ਕਿ ਉਹ ਕਰਜ਼ੇ ਕਿਸ ਦੇ ਮੁਆਫ ਹੋਏ ਹਨ । ਸਪੀਕਰ ਸਾਹਿਬ, ਪਰ ਹੁਣ ਉਹ ਯੁੱਗ ਨਹੀਂ ਰਿਹਾ । ਲਾਰੇ ਲਾ ਕੇ, ਸਪੀਚਾਂ ਦੇ ਕੇ, ਭਾਸ਼ਣ ਦੇ ਕੇ ਹੁਣ ਲੋਕਾਂ ਨੂੰ ਗੁਮਰਾਹ ਨਹੀਂ ਕੀਤਾ ਜਾ ਸਕਦਾ । ਲੋਕ ਅੱਜ ਹਰ ਗੱਲ ਨੂੰ ਸਮਝਦੇ ਹਨ । ਇਹ ਜਿਹੜੀ ਕ੍ਰਾਂਤੀ ਆਈ ਹੈ ਉਹ ਇਸੇ ਕਰਕੇ ਹੀ ਆਈ ਹੈ । ਏਥੇ ਹਮੇਸ਼ਾ ਹੀ ਲੋਕ ਭਲਾਈ ਵਾਸਤੇ ਕੰਮ ਹੋਏ ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਪੰਜਾਬ ਵਿਚ ਬਣੀ । ਜਿੰਨੀਆਂ ਵੀ ਦਲਿਤ ਵਰਗਾਂ ਵਾਸਤੇ, ਦਲਿਤ ਵੀਰਾਂ ਵਾਸਤੇ ਸਕੀਮਾਂ ਬਣਾਈਆਂ, ਉਹ ਸਾਰੀਆਂ ਹੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਹੀ ਬਣਾਈਆਂ । ਭਾਵੇਂ ਉਹ ਐਸ.ਸੀ. ਕਾਰਪੋਰੇਸ਼ਨ ਬਣਾਈ, ਭਾਵੇਂ ਬੈਕਫਿਨਕੋ ਬਣਾਈ, ਇਹ ਸਭ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਹੀ ਬਣਾਈਆਂ । ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਤਾਂ ਕੁਝ ਵੀ ਨਹੀਂ ਕੀਤਾ । ਹੁਣ ਜੇਕਰ ਉਹ ਇਥੇ ਬੈਠੇ ਹੁੰਦੇ ਤਾਂ ਗੱਲਾਂ ਕਰਨ ਦਾ ਮਜ਼ਾ ਆਉਂਦਾ । ਇਨ੍ਹਾਂ ਨੇ ਤਾਂ ਐਸ.ਸੀ. ਵਰਗ ਦੇ ਲੋਕਾਂ ਨਾਲ ਖਿਲਵਾੜ ਕੀਤਾ । ਇਹ ਕਹਿੰਦੇ ਰਹੇ ਕਿ 10-10 ਕਿੱਲੇ ਜ਼ਮੀਨ ਦੇਵਾਂਗੇ । ਗੱਲ ਪਹਿਲਾਂ

25 ਕਿੱਲਿਆਂ ਤੋਂ ਚਲੀ ਸੀ। ਫਿਰ ਅਖਿਰ ਪੰਜ-ਪੰਜ ਕਿੱਲਿਆਂ ਤੇ ਆ ਗਏ, ਫਿਰ ਪੰਜ ਮਰਲਿਆਂ ਤੇ ਆ ਗਏ। ਪਰ ਦਿੱਤਾ-ਲਿਆ ਕੁਝ ਵੀ ਨਹੀਂ। ਅੱਜ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿਚ ਇਹ ਫੈਸਲਾ ਕੀਤਾ ਹੈ ਕਿ 1994 ਤੋਂ ਜਿਹੜੇ ਲੋਕ ਗਿਰਦਾਵਰੀਆਂ ਅਨੁਸਾਰ ਕਾਬਜ਼ ਸਨ, ਕਈ ਤਕੜੇ ਵਿਅਕਤੀ ਜ਼ੋਰ ਨਾਲ ਗਿਰਦਾਵਰੀਆਂ ਵੀ ਤੁੜਵਾ ਲੈਂਦੇ ਸਨ, ਉਨ੍ਹਾਂ ਨੂੰ ਉਸ ਜ਼ਮੀਨ ਦੇ ਮਾਲਕੀ ਹੱਕ ਦਿੱਤੇ ਜਾਣਗੇ। ਉਹ ਗਰੀਬ ਜਿਹੜੇ ਸੱਪਾਂ ਦੀਆਂ ਸਿਰੀਆਂ ਨੂੰ ਮਿੱਧ ਕੇ ਮਿਹਨਤ ਕਰਦੇ ਹਨ ਅਤੇ ਕੱਲਰੀ ਜ਼ਮੀਨ ਨੂੰ ਵਧੀਆ ਉਪਜਾਊ ਬਣਾਉਂਦੇ ਹਨ, ਉਨ੍ਹਾਂ ਨੂੰ 6,000/- ਰੁਪਿਆ ਪ੍ਰਤੀ ਏਕੜ ਦੇ ਹਿਸਾਬ ਨਾਲ ਮਿਲੇਗਾ। ਇਹ ਹੱਕ ਵੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਹੀ ਦਿੱਤਾ ਹੈ। ਇਹ ਲੋਕ ਪਿਛਲੇ ਪੰਜਾਹ ਸਾਲ ਗਰੀਬਾਂ ਨੂੰ ਕੇਵਲ ਲਾਰੇ ਹੀ ਲਾਉਂਦੇ ਰਹੇ ਪਰ ਪੰਜ ਮਰਲੇ ਤੱਕ ਵੀ ਥਾਂ ਨਹੀਂ ਦਿੱਤੀ। ਪੰਜਾਬ ਵਿਚ ਕੁਲ 76,734 ਏਕੜ ਜ਼ਮੀਨ ਨਿਕਲੀ ਹੈ ਜਿਸ ਦੀ ਮਾਲਕੀ ਦੇ ਹੱਕ 1994 ਤੋਂ ਲੈ ਕੇ ਜਿਹੜੇ ਹੁਣ ਤੱਕ ਕਾਬਜ਼ ਹਨ, ਉਨ੍ਹਾਂ ਨੂੰ ਦਿੱਤੇ ਜਾਣਗੇ। ਇਸ ਦੇ ਨਾਲ ਉਨ੍ਹਾਂ ਦੇ ਮਨਾਂ ਵਿਚ ਖੁਸ਼ੀ ਹੋਈ ਹੈ, ਉਨ੍ਹਾਂ ਦੇ ਚਾਅ ਪੂਰ ਹੋਏ ਹਨ। ਉਹ ਲੋਕ ਕਦੀ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਨਹੀਂ ਭੁੱਲਣਗੇ।

ਇਸੇ ਤਰ੍ਹਾਂ ਦਲਿਤ ਵਰਗ ਦਾ ਇਕ ਅਫਸਰ ਸੀ ਜਿਸ ਦੇ ਨਾਲ ਜਲੰਧਰ ਵਿਖੇ ਘਟਨਾ ਵਾਪਰੀ। ਇਨ੍ਹਾਂ ਦੀ ਸਰਕਾਰ ਵੇਲੇ ਇਕ ਮਨਿਸਟਰ ਸੀ ਜਿਸ ਦਾ ਨਾਂ ਬ੍ਰਿਜ ਭੁਪਿੰਦਰ ਸਿੰਘ ਸੀ।

| *11.43 ਵਜੇ ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਜਲੰਧਰ ਵਿਖੇ ਇਕ ਦਲਿਤ ਵਰਗ ਦਾ ਅਫਸਰ ਡਾਇਰੈਕਟਰ ਭਰਤੀ ਹੋਇਆ ਸੀ ਜਿਸ ਨੂੰ ਰਿਵਰਟ ਨਹੀਂ ਕੀਤਾ ਜਾ ਸਕਦਾ ਸੀ। ਉਸ ਨੇ ਗਰੀਬਾਂ ਦੇ ਹੱਕ ਵਿਚ ਲੀਗਲ ਰਾਏ ਦਿੱਤੀ ਸੀ ਕਿ ਇਹ ਜ਼ਮੀਨ ਉਹ ਕਾਫੀ ਸਮੇਂ ਤੋਂ ਵਾਹ ਰਹੇ ਹਨ ਅਤੇ ਅਤੇ ਇਹ ਉਨ੍ਹਾਂ ਦੇ ਕੋਲ ਹੀ ਰਹਿਣ ਦਿੱਤੀ ਜਾਣੀ ਚਾਹੀਦੀ ਹੈ। ਜਦੋਂ ਉਸ ਨੇ ਇਹ ਲਿਖਤੀ ਰਾਏ ਦਿੱਤੀ ਤਾਂ ਉਸ ਨੂੰ ਰਿਵਰਟ ਕਰਕੇ ਏ.ਡੀ.ਏ. ਬਣਾ ਕੇ ਬਦਲ ਦਿੱਤਾ ਗਿਆ। ਉਸ ਦਾ ਨਾਂ ਸੰਤੋਖ ਸਿੰਘ ਹੈ। ਉਹ ਡੀ.ਏ. ਭਰਤੀ ਹੋਇਆ ਸੀ ਅਤੇ ਉਸ ਨੂੰ ਰਿਵਰਟ ਨਹੀਂ ਕਰ ਸਕਦੇ।

ਪੈਨਸ਼ਨ ਦੀ ਸਕੀਮ ਵਾਸਤੇ ਇਨ੍ਹਾਂ ਨੇ 45 ਕਰੋੜ ਰੁਪਏ ਰੱਖੇ ਸਨ ਪ੍ਰੰਤੂ ਸਾਡੀ ਸਰਕਾਰ ਨੇ ਇਸ ਸਾਲ ਵਿਚ 120.00 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ। ਸਰਦਾਰ ਬਾਦਲ ਦੀ ਸਰਕਾਰ ਨੇ ਬਜ਼ੁਰਗਾਂ, ਮੁਥਾਜਾਂ ਤੇ ਅਪਾਹਜਾਂ ਨੂੰ ਸਮਾਜਿਕ ਸੁਰੱਖਿਆ ਪ੍ਰਦਾਨ ਕਰਨ ਵਾਸਤੇ ਇਸ ਸਾਲ ਵਿਚ 142.80 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ। ਇਸ ਨਾਲ 5 ਲੱਖ ਲਾਭ ਪਾਤਰੀਆਂ ਨੂੰ ਲਾਭ ਪਹੁੰਚੇਗਾ। ਇਨ੍ਹਾਂ ਦੇ ਸਮੇਂ ਕੇਵਲ ਕਾਗ਼ਜ਼ਾਂ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਵਿਚ ਹੀ ਪੈਨਸ਼ਨਾਂ ਲਗਦੀਆਂ ਸਨ ਪਰ ਦਿੱਤਾ-ਲਿਆ ਕੁਝ ਵੀ ਨਹੀਂ ਸੀ ਜਾਂਦਾ। ਬਾਦਲ ਸਰਕਾਰ ਨੇ ਉਨ੍ਹਾਂ ਲੋਕਾਂ ਦੇ ਚਾਅ ਪੂਰੇ ਕੀਤੇ ਹਨ, ਅਰਮਾਨ ਪੂਰੇ ਕੀਤੇ ਹਨ ਅਤੇ ਇਹ ਸਰਕਾਰ ਉਨ੍ਹਾਂ ਦੀਆਂ ਆਸਾਂ ਤੇ ਪੂਰੀ ਉਤਰੀ ਹੈ। ਇਸੇ ਤਰ੍ਹਾਂ ਅੰਗਹੀਣ ਵੀਰਾਂ ਲਈ ਇਸ ਸਾਲ ਦੇ ਬਜਟ ਵਿਚ 6.47 ਕਰੋੜ ਰੁਪਏ ਰੱਖੇ ਗਏ ਹਨ। ਇਹ ਕਹਿੰਦੇ ਰਹੇ ਕਿ ਅਸੀਂ ਗਰੀਬਾਂ ਦੇ ਬੜੇ ਹਮਦਰਦ ਹਾਂ। ਜਿਹੜਾ ਕੰਮ ਇਨ੍ਹਾਂ ਦੀ ਸਰਕਾਰ ਨੇ ਪਿਛਲੇ ਪੰਜਾਂ ਸਾਲਾਂ ਵਿਚ ਨਹੀਂ ਕੀਤਾ, ਉਹ ਸਾਡੀ ਸਰਕਾਰ ਨੇ ਇਕ ਸਾਲ ਵਿਚ ਹੀ ਕਰਕੇ ਵਿਖਾ ਦਿੱਤਾ ਹੈ ਅਤੇ ਪੂਰਾ ਕਰ ਦਿੱਤਾ ਹੈ। ਇਸ ਬਜਟ ਦੇ ਵਿਚ ਸਭ ਤੋਂ ਵੱਧ ਹਿੱਸਾ ਗਰੀਬਾਂ ਵਾਸਤੇ ਹੀ ਰਖਿਆ ਗਿਆ ਹੈ। ਇਸ ਲਈ ਮੈਂ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਅਤੇ ਕੈਪਟਨ ਕੰਵਲਜੀਤ ਸਿੰਘ ਜੀ, ਵਿੱਤ ਮੰਤਰੀ ਨੂੰ ਵਧਾਈ ਦਿੰਦਾ ਹਾਂ। ਸੜਕਾਂ ਅਤੇ ਪੁਲਾਂ ਦੀ ਉਸਾਰੀ ਵਾਸਤੇ ਇਨ੍ਹਾਂ ਨੇ 55.93 ਕਰੋੜ ਰੁਪਏ ਰੱਖੇ ਹਨ। ਸੜਕਾਂ ਦਾ ਜਿਹੜਾ ਮਸਲਾ ਹੈ, ਉਹ ਕੱਲ੍ਹ ਵੀ ਇਥੇ ਆਇਆ ਸੀ ਕਿ ਐਕਸੀਡੈਂਟ ਸੜਕਾਂ ਦੇ ਖ਼ਰਾਬ ਹੋਣ ਕਾਰਨ ਹੁੰਦੇ ਹਨ। ਬਾਦਲ ਸਾਹਿਬ ਨੇ ਹੁਣ ਵਧੀਆ ਸਕੀਮ ਬਣਾਈ ਹੈ ਅਤੇ ਸੜਕਾਂ ਨੂੰ ਚੌੜਾ ਕਰਨ ਅਤੇ ਫੋਰ-ਲੇਨ ਕਰਨ ਵਾਸਤੇ ਉਹ ਲੋਨ ਪ੍ਰਾਪਤ ਕਰ ਰਹੇ ਹਨ। ਇਸ ਕੰਮ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿਉਂਕਿ ਉਨ੍ਹਾਂ ਨੇ ਇਹੋ ਜਿਹੀਆਂ ਵਧੀਆ ਸਕੀਮਾਂ ਸਮਾਜ ਦੇ ਵਿਕਾਸ ਅਤੇ ਭਲੇ ਵਾਸਤੇ ਤਿਆਰ ਕੀਤੀਆਂ ਹਨ।

ਇਸੇ ਤਰ੍ਹਾਂ ਦਿਹਾਤੀ ਅਤੇ ਸ਼ਹਿਰੀ ਵਿਕਾਸ ਲਈ ਨਵੀਂ ਸਕੀਮ ਆਈ ਹੈ ਫੋਕਲ ਪੁਆਇੰਟਾਂ ਦੀ। ਪਿੰਡਾਂ ਦੇ ਲੋਕ ਪਹਿਲਾਂ ਇਹ ਮਹਿਸੂਸ ਕਰਦੇ ਸਨ ਕਿ ਸ਼ਹਿਰਾਂ ਵਿੱਚ ਕਾਫੀ ਸਹੂਲਤਾਂ ਹੁੰਦੀਆਂ ਹਨ। ਬਾਦਲ ਸਾਹਿਬ ਨੇ ਉਨ੍ਹਾਂ ਲੋਕਾਂ ਦੀ ਵੀ ਨਬਜ਼ ਪਹਿਚਾਨੀ ਅਤੇ ਇਹ ਸਕੀਮ ਬਣਾਈ ਸੀ। ਪਰ ਬਾਅਦ ਵਿਚ ਜਦੋਂ ਕਾਂਗਰਸ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਇਹ ਸਕੀਮ ਵਾਪਸ ਲੈ ਲਈ ਸੀ। ਹੁਣ ਫਿਰ ਬਾਦਲ ਸਾਹਿਬ ਦੀ ਸਰਕਾਰ ਆਈ ਹੈ ਅਤੇ ਹੁਣ ਫਿਰ ਫੋਕਲ ਪੁਆਇੰਟਾਂ ਵੱਲ ਧਿਆਨ ਦਿੱਤਾ ਜਾ ਰਿਹਾ ਹੈ। ਇਸ ਸਾਲ 1998-99 ਵਿੱਚ ਇਸ ਮੰਤਵ ਲਈ ਤਕਰੀਬਨ 100 ਕਰੋੜ ਰੁਪਏ ਰੱਖੇ ਗਏ ਹਨ। ਇਸ ਸਕੀਮ ਦੇ ਨਾਲ ਤਕਰੀਬਨ 500 ਬੇਰੋਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਮਿਲੇਗਾ। ਪਿਛਲੇ 50 ਸਾਲਾਂ ਤੋਂ ਬੇਰੋਜ਼ਗਾਰੀ ਦਾ ਮਸਲਾ ਚਲਿਆ ਆ ਰਿਹਾ ਹੈ, ਇਸ ਨੂੰ ਹੱਲ ਕਰਨ ਵਾਸਤੇ ਇਹ ਫੋਕਲ ਪੁਆਇੰਟਾਂ ਦੀ ਸਕੀਮ ਬਣਾਈ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਸਦੇ ਨਾਲ ਕਾਫੀ ਆਧੁਨਿਕ ਸਹੂਲਤਾਂ ਜਿਵੇਂ ਕਿ ਹਸਪਤਾਲ, ਡੰਗਰਾਂ ਦਾ ਹਸਪਤਾਲ, ਛੋਟੇ ਕਿਸਾਨਾਂ ਲਈ ਮਕਾਨ, ਡਾਕ ਘਰ, ਟੈਲੀਫੂਨ, ਪਟਵਾਰ ਖਾਨਾ, ਮੰਡੀ, ਅਹਾਤਾ, ਪੈਟਰੋਲ ਪੰਪ ਅਤੇ ਗੈਸ ਏਜੰਸੀ ਆਦਿ ਉਥੇ ਫੋਕਲ ਪੁਆਇੰਟਾਂ ਵਿੱਚ ਹੀ ਹੋਣਗੀਆਂ। ਬਾਦਲ ਸਾਹਿਬ ਦੀ ਸਰਕਾਰ ਨੇ ਪਿੰਡਾਂ ਦੇ ਲੋਕਾਂ ਦੀ ਨਬਜ਼ ਪਹਿਚਾਨੀ ਹੈ ਅਤੇ ਪਹਿਲਾਂ ਜੋ ਉਹ ਲੋਕ ਇਨ੍ਹਾਂ ਸਹੂਲਤਾਂ ਤੋਂ ਵਾਂਝੇ ਰਹਿੰਦੇ ਸਨ, ਖਾਦ ਆਦਿ ਲੈਣ ਲਈ ਸ਼ਹਿਰਾਂ ਵਿੱਚ ਜਾਂਦੇ ਸਨ ਅਤੇ ਗੈਸ ਆਦਿ ਲੈਣ ਲਈ ਵੀ ਉਨ੍ਹਾਂ ਨੂੰ ਸ਼ਹਿਰਾਂ ਵਿੱਚ ਜਾਣਾ ਪੈਂਦਾ ਸੀ ਪਰ ਜਦੋਂ ਇਹ ਸਹੂਲਤਾਂ ਪਿੰਡਾਂ ਵਿੱਚ ਹੀ ਚਲੀਆਂ ਗਈਆਂ ਤਾਂ ਉਨ੍ਹਾਂ ਨੂੰ ਸਾਰੀਆਂ ਮਾਡਰਨ ਸਹੂਲਤਾਂ ਪਿੰਡਾਂ ਵਿੱਚ ਹੀ ਉਪਲਬਧ ਹੋ ਜਾਣਗੀਆਂ। ਇਸ ਸਕੀਮ ਲਈ ਬਾਦਲ ਸਾਹਿਬ ਦੀ ਸਰਕਾਰ ਨੇ 100 ਕਰੋੜ ਰੁਪਏ ਰੱਖੇ ਹਨ। ਇਸ ਦੇ ਲਈ ਵੀ

ਵਿੱਤ ਮੰਤਰੀ ਕੈਪਟਨ ਕੰਵਲਜੀਤ ਸਿੰਘ ਜੀ ਅਤੇ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ ।

ਇਸੇ ਤਰ੍ਹਾਂ ਬਿਜਲੀ 24 ਘੰਟੇ ਦੇਣ ਦਾ ਜਿਹੜਾ ਉਪਰਾਲਾ ਕੀਤਾ ਗਿਆ ਹੈ, ਇਹ ਵੀ ਵਧੀਆ ਉਪਰਾਲਾ ਹੈ । ਜਦੋਂ ਹਿੰਦੁਸਤਾਨ ਦੀ ਰੂਪ ਰੇਖਾ ਵਿਗੜ ਗਈ ਸੀ ਅਤੇ ਇਨਸਾਨੀਅਤ ਦਾ ਘਾਣ ਹੋ ਰਿਹਾ ਸੀ, ਇਨਸਾਨੀਅਤ ਨੂੰ ਮਾਰਿਆ ਜਾ ਰਿਹਾ ਸੀ, ਉਸ ਸਮੇਂ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਤੋਂ ਗੁਰੂ ਤੇਗ ਬਹਾਦਰ ਜੀ ਨੇ ਐਲਾਨ ਕੀਤਾ ਸੀ ਕਿ ਜੇ ਇਨਸਾਨੀਅਤ ਦਾ ਘਾਣ ਬੰਦ ਨਾ ਹੋਇਆ ਤਾਂ ਉਹ ਆਪਣੀ ਕੁਰਬਾਨੀ ਦੇਣ ਲਈ ਤਿਆਰ ਹਨ । ਇਸ ਤੇ ਕਸ਼ਮੀਰ ਦੇ ਪੰਡਤਾਂ ਨੇ ਔਰੰਗਜ਼ੇਬ ਨੂੰ ਕਿਹਾ ਕਿ ਜੇ ਇਨਸਾਨੀਅਤ ਦਾ ਘਾਣ ਬੰਦ ਨਾ ਕੀਤਾ ਗਿਆ ਤਾਂ ਸਾਡੇ ਗੁਰੂ ਸਾਹਿਬ ਬਲੀਦਾਨ ਦੇਣ ਲਈ ਤਿਆਰ ਹਨ । ਗੁਰੂ ਤੇਗ ਬਹਾਦਰ ਜੀ ਇਸੇ ਪਵਿੱਤਰ ਧਰਤੀ ਤੋਂ ਬਲੀਦਾਨ ਦੇਣ ਲਈ ਗਏ ਸਨ । ਹੁਣ ਇਸ ਪਵਿੱਤਰ ਧਰਤੀ ਤੇ ਦੁਨੀਆਂ ਦਾ ਇਕ ਅਜੂਬਾ ਬਣਾਉਣ ਲਈ 90 ਕਰੋੜ ਰੁਪਏ ਰੱਖੇ ਹੋਏ ਹਨ ਅਤੇ ਬਹੁਤ ਵਧੀਆ ਸਕੀਮ ਬਣਾਈ ਗਈ ਹੈ । ਜਿਸ ਨਾਲ ਸਾਡੀ ਇਨਸਾਨੀਅਤ ਦਾ ਪ੍ਰਚਾਰ, ਮਨੁਖਤਾ ਦਾ ਪ੍ਰਚਾਰ ਅਤੇ ਪੰਜਾਬੀਅਤ ਦਾ ਪ੍ਰਚਾਰ ਜਿਹੜਾ ਹੈ, ਉਹ ਵਧੇਗਾ ਅਤੇ ਜਿਸਨੂੰ ਲੋਕ ਵਿਦੇਸ਼ਾਂ ਤੋਂ ਦੇਖਣ ਲਈ ਆਉਣਗੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਇਨਸਾਨੀਅਤ ਦਾ ਘਾਣ ਹੋ ਰਿਹਾ ਸੀ ਤਾਂ ਖਾਲਸਾ ਪੰਥ ਦੀ ਸਾਜਨਾ ਕਿਥੇ ਕੀਤੀ ਸੀ । ਬਹੁਤ ਵਧੀਆ ਸਥਾਨ ਉਥੇ ਬਣਾਇਆ ਜਾ ਰਿਹਾ ਹੈ । ਇਸ ਲਈ ਵੀ ਬਾਦਲ ਸਾਹਿਬ ਅਤੇ ਵਿੱਤ ਮੰਤਰੀ ਜੀ ਵਧਾਈ ਦੇ ਪਾਤਰ ਹਨ । ਜਿਨੀਆਂ ਵੀ ਸਵਾ ਸਾਲ ਵਿੱਚ ਪ੍ਰਾਪਤੀਆਂ ਹੋਈਆਂ ਹਨ, ਜਿਸ ਤਰ੍ਹਾਂ 8,500 ਕਰੋੜ ਰੁਪਏ ਦਾ ਪੰਜਾਬ ਦੇ ਲੋਕਾਂ ਦੇ ਸਿਰ ਤੇ ਜਿਹੜਾ ਕਰਜ਼ਾ ਸੀ ਅਤੇ ਜਿਹੜੀ ਰਕਮ ਕੁਝ ਤਾਂ ਇਨ੍ਹਾਂ ਨੇ ਵਿਦੇਸ਼ੀ ਬੈਂਕਾਂ ਵਿੱਚ ਭੇਜ ਦਿੱਤੀ ਸੀ ਅਤੇ ਕੁਝ ਸੀ. ਆਰ. ਪੀ. ਐਫ. ਤੇ ਲਗਾ ਦਿੱਤੀ ਸੀ, ਉਹ 8,500 ਕਰੋੜ ਰੁਪਏ ਦੀ ਰਕਮ ਸੀ, ਜਿਸ ਕਰਕੇ ਪੰਜਾਬ ਦਾ ਹਰ ਬੱਚਾ ਅਤੇ ਬਜ਼ੁਰਗ 5,000/- ਰੁਪਏ ਦਾ ਕਰਜ਼ੇਦਾਰ ਸੀ ਪਰ ਬਾਦਲ ਸਾਹਿਬ ਚੈਨ ਨਾਲ ਨਹੀਂ ਸੁੱਤੇ । ਉਨ੍ਹਾਂ ਨੇ ਕਿਹਾ ਹੈ ਕਿ ਇਹ ਸਾਡੀ ਜ਼ੁੰਮੇਵਾਰੀ ਹੈ ਅਤੇ ਇਹ ਜਿਹੜਾ ਕਰਜ਼ਾ ਸਾਡੇ ਸਿਰ ਹੈ, ਇਹ ਜਦੋਂ ਤੱਕ ਮਾਫ ਨਹੀਂ ਹੋਇਆ, ਉਹ ਚੈਨ ਨਾਲ ਨਹੀਂ ਬੈਠੇ । ਇਹ ਸ਼੍ਰੋਮਣੀ ਅਕਾਲੀ ਦਲ ਦੀ ਬਹੁਤ ਵੱਡੀ ਪ੍ਰਾਪਤੀ ਹੈ । ਇਸ ਵਾਸਤੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ । ਅੰਮ੍ਰਿਤਸਰ ਹਵਾਈ ਅੱਡੇ ਵਾਸਤੇ ਵੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਕਾਫੀ ਜ਼ੋਰ ਲਗਾਇਆ ਔਰ ਹੁਣ ਉਥੇ ਅੰਤਰ-ਰਾਸ਼ਟਰੀ ਹਵਾਈ ਅੱਡਾ ਬਣਿਆ ਹੈ । ਇਹ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ । ਇਹ ਸਰਦਾਰ ਬਾਦਲ ਦੀ ਵੀ ਵੱਡੀ ਪ੍ਰਾਪਤੀ ਹੈ । ਇਹ ਬਹੁਤ ਹੀ ਵਧੀਆ ਕੰਮ ਕੀਤਾ ਹੈ । ਇਸ ਨਾਲ ਪੰਜਾਬ ਦੇ ਕਿਸਾਨ ਹੋਰ ਖੁਸ਼ਹਾਲ ਹੋਣਗੇ ਕਿਉਂਕਿ ਉਹ ਜਹਾਜ਼ ਰਾਹੀਂ ਬਾਹਰੋਂ ਸਬਜ਼ੀਆਂ ਅਤੇ ਫਲ ਲੈ ਕੇ ਆਉਣਗੇ ਅਤੇ ਲੈ ਕੇ ਜਾਣਗੇ । ਇਸ ਦੇ ਨਾਲ ਹੀ ਬੇਰੁਜ਼ਗਾਰੀ ਦਾ ਮਸਲਾ ਵੀ ਹੱਲ ਹੋਵੇਗਾ । ਇਸ ਵਾਸਤੇ ਵੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ । ਇਹ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ । ਅੱਜ ਇਹ ਸਾਹਮਣੇ ਬੈਠੇ ਵੀਰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਗੱਲਾਂ ਕਰਦੇ ਹਨ ਪਰ ਇਹ ਕੁਝ ਨਹੀਂ ਕਰ ਸਕੇ । ਇਹ ਸਾਡੀ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ । ਇਸ ਦੇ ਲਈ ਮੈਂ ਬਾਦਲ ਸਾਹਿਬ ਅਤੇ ਕੈਪਟਨ ਸਾਹਿਬ ਨੂੰ ਵਧਾਈ ਦਿੰਦਾ ਹਾਂ । ਇਸ ਦੇ ਨਾਲ ਹੀ ਜਲੰਧਰ ਵਿਖੇ ਸਾਇੰਸ ਸਿਟੀ ਬਣ ਰਿਹਾ ਹੈ । ਇਹ ਵੀ ਸਰਦਾਰ ਬਾਦਲ ਦੀ ਸਰਕਾਰ ਦੀ ਇੱਕ ਪ੍ਰਾਪਤੀ ਹੈ । ਸਾਹਮਣੇ ਬੈਠੇ ਵੀਰਾਂ ਦੇ ਮੁੱਖ ਮੰਤਰੀ ਪੰਜਾਬ ਵਿੱਚ ਵੀ ਬਣੇ ਅਤੇ ਇਹ ਸੈਂਟਰ ਵਿੱਚ ਵੀ ਰਹੇ । ਪਰ ਇਨ੍ਹਾਂ ਨੇ ਇਸ ਬਾਰੇ ਕੋਈ ਧਿਆਨ ਨਹੀਂ ਦਿੱਤਾ । ਅੱਜ ਦਾ ਯੁੱਗ ਸਾਇੰਸ ਦਾ ਯੁੱਗ ਹੈ । ਮੈਂ ਗੁਜਰਾਲ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਦੀ ਪ੍ਰਵਾਨਗੀ ਦਿੱਤੀ । ਇਸ ਦੇ ਨਾਲ ਹੀ ਮੈਂ ਪੰਜਾਬ ਸਰਕਾਰ ਨੂੰ ਵੀ ਵਧਾਈ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਵਿਕਾਸ ਦੇ ਕੰਮਾਂ ਲਈ ਪੰਜ ਸਾਲਾਂ ਦੀ ਪਲਾਨ ਦੀ ਲਿਸਟ ਬਾਦਲ ਸਾਹਿਬ ਬਣਾ ਕੇ ਲੈ ਗਏ ਅਤੇ ਜਿੰਨੇ ਪੈਸੇ ਦੀ ਮੁੱਖ ਮੰਤਰੀ ਸਾਹਿਬ ਨੇ ਮੰਗ ਕੀਤੀ, ਉਹ ਸਾਰੇ ਦਾ ਸਾਰਾ ਪ੍ਰਵਾਨ ਕਰਵਾ ਕੇ ਲੈ ਆਏ । ਇਹ ਵੀ ਸਰਕਾਰ ਦੀ ਬੜੀ ਵੱਡੀ ਪ੍ਰਾਪਤੀ ਹੈ ।

ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਮੈਂ ਇਸ ਗੱਲ ਦੀ ਵੀ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਸ ਨੇ ਯੂਰੀਆ ਖਾਦ ਦਾ ਰੇਟ ਘਟਵਾਇਆ ਹੈ । ਜਿੰਨਾਂ ਚਿਰ ਤੱਕ ਸਰਦਾਰ ਬਾਦਲ ਇਸ ਨੂੰ ਵਾਪਸ ਨਹੀਂ ਕਰਵਾ ਸਕੇ, ਉਨਾਂ ਚਿਰ ਤੱਕ ਉਹ ਆਰਾਮ ਨਾਲ ਨਹੀਂ ਬੈਠੇ । ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਸ ਨੇ ਮੁਲਾਜ਼ਮਾ ਦੇ ਮਸਲਿਆਂ ਨੂੰ ਹੱਲ ਕੀਤਾ ਅਤੇ ਪੇਅ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕੀਤਾ । ਮੁਲਾਜ਼ਮਾਂ ਦੇ ਜਿਹੜੇ ਵੀ ਮਸਲੇ ਸਾਹਮਣੇ ਆਏ ਜਾਂ ਪੇਅ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕਰਨ ਵਿਚ ਜੋ ਦਿਕਤ ਆਈ, ਉਸ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਾਂਝੀ ਸਰਕਾਰ ਨੇ ਹੱਲ ਕੀਤਾ । ਸਾਡੇ ਸਾਹਮਣੇ ਬੈਠੇ ਵੀਰ ਤਾਂ ਇਸ ਨੂੰ ਲਮਕਾਉਂਦੇ ਰਹੇ ਅਤੇ ਕਹਿੰਦੇ ਰਹੇ ਕਿ ਸਾਨੂੰ ਮੁਲਾਜ਼ਮਾਂ ਨਾਲ ਹਮਦਰਦੀ ਹੈ ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ । ਬੀਬੀ ਜੀ ਨੇ ਬੋਲਦਿਆਂ ਕਿਹਾ ਸੀ ਕਿ ਦਲਿਤਾਂ ਨਾਲ ਇਹ ਹੋ ਗਿਆ, ਦਲਿਤਾਂ ਨਾਲ ਉਹ ਹੋ ਗਿਆ, ਐਮ. ਐਲ. ਏ. ਦੇ ਡਾਂਗ ਵੱਜ ਗਈ, ਉਹ ਜ਼ਖਮੀ ਹੋ ਗਿਆ, ਪਰ ਇਨ੍ਹਾਂ ਨੂੰ ਪੁੱਛੋ ਕਿ ਜਦੋਂ ਤੁਹਾਡਾ ਰਾਜ ਸੀ ਤਾਂ ਸਾਡੇ 29 ਐਮ. ਐਲ. ਏਜ਼ ਸ਼ਹੀਦ ਹੋਏ ਅਤੇ ਕਈਆਂ ਨੂੰ ਮਾਰਿਆ ਗਿਆ ਤਾਂ ਉਸ ਸਮੇਂ ਕੋਈ ਵੀ ਕਿਉਂ ਨਹੀਂ ਬੋਲਿਆ ? ਸਾਡੇ ਕੋਈ ਐਮ. ਐਲ. ਏ., ਕੋਈ ਮੰਤਰੀ, ਕੋਈ ਐਮ. ਪੀ. ਨੂੰ ਜਦੋਂ ਮਾਰਿਆ ਗਿਆ ਉਦੋਂ ਤਾਂ ਇਹ ਨਹੀਂ ਬੋਲੇ । ਅੱਜ ਇਹ ਘਰੋਂ ਕੱਪੜੇ ਫਾੜ ਕੇ ਲਿਆਏ, ਉਨ੍ਹਾ ਨੂੰ ਸਦਨ ਵਿੱਚ ਸੁੱਟਿਆ ਅਤੇ ਕਿਹਾ ਕਿ ਐਮ. ਐਲ. ਏ. ਜ਼ਖਮੀ ਹੋ ਗਿਆ ਹੈ ਪਰ ਜਦੋਂ ਸਾਡੇ 29 ਬੰਦੇ ਮਰੇ ਤਾਂ ਕੋਈ ਵੀ ਨਹੀਂ ਬੋਲਿਆ । ਇਹ ਸਾਰਾ ਕੁਝ ਇਨ੍ਹਾਂ ਨੇ ਕੀਤਾ ਪਰ ਹੁਣ ਇਹ ਸਾਹਮਣੇ ਨਹੀਂ ਬੈਠੇ । ਇਹ ਕਾਂਗਰਸ ਸਰਕਾਰ ਹੀ ਸੀ, ਜਿਸ ਨੇ ਇਹ ਸਭ ਕੁਝ ਕੀਤਾ । ਅੱਤਵਾਦ ਦਾ ਮਸਲਾ ਇਨ੍ਹਾਂ ਨੇ ਪੈਦਾ ਕੀਤਾ ਅਤੇ ਫਿਰ ਆਪ ਹੀ ਕੰਟਰੋਲ ਕਰਕੇ ਹੁਣ ਹਮਦਰਦੀ ਜਿਤਾਉਂਦੇ ਹਨ । ਮੁਲਾਜ਼ਮਾਂ ਨੂੰ ਇਨ੍ਹਾਂ ਨੇ ਪੰਜ ਪੈਸੇ ਨਹੀਂ ਦਿੱਤੇ ਪਰ ਸਰਦਾਰ ਬਾਦਲ ਦੀ ਸਰਕਾਰ ਨੇ ਮੁਲਾਜ਼ਮਾਂ ਦੇ 2,000/- ਰੁਪਏ ਤੋਂ 3,000/- ਰੁਪਏ ਵਧਾ ਦਿੱਤੇ । ਇਨ੍ਹਾਂ ਨੇ ਮੁਲਾਜ਼ਮਾਂ ਵਾਸਤੇ ਕੁਝ ਨਹੀਂ ਕੀਤਾ ਅਤੇ ਹੁਣ ਵੱਡੇ ਹਮਦਰਦ ਬਣਦੇ ਹਨ । ਇਸ ਦੇ ਨਾਲ ਹੀ ਮੈਂ ਸਰਦਾਰ ਬਾਦਲ ਨੂੰ

ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਬਾਰਡਰ ਵਿਕਾਸ ਬੋਰਡ ਬਣਾਇਆ । ਇਸ ਦੇ ਲਈ 8 ਕਰੋੜ ਰੁਪਿਆ ਵੀ ਬਜਟ ਵਿਚ ਦਿੱਤਾ ਹੈ । ਸਰਕਾਰ ਨੇ ਪੰਜਾਬ ਦੇ ਤਿੰਨ ਸਰਹੱਦੀ ਜ਼ਿਲ੍ਹਿਆਂ ਗੁਰਦਾਸਪੁਰ, ਫਿਰੋਜ਼ਪੁਰ ਔਰ ਅੰਮ੍ਰਿਤਸਰ ਅਤੇ ਹੋਰ ਸਰਹੱਦੀ ਇਲਾਕਿਆਂ ਵਿਚ ਵਿਕਾਸ ਦੇ ਕੰਮ ਕੀਤੇ ਹਨ । ਇਨ੍ਹਾਂ ਦੀਆਂ ਸਰਕਾਰਾਂ ਨੇ ਬਾਰਡਰ ਦੇ ਵਿਕਾਸ ਔਰ ਸਰਹੱਦੀ ਇਲਾ-ਕਿਆਂ ਦੇ ਵਿਕਾਸ ਵਾਸਤੇ ਕੁਝ ਨਹੀਂ ਕੀਤਾ । ਇਹ ਸਿਹਰਾ ਸਰਦਾਰ ਬਾਦਲ ਅਤੇ ਉਨ੍ਹਾਂ ਦੀ ਸਰਕਾਰ ਨੂੰ ਜਾਂਦਾ ਹੈ, ਜਿਨ੍ਹਾਂ ਨੇ ਬਾਰਡਰ ਵਿਕਾਸ ਬੋਰਡ ਬਣਾਇਆ ਔਰ ਬਜਟ ਵਿੱਚ ਇਸ ਵਾਸਤੇ ਸਾਢੇ ਅੱਠ ਕਰੋੜ ਰੁਪਿਆ ਰੱਖਿਆ । ਬਾਰਡਰ ਦੇ ਲੋਕਾਂ ਅਤੇ ਨੌਜਵਾਨਾਂ ਨੂੰ ਰੁਜ਼ਗਾਰ ਦੇਣ ਲਈ ਸਾਧਨ ਜੁਟਾਏ ਔਰ ਹੋਰ ਵੀ ਉਪਰਾਲੇ ਕੀਤੇ । ਇਸ ਵਾਸਤੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ । ਇਹ ਬਹੁਤ ਵਧੀਆ ਸਕੀਮ ਹੈ ।

ਡਿਪਟੀ ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੋਇਆ ਹੈ ਕਿ ਸਰਕਾਰ ਵੱਲੋਂ ਕਿਸਾਨਾਂ ਨੂੰ 95/- ਰੁਪਏ ਬੋਨਸ ਦਿੱਤਾ ਗਿਆ ਹੈ । ਇਹ ਕੰਮ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵੇਲੇ ਹੋਇਆ ਹੈ । ਸਾਡੇ ਸਾਹਮਣੇ ਬੈਠੇ ਵੀਰ ਜਿਹੜੇ ਆਪਣੇ ਆਪ ਨੂੰ ਕਿਸਾਨਾਂ ਦੇ ਬੜੇ ਵੱਡੇ ਹਮਦਰਦ ਆਖਦੇ ਹਨ, ਇਨ੍ਹਾਂ ਨੇ ਕਿਸਾਨਾਂ ਨੂੰ ਪੰਜ ਰੁਪਏ ਬੋਨਸ ਵੀ ਨਹੀਂ ਦਿੱਤਾ ਪਰ ਸਰਦਾਰ ਬਾਦਲ ਨੇ 95/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਕਿਸਾਨਾਂ ਨੂੰ ਬੋਨਸ ਦਿਵਾਇਆ ਹੈ ਅਤੇ ਜਿਹੜਾ ਬੋਨਸ ਦਿਵਾਇਆ ਗਿਆ ਹੈ, ਉਸ ਦਾ ਸਿਹਰਾ ਸਰਦਾਰ ਬਾਦਲ ਨੂੰ ਜਾਂਦਾ ਹੈ ਔਰ ਭਾਜਪਾ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਾਂਝੀ ਸਰਕਾਰ ਨੂੰ ਜਾਂਦਾ ਹੈ । ਇਹ ਗੱਲਾਂ ਸਾਰੀਆਂ ਸਵਾ ਸਾਲ ਦੀਆਂ ਹਨ । ਤੁਸੀਂ 40-45 ਸਾਲ ਦਾ ਸਮਾਂ ਚੈੱਕ ਕਰ ਲਉ, ਤੁਹਾਨੂੰ ਪੁਆਇੰਟ ਜ਼ੀਰੋ ਹੀ ਮਿਲੇਗਾ ਤੇ ਵਿੱਚੋਂ ਲੱਭੇਗਾ ਕੁਝ ਵੀ ਨਹੀਂ ਅਤੇ ਇਹ ਗੱਲ ਕਰਨੋਂ ਅਜੇ ਵੀ ਸਾਹ ਨਹੀਂ ਲੈਂਦੇ ।

ਇਸੇ ਤਰ੍ਹਾਂ ਰਣਜੀਤ ਸਾਗਰ ਡੈਮ ਹੈ । ਇਸ ਦਾ ਨੀਂਹ ਪੱਥਰ ਵੀ ਸ਼੍ਰੋਮਣੀ ਅਕਾਲੀ ਦਲ ਵੇਲੇ ਰੱਖਿਆ ਗਿਆ ਸੀ । ਉਸ ਤੋਂ ਬਾਅਦ ਇਨ੍ਹਾਂ ਨੇ ਕਿੰਨਾ ਚਿਰ ਰਾਜ ਕੀਤਾ ਹੈ ਲੇਕਿਨ ਉਸ ਨੂੰ ਵੀ ਇਹ ਭੁੱਲ ਗਏ ਜਿਸ ਨਾਲ ਪੰਜਾਬ ਨੂੰ ਪੂਰੀ ਬਿਜਲੀ ਪ੍ਰਾਪਤ ਹੋਵੇਗੀ । ਉਸ ਵਾਸਤੇ ਇਨ੍ਹਾਂ ਨੇ ਬਜਟ ਪੂਰਾ ਨਹੀਂ ਰੱਖਿਆ ਪਰ ਹੁਣ ਜਦੋਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ ਹੈ ਤਾਂ ਉਸ ਲਈ ਪੈਸਾ ਵੀ ਬਜਟ ਵਿੱਚ ਰੱਖਿਆ ਹੈ ਔਰ ਉਸ ਨੂੰ ਅੰਤਿਮ ਛੋਹਾਂ ਦੇਣ ਵਾਸਤੇ ਸਰਦਾਰ ਬਾਦਲ ਨੇ ਵੱਧ ਤੋਂ ਵੱਧ ਪੈਸਾ ਭੇਜਿਆ ਹੈ । ਜਿਹੜੀ ਪਿੰਡਾਂ ਦੇ ਵਿਕਾਸ ਲਈ 24 ਘੰਟੇ ਬਿਜਲੀ ਦੀ ਮੰਗ ਹੈ, ਹੁਣ ਉਹ ਪੂਰੀ ਹੋਣ ਜਾ ਰਹੀ ਹੈ । ਉਸ ਨਾਲ ਸਮੁੱਚੇ ਪੰਜਾਬ ਦੇ ਕਿਸਾਨ ਨੂੰ, ਮਜ਼ਦੂਰ ਨੂੰ, ਮੁਲਾਜ਼ਮ ਨੂੰ ਜਾਂ ਵਪਾਰੀਆਂ ਨੂੰ, ਸਾਰਿਆਂ ਨੂੰ ਖੁਸ਼ਹਾਲੀ ਮਿਲੇਗੀ ਔਰ ਇਸ ਨਾਲ 24 ਘੰਟੇ ਬੱਤੀ ਦੇਣ ਦਾ ਟੀਚਾ ਵੀ ਪੂਰਾ ਹੋਵੇਗਾ । ਇਸ ਦਾ ਸਿਹਰਾ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਨੂੰ ਜਾਂਦਾ ਹੈ । ਉਸ ਦੀ ਵੀ ਮੈਂ ਕੈਪਟਨ ਸਾਹਿਬ ਨੂੰ ਔਰ ਸਰਦਾਰ ਬਾਦਲ ਨੂੰ ਵਧਾਈ ਦਿੰਦਾ ਹਾਂ ਔਰ ਨਾਲ ਹੀ ਜਿਹੜੀਆਂ ਨਵੀਆਂ ਪਾਲਿਸੀਆਂ, ਸਕੀਮਾਂ ਲੈ ਕੇ ਸਰਦਾਰ ਬਾਦਲ ਚੱਲ ਰਹੇ ਹਨ, ਉਸ ਨਾਲ ਜਿੰਨੇ ਵੀ ਸਾਡੇ ਪੰਜਾਬ ਦੇ ਵੱਖ-ਵੱਖ ਵਰਗ ਹਨ, ਚਾਹੇ ਉਹ ਮੁਲਾਜ਼ਮ ਹਨ, ਚਾਹੇ ਕਿਸਾਨ ਹਨ, ਚਾਹੇ ਦਲਿਤ ਹਨ, ਉਨ੍ਹਾਂ ਦੇ ਵਿਕਾਸ ਵਿਚ ਹੋਰ ਵੀ ਤੇਜ਼ੀ ਆਵੇਗੀ ।

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿੰਨਾ ਵੀ ਸਾਰਾ ਕੁਝ ਬਜਟ ਵਿੱਚ ਲਿਆਂਦਾ ਹੈ, ਉਸ ਦੇ ਨਾਲ ਹੀ ਇੱਕ ਹੋਰ ਮਸਲਾ ਇਨ੍ਹਾਂ ਗਰੀਬਾਂ ਦਾ ਹੈ। ਉਹ ਹੈ ਕਿ ਜਿਹੜਾ ਇਨ੍ਹਾਂ ਦਾ ਬੈਕਲਾਗ ਹੈ, ਉਸ ਨੂੰ ਪੂਰਾ ਕਰ ਦੇਣਾ ਚਾਹੀਦਾ ਹੈ। ਇਸ ਨਾਲ ਗਰੀਬ ਬੰਦੇ ਤੁਹਾਨੂੰ ਸਦੀਆਂ ਤੱਕ ਨਹੀਂ ਭੁੱਲਣਗੇ। ਹਿੰਦੁਸਤਾਨ ਵਿੱਚ ਜਦੋਂ ਕਰਾਂਤੀ ਆਈ ਸੀ ਜਾਂ ਰਾਮ ਜੀ ਨੇ ਜਦੋਂ ਯੁੱਧ ਲੜਿਆ ਸੀ ਤਾਂ ਉਨ੍ਹਾਂ ਨੇ ਵੀ ਇਨ੍ਹਾਂ ਨਾਲ ਯਾਰੀ ਪਾ ਲਈ ਸੀ ਔਰ ਰਾਵਣ ਨੂੰ ਜਿੱਤਿਆ ਸੀ। ਕ੍ਰਿਸ਼ਨ ਜੀ ਨੇ ਵੀ ਇਨ੍ਹਾਂ ਨਾਲ ਯਾਰੀ ਪਾ ਕੇ ਯੁੱਧ ਜਿੱਤਿਆ ਸੀ। ਕ੍ਰਿਸ਼ਨ ਜੀ ਤਾਂ ਹੀ ਕਾਮਯਾਬ ਹੋਏ ਸਨ। ਜਦੋਂ ਹਿੰਦੁਸਤਾਨ ਵਿੱਚ ਮੁਗਲਾਂ ਦਾ ਰਾਜ ਸੀ ਤਾਂ ਦਸਵੇਂ ਗੁਰੂ ਜੀ ਨੇ ਇਨ੍ਹਾਂ ਨੂੰ ਇਕੱਠੇ ਕਰਕੇ ਅੰਮ੍ਰਿਤ ਛਕਾਇਆ ਔਰ ਸਾਰਿਆਂ ਨੇ ਰਲ ਕੇ ਹਿੰਦੁਸਤਾਨ ਦੀ ਗੁਲਾਮੀ ਦੀ ਲੜਾਈ ਲੜੀ ਅਤੇ ਸਾਡੇ ਸਿਰ ਤੋਂ ਇਹ ਗੁਲਾਮੀ ਦਾ ਜੂਲਾ ਲਾਹਿਆ। ਇਸ ਕਰਕੇ ਇਨ੍ਹਾਂ ਵੀਰਾਂ ਦੀ ਕੋਈ ਹੋਰ ਵੀ ਮੰਗ ਹੋ ਸਕਦੀ ਹੈ, ਇਨ੍ਹਾਂ ਨੂੰ ਤੁਹਾਡੇ ਤੇ ਬਹੁਤ ਆਸਾਂ ਹਨ। ਇਹੋ ਜਿਹਾ ਮੁੱਖ ਮੰਤਰੀ ਕਦੇ ਉਨ੍ਹਾਂ ਨੂੰ ਮਿਲਿਆ ਨਹੀਂ ਔਰ ਨਾ ਹੀ ਮਿਲਣਾ ਹੈ। ਇਹੋ ਜਿਹੇ ਛੋਟੇ ਮੋਟੇ ਮਸਲੇ ਜੋ ਹਨ, ਅਸੀਂ ਉਨ੍ਹਾਂ ਨੂੰ ਹੱਲ ਕਰੀਏ। ਇਸ ਨਾਲ ਇਹ ਪੂਰਾ ਵਰਗ ਤੁਹਾਨੂੰ ਕਦੇ ਭੁੱਲੇਗਾ ਨਹੀਂ। ਮੈਂ ਆਸ ਕਰਦਾ ਹਾਂ ਕਿ ਜਿੰਨੇ ਹਾਊਸ ਦੇ ਅੰਦਰ ਮੈਂਬਰ ਸਾਹਿਬਾਨ ਬੈਠੇ ਹਨ, ਉਹ ਮੇਰੇ ਨਾਲ ਸਹਿਮਤ ਹੋਣਗੇ। ਫਿਰ ਆਖਿਰ ਵਿੱਚ ਮੈਂ ਬਾਦਲ ਸਾਹਿਬ ਔਰ ਕੈਪਟਨ ਸਾਹਿਬ, ਜਿਨ੍ਹਾਂ ਨੇ ਪੰਜਾਬ ਦੇ ਪ੍ਰਤੀ ਬਹੁਤ ਵਧੀਆ, ਸਰਬਪੱਖੀ ਵਿਕਾਸ ਦੇ ਕੰਮਾਂ ਵਾਲਾ, ਔਰ ਸਾਰੇ ਵਰਗਾਂ ਦਾ ਖਿਆਲ ਰੱਖਣ ਵਾਲਾ ਏਨਾ ਵਧੀਆ ਬਜਟ ਪੇਸ਼ ਕੀਤਾ ਹੈ, ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਧੰਨਵਾਦ, ਡਿਪਟੀ ਸਪੀਕਰ ਸਾਹਿਬ।

**ਸ੍ਰੀ ਸੱਤਿਆ ਪਾਲ ਸੈਣੀ** (ਸੁਜਾਨਪੁਰ): ਮਾਨਯੋਗ ਡਿਪਟੀ ਸਪੀਕਰ ਜੀ, ਮੈਂ ਬਜਟ ਦੇ ਜਿਹੜੇ ਉੱਜਵਲ ਪੱਖ ਹਨ, ਉਨ੍ਹਾਂ ਦੇ ਬਾਰੇ ਇੱਕ ਦੋ ਮੁੱਦਿਆਂ ਤੇ ਗੱਲ ਕਰਨੀ ਹੈ। ਮੈਂ ਕਿਉਂਕਿ ਕ੍ਰਿਸ਼ਕ ਹਾਂ, ਇਸ ਲਈ ਕ੍ਰਿਸ਼ੀ ਦੇ ਬਾਰੇ ਵਿੱਚ ਹੀ ਜ਼ਿਆਦਾ ਕਹਾਂਗਾ ਔਰ ਮੈਂ ਪਲਾਨਿੰਗ ਦਾ ਜਿਹੜਾ ਸਰਾਹਨਾਯੋਗ ਬਿੰਦੂ ਹੈ, ਉਸ ਦੀ ਵੀ ਥੋੜੀ ਜਿਹੀ ਚਰਚਾ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਦਾ ਜਿਹੜਾ ਬਜਟ ਸੀ, ਉਸ ਦੇ ਵਿੱਚ ਜਿਹੜਾ 100 ਪ੍ਰਤੀਸ਼ਤ ਲਕਸ਼ ਪ੍ਰਾਪਤ ਕੀਤਾ ਹੈ, ਇਹ ਪਹਿਲੀ ਸਰਾਹਣਾਯੋਗ ਗੱਲ ਹੈ। ਇਹ ਜਿਹੜਾ ਬਜਟ ਹੈ, ਇਹ ਪੂਰੀ ਤਰ੍ਹਾਂ ਪੰਜਾਬੀਆਂ ਦੀਆਂ ਅਕਾਂਕਸ਼ਾਵਾਂ ਅਤੇ ਆਸਾਂ ਅਨੁਸਾਰ ਬਣਾਇਆ ਗਿਆ ਹੈ। ਇਸ ਦੇ ਵਿੱਚ ਕੋਈ ਭਾਰੀ ਟੈਕਸ ਨਹੀਂ ਲਗਾਇਆ ਗਿਆ, ਰਾਜਸਵ ਨੂੰ ਬੜਾਇਆ ਗਿਆ ਹੈ ਔਰ ਬਚਤਾਂ ਦੁਆਰਾ ਇਸ ਬਜਟ ਵਿਚ ਬੜਾਇਆ ਗਿਆ ਹੈ। ਆਰਥਿਕ ਵਿਕਾਸ ਜਿਹੜਾ ਹੈ, ਉਸ ਨੂੰ ਸਮਾਜਿਕ ਨਿਆਂ ਦੇ ਨਾਲ ਜੋੜਿਆ ਗਿਆ ਹੈ। ਇਹ ਪਹਿਲੀ ਵਾਰ ਇਸ ਤਰ੍ਹਾਂ ਹੋਇਆ ਹੈ। ਲਾਭ ਜਿਹੜਾ ਇਸ ਬਜਟ ਵਿੱਚ ਦੇਖਿਆ ਗਿਆ ਹੈ, ਉਹ ਲਾਭ ਸਭ ਤੋਂ ਜਿਹੜਾ ਨਿਚਲਾ ਆਦਮੀ ਹੈ, ਮਾਰਜ਼ਨਲ ਆਦਮੀ ਹੈ, ਉਸ ਨੂੰ ਮਿਲਿਆ ਹੈ। ਬਜਟ ਦੇ ਵਿੱਚ ਇੱਕ ਗੱਲ ਸਰਾਹਣ ਯੋਗ ਹੈ, ਉਹ ਇਹ ਹੈ ਕਿ ਬਜਟ ਨੂੰ ਉਲੀਕਣ ਵੇਲੇ ਸਾਡੇ ਖਜ਼ਾਨਾ ਮੰਤਰੀ ਜੀ ਨੇ ਕ੍ਰਿਸ਼ੀ ਪੰਡਿਤਾਂ ਨੂੰ, ਵਿਗਿਆਨੀਆਂ ਨੂੰ ਔਰ ਅਲੱਗ ਅਲੱਗ ਖੇਤਰ ਨਾਲ ਸਬੰਧ ਰੱਖਣ ਵਾਲੇ ਵਿਅਕਤੀਆਂ ਨੂੰ ਕਾਂਨਫੀਡੈਂਸ

ਵਿਚ ਲਿਆ ਹੈ ਅੌਰ ਉਨ੍ਹਾਂ ਦੀ ਬੁੱਧੀ, ਗਿਆਨ ਦਾ ਲਾਭ ਲੈ ਕੇ ਇਸ ਬਜਟ ਨੂੰ ਅੰਤਿਮ ਰੂਪ ਦਿੱਤਾ ਹੈ। ਇਹ ਬਜਟ ਬੜੀਆਂ ਵਿਪਰੀਤ ਹਾਲਤਾਂ ਵਿੱਚ, ਅੌਰ ਬੜੇ ਪ੍ਰੀਸ਼ਰਮ ਨਾਲ ਤਿਆਰ ਕੀਤਾ ਗਿਆ ਹੈ ਅਤੇ ਬੜਾ ਅੱਛਾ ਬਜਟ ਤਿਆਰ ਕੀਤਾ ਗਿਆ ਹੈ। ਇਸ ਦੇ ਲਈ ਸਾਡੇ ਖਜ਼ਾਨਾ ਮੰਤਰੀ ਜੀ ਸ਼ਾਬਾਸ਼ ਦੇ ਅਧਿਕਾਰੀ ਹਨ। ਪਲਾਨਿੰਗ ਬਾਰੇ ਬਹੁਤਾ ਕੁਝ ਨਾ ਕਹਿੰਦਾ ਹੋਇਆ ਹੁਣ ਮੈਂ ਕਿਸਾਨੀ ਦੀਆਂ ਨੀਤੀਆਂ ਦੇ ਉਤੇ ਆਉਂਦਾ ਹਾਂ, ਜਿਸ ਬਾਰੇ ਮੈਂ ਕਹਿ ਕੇ ਆਪਣੀ ਗੱਲ ਪੂਰੀ ਕਰਨੀ ਹੈ। ਕਿਸਾਨੀ ਜਿਹੜੀ ਹੈ, ਇਹ ਅਰਥ ਵਿਵਸਥਾ ਦਾ ਧੁਰਾ ਹੈ ਅੌਰ ਕਿਸਾਨ ਦੀ ਤਰਫ਼ ਇਸ ਬਜਟ ਦੇ ਵਿੱਚ ਵਿਸ਼ੇਸ਼ ਤੌਰ ਤੇ ਧਿਆਨ ਦਿੱਤਾ ਗਿਆ ਹੈ। ਜਿਹੜੀ ਦੇਸ਼ ਵਿਚ ਅਨਾਜ ਦੀ ਉਤਪਾਦਕਤਾ ਹੈ, ਪੰਜਾਬ ਦੇ ਵਿਚ ਅਨਾਜ ਦੀ ਉਤਪਾਦਕਤਾ ਹੈ, ਉਹ ਕੁਝ ਸਮੇਂ ਤੋਂ ਰੁਕੀ ਹੋਈ ਸੀ, ਉਸ ਦੇ ਵਿੱਚ ਠਹਿਰਾਓ ਆ ਗਿਆ ਸੀ। ਇਸ ਨੂੰ ਡਾਈਵਰਸੀਫਿਕੇਸ਼ਨ ਕਰਕੇ ਅਤੇ ਅਲੱਗ ਅਲੱਗ ਤਰ੍ਹਾਂ ਦੀਆਂ ਫਸਲਾਂ ਬੀਜ ਕੇ ਜਿਹੜਾ ਇਸ ਦੇ ਵਿਚ ਠਹਿਰਾਓ ਆਇਆ ਸੀ, ਦੂਰ ਕੀਤਾ ਜਾਵੇਗਾ। ਜਿਹੜਾ ਕਿਸਾਨ ਹੈ, ਉਸ ਦੀ ਹੁਣ ਦੀ ਜਿਹੜੀ ਦਸ਼ਾ ਹੈ, ਉਹ ਤਰਸ ਦੀ ਪਾਤਰ ਹੈ। ਉਹ ਕਰਜ਼ਦਾਰ ਹੈ ਅੌਰ ਘਾਟੇ ਦਾ ਵਪਾਰੀ ਹੈ। ਇੱਕ ਅਧਿਐਨ ਵਿੱਚ ਪਤਾ ਲਗਾ ਹੈ ਕਿ ਕਿਸਾਨ ਜੋ ਹੈ, ਉਹ ਪੰਜ ਹਜ਼ਾਰ ਤੋਂ ਲੈ ਕੇ ਪੰਜ ਹਜ਼ਾਰ ਸੱਤ ਸੌ ਕਰੋੜ ਰੁਪਏ ਤੱਕ ਦਾ ਕਰਜ਼ਦਾਰ ਹੈ ਅੌਰ ਆਪਣਾ ਅਨਾਜ ਘੱਟ ਦਾਮ ਤੇ ਵੇਚਣ ਵਾਸਤੇ ਮਜਬੂਰ ਹੋ ਰਿਹਾ ਹੈ। ਕਿਸਾਨ ਦੀ ਜਿਹੜੀ ਹਾਲਤ ਹੈ, ਉਸ ਪ੍ਰਤੀ ਇਸ ਬਜਟ ਦੇ ਵਿੱਚ ਪਹਿਲੀ ਵਾਰੀ ਹਾਅ ਦਾ ਨਾਹਰਾ ਮਾਰਿਆ ਗਿਆ ਹੈ ਅੌਰ ਕਿਸਾਨ ਦੀ ਦਸ਼ਾ ਸੁਧਾਰਨ ਵਾਸਤੇ ਇਸ ਵਿਚ ਉਪਰਾਲੇ ਕੀਤੇ ਗਏ ਹਨ। ਖੋਜ ਕੇਂਦਰ, ਇੰਡਸਟਰੀ ਸੰਗਠਨਾ ਸਬੰਧੀ ਅੌਰ ਅਲੱਗ ਅਲੱਗ ਤਰ੍ਹਾਂ ਨਾਲ ਮੰਡੀਕਰਨ ਵਾਸਤੇ, ਫਸਲ ਦੀ ਸੁਰੱਖਿਆ ਵਾਸਤੇ ਅੌਰ ਬੀਜ ਦੇ ਸੁਧਾਰ ਵਾਸਤੇ, ਅਤੇ ਹੋਰ ਇਸ ਤਰ੍ਹਾਂ ਦੀਆਂ ਕਈ ਯੋਜਨਾਵਾਂ ਦਾ ਇਸ ਦੇ ਵਿੱਚ ਪ੍ਰਾਵਾਧਾਨ ਕੀਤਾ ਗਿਆ ਹੈ। ਗੇਹੂੰ ਅੌਰ ਚਾਵਲ ਦੀਆਂ ਫਸਲਾਂ ਦੇ ਚੱਕਰ ਤੋਂ ਹਟਾ ਕੇ ਕਿਸਾਨਾਂ ਨੂੰ ਜਿਹੜੀਆਂ ਵੱਧ ਉਪਯੋਗਿਕ ਫਸਲਾਂ ਹਨ, ਉਨ੍ਹਾਂ ਦੀ ਤਰਫ ਬੜ੍ਹਾਵਾ ਦੇਣ ਦਾ ਪ੍ਰਯਾਸ ਕੀਤਾ ਗਿਆ ਹੈ। ਸਬਜ਼ੀਆਂ ਅੌਰ ਅਲੱਗ ਅਲੱਗ ਤਰ੍ਹਾਂ ਦੀਆਂ ਕਮਰਸ਼ੀਅਲ ਫਸਲਾਂ ਕਿਸਾਨ ਲਗਾ ਰਿਹਾ ਹੈ, ਜਿਸ ਦੇ ਨਾਲ ਉਸ ਨੂੰ ਜ਼ਿਆਦਾ ਲਾਭ ਮਿਲ ਸਕੇ। ਪਸ਼ੂ ਧਨ ਜਿਹੜਾ ਹੈ ਉਸ ਦੇ ਵੱਲ ਵੀ ਧਿਆਨ ਦਿੱਤਾ ਗਿਆ ਹੈ। ਉਸ ਦੇ ਲਈ 25-25 ਪਸ਼ੂਆਂ ਦੀਆਂ ਡੇਅਰੀਆਂ ਵਾਸਤੇ ਸਾਲ 1998-99 ਦੇ ਬਜਟ ਵਿੱਚ 102.55 ਲੱਖ ਰੁਪਏ ਦੀ ਰਕਮ ਦਾ ਪ੍ਰਾਵਧਾਨ ਕੀਤਾ ਗਿਆ ਹੈ, ਜਿਸ ਦੇ ਨਾਲ ਸਾਡਾ ਜਿਹੜਾ ਕਿਸਾਨ ਹੈ, ਉਸ ਨੂੰ ਲਾਭ ਪਹੁੰਚ ਸਕੇ। ਕਿਸਾਨ ਜਿਹੜਾ ਹੈ, ਉਸ ਦੀ ਖੇਤੀਬਾੜੀ ਦੇ ਵਿਚ ਆਮਦਨ ਘੱਟ ਰਹੀ ਹੈ ਅੌਰ ਉਹ ਖੇਤੀਬਾੜੀ ਤੇ ਹੀ ਨਿਰਭਰ ਰਹਿੰਦਾ ਹੈ। ਇਸ ਸਕੀਮ ਦੇ ਨਾਲ ਉਹ ਇਕੱਲੀ ਖੇਤੀ ਤੇ ਹੀ ਨਿਰਭਰ ਨਹੀਂ ਰਹੇਗਾ ਸਗੋਂ ਉਸ ਨੂੰ ਡੇਅਰੀ ਦੇ ਧੰਦੇ ਤੋਂ ਵੀ ਆਮਦਨ ਹੋਵੇਗੀ ਅਤੇ ਉਸ ਦੀ ਆਰਥਿਕ ਦਸ਼ਾ ਵਿੱਚ ਸੁਧਾਰ ਹੋਵੇਗਾ। ਡੇਅਰੀ ਦਾ ਧੰਦਾ ਅੌਰ ਛੋਟੇ ਛੋਟੇ ਉਦਯੋਗ ਜਿਹੜੇ ਗਰਾਮਾਂ ਵਿੱਚ ਸ਼ੁਰੂ ਹੋ ਸਕਦੇ ਹਨ, ਉਸ ਦੇ ਵਾਸਤੇ ਇਸ ਬਜਟ ਵਿੱਚ ਪ੍ਰਯਾਸ

[ਸ੍ਰੀ ਸੱਤਿਆ ਪਾਲ ਸੈਣੀ]

ਕੀਤਾ ਗਿਆ ਹੈ । ਸਰਕਾਰ ਦਾ ਮੰਤਵ ਕ੍ਰਿਸ਼ੀ ਪ੍ਰਾਸੈਸਿੰਗ ਵਾਸਤੇ ਮੂਲ ਢਾਂਚਾ ਮਜ਼ਬੂਤ ਕਰਨਾ ਹੈ, ਜਿਸ ਦੇ ਲਈ ਸਮਾਲ ਸਕੇਲ ਉਦਯੋਗਿਕ ਕਾਰਪੋਰੇਸ਼ਨ ਲਈ 50 ਕਰੋੜ ਰੁਪਿਆ ਪਹਿਲੀ ਵਾਰ ਪ੍ਰੋਵਾਈਡ ਕੀਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੇਰਾ ਇੱਕ ਨਿਵੇਦਨ ਹੈ, ਮੈਂ ਮਾਨਯੋਗ ਮੰਤਰੀ ਜੀ ਨੂੰ ਇਸ ਵਿਚਾਰਯੋਗ ਵਿਸ਼ੇ ਤੇ ਇੱਕ ਗੱਲ ਕਹਿਣੀ ਹੈ । ਸਾਡਾ ਕ੍ਰਿਸ਼ੀ ਦਾ ਮੁੱਲ , ਨਿਰਧਾਰਨ ਬਾਰੇ ਜੋ ਐਗਰੀ-ਕਲਚਰ ਪ੍ਰਾਈਸ ਕਮਿਸ਼ਨ ਦਿੱਲੀ ਵਿੱਚ ਬਣਿਆ ਹੋਇਆ ਹੈ, ਮੈਂ ਇਸ ਬਾਰੇ ਬਜਟ ਦੀ ਪੁਸ਼ਟੀ ਕਰਦੇ ਹੋਏ, ਕ੍ਰਿਸ਼ੀ ਬਾਰੇ ਸਰਾਹਨਾ ਕਰਦੇ ਹੋਏ ਇੱਕ ਸੁਝਾਅ ਆਪਣੀ ਤਰਫੋਂ ਦੇਣਾ ਚਾਹੁੰਦਾ ਹਾਂ । ਜਿਹੜਾ ਐਗਰੀਕਲਚਰ ਕਮਿਸ਼ਨ ਕਾਸਟ ਜਾਂ ਪ੍ਰਾਈਸ ਤਹਿ ਕਰਦਾ ਹੈ, ਉਸ ਦੀ ਰਚਨਾ ਨੂੰ ਸੁਧਾਰਨ ਵਾਸਤੇ ਮੈਂ ਕੁਝ ਸੁਝਾਅ ਦੇਣੇ ਚਾਹੁੰਦਾ ਹਾਂ । ਉਸ ਕਮਿਸ਼ਨ ਵਿੱਚ ਜਿਹੜੇ ਕ੍ਰਿਸ਼ੀ ਨਾਲ ਸਬੰਧਿਤ ਵਿਅਕਤੀ ਨਹੀਂ ਹਨ, ਜਿਨ੍ਹਾਂ ਦਾ ਕ੍ਰਿਸ਼ੀ ਨਾਲ ਦੂਰ ਦਾ ਨਾਤਾ ਨਹੀਂ ਹੈ, ਉਨ੍ਹਾਂ ਨੂੰ ਮੈਂਬਰ ਲਿਆ ਹੋਇਆ ਹੈ । ਮੇਰਾ ਸੁਝਾਅ ਹੈ ਕਿ ਇਹ ਗੱਲ ਸੈਂਟਰ ਨਾਲ ਟੇਕ ਅੱਪ ਕੀਤੀ ਜਾਵੇ ਕਿ ਇਸ ਵਿੱਚ ਕ੍ਰਿਸ਼ੀ ਵਿਗਿਆਨੀ, ਸਾਧਾਰਨ ਕ੍ਰਿਸ਼ਕ ਔਰ ਜਿਹੜੇ ਕ੍ਰਿਸ਼ੀ ਦੇ ਵਿਸ਼ੇਸ਼ਗ ਹਨ, ਕ੍ਰਿਸ਼ੀ ਪੰਡਿਤ ਹਨ ਅਤੇ ਜਿਹੜੇ ਕ੍ਰਿਸ਼ੀ ਦੀ ਉਪਜ ਦਾ ਉਪਭੋਗ ਕਰਦੇ ਹਨ, ਉਪਭੋਗਤਾ ਹਨ, ਉਨ੍ਹਾਂ ਨੂੰ ਇਸ ਵਿੱਚ ਲੈ ਕੇ ਇਸ ਐਗਰੀ-ਕਲਚਰ ਪ੍ਰਾਈਸ ਕਮਿਸ਼ਨ ਦੀ ਰਚਨਾ ਕੀਤੀ ਜਾਵੇ । ਇਸ ਵੱਲੋਂ ਹਰ ਵਰਸ਼ ਫਸਲ ਤੋਂ ਪਹਿਲਾਂ ਫਸਲ ਦੀ, ਉਪਜ ਦੀ ਕਾਸਟ ਤਹਿ ਕਰ ਲਈ ਜਾਵੇ । ਇਸ ਤੋਂ ਇਲਾਵਾ ਕਿਸਾਨ ਦੀ ਮਿਹਨਤ ਵੀ ਬਹੁਤ ਹੈ । ਉਸ ਹਿਸਾਬ ਨਾਲ ਉਸ ਨੂੰ ਫਸਲ ਦਾ ਮੁੱਲ ਦਿੱਤਾ ਜਾਵੇ ਜਿਹੜਾ ਕਿ ਅੱਜ ਤੱਕ ਨਹੀਂ ਹੋ ਰਿਹਾ । ਮੈਂ ਇੱਕ ਹੋਰ ਪ੍ਰਾਰਥਨਾ ਕਰਨੀ ਹੈ ਕਿ ਜਿਹੜੀ ਚੀਜ਼ ਦਾ ਭਾਅ ਵੱਧ ਜਾਂਦਾ ਹੈ, ਉਸ ਨੂੰ ਉਪਭੋਗਤਾ ਮਹਿੰਗੇ ਭਾਅ ਤੇ ਖਰੀਦਣ ਲਈ ਮਜਬੂਰ ਹੁੰਦਾ ਹੈ । ਜਿਹੜਾ ਕ੍ਰਿਸ਼ੀ ਦਾ ਯੋਗ ਮੁੱਲ ਹੈ, ਉਹ ਪ੍ਰਾਈਸ ਇੰਡੈਕਸ ਨਾਲ ਜੋੜ ਕੇ ਬਣਾਉਣਾ ਚਾਹੀਦਾ ਹੈ ਅਤੇ ਜਦੋਂ ਪ੍ਰਾਈਸ ਵਧੇ ਤਾਂ ਹਰ ਚੀਜ਼ ਦਾ ਮੁੱਲ ਨਿਰਧਾਰਤ ਕੀਤਾ ਜਾਣਾ ਚਾਹੀਦਾ ਹੈ । ਇਹ ਮੇਰਾ ਰੇਜ਼ੋਲਿਊਸ਼ਨ ਵਿਜੇਵਾੜਾ ਵਿੱਚ ਵੀ ਸਵੀਕਾਰ ਹੋਇਆ ਸੀ । ਇਸ ਨੂੰ ਮੇਰੀ ਪਾਰਟੀ ਨੇ ਕਿਸਾਨ ਅਧਿਕਾਰ ਪੱਤਰ ਵਿੱਚ ਜੋੜਿਆ ਹੈ । ਮੈਂ ਮੰਤਰੀ ਜੀ ਨੂੰ ਨਿਵੇਦਨ ਕਰਾਂਗਾ ਕਿ ਇਸ ਵਿਸ਼ੇ ਨੂੰ ਪੰਜਾਬ ਦੇ ਕਿਸਾਨ ਦੇ ਹਿੱਤ ਨੂੰ ਦੇਖਦੇ ਹੋਏ ਜ਼ਰੂਰ ਟੇਕ ਅੱਪ ਕਰਨਾ ਚਾਹੀਦਾ ਹੈ । ਤੁਸੀਂ ਏਨਾ ਹਿੱਤ ਉਨ੍ਹਾਂ ਦਾ ਦੇਖ ਰਹੇ ਹੋ, ਕਿਸਾਨਾਂ ਨੂੰ ਏਨੀਆਂ ਰਾਹਤਾਂ ਦਿੱਤੀਆਂ ਹਨ । ਕਿਸਾਨ ਦੇ ਦਿਲ ਵਿੱਚ ਆਸ ਦੀ ਕਿਰਨ ਫੈਲੀ ਹੈ ਕਿ ਉਸ ਦਾ ਹੱਥ ਫੜਨ ਵਾਲਾ ਕੋਈ ਹੈ । ਕ੍ਰਿਸ਼ਕ ਤਾਂ ਸਭ ਨੂੰ ਵੰਡਦਾ ਹੈ ਕਿ ਜੋ ਲੈਣਾ ਹੈ ਲੈ ਲਓ । ਮਜ਼ਦੂਰ ਨੂੰ ਵੰਡਦਾ ਹੈ, ਚਿੜੀ-ਜਨੌਰ ਨੂੰ ਵੰਡਦਾ ਹੈ । ਹਰੇਕ ਨੂੰ ਦਿੰਦਾ ਹੈ ਕਿ ਸਭ ਲੈ ਲਓ । ਜੋ ਬਚੇਗਾ ਮੈਂ ਉਸ ਤੇ ਸੰਤੋਸ਼ ਕਰਾਂਗਾ । ਇਸ ਤਰ੍ਹਾਂ ਦੀ ਉਚੀ ਸੋਚ ਰੱਖਣ ਵਾਲਾ ਦਾਤਾ ਜਿਸ ਵੇਲੇ ਕਰਜ਼ਦਾਰ ਹੋ ਕੇ ਬਾਜ਼ਾਰ ਵਿੱਚ ਲੋਟਾ ਫੜ ਕੇ ਜਾਂਦਾ ਹੈ ਤਾਂ ਇਸ ਨਾਲ ਬੁਰਾ ਮਹਿਸੂਸ ਹੁੰਦਾ ਹੈ । ਇਹ ਤੁਹਾਨੂੰ ਵੀ ਬੁਰਾ ਮਹਿਸੂਸ ਹੋਇਆ, ਇਸ ਲਈ ਮੈਂ ਤੁਹਾਡੀ ਦਰਿਆਦਿਲੀ ਮਹਿਸੂਸ ਕਰਦਾ ਹਾਂ ।

ਗ੍ਰਾਮੀਣ ਵਿਕਾਸ ਦੀ ਤਰਫ਼ ਇਸ ਸਰਕਾਰ ਨੇ ਵਿਸ਼ੇਸ਼ ਤੌਰ ਤੇ ਧਿਆਨ ਦਿੱਤਾ ਹੈ । ਇਹ ਪ੍ਰਦਰਸ਼ਿਤ ਹੁੰਦਾ ਹੈ ਕਿ ਇਹ ਸਰਕਾਰ ਗਊ-ਗਰੀਬ ਦੀ ਸਰਕਾਰ ਹੈ, ਜਿਹੜੀ ਕਿ ਗਰੀਬ ਦੀ ਆਵਾਜ਼ ਨੂੰ ਸੁਣਦੀ ਹੈ, ਖਾਕੀ ਵਰਗਾਂ ਨੂੰ ਵੀ ਸੁਣਦੀ ਹੈ । ਗ੍ਰਾਮੀਣ ਵਿਕਾਸ ਵਾਸਤੇ 1998-99 ਵਿੱਚ 418.30 ਕਰੋੜ ਦੇ ਖਰਚ ਦਾ ਪ੍ਰਾਵਧਾਨ ਕੀਤਾ ਗਿਆ ਹੈ । ਜਦੋਂ ਕਿ ਪੂਰੀ ਪੰਜ ਵਰਸ਼ੀ ਯੋਜਨਾ ਵਿੱਚ ਸਾਰੀ ਰਾਸ਼ੀ ਇਸ ਤੋਂ ਘੱਟ ਸੀ । 1992-93 ਤੋਂ ਲੈ ਕੇ 1997 ਤੱਕ ਗ੍ਰਾਮੀਣ ਵਿਕਾਸ ਤੇ 181.19 ਕਰੋੜ ਰੁਪਿਆ ਖਰਚ ਕੀਤਾ ਗਿਆ ਹੈ ਜਦੋਂ ਕਿ 1997-98 ਵਿੱਚ ਹੀ ਸਾਡੇ ਮਾਨਯੋਗ ਮੰਤਰੀ ਜੀ ਨੇ 76.5 ਦਾ ਪ੍ਰਾਵਧਾਨ ਕਰ ਦਿੱਤਾ ਹੈ । 1998 ਵਿੱਚ 116.23 ਦੀ ਵਿਵਸਥਾ ਕਰ ਦਿੱਤੀ ਹੈ ਜੋ ਕਿ ਪਿਛਲੇ ਸਾਲ ਤੋਂ 4 ਗੁਣਾਂ ਹੈ । ਇਸ ਦੀ ਜਿਤਨੀ ਵੀ ਸਰਾਹਨਾ ਕੀਤੀ ਜਾਵੇ, ਘੱਟ ਹੈ ।

ਪਲਾਨਿੰਗ ਦੀ ਗੱਲ, ਜਿਸ ਦੀ ਚਰਚਾ ਮੈਂ ਸਭ ਤੋਂ ਪਹਿਲਾਂ ਇਥੇ ਕਰਨਾ ਚਾਹੁੰਦਾ ਸੀ, ਸਾਡੀ ਸਰਕਾਰ ਨੇ ਪਲਾਨਿੰਗ ਕਰਨ ਵਾਸਤੇ ਇਕ ਖੇਤਰ ਹੀ ਨਹੀਂ ਬਲਕਿ ਹਰ ਖੇਤਰ ਨੂੰ ਟੱਚ ਕੀਤਾ ਹੈ ਅਤੇ ਵਿੱਤੀ ਸਾਧਨਾਂ ਦਾ ਪ੍ਰਬੰਧ ਕੀਤਾ ਹੈ ਫਿਸਕਲ ਸਾਧਨਾਂ ਦਾ ਪ੍ਰਬੰਧ ਕੀਤਾ ਹੈ, ਫਾਈਨੈਂਸ਼ੀਅਲ ਆਟੋਨਮੀ ਵਾਸਤੇ ਬੜਾ ਜ਼ੋਰ ਦਿੱਤਾ ਹੈ ਅਤੇ ਹੋਰ ਵੀ ਕਈ ਐਕਸਪੇਰੀਮੈਂਟ ਇਸ ਸਬੰਧ ਵਿਚ ਮੇਰੀ ਸਰਕਾਰ ਨੇ ਕੀਤੇ ਹਨ ਸੈਂਟਰ ਸਟੇਟ ਰਿਲੇਸ਼ਨ ਦੇ ਸਬੰਧ ਵਿਚ ਜਿਹੜੀ ਕਾਨਕਰੰਟ ਲਿਸਟ ਹੈ, ਉਸ ਵਿਚ ਚੇਂਜ ਕਰਨ ਤੇ ਜ਼ੋਰ ਦਿੱਤਾ ਗਿਆ ਹੈ ਤਾਂ ਕਿ ਸਟੇਟ ਨੂੰ ਕੇਂਦਰ ਦੀ ਸਰਕਾਰ ਤੋਂ ਸਹੀ ਹਿੱਸਾ ਮਿਲ ਸਕੇ । ਇਸ ਦੇ ਨਾਲ ਹੀ ਸੈਂਟਰ ਤੋਂ ਸਟੇਟਸ ਲਈ ਵੱਧ ਅਧਿਕਾਰਾਂ ਦੀ ਗੱਲ ਕੀਤੀ ਗਈ ਹੈ ਔਰ ਸੈਂਟਰ ਦੀ ਸਰਕਾਰ ਤੋਂ ਸਟੇਟਸ ਲਈ 50% ਫਾਈਨੈਂਸ਼ੀਅਲ ਹਿੱਸੇ ਦੀ ਮੰਗ ਕੀਤੀ ਗਈ ਹੈ ਜਿਹੜੀ ਕਿ ਸਾਨੂੰ ਮਿਲਣੀ ਚਾਹੀਦੀ ਹੈ । ਇਸ ਵਕਤ ਸਾਨੂੰ ਸੈਂਟਰ ਤੋਂ 27% ਹਿੱਸਾ ਮਿਲ ਰਿਹਾ ਹੈ । ਇਹ ਵਿਸ਼ਾ ਬੜਾ ਦਰੁਸਤ ਹੈ, ਸਟੇਟਸ ਦੇ ਵਿਕਾਸ ਲਈ ਇਹ ਬੜਾ ਜ਼ਰੂਰੀ ਹੈ ਅਤੇ ਇਸ ਦੇ ਤਹਿਤ ਸਟੇਟਸ ਨੂੰ ਸੈਂਟਰ ਉਤੇ ਹਰ ਕੰਮ ਵਾਸਤੇ ਨਿਰਭਰ ਨਹੀਂ ਰਹਿਣਾ ਪਵੇਗਾ । ਇਸ ਵਕਤ ਸਟੇਟਸ ਦੇ ਅਧਿਕਾਰਾਂ ਦੀ ਹਾਲਾਤ ਇਕ ਮਿਊਂਸਿਪਲ ਕਮੇਟੀ ਦੇ ਅਧਿਕਾਰਾਂ ਦੇ ਬਰਾਬਰ ਦੀ ਹੈ । ਇਸ ਉਤੇ ਵਿਚਾਰ ਕਰਨ ਦੀ ਲੋੜ ਹੈ ਅਤੇ ਸਟੇਟਸ ਦੇ ਅਧਿਕਾਰ ਹੋਰ ਵਧਾਉਣ ਲਈ ਸਾਨੂੰ ਯਤਨ ਕਰਨੇ ਚਾਹੀਦੇ ਹਨ । ਸਾਡੀ ਪਾਰਟੀ ਦੀ ਕੇਂਦਰੀ ਸਰਕਾਰ ਇਸ ਵਿਸ਼ੇ ਉਤੇ ਹਮਦਰਦੀ ਨਾਲ ਵਿਚਾਰ ਕਰ ਰਹੀ ਹੈ ਅਤੇ ਮੈਨੂੰ ਪੂਰਾ ਭਰੋਸਾ ਹੈ ਕਿ ਸਾਡੀ ਕੇਂਦਰੀ ਸਰਕਾਰ ਜ਼ਰੂਰ ਇਸ ਉਤੇ ਵਿਚਾਰ ਵਟਾਂਦਰਾ ਕਰਕੇ ਸਟੇਟਸ ਦੀ ਮੰਗ ਨੂੰ ਪੂਰਾ ਕਰੇਗੀ ਅਤੇ ਜਿਹੜੀ ਪੰਜਾਬ ਸਰਕਾਰ ਦੀ ਮੰਗ ਹੈ, ਉਸ ਨੂੰ ਵੀ ਪੂਰਾ ਕਰੇਗੀ । ਇਹ ਜਿਹੜੀ ਪੰਜਾਬ ਦੀ ਸਰਕਾਰ ਨੇ ਵਾਰਸ਼ਿਕ ਯੋਜਨਾ ਇਥੇ ਪੇਸ਼ ਕੀਤੀ ਹੈ, ਇਹ ਜਿਹੜਾ ਬਜਟ 2500 ਕਰੋੜ

ਦਾ ਇਥੇ ਪੇਸ਼ ਕੀਤਾ ਗਿਆ ਹੈ, ਇਹ ਪਿਛਲੇ ਸਾਲ ਦੇ 2100 ਕਰੋੜ ਰੁਪਏ ਦੇ ਬਜਟ ਨਾਲੋਂ 19% ਜ਼ਿਆਦਾ ਹੈ । ਇਸ ਵਿਚ ਵਿੱਤੀ ਸਾਧਨਾਂ ਦਾ ਉਪਬੰਧ ਮੇਰੀ ਸਰਕਾਰ ਨੇ ਕੀਤਾ ਹੈ ਅਤੇ ਇਸ ਵਿਚ ਕੇਂਦਰ ਦੀ ਸਰਕਾਰ ਦਾ ਯੋਗ-ਦਾਨ ਵੀ ਸ਼ਾਮਲ ਹੈ, ਜਿਸ ਦਾ ਅਸਰ ਸਮਾਜ ਦੇ ਹਰ ਖੇਤਰ ਵਿਚ ਪਵੇਗਾ ਅਤੇ

[ਸ੍ਰੀ ਸੱਤਿਆ ਪਾਲ ਸੈਣੀ]

ਹਰ ਵਰਗ ਇਸ ਤੋਂ ਪ੍ਰਭਾਵਿਤ ਹੋਵੇਗਾ । ਇਸ ਦਾ ਜ਼ਿਕਰ ਕਰਨਾ ਮੈਂ ਇਥੇ ਬੜਾ ਜ਼ਰੂਰੀ ਸਮਝਦਾ ਹਾਂ । ਲੋਕਾਂ ਦੇ ਵਿਚ ਜੋ ਚਰਚਾ ਇਸ ਬਜਟ ਬਾਰੇ ਹੈ, ਉਹ ਸਰਕਾਰ ਨੂੰ ਮੈਂ ਦੱਸਣਾ ਚਾਹੁੰਦਾ ਹਾਂ । ਇਸ ਬਜਟ ਦੀ ਹਰ ਖੇਤਰ ਵਿਚ ਪ੍ਰਸ਼ੰਸਾ ਕੀਤੀ ਗਈ ਹੈ ਪਰ ਜਿਹੜਾ ਸਰਕਾਰ ਨੇ ਬੱਸਾਂ ਦਾ ਕਿਰਾਇਆ ਵਧਾਇਆ ਹੈ, ਇਸ ਉੱਤੇ ਸਰਕਾਰ ਨੂੰ ਦੁਬਾਰਾ ਵਿਚਾਰ ਕਰ ਲੈਣਾ ਚਾਹੀਦਾ ਹੈ ਅਤੇ ਲੋਕਾਂ ਨੂੰ ਰਾਹਤ ਦੇਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਆਖਿਰ ਵਿਚ ਖਾਲਸਾ ਪੰਥ ਦੀ ਸਥਾਪਨਾ ਦਾ 300 ਸਾਲਾ ਜਿਹੜਾ ਦਿਵਸ ਮਨਾਇਆ ਜਾ ਰਿਹਾ ਹੈ ਜੋ ਕਿ ਭਾਰਤ ਦੀ ਸਭਿਅਤਾ, ਭਾਰਤ ਦੀ ਸੰਸਕ੍ਰਿਤੀ ਦਾ ਪ੍ਰਤੀਕ ਹੋਵੇਗਾ ਅਤੇ ਜਿਸ ਦੇ ਕਾਰਨ ਸਾਰਾ ਵਾਤਾਵਰਨ ਬੜਾ ਪਵਿੱਤਰ ਹੋਵੇਗਾ, ਉਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਦੇਖ ਕੇ ਮੇਰਾ ਸਿਰ ਉਚਾ ਹੁੰਦਾ ਹੈ ਅਤੇ ਛਾਤੀ ਚੌੜੀ ਹੁੰਦੀ ਹੈ । ਇਹ ਜਿਹੜਾ ਬਜਟ ਇਥੇ ਕੈਪਟਨ ਸਾਹਿਬ ਨੇ ਪੇਸ਼ ਕੀਤਾ ਹੈ, ਉਸ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ, ਸਰਾਹਨਾ ਕਰਦਾ ਹਾਂ ਅਤੇ ਵਿੱਤ ਮੰਤਰੀ ਜੀ ਨੂੰ ਇਹ ਬਜਟ ਪੇਸ਼ ਕਰਨ ਲਈ ਵਧਾਈ ਦਿੰਦਾ ਹਾਂ ਅਤੇ ਸਰਕਾਰ ਨੂੰ ਸ਼ੁਭ ਕਾਮਨਾਵਾਂ ਪੇਸ਼ ਕਰਦਾ ਹਾਂ ਤਾਂਕਿ ਸਹੀ ਮਾਅਨਿਆਂ ਦੇ ਵਿਚ ਪੰਜਾਬ ਤਰੱਕੀ ਕਰੇ, ਈਸ਼ਵਰ ਵਿੱਤ ਮੰਤਰੀ ਜੀ ਨੂੰ ਹੋਰ ਸ਼ਕਤੀ ਦੇਵੇ ਤਾਂਕਿ ਇਹ ਹੋਰ ਸ਼ਕਤੀਸ਼ਾਲੀ ਢੰਗ ਨਾਲ ਸਰਕਾਰ ਵਿਚ ਕੰਮ ਕਰ ਸਕਣ ਅਤੇ ਪੰਜਾਬ ਦੀ ਤਰੱਕੀ ਕਰ ਸਕਣ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਜੈ ਭਾਰਤ, ਜੈ ਜਨਤਾ ।

**ਸਰਦਾਰ ਸੁਜਾਨ ਸਿੰਘ** (ਮਲੋਟ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਦੇ ਵਿਚ ਬਜਟ ਉੱਤੇ ਬੋਲਣ ਲਈ ਸਮਾਂ ਦਿੱਤਾ ਹੈ । ਇਹ ਬਜਟ ਜਿਹੜਾ ਸਾਡੇ ਵਿੱਤ ਮੰਤਰੀ ਜੀ ਨੇ 1998-99 ਦਾ 24 ਜੂਨ ਨੂੰ ਪੇਸ਼ ਕੀਤਾ ਸੀ, ਮੈਂ ਉਸ ਦੀ ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ । ਪਿਛਲੇ ਸਾਲ ਸਰਕਾਰ ਨੇ 2100 ਕਰੋੜ ਰੁਪਏ ਦਾ ਬਜਟ ਪੇਸ਼ ਕੀਤਾ ਸੀ ਜਿਸ ਨੂੰ ਵਧਾ ਕੇ ਮੇਰੀ ਸਰਕਾਰ ਨੇ ਇਸ ਸਾਲ 1998-99 ਦੇ ਲਈ 2500 ਕਰੋੜ ਰੁਪਏ ਦਾ ਪੇਸ਼ ਕੀਤਾ ਹੈ । ਇਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਦੇ ਬਜਟ ਨਾਲੋਂ ਇਸ ਸਾਲ ਇਸ ਵਿਚ 19% ਵਾਧਾ ਨਜ਼ਰ ਆਉਂਦਾ ਹੈ ਜੋ ਕਿ ਸ਼ਲਾਘਾ-ਯੋਗ ਹੈ । ਇਹ ਬਜਟ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਅਤੇ ਵਿੱਤ ਮੰਤਰੀ ਜੀ ਦੀ ਸੂਝ-ਬੂਝ ਅਤੇ ਦੂਰ-ਦ੍ਰਿਸ਼ਟੀ ਦਾ ਪ੍ਰਤੀਕ ਹੈ । ਬੇਸ਼ਕ ਇਸ ਸਮੇਂ ਰਾਜ ਬੇ ਮਿਸਾਲ ਮਾਲੀ ਸੰਕਟ ਵਿਚ ਹੈ, ਪਰ ਫੇਰ ਵੀ ਸਰਕਾਰ ਨੇ ਪਿਛਲੇ ਇਕ ਸਾਲ ਦੌਰਾਨ ਖੇਤੀਬਾੜੀ, ਦਿਹਾਤੀ ਵਿਕਾਸ, ਸਿੰਜਾਈ, ਹੜ੍ਹ ਕੰਟਰੋਲ, ਬਿਜਲੀ ਅਤੇ ਉਦਯੋਗ ਆਦਿ ਕਾਰਜਾਂ ਵਿਚ ਉੱਦਮ ਕੀਤਾ ਹੈ ਅਤੇ ਸਫ਼ਲਤਾ ਪ੍ਰਾਪਤ ਕੀਤੀ ਹੈ । ਇਸ ਸਾਲ ਲਈ ਇਸ ਬਜਟ ਵਿਚ ਸਮਾਜਿਕ ਸੇਵਾਵਾਂ ਲਈ 846.98 ਕਰੋੜ ਰੁਪਏ ਰੱਖੇ ਗਏ ਹਨ । ਮੇਰਾ ਹਲਕਾ ਮਲੋਟ ਸੇਮ ਦੀ ਧ੍ਰਿਗ ਮਾਰ ਹੇਠ ਸੀ ।

ਸਰਕਾਰ ਨੇ ਕਰੋੜਾਂ ਰੁਪਏ ਖਰਚ ਕੇ ਇਸ ਇਲਾਕੇ ਵਿਚੋਂ ਸੇਮ ਦਾ ਖਾਤਮਾ ਜੰਗੀ-ਪੱਧਰ ਤੇ ਕੀਤਾ ਹੈ ਅਤੇ ਉਥੇ ਸੇਮ ਤਕਰੀਬਨ 6 ਫੁੱਟ ਤੱਕ ਖਤਮ ਹੋ ਚੁੱਕੀ ਹੈ । ਸੇਮ ਨੂੰ ਸਦਾ ਲਈ ਖਤਮ ਕਰਨ ਵਾਸਤੇ ਦਿਨ-ਰਾਤ ਕੰਮ ਜਾਰੀ ਹੈ, ਜਿਸ ਸਦਕਾ ਹਜ਼ਾਰਾਂ ਏਕੜ ਜ਼ਮੀਨ ਵਾਹੀ-ਯੋਗ ਬਣ ਚੁੱਕੀ ਹੈ ।

ਡਿਪਟੀ ਸਪੀਕਰ ਸਾਹਿਬ, ਮਹਿਲਾਵਾਂ ਅਤੇ ਬੱਚਿਆਂ ਲਈ ਬਿਹਤਰ ਸੇਵਾ ਸੰਭਾਲ ਕਰਨ ਲਈ ਇਸ ਸਾਲ 1.47 ਕਰੋੜ ਰੁਪਏ ਖਰਚੇ ਜਾਣਗੇ । ਇਸੇ ਤਰ੍ਹਾਂ ਰਾਜ ਸਰਕਾਰ ਨੇ ਬੁਢਾਪਾ ਪੈਨਸ਼ਨ ਸਕੀਮ ਅਧੀਨ ਇਸ ਦੇ ਪਸਾਰ ਨੂੰ ਵਧਾਇਆ ਹੈ ਅਤੇ ਸਾਲ 1998-99 ਦੇ ਬਜਟ ਵਿਚ 120 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ, ਜਿਸ ਨਾਲ 5 ਲੱਖ ਵਿਅਕਤੀਆਂ ਨੂੰ ਕਵਰ ਕੀਤੇ ਜਾਣ ਦੀ ਤਜਵੀਜ ਹੈ ।

ਡਿਪਟੀ ਸਪੀਕਰ ਸਾਹਿਬ, ਮਨੁੱਖੀ ਜ਼ਿੰਦਗੀ ਲਈ ਤਿੰਨ ਮੁੱਢਲੀਆਂ ਲੋੜਾਂ ਹਨ-ਰੋਟੀ, ਕੱਪੜਾ ਅਤੇ ਮਕਾਨ । ਪੰਜਾਬ ਸਰਕਾਰ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਣ ਵਾਲੇ ਵਿਅਕਤੀਆਂ ਦੇ ਜੀਵਨ ਮਿਆਰ ਨੂੰ ਬੇਹਤਰ ਬਣਾਉਣ ਅਤੇ ਉਨ੍ਹਾਂ ਦੀ ਆਰਥਿਕ ਭਲਾਈ ਨੂੰ ਯਕੀਨੀ ਬਣਾਉਣ ਲਈ ਵਚਨਬੱਧ ਹੈ । ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਬੇ-ਘਰੇ ਵਿਅਕਤੀਆਂ ਨੂੰ ਪੱਕੇ ਮਕਾਨ ਬਣਾ ਕੇ ਦੇਣ ਲਈ ਇਸ ਸਾਲ 63.30 ਕਰੋੜ ਰੁਪਏ ਖਰਚੇ ਜਾਣਗੇ । ਇਸ ਕੰਮ ਲਈ ਪਿਛਲੇ ਸਾਲ 60 ਕਰੋੜ ਰੁਪਏ ਦੀ ਪਰੋਵੀਜ਼ਨ ਸੀ, ਜਿਸ ਨਾਲ 8112 ਮਕਾਨਾਂ ਦੀ ਉਸਾਰੀ ਦਾ ਕੰਮ ਹੱਥ ਵਿਚ ਲਿਆ ਗਿਆ ਸੀ ਅਤੇ ਪੱਕੇ ਘਰ ਬਣਨੇ ਉਸਾਰੀ ਅਧੀਨ ਹਨ । ਇਥੇ ਹੀ ਬੱਸ ਨਹੀਂ, ਇਸ ਵਰਗ ਨਾਲ ਸਬੰਧਿਤ ਲੋਕਾਂ ਨੂੰ 30 ਯੂਨਿਟ ਮੁਫਤ ਬਿਜਲੀ ਦੇਣ ਦਾ ਫੈਸਲਾ ਵੀ ਕੀਤਾ ਗਿਆ ਹੈ । (ਥੰਪਿੰਗ) ਉਨ੍ਹਾਂ ਨੂੰ ਬਿਜਲੀ ਮੁਫਤ ਮਿਲ ਰਹੀ ਹੈ । ਪੰਜਾਬ ਸਰਕਾਰ ਨੇ ਇਕ ਇਤਿਹਾਸਕ ਫੈਸਲੇ ਰਾਹੀਂ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਲੜਕੀਆਂ ਦੇ ਵਿਆਹ ਸਮੇਂ 5100/- ਰੁਪਏ ਸ਼ਗਨ ਸਕੀਮ ਦਾ ਆਰੰਭ ਕੀਤਾ ਸੀ । ਇਸ ਸਕੀਮ ਅਧੀਨ 1997-98 ਦੌਰਾਨ 38,697 ਲੜਕੀਆਂ ਨੂੰ ਸ਼ਗਨ ਦਿੱਤਾ ਗਿਆ ਹੈ । ਇਸ ਸਾਲ ਇਸ ਸਕੀਮ ਲਈ 20 ਕਰੋੜ ਰੁਪਏ ਦਿੱਤੇ ਜਾਣਗੇ ।

ਡਿਪਟੀ ਸਪੀਕਰ ਸਾਹਿਬ, ਅਨਪੜ੍ਹ ਅਤੇ ਪੜ੍ਹੇ ਲਿਖੇ ਨੌਜਵਾਨ ਬੁਰੀ ਤਰ੍ਹਾਂ ਬੇਰੁਜ਼ਗਾਰੀ ਦਾ ਸ਼ਿਕਾਰ ਹਨ ਅਤੇ ਇਹ ਸਮਾਜ ਲਈ ਚੁਣੌਤੀ ਹੈ ਜਿਹੜੀ ਕਿ ਸਾਨੂੰ ਪਿਛਲੀਆਂ ਸਰਕਾਰਾਂ ਤੋਂ ਵਿਰਾਸਤ ਵਿਚ ਮਿਲੀ ਹੈ । ਸਰਕਾਰ ਫੋਕਲ ਪੁਆਇੰਟਸ, ਬਿਜਲੀ ਪ੍ਰੋਜੈਕਟਸ ਅਤੇ ਆਈ. ਆਰ. ਡੀ. ਬੀ. ਸਕੀਮ ਰਾਹੀਂ ਇਸ ਸਮੱਸਿਆ ਦਾ ਹੱਲ ਲੱਭ ਰਹੀ ਹੈ । ਮੈਨੂੰ ਵਿਸ਼ਵਾਸ ਹੈ ਕਿ ਇਸ ਕਾਰਜ ਵਿੱਚ ਕੁਝ ਸਫਲਤਾ ਮਿਲੇਗੀ ਕਿਉਂਕਿ ਬੇਰੁਜ਼ਗਾਰੀ ਦੀ ਸਮੱਸਿਆ ਵੀ ਸੇਮ ਦੀ ਸਮੱਸਿਆ ਵਾਂਗ ਹੀ ਹੈ । ਕੁਝ ਰਿਕਰੂਟਿੰਗ ਏਜੰਸੀਜ਼ ਦਾ ਕੰਮ ਵੀ ਤਸੱਲੀ-ਬਖਸ਼ ਨਹੀਂ, ਜਿਸ ਨੂੰ ਟੋਨ-ਅੱਪ ਕਰਨ ਦੀ ਜ਼ਰੂਰਤ ਹੈ । ਵੱਖ ਵੱਖ ਵਿਭਾਗਾਂ ਵਿਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਰਤੀ ਅਤੇ ਤਰੱਕੀਆਂ ਦਾ ਕਾਫ਼ੀ ਬੈਕਲਾਗ

[ਸਰਦਾਰ ਸੁਜਾਨ ਸਿੰਘ]

ਹੈ, ਜਿਸ ਨੂੰ ਪੂਰਾ ਕਰਨਾ ਸਮੇਂ ਦੀ ਲੋੜ ਹੈ। ਮੈਂ ਕੇਵਲ ਪੀ. ਸੀ. ਐਮ. ਐਸ.-I ਡਾਕਟਰਾਂ ਦੀ ਭਰਤੀ ਦੀ ਗੱਲ ਕਰਕੇ ਆਪਣਾ ਸਥਾਨ ਲਵਾਂਗਾ। ਪਿਛਲੇ ਸਾਲ ਪੀ. ਪੀ. ਐਸ. ਸੀ. ਰਾਹੀਂ 500 ਡਾਕਟਰਾਂ ਦੀ ਭਰਤੀ ਕਰਨ ਦੀ ਲੋੜ ਸੀ, ਜਿਸ ਵਿੱਚ ਰਿਜ਼ਰਵੇਸ਼ਨ ਰਾਹੀਂ 125 ਡਾਕਟਰ ਰੱਖਣੇ ਸਨ। ਪਰ ਹੋਇਆ ਕੀ ? 125 ਡਾਕਟਰ ਰੱਖਣ ਦੀ ਬਜਾਏ 52 ਡਾਕਟਰ ਹੀ ਰੱਖੇ ਗਏ ਅਤੇ 73 ਕੁਆਲੀਫਾਈਡ ਡਾਕਟਰਾਂ ਦਾ ਬੈਕਲਾਗ ਵਧਾ ਦਿੱਤਾ ਗਿਆ ਜਿਹੜਾ ਕਿ ਸੋਸ਼ਲ ਜਸਟਿਸ ਦੀ ਭਾਵਨਾ ਨੂੰ ਸੱਟ ਮਾਰਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਸੁਜੈਸਟ ਕਰਦਾ ਹਾਂ ਕਿ ਜਿਹੜੀ ਰਿਕਰੂਟਿੰਗ ਏਜੰਸੀ ਹੈ, ਉਹ ਆਪਣਾ ਕੰਮ ਤਸੱਲੀਬਖਸ਼ ਨਹੀਂ ਕਰਦੀ ਉਸ ਦੇ ਪਰਵਿਊ ਵਿਚੋਂ ਉਹ ਪੋਸਟਾਂ ਕੱਢ ਲਈਆਂ ਜਾਣ ਅਤੇ ਵਿਭਾਗੀ ਕਮੇਟੀ ਰਾਹੀਂ ਭਰੀਆਂ ਜਾਣ। ਅਖੀਰ ਵਿਚ ਮੈਂ ਮਾਨਯੋਗ ਮੁੱਖ ਮੰਤਰੀ ਅਤੇ ਵਿੱਤ ਮੰਤਰੀ ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਦੇ ਯਤਨਾਂ ਸਦਕਾ ਸਾਲ 1998-99 ਦਾ ਬਜਟ ਕਿਸਾਨ, ਵਪਾਰੀ, ਸਨਅਤਕਾਰ, ਸ਼ਹਿਰੀ, ਮੁਲਾਜ਼ਮ ਅਤੇ ਦਲਿਤ ਵਰਗ ਨੂੰ ਵਿੱਤੀ ਸਹਾਇਤਾ ਪ੍ਰਦਾਨ ਕਰੇਗਾ ਕਿਉਂਕਿ ਬਜਟ ਸੰਤੁਲਿਤ ਅਤੇ ਵਿਕਾਸ ਮੁਖੀ ਹੈ। ਧੰਨਵਾਦ।

**ਸ੍ਰੀ ਡਿਪਟੀ ਸਪੀਕਰ** : ਬਹੁਤ-ਬਹੁਤ ਧੰਨਵਾਦ। ਸ੍ਰੀ ਤਿਕਸ਼ਨ ਸੂਦ ਜੀ। ਇਸ ਤੋਂ ਬਾਅਦ ਸਰਦਾਰ ਬਲਵੰਤ ਸਿੰਘ, ਐਮ. ਐਲ. ਏ. ਅਮਲੋਹ ਬੋਲਣਗੇ।

**ਸ੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਡਿਪਟੀ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਜਿਵੇਂ ਜਿਵੇਂ ਸਮਾਂ ਅੱਗੇ ਜਾ ਰਿਹਾ ਹੈ, ਬਜਟ ਤੇ ਬਹਿਸ ਇਸ ਸਦਨ ਦੇ ਵਿੱਚ ਚਲ ਰਹੀ ਹੈ, ਉਵੇਂ ਉਵੇਂ ਸਮਾਂ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਦੇ ਦਿਹਾੜੇ ਵੱਲ ਵੀ ਵੱਧ ਰਿਹਾ ਹੈ ਔਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਪੰਜਾਬ ਦੀ ਸਰਕਾਰ ਨੇ ਲੋਕਾਂ ਦੇ ਵਿਚ ਇਹ ਵਾਇਦਾ ਕੀਤਾ ਸੀ ਕਿ ਪੰਜਾਬ ਨੂੰ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਦੇਵਾਂਗੇ, ਅਜਿਹਾ ਰਾਜ ਜਿਥੇ ਸਰਕਾਰ ਦੇ ਖਜ਼ਾਨੇ ਵਿਚੋਂ ਜ਼ਰੂਰਤਮੰਦ ਨੂੰ, ਅਪਾਹਿਜ ਨੂੰ, ਗਰੀਬ ਨੂੰ ਉਸ ਦੇ ਘਰ ਪਹੁੰਚਦਾ ਅਨਾਜ, ਉਸ ਦੇ ਘਰ ਪਹੁੰਚਦੀ ਮਦਦ ਮੁਹੱਈਆ ਕਰਵਾਈ ਜਾਵੇਗੀ। ਸੋ, ਜੋ 1998-99 ਦਾ ਬਜਟ ਸਾਡੇ ਮਾਨਯੋਗ ਐਫ. ਐਮ. ਕੈਪਟਨ ਕੰਵਲਜੀਤ ਸਿੰਘ ਨੇ ਇਸ ਪਵਿੱਤਰ ਸਦਨ ਦੇ ਵਿਚ ਪੇਸ਼ ਕੀਤਾ ਹੈ, ਉਹ ਦਰਸਾਉਂਦਾ ਹੈ ਕਿ ਪੰਜਾਬ ਦੇ ਵਿਚ ਜੋ ਸਰਕਾਰ ਹੈ, ਉਹ ਗਰੀਬਾਂ ਲਈ, ਦੁਖੀਆਂ ਲਈ, ਦਲਿਤਾਂ ਲਈ, ਅਪਾਹਿਜਾਂ ਲਈ, ਲਾਚਾਰਾਂ ਲਈ ਔਰ ਹੋਰ ਜ਼ਰੂਰਤਮੰਦਾਂ ਲਈ ਕੋਈ ਨਾ ਕੋਈ ਸਾਧਨ ਲੈ ਕੇ ਅੱਗੇ ਵੱਧ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਬਜਟ ਤੇ ਆਪੋਜ਼ੀਸ਼ਨ ਬੈਂਚਾਂ ਵਲੋਂ ਬਹਿਸ ਸ਼ੁਰੂ ਕਰਦੇ ਹੋਏ ਆਪੋਜ਼ੀਸ਼ਨ ਦੇ ਲੀਡਰ ਮਿਸਿਜ਼ ਭੱਠਲ ਨੇ ਆਪਣਾ ਬਿਆਨ ਸ਼ੁਰੂ ਕੀਤਾ, 2-4 ਸਫ਼ੇ ਵੀ ਫਰੋਲੇ ਬਜਟ ਦੀ ਕਾਪੀ ਦੇ, ਆਪਣੇ ਵੀ ਕੁਝ

ਕਾਗਜ਼ ਫਰੋਲੇ ਅਤੇ ਕਹਿਣ ਲੱਗੇ ਕਿ ਮੈਂ ਤਾਂ ਬਜਟ ਵੇਖਿਆ, ਬੜਾ ਲੱਭਦੀ ਰਹੀ ਅਖੀਰ ਚੋਥੇ ਸਫੇ ਤੇ ਮੈਨੂੰ ਕੁਝ ਲਭਿਆ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਭੁੱਲ ਜਾਂਦੇ ਹਨ ਕਿ ਇਹ ਬਜਟ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਹੈ, ਇਹ ਬਜਟ ਕਾਂਗਰਸ ਪਾਰਟੀ ਦੀ ਸਰਕਾਰ ਦਾ ਨਹੀਂ ਜਿਹੜੇ ਪਹਿਲਾ ਹੀ ਮਿਥ ਕੇ ਆਉਂਦੇ ਹਨ ਕਿ ਅਜਿਹੀਆਂ ਮੱਦਾਂ ਪਾ ਦੇਈਏ ਜਿਨ੍ਹਾਂ ਨਾਲ ਸੌਖੇ ਹੀ ਘਰਾਂ ਨੂੰ ਅਟੈਚੀ ਕੇਸ ਤੁਰ ਜਾਣ । ਅਜਿਹਾ ਸਿਸਟਮ ਬਜਟ ਵਿਚ ਰਖੀਏ ਕਿ ਜੋ ਸਾਡੇ ਮਨਿਸਟਰ ਹਨ, ਸੱਤਾਧਾਰੀ ਐਮ. ਐਮ. ਏ. ਹਨ, ਉਨ੍ਹਾਂ ਨੂੰ ਪੈਸਾ ਬਣਾਉਣ ਵਿਚ, ਭ੍ਰਿਸ਼ਟਾਚਾਰ ਦੀਆਂ ਭੁੱਖਾਂ ਦੂਰ ਕਰਨ ਵਿਚ ਕੋਈ ਔਖ ਨਾ ਹੋਵੇ । ਇਸ ਕਰਕੇ ਇਸ ਬਜਟ ਵਿਚ ਇਨ੍ਹਾਂ ਨੂੰ ਕੁਝ ਨਹੀਂ ਲਭਿਆ । ਫਿਰ ਲੈ ਦੇ ਕੇ ਗੱਲ ਕੀਤੀ ਕਿ ਅਸੀਂ ਸਾਢੇ ਦੱਸ ਸੌ ਕਰੋੜ ਰੁਪਏ ਦਾ ਪਲਾਨ ਲੈ ਕੇ ਸਰਕਾਰ ਸੰਭਾਲੀ ਸੀ ਅਤੇ ਸਾਢੇ ਸਤਾਰਾਂ ਸੌ ਕਰੋੜ ਰੁਪਏ ਦਾ ਪਲਾਨ ਦੇ ਕੇ ਅਸੀਂ ਚਲੇ ਗਏ । ਡਿਪਟੀ ਸਪੀਕਰ ਸਾਹਿਬ, ਇਥੇ ਕੋਈ ਅਨਪੜ੍ਹ ਤਾਂ ਬੈਠਾ ਨਹੀਂ । ਸਾਰੇ ਪੜ੍ਹੇ ਲਿਖੇ ਲੋਕ ਹਨ ਅਤੇ ਅੰਕੜੇ ਵੀ ਜਾਣਦੇ ਹਨ । ਸਾਡੀ ਸਰਕਾਰ ਨੇ ਪਿਛਲੀ ਵਾਰੀ ਇੱਕੀ ਸੌ ਕਰੋੜ ਰੁਪਏ ਤੋਂ ਪੱਚੀ ਸੌ ਕਰੋੜ ਦਾ ਇਕ ਸਾਲ ਦੀ ਪਲਾਨ ਵਿਚ ਵਾਧਾ ਕੀਤਾ ਜਿਹੜਾ ਕਿ ਪੰਜ ਸਾਲਾਂ ਵਿਚ 750 ਕਰੋੜ ਰੁਪਏ ਦਾ ਇਨ੍ਹਾਂ ਨੇ ਕੀਤਾ । ਸੋ ਪਹਿਲੇ ਸਾਲ ਵਿਚ 400 ਕਰੋੜ ਰੁਪਏ ਦਾ ਸਲਾਨਾ ਪਲਾਨ ਵਿਚ ਵਾਧਾ ਸਾਡੀ ਸਰਕਾਰ ਨੇ ਕੀਤਾ । ਇਸ ਸਰਕਾਰ ਦੀ ਕਿੰਨੀ ਪ੍ਰਾਗਰੈਸਿਵ ਅਪਰੋਚ ਹੈ, ਇਹ ਇਸ ਗੱਲ ਤੋਂ ਪਤਾ ਲਗਦਾ ਹੈ । ਫਿਰ ਕਹਿਣ ਲੱਗੇ ਕਿ ਬੱਸਾਂ ਦੇ ਕਿਰਾਏ ਬਹੁਤ ਵੱਧ ਗਏ, ਬਹੁਤ ਮਾੜਾ ਹੋ ਗਿਆ । ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹਵਾਂਗਾ ਕਿ ਜਿਥੇ ਅਸੀਂ ਹੋਰ ਕੰਮਾਂ ਲਈ ਰਿਆਇਤਾਂ ਦੇਣੀਆਂ ਹਨ, ਜਿਥੇ ਅਸੀਂ ਇਹ ਚਾਹੁੰਦੇ ਹਾਂ ਕਿ ਬੱਸਾਂ ਦਾ ਸਫਰ ਆਰਾਮਦੇਹ ਹੋਵੇ, ਬੱਸਾਂ ਬਦਲੀਆਂ ਜਾਣ ਅਤੇ ਕਿਤੇ ਰਸਤੇ ਵਿਚ ਉਹ ਖੜ੍ਹ ਨਾ ਜਾਣ, ਯਾਤਰੀਆਂ ਨੂੰ, ਸਫਰ ਕਰਨ ਵਾਲਿਆਂ ਨੂੰ ਪਰੇਸ਼ਾਨੀ ਨਾ ਹੋਵੇ, ਇਸ ਦੇ ਵਾਸਤੇ ਸਾਧਨ ਜੁਟਾਉਣ ਲਈ ਸਰਕਾਰ ਨੂੰ ਕੋਈ ਨਾ ਕੋਈ ਰਸਤਾ ਤਾਂ ਕੱਢਣਾ ਹੀ ਪੈਣਾ ਸੀ । ਮੈਂ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਪਿਛਲੇ ਸਾਲ ਦੌਰਾਨ 334 ਨਵੀਆਂ ਬੱਸਾਂ ਪਾ ਕੇ ਪੰਜਾਬ ਦੇ ਵਿਚ ਸਫਰ ਕਰਨ ਵਾਲੇ ਜੋ ਸਾਡੇ ਭਰਾ ਅਤੇ ਭੈਣਾਂ ਹਨ, ਉਨ੍ਹਾਂ ਲਈ ਇਕ ਬਹੁਤ ਵੱਡੀ ਸਹੂਲੀਅਤ ਮੁਹੱਈਆ ਕੀਤੀ ਹੈ । ਪਨਬਸ ਦੀਆ ਇਨ੍ਹਾਂ ਨਵੀਆਂ ਬੱਸਾਂ ਵਾਸਤੇ 24.96 ਕਰੋੜ ਰੁਪਏ ਦਾ ਫੰਡ ਸੀ, ਜਿਸ ਦੇ ਵਿਚ 5 ਕਰੋੜ 15 ਲੱਖ ਰੁਪਿਆ ਮਾਰਜਨਲ ਮਨੀ ਸੀ । ਇਸ ਬਜਟ ਦੇ ਵਿਚ ਵੀ 4.44 ਕਰੋੜ ਰੁਪਏ ਦੀ ਮਾਰਜਨਲ ਮਨੀ ਜਾਂ ਸੀਮਾਂਤ ਰਾਸ਼ੀ ਰੱਖੀ ਗਈ ਹੈ ਤਾਂ ਜੋ ਸਾਡੇ ਰਾਜ ਵਿਚ ਜੋ ਟ੍ਰਾਂਸਪੋਰਟ ਦੀ ਹਾਲਤ ਹੈ, ਉਸ ਨੂੰ ਸੁਚੱਜਾ ਅਤੇ ਸੁਚਾਰੂ ਬਣਾਇਆ ਜਾ ਸਕੇ । ਟ੍ਰਾਂਸਪੋਰਟ ਦੀ ਇਸ ਮੱਦ ਦੇ ਨਾਲ ਹੀ ਇਹ ਸਾਬਤ ਹੋ ਜਾਂਦਾ ਹੈ ਕਿ ਬੱਸਾਂ ਦੇ ਜੋ ਕਿਰਾਏ ਵਧੇ ਹਨ, ਉਸ ਨਾਲ ਲੋਕਾਂ ਨੂੰ ਬਹੁਤ ਵੱਡੀ ਸਹੂਲਤ ਮਿਲੀ ਹੈ । ਜੋ ਲੋਕਾਂ ਨੂੰ ਪਹਿਲਾਂ ਪਰੇਸ਼ਾਨੀ ਹੁੰਦੀ ਸੀ, ਜੋ ਕਈ ਰੂਟ ਡਰਾਪ ਕਰਨੇ ਪੈਂਦੇ ਸਨ, ਜਾਂ ਰੋਕਣੇ ਪੈਂਦੇ ਸਨ, ਉਨ੍ਹਾਂ ਤੋਂ ਹੁਣ ਉਨ੍ਹਾਂ ਨੂੰ ਰਾਹਤ ਮਿਲਣ ਵਾਲੀ

[ਸ਼੍ਰੀ ਤ੍ਰਿਕਸ਼ਨ ਸੂਦ]
ਹੈ । ਜਿਵੇਂ ਜਿਵੇਂ ਕੋਈ ਰਾਜ ਤਰੱਕੀ ਵੱਲ ਵਧਦਾ ਹੈ, ਉਵੇਂ ਉਵੇਂ ਕਈ ਹੋਰ ਸਾਧਨ ਵੀ ਜੁਟਾਉਣੇ ਪੈਂਦੇ ਹਨ ਅਤੇ ਸਾਧਨ ਜੁਟਾਉਣ ਲਈ ਉਹ ਮੌਦਾਂ ਵੇਖਣੀਆਂ ਪੈਂਦੀਆਂ ਹਨ, ਜਿਸ ਨਾਲ ਆਸ ਪਾਸ ਦੇ ਰਾਜਾਂ ਨਾਲ ਕੋਈ ਕੰਪੀਟੀਸ਼ਨ ਨਾ ਹੋਵੇ ਅਤੇ ਆਪਣੇ ਰਾਜ ਵਿਚ ਕਾਰੋਬਾਰ ਕਰਨ ਵਾਲੇ ਲੋਕਾਂ ਨੂੰ ਨੁਕਸਾਨ ਨਾ ਹੋਵੇ ।

ਟ੍ਰਾਂਸਪੋਰਟ ਦੇ ਕਿਰਾਏ ਵਿਚ ਇਹ ਜੋ ਵਾਧਾ ਕੀਤਾ ਗਿਆ ਹੈ, ਇਹ ਆਸ ਪਾਸ ਦੇ ਰਾਜਾਂ ਵਿਚਲੇ ਕਿਰਾਏ ਦੇ ਰੇਟਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਕਿਰਾਏ ਵਿਚ ਕੀਤਾ ਗਿਆ ਇਹ ਵਾਧਾ ਜਸਟੀਫਾਈਡ ਹੈ । ਸਾਡੀ ਸਰਕਾਰ ਨੇ ਪਿਛਲੇ ਇਕ ਸਾਲ ਤੋਂ ਇਸ ਮਾਮਲੇ ਵਿਚ ਕਾਫੀ ਰਿਲੀਫ ਦੇ ਰੱਖਿਆ ਸਾ । ਇਥੇ ਜੇ ਪਿਛਲੇ ਸਾਲ ਆਪੋਜ਼ੀਸ਼ਨ ਦੇ ਵੀਰਾਂ ਦੀ ਸਰਕਾਰ ਹੁੰਦੀ ਤਾਂ ਉਨ੍ਹਾਂ ਨੇ ਤਾਂ ਪਿਛਲੇ ਸਾਲ ਹੀ ਇਹ ਕਿਰਾਏ ਵਧਾ ਦੇਣੇ ਸਨ । ਆਸ ਪਾਸ ਦੇ ਜੋ ਰਾਜ ਹਨ, ਉਥੇ ਤਾਂ ਪਿਛਲੇ ਸਾਲ ਹੀ ਇਹ ਕਿਰਾਏ ਵਧੇ ਸਨ ਅਤੇ ਉਹ ਹੁਣ ਹੋਰ ਵਧਾਉਣ ਨੂੰ ਫਿਰਦੇ ਹਨ । ਇਸ ਲਈ ਪੰਜਾਬ ਵਾਸੀਆਂ ਨੇ ਪਿਛਲੇ ਸਾਲ ਵੀ ਉਨ੍ਹਾਂ ਰਾਜਾਂ ਦੇ ਮੁਕਾਬਲੇ ਕਿਰਾਏ ਵਿਚ ਰਿਲੀਫ ਹਾਸਲ ਕੀਤਾ ਹੈ । ਇਹ ਕਿਰਾਏ ਵਧਾ ਕੇ ਸਰਕਾਰ ਨੇ ਕਿਸੇ ਖਾਸ ਵਰਗ ਤੇ ਬੋਝ ਨਹੀਂ ਪਾਇਆ ।

ਪਹਿਲਾਂ ਜੋ 12,000 ਕਰੋੜ ਰੁਪਏ ਦਾ ਬਜਟ ਸੀ, ਉਸ ਵਿਚ 3,000 ਕਰੋੜ ਰੁਪਏ ਦਾ ਵਾਧਾ ਕਰਕੇ ਸਾਡੀ ਸਰਕਾਰ ਨੇ 15,000 ਕਰੋੜ ਰੁਪਏ ਦਾ ਕਰ ਦਿੱਤਾ ਹੈ, ਜਿਸ ਦੇ ਵਿਚ ਜੋ ਸਲਾਨਾ ਪਲਾਨ ਹੈ, ਉਹ 2,500 ਕਰੋੜ ਰੁਪਏ ਦੀ ਹੈ । ਮੈਂ ਇਸ ਪਵਿੱਤਰ ਹਾਊਸ ਵਿਚ ਇਹ ਦੱਸਣਾ ਚਾਹਾਂਗਾ ਕਿ ਇਸ 2,500 ਕਰੋੜ ਰੁਪਏ ਦੀ ਪਲਾਨ ਵਿਚ 2,233.37 ਕਰੋੜ ਰੁਪਏ ਜੋ ਹਨ, ਉਹ ਇਸ ਰਾਜ ਨਾਲ ਸਬੰਧ ਰੱਖਣ ਵਾਲੇ ਕੁਝ ਬਹੁਤ ਹੀ ਅਹਿਮ ਹੈਡਜ਼ ਵਾਸਤੇ ਰੱਖੇ ਗਏ ਹਨ । ਜੋ ਸਮਾਜਿਕ ਸੇਵਾਵਾਂ ਹਨ, ਉਨ੍ਹਾਂ ਵਾਸਤੇ ਸਭ ਤੋਂ ਵੱਧ ਤਰਜੀਹ ਦਿੱਤੀ ਗਈ ਹੈ ਅਤੇ ਇਸ ਦੇ ਵਾਸਤੇ 846.98 ਕਰੋੜ ਰੁਪਏ ਰਖੇ ਗਏ ਹਨ । ਇਸ ਤੋਂ ਬਾਅਦ ਬਿਜਲੀ ਵਾਸਤੇ 842.04 ਕਰੋੜ ਰੁਪਏ, ਸਿੰਚਾਈ ਅਤੇ ਫਲੱਡ ਕੰਟਰੋਲ ਵਾਸਤੇ 302.01 ਕਰੋੜ ਰੁਪਏ ਰੱਖੇ ਗਏ ਹਨ । ਐਗਰੀਕਲਚਰ ਅਤੇ ਇਸ ਨਾਲ ਸਬੰਧਿਤ ਕਾਰੋਬਾਰ ਲਈ 127.19 ਕਰੋੜ ਅਤੇ ਰੂਰਲ ਡਿਵੇਲਪਮੈਂਟ ਲਈ 116.23 ਕਰੋੜ ਰੁਪਏ ਰੱਖੇ ਗਏ ਹਨ । ਇਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਬਜਟ ਦਾ ਤਕਰੀਬਨ 90 ਫੀਸਦੀ ਹਿੱਸਾ ਜੋ ਹੈ, ਉਹ ਜੋ ਬਹੁਤ ਹੀ ਅਹਿਮ ਵਿਸ਼ੇ ਹਨ, ਉਨ੍ਹਾਂ ਤੇ ਲਗਾਉਣ ਦਾ ਸਰਕਾਰ ਨੇ ਫੈਸਲਾ ਕੀਤਾ ਹੈ । ਇਸ ਦੇ ਨਾਲ ਇਹ ਸਾਬਤ ਹੋ ਜਾਂਦਾ ਹੈ ਕਿ ਜੋ ਇਹ ਬਜਟ 1998-99 ਦਾ ਪੰਜਾਬ ਦੀ ਸਰਕਾਰ ਨੇ ਸਾਡੇ ਮਾਨਯੋਗ ਵਿੱਤ ਮੰਤਰੀ ਕੈਪਟਨ ਕੰਵਲਜੀਤ ਸਿੰਘ ਜੀ ਨੇ ਇਸ ਸਦਨ ਵਿਚ ਪੇਸ਼ ਕੀਤਾ ਹੈ, ਉਹ ਇਕ ਐਸਾ ਬਜਟ ਹੈ, ਜਿਸ ਨੂੰ ਸਾਰੇ ਆਪਣਾ ਬਜਟ ਕਹਿ ਸਕਦੇ ਹਨ । ਇਹ ਗਰੀਬਾਂ ਦਾ ਬਜਟ ਹੈ, ਮਜ਼ਦੂਰਾਂ ਦਾ ਬਜਟ ਹੈ, ਬਿਜ਼ਨਸਮੈਨਾਂ ਦਾ ਬਜਟ ਹੈ, ਇਹ ਇੰਡਸਟਰੀਅਲਿਸਟਾਂ ਦਾ ਬਜਟ ਹੈ, ਇੰਪਲਾਈਜ਼ ਦਾ ਬਜਟ ਹੈ ਅਤੇ ਹਰ ਕਿੱਤੇ ਵਾਲੇ, ਹਰ ਕਾਰੋਬਾਰ ਵਾਲੇ, ਹਰ ਵਰਗ ਦੇ ਲੋਕਾਂ ਦਾ ਆਪਣਾ ਬਜਟ ਹੈ ਔਰ ਪਿਛਲੇ ਸਾਰੇ ਬਜਟਾਂ ਨਾਲੋਂ ਇਸ ਦੇ ਵਿਚ ਸਮਾਜਿਕ ਭਲਾਈ, ਬਿਜਲੀ, ਖੇਤੀ,

ਦਿਹਾਤੀ ਵਿਕਾਸ ਔਰ ਜੋ ਸਿੰਚਾਈ ਵਗੈਰਾ ਲਈ ਪੈਸੇ ਰੱਖੇ ਗਏ ਹਨ, ਉਹ ਬਹੁਤ ਹੀ ਜਾਇਜ਼ ਰੱਖੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਜੋ ਇਕਨਾਮਿਕ ਸਰਵੇ ਪੰਜਾਬ ਰਾਜ ਦੇ ਮੁਤਲੱਕ ਕਰਵਾਇਆ ਗਿਆ ਹੈ, ਉਸ ਦੇ ਵਿਚ ਕੁਝ ਅੰਕੜੇ, ਕੁਝ ਗੱਲਾਂ ਅਜਿਹੀਆਂ ਹਨ ਜਿਹੜੀਆਂ ਬਹੁਤ ਧਿਆਨ ਦੇਣ ਯੋਗ ਹਨ ਔਰ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਗੱਲਾਂ ਤੇ ਸਰਕਾਰ ਨੂੰ ਬਹੁਤ ਧਿਆਨ ਦੇਣਾ ਪਵੇਗਾ। ਕਾਫੀ ਹੱਦ ਤੱਕ ਇਸ ਬਜਟ ਵਿਚ ਜੋ ਗੱਲਾਂ ਹਨ, ਜੋ ਇਸ ਰਾਜ ਦੀ ਤਰੱਕੀ ਲਈ, ਰਾਜ ਦੀ ਉਨਤੀ ਲਈ ਵਾਅਦੇ ਕੀਤੇ ਗਏ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਅਨੁਸਾਰ ਕੰਮ ਕਰਨ ਨਾਲ ਪੰਜਾਬ ਰਾਜ ਵਿਚ ਇਕ ਨਵਾਂ ਮੋੜ ਆਵੇਗਾ। ਅੰਕੜੇ ਦਰਸਾਉਂਦੇ ਹਨ ਕਿ ਪੰਜਾਬ ਦੇ ਵਿਚ 83 ਫੀਸਦੀ ਜੋ ਜ਼ਮੀਨ ਹੈ, ਉਹ ਪਹਿਲਾਂ ਹੀ ਖੇਤੀ ਥੱਲੇ ਆ ਚੁੱਕੀ ਹੈ। ਇਹ ਇਕ ਬੜੀ ਧਿਆਨ ਦੇਣ ਯੋਗ ਗੱਲ ਹੈ ਕਿ ਪੰਜਾਬ ਦਾ ਕਿਸਾਨ ਅੱਜ ਕਣਕ ਅਤੇ ਪੈਡੀ, ਇਨ੍ਹਾਂ ਦੋ ਫਸਲਾਂ ਨੂੰ ਹੀ ਰੋਟੇਸ਼ਨ ਵਿਚ ਬੀਜ ਰਿਹਾ ਹੈ। ਇਸ ਦੇ ਨਾਲ ਜੋ ਜ਼ਮੀਨ ਦੀ ਮਾਈਕਰੋ ਨਿਊਟਰੇਂਟ ਤਾਕਤ ਹੈ, ਜਿਸ ਦੇ ਨਾਲ ਫਸਲਾਂ ਵਧਦੀਆਂ ਹਨ, ਉਹ ਹੌਲੀ ਹੌਲੀ ਖਤਮ ਹੋ ਰਹੀ ਹੈ। ਇਸ ਤੇ ਬਹੁਤ ਜ਼ਿਆਦਾ ਜ਼ੋਰ ਦਿੱਤਾ ਜਾਣਾ ਚਾਹੀਦਾ ਹੈ ਕਿ ਫਸਲਾਂ ਦੀ ਤਬਦੀਲੀ ਕੀਤੀ ਜਾਵੇ, ਫਸਲਾਂ ਬੀਜਣ ਦੀ ਰੋਟੇਸ਼ਨ ਵਿਚ ਵਰਾਇਟੀ ਲਿਆਂਦੀ ਜਾਵੇ। ਤੇਲਦਾਰ ਬੀਜ, ਗੰਨਾ, ਆਲੂ ਵਰਗੀਆਂ ਵੈਲਿਯੂ ਬੇਸਡ ਕੈਸ਼ ਕਰਾਪਸ ਬੀਜੀਆਂ ਜਾਣ ਤਾਂ ਕਿ ਜਿਸ ਹੱਦ ਤੱਕ ਅਸੀਂ ਖੇਤੀ ਨੂੰ ਪਹਿਲਾਂ ਹੀ ਲਿਆ ਚੁੱਕੇ ਹਾਂ ਉਸ ਹੱਦ ਤੱਕ ਫਿਰ ਲਿਜਾ ਕੇ ਉਸ ਦਾ ਪੂਰਾ-ਪੂਰਾ ਲਾਭ ਉਠਾਇਆ ਜਾ ਸਕੇ। ਨਹੀਂ ਤਾਂ ਫਸਲਾਂ ਦੀ ਪੈਦਾਵਾਰ ਬਹੁਤ ਘੱਟ ਜਾਵੇਗੀ ਔਰ ਸੂਬੇ ਨੂੰ ਆਉਣ ਵਾਲੇ ਸਮੇਂ ਵਿਚ ਕਾਫੀ ਨੁਕਸਾਨ ਹੋ ਸਕਦਾ ਹੈ।

ਇਸ ਦੇ ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਆਲਟਰਨੇਟਿਵ ਸਾਧਨ ਇਸ ਸੂਬੇ ਦੀ ਤਰੱਕੀ ਲਈ, ਇਸ ਸੂਬੇ ਦੇ ਲੋਕਾਂ ਨੂੰ ਰੋਜ਼ਗਾਰ ਮੁਹੱਈਆ ਕਰਵਾਉਣ ਲਈ ਲੋਕਾਂ ਦੀ ਆਮਦਨ ਵਧਾਉਣ ਲਈ ਪੈਦਾ ਕੀਤੇ ਜਾਣ। ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਮੇਰਾ ਸੁਝਾਅ ਹੈ ਕਿ ਸਾਨੂੰ ਇੰਡਸਟਰੀ ਵਾਲੇ ਪਾਸੇ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇੰਡਸਟਰੀ ਪੰਜਾਬ ਦੇ ਅੰਦਰ ਪਹਿਲਾਂ ਹੀ ਬਹੁਤ ਘੱਟ ਹੈ। ਸਾਡੇ ਕੋਲ ਬਹੁਤ ਸਾਰੇ ਏਰੀਆਜ਼ ਹਨ ਜਿੱਥੇ ਇੰਡਸਟਰੀ ਲਗਾਈ ਜਾ ਸਕਦੀ ਹੈ। ਕੰਡੀ ਏਰੀਏ ਨੂੰ ਮੈਂ ਬੀਲਾਂਗ ਕਰਦਾ ਹਾਂ। ਕੰਡੀ ਏਰੀਆ ਦੇ ਵਿਚ ਜੋ ਜ਼ਮੀਨ ਹੈ ਉਹ ਬਹੁਤੀ ਖੇਤੀ ਯੋਗ ਨਹੀਂ ਹੈ। ਖਾਸ ਕਰਕੇ ਗੁਰਦਾਸਪੁਰ, ਰੋਪੜ ਅਤੇ ਹੁਸ਼ਿਆਰਪੁਰ ਦੇ ਇਲਾਕੇ ਕੰਡੀ ਏਰੀਆਜ਼ ਦੇ ਵਿਚ ਆਉਂਦੇ ਹਨ। ਜੇ ਸਰਕਾਰ ਇਨ੍ਹਾਂ ਵੱਲ ਵਿਸ਼ੇਸ਼ ਧਿਆਨ ਦੇਵੇ ਤਾਂ ਇਸ ਹਲਕੇ ਵਿਚ ਜਿਥੇ ਫਸਲ ਜ਼ਿਆਦਾ ਅੱਛੀ ਨਹੀਂ ਹੋ ਸਕਦੀ, ਉਥੇ ਇੰਡਸਟਰੀ ਲਗਾਈ ਜਾ ਸਕਦੀ ਹੈ। ਇਸੇ ਤਰ੍ਹਾਂ ਜੋ ਜੰਗਲਾਤ ਦੀ ਐਕਟੀਵਿਟੀ ਹੈ, ਉਸ ਵੱਲ ਵਿਸ਼ੇਸ਼ ਧਿਆਨ ਦੇ ਕੇ ਅਸੀਂ ਇਸ ਸੂਬੇ ਨੂੰ ਹੋਰ ਵੀ ਵੱਧ ਸੁਨਹਿਰੀ ਰਸਤੇ ਤੇ ਲਿਜਾ ਸਕਦੇ ਹਾਂ। ਇਕ ਗੱਲ ਮੈਂ ਇਸ ਸਦਨ ਵਿਚ ਆਪ ਜੀ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਕੰਡੀ ਏਰੀਏ ਦੇ ਅੰਦਰ ਇੰਡਸਟਰੀ ਲਈ ਸੈਂਟਰ ਵਲੋਂ ਸਬਸਿਡੀ ਮਿਲਦੀ ਸੀ। ਹੁਸ਼ਿਆਰਪੁਰ ਜ਼ਿਲ੍ਹੇ ਵਿਚ ਜੋ ਜ਼ਿਆਦਾ ਸਨਅਤਾਂ ਲੱਗੀਆਂ, ਉਹ ਰੋਪੜ ਜ਼ਿਲ੍ਹੇ ਦੇ ਨਾਲ ਲਗਦੇ ਹੁਸ਼ਿਆਰਪੁਰ ਦੇ ਇਲਾਕੇ ਵਿਚ ਲੱਗੀਆਂ

[ਸ਼੍ਰੀ ਤਿਕਸ਼ਨ ਸੂਦ]

ਕਿਉਂ ਜੋ ਉਹ ਏਰੀਆ ਬੈਕਵਰਡ ਕਰਾਰ ਦਿੱਤਾ ਹੋਇਆ ਸੀ। ਇਕ ਸਮਾਂ ਆਇਆ ਜਦੋਂ ਉਸ ਹਲਕੇ ਦੇ ਪਿੰਡਾਂ ਨੂੰ, ਆਸਰੋਂ ਪਿੰਡ ਦੇ ਨਾਲ ਲਗਦੇ ਪਿੰਡਾਂ ਨੂੰ, ਸਾਰੇ ਦੇ ਸਾਰਿਆਂ ਨੂੰ ਹੀ ਰੋਪੜ ਜ਼ਿਲ੍ਹੇ ਵਿਚ ਤਬਦੀਲ ਕਰ ਦਿੱਤਾ ਗਿਆ। ਇਹ ਪਿਛਲੀ ਸਰਕਾਰ ਦੇ ਵੇਲੇ ਹੋਇਆ। ਹੁਸ਼ਿਆਰਪੁਰ ਵਾਸੀਆਂ ਨੇ ਇਸ ਖਿਲਾਫ ਬਹੁਤ ਐਜੀਟੇਸ਼ਨ ਕੀਤੀ। ਉਸ ਤੋਂ ਬਾਅਦ ਇਹ ਸਾਰੇ ਪਿੰਡ ਬਲਾਚੌਰ ਸਬ ਡਵੀਜ਼ਨ ਵਿਚ ਪਾ ਦਿੱਤੇ ਗਏ। ਡਿਪਟੀ ਸਪੀਕਰ ਸਾਹਿਬ, ਆਪਣੇ ਨਿਜੀ ਸਵਾਰਥਾਂ ਦੇ ਕਾਰਨ ਜਦੋਂ ਇਨ੍ਹਾਂ ਨੇ ਜ਼ਿਲ੍ਹਿਆਂ ਦੀ ਰੀ-ਆਰਗੇਨਾਈਜ਼ੇਸ਼ਨ ਕੀਤੀ ਤਾਂ ਹੁਸ਼ਿਆਰਪੁਰ ਦੇ ਉਸ ਇਲਾਕੇ ਵਿਚ ਲਗੀ ਹੋਈ ਸਾਰੀ ਇੰਡਸਟਰੀ ਬਲਾਚੌਰ ਦੀ ਮਾਰਫਤ ਨਵਾਂ ਸ਼ਹਿਰ ਜ਼ਿਲ੍ਹੇ ਵਿਚ ਚਲੀ ਗਈ ਅਤੇ ਇਸ ਤਰ੍ਹਾਂ ਹੁਸ਼ਿਆਰਪੁਰ ਜ਼ਿਲ੍ਹੇ ਦੀ ਇੰਡਸਟਰੀ ਦਾ ਬਹੁਤ ਸਾਰਾ ਹਿੱਸਾ ਹੁਸ਼ਿਆਰਪੁਰ ਜ਼ਿਲ੍ਹੇ ਵਿਚੋਂ ਬਾਹਰ ਚਲਾ ਗਿਆ। ਇਸ ਦੇ ਕਾਰਨ ਜ਼ਿਲ੍ਹੇ ਦੀ ਹਾਲਤ ਮਾੜੀ ਹੋ ਗਈ, ਬੇਰੁਜ਼ਗਾਰੀ ਵੱਧ ਗਈ ਅਤੇ ਸਾਡੇ ਹਲਕੇ ਦੇ ਲੋਕਾਂ ਦੀ ਆਮਦਨ ਵੀ ਘੱਟ ਗਈ।

ਡਿਪਟੀ ਸਪੀਕਰ ਸਾਹਿਬ, ਸਾਡੇ ਇਸ ਬਜਟ ਦੇ ਵਿਚ ਜੋ ਮੈਂ ਗੱਲ ਕਰ ਰਿਹਾ ਸੀ ਕਿ ਇਹ ਬਜਟ ਹਰ ਤਰ੍ਹਾਂ ਦੇ ਕਾਰੋਬਾਰ ਕਰਨ ਵਾਲੇ ਗਰੀਬ ਲੋਕਾਂ ਦਾ ਬਜਟ ਹੈ। ਲੱਕੜੀ ਦੇ ਫਰਨੀਚਰ ਦਾ ਕੰਮ ਕਰਨ ਵਾਲੇ ਲੋਕ ਹਨ, ਉਨ੍ਹਾਂ ਨੂੰ ਸੇਲਜ਼ ਟੈਕਸ ਤੋਂ ਜਿਹੜੀ ਛੋਟ ਦਿੱਤੀ ਗਈ ਹੈ, ਇਹ ਇਕ ਬਹੁਤ ਵਧੀਆ ਕਦਮ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਕੁਝ ਇਕ ਵੱਡੀਆਂ ਫਰਨੀਚਰ ਦੀਆਂ ਦੁਕਾਨਾਂ ਨੂੰ ਛੱਡ ਕੇ ਜੋ ਫਰਨੀਚਰ ਦਾ ਕਾਰੋਬਾਰ ਹੈ, ਉਸ ਦੇ ਵਿਚ ਆਮ ਗਰੀਬ ਵਰਗ ਦੇ ਲੋਕ ਕਾਰਪੇਂਟਰੀ ਦੇ ਪੇਸ਼ੇ ਵਾਲੇ ਲੋਕ ਇਕੱਲੇ ਤੌਰ ਤੇ ਜਾਂ 2-4 ਇਕੱਠੇ ਹੋ ਕੇ ਇਹ ਕੰਮ ਕਰਦੇ ਹਨ। ਉਨ੍ਹਾਂ ਨੂੰ ਬਾਹਰਲੇ ਸੂਬਿਆਂ ਨਾਲ ਹਮੇਸ਼ਾਂ ਕੰਪੀਟੀਸ਼ਨ ਕਰਨਾ ਪੈਂਦਾ ਸੀ ਅਤੇ ਬੜੀ ਮੁਸ਼ਕਲ ਪੇਸ਼ ਆਉਂਦੀ ਸੀ। ਸੇਲਜ਼ਟੈਕਸ ਦੇ ਕੰਪੀਟੀਸ਼ਨ ਵਿਚ ਇਹ ਜੋ ਸਾਡਾ ਕਾਰੋਬਾਰ ਸੀ, ਘਟਦਾ ਜਾ ਰਿਹਾ ਸੀ। ਸੋ, ਵਿੱਤ ਮੰਤਰੀ ਜੀ ਨੇ ਬੜੀ ਸੂਝਬੂਝ ਦੇ ਨਾਲ, ਸੋਚ ਵਿਚਾਰ ਕੇ ਇਹ ਟੈਕਸ ਰੇਟ 12% ਤੋਂ ਘਟਾ ਕੇ 4% ਕੀਤਾ ਹੈ। ਇਸ ਦੇ ਲਈ ਮੈਂ ਉਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ। ਨਾਲ ਹੀ ਇਸ ਪੇਸ਼ੇ ਨਾਲ ਜੁੜਿਆ ਹੋਇਆ ਪੇਸ਼ਾ ਹੈ ਲੱਕੜੀ ਤੇ ਇਨ-ਲੇਅ-ਕਾਰਵਿੰਗ ਦਾ ਕੰਮ। ਇਸ ਧੰਦੇ ਵਿਚ ਤਿੰਨ ਹਜ਼ਾਰ ਦੇ ਕਰੀਬ ਇਕੱਲੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਕਾਰੀਗਰ ਕੰਮ ਕਰਦੇ ਹਨ। ਉਨ੍ਹਾਂ ਦੀ ਇਹ ਆਈਟਮ ਜਨਰਲ ਸੇਲਜ਼ ਟੈਕਸ ਥੱਲੇ ਆਉਂਦੀ ਹੈ ਅਤੇ ਉਸ ਤੇ 8% ਸੇਲਜ਼ ਟੈਕਸ ਲਗਦਾ ਹੈ। ਇਸ ਟੈਕਸ ਦਾ ਉਨ੍ਹਾਂ ਨੂੰ ਬੜਾ ਝਮੇਲਾ ਪੈਂਦਾ ਹੈ। ਉਹ ਲੋਕ ਗਰੀਬ ਲੋਕ ਹਨ, ਅਨਪੜ੍ਹ ਹਨ ਅਤੇ ਲੱਕੜੀ ਦਾ ਇਹ ਮੀਨਾਕਾਰੀ ਵਗੈਰਾ ਦਾ ਕੰਮ, ਉਨ੍ਹਾਂ ਦਾ ਖਾਨਦਾਨੀ ਚਲਿਆ ਆ ਰਿਹਾ ਹੈ। ਨਾਲ ਦੀਆਂ ਸਟੇਟਾਂ ਵਿਚ ਲੱਕੜੀ ਦੇ ਹੈਂਡੀ ਕਰਾਫਟ ਦੇ ਸਮਾਨ ਉਤੇ ਕੋਈ ਟੈਕਸ ਨਹੀਂ ਲਗਦਾ। ਉਨ੍ਹਾਂ ਦੇ ਨੁਮਾਇੰਦੇ ਵਿੱਤ ਮੰਤਰੀ ਸਾਹਿਬ ਨੂੰ ਮਿਲੇ ਵੀ ਸਨ ਪਰ ਉਹ ਲੇਟ ਹੋ ਗਏ ਸਨ, ਬਜਟ ਬਣ ਗਿਆ ਸੀ। ਸੋ ਮੇਰੀ ਪ੍ਰਾਰਥਨਾ ਹੈ ਕਿ ਲੱਕੜੀ ਦੀ ਖੁਣਵਾਈ, ਮੀਨਾਕਾਰੀ ਵਾਲੇ ਕੰਮ ਕਰਨ ਵਾਲਿਆਂ ਨੂੰ ਵੀ ਟੈਕਸ ਤੋਂ ਛੋਟ ਦਿੱਤੀ ਜਾਵੇ : ਜਿਸ ਤਰ੍ਹਾਂ ਕੱਪੜਿਆਂ ਦੀ ਇਮਬਰਾਇਡਰੀ ਦਾ ਕੰਮ ਕਰਨ ਵਾਲੇ ਕੁਝ ਖਾਸ ਇੰਸਟੀਚਿਊਟਾਂ ਨੂੰ ਐਗਜ਼ੰਪਸ਼ਨ ਦਿੱਤੀ ਹੋਈ ਹੈ, ਇਸੇ ਤਰ੍ਹਾਂ ਇਨ੍ਹਾਂ ਨੂੰ ਵੀ ਛੋਟ ਦਿੱਤੀ ਜਾਵੇ ਨਹੀਂ ਤਾਂ ਇਸ ਤੇ ਵਿਚਾਰ ਜ਼ਰੂਰ ਹੋਵੇ। ਬੜੀ

ਥੋੜੀ ਜਿਹੀ ਰਕਮ ਬਣਦੀ ਹੈ। ਕੇਵਲ 10 ਲੱਖ ਰੁਪਏ ਦੀ ਟੈਕਸ ਦੀ ਛੋਟੀ ਜਿਹੀ ਰਕਮ ਹੈ। ਇਸ ਵਿਚੋਂ ਇਕੱਲੇ ਹੁਸ਼ਿਆਰਪੁਰ ਵਾਲੇ ਸੱਤ ਲੱਖ ਸਾਲਾਨਾ ਟੈਕਸ ਦਿੰਦੇ ਹਨ। ਇਸ ਦੇ ਨਾਲ ਅਨ ਇੰਪਲਾਇਮੈਂਟ ਦੀ ਪ੍ਰਾਬਲਮ ਜ਼ਿਆਦਾ ਹੱਲ ਹੋ ਸਕੇਗੀ ਮੈਨੂੰ ਆਸ ਹੈ ਕਿ ਵਿੱਤ ਮੰਤਰੀ ਜੀ ਇਸ ਵੱਲ ਜ਼ਰੂਰ ਧਿਆਨ ਦੇਣਗੇ। ਪੰਜਾਬ ਦੇ ਲੋਕਾਂ ਨੇ ਇਸ ਕੰਮ ਵਿਚ ਜੋ ਇੰਡਸਟਰੀ ਲਗਾਈ ਹੈ ਜਾਂ ਛੋਟੇ ਛੋਟੇ ਕਿੱਤਿਆਂ ਵਾਲਿਆਂ ਦਾ ਇਹ ਇਕ ਅਹਿਮ ਮਸਲਾ ਹੈ ਜਿਹੜਾ ਕਿ ਮੈਂ ਤੁਹਾਡੇ ਧਿਆਨ ਵਿਚ ਲਿਆਂਦਾ ਹਾਂ।

ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਬੈਂਚਾਂ ਵਾਲਿਆਂ ਨੇ ਬੜਾ ਰੌਲਾ ਪਾਇਆ ਕਿ ਇਲੈਕਸ਼ਨ ਹੋਣ ਤੋਂ ਪਹਿਲਾਂ ਦਲਿਤ ਵੀਰਾਂ ਲਈ ਬਹੁਤ ਕੁਝ ਕਿਹਾ ਗਿਆ ਸੀ ਪਰ ਉਨ੍ਹਾਂ ਨੂੰ ਮਿਲਿਆ ਕੁਝ ਨਹੀਂ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਨੇ ਉਸੇ ਦਿਨ ਡਿਕਲੇਅਰ ਕੀਤਾ ਸੀ ਔਰ ਚੈਲੰਜ ਵੀ ਕੀਤਾ ਸੀ ਕਿ ਤੁਸੀਂ ਕਿਸੇ ਦਿਨ ਇਸ ਗੱਲ ਤੇ ਹੀ ਬਹਿਸ ਰੱਖ ਲਓ। ਮੈਂ ਤਾਂ ਸਮਝਦਾ ਹਾਂ ਕਿ ਆਪਣੀ ਗੱਲ ਕਹਿ ਦੇਣਾ, ਉਹ ਵੀ ਹਾਊਸ ਦੇ ਵਿਚ ਬੈਠ ਕੇ, ਔਰ ਦੂਜਿਆਂ ਦੀ ਗੱਲ ਨਾ ਸੁਣਨਾ, ਇਸ ਤੋਂ ਮਾੜਾ ਕੰਮ ਹੋਰ ਕੋਈ ਨਹੀਂ ਹੋ ਸਕਦਾ। ਮੈਂ ਤਾਂ ਕਹਿੰਦਾ ਹਾਂ ਕਿ ਇਹ ਇਕ ਬਹੁਤ ਵੱਡਾ ਪਾਪ ਹੈ। ਇਨ੍ਹਾਂ ਨੂੰ ਕੋਈ ਫਿਕਰ ਨਹੀਂ ਕਿਉਂਕਿ ਇਹ ਹਮੇਸ਼ਾ ਪਾਪ ਹੀ ਕਰਦੇ ਰਹੇ ਹਨ। ਇਸ ਲਈ ਇਨ੍ਹਾਂ ਲਈ ਇਹ ਕੋਈ ਨਵੀਂ ਗੱਲ ਨਹੀਂ। ਅੱਜ ਫਿਰ ਇਨ੍ਹਾਂ ਨੇ ਪਾਪ ਕੀਤਾ। ਆਪਣੀ ਗੱਲ ਕਹਿ ਗਏ ਅਤੇ ਦੂਜਿਆਂ ਨੂੰ ਸੁਣਿਆ ਨਹੀਂ। ਉਸ ਸਰਕਾਰ ਨੇ ਤਾਂ ਪੱਛੜੇ ਵਰਗਾਂ ਲਈ ਕੁਝ ਕੀਤਾ ਨਹੀਂ ਪਰ ਇਹ ਸਰਕਾਰ ਇਸ ਸਾਲ ਇਕ ਖਾਸ ਸਪੈਸ਼ਲ ਕੰਪੋਨੈਂਟ ਪਲਾਨ ਜੋ ਕਿ ਸੈਡਿਊਲਡ ਕਾਸਟਸ ਪਰਿਵਾਰਾਂ ਲਈ ਹੈ, ਲੈ ਕੇ ਆਈ ਹੈ ਅਤੇ ਪੰਜਾਬ ਰਾਜ ਦੀ ਆਬਾਦੀ ਦਾ ਇਕ ਜੋ ਬਹੁਤ ਵੱਡਾ ਵਰਗ ਹੈ, ਉਸ ਤੇ ਉਪਕਾਰ ਕੀਤਾ ਹੈ। ਜੋ ਅੰਕੜੇ ਡਿਪਟੀ ਸਪੀਕਰ ਸਾਹਿਬ, ਧਿਆਨ ਦੇਣ ਯੋਗ ਹਨ, ਉਹ ਇਹ ਹਨ ਕਿ ਪੰਜਾਬ ਦੀ ਕੁੱਲ ਆਬਾਦੀ ਪਿਛਲੀ ਸੈਂਸਿਜ਼ ਦੇ ਮੁਤਾਬਿਕ 2.03 ਕਰੋੜ ਸੀ, ਉਸਦੇ ਵਿੱਚ 0.57 ਕਰੋੜ ਸਾਰੇ ਦਲਿਤ ਵੀਰ ਹਨ ਔਰ ਜੋ ਇਨ੍ਹਾਂ ਦੀ ਪ੍ਰਤੀਸ਼ਤ ਬਣਦੀ ਹੈ ਉਹ 28.31% ਬਣਦੀ ਹੈ ਜਦ ਕਿ ਸਾਡੀ ਨੈਸ਼ਨਲ ਫਿਗਰ ਹੈ 16.32%। ਇਸ ਤਰ੍ਹਾਂ ਜੇ ਅਸੀਂ ਹੋਰ ਅੰਕੜੇ ਇਕੱਠੇ ਕਰਦੇ ਜਾਈਏ ਲਿਟਰੇਸੀ ਦੇ, ਪਾਵਰਟੀ ਦੇ ਤਾਂ ਉਨ੍ਹਾਂ ਸਾਰਿਆਂ ਵਿੱਚ, ਜਿਥੇ ਪੰਜਾਬ ਵਿਚ ਦਲਿਤ ਗਿਣਤੀ ਵਿਚ ਸਭ ਤੋਂ ਜ਼ਿਆਦਾ ਹਨ; ਉਥੇ ਉਨ੍ਹਾਂ ਦੀ ਹਾਲਤ ਵੀ ਬੜੀ ਮਾੜੀ ਰਹੀ ਹੈ ਔਰ ਇਸ ਦਾ ਇਕ ਵੱਡਾ ਕਾਰਨ ਇਹ ਰਿਹਾ ਹੈ ਕਿ ਪੰਜਾਬ ਵਿਚ ਕਾਂਗਰਸ ਦਾ ਬਹੁਤ ਲੰਮਾ ਸਮਾਂ ਰਾਜ ਰਿਹਾ ਔਰ ਇਨ੍ਹਾਂ ਨੇ ਉਸ ਸਮੇਂ ਬੜੀਆਂ ਮਨ-ਮਾਨੀਆਂ ਕੀਤੀਆਂ ਔਰ ਪੰਜਾਬ ਨੂੰ ਬੜਾ ਲੁੱਟਿਆ ਔਰ ਜਿਸ ਵੇਲੇ ਲੁੱਟ ਪੈਂਦੀ ਹੈ, ਉਸ ਵੇਲੇ ਹਮੇਸ਼ਾ ਜੋ ਗਰੀਬ ਹੁੰਦਾ ਹੈ, ਥੱਲੇ ਦੇ ਤਬਕੇ ਦਾ ਹੁੰਦਾ ਹੈ, ਉਸ ਨੂੰ ਮਾਰ ਪੈਂਦੀ ਹੈ ਔਰ ਜੋ ਵੱਡੇ ਬੰਦੇ ਹੁੰਦੇ ਹਨ, ਉਹ ਬਚ ਜਾਂਦੇ ਹਨ। ਇਹੀ ਕਾਰਨ ਹੈ ਕਿ ਜੋ ਇਥੇ ਦਾ ਗਰੀਬ ਸੀ, ਦਲਿਤ ਸੀ, ਉਹ ਹੋਰ ਗਰੀਬ ਹੋਇਆ। ਡਿਪਟੀ ਸਪੀਕਰ ਸਾਹਿਬ, ਇਕ ਸਪੈਸ਼ਲ ਕੰਪੋਨੈਂਟ ਪਲਾਨ ਜੋ ਸਾਡੀ ਸਰਕਾਰ ਨੇ ਲਿਆਂਦੀ ਹੈ, ਇਸਦੇ ਨਾਲ ਹੁਣ ਅਸੀਂ ਇਕ ਬਹੁਤ ਵੱਡਾ ਫਾਇਦਾ, ਜੋ ਸਾਡੇ ਸਮਾਜ ਦਾ ਪਛੜਿਆ ਹੋਇਆ ਵਰਗ ਹੈ, ਉਸਨੂੰ ਦੇ ਸਕਦੇ ਹਾਂ ਅਤੇ ਇਸ ਦੇ ਨਾਲ ਜੋ ਪਾਵਰਟੀ ਲਾਈਨ ਦੇ ਥੱਲੇ 32 ਹਜ਼ਾਰ ਦੇ ਕਰੀਬ

[ਸ੍ਰੀ ਤਿਕਸ਼ਨ ਸੂਦ]

ਸਾਡੇ ਦਲਿਤ ਵੀਰ ਹਨ, ਉਨ੍ਹਾਂ ਨੂੰ ਫਾਇਦਾ ਦੇ ਕੇ ਗਰੀਬੀ ਦੀ ਰੇਖਾ ਤੋਂ ਉਪਰ ਲਿਜਾ ਕੇ, ਅਸੀਂ ਬਾਕੀ ਸਮਾਜ ਦੇ ਬਰਾਬਰ ਬਿਠਾ ਸਕਦੇ ਹਾਂ। ਜੋ ਸਾਡੀ ਗਰੀਬੀ ਦੀ ਰੇਖਾ ਤੋਂ ਥੱਲੇ ਵਾਲੀ ਕੁੱਲ ਆਬਾਦੀ ਹੈ, ਉਹ 13.12 % ਹੈ ਅਤੇ ਜਿਸ ਦੇ ਵਿਚੋਂ 6.52 % ਜੋ ਹੈ, ਉਹ ਸਿਰਫ ਸ਼ਡਿਊਲਡ ਕਾਸਟਸ ਵੀਰਾਂ ਦੀ ਹੈ। ਸੋ 28.31 % ਦਲਿਤ ਆਬਾਦੀ ਦਾ ਅੱਧੇ ਤੋਂ ਵੀ ਜਿਆਦਾ ਹਿੱਸਾ ਪਾਵਰਟੀ ਲਾਈਨ ਤੋਂ ਥੱਲੇ ਹੈ। ਸੋ, ਇਨ੍ਹਾਂ ਲਈ 220 ਕਰੋੜ ਰੁਪਏ ਦਾ ਸਪੈਸ਼ਲ ਕੰਪੋਨੈਂਟ ਪਲਾਨ ਸਰਕਾਰ ਨੇ ਲਿਆਂਦਾ ਹੈ। ਮੈਂ ਤਾਂ ਕਹਾਂਗਾ ਕਿ ਜਿੱਥੇ ਸਰਕਾਰ ਦੀ ਮੱਦਦ ਨਾਲ ਜੋ ਪਛੜਿਆ ਵਰਗ ਹੈ, ਦਲਿਤ ਵਰਗ ਹੈ, ਉਸਨੂੰ ਕੁਝ ਰਿਆਇਤਾਂ ਦੇ ਕੇ, ਉਸ ਵੱਲ ਖਾਸ ਧਿਆਨ ਦੇਕੇ ਉਸ ਨੂੰ ਉਪਰ ਉਠਾਇਆ ਜਾਂਦਾ ਹੈ, ਉਥੇ ਸਮਾਜ ਦੇ ਦੂਜੇ ਵਰਗਾਂ ਦਾ ਵੀ ਇਹ ਫਰਜ਼ ਬਣਦਾ ਹੈ ਕਿ ਉਨ੍ਹਾਂ ਨੂੰ ਆਪਸ ਵਿਚ ਕੋਈ ਭੇਦਭਾਵ ਨਹੀਂ ਰੱਖਣਾ ਚਾਹੀਦਾ, ਜਾਤ ਪਾਤ ਨਹੀਂ ਰੱਖਣੀ ਚਾਹੀਦੀ, ਸਮਾਜ ਨੂੰ ਜਾਤਾਂ ਵਿਚ ਵੰਡਣਾ ਨਹੀਂ ਚਾਹੀਦਾ। ਬੜੇ ਦੁੱਖ ਦੀ ਗੱਲ ਹੈ ਕਿ ਰਾਜ ਬਹੁਤ ਹੀ ਗਲਤ ਹੱਥਾਂ ਵਿਚ ਰਿਹਾ ਹੈ। ਪੰਜਾਹ ਸਾਲ ਇਨ੍ਹਾਂ ਨੂੰ ਰਾਜ ਕਰਨ ਦਾ ਸਮਾਂ ਮਿਲਿਆ ਅਤੇ ਇਨ੍ਹਾਂ ਨੇ ਕਿਹਾ ਕਿ ਸਮਾਜ ਨੂੰ ਵੰਡੀ ਚਲੋ। ਸਮਾਜ ਵਿਚ ਜਿਹੜੇ ਦਲਿਤ ਸਨ, ਉਨ੍ਹਾਂ ਨੂੰ ਇਹ ਗਰੀਬ ਜਾਂ ਜ਼ਰੂਰਤਮੰਦ ਨਹੀਂ ਸਮਝਦੇ ਸੀ, ਇਹ ਉਨ੍ਹਾਂ ਦੀ ਸ਼ਕਲ ਵਿੱਚ ਵੋਟ ਦੇਖਦੇ ਸਨ। ਵੋਟ ਬੈਂਕ ਦੀ ਰਾਜਨੀਤੀ ਨੂੰ ਪਿਛਲੀਆਂ ਕਾਂਗਰਸ ਸਰਕਾਰਾਂ ਨੇ ਵਰਤ ਕੇ ਦੇਸ਼ ਦਾ ਬੇੜਾ ਗਰਕ ਕੀਤਾ ਹੈ। ਇਸ ਰਾਜ ਨੂੰ ਉੱਗਰਵਾਦ ਵਿੱਚ ਧਕੇਲਿਆ, ਇਸ ਰਾਜ ਨੂੰ ਗਰੀਬੀ ਵਿੱਚ ਧਕੇਲਿਆ ਅਤੇ ਜਿੰਨੀ ਤਰੱਕੀ ਇਹ ਰਾਜ ਵਿਚ ਕਰ ਸਕਦਾ ਸੀ, ਉਸ ਸਭ ਤੋਂ ਵਾਂਝਾ ਰਹਿ ਗਿਆ।

ਡਿਪਟੀ ਸਪੀਕਰ ਸਾਹਿਬ, ਇਹ ਜੋ ਸਪੈਸ਼ਲ ਕੰਪੋਨੈਂਟ ਪਲਾਨ ਹੈ, ਇਹ ਖਾਸ ਤੌਰ ਤੇ ਪਛੜੇ ਵਰਗਾਂ ਅਤੇ ਦਲਿਤ ਵੀਰਾਂ ਵਾਸਤੇ ਬਣੀ ਹੈ। ਇਸ ਵਿਚ 220 ਕਰੋੜ ਰੁਪਏ ਟੋਟਲ ਰੱਖੇ ਗਏ ਹਨ। ਐਸ. ਸੀ. ਵੀਰਾਂ ਨਾਲ ਕਨਸਰਨਡ ਹਰ ਖੇਤਰ ਵਾਸਤੇ ਪੈਸੇ ਅੱਗੋਂ ਵੱਖਰੇ-2 ਰੱਖੇ ਗਏ ਹਨ ਜਿਵੇਂ ਐਗਰੀਕਲਚਰ ਲਈ ਪੈਸਾ ਵੱਖਰਾ ਰੱਖਿਆ ਗਿਆ ਹੈ, ਐਜੂਕੇਸ਼ਨ ਲਈ ਵੱਖਰਾ ਰੱਖਿਆ ਗਿਆ ਹੈ, ਰੂਰਲ ਡਿਵੈਲਪਮੈਂਟ ਲਈ ਵੱਖਰਾ ਰੱਖਿਆ ਗਿਆ ਹੈ। ਸੋ, ਇਹ ਇੱਕ ਬਹੁਤ ਹੀ ਡਿਟੇਲਡ ਅਤੇ ਵਿਸਥਾਰ ਪੂਰਵਕ ਬਜਟ ਪੇਸ਼ ਕੀਤਾ ਗਿਆ ਹੈ ਅਤੇ ਇਹ ਸੱਚੇ ਮਨ ਨਾਲ ਕਿਸੇ ਦੀ ਜਿਵੇਂ ਸੇਵਾ ਕਰਨੀ ਹੋਵੇ ਜਾਂ ਕਿਸੇ ਨੂੰ ਉੱਚਾ ਦਰਜਾ ਦਿਵਾਉਣਾ ਹੋਵੇ, ਉਸ ਤਰ੍ਹਾਂ ਪੇਸ਼ ਕੀਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੋਰ ਰਿਆਇਤਾਂ ਵੀ ਦਿੱਤੀਆਂ ਗਈਆਂ ਹਨ। ਆਟੋ ਇੰਡਸਟਰੀ ਦਾ ਬਹੁਤ ਵਧੀਆ ਕੰਮ ਪੰਜਾਬ ਵਰਗੇ ਸਮਰਿੱਧ ਰਾਜ ਵਿਚ ਚਲ ਰਿਹਾ ਹੈ। ਇਸ ਵਾਸਤੇ ਸਭ ਨਾਲੋਂ ਜਿਆਦਾ ਟੈਕਸ ਰਿਲੀਫ ਪ੍ਰਾਈਵੇਟ ਵਹੀਕਲ ਅਤੇ ਜੋ ਸਰਕਾਰੀ ਟਰਾਂਸਪੋਰਟ ਵਹੀਕਲ ਹਨ, ਉਨ੍ਹਾਂ ਵਾਸਤੇ ਕੀਤੀ ਗਈ ਹੈ। ਪੰਜਾਬ ਦਾ ਸਭ ਤੋਂ ਛੋਟੇ ਤੋਂ ਛੋਟਾ ਅਤੇ ਗਰੀਬ ਤੋਂ ਗਰੀਬ ਜਿਹੜਾ ਵਰਗ ਹੈ, ਉਸ ਦੀ ਵੀ ਇਹੀ ਇੱਛਾ ਹੈ ਕਿ ਕੋਈ ਸਾਧਨ ਜੁਟਾ ਕੇ ਕੋਈ ਛੋਟੀ ਮੋਪੇਡ ਲੈ ਲਈ ਜਾਵੇ ਤਾਂ ਕਿ ਐਫੀਸ਼ੈਂਸੀ ਨਾਲ ਕੰਮ ਕੀਤਾ ਜਾ ਸਕੇ। ਸਾਨੂੰ ਪਤਾ ਹੈ ਕਿ ਮੁਲਾਜ਼ਮ ਵੀਰ ਵੀ ਕੋਈ ਨਾ ਕੋਈ ਵਹੀਕਲ ਜ਼ਰੂਰ ਰੱਖਦੇ ਹਨ। ਇਸ ਕਰਕੇ ਸਰਕਾਰ ਨੇ ਬੜੀ ਵੱਡੀ

ਰਿਆਇਤ ਦਿੱਤੀ ਹੈ ਕਿ ਸਪੇਅਰ ਪਾਰਟਸ ਤੇ ਸੇਲਜ਼ ਟੈਕਸ਼ 12% ਤੋਂ ਘਟਾ ਕੇ 4% ਕਰ ਦਿੱਤਾ ਹੈ । ਇਸ ਵਾਸਤੇ ਸਾਡੀ ਸਰਕਾਰ, ਸਾਡੇ ਵਿੱਤ ਮੰਤਰੀ ਸਾਹਿਬ ਔਰ ਸਾਡੇ ਮੁੱਖ ਮੰਤਰੀ ਸਾਹਿਬ ਵਧਾਈ ਦੇ ਪਾਤਰ ਹਨ । ਇਸ ਤਰ੍ਹਾਂ ਜਿਵੇਂ ਜਿਵੇਂ ਆਟੋ ਬਿਜਨਸ ਵਧੇਗਾ, ਉਸੇ ਤਰ੍ਹਾਂ ਉਨ੍ਹਾਂ ਦੀ ਵਰਤੋਂ ਵੀ ਵਧੇਗੀ । ਟਾਇਰਾਂ ਤੇ ਸੇਲਜ਼ ਟੈਕਸ 18% ਤੋਂ ਘਟਾ ਕੇ 5% ਕਰ ਦਿੱਤਾ ਹੈ । ਇਸ ਲਈ ਵੀ ਸਰਕਾਰ ਵਧਾਈ ਦੀ ਪਾਤਰ ਹੈ । ਕਰਿਆਨਾ ਗੁੱਡਜ਼ ਵਿੱਚ ਜੋ ਰਾਹਤ 8% ਤੋਂ 3% ਤੱਕ ਸੇਲਜ਼ਟੈਕਸ ਘਟਾ ਕੇ ਦਿੱਤੀ ਗਈ ਹੈ, ਉਸ ਨਾਲ ਡਿਪਟੀ ਸਪੀਕਰ ਸਾਹਿਬ, ਪੰਜਾਬ ਦਾ ਹਰ ਛੋਟਾ-ਮੋਟਾ ਵਰਗ ਖੁਸ਼ ਹੈ । ਅਸੀਂ ਅਖਬਾਰਾਂ ਵੀ ਦੇਖੀਆਂ ਹਨ ਔਰ ਕਿਸੇ ਵੀ ਅਖਬਾਰ ਨੇ ਬਜਟ ਦੀ ਨਿੰਦਾ ਨਹੀਂ ਕੀਤੀ । ਅਖਬਾਰਾਂ ਨੇ ਲਿਖਿਆ ਹੈ ਕਿ ਜੋ ਕਿਰਾਏ ਵਧੇ ਤਾਂ ਇਹ ਸਰਕਾਰ ਦੀ ਬੜੀ ਵੱਡੀ ਮਜ਼ਬੂਰੀ ਸੀ ਔਰ ਲੋਕਾਂ ਨੇ ਵੀ ਕਿਹਾ ਹੈ ਕਿ ਅੰਧਾ-ਧੁੰਦ ਟੈਕਸ ਨਹੀਂ ਲਗਾਏ ਗਏ । ਕਿਰਾਏ ਵਧਾਉਣੇ, ਇਹ ਕੋਈ ਟੈਕਸ ਨਹੀਂ । ਕਰਿਆਨੇ ਦੀਆਂ ਚੀਜ਼ਾਂ ਦੀ ਹਰ ਘਰ ਵਿਚ ਵਰਤੋਂ ਹੁੰਦੀ ਹੈ । ਅਮੀਰ ਗ਼ਰੀਬ ਸਾਰੇ ਇਨ੍ਹਾਂ ਚੀਜ਼ਾਂ ਦੀ ਵਰਤੋਂ ਕਰਦੇ ਹਨ । ਇਸ ਵਾਸਤੇ ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ । ਗਰੀਬ ਲੋਕ ਰਬੜ ਦੀਆਂ ਚੱਪਲਾਂ ਦੀ ਵਰਤੋਂ ਕਰਦੇ ਹਨ । ਇਸ ਵਿਚ ਵੀ ਦੋ ਪਰਸੈਂਟ ਟੈਕਸ ਦੀ ਰਿਆਇਤ ਦਿੱਤੀ ਗਈ ਹੈ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਖੇਡਾਂ ਦੇ ਸਮਾਨ ਦੀ ਚੰਗੀ ਇੰਡਸਟਰੀ ਹੈ ਔਰ ਕੰਪੀਟੀਟਿਵ ਇੰਡਸਟਰੀ ਹੈ । ਇਹ ਹੋਰ ਵੀ ਵਧੇਗੀ, ਫੁੱਲੇਗੀ । ਪੰਜਾਬ ਹੋਰ ਰਾਜਾਂ ਵਿਚੋਂ ਵੀ ਇਸ ਨਾਲ ਕਾਫ਼ੀ ਆਮਦਨ ਵਧਾ ਸਕਦਾ ਹੈ । ਡਿਪਟੀ ਸਪੀਕਰ ਸਾਹਿਬ ਜੋ ਬਜਟ ਹੈ, ਇਸ ਤੋਂ ਪੰਜਾਬ ਦਾ ਹਰ ਤਬਕਾ ਕਾਫ਼ੀ ਜ਼ਿਆਦਾ ਖੁਸ਼ ਹੈ ਕਿਉਂਕਿ ਇਹ ਬਹੁਤ ਹੀ ਪ੍ਰਾਗਰੈਸਿਵ ਬਜਟ ਹੈ । ਡਿਪਟੀ ਸਪੀਕਰ ਸਾਹਿਬ, ਜੋ ਹਿੰਦੁਸਤਾਨ ਹੈ, ਉਸ ਦੇ ਵਿੱਚ ਪੰਜਾਬ ਨੂੰ ਉੱਚਾ ਸਥਾਨ ਦਿਵਾਉਣ ਦਾ ਸਵਾਲ ਹੈ । ਅਸੀਂ ਸਾਰੇ ਜਿਥੇ ਤੁਹਾਨੂੰ ਵੀ ਵਧਾਈ ਦਿੰਦੇ ਹਾਂ, ਉਥੇ ਇਹ ਪ੍ਰਾਰਥਨਾ ਵੀ ਕਰਦੇ ਹਾਂ ਕਿ ਸਾਡਾ ਜੋ ਸਿਰ ਹੈ, ਉਹ ਇਸ ਆਪਣੇ ਦੇਸ਼ ਦੀ ਖਾਤਰ ਲੱਗ ਵੀ ਜਾਵੇ ਤਾਂ ਖੁਸ਼ੀ ਹੋਵੇਗੀ । ਸਾਡੀ ਇਹੀ ਖ਼ਾਹਿਸ਼ ਹੈ ਕਿ ਇਸ ਦੇਸ਼ ਨੂੰ ਦੁਨੀਆਂ ਦੇ ਵਿਚ ਇਕ ਮਿਸਾਲ ਦੀ ਸਥਿਤੀ ਵਿੱਚ ਦੇਖੀਏ ਔਰ ਇਸਦੇ ਨਾਲ ਹੀ ਅਸੀਂ ਆਪਣੇ ਦੇਸ਼ ਨੂੰ ਨਮਸਕਾਰ ਵੀ ਕਰਦੇ ਹਾਂ । ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਦਨ ਦੇ ਵਿਚ ਕਹਾਂਗਾ ਕਿ ਜੋ ਬਜਟ 1998-99 ਦੇ ਸਾਲ ਦਾ ਸਾਡੇ ਮਾਨਯੋਗ ਵਿੱਤ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ, ਇਹ ਬਹੁਤ ਹੀ ਵਧੀਆ ਬਜਟ ਹੈ । ਮੈਂ ਇਸ ਦੀ ਪੂਰੀ ਪ੍ਰੋੜਤਾ ਕਰਦਾ ਹਾਂ ਔਰ ਇਸ ਦੇ ਵਿੱਚ ਜੋ ਪੰਜਾਬ ਨੂੰ ਅੱਗੇ ਲਿਜਾਣ ਲਈ, ਤਰੱਕੀ ਦੇ ਰਾਹ ਤੇ ਲਿਜਾਣ ਲਈ, ਉੱਨਤੀ ਦੇ ਰਾਹ ਤੇ ਲਿਜਾਣ ਲਈ ਪ੍ਰਬੰਧ ਕੀਤੇ ਗਏ ਹਨ, ਉਹ ਵਾਕਿਆ ਹੀ ਸ਼ਲਾਘਾਯੋਗ ਹਨ । ਮੈਂ ਇਸ ਦੇ ਨਾਲ ਹੀ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ । ਭਾਰਤ ਮਾਤਾ ਦੀ ਜੈ ।

**ਸ਼੍ਰੀ ਡਿਪਟੀ ਸਪੀਕਰ:** ਧੰਨਵਾਦ, ਸੂਦ ਸਾਹਿਬ ।

**ਸਰਦਾਰ ਬਲਵੰਤ ਸਿੰਘ** (ਅਮਲੋਹ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਪਹਿਲਾਂ ਮੇਰਾ ਨਾਮ ਬੋਲਿਆ ਸੀ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ

[ਸਰਦਾਰ ਬਲਵੰਤ ਸਿੰਘ]

ਤਹਿ ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਸਰਕਾਰ ਦੇ 1998-99 ਦੇ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਸਾਡਾ ਜੋ ਬਜਟ ਸਦਨ ਦੀ ਮੇਜ਼ ਤੇ ਸਾਡੇ ਮਾਨਯੋਗ ਵਿੱਤ ਮੰਤਰੀ ਨੇ 24 ਜੂਨ ਨੂੰ ਰੱਖਿਆ, ਉਹ ਬਜਟ ਨਿਰਸੰਦੇਹ ਆਰਥਿਕ ਤੌਰ ਤੇ ਪ੍ਰਗਤੀ ਦਾ ਸੂਚਕ ਹੈ ਔਹ ਜੋ ਇਹ ਘਾਟੇ ਦਾ ਬਜਟ ਹੈ, ਇਸ ਬਾਰੇ ਆਰਥਿਕ ਮਾਹਿਰਾਂ ਦੀ ਜੋ ਰਾਇ ਹੈ, ਉਹ ਵੀ ਇਹ ਹੈ ਕਿ ਜਿਹੜੀ ਸਰਕਾਰ ਘਾਟੇ ਦਾ ਬਜਟ ਪੇਸ਼ ਕਰੇ ਉਹ ਪ੍ਰਗਤੀਸ਼ੀਲ ਸਰਕਾਰ ਗਿਣੀ ਜਾਂਦੀ ਹੈ ਔਰ ਜਿਹੜੇ ਸਾਧਨ ਤੇ ਵਸੀਲੇ ਇਸ ਵਿਚ ਜੁਟਾਏ ਗਏ ਹਨ, ਉਹ ਇਸ ਦਾ ਪ੍ਰਤੀਕ ਹਨ। ਸਾਡੀ ਸਰਕਾਰ ਨੇ ਜਿਨ੍ਹਾਂ ਹਾਲਾਤ ਵਿੱਚ, ਜਿਹੜੇ ਸਮੇਂ ਵਿੱਚ ਆਪਣੀ ਵਾਗਡੋਰ ਸੰਭਾਲੀ ਔਰ ਜੋ ਸਾਨੂੰ ਵਿਰਸੇ ਵਿੱਚ ਮਿਲਿਆ ਔਰ ਫੇਰ 2100 ਕਰੋੜ ਰੁਪਏ ਦੀ ਪਿਛਲੇ ਸਾਲ ਦੀ ਯੋਜਨਾ 100 ਫੀਸਦੀ ਲਾਗੂ ਹੋਈ, 660 ਕਰੋੜ ਰੁਪਏ ਦਾ ਬੋਝ ਚੌਥੇ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਕਾਰਨ ਖਜ਼ਾਨੇ ਤੇ ਪੈਣਾ ਔਰ ਫਿਰ ਵੀ ਉਸ ਤੋਂ ਹਰ ਪੱਖ ਤੋਂ ਹਰ ਪਹਿਲੂ ਤੋਂ ਜੇਤੂ ਹੋ ਕੇ ਨਿਕਲਣਾ, ਇਸ ਗੱਲ ਦਾ ਪ੍ਰਤੀਕ ਹੈ ਕਿ ਸਰਕਾਰ ਦੀ ਸੋਚ ਕਿੰਨੀ ਪ੍ਰਗਤੀਸ਼ੀਲ ਹੈ। ਇਸ ਬਜਟ ਵਿਚ ਜਿਥੇ ਵੱਡੇ ਕਾਰਖਾਨੇਦਾਰਾਂ ਦਾ, ਇੰਡਸਟਰੀਲਿਸਟਾਂ ਦਾ, ਕਿਸਾਨਾਂ ਦਾ, ਦਲਿਤਾਂ ਦਾ, ਮਜ਼ਦੂਰਾਂ ਦਾ, ਮੁਲਾਜ਼ਮਾਂ ਦਾ ਖਿਆਲ ਰੱਖਿਆ ਗਿਆ ਹੈ, ਉਥੇ ਸਮੁੱਚੇ ਪੰਜਾਬੀਆਂ ਨੇ ਇਸ ਬਜਟ ਦੇ ਕਾਰਨ ਹੀ, ਭਾਵੇਂ ਉਹ ਲੋਕ ਸਭਾ ਦੀਆਂ ਚੋਣਾਂ ਸਨ, ਭਾਂਵੇਂ ਮੌਜੂਦਾ ਪੰਚਾਇਤਾਂ ਦੀਆ ਚੋਣਾਂ ਹਨ. ਸਾਡੀ ਸਰਕਾਰ ਨੂੰ ਭਰਪੂਰ ਸਮਰਥਨ ਦਿੱਤਾ ਹੈ। ਮੈਨੂੰ ਇਸ ਗੱਲ ਦਾ ਬਹੁਤ ਮਾਣ ਹੈ ਔਰ ਮੈਂ ਆਪਣੇ ਵਿੱਤ ਮੰਤਰੀ ਜੀ ਨੂੰ ਵਧਾਈ ਦਿੰਦਾ, ਹਾਂ ਜਿਨ੍ਹਾਂ ਨੇ ਪਿਛਲੇ ਮਹੀਨੇ ਜੋ ਵਿੱਤੀ ਸਾਧਨਾਂ ਦੇ ਵਿਕੇਂਦਰੀਕਰਨ ਲਈ ਭਾਰਤ ਸਰਕਾਰ ਦੀ ਕਮੇਟੀ ਦੀ ਮੀਟਿੰਗ ਹੋਈ, ਉਥੇ ਉਨ੍ਹਾਂ ਨੇ ਫਾਈਨਾਸ਼ੀਅਲ ਅਟਾਨਮੀ ਦੀ ਗੱਲ ਕੀਤੀ ਔਰ ਫਾਈਨਾਸ਼ਿਅਲ ਅਟਾਨਮੀ ਦੇ ਨਾਲ ਪੁਲੀਟੀਕਲ ਅਤੇ ਵਿਧਾਨਕ ਅਟਾਨਮੀ ਦੀ ਗੱਲ ਨੂੰ ਜੋੜਿਆ।

ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੀ ਤਰਾਸਦੀ ਰਹੀ ਹੈ ਕਿ ਕੇਂਦਰ ਨੇ ਪੰਜਾਬ ਨਾਲ ਹਮੇਸ਼ਾ ਹੀ ਮਤਰੇਈ ਮਾਂ ਵਾਲਾ ਸਲੂਕ ਕੀਤਾ ਹੈ ਔਰ ਸਾਡੇ ਕੋਲੋਂ ਹੀ ਟੈਕਸ ਉਗਰਾਹ ਕੇ ਉਨ੍ਹਾਂ ਦੇ ਵਿਚੋਂ ਸਾਨੂੰ 25% ਬੜੀ ਮੁਸ਼ਕਲ ਦੇ ਨਾਲ ਦਿੱਤਾ ਹੈ। ਲੇਕਿਨ ਸਾਡੇ ਵਿੱਤ ਮੰਤਰੀ ਜੀ ਨੇ ਇਸ ਗੱਲ ਦੀ ਮੰਗ ਕੀਤੀ ਹੈ ਅਤੇ ਬੜੇ ਜ਼ੋਰਦਾਰ ਢੰਗ ਦੇ ਨਾਲ ਕਿਹਾ ਹੈ ਕਿ ਸਾਨੂੰ ਇਨ੍ਹਾਂ ਟੈਕਸਾਂ ਵਿਚੋਂ 50% ਅਮਾਊਂਟ ਦਿੱਤੀ ਜਾਵੇ। ਇਸ ਦੇ ਨਾਲ ਨਾਲ ਡਿਪਟੀ ਸਪੀਕਰ ਸਾਹਿਬ, ਕਿਸੇ ਵੀ ਦੇਸ਼ ਦੀ, ਕਿਸੇ ਵੀ ਕੌਮ ਦੀ, ਕਿਸੇ ਵੀ ਸੂਬੇ ਦੀ ਤਰੱਕੀ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਉਸ ਦਾ ਸਿੱਖਿਆ ਦਾ ਜੋ ਸਿਸਟਮ ਹੈ, ਉਹ ਕਿਹੋ ਜਿਹਾ ਹੈ। ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ ਔਰ ਸਾਡੇ ਸਿੱਖਿਆ ਮੰਤਰੀ ਜੀ ਨੇ ਇਸ ਗੱਲ ਨੂੰ ਮਹਿਸੂਸ ਹੀ ਨਹੀਂ ਕੀਤਾ ਹੈ ਸਗੋਂ ਇਸ ਗੱਲ ਨੂੰ ਲਾਗੂ ਵੀ ਕੀਤਾ ਹੈ ਤੇ ਸਿੱਖਿਆ ਦੇ ਲਈ ਬਜਟ ਦੇ ਵਿਚ ਵੱਡਾ ਹਿੱਸਾ ਰੱਖਿਆ ਹੈ। ਸਿੱਖਿਆ ਦੇਣ ਲਈ ਜੋ ਸਿਸਟਮ ਪੁਰਾਣਾ ਚੱਲ ਰਿਹਾ ਹੈ ਇਹ ਸਾਡੇ ਸਾਹਮਣੇ ਵਾਲੇ, ਜਿਨ੍ਹਾਂ ਦੀਆਂ ਅੱਜ ਕੁਰਸੀਆਂ ਖਾਲੀ ਪਈਆਂ ਹਨ, ਉਨ੍ਹਾਂ ਨੇ ਦਿੱਤਾ। ਉਸ ਸਮੇਂ ਦੀ ਸਰਕਾਰ ਦੇ ਵੇਲੇ ਬਹੁਤ ਸਕੂਲ ਅਪਗਰੇਡ ਹੋਏ, ਥਾਂ ਥਾਂ ਤੇ ਜਿਹੜਾ ਵੀ ਕੋਈ ਵਜ਼ੀਰ ਜਾਂ ਐਮ. ਐਲ. ਏ. ਜਾਂਦਾ ਸੀ ਉਹ ਸਕੂਲ ਅਪਗਰੇਡ ਕਰਕੇ ਆ ਜਾਂਦਾ ਸੀ।

ਪਰ ਉਨ੍ਹਾਂ ਸਕੂਲਾਂ ਦੇ ਲਈ ਨਾ ਤਾਂ ਕੋਈ ਬਿਲਡਿੰਗਾਂ ਹੁੰਦੀਆਂ ਸਨ ਅਤੇ ਨਾ ਹੀ ਅਧਿਆਪਕ ਭੇਜੇ ਜਾਂਦੇ ਸਨ । ਉਨ੍ਹਾਂ ਅਧਿਆਪਕਾਂ ਦੀ ਘਾਟ ਨੂੰ ਪੂਰਾ ਕਰਨ ਲਈ ਇਸ ਸਰਕਾਰ ਨੇ ਪੂਰਾ ਯਤਨ ਕੀਤਾ ਹੈ ਔਰ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਲਈ ਇਸ ਬਜਟ ਵਿਚ ਬੜਾ ਵੱਡਾ ਹਿੱਸਾ ਰੱਖਿਆ ਹੈ । ਪਿਛਲੇ ਇੱਕ ਵਰ੍ਹੇ ਦੇ ਦੌਰਾਨ ਹੀ ਸਾਡੀ ਸਰਕਾਰ ਨੇ ਇਸ ਪੱਖੋਂ ਬਹੁਤ ਸਾਰਥਿਕ ਕਦਮ ਚੁੱਕੇ ਹਨ ਔਰ ਜਿਥੇ ਕਦੇ ਹਾਈ ਸਕੂਲਾਂ ਦੇ ਵਿਚ ਵੀ ਇਕ ਅਧਿਆਪਕ ਨਹੀਂ ਸੀ ਹੁੰਦਾ, ਉਥੇ ਅਧਿਆਪਕ ਭੇਜੇ ਹਨ । ਇਸ ਤੋਂ ਬਿਨਾਂ ਜੋ ਸ਼ਹਿਰੀ ਅਤੇ ਪੇਂਡੂ ਸਿੱਖਿਆ ਦੇ ਵਿਚ ਅੰਤਰ ਸੀ, ਔਰ ਜੋ ਸਾਡੇ ਪਿੰਡਾਂ ਦੀ ਐਜੂਕੇਸਨ ਸੀ, ਉਸ ਦੇ ਵਿਚ ਲਗਭਗ ਨਿਘਾਰ ਆ ਰਿਹਾ ਸੀ ਔਰ ਪੰਜਾਬ ਦੇ ਗਰੀਬ ਕਿਸਾਨ, ਗਰੀਬ ਖੇਤ ਮਜ਼ਦੂਰਾਂ ਦੇ ਬੱਚਿਆਂ ਦੇ ਭਵਿੱਖ ਉਤੇ ਪ੍ਰਸ਼ਨ ਚਿੰਨ੍ਹ ਲੱਗਿਆ ਹੋਇਆ ਸੀ ਕਿਉਂਕਿ ਪੇਂਡੂ ਸਿੱਖਿਆ ਨਿਘਾਰ ਵਾਲੇ ਪਾਸੇ ਜਾ ਰਹੀ ਸੀ । ਇਹ ਜੋ ਕੁਝ ਹੋਇਆ ਹੈ, ਇਹ ਪਿਛਲੀ ਸਰਕਾਰ ਦੀਆਂ ਨੀਤੀਆਂ ਕਾਰਨ ਹੀ ਹੋਇਆ ਹੈ । ਹੁਣ ਸਾਡੇ ਮਾਨਯੋਗ ਸਿੱਖਿਆ ਮੰਤਰੀ ਜੀ ਨੇ ਅੰਗਰੇਜ਼ੀ ਨੂੰ ਪ੍ਰਾਇਮਰੀ ਪੱਧਰ ਤੇ ਪੜ੍ਹਾਉਣ ਦਾ ਜੋ ਇਤਿਹਾਸਕ ਤੇ ਇਨਕਲਾਬੀ ਫੈਸਲਾ ਲਿਆ ਹੈ, ਉਸ ਦੇ ਲਈ ਸਾਡੀ ਪੰਜਾਬ ਦੀ ਸਰਕਾਰ ਵਧਾਈ ਦੀ ਪਾਤਰ ਹੈ ਕਿਉਂਕਿ ਜੋ ਮਾਡਲ ਸਕੂਲਾਂ ਵਿੱਚ, ਪਬਲਿਕ ਸਕੂਲਾਂ ਵਿਚ ਜਾਂ ਸ਼ਹਿਰਾਂ ਦੇ ਵਿਚ ਵਿੱਦਿਆ ਦਿੱਤੀ ਜਾ ਰਹੀ ਸੀ, ਉਹ ਸਾਡੀ ਪਹੁੰਚ ਤੋਂ ਦੂਰ ਸੀ। ਉਸ ਨੂੰ ਲਾਗੂ ਕਰਨ ਲਈ, ਪਿੰਡਾਂ ਦੀ ਜੋ ਐਜੂਕੇਸ਼ਨ ਹੈ ਉਸ ਨੂੰ ਡਿਵੈਲਪ ਕਰਨ ਲਈ ਹਰ ਪੱਖੋਂ ਸੋਚ ਵਿਚਾਰ ਕਰਕੇ ਸਰਕਾਰ ਫੈਸਲਾ ਕਰ ਰਹੀ ਹੈ । ਪਿੰਡਾਂ ਦੇ ਵਿਚ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਲਈ ਪੰਚਾਇਤਾਂ ਦਾ ਸਹਿਯੋਗ ਲਿਆ ਜਾ ਰਿਹਾ ਹੈ ਔਰ ਉਹ ਪੈਸਾ, ਸਰਕਾਰ ਦੇ ਬਜਟ ਦਾ ਪੈਸਾ ਪਿੰਡਾਂ ਦੇ ਵਿਚ ਪੰਚਾਇਤਾਂ ਔਰ ਬਲਾਕ ਦੇ ਅਧਿਕਾਰੀਆਂ ਅਤੇ ਜ਼ਿੰਮੇਵਾਰ ਸੱਜਣਾਂ ਦੀ ਦੇਖ ਰੇਖ ਹੇਠ ਖਰਚ ਕੀਤਾ ਜਾਣਾ ਹੈ । ਗਰਾਂਟਾਂ ਪਿਛਲੀਆਂ ਸਰਕਾਰਾਂ ਨੇ ਵੀ ਬਹੁਤ ਦਿਤੀਆਂ, ਬਹੁਤ ਪੈਸੇ ਵੰਡੇ ਗਏ ਲੇਕਿਨ ਉਹ ਪੈਸੇ ਕਿਤੇ ਲੱਗੇ ਨਜ਼ਰ ਨਹੀਂ ਆਏ । ਸਿੱਖਿਆ ਨੂੰ ਹਰ ਖੇਤਰ ਦੇ ਵਿੱਚ ਔਟ-ਪਾਰ ਕਰਨ ਲਈ ਸਾਡੇ ਸਿੱਖਿਆ ਮੰਤਰੀ ਜੀ ਨੇ ਜੋ ਇਨਕਲਾਬੀ ਪ੍ਰੋਗਰਾਮ ਲਿਆਂਦਾ ਹੈ, ਉਹ ਸਰਾਹਣਾਯੋਗ ਹੈ । ਇਥੇ ਹੀ ਬੱਸ ਨਹੀਂ, ਸਮਾਜ ਵਿਚ ਉਹ ਬੱਚੇ ਜਿਨ੍ਹਾਂ ਨੂੰ ਕੋਈ ਵੀ ਸਵੀਕਾਰ ਨਹੀਂ ਕਰਦਾ, ਜਿਵੇਂ ਅਨਾਥ ਹਨ, ਨੇਤਰਹੀਣ ਹਨ, ਔਰ ਕੋਈ ਰੋਜ਼ਗਾਰ ਦੇ ਸਾਧਨ ਉਨ੍ਹਾਂ ਨੂੰ ਮੁਹੱਈਆ ਨਹੀਂ ਸਨ । ਸਾਡੀ ਸਰਕਾਰ ਨੇ ਉਨ੍ਹਾਂ ਨੇਤਰਹੀਣ ਬੱਚਿਆਂ ਨੂੰ ਫਰੀ ਐਜੂਕੇਸ਼ਨ ਔਰ ਪਿਛਲੇ ਵਰ੍ਹੇ ਦੌਰਾਨ 200 ਤੋਂ ਵੱਧ ਬਲਾਈਂਡ ਬੱਚਿਆਂ ਨੂੰ ਰੋਜ਼ਗਾਰ ਦਿੱਤਾ ਹੈ ਔਰ ਜਲੰਧਰ ਵਿੱਚ ਢਾਈ ਕਰੋੜ ਰੁਪਏ ਦੀ ਲਾਗਤ ਨਾਲ ਇੱਕ ਬਰੇਲ ਪ੍ਰੈਸ ਲਗਾਈ ਹੈ, ਜਿਸ ਦੇ ਤਹਿਤ ਸਾਰੀਆਂ ਵਿਦਿਅਕ ਸਹੂਲਤਾਂ ਗਰੀਬ ਅੰਨ੍ਹੇ ਬੱਚਿਆਂ ਨੂੰ ਦਿੱਤੀਆਂ ਜਾਣਗੀਆਂ । ਇਸ ਦੇ ਨਾਲ ਹੀ ਉਨ੍ਹਾਂ ਦੀ ਨੌਕਰੀਆਂ ਵਿੱਚ ਉਮਰ ਦੀ ਹੱਦ 58 ਸਾਲ ਤੋਂ ਵਧਾ ਕੇ 60 ਸਾਲ ਕੀਤੀ ਹੈ ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਸਿਹਤ ਦੇ ਪੱਖ ਨੂੰ ਲਿਆ ਹੈ । ਸਿਹਤ ਵਿਭਾਗ ਨੇ 80% ਤੋਂ ਵੱਧ ਮੈਡੀਕਲ ਫੈਸਿਲਟੀਜ਼ ਲੋਕਾਂ ਨੂੰ ਦੇਣ ਦਾ ਉਪਰਾਲਾ ਕੀਤਾ ਹੈ । ਉਨ੍ਹਾਂ ਦੀ ਸਿਹਤ ਨੂੰ ਮੱਦੇ ਨਜ਼ਰ ਰੱਖਦੇ ਹੋਏ ਹੈਲਥ ਦਾ

[ਸਰਦਾਰ ਬਲਵੰਤ ਸਿੰਘ]

ਪ੍ਰੋਗਰਾਮ ਚਲਾਇਆ ਹੈ ਅਤੇ ਉਸ ਲਈ ਨਿੱਗਰ ਉਪਰਾਲੇ ਕੀਤੇ ਹਨ । ਹੈਲਥ ਸਿਸਟਮ ਕਾਰਪੋਰੇਸ਼ਨ ਦੀ ਕਾਇਮੀ ਕਰਨ ਤੋਂ ਬਾਅਦ ਇਹ ਜੋ ਸਿਹਤ ਦਾ ਪੱਖ ਹੈ, ਇਸ ਤੇ ਪੂਰਾ ਪਹਿਰਾ ਦਿੱਤਾ ਜਾਵੇਗਾ

*1.00 ਵਜੇ ਬਾਅਦ ਦੁਪਹਿਰ

(ਇਸ ਸਮੇਂ** ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ । )

ਸਪੀਕਰ ਸਾਹਿਬ ਸਭ ਤੋਂ ਅਹਿਮ ਗੱਲ ਪਿੰਡਾਂ ਦੇ ਵਿਕਾਸ ਦੀ ਹੈ । ਸਾਡੀ ਸਰਕਾਰ ਨੇ ਪਿੰਡਾਂ ਦੇ ਵਿਕਾਸ ਲਈ ਬਹੁਤ ਵੱਡਾ ਪ੍ਰੋਗਰਾਮ ਉਲੀਕਿਆ ਹੈ । ਪਿੰਡਾਂ ਵਿੱਚ ਜੋ ਫੋਕਲ ਪੁਆਇੰਟਾਂ ਦਾ ਪ੍ਰੋਗਰਾਮ ਉਲੀਕਿਆ ਗਿਆ ਹੈ, ਉਨ੍ਹਾਂ ਵਿੱਚ ਜੋ ਸਹੂਲਤਾਂ ਦਿੱਤੀਆਂ ਗਈਆਂ ਹਨ, ਉਸ ਵਿੱਚ ਹਰੇਕ ਫੋਕਲ ਪੁਆਇੰਟ ਤੇ 100 ਬੈਡਾਂ ਦਾ ਹਸਪਤਾਲ, ਉਸ ਨਾਲ ਰੋਜ਼ਾਨਾ ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨ ਲਈ, ਚਾਹੇ ਉਹ ਗੈਸ ਏਜੰਸੀ, ਪੈਟਰੋਲ ਪੰਪ, ਬੇਰੁਜ਼ਗਾਰੀ ਦੀ ਸਮੱਸਿਆ ਹੱਲ ਕਰਨ ਲਈ ਨੌਕਰੀ ਦਿੱਤੀ ਜਾਣੀ ਹੈ ਦਾ ਉਪਬੰਧ ਕੀਤਾ ਗਿਆ ਹੈ । ਇਸ ਦੇ ਨਾਲ ਹੀ ਬਿਜਲੀ, ਟੈਲੀਫੂਨ ਅਤੇ ਹੋਰ ਸਹੂਲਤਾਂ ਨਾਲ ਫੋਕਲ ਪੁਆਇੰਟ ਲੈਸ ਕੀਤੇ ਗਏ ਹਨ । ਸਪੀਕਰ ਸਾਹਿਬ, ਪਿੰਡਾਂ ਦੀ ਤਰੱਕੀ ਨੂੰ ਮੁੱਖ ਰੱਖਦਿਆਂ ਪਿੰਡਾਂ ਦੇ ਗਰੀਬ ਬੱਚਿਆਂ ਲਈ, ਆਰਥਿਕ ਤੌਰ ਤੇ ਜੋ ਪਛੜੇ ਹੋਏ ਹਨ, ਉਨ੍ਹਾਂ ਨੂੰ ਮੁਫਤ ਕਿਤਾਬਾਂ, ਮੁਫਤ ਵਰਦੀਆਂ ਦੇ ਨਾਲ ਹਰ ਪੱਖੋਂ ਉਨ੍ਹਾਂ ਦੀਆਂ ਲੋੜਾਂ ਦਾ ਖਿਆਲ ਰੱਖਿਆ ਗਿਆ ਹੈ । ਸਾਡੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਲਈ ਵੱਡੀ ਪੱਧਰ ਤੇ ਪ੍ਰੋਗਰਾਮ ਉਲੀਕੇ ਹਨ । ਪਿੰਡਾਂ ਦੇ ਗਰੀਬ ਲੋਕਾਂ ਵਾਸਤੇ ਰੋਜ਼ਗਾਰ ਦੇਣ ਲਈ ਉਨ੍ਹਾਂ ਨੂੰ ਨੌਕਰੀਆਂ ਮੁਹੱਈਆ ਕਰਾਉਣ ਲਈ, ਉਨ੍ਹਾਂ ਦੀ ਉਪਜੀਵਿਕਾ ਵਧਾਉਣ ਲਈ ਅਤੇ ਉਨ੍ਹਾਂ ਦੇ ਉਜਾਗਰ ਭਵਿੱਖ ਨੂੰ ਮੁੱਖ ਰੱਖਦੇ ਹੋਏ ਭਲਾਈ ਪ੍ਰੋਗਰਾਮ ਬਣਾਏ ਹਨ, ਜਿਨ੍ਹਾਂ ਵਿੱਚ ਬੇਘਰਿਆਂ ਨੂੰ ਘਰ ਦੇਣ ਦੀ ਸਕੀਮ ਵੀ ਬਣਾਈ ਗਈ ਹੈ । ਇਸ ਵਾਸਤੇ 63 ਕਰੋੜ ਰੁਪਿਆ ਇਸ ਸਾਲ ਰੱਖਿਆ ਗਿਆ ਹੈ । ਪਿਛਲੇ ਸਾਲ ਗਰੀਬ ਲੋਕਾਂ ਨੂੰ ਲਗਭਗ 8100 ਘਰ ਬਣਾ ਕੇ ਦਿੱਤੇ ਗਏ ਹਨ । ਸ਼ਗਨ ਸਕੀਮ ਤਹਿਤ ਪਿਛਲੇ ਸਾਲ 20 ਕਰੋੜ ਰੁਪਇਆ ਖਰਚ ਕੀਤਾ ਗਿਆ ਅਤੇ ਬੱਚਿਆਂ ਨੂੰ 50 ਰੁਪਿਆ ਪ੍ਰਤੀ ਮਹੀਨਾ ਵਜ਼ੀਫਾ ਦਿੱਤਾ ਗਿਆ ਹੈ । ਇਸੇ ਤਰ੍ਹਾਂ ਬੁਢਾਪਾ ਪੈਨਸ਼ਨ ਦੇ ਪਿਛਲੇ ਸਾਲ 1,17,000 ਕੇਸਾਂ ਨੂੰ ਮਨਜ਼ੂਰ ਕੀਤਾ ਗਿਆ ਤੇ 1998-99 ਤੱਕ 5 ਲੱਖ ਪੈਨਸ਼ਨਰਾਂ ਨੂੰ ਪੈਨਸ਼ਨ ਦੇਣ ਦਾ ਪ੍ਰੋਗਰਾਮ ਬਣਾਇਆ ਗਿਆ ਹੈ । ਦੇਸ਼ ਦੀ ਸੇਵਾ ਕਰਨ ਵਾਲੇ ਫੌਜੀਆਂ ਦਾ ਖਿਆਲ ਵੀ ਸਾਡੀ ਸਰਕਾਰ ਨੇ ਰੱਖਿਆ ਹੈ ਅਤੇ ਜਿਹੜੇ ਫੌਜੀਆਂ ਦੀਆਂ ਵਿਧਵਾਵਾਂ ਹਨ, ਉਨ੍ਹਾਂ ਦੇ ਬੱਚਿਆਂ ਨੂੰ ਜਿਹੜੀ ਗ੍ਰਾਂਟ ਪਹਿਲੇ ਸਰਕਾਰ ਵਲੋਂ 3500/- ਰੁਪਏ ਦੀ ਦਿੱਤੀ ਜਾਂਦੀ ਸੀ, ਉਸ ਨੂੰ ਵਧਾ ਕੇ 5,000/- ਰੁਪਿਆ ਕਰ ਦਿੱਤਾ ਗਿਆ ਹੈ । 30 ਯੂਨਿਟਸ ਬਿਜਲੀ ਸ਼ਡਿਊਲਡ ਕਾਸਟ ਦੇ ਲੋਕਾਂ ਨੂੰ ਪ੍ਰਤੀ ਘਰ ਮੁਆਫ ਕੀਤੀ ਗਈ ਹੈ । ਇਸੇ ਤਰ੍ਹਾਂ ਪਿੰਡਾਂ ਦੇ ਵਿਕਾਸ ਲਈ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਪੰਚਾਇਤਾਂ ਨੂੰ 30 ਕਰੋੜ ਰੁਪਏ ਦੀ, ਬਲਾਕ ਸੰਮਤੀਆਂ ਨੂੰ 18 ਕਰੋੜ ਰੁਪਏ ਦੀ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ 12 ਕਰੋੜ ਰੁਪਏ ਦੀ ਗ੍ਰਾਂਟ ਦਾ ਪ੍ਰਬੰਧ ਇਸ ਬਜਟ ਦੇ ਵਿਚ ਸਰਕਾਰ ਨੇ ਕੀਤਾ ਹੈ । ਸਭ ਤੋਂ ਵੱਡੀ ਗੱਲ ਇਹ ਹੈ ਕਿ ਸਾਡੀ ਸਰਕਾਰ ਨੇ 18,000 ਤੋਂ ਵੱਧ ਐਸੇ ਪਰਿਵਾਰਾਂ ਦੀ ਨਿਸ਼ਾਨਦੇਹੀ ਕੀਤੀ ਹੈ ਜਿਹੜੇ ਇਸ ਸਮਾਜ ਦੇ ਵਿਚ ਗਰੀਬੀ

ਦੀ ਰੇਖਾ ਤੋਂ ਥੱਲੇ ਰਹਿ ਰਹੇ ਹਨ । ਇਨ੍ਹਾਂ ਪਰਿਵਾਰਾਂ ਨੂੰ ਸਾਧਨ ਮੁਹੱਈਆ ਕਰਾਉਣ ਲਈ ਇਸ ਸਾਲ 3,000 ਨੌਜਵਾਨਾਂ ਨੂੰ ਰੋਜ਼ਗਾਰ ਦੇਣ ਦਾ ਫੈਸਲਾ ਕੀਤਾ ਗਿਆ ਹੈ । ਇਸ ਦੇ ਨਾਲ ਹੀ ਔਰਤਾਂ ਦੇ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਕਈ ਵਿਕਾਸ ਯੋਜਨਾਵਾਂ ਚਾਲੂ ਕੀਤੀਆਂ ਗਈਆਂ ਹਨ । ਜਵਾਹਰ ਰੋਜ਼ਗਾਰ ਯੋਜਨਾ ਅਧੀਨ ਨੌਜਵਾਨਾਂ ਨੂੰ ਰੋਜ਼ਗਾਰ ਦੇ ਸਾਧਨ ਮੁਹੱਈਆ ਕਰਾਏ ਜਾਣਗੇ ਅਤੇ ਇੰਦਰਾ ਅਵਾਸ ਯੋਜਨਾ ਅਧੀਨ ਪਿੰਡਾਂ ਦੇ ਵਿਚ ਕੰਮ ਕੀਤਾ ਜਾਵੇਗਾ ਅਤੇ ਇਸ ਸਕੀਮ ਰਾਹੀਂ ਮਕਾਨ ਬਣਾਕੇ ਦਿੱਤੇ ਜਾਣਗੇ, ਜਿਨ੍ਹਾਂ ਦੀ ਗਿਣਤੀ 5,000 ਦੇ ਕਰੀਬ ਹੋਵੇਗੀ ਜਿਸ ਉਤੇ ਸਾਡੀ ਸਰਕਾਰ ਬੜੀ ਗੰਭੀਰਤਾ ਨਾਲ ਵਿਚਾਰ ਕਰ ਰਹੀ ਹੈ । ਸਾਡੀ ਸਰਕਾਰ ਵੱਲੋਂ ਗਰੀਬ ਲੋਕਾਂ ਦੇ ਜੀਵਨ ਮਿਆਰ ਨੂੰ ਉੱਚਾ ਚੁੱਕਣ ਲਈ ਤਾਂਕਿ ਉਹ ਸਨਮਾਨਜਨਕ ਜੀਵਨ ਬਤੀਤ ਕਰ ਸਕਣ, ਅਤੇ ਆਰਥਿਕ ਤੌਰ ਤੇ ਉਨ੍ਹਾਂ ਨੂੰ ਮਜਬੂਤ ਕਰਨ ਲਈ ਕਈ ਉਪਰਾਲੇ ਕੀਤੇ ਜਾ ਰਹੇ ਹਨ । ਇਹ ਗੱਲ ਸਾਡੇ ਮੁੱਖ ਮੰਤਰੀ ਸਾਹਿਬ ਦੇ ਮਨ ਵਿਚ ਹੈ ਕਿ ਦਲਿਤ ਵੀਰਾਂ ਦੇ ਜੀਵਨ ਮਿਆਰ ਨੂੰ ਉਤੇ ਚੁੱਕਣਾ ਹੈ । ਇਹ ਦਲਿਤ ਵੀਰ ਜਿਹੜੇ ਪਹਿਲਾਂ ਕਾਂਗਰਸ ਪਾਰਟੀ ਦੇ ਨਾਲ ਲੱਗੇ ਹੋਏ ਸਨ, ਉਨ੍ਹਾਂ ਦੀ ਮਦਦ ਕਰਨ ਲਈ ਬਾਦਲ ਸਾਹਿਬ ਨੇ ਇਲੈਕਸ਼ਨਾਂ ਤੋਂ ਵੀ ਪਹਿਲਾਂ ਕਈ ਵਿਗਿਆਨੀਆਂ, ਬੁੱਧੀਜੀਵੀਆਂ ਦੇ ਨਾਲ ਅਤੇ ਆਪਣੀ ਪਾਰਟੀ ਦੇ ਨਾਲ ਸਲਾਹ ਮਸ਼ਵਰਾ ਕਰਕੇ ਪੱਕਾ ਮਨ ਬਣਾਇਆ ਹੋਇਆ ਹੈ ਕਿ ਇਨ੍ਹਾਂ ਦਲਿਤ ਵੀਰਾਂ ਦਾ ਜੀਵਨ ਪੱਧਰ ਉੱਚਾ ਚੁੱਕਿਆ ਜਾਵੇ । ਪਹਿਲਾਂ ਕਾਂਗਰਸ ਪਾਰਟੀ ਦਾ ਵੋਟ ਬੈਂਕ ਦਲਿਤ ਵੀਰ ਹੁੰਦੇ ਸਨ । ਪਰ ਉਸਨੇ ਇਨ੍ਹਾਂ ਲਈ ਕੁਝ ਨਹੀਂ ਕੀਤਾ । ਹੁਣ ਇਨ੍ਹਾਂ ਲੋਕਾਂ ਨੂੰ ਆਰਥਿਕ ਤੌਰ ਤੇ ਅਪਲਿਫਟ ਕਰਨ ਲਈ ਅਤੇ ਸਮਾਜਿਕ ਤੌਰ ਤੇ ਸਨਮਾਣ ਦੇਣ ਲਈ ਸਰਕਾਰ ਵਲੋਂ ਉਪਰਾਲੇ ਕੀਤੇ ਜਾ ਰਹੇ ਹਨ ।

**ਸਪੀਕਰ ਸਾਹਿਬ, ਇਸ ਦੇ ਨਾਲ ਹੀ ਸਾਡੀ ਸਰਕਾਰ ਨੇ ਖਾਲਸਾ ਪੰਥ ਦੀ ਸਥਾਪਨਾ ਦਾ 300 ਸਾਲਾ ਦਿਵਸ ਮਨਾਉਣ ਦਾ ਫੈਸਲਾ ਕੀਤਾ ਹੈ, ਜਿਸ ਦੇ ਵਾਸਤੇ ਸਾਡੀ ਪੰਜਾਬ ਦੀ ਸਰਕਾਰ ਆਨੰਦਪੁਰ ਸਾਹਿਬ ਵਿਖੇ ਦੁਨੀਆਂ ਨੂੰ ਅੱਠਵਾਂ ਅਜੂਬਾ ਬਣਾਉਣਾ ਚਾਹੁੰਦੀ ਹੈ । ਇਸ ਦਿਨ ਨੂੰ ਮੁੱਖ ਰੱਖਦੇ ਹੋਏ 1998-99 ਦੇ ਬਜਟ ਵਿਚ ਸਰਕਾਰ ਵੱਲੋਂ ਖਾਲਸਾ ਪੰਥ ਦੀ ਸਿਰਜਨਾ ਲਈ, ਜਿਸ ਦੀ ਸਥਾਪਨਾ ਸਾਡੇ ਦਸਵੇਂ ਗੁਰੂ ਮਹਾਰਾਜ ਜੀ ਨੇ 300 ਸਾਲ ਪਹਿਲਾਂ ਪੰਜਾਬ ਦੀ ਧਰਤੀ ਤੇ ਕੀਤੀ ਸੀ ਅਤੇ ਕਿਹਾ ਸੀ ਕਿ ਸਾਡਾ ਸਿੱਖ ਪੰਥ ਸਮਾਜ ਦੇ ਗਰੀਬ, ਲਤਾੜੇ ਹੋਏ ਅਤੇ ਮਜ਼ਲੂਮਾਂ ਦੀ ਰਾਖੀ ਲਈ ਕਾਇਮ ਕੀਤਾ ਗਿਆ ਹੈ, ਉਸ ਖਾਲਸਾ ਪੰਥ ਦੀ ਸਥਾਪਨਾ ਦਾ 300 ਸਾਲਾ ਦਿਵਸ ਆਨੰਦਪੁਰ ਸਾਹਿਬ ਵਿਖੇ ਸਰਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ ਦੀ ਅਗਵਾਈ ਵਿਚ ਮਨਾਇਆ ਜਾ ਰਿਹਾ ਹੈ । ਇਹ ਦੁਨੀਆਂ ਦਾ ਅੱਠਵਾਂ ਅਜੂਬਾ ਹੋਵਗਾ, ਜਿਸ ਨੂੰ ਉਥੇ ਬਣਾਇਆ ਜਾ ਰਿਹਾ ਹੈ । ਉਥੇ ਇਕ 100 ਬੈਡਿਡ ਹਸਪਤਾਲ ਬਣਾਇਆ ਜਾ ਰਿਹਾ ਹੈ ਅਤੇ ਸਪੋਰਟਸ ਦੇ ਸਿਖਲਾਈ ਕੋਰਸ ਲਈ ਸਟੇਡੀਅਮ ਬਣਾਇਆ ਜਾ ਰਿਹਾ ਹੈ । ਗਰੀਬਾਂ ਦੇ ਲਈ ਵਧੀਆ ਕਿਸਮ ਦੇ ਮਕਾਨ ਬਣਾਏ ਜਾ ਰਹੇ ਹਨ । ਸੰਸਾਰ ਦੇ ਲੋਕਾਂ ਨੂੰ ਖਾਲਸਾ ਪੰਥ ਦੇ ਸਥਾਪਨਾ ਦਿਵਸ ਦੀ ਪੰਜਾਬ ਸਰਕਾਰ ਵਲੋਂ ਇਹ ਇਕ ਬਹੁਤ ਵੱਡੀ ਦੇਣ ਹੋਵੇਗੀ । ਮੈਂ ਸਮਝਦਾ ਹਾਂ ਕਿ ਖਾਲਸਾ**

[ਸਰਦਾਰ ਬਲਵੰਤ ਸਿੰਘ]

ਪੰਥ ਦਾ ਸਥਾਪਨਾ ਦਿਵਸ ਮਨਾਉਣ ਲਈ ਸਾਡੀ ਸਰਕਾਰ ਵਧਾਈ ਦੀ ਪਾਤਰ ਹੈ।

ਸਪੀਕਰ ਸਾਹਿਬ, ਐਗਰੀਕਲਚਰ ਨੂੰ ਬੜ੍ਹਾਵਾ ਦੇਣ ਲਈ ਬਜਟ ਵਿਚ ਬਹੁਤ ਉਪਰਾਲੇ ਕੀਤੇ ਗਏ ਹਨ । ਅੱਜ ਪੰਜਾਬ ਦਾ ਕਿਸਾਨ ਬੁਰੀ ਤਰ੍ਹਾਂ ਮਹਿੰਗਾਈ ਨਾਲ ਪਿਸ ਰਿਹਾ ਹੈ। ਉਨ੍ਹਾਂ ਦੀ ਦਸ਼ਾ ਸੁਧਾਰਨ ਲਈ ਜੋ ਬੈਂਕਾਂ ਵਿਚ ਕਿਸਾਨਾਂ ਨੂੰ ਕਰਜ਼ੇ ਦੇਣ ਲਈ ਉਪਬੰਧ ਕੀਤਾ ਗਿਆ ਹੈ, ਉਹ ਪ੍ਰਸ਼ੰਸਾ ਯੋਗ ਹੈ। ਬਜਟ ਵਿਚ ਐਗਰੀਕਲਚਰ ਲਈ ਖਾਸ ਤੌਰ ਤੇ ਪੈਸਾ ਰੱਖਿਆ ਗਿਆ ਹੈ ਅਤੇ ਇਸ ਵੱਲ ਉਚੇਚਾ ਧਿਆਨ ਦਿੱਤਾ ਗਿਆ ਹੈ।

ਸਪੀਕਰ ਸਾਹਿਬ, ਕਾਂਗਰਸ ਦੀ ਸਰਕਾਰ ਨੇ ਪਿਛਲੇ 15 ਸਾਲਾਂ ਵਿਚ ਸੜਕਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਹੁਣ 15 ਸਾਲਾਂ ਬਾਅਦ 10,000 ਕਿਲੋਮਾਟਰ ਲੰਮੀਆਂ ਸੜਕਾਂ ਦੀ ਮੁਰੰਮਤ ਅਤੇ 2,000 ਕਿਲੋਮੀਟਰ ਲੰਮੀਆਂ ਨਵੀਆਂ ਲਿੰਕ ਰੋਡਜ਼ ਬਣਾਉਣ ਵਾਸਤੇ ਬਜਟ ਵਿਚ ਪ੍ਰਬੰਧ ਕੀਤਾ ਗਿਆ ਹੈ। ਇਹ ਪੁੱਲ ਬਣਾਉਣ ਲਈ ਪ੍ਰਾਈਵੇਟ ਅਦਾਰਿਆਂ ਨਾਲ ਗੱਲ ਕਰਕੇ ਯਤਨ ਕੀਤਾ ਗਿਆ ਹੈ। ਇਹ ਸਰਕਾਰ ਦਾ ਬਹੁਤ ਹੀ ਪ੍ਰਸ਼ੰਸਾਯੋਗ ਕਦਮ ਹੈ। ਸਪੀਕਰ ਸਾਹਿਬ, ਜੇ ਕਰ ਬਜਟ ਤੇ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਇਹ ਪਹਿਲੀ ਵਾਰ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਅਤੇ ਵਿੱਤ ਮੰਤਰੀ, ਕੈਪਟਨ ਕੰਵਲਜੀਤ ਸਿੰਘ ਜੀ ਨੇ ਸੰਤੁਲਤ ਬਜਟ ਪੇਸ਼ ਕੀਤਾ ਹੈ। ਮੈਂ ਆਪਣੀ ਸਰਕਾਰ ਨੂੰ ਇਸ ਤਰ੍ਹਾਂ ਦਾ ਸੰਤੁਲਤ ਬਜਟ ਪੇਸ਼ ਕਰਨ ਲਈ ਵਧਾਈ ਦਿੰਦਾ ਹਾਂ। ਧੰਨਵਾਦ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ) : ਸਪੀਕਰ ਸਾਹਿਬ, ਮੈਨੂੰ ਇਕ ਗਿਲਾ ਹੈ ਕਿ ਤੁਸੀਂ ਮੈਨੂੰ ਬੋਲਣ ਲਈ ਟਾਇਮ ਉਸ ਵੇਲੇ ਦਿੱਤਾ ਹੈ, ਜਿਸ ਵੇਲੇ ਹਾਉਸ ਖਤਮ ਹੋਣ ਵਾਲਾ ਹੈ।

**ਸ੍ਰੀ ਸਪੀਕਰ** : ਅਜੇ ਟਾਈਮ ਬਹੁਤ ਹੈ। ਜਿੰਨ੍ਹਾਂ ਮਰਜ਼ੀ ਟਾਈਮ ਲੈ ਲੈਣਾ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਵਿੱਤ ਮੰਤਰੀ ਜੀ ਨੂੰ ਅਤੇ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਬਜਟ ਪੇਸ਼ ਕੀਤਾ ਹੈ। ਪਿਛਲੇ ਸਾਲ ਦਾ ਬਜਟ 2,100 ਕਰੋੜ ਰੁਪਏ ਦਾ ਸੀ ਅਤੇ ਇਸ ਸਾਲ ਬਜਟ 2,500 ਕਰੋੜ ਰੁਪਏ ਦਾ ਹੈ। ਇਸ ਲਈ ਕੈਪਟਨ ਕੰਵਲਜੀਤ ਸਿੰਘ, ਵਿੱਤ ਮੰਤਰੀ ਅਤੇ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਧਾਈ ਦੇ ਪਾਤਰ ਹਨ। ਪੰਜਾਬ ਦੇ ਹਾਲਾਤ ਜਿਹੜੇ ਆਪੋਜ਼ੀਸ਼ਨ ਨੇ ਹਾਉਸ ਵਿਚ ਰੱਖੇ ਹਨ ਔਰ ਇਹ ਇਥੇ ਝੂਠੀਆਂ ਚਿੱਠੀਆਂ ਲਹਿਰਾਉਂਦੇ ਹਨ ਕਿ ਕਰਜ਼ੇ ਮੁਆਫ ਨਹੀਂ ਹੋਏ, ਇਹ ਨਹੀਂ ਹੋਇਆ, ਉਹ ਨਹੀਂ ਹੋਇਆ ਲੇਕਿਨ ਪੰਜਾਬ ਸਰਕਾਰ ਦੀ ਕੋਸ਼ਿਸ਼ ਨਾਲ 8500 ਕਰੋੜ ਰੁਪਏ ਦਾ ਕਰਜ਼ਾ ਮੁਆਫ ਕੀਤਾ ਗਿਆ। ਚੌਥੇ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕਰਨ ਕਰਕੇ ਸਰਕਾਰ ਤੇ 660 ਕਰੋੜ ਰੁਪਏ ਦਾ ਵਾਧੂ ਬੋਝ ਪਿਆ ਹੈ। ਸਰਕਾਰ ਨੇ 660 ਕਰੋੜ ਰੁਪਏ ਆਪਣੇ ਵਸੀਲੇ ਤੋਂ ਪੂਰਾ ਕੀਤਾ ਹੈ ਅਤੇ ਕੋਈ ਕੱਟ ਨਹੀਂ ਲਗਾਈ ਗਈ। ਅੱਜ ਹਰ ਤਰ੍ਹਾਂ ਨਾਲ ਸਰਕਾਰ ਵਿਚ ਕੰਮ ਹੋ ਰਹੇ ਹਨ। ਸਪੀਕਰ ਸਾਹਿਬ, ਕੰਮ ਕਰਨ ਦਾ ਆਪਣਾ ਆਪਣਾ ਸਟਾਈਲ ਹੁੰਦਾ ਹੈ। ਮੁੱਖ ਮੰਤਰੀ ਅਤੇ ਮਿੱਤਲ ਸਾਹਿਬ ਨੂੰ ਮੈਂ ਕਿਹਾ ਵੀ ਹੈ ਕਿ ਲੀਡਰ

ਆਫ ਦੀ ਆਪੋਜੀਸ਼ਨ ਜਿਹੜੇ ਹਨ, ਉਹ ਗਲਤ ਪਰਾਪੇਗੰਡਾ ਕਰ ਰਹੇ ਹਨ ਇਹ ਪੰਜਾਬ ਦੀ ਗਲਤ ਤਸਵੀਰ ਪੇਸ਼ ਕਰ ਰਹੇ ਹਨ ਕਿ ਪੰਜਾਬ ਡੁੱਬ ਰਿਹਾ ਹੈ, ਪੰਜਾਬ ਸੜ ਰਿਹਾ ਹੈ। 1992 ਵਿਚ ਜਦੋਂ ਕਾਂਗਰਸ ਸਰਕਾਰ ਨੇ ਹਕੂਮਤ ਸੰਭਾਲੀ ਸੀ ਤਾਂ ਉਸ ਵੇਲੇ ਪੰਜਾਬ ਦੇ ਹਾਲਾਤ ਖ਼ਰਾਬ ਸਨ। ਪੰਜਾਬ ਦੇ ਹਾਲਾਤ ਪੇਚੀਦਾ ਸਨ। ਜਦੋਂ ਕਾਂਗਰਸ ਸਰਕਾਰ ਨੇ ਬਜਟ ਪੇਸ਼ ਕੀਤਾ ਤਾਂ ਬਜਟ ਪੇਸ਼ ਕਰਨ ਤੋਂ ਬਾਅਦ ਇਨ੍ਹਾਂ ਵਲੋਂ ਲੁੱਟ ਖਸੁੱਟ ਸ਼ੁਰੂ ਹੋ ਗਈ। ਇਨ੍ਹਾਂ ਨੇ ਕੋਈ ਵੀ ਕੰਮ ਪੈਸੇ ਤੋਂ ਬਗੈਰ ਨਹੀਂ ਕੀਤਾ। ਸਾਹਮਣੇ ਇਸ ਵੇਲੇ ਸਾਥੀ ਬੈਠੇ ਨਹੀਂ ਹਨ ਪਰ ਉਨ੍ਹਾਂ ਵਿਚੋਂ ਹਰ ਇਕ ਨੇ ਲੁੱਟ ਵਿਚ ਹਿੱਸਾ ਲਿਆ।

ਸਪੀਕਰ ਸਾਹਿਬ, ਪਿਛਲੇ ਸਾਲ ਦਾ 2100 ਕਰੋੜ ਰੁਪਏ ਦਾ ਬਜਟ ਸੀ। ਨਵਾਂ ਬਜਟ 2,500 ਕਰੋੜ ਰੁਪਏ ਦਾ ਪੇਸ਼ ਕਰਨਾ, ਇਹ ਇਕ ਸਰਕਾਰ ਦੀ ਆਪਣੀ ਉਪਲਬਧੀ ਹੈ। ਇਥੇ ਹੀ ਸੰਨ 1994 ਵਿਚ ਮੁੱਖ ਮੰਤਰੀ, ਮੱਧ ਪ੍ਰਦੇਸ਼ ਆਏ ਸਨ। ਸਪੀਕਰ ਸਾਹਿਬ, ਮੱਧ-ਪ੍ਰਦੇਸ਼ ਦੀ ਜ਼ਮੀਨ ਬਹੁਤ ਵੱਡੀ ਹੈ, ਉਸਦਾ ਰਕਬਾ ਬਹੁਤ ਜ਼ਿਆਦਾ ਹੈ। ਉਹ ਸਾਨੂੰ ਮਿਲ ਕੇ ਹੈਰਾਨ ਸਨ ਜਦੋਂ ਅਸੀਂ ਇਹ ਕਿਹਾ ਕਿ ਪੰਜਾਬ ਸਰਕਾਰ ਦਾ 1,400 ਕਰੋੜ ਰੁਪਏ ਦਾ ਬਜਟ ਹੈ। ਉਨ੍ਹਾਂ ਨੇ ਕਿਹਾ ਕਿ ਏਨਾ ਬਜਟ ਤਾਂ ਸਾਡਾ ਵੀ ਨਹੀਂ ਹਾਲਾਂ ਕਿ ਮੱਧ-ਪ੍ਰਦੇਸ਼ ਦਾ ਰਕਬਾ ਪੰਜਾਬ ਨਾਲੋਂ ਪੰਜ ਗੁਣਾ ਜ਼ਿਆਦਾ ਹੈ। ਸਪੀਕਰ ਸਾਹਿਬ, ਅੱਜ ਦੀ ਪੰਜਾਬ ਸਰਕਾਰ ਨੇ 1998 ਵਿਚ ਯਾਨੀ ਸਿਰਫ 4 ਸਾਲ ਬਾਅਦ 2,500 ਕਰੋੜ ਰੁਪਏ ਦਾ ਬਜਟ ਤਕਰੀਬਨ ਉਸ ਬਜਟ ਨਾਲੋਂ ਡਬਲ ਪੇਸ਼ ਕੀਤਾ ਹੈ ਅਤੇ ਆਪਣੇ ਹੀ ਪਿਛਲੇ ਸਾਲ ਦੇ ਬਜਟ ਨਾਲੋਂ ਇਸ ਵਿਚ 19% ਦਾ ਵਾਧਾ ਦਿੱਤਾ ਹੈ ਅਤੇ ਬਹੁ-ਪੱਖੀ ਵਾਧਾ ਦਿੱਤਾ ਹੈ। ਇਥੇ ਸਪੀਕਰ ਸਾਹਿਬ, ਸਾਡੇ ਲੀਡਰ ਆਫ ਦਿ ਆਪੋਜੀਸ਼ਨ ਨੇ ਅਤੇ ਹੋਰ ਮੈਂਬਰ ਸਹਿਬਾਨ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਬਜਟ ਵਿਚ ਕੁਝ ਦਿੱਸਦਾ ਹੀ ਨਹੀਂ। ਏਨੀ ਵੱਡੀ ਕਿਤਾਬ ਛਾਪ ਕੇ ਦਿੱਤੀ ਹੈ ਕੈਪਟਨ ਸਾਹਿਬ ਨੇ ਅਤੇ ਜਿਸ ਨੂੰ ਪੇਸ਼ ਕਰਦਿਆਂ ਬੋਲਦੇ ਸਮੇਂ ਉਨ੍ਹਾਂ ਨੂੰ 1 ਘੰਟਾ ਤਕਰੀਬਨ 34-35 ਮਿੰਟ ਲੱਗ ਗਏ ਸੀ ਅਤੇ ਉਨ੍ਹਾਂ ਨੂੰ ਬੋਲਦੇ ਹੋਏ ਕਈ ਦਫ਼ਾ ਇਹ ਵੀ ਕਹਿਣਾ ਪਿਆ ਕਿ ਪੜ੍ਹਿਆ ਸਮਝ ਲਿਆ ਜਾਵੇ। ਉਸ ਬਾਰੇ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਕਿਹਾ ਕਿ ਉਸ ਵਿਚ ਕੁਝ ਨਹੀਂ। ਇਸ ਵਿਚ 2,500 ਕਰੋੜ ਰੁਪਏ ਦੀ ਏਨੇ ਸੁਚੱਜੇ ਢੰਗ ਨਾਲ ਵੰਡ ਕੀਤੀ ਗਈ ਹੈ ਕਿ ਉਸ ਤੇ ਕੋਈ ਵੀ ਕਿੰਤੂ ਪਰੰਤੂ ਨਹੀਂ ਕਰ ਸਕਦਾ। ਜਿਥੇ ਕ੍ਰਿਸ਼ੀ ਲਈ ਅਤੇ ਉਸ ਦੇ ਸਹਾਇਕ ਧੰਦਿਆਂ ਲਈ 127.11 ਕਰੋੜ ਰੁਪਿਆ ਰੱਖਿਆ ਹੈ, ਉਸ ਦੇ ਨਾਲ ਦੂਜੇ ਪੱਖਾਂ ਨੂੰ ਵੀ ਪਿਛੇ ਨਹੀਂ ਛੱਡਿਆ। ਇਸ ਦੇ ਨਾਲ ਹੀ ਪਾਵਰ ਨੂੰ ਵੀ 841.04 ਕਰੋੜ ਰੁਪਿਆ ਦਿੱਤਾ ਗਿਆ ਹੈ। ਪਿਛਲੇ ਰਾਜ ਵੇਲੇ ਇਥੇ ਬਿਜਲੀ ਬਾਰੇ ਬੜਾ ਕਿਹਾ ਗਿਆ। ਇਹ ਉਸ ਵੇਲੇ ਦੇ ਪ੍ਰਧਾਨ ਮੰਤਰੀ ਨਰਸਿਮ੍ਹਾਂ ਰਾਉ ਜੀ ਨੂੰ ਲਿਆਏ ਸਨ, ਬੜੀ ਤਾਜ ਪੋਸ਼ੀ ਕੀਤੀ ਗਈ ਸੀ. ਸ਼ਾਹਪੁਰ ਕੰਡੀ ਤੋਂ ਲੈ ਕੇ ਲੁਧਿਆਣੇ ਤੱਕ ਦੀਆਂ ਸੜਕਾਂ ਸਜਾਈਆਂ ਗਈਆਂ ਸਨ, ਬੜਾ ਵੱਡਾ ਰੌਲਾ ਕੀਤਾ ਗਿਆ, ਕਰੋੜਾਂ ਰੁਪਿਆ ਸਰਕਾਰ ਦਾ ਖਰਚ ਕਰ ਦਿੱਤਾ ਪਰ ਉਹ ਇਕ ਵੀ ਲਫ਼ਜ਼ ਆਪਣੇ ਸਾਰੇ ਭਾਸ਼ਣ ਦੌਰਾਨ ਕਰਜ਼ੇ ਦੀ ਮੁਆਫ਼ੀ ਬਾਰੇ ਨਹੀਂ

[ਸ੍ਰੀ ਜਗਦੀਸ਼ ਸਾਹਨੀ]

ਬੋਲੇ ਨਾ ਹੀ ਬਿਜਲੀ ਵਧਾਉਣ ਬਾਰੇ ਕੁਝ ਬੋਲੇ ਅਤੇ ਨਾ ਹੀ ਪੰਜਾਬ ਨੂੰ ਕੁਝ ਦੇਣ ਬਾਰੇ ਉਨ੍ਹਾਂ ਨੇ ਕੁਝ ਕਿਹਾ । ਹੁਣ ਵੀ ਪ੍ਰਧਾਨ ਮੰਤਰੀ ਆਉਂਦੇ ਰਹੇ ਹਨ । ਅਕਾਲੀ ਭਾਜਪਾ ਸਰਕਾਰ ਵੇਲੇ ਅਸੀਂ ਜੋ ਕੁਝ ਵੀ ਉਨ੍ਹਾਂ ਤੋਂ ਪੰਜਾਬ ਲਈ ਲੈ ਸਕਦੇ ਸੀ, ਲੈ ਲਿਆ ਹੈ । ਗੁਜਰਾਲ ਸਾਹਿਬ ਤੋਂ ਪੰਜਾਬ ਲਈ ਕਾਫੀ ਕੁਝ ਲੈ ਲਿਆ ਹੈ । ਪਰ ਇਨ੍ਹਾਂ ਨੇ ਕੀ ਲਿਆ ? ਉਦੋਂ ਇਨ੍ਹਾਂ ਦੇ ਹੀ ਪ੍ਰਧਾਨ ਮੰਤਰੀ ਸਨ, ਮੁੱਖ ਮੰਤਰੀ ਸਨ । ਪਰ ਉਦੋਂ ਦੇ ਪ੍ਰਧਾਨ ਮੰਤਰੀ ਨੇ ਕੁਝ ਨਹੀਂ ਦਿੱਤਾ । ਜਿਹੜੀ ਇਹ ਅੱਜ ਪੰਜਾਬ ਦੇ ਹੱਕਾਂ ਦੀ ਰਾਖੀ ਦੀ ਗੱਲ ਕਰਦੇ ਹਨ, ਇਹ ਸਭ ਦਿਖਾਵੇ ਦੀ ਹੈ ।

ਸਪੀਕਰ ਸਾਹਿਬ, ਇਸ ਬਜਟ ਨੂੰ ਹਰ ਪੱਖੋਂ ਬਹੁਤ ਹੀ ਸਰਾਹਿਆ ਗਿਆ ਹੈ । ਇਸ ਵਿਚ ਹਰ ਵਰਗ ਨੂੰ ਹਰ ਚੀਜ਼ ਆਪਣੀ ਥਾਂ ਤੇ ਦਿੱਤੀ ਗਈ ਹੈ । ਸਾਨੂੰ ਪਤਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਕਿਸਾਨਾਂ ਨਾਲ ਬਿਜਲੀ ਫਰੀ ਦੇਣ ਦਾ ਵਾਇਦਾ ਕੀਤਾ ਸੀ । ਇਸ ਵਿਚ ਘਾਟੇ ਦੇ ਬਾਵਜੂਦ ਵੀ 841.04 ਕਰੋੜ ਰੁਪਏ ਬਿਜਲੀ ਲਈ ਰੱਖੇ ਗਏ ਹਨ ਤਾਂਕਿ ਬਿਜਲੀ ਦੀ ਸਪਲਾਈ ਨੂੰ ਨਿਰੰਤਰ ਮੇਨਟੇਨ ਕੀਤਾ ਜਾ ਸਕੇ । ਇਸ ਲਈ ਸਰਕਾਰ ਨਿਰੰਤਰ ਪੈਸਾ ਰੱਖਦੀ ਆ ਰਹੀ ਹੈ । ਸਪੀਕਰ ਸਾਹਿਬ, 1977 ਵਿਚ ਥੀਨ ਡੈਮ ਚਾਲੂ ਕਰਾਉਣਾ ਸੀ । 1982 ਵਿਚ 760 ਕਰੋੜ ਰੁਪਏ ਦਾ ਰਾਅ ਐਸਟੀਮੇਟ ਬਣਿਆ । ਅੱਜ 2,645 ਕਰੋੜ ਰੁਪਿਆ ਦੇਣ ਤੋਂ ਬਾਅਦ 2,900 ਕਰੋੜ ਦੇ ਕਰੀਬ ਜਾ ਕੇ ਇਹ ਪੂਰਾ ਹੋਣਾ ਹੈ । ਸਾਡੀ ਪੰਜਾਬ ਸਰਕਾਰ ਨੇ ਇਹ ਨਹੀਂ ਕਿਹਾ ਕਿ ਰਿਲੀਫ ਦੇ ਦੇਵਾਂਗੇ, ਮੁਲਾਜ਼ਮਾਂ ਨੂੰ ਇਹ ਦੇਵਾਂਗੇ, ਉਹ ਦੇਵਾਂਗੇ ਪਰ ਬਾਅਦ ਵਿਚ ਪੈਸੇ ਦੀ ਸਪਲਾਈ ਹੋ ਨਾ ਸਕੀ । ਡੈਮ ਤੇ ਪੈਸਾ ਹੀ ਨਹੀਂ ਭੇਜਿਆ, ਉਹ ਪੂਰਾ ਕਿਸ ਤਰ੍ਹਾਂ ਹੁੰਦਾ । ਇਹ ਇਨ੍ਹਾਂ ਦੀ ਸਰਕਾਰ ਕਰਦੀ ਰਹੀ ਹੈ । ਹੁਣ ਬਾਦਲ ਸਾਹਿਬ ਦੀ ਸਰਕਾਰ ਨੇ ਨਿਰੰਤਰ ਪਿਛਲੇ ਬਜਟ ਵਿਚ ਵੀ ਅਤੇ ਇਸ ਬਜਟ ਵਿਚ ਵੀ ਏਨਾ ਪੈਸਾ ਰੱਖਿਆ ਹੈ, ਸੈਂਟਰਲ ਅਸਿਸਟੈਂਸ ਵੀ ਨਾਲ ਨਾਲ ਹੈ, ਇਥੇ ਸਾਡੇ ਜਦੋਂ ਵੀ ਕੋਈ ਨੇਤਾ ਆਇਆ ਹੈ, ਪ੍ਰਧਾਨ ਮੰਤਰੀ ਨੇ ਕਦਮ ਰੱਖਿਆ ਹੈ, ਬਾਦਲ ਸਾਹਿਬ ਨੇ ਵੱਧ ਤੋਂ ਵੱਧ ਪੈਸੇ ਲਏ ਹਨ ਥੀਨ ਡੈਮ ਨੂੰ ਪੂਰਾ ਕਰਨ ਲਈ ਔਰ ਮੈਂ ਦੱਸਦਾ ਹਾਂ ਕਿ ਇਸ ਨੂੰ ਕਿਉਂ ਪੂਰਾ ਕਰਨਾ ਹੈ । ਇਹ ਪੰਜਾਬ ਦੀ ਜ਼ਰੂਰਤ ਹੈ । । ਅਸੀਂ ਪੰਜਾਬ ਦੇ ਲੋਕਾਂ ਨੂੰ ਬਿਜਲੀ ਦੀ ਨਿਰੰਤਰ ਸਪਲਾਈ ਦੇਣ ਦੇ ਵਾਇਦੇ ਕੀਤੇ ਹਨ, 24 ਘੰਟੇ ਪਿੰਡਾਂ ਨੂੰ ਬੱਤੀ ਦੇਣੀ ਹੈ । ਕਾਂਗਰਸ ਸਰਕਾਰ ਦੇ ਰਾਜ ਵਿਚ ਇਸ ਗੱਲ ਦਾ ਨਾਅਰਾ ਮਾਰਿਆ ਗਿਆ ਸੀ ਪਰ ਨਾ ਉਸ ਲਈ ਕੋਈ ਐਸਟੀਮੇਟ ਤਿਆਰ ਹੋਇਆ ਅਤੇ ਨਾ ਕੁਝ ਹੋਰ ਐਫਰਟਸ ਹੋਏ । ਸਾਡੀ ਸਰਕਾਰ ਨੇ ਇਲੈਕਸ਼ਨ ਵਿਚ ਕਿਹਾ ਕਿ ਹਰ ਥਾਂ ਤੇ 24 ਘੰਟੇ ਬਿਜਲੀ ਦੀ ਸਪਲਾਈ ਕਰਕੇ ਬੱਤੀ ਦੇਣੀ ਹੈ । ਇਹ ਕੰਮ ਉਹੀ ਸਰਕਾਰ ਕਰ ਸਕਦੀ ਹੈ, ਜਿਹੜੀ ਲੋਕਾਂ ਲਈ ਬਣੀ ਹੋਈ ਹੈ, ਲੋਕਾਂ ਦੇ ਨੇੜੇ ਹੈ । ਇਹ ਤਾਂ ਸਿਰਫ ਰਾਜ ਕਰਨਾ ਜਾਣਦੇ ਸੀ । ਇਨ੍ਹਾਂ ਦੀ ਸਰਕਾਰ ਨੂੰ ਇਹ ਪਤਾ ਹੁੰਦਾ ਸੀ ਕਿ ਰਾਜ ਕਿਸ ਤਰ੍ਹਾਂ ਕੀਤਾ ਜਾਂਦਾ ਹੈ ਅਤੇ ਇਨ੍ਹਾਂ ਨੇ ਇਹੀ ਲੋਕਾਂ ਨੂੰ ਦੱਸਿਆ ਹੈ । ਅਸੀਂ ਵੀ ਸਿਆਸਤ ਵਿਚ ਹਾਂ, ਸਾਨੂੰ ਇਹੀ ਕੰਮ ਸਿਖਾਇਆ ਗਿਆ ਹੈ ਕਿ ਸੇਵਾ ਕਰੋ ।

ਕੱਲ੍ਹ ਵੀ ਅਸੀਂ ਇੰਟਰੱਪਸ਼ਨ ਕਰ ਸਕਦੇ ਸੀ। ਮਗਰ ਸਾਡੇ ਲੀਡਰ ਨੇ ਕਿਹਾ ਕਿ ਕੋਈ ਇੰਟਰਪਸ਼ਨ ਨਹੀਂ ਕਰਨੀ। ਜੋ ਉਹ ਬੋਲਣਾ ਚਾਹੁੰਦੇ ਹਨ, ਉਨ੍ਹਾਂ ਨੂੰ ਬੋਲਣ ਦਿਉ। ਅਸੀਂ ਉਨ੍ਹਾਂ ਨੂੰ ਠੀਕ ਤਰ੍ਹਾਂ ਨਾਲ ਰਿਪਲਾਈ ਦੇਣਾ ਹੈ ਅਤੇ ਦੇਵਾਂਗੇ। ਪੰਜਾਬ ਵਿਚ ਜੋ ਅੱਤਵਾਦ ਪੈਦਾ ਹੋਇਆ, ਇਹ ਕਹਿੰਦੇ ਹਨ ਕਿ ਉਸ ਨੂੰ ਅਸੀਂ ਖ਼ਤਮ ਕੀਤਾ ਹੈ ਲੇਕਿਨ ਅੱਜ ਦੁਨੀਆਂ ਦਾ ਕੋਈ ਸ਼ਖ਼ਸ ਭੁਲੇਖੇ ਵਿਚ ਨਹੀਂ ਹੈ ਕਿ ਕਿਸ ਨੇ ਏਥੇ ਅੱਤਵਾਦ ਲਿਆਂਦਾ ਅਤੇ ਕਿਸ ਨੇ ਉਸ ਨੂੰ ਮੁਕਾਇਆ। ਇਹ ਤਾਂ ਇਕ ਸਪੇਰੇ ਵਾਲੀ ਕਹਾਣੀ ਹੈ। ਸੱਪ ਨੂੰ ਆਪੇ ਬਾਹਰ ਕੱਢ ਲਿਆ ਅਤੇ ਆਪੇ ਅੰਦਰ ਵਾੜ ਦਿੱਤਾ। ਕਾਂਗਰਸ ਪਾਰਟੀ ਨੇ ਅਤੇ ਕਾਂਗਰਸ ਸਰਕਾਰ ਨੇ ਆਪਣੇ ਸਵਾਰਥਾਂ ਲਈ ਜਦੋਂ ਜਦੋਂ ਵੀ ਕੁਰਲਿਆ ਹੈ, ਪੰਜਾਬ ਦੀ ਜਨਤਾ ਅਤੇ ਹਿੰਦੁਸਤਾਨ ਦੀ ਜਨਤਾ ਨੂੰ ਕੁਚਲਿਆ ਹੈ ਅਤੇ ਆਪਣੇ ਸਵਾਰਥਾਂ ਦੀ ਪੂਰਤੀ ਕੀਤੀ ਹੈ। ਇਨ੍ਹਾਂ ਨੇ ਬੜੇ ਦਾਅਵੇ ਕੀਤੇ ਕਿ ਪਿੰਡਾਂ ਦਾ ਵਿਕਾਸ ਕੀਤਾ ਜਾਵੇਗਾ। ਪਿੰਡਾਂ ਦਾ ਵਿਕਾਸ ਹੋਇਆ ਜਾਂ ਨਹੀਂ, ਇਹ ਤਾਂ ਮੈਨੂੰ ਪਤਾ ਨਹੀਂ ਮਗਰ ਮਹਿਕਮੇ ਦੇ ਵਜ਼ੀਰਾਂ ਅਤੇ ਉਨ੍ਹਾਂ ਦੇ ਕਾਰਿੰਦਿਆਂ ਦਾ ਵਿਕਾਸ ਜ਼ਰੂਰ ਹੋਇਆ ਹੈ। ਉਹ ਲੱਖਾਂ ਕਰੋੜਾਂ ਰੁਪਏ ਖਾ ਗਏ। ਇਨ੍ਹਾਂ ਦਾ ਇਕ ਵਜ਼ੀਰ ਤਾਂ 15-20% ਕਮਿਸ਼ਨ ਲੈਂਦਾ ਰਿਹਾ। ਉਹ ਕਹਿੰਦਾ ਰਿਹਾ ਕਿ ਮੈਂ ਕੋਈ ਘਪਲਾ ਨਹੀਂ ਕੀਤਾ। ਉਸ ਵੇਲੇ ਦੇ ਮੁੱਖ ਮੰਤਰੀ ਵੀ ਉਸ ਨੂੰ ਪ੍ਰੋਟੈਕਟ ਕਰਦੇ ਰਹੇ ਕਿ ਉਸ ਨੇ ਕੋਈ ਪੈਸਾ ਨਹੀਂ ਲਿਆ ਲੇਕਿਨ ਜਦ ਲੋਕਾਂ ਨੇ ਬਿਆਨ ਦਿੱਤੇ ਅਤੇ ਐਫੀਡੇਵਿਟ ਦਿੱਤੇ ਤਾਂ ਫਿਰ ਸਾਰੀਆਂ ਗੱਲਾਂ ਸਾਹਮਣੇ ਆ ਗਈਆਂ।

ਅੱਜ ਜੋ ਪੰਚਾਇਤਾਂ ਨੂੰ ਫੰਡ ਦਿੱਤੇ ਹਨ, ਇਸ ਤੋਂ ਪਹਿਲਾਂ ਕਦੀ ਪਿਛਲੀਆਂ ਸਰਕਾਰਾਂ ਨੇ ਗ੍ਰਾਮ ਪੰਚਾਇਤਾਂ ਨੂੰ ਗਰਾਸ ਰੂਟ ਲੈਵਲ ਤੇ ਵਧਾਉਣ ਲਈ ਵੱਖਰੇ ਤੌਰ ਤੇ ਫੰਡ ਨਹੀਂ ਸੀ ਦਿੱਤੇ। ਇਸੇ ਸਦਨ ਵਿਚ ਪੰਚਾਇਤਾਂ ਨੂੰ ਆਪਣੀ ਵੱਖਰੀ ਹੋਂਦ ਦਿੱਤੀ ਗਈ ਸੀ, ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਬਣੀਆਂ ਸਨ ਮਗਰ ਕੋਈ ਤਾਕਤ ਉਸ ਵੇਲੇ ਦੀ ਸਰਕਾਰ ਨੇ ਉਨ੍ਹਾਂ ਨੂੰ ਨਹੀਂ ਸੀ ਦਿੱਤੀ। ਕੋਈ ਵਿਅਕਤੀ ਇਨ੍ਹਾਂ ਅਦਾਰਿਆਂ ਵਿਚ ਜਾਣ ਨੂੰ ਤਿਆਰ ਨਹੀਂ ਸੀ ਕਿਉਂਕਿ ਉਨ੍ਹਾਂ ਕੋਲ ਕੋਈ ਪਾਵਰ ਹੀ ਨਹੀਂ ਸੀ ਪਰ ਧੰਨ ਹਨ ਵਿੱਤ ਮੰਤਰੀ ਜੀ ਅਤੇ ਮੁੱਖ ਮੰਤਰੀ ਜੀ ਜਿਨ੍ਹਾਂ ਨੇ ਪੰਚਾਇਤਾਂ ਨੂੰ 29.73 ਕਰੋੜ ਰੁਪਏ ਦਿੱਤੇ ਹਨ, ਪੰਚਾਇਤ ਸੰਮਤੀਆਂ ਨੂੰ 17.82 ਕਰੋੜ ਰੁਪਏ ਅਤੇ ਜ਼ਿਲ੍ਹਾ ਪ੍ਰੀਸ਼ਦ ਨੂੰ 11.90 ਕਰੋੜ ਰੁਪਏ ਦਿੱਤੇ ਗਏ ਹਨ। ਇਹ ਪੈਸੇ ਉਨ੍ਹਾਂ ਨੂੰ ਇਸ ਲਈ ਦਿੱਤੇ ਗਏ ਹਨ ਤਾਂ ਕਿ ਉਹ ਆਪਣੀ ਵੱਖਰੀ ਹੋਂਦ ਕਾਇਮ ਰੱਖ ਸਕਣ। ਲੋਕਤੰਤਰ ਨੂੰ ਮਜ਼ਬੂਤ ਕਰਨ ਲਈ ਇਹ ਜੋ ਉਪਰਾਲਾ ਕੀਤਾ ਗਿਆ ਹੈ, ਇਹ ਬਹੁਤ ਸ਼ਲਾਘਾਯੋਗ ਹੈ। ਐਸਾ ਕੋਈ ਉਪਰਾਲਾ ਪਿਛਲੀਆਂ ਸਰਕਾਰਾਂ ਨੇ ਨਹੀਂ ਕੀਤਾ। ਉਨ੍ਹਾਂ ਦੇ ਮੰਤਰੀ ਤਾਂ ਚਾਹੁੰਦੇ ਸਨ ਕਿ ਪਿੰਡਾਂ ਦੇ ਪੰਚ, ਸਰਪੰਚ, ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਮੈਂਬਰ ਸਾਡੇ ਥੱਲੇ ਲੱਗ ਕੇ ਚੱਲਣ ਮਗਰ ਇਸ ਸਰਕਾਰ ਨੇ ਇਨ੍ਹਾਂ ਲੋਕਤੰਤਰੀ ਅਦਾਰਿਆਂ ਨੂੰ ਖੁਦਮੁਖਤਾਰੀ ਦਿੱਤੀ ਹੈ। ਜੋ ਪੰਜਾਬ ਦੀ ਸਾਡੀ ਸਰਕਾਰ ਸੈਂਟਰ ਤੋਂ ਖੁਦਮੁਖਤਾਰੀ ਮੰਗਦੀ ਹੈ ਤਾਂ ਉਸ ਨੇ ਆਪ ਹੇਠਲੇ ਪੱਧਰ ਤੇ ਦਿੱਤੀ ਵੀ ਹੈ।

[ਸ਼੍ਰੀ ਜਗਦੀਸ਼ ਸਾਹਨੀ]

ਇਸ ਬਜਟ ਵਿਚ ਲਿੰਕ ਰੋਡਜ਼ ਵੱਲ ਵੀ ਪੂਰਾ ਧਿਆਨ ਦਿੱਤਾ ਗਿਆ ਹੈ। 10 ਹਜ਼ਾਰ ਕਿਲੋਮੀਟਰ ਮੁਰੰਮਤ ਵਾਲੀਆਂ ਅਤੇ 2 ਹਜਾਰ ਕਿਲੋਮੀਟਰ ਕੱਚੀਆਂ ਸੜਕਾਂ ਨੂੰ ਲਿਆ ਗਿਆ ਹੈ। ਲਿੰਕ ਰੋਡਜ਼ ਨੂੰ ਪੂਰਾ ਕਰਨ ਵਾਸਤੇ ਸਰਕਾਰ ਨੇ 243 ਕਰੋੜ ਰੁਪਏ ਦਿੱਤੇ ਹਨ। ਲਿੰਕ ਰੋਡਜ਼ ਤੇ ਕੰਮ ਤਾਂ ਪਹਿਲਾਂ ਹੁੰਦਾ ਰਿਹਾ ਹੈ ਲੇਕਿਨ ਅਗਰ ਨਵੰਬਰ/ਦਸੰਬਰ ਵਿਚ ਸੜਕਾਂ ਬਣਦੀਆਂ ਸਨ ਤਾਂ ਜਨਵਰੀ/ਫਰਵਰੀ ਵਿਚ ਹੀ ਉਹ ਟੁੱਟ ਵੀ ਜਾਂਦੀਆਂ ਸਨ। ਇਥੇ ਮੰਤਰੀ ਜੀ ਵੀ ਬੈਠੇ ਹਨ। ਮੇਰੀ ਬੇਨਤੀ ਹੈ ਕਿ ਇਹ ਜੋ ਏਨਾ ਪੈਸਾ ਸੜਕਾਂ ਲਈ ਦਿੱਤਾ ਗਿਆ ਹੈ, ਇਸ ਦੀ ਠੀਕ ਤਰੀਕੇ ਨਾਲ ਵਰਤੋਂ ਵੀ ਹੋਣੀ ਚਾਹੀਦੀ ਹੈ। ਮਹਿਕਮੇ ਨੂੰ ਇਕ ਗਲਤ ਆਦਤ ਪੈ ਗਈ ਹੈ। ਤੁਹਾਨੂੰ ਪਤਾ ਹੀ ਹੈ ਕਿ ਜਿਹੜਾ ਪੈਸਾ ਮਹਿਕਮੇ ਨੂੰ ਦਿੱਤਾ ਜਾਂਦਾ ਹੈ, ਉਹ ਸਾਲ ਦੇ ਅਖੀਰ ਵਿਚ ਲਾਸਟ ਮੂਮੈਂਟ ਤੇ ਕਿਸ ਤਰ੍ਹਾਂ ਨਾਲ ਖਰਚ ਕੀਤਾ ਜਾਂਦਾ ਹੈ। ਇਸ ਸਬੰਧ ਵਿਚ ਇਥੇ ਕਈ ਵਾਰ ਸਵਾਲ ਵੀ ਆਏ ਅਤੇ ਉਨ੍ਹਾਂ ਨੂੰ ਐਕਸਟੇਨਸ਼ਨ ਵੀ ਦਿੱਤੀ ਗਈ। ਹੁਣ 243 ਕਰੋੜ ਰੁਪਏ ਲਿੰਕ ਰੋਡਜ਼ ਲਈ ਰੱਖੇ ਗਏ ਹਨ। ਇਸ ਪੈਸੇ ਨਾਲ ਸਹੀ ਤਰੀਕੇ ਨਾਲ ਸੜਕਾਂ ਦੀ ਉਸਾਰੀ ਕੀਤੀ ਜਾਵੇ ਕਿਉਂਕਿ ਆਉਣ ਵਾਲੇ ਸਮੇਂ ਵਿਚ ਪਿੰਡਾਂ ਵਿਚ ਵੀ ਆਵਾਜਾਈ ਵੱਧਦੀ ਜਾ ਰਹੀ ਹੈ। ਅੱਜ ਪਿੰਡਾਂ ਵਿਚ ਹਰ ਕਿਸੇ ਕੋਲ ਸਕੂਟਰ ਹੈ, ਕਾਰਾਂ ਹਨ। ਪਿੰਡਾਂ ਦੀਆਂ ਸੜਕਾਂ ਨੂੰ ਲਿੰਕ ਰੋਡਜ਼ ਕਹਿ ਕਿ ਉਨ੍ਹਾਂ ਦੀ ਉਸਾਰੀ ਵਿਚ ਕੋਈ ਕਮੀ ਨਾ ਰੱਖੀ ਜਾਵੇ। ਮੈਂ ਸਮਝਦਾ ਹਾਂ ਕਿ ਪਿੰਡਾਂ ਦੀਆਂ ਸੜਕਾਂ ਬਣਨ ਨਾਲ ਉਨ੍ਹਾਂ ਦਾ ਸ਼ਹਿਰਾਂ ਨਾਲ ਕਮਿਊਨੀਕੇਸ਼ਨ ਵਧਾਉਣ ਦੇ ਮਾਮਲੇ ਵਿਚ ਕਾਫੀ ਫਾਇਦਾ ਹੋਵੇਗਾ।

ਬਾਦਲ ਸਾਹਿਬ ਦਾ ਇਕ ਹੋਰ ਸੁਪਨਾ ਹੈ। ਉਨ੍ਹਾਂ ਦਾ ਇਹ ਸੁਪਨਾ ਪਹਿਲਾਂ ਵੀ ਸੀ ਜਦੋਂ ਉਹ ਪਹਿਲਾਂ ਮੁੱਖ ਮੰਤਰੀ ਬਣੇ ਸਨ, ਉਨ੍ਹਾਂ ਨੇ ਇਕ ਸੁਪਨਾ ਦਿੱਤਾ ਸੀ ਫੋਕਲ ਪੁਆਇੰਟਾਂ ਦਾ। ਕੁਦਰਤ ਭਗਵਾਨ ਦੀ ਕਹਿ ਲਓ ਜਾਂ ਕੋਈ ਅਜਿਹੀ ਗੱਲ ਹੋ ਗਈ ਕਿ ਉਸ ਤੋਂ ਬਾਅਦ ਜਿੰਨੀਆਂ ਵੀ ਸਰਕਾਰਾਂ ਆਈਆਂ, ਉਨ੍ਹਾਂ ਨੇ ਫੋਕਲ ਪੁਆਇੰਟ ਹੀ ਖਤਮ ਕਰ ਦਿੱਤੇ। ਉਨ੍ਹਾਂ ਦੀਆਂ ਚੁਗਾਠਾਂ ਵੀ ਲਾਹ ਕੇ ਲੈ ਗਏ ਪਰ ਬਾਦਲ ਸਾਹਿਬ ਨੇ ਫਿਰ ਉਹੀ ਏਨੀ ਅੱਛੀ ਸਕੀਮ ਲਿਆਂਦੀ ਜੋ ਕਿ ਅੱਜ ਦੇ ਸਮੇਂ ਦੀ ਲੋੜ ਹੈ। ਉਸ ਨੂੰ ਮੁੱਖ ਰੱਖ ਕੇ ਫੋਕਲ ਪੁਆਇੰਟਸ ਨੂੰ ਫਿਰ ਚਲਾਇਆ ਗਿਆ ਅੌਰ ਬੇਅੰਤ ਰੁਪਿਆ ਇਸ ਵਾਸਤੇ ਰੱਖਿਆ ਗਿਆ। ਏਨਾ ਹੀ ਨਹੀਂ, ਇਸ ਵਾਰ ਦੇ ਫੋਕਲ ਪੁਆਇੰਟਸ ਵਿੱਚ ਇਹ ਪਿਛਲੀ ਵਾਰ ਨਾਲੋਂ ਵੀ ਅੱਛੀ ਸੋਧ ਲੈ ਕੇ ਆਏ ਹਨ। ਹਰ ਇਕ ਫੋਕਲ ਪੁਆਇੰਟ ਦੇ ਵਿੱਚ ਏਨੀਆਂ ਅੱਛੀਆਂ ਅੱਛੀਆਂ ਸਹੂਲਤਾਂ ਦਿੱਤੀਆਂ ਗਈਆਂ ਹਨ ਕਿ ਮੈਂ ਤਾਂ ਇਹੀ ਕਹਾਂਗਾ ਕਿ ਜਿਸ ਨੂੰ ਬਿਜਲੀ ਨਹੀਂ ਮਿਲਦੀ ਉਹੀ ਦੱਸ ਸਕਦਾ ਹੈ ਕਿ ਬਿਜਲੀ ਦੀ ਕਿੰਨੀਂ ਲੋੜ ਹੁੰਦੀ ਹੈ ਅੌਰ ਕਿੰਨੀਂ ਗਰਮੀ ਪੈਂਦੀ ਹੈ। ਜਿਹੜਾ ਏ. ਸੀ. ਵਿੱਚ ਰਹਿੰਦਾ ਹੈ, ਉਸ ਨੂੰ ਕੀ ਪਤਾ ਗਰਮੀ ਕੀ ਹੁੰਦੀ ਹੈ। ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਹਰ ਇਕ ਕਿਸਾਨ ਦੀ ਜ਼ਰੂਰਤ ਨੂੰ ਮੱਦੇ ਨਜ਼ਰ ਰੱਖਦੇ ਹੋਏ ਫੋਕਲ ਪੁਆਇੰਟਸ ਦੇ ਅੰਦਰ ਹਸਪਤਾਲ,

ਡੰਗਰਾਂ ਦਾ ਹਸਪਤਾਲ, ਡਾਕਘਰ, ਬੈਂਕ, ਵਰਕਸ਼ਾਪ ਅਤੇ ਹੋਰ ਸਹੂਲਤਾਂ ਰੱਖੀਆਂ ਹਨ। ਇਹ ਇਸ ਕਰਕੇ ਕੀਤਾ ਗਿਆ ਹੈ ਕਿਉਂਕਿ ਇਹ ਅੱਜ ਹਰ ਜੱਟ ਦੀਆਂ ਜ਼ਰੂਰਤਾਂ ਹਨ। ਜੱਟ ਹਰ ਚੀਜ਼ ਵਾਸਤੇ ਆਪਣੇ ਪਿੰਡ ਤੋਂ ਸ਼ਹਿਰ ਵੱਲ ਨੂੰ ਜਾਂਦਾ ਹੈ ਜਿਸ ਕਰਕੇ ਉਸਦਾ ਕਿੰਨਾ ਟਾਈਮ ਖਰਾਬ ਹੁੰਦਾ ਹੈ। ਉਹ ਆਪਣੀ ਫ਼ਸਲ ਵੇਚਣ ਲਈ, ਆਪਣਾ ਟਰੈਕਟਰ ਠੀਕ ਕਰਵਾਉਣ ਲਈ, ਆਪਣੇ ਡੰਗਰਾਂ ਦੇ ਇਲਾਜ ਲਈ ਸ਼ਹਿਰ ਨੂੰ ਜਾਂਦਾ ਹੈ ਲੇਕਿਨ ਹੁਣ ਜਦੋਂ ਇਹ ਸਾਰੀਆਂ ਸਹੂਲਤਾਂ ਉਨ੍ਹਾਂ ਨੂੰ ਇਨ੍ਹਾਂ ਫੋਕਲ ਪੁਆਇੰਟਸ ਦੇ ਰਾਹੀਂ ਉਥੇ ਪਿੰਡਾਂ ਵਿੱਚ ਹੀ ਮਿਲਣਗੀਆਂ ਤਾਂ ਇਸ ਨਾਲ ਉਸ ਦੇ ਟਾਈਮ ਦੀ ਔਰ ਪੈਸੇ ਦੀ ਵੀ ਬੱਚਤ ਹੋਵੇਗੀ। ਉਹ ਆਪਣੇ ਬਿਜਲੀ ਦੇ ਬਿਲ ਵੀ ਉਥੇ ਹੀ ਪੇਅ ਕਰ ਸਕੇਗਾ। ਫੋਕਲ ਪੁਆਇੰਟ ਇੱਕ ਐਸਾ ਸਥਾਨ ਹੋਵੇਗਾ ਜਿਥੇ ਆ ਕੇ ਸਾਰੀਆਂ ਸਰਗਰਮੀਆਂ ਰੁੱਕ ਜਾਣਗੀਆਂ ਔਰ ਉਥੋਂ ਹੀ ਹਰ ਤਰ੍ਹਾਂ ਦੀਆਂ ਸਹੂਲਤਾਂ ਮਿਲਣਗੀਆਂ। ਇਸ ਵਾਰ ਦੇ ਫੋਕਲ ਪੁਆਇੰਟਸ ਵਿੱਚ ਉਦਯੋਗ ਨੂੰ ਬੜ੍ਹਾਵਾ ਦੇਣ ਲਈ ਵੀ ਸਥਾਨ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਜਦੋਂ ਭਾਰਤ ਆਜ਼ਾਦ ਹੋਇਆ ਸੀ ਤਾਂ ਇਹ ਮਹਾਤਮਾ ਗਾਂਧੀ ਜੀ ਦਾ ਸੁਪਨਾ ਸੀ ਕਿ ਮੇਰਾ ਭਾਰਤ ਅਜਿਹਾ ਹੋਵੇਗਾ। ਉਨ੍ਹਾਂ ਨੇ ਇਹ ਗੱਲ ਇੰਡਸਟਰੀ ਨੂੰ ਸਾਹਮਣੇ ਰੱਖ ਕੇ ਕਹੀ ਸੀ, ਕਿਉਂਕਿ ਇੰਡਸਟਰੀਲਾਈਜ਼ੇਸ਼ਨ ਕਰਨੀ ਸੀ। ਪਿੰਡਾਂ ਦੇ ਅੰਦਰ ਛੋਟੇ ਅਤੇ ਗ੍ਰਾਮ ਉਦਯੋਗ ਚਲਾਉਣੇ ਸਨ। ਲੇਕਿਨ ਮਗਰੋਂ ਇਹ ਇਸ ਹਿਸਾਬ ਦੇ ਨਾਲ ਚੱਲੇ ਕਿ ਇਹ ਏਥੇ ਵੱਡੀਆਂ ਵੱਡੀਆਂ ਫਰਮਾਂ ਲੈ ਆਏ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਪੇਂਡੂ ਇੰਡਸਟਰੀ, ਗ੍ਰਾਮ ਉਦਯੋਗ ਬੰਦ ਹੋ ਗਿਆ। ਅੱਜ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਚਿਪਸ, ਆਲੂਆਂ ਦੇ ਚਿਪਸ ਖਾਣੇ ਹਰ ਕੋਈ ਅੱਛਾ ਸਮਝਦਾ ਹੈ। ਜਿਹੜੇ ਆਲੂਆਂ ਦੇ ਅੱਧਾ ਕਿਲੋ ਨਾਲ ਸਾਰਾ ਪਰਿਵਾਰ ਰੱਜ ਜਾਂਦਾ ਹੈ ਉਨ੍ਹਾਂ ਦੇ ਚਿਪਸਾਂ ਦਾ ਅਨਾਰ੍ਹਾਂ, ਵੀਹ ਰੁਪਏ ਦਾ ਇਕ ਪੈਕਟ ਮਿਲਦਾ ਹੈ। ਕੀ ਅਸੀਂ ਇਹ ਚਿਪਸ ਬਣਾਉਣ ਦਾ ਪ੍ਰਬੰਧ ਪਿੰਡਾਂ ਦੇ ਅੰਦਰ ਨਹੀਂ ਕਰ ਸਕਦੇ ? ਅਜਿਹਾ ਕਰਨ ਦੇ ਨਾਲ ਸਾਡੇ ਪਿੰਡਾਂ ਦੀਆ ਲੜਕੀਆਂ ਨੂੰ ਰੋਜ਼ਗਾਰ ਵੀ ਮਿਲੇਗਾ ਔਰ ਛੋਟੀ ਇੰਡਸਟਰੀ ਨੂੰ ਬੜ੍ਹਾਵਾ ਵੀ ਮਿਲੇਗਾ। ਇਸ ਚੀਜ਼ ਦੀ ਅੱਜ ਕਮੀ ਹੈ। ਅੱਜ ਸੋਲਰ ਲਾਈਟ ਦਾ ਲੇਟੈਸਟ ਜ਼ਮਾਨਾ ਹੈ। ਸੋਲਰ ਲਾਈਟ ਸਾਨੂੰ 24 ਘੰਟੇ ਮਿਲ ਸਕਦੀ ਹੈ, ਇਸ ਦਾ ਕੋਈ ਖਰਚਾ ਨਹੀਂ ਹੈ ਕੇਵਲ ਇਕ ਵਾਰੀ ਇਨਵੈਸਟਮੈਂਟ ਹੀ ਕਰਨੀ ਹੈ। ਪਤਾ ਨਹੀਂ ਐਫ. ਐਮ. ਸਾਹਿਬ ਦੀ ਨਿਗਾਹ ਵਿਚੋਂ ਇਹ ਪਹਿਲੂ ਕਿਸ ਤਰ੍ਹਾਂ ਰਹਿ ਗਿਆ। ਮੈਂ ਚਾਹਾਂਗਾ ਕਿ ਪਿੰਡਾਂ ਨੂੰ ਸੋਲਰ ਲਾਈਟਸ ਦੇ ਨਾਲ ਜੋੜਿਆ ਜਾਵੇ ਤਾਂ ਕਿ ਜਿਹੜੇ ਟਿਊਬਵੈਲਜ਼ ਹਨ, ਅੱਜ ਸਾਡੇ ਐਸੇ ਇਲਾਕੇ ਹਨ, ਪਾਰਟੀਕੂਲਰਲੀ ਮੇਰਾ ਆਪਣਾ ਇਲਾਕਾ, ਜਿਹੜਾ ਸਾਰੇ ਝੋਨੇ ਨੂੰ ਪਾਲਦਾ ਹੀ ਟਿਊਬਵੈਲਾਂ ਦੇ ਸਿਰ ਤੇ ਹੈ। ਟਿਊਬਵੈਲ ਲਈ ਇਕ ਵਾਰ ਸਵਿੱਚ ਆਨ ਕੀਤਾ ਉਸ ਤੋਂ ਬਾਅਦ ਟਿਊਬਵੈਲ ਸਾਰੀ ਰਾਤ ਚਲਦਾ ਰਹਿਣਾ ਹੈ। ਰਾਤ ਨੂੰ ਜਿਸ ਵੇਲੇ ਸੂਰਜ ਅਲੋਪ ਹੋਣਾ ਹੈ ਤਾਂ ਉਸ ਦੀ ਜਿਹੜੀ ਸਟੋਰੇਜ਼ ਕੈਪੇਸਿਟੀ ਹੈ, ਉਸ ਨਾਲ ਚਲਦਾ ਰਹਿਣਾ ਹੈ ਕਿਉਂਕਿ ਇਸ ਨੇ ਨਾਲ ਦੀ ਨਾਲ ਚਾਰਜ਼ ਹੁੰਦੇ ਰਹਿਣਾ ਹੈ। ਇਹ ਅੱਜ ਦੇ ਯੁੱਗ ਦੀ ਮੰਗ ਹੈ। ਅਸੀਂ ਨਵੇਂ ਨਵੇਂ ਬਿਜਲੀ ਘਰ

[ਸ੍ਰੀ ਜਗਦੀਸ਼ ਸਾਹਨੀ]

ਲਾਉਂਦੇ ਜਾ ਰਹੇ ਹਾਂ ਮਗਰ ਇਹ ਮੰਗ ਜਿਹੜੀ ਹੈ, ਇਸ ਤੇ ਵੀ ਗੌਰ ਕਰਨੀ ਚਾਹੀਦੀ ਹੈ। ਜੇ ਇਸ ਤੇ ਅਮਲ ਕਰ ਲਿਆ ਜਾਵੇ ਤਾਂ ਬਹੁਤ ਫਾਇਦਾ ਹੋਵੇਗਾ।

ਅੱਜ ਪੰਜਾਬ ਦੀ 95% ਜ਼ਮੀਨ ਸਿੰਜਾਈ ਸਾਧਨਾਂ ਨਾਲ ਜੁੜੀ ਹੋਈ ਹੈ। ਅਸੀਂ ਅਜਿਹੇ ਸਾਧਨ ਪੈਦਾ ਕੀਤੇ ਹਨ ਕਿ 95% ਜਿਹੜੀ ਜ਼ਮੀਨ ਹੈ, ਉਹ ਪੂਰੀ ਤਰ੍ਹਾਂ ਸਿੰਜਾਈ ਦੇ ਯੋਗ ਹੋ ਜਾਵੇ। ਅੱਜ ਪੰਜਾਬ ਦੇ ਵਿੱਚ ਬੰਜਰ ਜ਼ਮੀਨ ਦਾ ਕੋਈ ਨਾਂ ਪਤਾ ਵੀ ਨਹੀਂ ਹੈ। ਏਨਾ ਕੁਝ ਦੇਖਦੇ ਹੋਏ ਇਸ ਜ਼ਮੀਨ ਦੇ ਲਈ ਪਾਣੀ ਦੇਣ ਲਈ, ਬਿਜਲੀ ਜੋ ਦੇਣ ਲਈ ਸਿੰਜਾਈ ਲਈ ਇੰਨਾ ਕੰਮ ਕਰ ਰਹੇ ਹਾਂ ਜੋ ਸੇਮ ਸਾਡੀ ਜ਼ਮੀਨ ਵਿੱਚ ਪਈ ਹੈ, ਜਿਵੇਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਵੀ ਦੱਸਿਆ ਹੈ ਇਹ ਇਕ ਬਹੁਤ ਵੱਡੀ ਘਾਟ ਹੈ, ਪੰਜਾਬ ਵਿੱਚ ਸੇਮ ਚਲਦੀ ਚਲਦੀ ਜਿਥੇ ਪਹੁੰਚੀ ਹੈ। ਉਹ ਸੇਮ ਜਿਸ ਤਰ੍ਹਾਂ ਪਹੁੰਚੀ, ਉਸੇ ਤਰੀਕੇ ਨਾਲ ਉਸੇ ਸਪੀਡ ਨਾਲ ਉਸ ਨੂੰ ਸਨੱਖ ਕਰਨ ਲਈ ਪੰਜਾਬ ਸਰਕਾਰ ਨੇ ਜੋ ਉਪਰਾਲੇ ਕੀਤੇ ਹਨ, ਉਹ ਸ਼ਲਾਘਾਯੋਗ ਹਨ। ਮੈਂ ਸਮਝਦਾ ਹਾਂ ਕਿ ਪਿਛਲੀਆਂ ਸਰਕਾਰਾਂ ਵੀ ਉਪਰਾਲੇ ਕਰਦੀਆਂ ਰਹੀਆਂ ਹਨ। ਫਲੱਡ ਆਉਣਾ ਬੜਾ ਉਪਰਾਲਾ ਕਰਨਾ ਕਿ ਫਲੱਡ ਆ ਗਿਆ ਹੈ ਤਾਂ ਇਹ ਉਪਰਾਲਾ ਕਰੋ ਲੋਕਾਂ ਨੂੰ ਰਿਲੀਫ਼ ਫੰਡ ਦਿਉ, ਲੋਕਾਂ ਨੂੰ ਦਾਨ ਦੇ ਦਿਉ। ਉਹ ਰਿਲੀਫ ਕੀ ਹੁੰਦਾ ਸੀ ? ਸਪੀਕਰ ਸਾਹਿਬ, ਕਰੋੜਾਂ ਅਰਬਾਂ ਰੁਪਏ ਦਾਨ ਦੇ ਦੇਣੇ ਔਰ ਉਸ ਦਾਨ ਵਿਚੋਂ ਇਨ੍ਹਾਂ ਨੇ ਆਪ ਵੀ ਖਾਣਾ ਅਤੇ ਅਫ਼ਸਰਾਂ ਨੂੰ ਵੀ ਖੁਆ ਦੇਣਾ। ਕੋਈ ਅੱਛੇ ਤਰੀਕੇ ਨਾਲ ਉਸਦੀ ਵੰਡ ਨਹੀਂ ਸੀ ਹੁੰਦੀ। ਅੱਜ ਦਾ ਜੋ ਸਮਾਂ ਹੈ, ਜੋ ਸਰਕਾਰ ਨੇ ਡਰੇਨਾ ਦੀ ਸਫਾਈ ਕਰਨ ਲਈ ਅਤੇ ਜੋ ਇਸ ਸੇਮ ਨੂੰ ਖਤਮ ਕਰਨ ਲਈ ਉਪਰਾਲੇ ਕੀਤੇ ਹਨ, ਇਹ ਬਹੁਤ ਹੀ ਸ਼ਲਾਘਾਯੋਗ ਹਨ। ਤੁਸੀਂ ਸਪੀਕਰ ਸਾਹਿਬ ਕੁਝ ਬੋਲਣ ਲੱਗੇ ਸੀ।

**ਸ੍ਰੀ ਸਪੀਕਰ :** ਅਜੇ ਇਕ ਮਿੰਟ ਰਹਿੰਦਾ ਹੈ ਜੀ। ਬੋਲ ਲਓ।

**ਸ੍ਰੀ ਜਗਦੀਸ਼ ਸਾਹਨੀ :** ਦੂਸਰਾ ਜੋ ਸਾਡੇ ਆਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਹੈ, ਆਨੰਦਪੁਰ ਸਾਹਿਬ ਵਿੱਚ ਸਿੱਖੀ ਦਾ 300 ਸਾਲਾ ਪੁਰਬ ਮਨਾਉਣ ਦਾ ਉਪਰਾਲਾ ਕੀਤਾ ਗਿਆ ਹੈ ਅਤੇ ਜਿਸ ਦਾ ਰੇਜ਼ੋਲਿਊਸ਼ਨ ਏਥੇ ਆਇਆ ਹੈ, ਉਸ ਰੈਜ਼ੋਲਿਊਸ਼ਨ ਲਈ .......

**Mr. Speaker :** Shri Sawheny will continue his speach in the Afternoon Sitting.

The House stands adjourned till 2.30 P.M. today, the 26th June, 1998.

*1.30 P.M.

(The Sabha then adjourned* till 2.30 P.M. today, the 26th June, 1998.)

806- 1-1-99- 305 ਕਾਪੀਆਂ - ਪੰਜਾਬ ਸਰਕਾਰ ਪ੍ਰੈਸ,ਪਟਿਆਲਾ।

# PUNJAB VIDHAN SABHA

## DEBATES

*26th June, 1998*
(Afternoon Sitting)

Vol. V—No. 6

OFFICIAL REPORT

CONTENTS

*Friday, the 26th June, 1998*
(Afternoon Sitting)




Punjab Vidhan Sabha Secretariat, Chandigarh.

Price: Rs.........

# PUNJAB VIDHAN SABHA

*Friday, the 26th June, 1998*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.30 P.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1168, 1032, 1160 ਅਤੇ 1187 ।**

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

---

### ਅੰਮ੍ਰਿਤਸਰ—ਜਲੰਧਰ ਜੀ. ਟੀ. ਰੋਡ ਨੂੰ ਚਾਰ-ਲੇਨਾਂ ਵਾਲੀ ਬਣਾਉਣਾ

*1155. **ਸ਼੍ਰੀ ਓਮ ਪ੍ਰਕਾਸ਼ ਸੋਨੀ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਭਾਰਤ ਸਰਕਾਰ ਨੇ ਅੰਮ੍ਰਿਤਸਰ—ਜਲੰਧਰ ਜੀ. ਟੀ. ਰੋਡ ਨੂੰ ਚਾਰ-ਲੇਨਾਂ ਵਾਲੀ ਬਣਾਉਣ ਲਈ ਫੰਡਜ਼ ਮਨਜ਼ੂਰ ਕੀਤੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਕਤ ਪ੍ਰਾਜੈਕਟ ਤੇ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ ਟੌਹੜਾ** : ਭਾਰਤ ਸਰਕਾਰ ਵਲੋਂ ਜੀ. ਟੀ. ਰੋਡ ਅੰਮ੍ਰਿਤਸਰ ਤੋਂ ਜਲੰਧਰ ਨੂੰ ਚਾਰ ਲੇਨਜ਼ ਵਾਲੀ ਸੜਕ ਬਣਾਉਣ ਲਈ ਧਨ ਮਨਜ਼ੂਰ ਨਹੀਂ ਹੋਇਆ ।

**ਸ਼੍ਰੀ ਓਮ ਪ੍ਰਕਾਸ਼ ਸੋਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਬੜੀ ਮਾੜੀ ਹਾਲਤ ਹੈ । ਟਰੈਫਿਕ ਬਹੁਤ ਵੱਧ ਗਿਆ ਹੈ । ਰੋਜ਼ ਹੀ ਕੋਈ ਨਾ ਕੋਈ ਐਕਸੀਡੈਂਟ ਹੋਇਆ ਰਹਿੰਦਾ ਹੈ ਅਤੇ ਕੀਮਤੀ ਜਾਨਾਂ ਜਾਂਦੀਆਂ ਹਨ । ਮੈਂ ਬੇਨਤੀ ਕਰਦਾ ਹਾਂ ਕਿ ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਸ ਬਾਰੇ ਸੈਂਟਰ ਦੀ ਸਰਕਾਰ ਨਾਲ ਕੀ ਕੋਈ ਗੱਲਬਾਤ ਹੋਈ ਹੈ ?

**ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਭਾਰਤ ਦੀ ਸਰਕਾਰ ਨਾਲ ਲਗਾਤਾਰ ਸੰਪਰਕ ਬਣਾਇਆ ਹੋਇਆ ਹੈ। ਵਰਲਡ ਬੈਂਕ ਤੋਂ ਇਸ ਦਾ ਐਨ. ਓ. ਸੀ. ਮਿਲ ਚੁੱਕਾ ਹੈ। ਅੱਗੇ ਕਨਸਲਟੈਂਟਸ ਨੂੰ ਕੇਸ ਦਿੱਤਾ ਹੋਇਆ ਹੈ। ਉਨ੍ਹਾਂ ਦੀ ਰਿਪੋਰਟ ਤੋਂ ਬਾਅਦ ਇਸ ਦਾ ਧਨ ਵੀ ਆ ਜਾਵੇਗਾ। ਜਦੋਂ ਵਰਲਡ ਬੈਂਕ ਨੇ ਪੈਸਾ ਦੇਣਾ ਹੈ ਉਸ ਤੋਂ ਬਾਅਦ ਫੋਰ-ਲੇਨ ਦਾ ਕੰਮ ਸ਼ੁਰੂ ਹੋ ਜਾਵੇਗਾ।

**ਸ੍ਰੀ ਓਮ ਪ੍ਰਕਾਸ਼ ਸੋਨੀ**: ਧੰਨਵਾਦ ਜੀ। ਮੈਂ ਇਕ ਦੋ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ ਕਿ ਸੜਕ ਦੀ ਹਾਲਤ ਬਹੁਤ ਮਾੜੀ ਹੈ। ਇਕ ਤਾਂ ਢਿਲਵਾਂ ਰੇਲਵੇ ਬ੍ਰਿਜ ਉਤੇ ਅਪਰੋਚਜ਼ ਬਹੁਤ ਮਾੜੀਆਂ ਹਨ ਅਤੇ ਦੂਸਰਾ ਜੰਡਿਆਲਾ ਤੋਂ ਅੰਮ੍ਰਿਤਸਰ ਤੱਕ ਸੜਕ ਦੇ ਬਰਮਜ਼ ਬੜੇ ਨੀਵੇਂ ਹਨ ਤੇ ਫੁੱਟ ਫੁੱਟ ਨੀਵੇਂ ਹਨ। ਉਨ੍ਹਾਂ ਨੂੰ ਠੀਕ ਕਰਵਾ ਦੇਣ।

**ਮੰਤਰੀ** : (ਬੈਠੇ, ਬੈਠੇ) ਕਰਵਾ ਦਿਆਂਗੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦੀ ਹਾਂ ਕਿ ਜਿਹੜਾ ਇਸ ਸੜਕ ਨੂੰ ਚਾਰ ਰਸਤਿਆਂ ਵਾਲੀ ਬਣਾਉਣ ਵਾਸਤੇ ਪੈਸਾ ਨਹੀਂ ਮਿਲ ਰਿਹਾ, ਕੀ ਇਸ ਵਿਚ ਉਹ ਕਾਰਨ ਵੀ ਸ਼ਾਮਲ ਹਨ ਕਿ ਜਿਹੜੀ ਵਰਲਡ ਬੈਂਕ ਤੋਂ ਸਹਾਇਤਾ ਮਿਲਣੀ ਬੰਦ ਹੋਈ ਹੈ, ਕੀ ਉਸ ਨਾਲ ਰੁਕਾਵਟ ਤਾਂ ਨਹੀਂ ਹੈ ?

**ਮੰਤਰੀ**: ਨਹੀਂ ਜੀ, ਉਸ ਨਾਲ ਕੋਈ ਰੁਕਾਵਟ ਨਹੀਂ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੰਤਰੀ ਜੀ ਇਸ ਕੰਮ ਨੂੰ ਟਾਈਮ ਬਾਊਂਡ ਕਰਵਾਉਣਗੇ ?

**ਮੰਤਰੀ**: ਟਾਈਮ ਬਾਊਂਡ ਕਿਸ ਤਰ੍ਹਾਂ ਹੋ ਸਕਦਾ ਹੈ, ਜਦੋਂ ਕੋਈ ਪੈਸਾ ਹੀ ਨਹੀਂ ਮਿਲਿਆ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1159**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਧੌਲਾ ਵਿਖੇ ਫੈਕਟਰੀ ਵਿਚੋਂ ਨਿਕਲਦੇ ਗੰਧਲੇ ਪਾਣੀ ਨੂੰ ਰੋਕਣਾ**

*974. **ਸਰਦਾਰ ਮੱਖਣ ਸਿੰਘ**, ਕੀ ਡਾਕਟਰੀ ਸਿੱਖਿਆ ਅਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ

ਸੰਗਰੂਰ ਦੇ ਧੌਲਾ ਕਸਬੇ ਵਿਚ ਸਥਿਤ ਫੈਕਟਰੀ ਵਿਚੋਂ ਨਿਕਲਦੇ ਗੰਧਲੇ ਪਾਣੀ (ਤੇਜ਼ਾਬੀ ਮਾਦੇ ਵਾਲੇ) ਲਸਾੜਾ ਡਰੇਨ ਵਿਚ ਪੈਣ ਤੋਂ ਰੋਕਣ/ਬੰਦ ਕਰਨ ਲਈ ਕੋਈ ਕਾਰਵਾਈ ਕਰ ਰਹੀ ਹੈ ?

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** ਹਾਂ, ਸ੍ਰੀਮਾਨ ਜੀ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜਿਹੜਾ ਇਸ ਕਾਰਖ਼ਾਨੇ ਵਿਚੋਂ ਗੰਦਾ ਤੇ ਤੇਜ਼ਾਬੀ ਪਾਣੀ ਨਿਕਲਦਾ ਹੈ, ਉਹ ਹਜ਼ਾਰਾਂ ਮੀਲਾਂ ਵਿਚ ਬਦਬੂ ਮਾਰਦਾ ਹੈ ਅਤੇ ਵਾਤਾਵਰਣ ਨੂੰ ਦੂਸ਼ਿਤ ਕਰਦਾ ਹੈ । ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੇ ਬੰਦੋਬਸਤ ਹਨ ਜਿਹੜੇ ਇਸ ਨੂੰ ਰੋਕਣ ਲਈ ਕੀਤੇ ਜਾ ਰਹੇ ਹਨ ?

**ਮੰਤਰੀ**. ਇਸ ਸਨਅਤਕਾਰ ਨੂੰ ਸੈਕਸ਼ਨ-33 ਹੇਠ ਫੈਕਟਰੀ ਬੰਦ ਕਰਨ ਲਈ ਨੋਟਿਸ ਦਿੱਤਾ ਗਿਆ ਸੀ । ਇਸ ਤੋਂ ਬਾਅਦ ਸਨਅਤ ਨੇ ਕੈਮੀਕਲ ਰਿਕਵਰੀ ਪਲਾਂਟ ਲਗਾਉਣ ਲਈ ਵਾਇਦਾ ਕੀਤਾ ਹੈ । ਮਿਤੀ 25 ਜਨਵਰੀ, 1996 ਨੂੰ 11.75 ਲੱਖ ਰੁਪਏ ਦੀ ਬੈਂਕ ਗਰੰਟੀ ਪੰਜਾਬ ਪ੍ਰਦੂਸ਼ਿਤ ਕੰਟਰੋਲ ਬੋਰਡ ਨੂੰ ਦਿੱਤੀ ਅਤੇ ਵਾਇਦਾ ਕੀਤਾ ਕਿ ਉਹ ਮਿਤੀ 23-6-98 ਤੱਕ ਬੋਰਡ ਵਲੋਂ ਨਿਰਧਾਰਤ ਸਟੈਂਡਰਡ ਨੂੰ ਪ੍ਰਾਪਤ ਕਰ ਲਵੇਗੀ । ਸਮੇਂ ਸਮੇਂ ਸਿਰ ਸਨਅਤ ਵਲੋਂ ਕੀਤੀ ਗਈ ਕਾਰਵਾਈ ਤੇ ਵਿਚਾਰ ਕੀਤਾ ਗਿਆ ਅਤੇ ਮਿਤੀ 12 ਮਾਰਚ, 98 ਨੂੰ ਸਨਅਤ ਨੂੰ ਇਕ ਸੁਣਵਾਈ ਦਿੱਤੀ ਗਈ ਜਿਸ ਵਿਚ ਸਨਅਤ ਨੇ ਦੱਸਿਆ ਕਿ ਉਸ ਵਲੋਂ ਪ੍ਰੋਸੈਸ ਵਿਚ ਪਾਣੀ ਵਰਤਣ ਦੀ ਮਾਤਰਾ ਨੂੰ ਘੱਟ ਕਰਨ ਲਈ ਕਦਮ ਚੁੱਕੇ ਗਏ ਹਨ, ਜਿਸਦੇ ਨਤੀਜੇ ਵਜੋਂ ਪ੍ਰਦੂਸ਼ਤ ਪਾਣੀ ਦੀ ਮਾਤਰਾ ਘੱਟ ਕੇ ਕੇਵਲ 90 ਕਿਲੋ ਲੀਟਰ ਪ੍ਰਤੀ ਟਨ ਕਾਗਜ਼ ਦੇ ਉਤਪਾਦਨ ਦੇ ਹਿਸਾਬ ਨਾਲ ਰਹਿ ਗਈ ਹੈ । ਇਹ ਵਧੇ ਹੋਏ ਸਮੇਂ ਤੋਂ ਬਾਅਦ ਉਸਨੇ ਆਪਣਾ ਰਿਕਵਰੀ ਪਲਾਂਟ ਸ਼ੁਰੂ ਕਰ ਦੇਣਾ ਹੈ ਅਤੇ ਜਲਦੀ ਹੀ ਇਹ ਪਲਾਂਟ ਲਗ ਜਾਣ ਨਾਲ ਇਹ ਪ੍ਰਾਬਲਮ ਹੱਲ ਹੋ ਜਾਵੇਗੀ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਬੜੀ ਹੈਰਾਨੀ ਵਾਲੀ ਗੱਲ ਹੈ ਕਿ ਉਹ ਜਿਹੜੀ ਡਰੇਨ ਹੈ, ਉਹ ਸਰਕਾਰ ਦੀ ਹੈ ਅਤੇ ਉਸ ਵਿਚ ਅਨ-ਅਧਿਕਾਰਤ ਤੌਰ ਤੇ ਪਾਣੀ ਮਿਲ ਮਾਲਕਾਂ ਵਲੋਂ ਸੁੱਟਣਾ ਸ਼ੁਰੂ ਕਰ ਦਿੱਤਾ ਗਿਆ ਹੈ ਅਤੇ ਹੁਣ ਸਾਨੂੰ ਤਾਰੀਖਾਂ ਇਸ ਤਰ੍ਹਾਂ ਦੇ ਰਹੇ ਹਨ ਜਿਵੇਂ ਉਨ੍ਹਾਂ ਦਾ ਹੱਕ ਹੋਵੇ ।

**ਸ੍ਰੀ ਸਪੀਕਰ** : ਤੁਸੀਂ ਆਪਣਾ ਕੁਐਸਚਨ ਪੁੱਛੋ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਕਿਸ ਅਧਾਰ ਤੇ ਪਾਣੀ ਸੁੱਟਿਆ ਗਿਆ ਅਤੇ ਹੁਣ ਕਿਉਂ ਡੇਟਾਂ ਦੇ ਰਹੇ ਹਨ ?

**ਸ੍ਰੀ ਸਪੀਕਰ** ਡੇਟਾਂ ਤਾਂ ਹੁਣ ਉਨ੍ਹਾਂ ਨੇ ਦੇਣੀਆਂ ਹੀ ਹਨ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਲਸਾੜਾ ਡਰੇਨ ਨੇ ਲੱਖਾਂ ਕਰੋੜਾਂ ਰੁਪਏ ਦਾ

[ਸਰਦਾਰ ਬਲਦੇਵ ਸਿੰਘ ਖਿਆਲਾ]
ਨੁਕਸਾਨ ਕੀਤਾ ਹੈ । ਸਾਰੇ ਦਰੱਖਤ ਸੜ ਗਏ ਹਨ । ਹਰਿਆਣੇ ਦੀ ਹੱਦ ਤੱਕ ਇਕ ਵੀ ਕਿੱਕਰ ਦਾ ਦਰੱਖਤ ਹਰਾ ਨਹੀਂ ਰਿਹਾ ਜੋ ਕਿ ਕਰੋੜਾਂ ਰੁਪਏ ਦੀ ਸੀ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਸਦੇ ਨਾਲ ਧਰਤੀ ਦਾ ਪਾਣੀ ਵੀ ਦੂਸ਼ਿਤ ਹੋ ਰਿਹਾ ਹੈ । ਮੇਰੀ ਬੇਨਤੀ ਹੈ ਕਿ ਹਾਊਸ ਦੇ ਮੈਂਬਰ ਸਾਹਿਬਾਨ ਦੀ ਇਕ ਕਮੇਟੀ ਬਣਾ ਦਿਤੀ ਜਾਵੇ ਜਿਹੜੀ ਮੌਕੇ ਤੇ ਜਾਕੇ ਇਸ ਦਾ ਨਿਰੀਖਣ ਕਰੇ । ਪਹਿਲਾਂ ਵੀ ਇਕ ਕਮੇਟੀ ਬਣਾਈ ਗਈ ਸੀ । ਸਪੀਕਰ ਸਾਹਿਬ, ਇਸਦੇ ਨਾਲ ਬਦਬੂ ਵੀ ਫੈਲਦੀ ਹੈ ਅਤੇ ਧਰਤੀ ਦਾ ਪਾਣੀ ਵੀ ਪ੍ਰਦੂਸ਼ਿਤ ਹੁੰਦਾ ਹੈ ਅਤੇ ਕਰੋੜਾਂ ਰੁਪਏ ਦੇ ਦਰੱਖਤ ਵੀ ਤਬਾਹ ਕਰ ਦਿੱਤੇ ਹਨ । ਇਕ ਵੀ ਦਰੱਖਤ ਹਰਾ ਨਹੀਂ ਰਿਹਾ, ਇਸਦੇ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਫੈਕਟਰੀ ਦੇ ਇਕੱਲੇ ਪਾਣੀ ਦੀ ਗੱਲ ਨਹੀਂ ਬਲਕਿ ਮਿੱਲ ਵਿੱਚ ਮਾਰਚ ਮਹੀਨੇ ਵਿਚ ਇਕ ਗੰਧਕ ਦਾ ਪਲਾਂਟ ਵੀ ਲਗਾਇਆ ਗਿਆ ਸੀ, ਜਿਸ ਵਿਚੋਂ ਗੈਸ ਲੀਕ ਕਰਦੀ ਹੈ ਅਤੇ ਲੋਕਾਂ ਦੀ ਜਾਨ ਅਤੇ ਮਾਲ ਦਾ ਬਹੁਤ ਨੁਕਸਾਨ ਹੋਇਆ ਹੈ ਅਤੇ ਫਸਲਾਂ ਵੀ ਬਹੁਤ ਖਰਾਬ ਹੋਈਆਂ ਹਨ । ਮੇਰੇ ਪਾਸ ਪਿੰਡ ਧੌਲਾ ਅਤੇ ਫਤਿਹਗੜ੍ਹ ਛੰਨਾ ਦੇ ਲੋਕ ਸ਼ਿਕਾਇਤ ਲੈ ਕੇ ਆਏ ਸਨ ਕਿ ਸਾਡੀਆਂ ਫਸਲਾਂ ਦਾ ਇਸ ਗੈਸ ਨਾਲ ਬਹੁਤ ਨੁਕਸਾਨ ਹੋ ਗਿਆ ਹੈ ਸਾਨੂੰ ਇਸ ਦਾ ਮੁਆਵਜ਼ਾ ਦਿੱਤਾ ਜਾਵੇ । ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਨਕੁਆਰੀ ਕਰਕੇ ਉਨ੍ਹਾਂ ਨੂੰ ਮੁਆਵਜ਼ਾ ਦਿਵਾਇਆ ਜਾਵੇਗਾ ?

**ਮੰਤਰੀ** : ਇਹ ਸੈਪਰੇਟ ਸਵਾਲ ਹੈ ਜੀ । ਇਹ ਇਸ ਦਾ ਵੱਖਰਾ ਨੋਟਿਸ ਦੇ ਦੇਣ, ਰਿਪਲਾਈ ਦੇ ਦਿੱਤਾ ਜਾਵੇਗਾ ਜੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਇਸ ਫੈਕਟਰੀ ਨੇ ਬਹੁਤ ਤਬਾਹੀ ਮਚਾਈ ਹੈ ਜੀ । ਸਰਕਾਰ ਨੂੰ ਇਸ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ । ਧਰਤੀ ਦਾ ਪਾਣੀ ਗੰਦਾ ਹੋ ਰਿਹਾ ਹੈ ਅਤੇ ਫਸਲਾਂ ਵੀ ਤਬਾਹ ਹੋ ਰਹੀਆਂ ਹਨ ।

**ਸ੍ਰੀ ਸਪੀਕਰ** : ਅਗਲਾ ਸਵਾਲ, ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ।

---

**ਮੈਂਟਲ ਹਸਪਤਾਲ, ਅੰਮ੍ਰਿਤਸਰ ਨੂੰ ਮੈਡੀਕਲ ਕਾਲਜ ਅੰਮ੍ਰਿਤਸਰ ਨਾਲ ਜੋੜਨਾ**

*980. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਡਾਕਟਰੀ ਸਿਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਨੇ ਮੈਂਟਲ ਹਸਪਤਾਲ, ਅੰਮ੍ਰਿਤਸਰ ਨੂੰ ਮੈਡੀਕਲ ਕਾਲਜ ਅੰਮ੍ਰਿਤਸਰ ਦਾ ਇਕ ਵਿਭਾਗ ਬਣਾਉਣ ਲਈ ਸਾਲ 1997 ਦੌਰਾਨ ਕੋਈ ਫੈਸਲਾ ਲਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਫੈਸਲਾ ਕਿਸ ਤਰੀਕ ਨੂੰ ਲਿਆ ਗਿਆ ਸੀ ।

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਫੈਸਲਾ ਲਾਗੂ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਕਿਸ ਤਰੀਕ ਤੋਂ ਅਤੇ ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : (ੳ) ਹਾਂ ਜੀ, ਇਹ ਫੈਸਲਾ ਮਿਤੀ 5 ਮਈ, 1997 ਨੂੰ ਲਿਆ ਗਿਆ ਸੀ ।

(ਅ) ਬਾਅਦ ਵਿਚ ਮੁੜ ਵਿਚਾਰ ਉਪਰੰਤ ਇਹ ਫੈਸਲਾ ਹੋਇਆ ਕਿ ਇਹ ਹਸਪਤਾਲ ਮਹਿਕਮਾ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਕੋਲ ਹੀ ਰਹਿਣ ਦਿੱਤਾ ਜਾਵੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜਦੋਂ ਟੰਡਨ ਸਾਹਿਬ ਸਿਹਤ ਮੰਤਰੀ ਸੀ, ਉਸ ਸਮੇਂ 5 ਮਈ, 1997 ਨੂੰ ਇਹ ਫੈਸਲਾ ਹੋ ਗਿਆ ਸੀ ਕਿ ਕਿਉਂਕਿ ਅੰਮ੍ਰਿਤਸਰ ਦੇ ਹਸਪਤਾਲ ਦੀ ਹਾਲਤ ਬੜੀ ਭੈੜੀ ਹੈ ਅਤੇ ਜਿਉਂਦਾ ਜਾਗਦਾ ਨਰਕ ਹੈ, ਇਸ ਵਿਚ ਠੀਕ ਕਰਨ ਲਈ 40-40 ਸਾਲਾਂ ਤੋਂ ਮਰੀਜ਼ ਉਥੇ ਪਏ ਹਨ। ਇਸ ਲਈ ਉਹ ਹਸਪਤਾਲ ਮੈਡੀਕਲ ਕਾਲਿਜ ਨਾਲ ਜੋੜ ਦਿਤਾ ਜਾਵੇ । ਉਸ ਸਮੇਂ ਦੇ ਮੰਤਰੀ ਜੀ ਨੇ ਉਸ ਸਮੇਂ ਇਹ ਫੈਸਲਾ ਕੀਤਾ ਸੀ ਕਿ ਇਸ ਨੂੰ ਮੈਡੀਕਲ ਕਾਲਿਜ ਨਾਲ ਜੋੜ ਦਿੱਤਾ ਜਾਵੇ । ਮੈਨੂੰ ਚਿੱਠੀ ਵੀ ਚਲੀ ਗਈ ਕਿ ਇਹ ਮੈਡੀਕਲ ਕਾਲਿਜ ਨਾਲ ਜੋੜ ਦਿੱਤਾ ਗਿਆ ਹੈ । ਉਸਦੇ ਬਾਅਦ ਇਕ ਦਮ ਫੈਸਲਾ ਬਦਲ ਦਿੱਤਾ ਗਿਆ । ਮੇਰਾ ਸਵਾਲ ਹੈ ਕਿ ਪਹਿਲੇ ਫੈਸਲੇ ਵਿਚ ਕੀ ਕਮੀ ਸੀ ਅਤੇ ਕੀ ਸੋਚ ਕੇ ਇਸ ਨੂੰ ਮੈਡੀਕਲ ਕਾਲਿਜ ਤੋਂ ਵੱਖ ਕਰ ਦਿੱਤਾ ਗਿਆ ?

**ਮੰਤਰੀ** : ਸਪੀਕਰ ਸਾਹਿਬ, ਮਈ, 1997 ਨੂੰ ਇਹ ਹਸਪਤਾਲ ਮੈਡੀਕਲ ਕਾਲਿਜ ਨਾਲ ਜੋੜਨ ਦਾ ਫੈਸਲਾ ਕੀਤਾ ਗਿਆ ਸੀ ਪਰ ਬਾਅਦ ਵਿਚ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵਲੋਂ ਇਹ ਦੱਸਿਆ ਗਿਆ ਕਿ ਦੂਜੇ ਰਾਜਾਂ ਵਿੱਚ ਵੀ ਇਹ ਹਸਪਤਾਲ ਮਹਿਕਮਾ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਪਾਸ ਹੀ ਹਨ, ਇਸ ਲਈ ਦੋਬਾਰਾ ਫਿਰ ਇਹ ਫੈਸਲਾ ਲਿਆ ਗਿਆ ਕਿ ਇਹ ਹੈਲਥ ਮਹਿਕਮੇ ਕੋਲ ਹੀ ਰਹੇ । ਕੰਟਰੋਲ ਮੈਡੀਕਲ ਸਿੱਖਿਆ ਅਤੇ ਖੋਜ ਵਿਭਾਗ ਨੂੰ ਨਾ ਦਿੱਤਾ ਜਾਵੇ ਅਤੇ ਇਹ ਸਿਹਤ ਵਿਭਾਗ ਕੋਲ ਹੀ ਰਹੇ ।

**श्रीमती लक्ष्मी कांता चावला** : सपीकर साहब, शहर के डाक्टर, शहर के विधायक, शहर के लोग जिन के मरीज़ अंदर हैं उन्होंने कहा कि इसे मैडिकल हस्पताल के साथ जोड़ दिया जाए और तालमेल संस्था जिस का रिकार्ड यह है कि वह मार-कुटाई करते हैं, पैसे खाते हैं । तालमेल विभाग ने पता नहीं, मन्त्री जी के साथ क्या तालमेल कर लिया है कि मरीजों के हित के उलट फैसला ही बदल दिया है । इसलिये क्या मन्त्री जी बताएंगे कि अमृतसर के डाक्टर, समाजिक कार्यकरता और रोगियों के व्यक्तियों

[श्रीमती लक्ष्मी कांता चावला]

के साथ मीटिंग करेंगे, उनके साथ विचार करेंगे कि इस हस्पताल को मैडिकल कालज अमृतसर के साथ जोड़ दिया जाए और क्या मन्त्री जी बताएंगे कि 40 साल में क्या 400 मरीज भी वहां ठीक हुए हैं ?

**ਸ੍ਰੀ ਸਪੀਕਰ** : ਇਹ ਕਹਿ ਰਹੇ ਹਨ ਕਿ ਕੀ ਤੁਸੀਂ ਦੁਬਾਰਾ ਵਿਚਾਰ ਕਰੋਗੇ ।

**ਮੰਤਰੀ** : ਇਹ ਤਾਂ ਹੈਲਥ ਡਿਪਾਰਟਮੈਂਟ ਦੀ ਗੱਲ ਹੈ । ਇਸ ਕਰਕੇ ਤੁਸੀਂ ਦੁਬਾਰਾ ਰਿਪ੍ਰੈਜ਼ੈਂਟੇਸ਼ਨ ਦਿਓ ਅਤੇ ਜੇ ਇਹ ਸਾਨੂੰ ਦੇ ਦੇਣਗੇ ਤਾਂ ਅਸੀਂ ਸੁਆਗਤ ਕਰਾਂਗੇ । ਹੈਲਥ ਡਿਪਾਰਟਮੈਂਟ ਨੇ ਹੁਣ ਡਿਸੀਜ਼ਨ ਲੈਣਾ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਸ਼ੁਕਰੀਆ ਅਦਾ ਕਰਦੀ ਹਾਂ ਕਿਉਂਕਿ ਇਨ੍ਹਾਂ ਦੇ ਵੱਸ ਵਿੱਚ ਕੇਵਲ ਇਤਨਾ ਹੀ ਹੈ । ਮੈਂ ਮੁੱਖ ਮੰਤਰੀ ਜੀ ਨੂੰ ਪ੍ਰਾਰਥਨਾ ਕਰਦੀ ਹਾਂ ਕਿ ਉਹ ਇਸ ਵਿੱਚ ਇੰਟਰਵੀਨ ਕਰਨ । ਇਕ ਲੜਕੀ ਨਾਲ ਉਥੇ ਬਲਾਤਕਾਰ ਹੋਇਆ । ਫਿਰ ਅਸੀਂ ਉਸ ਨੂੰ ਅੰਦਰੋਂ ਕੱਢਿਆ । ਉਹ ਲੜਕੀ ਉਥੇ 20-25 ਸਾਲ ਠੀਕ ਨਹੀਂ ਸੀ ਹੋਈ ਪਰ ਬਾਹਰ ਉਹ 2 ਮਹੀਨੇ ਵਿਚ ਹੀ ਠੀਕ ਹੋ ਗਈ । ਇਸ ਲਈ ਮੁੱਖ ਮੰਤਰੀ ਜੀ ਦਖਲ ਦੇ ਕੇ ਇਸ ਹਸਪਤਾਲ ਦੀ ਕਿਸਮਤ ਜਿੱਥੇ ਸੰਵਰ ਸਕਦੀ ਹੈ, ਉਸ ਦੇ ਨਾਲ ਕਰ ਦੇਣ । ਸ਼ੁਕਰੀਆ ।

---

## ਸੰਗਤ-ਮੰਡੀ, ਜ਼ਿਲ੍ਹਾ ਬਠਿੰਡਾ ਵਿਖੇ ਸਰਕਾਰੀ ਕਾਲਜ ਖੋਲ੍ਹਣਾ

*975. **ਸਰਦਾਰ ਮੱਖਣ ਸਿੰਘ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਿੱਤੀ ਸਾਲ 1998-99 ਦੌਰਾਨ ਜ਼ਿਲ੍ਹਾ ਬਠਿੰਡਾ ਦੇ ਸੰਗਤ ਮੰਡੀ ਬਲਾਕ ਵਿਖੇ ਇਕ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ? ਜੇਕਰ ਅਜਿਹਾ ਹੋਵੇ ਤਾਂ ਉਕਤ ਤਜਵੀਜ਼ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰੀ ਸਿੱਖਿਆ ਅਤੇ ਖੋਜ, ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ** (ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ) : ਨਹੀਂ ਜੀ । ਸੁਆਲ ਹੀ ਨਹੀਂ ਉਠਦਾ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਦੀ 'ਨਹੀਂ ਜੀ' 'ਹਾਂ ਜੀ' ਵਿੱਚ ਕਦੋਂ ਬਦਲੇਗੀ ?

**ਸ੍ਰੀ ਸਪੀਕਰ** : ਜੇ ਤੁਸੀਂ ਕੋਈ ਸਪਲੀਮੈਂਟਰੀ ਪੁੱਛਣੀ ਹੈ ਤਾਂ ਪੁੱਛੋ । (ਵਿਘਨ) ਤੁਸੀਂ ਸੀ. ਐਮ. ਸਾਹਿਬ ਨੂੰ ਸੈਪਰੇਟ ਮਿਲ ਲੈਣਾ ।

---

ਨਿਸ਼ਾਨ ਵਾਲੇ ਪ੍ਰਸ਼ਨ ਨੰਬਰ : 1085 ਅਤੇ 1086

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ ।)

---

**ਤਹਿਸੀਲ ਬਲਾਚੌਰ ਵਿਚ ਜਲ-ਘਰਾਂ ਵਿਚ ਪਾਣੀ ਦੀਆਂ ਟੈਂਕੀਆਂ ਬਣਾਉਣਾ**

*1181. **ਚੌਧਰੀ ਨੰਦ ਲਾਲ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਹਿਸੀਲ ਬਲਾਚੌਰ ਵਿਚ ਇਸ ਵੇਲੇ ਅਜਿਹੇ ਜਲ-ਘਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿੱਥੇ ਹੁਣ ਤੱਕ ਪਾਣੀ ਦੀਆਂ ਟੈਂਕੀਆਂ ਬਣਾਈਆਂ ਜਾ ਚੁੱਕੀਆਂ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਜਲ-ਘਰਾਂ ਵਿਚੋਂ ਬਾਕੀ ਦੇ ਜਲ-ਘਰਾਂ ਵਿਚ ਪਾਣੀ ਦੀਆਂ ਟੈਂਕੀਆਂ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ?

**Raja Narinder Singh** : (a) Against the total number of 31 Rural Water Supply Schemes of Tehsil Balachaur, 27 water tanks have been constructed;

(b) One water tank, the work of which is in progress, will be completed within next 4 months. The work of remaining 3 water tanks will be taken-up and completed within one year on receipt of funds from the District Planning Board Nawanshahar.

**ਸ੍ਰੀ ਸਪੀਕਰ** : ਰਾਜਾ ਸਾਹਿਬ, ਨੰਦ ਲਾਲ ਜੀ ਨੂੰ ਵੀ ਸ਼ਾਇਦ ਜਵਾਬ ਦਾ ਪਤਾ ਨਹੀਂ ਲੱਗਾ ਹੋਣਾ । ਹਾਂ ਜੀ, ਨੰਦ ਲਾਲ ਜੀ ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਢੁਛੇਵਾਲ, ਚੂਹੜਪੁਰ ਔਰ ਮੰਗੂਪੁਰ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ । ਮੰਗੂਪੁਰ ਵਿਚ ਪਿਛਲੇ ਵੀਹ ਸਾਲ ਤੋਂ ਟਿਊਬ ਵੈਲ ਲੱਗਾ ਹੋਇਆ ਹੈ ਪਰ ਉਥੇ ਪਾਣੀ ਦੀ ਟੈਂਕੀ ਹੁਣ ਤੱਕ ਨਹੀਂ ਬਣੀ ਹੈ । ਢੁਛੇਵਾਲ ਅਤੇ ਚੂਹੜਪੁਰ ਵਿਚ ਸੰਨ 1989 ਵਿੱਚ ਟਿਊਬਵੈਲ ਲੱਗਾ ਸੀ ਪਰ ਉਥੇ ਟੈਂਕੀ ਨਹੀਂ ਬਣ ਸਕੀ । ਕੀ ਮੰਤਰੀ ਜੀ ਦੱਸਣਗੇ ਕਿ ਇਹ ਪਾਣੀ ਦੀ ਟੈਂਕੀ ਕਦੋਂ ਤੱਕ ਬਣ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਇਹ ਗਰੈਵਟੀ ਸਿਸਟਮ ਨਾਲ ਉਥੇ ਪਾਣੀ ਜਾਂਦਾ ਸੀ । ਫਿਰ ਉਥੇ ਡੀਮਾਂਡ ਵੱਧ ਗਈ । ਨਾਲੇ ਲੋਕਾਂ ਦਾ ਹੁਣ ਸਟੈਂਡਰਡ ਹਾਈ ਹੋ ਗਿਆ ਹੈ ਔਰ ਸਾਰੇ ਪਾਣੀ ਵੱਧ ਵਰਤਦੇ ਹਨ । ਇਸ ਕਰਕੇ ਨਵੇਂ ਟਿਊਬਵੈਲ ਲਗਾਉਣ ਦੀ ਕੰਸੀਡਰੇਸ਼ਨ ਕੀਤੀ ਜਾ ਰਹੀ ਹੈ ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਜਿਨ੍ਹਾਂ ਪਿੰਡਾਂ ਵਿੱਚ

[ਚੌਧਰੀ ਨੰਦ ਲਾਲ ]
ਟਿਊਬਵੈਲਾਂ ਤੇ ਟੈਂਕੀਆਂ ਨਹੀਂ ਬਣੀਆਂ, ਮੈਂ ਉਨ੍ਹਾਂ ਪਿੰਡਾਂ ਦੇ ਨਾਂ ਲਏ ਹਨ । ਉਥੇ ਇਹ ਟੈਂਕੀਆਂ ਕਦੋਂ ਤੱਕ ਬਣ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਪਲਾਨਿੰਗ ਬੋਰਡ ਵਿਚੋਂ ਪੈਸਾ ਆਉਂਦਾ ਹੈ ਔਰ ਇਹ ਉਥੇ ਮੈਂਬਰ ਹਨ । ਜਦੋਂ ਪਲਾਨਿੰਗ ਬੋਰਡ ਵਾਲੇ ਮਾਇਆ ਦੇ ਦੇਣਗੇ ਉਦੋਂ ਹੀ ਉਥੇ ਟੈਂਕੀ ਬਣਾ ਦਿਆਂਗੇ । ਪਾਣੀ ਤਾਂ ਸਪਲਾਈ ਹੋ ਹੀ ਰਿਹਾ ਹੈ ।

**ਚੌਧਰੀ ਨੰਦ ਲਾਲ** : ਪਲਾਨਿੰਗ ਬੋਰਡ ਨੂੰ ਕਦੋਂ ਤੱਕ ਪੈਸਾ ਦੇ ਦੇਣਗੇ ?

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਹ ਇਨ੍ਹਾਂ ਦੇ ਵੱਸ ਦਾ ਰੋਗ ਨਹੀਂ ।

**ਸ਼੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਦੱਸਿਆ ਹੈ ਕਿ ਪਾਣੀ ਦੀ ਟੈਂਕੀ ਬਣੀ ਨਹੀਂ ਅੱਜ ਤੱਕ । ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਟੈਂਕੀ ਦੀ ਉਸਾਰੀ ਕਦੋਂ ਤੱਕ ਹੋਏਗੀ । ਇਹ ਬੜਾ ਸਿੰਪਲ ਕੁਐਸਚਨ ਹੈ ਕਿ ਸਪਲਾਈ ਜੇ ਚਲਦੀ ਹੋਵੇ ਤਾਂ ਟੈਂਕੀ ਦੀ ਲੋੜ ਨਹੀਂ । ਜੇ ਸਪਲਾਈ ਐਕੂਰੇਟ ਨਹੀਂ ਹੈ, ਤਾਂ ਟੈਂਕੀ ਦੀ ਡੀਮਾਂਡ ਹੈ । ਜਦੋਂ ਟਿਊਬਵੈਲ ਲਗਾਇਆ ਜਾਂਦਾ ਹੈ ਤਾਂ ਟੈਂਕੀ ਦੀ ਵੀ ਪ੍ਰੋਵੀਜ਼ਨ ਰੱਖੀ ਜਾਂਦੀ ਹੈ । ਇਥੇ ਪਲੈਨਿੰਗ ਬੋਰਡ ਦੀ ਤਾਂ ਗੱਲ ਕੀਤੀ ਹੈ । ਸਾਰੇ ਮੰਤਰੀ ਪਲੈਨਿੰਗ ਬੋਰਡ ਨੂੰ ਇਕ ਢਾਲ ਬਣਾ ਕੇ ਕਹੀ ਜਾਂਦੇ ਹਨ । ਪਲੈਨਿੰਗ ਬੋਰਡ ਤੋਂ ਪੈਸਾ ਇਨ੍ਹਾਂ ਨੇ ਪ੍ਰੋਵਾਈਡ ਕਰਾਉਣਾ ਹੈ, ਸਟੇਟ ਪਲੈਨਿੰਗ ਬੋਰਡ ਨੇ ਪੈਸਾ ਦੇਣਾ ਹੈ । ਕੋਈ ਵੀ ਡਿਸਟ੍ਰਿਕਟ ਪਲੈਨਿੰਗ ਬੋਰਡ ਪੰਜ ਲੱਖ ਤੋਂ ਉਤੇ ਪੈਸੇ ਐਲੋਕੇਟ ਨਹੀਂ ਕਰ ਸਕਦਾ । ਟੈਂਕੀਆਂ ਬਨਣ ਦਾ 10-20 ਲੱਖ ਦਾ ਐਸਟੀਮੇਟ ਹੈ ਔਰ ਇਹ ਸਟੇਟ ਪਲੈਨਿੰਗ ਬੋਰਡ ਨੇ ਪੈਸਾ ਭੇਜਣਾ ਹੈ । ਡਿਸਟ੍ਰਿਕਟ ਪਲੈਨਿੰਗ ਬੋਰਡ ਦੇ ਅਸੀਂ ਵੀ ਮੈਂਬਰ ਹਾਂ, ਸਾਨੂੰ ਪਤਾ ਹੈ ਕਿ ਉਸ ਨੇ ਕਿੰਨਾ ਦੇਣਾ ਹੈ । ਇਥੇ ਸਾਰੇ ਮੰਤਰੀ ਪਲੈਨਿੰਗ ਬੋਰਡ ਦਾ ਨਾਮ ਲੈ ਕੇ ਕਹਿੰਦੇ ਹਨ। ਸਾਨੂੰ ਦੱਸੋ ਕਿ ਪਲੈਨਿੰਗ ਬੋਰਡ ਦੀ ਅਥਾਰਟੀ ਕੀ ਹੈ, ਉਹ ਕਿੰਨਾ ਪੈਸਾ ਦੇ ਸਕਦਾ ਹੈ ? ਇਹ ਗਲਤ ਇਨਫਰਮੇਸ਼ਨ ਇਥੇ ਦੇ ਰਹੇ ਹਨ । ਕੋਈ ਪਲੈਨਿੰਗ ਬੋਰਡ ਨੇ ਪੈਸਾ ਨਹੀਂ ਦੇਣਾ, ਇਹ ਦੱਸਣ ਕਿ ਕਦੋਂ ਤੱਕ ਉਹ ਕੰਮ ਕੰਮਪਲੀਟ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਅਸਲ ਵਿੱਚ ਗੁੱਸਾ ਲਾਹੁਣਾ ਸੀ ਇਨ੍ਹਾਂ ਨੇ ਕਾਂਗਰਸ ਤੇ ਅਤੇ ਲਾਹ ਲਿਆ ਮੇਰੇ ਤੇ । ਪਹਿਲਾ ਪਿੰਡ ਹੈ ਕੁੱਕੜ ਸੁੱਖਾ । ਉਥੇ ਗਰੈਵਿਟੀ ਸਿਸਟਮ ਨਾਲ ਉਚੇ ਥਾਂ ਤੇ ਟਿਊਬਵੈਲ ਬੋਰ ਕੀਤਾ ਸੀ ਔਰ ਉਥੋਂ ਪਾਣੀ ਹੇਠਾਂ ਤਾਈਂ ਜਾਂਦਾ ਸੀ । ਹੁਣ ਡਿਮਾਂਡ ਵੱਧ ਗਈ ਹੈ ਪਾਣੀ ਉਥੋਂ ਜਾ ਰਿਹਾ ਹੈ । ਅਸੀਂ ਹੁਣ ਟੈਂਕ ਬਣਾਉਣ ਦੀ ਸੋਚੀ ਹੈ । ਪਹਿਲਾਂ ਉਥੇ ਟੈਂਕ ਬਣਾਉਣ ਦੀ ਕੋਈ ਲੋੜ ਹੀ ਨਹੀਂ ਸੀ ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1012, 1188 ਅਤੇ 1090**

( ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ)

---

**ਰਾਜ ਵਿਚ ਸੀਨੀਅਰ ਪੁਲਿਸ ਅਫ਼ਸਰਾਂ ਲਈ ਰੈੱਸਟ ਹਾਊਸ (ਗਜ਼ਟਿਡ ਅਫ਼ਸਰਜ਼ ਮੈੱਸ) ਦੀ ਗਿਣਤੀ**

*981. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਰੈੱਸਟ ਹਾਊਸ (ਗਜ਼ਟਿਡ ਅਫ਼ਸਰ ਮੈਸ) ਦੀ ਕੁੱਲ ਗਿਣਤੀ ਕਿੰਨੀ ਹੈ ਜਿਹੜੇ ਕਿ ਸੀਨੀਅਰ ਪੁਲਿਸ ਅਫ਼ਸਰਾਂ ਲਈ ਬਣਾਏ ਗਏ ਹਨ ਅਤੇ ਇਹ ਜ਼ਿਲ੍ਹਾਵਾਰ ਕਿਥੇ-ਕਿਥੇ ਹਨ;

(ਅ) ਉਪਰੋਕਤ ਭਾਗ (ੳ) ਵਿਚ ਦਰਸਾਏ ਹਰ ਇਕ ਰੈੱਸਟ ਹਾਊਸ ਕਿਹੜੇ-ਕਿਹੜੇ ਸਾਲ ਵਿਚ ਬਣਾਇਆ ਗਿਆ ਅਤੇ ਹਰ ਇਕ ਰੈੱਸਟ ਹਾਊਸ ਤੇ ਕੀਤੇ ਗਏ ਖਰਚੇ ਦੇ ਵੇਰਵੇ ਕੀ-ਕੀ ਹਨ;

(ੲ) ਹਰ ਇਕ ਰੈੱਸਟ ਹਾਊਸ ਵਿਚ ਇਕੋ ਸਮੇਂ ਕਿੰਨੇ ਅਫ਼ਸਰ ਠਹਿਰ ਸਕਦੇ ਹਨ;

(ਸ) ਕਿਸ ਰੈਂਕ ਤੱਕ ਦੇ ਪੁਲਿਸ ਅਫ਼ਸਰ ਉਕਤ ਰੈੱਸਟ-ਹਾਊਸਾਂ ਵਿਚ ਠਹਿਰਣ ਦੇ ਹੱਕਦਾਰ ਹਨ ਅਤੇ ਇਨ੍ਹਾਂ ਰੈੱਸਟ ਹਾਊਸਾਂ ਵਿਚ ਠਹਿਰਨ ਲਈ ਉਨ੍ਹਾਂ ਦੁਆਰਾ ਅਦਾ ਕੀਤੇ ਜਾਂਦੇ ਕਿਰਾਏ ਦਾ ਵੇਰਵਾ ਕੀ ਹੈ;

(ਹ) ਕੀ ਸਰਕਾਰ ਦੁਆਰਾ ਅਜਿਹੇ ਕਿਸੇ ਰੈੱਸਟ ਹਾਊਸ (ਗਜ਼ਟਿਡ ਅਫ਼ਸਰ ਮੈਸ) ਨੂੰ ਪੁਲਿਸ ਵਿਭਾਗ ਤੋਂ ਕਿਸੇ ਹੋਰ ਮੰਤਵ (ਮੰਤਵਾਂ) ਦੀ ਵਰਤੋਂ ਲਈ ਵਾਪਸ ਲੈ ਲਿਆ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਰੈੱਸਟ ਹਾਊਸਾਂ ਦੇ ਨਾਂ ਕੀ-ਕੀ ਹਨ ਅਤੇ ਉਸ ਦੇ ਕੀ ਕਾਰਣ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਰਾਜ ਵਿਚ ਪੰਜਾਬ ਪੁਲਿਸ ਕੋਲ 6 ਜੀ. ਓ. ਮੇਸ. (ਰੈਸਟ ਹਾਊਸ) ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:—

| | | |
|---|---|---|
| 1. | ਪੁਲਿਸ ਲਾਇਨਜ਼, ਫਿਰੋਜ਼ਪੁਰ | 1 |
| 2. | ਪੁਲਿਸ ਲਾਇਨਜ਼, ਕਪੂਰਥਲਾ | 1 |
| 3. | ਪੁਲਿਸ ਲਾਇਨਜ਼, ਅੰਮ੍ਰਿਤਸਰ | 1 |
| 4. | ਪੀ.ਏ.ਪੀ. ਕੰਪਲੈਕਸ, ਜਲੰਧਰ | 1 |
| 5. | ਕਮਾਂਡੋ ਕੰਪਲੈਕਸ, ਬਹਾਦਰਗੜ੍ਹ | 1 |
| 6. | ਪੀ.ਪੀ.ਏ., ਫਿਲੌਰ | 1 |

ਇਸ ਤੋਂ ਇਲਾਵਾ ਪਟਿਆਲਾ, ਸੰਗਰੂਰ ਅਤੇ ਮੋਹਾਲੀ ਵਿੱਚ ਜੀ. ਓਜ਼. ਘਰਾਂ ਨੂੰ ਰੈਸਟ ਹਾਊਸ ਵਿਚ ਬਦਲ ਦਿੱਤਾ ਗਿਆ ਹੈ ।

ਭਾਗ ਅ, ੲ ਅਤੇ ਸ ਸਬੰਧੀ ਲੋੜੀਂਦੀ ਸੂਚਨਾ ਅਨੁਲੱਗ 1, 2 ਅਤੇ 3 ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਹ) ਕੋਈ ਨਹੀਂ ।

[ਮੁੱਖ ਮੰਤਰੀ]

## ਅਨੁਲੱਗ-1

ਉੱਤਰ ਦੇ ਭਾਗ (ੳ) ਵਿਚ ਦਰਸਾਏ ਗਏ ਜੀ.ਓਜ਼. ਮੈਸਾਂ ਦੀ ਉਸਾਰੀ ਦਾ ਸਾਲ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ. | ਜ਼ਿਲ੍ਹਾ | ਉਸਾਰੀ ਦਾ ਸਾਲ | ਕੀਮਤ |
|---|---|---|---|
| 1 | 2 | 3 | 4 |
| 1. | ਫਿਰੋਜ਼ਪੁਰ | 1990 | 2,34,000/- |
| 2. | ਕਪੂਰਥਲਾ | 1992 | 5,00,000/- |
| 3. | ਅੰਮ੍ਰਿਤਸਰ | 1997 | 19,66,500/- |
| 4. | ਪੀ.ਏ.ਪੀ., ਜਲੰਧਰ | 1982<br>1994 | 39,46,000/- |
| 5. | ਕਮਾਂਡੋ ਕੰਪਲੈਕਸ, ਬਹਾਦਰਗੜ੍ਹ | 1975 | 2,14,224/- |
| 6. | ਪੀ.ਪੀ.ਏ., ਫਿਲੌਰ | 1992 | 19,00,000/- ਅਤੇ ਇਕ ਬਲਾਕ ਸੌ ਸਾਲ ਪੁਰਾਣਾ ਹੈ । |

ਇਸ ਤੋਂ ਇਲਾਵਾ ਪਟਿਆਲਾ, ਸੰਗਰੂਰ ਅਤੇ ਮੋਹਾਲੀ ਜ਼ਿਲ੍ਹੇ ਵਿਚ ਜੀ. ਓਜ਼. ਦੇ ਘਰਾਂ ਨੂੰ ਰੈਸਟ ਹਾਊਸ ਵਿਚ ਬਦਲ ਦਿੱਤਾ ਗਿਆ ਹੈ ।

## ਅਨੁਲੱਗ-2

ਜਿਨ੍ਹਾਂ ਰੈਸਟ ਹਾਊਸਾਂ ਵਿਚ ਇਕੋ ਵੇਲੇ ਜਿਨ੍ਹਾਂ ਅਫਸਰਾਂ ਨੂੰ ਠਹਿਰਾਇਆ ਜਾ ਸਕਦਾ ਹੈ, ਉਹਨਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1. | ਫਿਰੋਜ਼ਪੁਰ | 3 ਅਫਸਰ |
| 2. | ਕਪੂਰਥਲਾ | 4 ਅਫਸਰ |
| 3. | ਅੰਮ੍ਰਿਤਸਰ | 4 ਅਫਸਰ |
| 4. | ਪਟਿਆਲਾ | 2 ਅਫਸਰ |

| | | |
|---|---|---|
| 5. | ਸੰਗਰੂਰ | 2 ਅਫਸਰ |
| 6. | ਪੀ.ਏ.ਪੀ., ਜਲੰਧਰ | 14 ਅਫਸਰ |
| 7. | ਕਮਾਂਡੋ ਕੰਪਲੈਕਸ, ਬਹਾਦਰਗੜ੍ਹ | 3 ਅਫਸਰ |
| 8. | ਪੀ. ਪੀ. ਏ., ਫਿਲੌਰ | 8 ਅਫਸਰ<br>20 ਸਿਖਿਆਰਥੀ |

ਅਨੁਲੱਗ–3

| ਜ਼ਿਲ੍ਹਾ | | ਠਹਿਰਣਯੋਗ ਅਫਸਰ | ਕਿਰਾਇਆ ਪ੍ਰਤੀ ਦਿਨ |
|---|---|---|---|
| 1. | ਫਿਰੋਜ਼ਪੁਰ | ਡੀ.ਐਸ.ਪੀ. ਅਤੇ ਉਪਰਲੇ ਰੈਂਕ ਅਫਸਰ | 15/- ਰੁ. |
| 2. | ਕਪੂਰਥਲਾ | –ਉਹੀ – | 10/- ਤੇ 15/- ਰੁ. |
| 3. | ਅੰਮ੍ਰਿਤਸਰ | ਡੀ.ਐਸ. ਪੀਜ਼ ਅਤੇ ਉਪਰਲੇ ਰੈਂਕਾਂ ਦੇ ਅਫਸਰ | 15/- ਰੁ. |
| 4. | ਪਟਿਆਲਾ | ਡੀ. ਐਸ. ਪੀਜ਼ ਅਤੇ ਉਪਰਲੇ ਰੈਂਕਾਂ ਦੇ ਅਫਸਰ | 10/-ਰੁ. ਪ੍ਰਤੀ ਕੂਲਰ ਰੂਮ ਅਤੇ 15/- ਰੁ. ਏ.ਸੀ. ਰੂਮ |
| 5. | ਸੰਗਰੂਰ | ਡੀ. ਐਸ. ਪੀਜ਼ ਅਤੇ ਉਪਰਲੇ ਰੈਂਕਾਂ ਦੇ ਅਫਸਰ | 10/- ਰੁ. ਕੂਲਰ ਰੂਮ ਅਤੇ 15/- ਰੁ. ਏ. ਸੀ. ਰੂਮ |
| 6. | ਪੀ. ਏ. ਪੀ. | —ਉਹੀ— | —ਉਹੀ— |
| | | ਰੂਮ | ਸੂਟ |
| ਪਹਿਲਾ ਹਫਤੇ | | 20/- ਰੁ. | 30/- ਰੁ. |
| ਦੂਜਾ ਹਫਤੇ | | 30/- ਰੁ. | 40/- ਰੁ. |
| ਤੀਜਾ ਹਫਤੇ | | 40/- ਰੁ. | 50/- ਰੁ. |
| ਚੌਥਾ ਹਫਤੇ | | 80/- ਰੁ. | 100/- ਰੁ. |
| 7. | ਕਮਾਂਡੋ ਕੰਪਲੈਕਸ | ਡੀ.ਐਸ.ਪੀਜ਼ ਅਤੇ ਉਪਰਲੇ ਅਫਸਰ | 10/- ਰੁ. |
| 8. | ਪੀ.ਪੀ.ਏ., ਫਿਲੌਰ | —ਉਹੀ— | ਕੋਈ ਕਿਰਾਇਆ ਨਹੀਂ ਪਰ ਬਾਹਰਲੇ ਸਿਖਿਆਰਥੀਆਂ ਕੋਲੋਂ ਕੇਪੀਟਿਸ਼ਨ ਫੀਸ ਲਈ ਜਾਂਦੀ ਹੈ। |

श्रीमती लक्ष्मी कांता चावला : स्पीकर साहिब, मुख्य मन्त्री जी ने काफी विस्तृत उत्तर दिया है और अपने आप में काफी कंपलीट भी है। लेकिन जो चण्डीगढ़ में जी. ओज. मैस होता था उसका इस में जिक्र नहीं किया। कृपा करके यह बताएं कि क्या यह गलती से रह गया है या उसको लिखा नहीं गया।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਦਾ ਜ਼ਿਕਰ ਬੀਬੀ ਜੀ ਕਰ ਰਹੇ ਹਨ, ਉਹ ਇਕ ਮਨਿਸਟਰ ਦਾ ਹਾਊਸ ਸੀ ਜਿਥੇ ਹੁਣ ਬ੍ਰਹਮਪੁਰਾ ਜੀ ਰਹਿ ਰਹੇ ਹਨ। ਉਹ ਹਾਊਸ ਮਨਿਸਟਰਾਂ ਦੇ ਲਈ ਸੀ। ਲੇਕਿਨ ਜਦੋਂ ਗਵਰਨਰ ਰੂਲ ਸੀ ਤਾਂ ਮਨਿਸਟਰ ਉਥੇ ਹੁੰਦੇ ਨਹੀਂ ਸੀ। ਉਦੋਂ ਕੁਝ ਚਿਰ ਵਾਸਤੇ ਪੁਲਿਸ ਨੇ ਉਥੇ ਆਪਣਾ ਮੈਸ ਬਣਾਇਆ ਸੀ। ਹੁਣ ਉਥੇ ਕੋਈ ਰਹਿੰਦਾ ਵੀ ਨਹੀਂ ਸੀ। ਜਦੋਂ ਗਿੱਲ ਸਾਹਿਬ ਆ ਜਾਂਦੇ ਸੀ, ਉਹ ਰਹਿੰਦੇ ਹੁੰਦੇ ਸਨ। ਜੋ ਮਨਿਸਟਰਾਂ ਦੀ ਅਕਾਮੋਡੇਸ਼ਨ ਹੈ, ਉਸ ਨੂੰ ਮੁੱਖ ਰੱਖ ਕੇ ਉਹ ਵਾਪਸ ਲੈ ਲਿਆ ਗਿਆ ਹੈ।

श्रीमती लक्ष्मी कांता चावला : स्पीकर साहिब, यह मेरा पहला पूरक प्रश्न है कि यह जो मुख्य मन्त्री जी ने बताया कि कुछ समय के लिए पुलिस ने गवर्नर राज में रोक लिया था लेकिन क्या यह सच्चाई है कि पिछली कांग्रेस सरकार के समय में पांच साल तक यह जी. ओज. मैस बना रहा? क्योंकि के. पी. एस. गिल वहां रहते थे, और उनसे खाली करवाने के लिए यह मंत्री जी को दिया गया था।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਨਹੀਂ ਹੈ। ਫਰਜ਼ ਕਰੋ ਇਥੇ ਗਵਰਨਰ ਰੂਲ ਸੀ ਜੇ ਸਾਰੀ ਮਨਿਸਟਰਜ਼ ਹਾਊਸ ਵੀ ਅਫਸਰਾਂ ਕੋਲ ਹੁੰਦੇ ਤਾਂ ਹੁਣ ਫਿਰ ਮਨਿਸਟਰ ਕਿੱਥੇ ਜਾਂਦੇ। ਇਸ ਕਰਕੇ ਮਨਿਸਟਰਜ਼ ਹਾਊਸਿਜ਼ ਆਰ ਫਾਰ ਦਾ ਮਨਿਸਟਰਜ਼। ਮੇਨ ਗੱਲ ਤਾਂ ਇਹ ਹੈ। ਹੁਣ ਗਿੱਲ ਸਾਹਿਬ ਮੁਲਾਜ਼ਮ ਨਹੀਂ ਹਨ, ਇਸ ਲਈ ਉਨ੍ਹਾਂ ਦਾ ਕੋਈ ਤਾਲੀਕ ਵੀ ਨਹੀਂ ਬਣਦਾ।

श्रीमती लक्ष्मी कांता चावला : आप ने कहा है कि पहले गवर्नर राज में भी था और बाद में भी रहा। आपने अपने टाईम में यह खाली करवाया है। मेरा दूसरा प्रश्न है कि जी. ओज. मैस जो नई बनी है, उन में कितने अफसरों के रहने का प्रबंध है।

इनका कहना है कि फिरोजपुर में 3 अफसर रहते हैं और कपूरथला में केवल चार के रहने की व्यवस्था है और जो 1997 में अमृतसर का जी. ओज. मैस बना है उस पर तकरीबन 20 लाख रुपया का खर्चा हुआ था। (19 लाख, 66 हजार रुपए) उसमें केवल चार अधिकारियों के रहने की व्यवस्था है। सैंकड़ों गज जमीन और 20 लाख रुपया

इसकी इतनी क्या अवश्यकता बन गई थी ? बड़ा क्यों नहीं बनाया ? चार अधिकारियों के लिए 20 लाख रुपए क्यों खर्च किए गए ? ऐसे ही बहादुरगढ़ में तीन अधिकारियों के रहने का प्रबंध है । क्या ऐसा नहीं लगता कि वहां बड़े बड़े डैकोरेशन पीस बना लिए हैं और उनका उपयोग भी बहुत कम होता है । इस पर खर्चा ज्यादा करने का क्या कारण है ?

**ਮੁੱਖ ਮੰਤਰੀ.** ਸਪੀਕਰ ਸਾਹਿਬ,ਇਸ ਸਵਾਲ ਦਾ ਉੱਤਰ ਦਿੰਦਾ ਮੈਂ ਚੰਗਾ ਨਹੀਂ ਲੱਗਦਾ। ਇਹ ਜਿਹੜੀਆਂ ਪਿਛਲੀਆਂ ਸਰਕਾਰਾਂ ਸਨ, ਉਨ੍ਹਾਂ ਦੇ ਵੇਲੇ ਹੋਇਆ ਹੈ। ਅਸੀਂ ਤਾਂ ਐਕਸਟਰਾ ਖਰਚਾ ਨਹੀਂ ਕੀਤਾ। ਫਿਰ ਵੀ ਅਸੀਂ ਦੇਖ ਲਵਾਂਗੇ ਕਿ ਇਸਦੀ ਯੂਟੀਲਿਟੀ ਕੀ ਹੈ। ਇਸ ਗੱਲ ਤੇ ਗੰਭੀਰਤਾ ਨਾਲ ਵਿਚਾਰ ਕਰਾਂਗੇ।

---

**ਨਿਸ਼ਾਨ ਵਾਲਾ ਸਵਾਲ ਨੰਬਰ 1149**

(ਸਬੰਧਤ ਮਾਨਯੋਗ ਮੈਂਬਰ ਦੇ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਅੰਮ੍ਰਿਤਸਰ ਸ਼ਹਿਰ ਵਿਚ ਜ਼ਮੀਨ ਦੀ ਵਿਕਰੀ**

*1154. **ਸ਼੍ਰੀ ਓਮ ਪ੍ਰਕਾਸ਼ ਸੋਨੀ :** ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਮਿਊਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੇ ਅਪ੍ਰੈਲ, 1991 ਤੋਂ ਜੂਨ, 1998 ਤੱਕ ਦੇ ਸਮੇਂ ਦੌਰਾਨ ਸ਼ਹਿਰ ਵਿਚ ਕੋਈ ਜ਼ਮੀਨ ਵੇਚੀ ਸੀ ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਦੀ ਵਿਕਰੀ ਤੋਂ ਸਰਕਾਰ ਨੂੰ ਕੁੱਲ ਕਿੰਨੀ ਆਮਦਨ ਹੋਈ ?

**ਸ਼੍ਰੀ ਬਲਰਾਮ ਜੀ ਦਾਸ ਟੰਡਨ.** (ੳ) ਹਾਂ ਜੀ, ਅਪ੍ਰੈਲ, 1991 ਤੋਂ ਜੂਨ, 1998 ਦੌਰਾਨ, ਨਗਰਨਿਗਮ, ਅੰਮ੍ਰਿਤਸਰ ਵਲੋਂ ਵੇਚੀ ਗਈ ਜ਼ਮੀਨ ਦਾ ਵੇਰਵਾ ਅਨੁਲੱਗ 'ੳ' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਨਹੀਂ ਜੀ।

[ਸਥਾਨਕ ਸਰਕਾਰ ਅਤੇ ਕਿਰਤ ਅਤੇ ਰੋਜ਼ਗਾਰ ਮੰਤਰੀ]

## ਅਨੁਲੱਗ 'ਏ'

| ਸਮਾਂ | ਵੇਚੀ ਜ਼ਮੀਨ ਦਾ ਵੇਰਵਾ | ਕੁੱਲ ਆਮਦਨ |
|---|---|---|
| 1 | 2 | 3 |
| 1991-92 ਤੋਂ 1995-96 | ਨਿਲ | ਨਿਲ |
| 1996-97 | ਸ਼ਬਜੀ ਮੰਡੀ ਦੇ ਨਜ਼ਦੀਕ (34 ਪਲਾਟ) | 30.20 ਲੱਖ ਰੁਪਏ |
| | ਗੰਜ ਦੀ ਮੋਰੀ (1 ਪਲਾਟ) | 26.60 ,, ,, |
| | ਪਿੰਕ ਪਲਾਜ਼ਾ (43 ਪਲਾਟ) | 54.60 ,, ,, |
| | ਗੁਰੂ ਨਾਨਕ ਮਾਰਕੀਟ (6 ਨੰਬਰ) | 30.60 ,, ,, |
| | ਹਾਥੀ ਗੇਟ ਦੇ ਬਾਹਰ (86 ਨੰਬਰ) | 261.20 ,, ,, |
| | ਪਿੰਡ ਫਤਿਹਪੁਰ (62 ਨੰਬਰ) | 95.50 ,, ,, |
| | ਲੋਹਗੜ੍ਹ ਗੇਟ ਦੇ ਅੰਦਰ (9 ਨੰਬਰ) | 24.80 ,, ,, |
| | ਮਹਾਂ ਸਿੰਘ ਗੇਟ ਦੇ ਬਾਹਰ (1 ਨੰਬਰ) | 10.00 ,, ,, |
| | ਜੋੜ | 533.50 ਲੱਖ ਰੁਪਏ |
| 1997-98 | ਪਿੰਡ ਫਤਿਹਪੁਰ (6 ਪਲਾਟ) | 7.40 ਲੱਖ ਰੁਪਏ |
| | ਟਾਊਨ ਹਾਲ ਸੈਂਟਰਲ ਚੂੰਗੀ (8 ਦੁਕਾਨਾਂ) | 109.00 ,, ,, |
| | ਸ਼ਹੀਦ ਭਗਤ ਸਿੰਘ ਮਾਰਕੀਟ (29 ਨੰ: ) | 275.00 ,, ,, |
| | ਲੋਹਗੜ੍ਹ ਗੇਟ ਦੇ ਅੰਦਰ (1 ਪਲਾਟ) | 11.5 ,, ,, |
| | ਜੋੜ | 402.9 ਲੱਖ ਰੁਪਏ |
| 1998-99 | ਰਾਮ ਬਾਗ ਬਰਸਾਤੀ ਨਾਲੇ ਤੇ (14 ਪਲਾਟ) | 41.5 ਲੱਖ ਰੁਪਏ |

**ਸ਼੍ਰੀ ਓਮ ਪ੍ਰਕਾਸ਼ ਸੋਨੀ :** ਸਪੀਕਰ ਸਾਹਿਬ, ਜੋ ਮੰਤਰੀ ਸਾਹਿਬ ਨੇ ਹਾਊਸ ਦੀ ਟੇਬਲ ਤੇ ਜ਼ਮੀਨ ਦੇ ਵੇਰਵੇ ਸਬੰਧੀ ਰਿਪੋਰਟ ਪੇਸ਼ ਕੀਤੀ ਹੈ ਉਸ ਦੇ ਮੁਤਾਬਿਕ 1991 ਤੋਂ ਲੈ ਕੇ 1996 ਤੱਕ ਕੋਈ ਵੀ ਜ਼ਮੀਨ ਅੰਮ੍ਰਿਤਸਰ ਕਾਰਪੋਰੇਸ਼ਨ ਵਲੋਂ ਵੇਚੀ ਨਹੀਂ ਗਈ ਅਤੇ ਦੋ ਸਾਲਾਂ ਦੇ 1996 ਤੋਂ 1998 ਤੱਕ ਤਕਰੀਬਨ 10 ਕਰੋੜ ਰੁਪਏ ਦੀ ਜ਼ਮੀਨ ਵੇਚੀ ਗਈ ਹੈ । ਸੋ, ਅੰਮ੍ਰਿਤਸਰ ਦੀ ਕਾਰਪੋਰੇਸ਼ਨ ਨੂੰ 10 ਕਰੋੜ ਦੀ ਇਨਕਮ ਹੋਈ । ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਪਿਛਲੇ ਸਾਲ 6 ਕਰੋੜ ਰੁਪਏ ਆਪਣੇ ਫੰਡ ਵਿਚੋਂ ਇਸ ਕਾਰਪੋਰੇਸ਼ਨ ਨੂੰ ਦਿੱਤਾ । 16 ਕਰੋੜ ਰੁਪਏ ਦੀ ਕਾਰਪੋਰੇਸ਼ਨ ਦੀ ਆਪਣੀ ਵੀ ਇਨਕਮ ਹੈ ਪਰੰਤੂ ਉਥੇ ਡਿਵੈਲਪਮੈਂਟ ਦੇ ਕੋਈ ਕੰਮ ਨਹੀਂ ਹੋ ਰਹੇ । ਲੋਕੀ ਪਾਣੀ ਦੀ ਬੂੰਦ ਬੂੰਦ ਨੂੰ ਤਰਸ ਰਹੇ ਹਨ । ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਨਕੁਆਰੀ ਕਰਵਾਉਣਗੇ ਕਿ ਕੀ ਪੈਸੇ ਕੰਮਾਂ ਤੇ ਲੱਗ ਰਹੇ ਹਨ ਜਾਂ ਕਿਧਰੇ ਹੋਰ ਹੀ ਜਾ ਰਹੇ ਹਨ ?

**ਮੰਤਰੀ :** ਸਪੀਕਰ ਸਾਹਿਬ, ਅਗਰ ਕੋਈ ਬੰਦੇ ਦਿਖਦੇ ਹੋਏ ਵੀ ਨਾ ਦੇਖਣ ਤਾਂ ਮੈਂ ਉਨ੍ਹਾਂ ਦੇ ਬਾਰੇ ਵਿਚ ਕੁਝ ਨਹੀਂ ਕਹਿ ਸਕਦਾ । ਉਥੇ ਡਿਵੈਲਪਮੈਂਟ ਦੇ ਕੰਮ ਹਰੇਕ ਇਲਾਕੇ ਦੇ ਵਿੱਚ ਬੜੇ ਜ਼ੋਰਾਂ ਦੇ ਨਾਲ ਹੋ ਰਹੇ ਹਨ । ਦੂਸਰਾ ਮੈਂ ਕਾਲਿੰਗ ਅਟੈਨਸ਼ਨ ਦੇ ਉੱਤਰ ਵਿਚ ਦੱਸਿਆ ਸੀ ਕਿ ਉਥੇ ਕਿੰਨੇ ਟਿਊਬਵੈੱਲ ਲੱਗੇ ਹਨ ਔਰ ਅਗਲੇ ਚਾਰ ਮਹੀਨਿਆਂ ਦੇ ਦੌਰਾਨ 4-5 ਹੋਰ ਨਵੇਂ ਟਿਊਬਵੈੱਲ ਵੀ ਲਗਾਏ ਜਾ ਰਹੇ ਹਨ ਔਰ ਇਸ ਤਰ੍ਹਾਂ ਬਾਕੀ ਸੁਵਿਧਾਵਾਂ ਵੀ ਜੋ ਹਨ ਉਹ ਵੀ ਵਧਾਈਆਂ ਜਾ ਰਹੀਆਂ ਹਨ । ਉਥੇ ਡਿਵੈਲਪਮੈਂਟ ਦੇ ਕੰਮ ਬਹੁਤ ਹੋ ਰਹੇ ਹਨ ।

**ਸ਼੍ਰੀ ਓਮ ਪ੍ਰਕਾਸ਼ ਸੋਨੀ :** ਕੀ ਇਹ ਇਨਕੁਆਰੀ ਕਰਵਾਉਣਗੇ ? ਮੈਨੂੰ ਜਵਾਬ ਚਾਹੀਦਾ ਹੈ ।

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਓ । ਹਾਂ ਜੀ, ਲਕਸ਼ਮੀ ਕਾਂਤਾ ਚਾਵਲਾ ਜੀ ।

**श्रीमती लक्ष्मी कांता चावला :** स्पीकर साहिब, अमृतसर में दस करोड़ रुपये की ज़मीन बेची गई और मेरा अनुमान है कि दस करोड़ रुपये की और जमीन भी बिकने वाली है जिस में चुंगी वाली बिलडिंग जिस का कल से मसला उठाया है, भी शामल है । मैं मंत्री जी से एसोरैंस चाहती हूं कि जिस कांसटीच्यूंसी में जिस कारपोरेशन की जमीन बिकती है, वह पैसा उसी इलाके की डिवैलपमैंट के कामों में खर्च किया जाएगा ?

**ਮੰਤਰੀ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਸਵਾਲ ਪੁਛਿਆ ਹੈ ਕਿ ਜਿਸ ਨਗਰ ਨਿਗਮ ਦੀ ਜ਼ਮੀਨ ਹੋਵੇਗੀ ਕੀ ਉਥੇ ਹੀ ਪੈਸੇ ਖਰਚੇ ਜਾਣਗੇ । ਸਪੀਕਰ ਸਾਹਿਬ ਅਸੀਂ ਨਗਰ ਨਿਗਮ ਦੀ ਹੱਦ ਦੇ ਵਿਚ ਹੀ ਪ੍ਰਾਇਰਟੀ ਦੇ ਆਧਾਰ ਉਤੇ ਪੈਸੇ ਖਰਚ ਕਰਾਂਗੇ ਜਿਥੇ ਕਿਤੇ ਵੀ ਲੋੜ ਹੋਵੇਗੀ, ਉਥੇ ਖਰਚ ਕਰਾਂਗੇ । ਪਹਿਲਾਂ ਜਿਸ ਜਗ੍ਹਾ ਤੇ ਜ਼ਰੂਰਤ ਸਮਝੀ ਜਾਵੇਗੀ ਉਥੇ ਖਰਚ ਕੀਤੇ ਜਾਣਗੇ ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1017 ਅਤੇ 1140**

(ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1017 ਅਤੇ 1140 ਸਬੰਧਤ ਮਾਨਯੋਗ ਮੈਂਬਰਜ਼ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਏ)

**Mr. Speaker** : Questions are over. Now we shall take up the next item on the Agenda.

श्रीमती लक्ष्मी कांता चावला : मैं आप के ध्यान में कल की बात लाना चाहती हूं । कल मटका चौक में जो हुआ, अखबार में उसकी फोटो आई है कि पुलिस और अध्यापक सामने सामने खड़े हैं । एक लड़की सड़क पर बैठी है और पुलिस वाला उसे चोटी से पकड़ कर खींच रहा है । मैं उनसे बात करके आई थी । वित्त मंत्री से उनकी मीटिंग होनी तय हुई थी । अध्यापक मांग लेकर आये, इतनी गर्मी में चण्डीगढ़ आना, स्कूल छोड़ कर आना, सरकार बाद में भी तो उनकी मांगें मानती है, उन्होंने कहा है कि वित्त मंत्री ने उन्हें अपने घर बुलाया, बर्फी खिलाई, खुशी-खुशी भेजा, लेकिन दिया कुछ नहीं । मीटिंग तय की थी लेकिन वह भी नहीं की । मेरा निवेदन है कि कम-से-कम सड़कों पर तो अध्यापकों को मत आने दो, टेबल पर बैठ कर पूछना चाहिए। उनकी हरेक मांग को सब से ऊपर रखना चाहिए। अध्यापक देश का निर्माता है । प्राईवेट स्कूल स्टेट की शिक्षा में महत्व पूर्ण रोल अदा करते हैं । मेरा निवेदन है कि अध्यापकों के साथ स्वयं वित्त मंत्री जो बात करें, मुख्य मंत्री जी बात करें ।

---

## PAPER LAID ON THE TABLE

**Minister for Food & Supplies and Parliamentary Affairs (Shri Madan Mohan Mittal)** : Sir, I beg to lay on the Table the Punjab Panchayati Raj (Amendment) Ordinance, 1998 (Punjab Ordinance No. 4 of 1998), as required under Article 213 (2) (a) of the Constitution of India.

---

## RESUMPTION OF GENERAL DISCUSSION ON THE BUDGET ESTIMATES FOR THE YEAR 1998-99 (Concluded)

**Mr. Speaker** : Now the House will resume General Discussion on the Budget Estimates for the year 1998-99. Shri Jagdish Sawhney who was on his legs on the 26th June, 1998 (M.S.) may please resume his speech.

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ). ਆਦਰਨੀਯ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਆਨੰਦਪੁਰ ਸਾਹਿਬ ਸਿੱਖੀ ਦਾ ਜਨਮ ਸਥਾਨ ਹੈ । 300 ਸਾਲ ਮਨਾਉਣ ਲਈ ਜੋ ਉਪਰਾਲਾ ਕੀਤਾ ਗਿਆ ਹੈ ਇਹ ਇਕ ਐਸਾ ਸਰਾਹਨੀਯ ਕਦਮ ਹੈ ਜਿਹੜਾ ਸਾਡੀ ਸਭਿਅਤਾ ਨੂੰ ਪੂਰੇ ਪਿਛੋਕੜ ਨੂੰ ਉਜਾਗਰ ਕਰਦਾ ਹੈ । ਇਹ ਨਹੀਂ ਕਿ ਇਕ ਸਾਲ ਨੂੰ ਮਨਾਉਣ ਲਈ, ਉਸ ਯਾਦ ਨੂੰ ਮਨਾਉਣ ਲਈ, ਉਸ ਦਿਨ ਮੇਲਾ ਜਾਂ ਸੈਮੀਨਾਰ ਕਰ ਦਿੱਤਾ । ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਨੇ ਸਾਂਝਾ ਉਪਰਾਲਾ ਕੀਤਾ ਹੈ ਜਿਸ ਤਹਿਤ ਹਰ ਉਹ ਸੁਵਿਧਾ ਪ੍ਰਦਾਨ ਕੀਤੀ ਜਾਵੇਗੀ ਜਿਸ ਸੁਵਿਧਾ ਨੂੰ ਉਹ ਸ਼ਹਿਰ, ਜੋ ਸਾਡੇ ਲਈ ਪਵਿੱਤਰ ਹੈ, ਉਸ ਨੂੰ ਦੇਣੀ ਬਣਦੀ ਹੈ । ਸੜਕਾਂ ਨੂੰ ਚੌੜਾ ਕਰਨਾ, ਪਾਣੀ ਦੀ ਪੂਰਤੀ ਕਰਨਾ ਸੀਵਰੇਜ਼ ਸਿਸਟਮ ਅਤੇ ਇਸ ਦੇ ਨਾਲ ਨਾਲ ਖੇਡ ਸਟੇਡੀਅਮ ਲਈ ਵੀ ਉਪਬੰਧ ਕੀਤਾ ਗਿਆ ਹੈ । ਹਸਪਤਾਲ ਵਿਚ 100 ਬੈਡ ਕਰਨ ਦਾ ਉਪਰਾਲਾ ਕੀਤਾ ਗਿਆ ਹੈ । ਇਕ ਕਮੀ ਜੋ ਇਸ ਵਿਚ ਵਧੇਰੇ ਨਜ਼ਰ ਆਈ ਕਿ ਸਿੱਖੀ ਦੀ ਯਾਦਗਾਰ, ਉਸ ਧਾਰਮਿਕ ਸਥਾਨ ਤੇ ਜਿੱਥੇ ਸਾਡਾ ਸਾਰਾ ਪਿਛੋਕੜ ਜੁੜਿਆ ਹੋਇਆ ਹੈ, ਸਾਡਾ ਇਤਿਹਾਸ ਹੈ ਮੇਰੀ ਰਿਕੁਐਸਟ ਹੈ ਕਿ ਉਥੇ ਐਸੀ ਯੂਨੀਵਰਸਿਟੀ ਦੀ ਨੀਂਹ ਰੱਖਣੀ ਚਾਹੀਦੀ ਹੈ, ਐਸਾ ਕਾਲਜ ਖੋਲ੍ਹਿਆ ਜਾਣਾ ਚਾਹੀਦਾ ਹੈ, ਜਿਹੜਾ ਇਸ 300 ਸਾਲ ਦੀ ਨਵੀਂ ਯਾਦਗਾਰ ਬਣੇ । ਉਸ ਯਾਦ ਨੂੰ ਪੁਖਤਾ ਕਰਨ ਲਈ ਇਸ ਦਾ ਬੰਦੋਬਸਤ ਜ਼ਰੂਰ ਹੋਣਾ ਚਾਹੀਦਾ ਹੈ । ਇਕ ਵੱਡੀ ਗੱਲ ਐਤਕੀਂ ਜੋ ਹੋਣੀ ਹੈ ਆਪੋਜ਼ੀਸ਼ਨ ਇਥੇ ਨਹੀਂ ਹੈ । ਸਾਡੇ ਲੀਡਰ ਨੇ ਕਿਹਾ ਹੈ ਕਿ ਜੋ ਇਸ ਵਿਚ ਕਮੀਆਂ ਰਹਿ ਗਈਆਂ ਹਨ ਉਹ ਉਜਾਗਰ ਕਰੋ । ਸਪੀਕਰ ਸਾਹਿਬ, ਸਰਕਾਰ ਨੇ ਇਸ ਗੱਲ ਦਾ ਧਿਆਨ ਰੱਖਿਆ ਅਤੇ ਪਿੰਡਾਂ ਵਿਚ ਸੁਧਾਰ ਦੀਆਂ ਕਈ ਸਕੀਮਾਂ ਚਲਾਈਆਂ । ਪਿਛਲੀਆਂ ਸਰਕਾਰਾਂ, ਆਜ਼ਾਦੀ ਤੋਂ ਬਾਅਦ ਜਿਨ੍ਹਾਂ ਨੇ 50 ਸਾਲ ਰਾਜ ਕੀਤਾ, ਉਨ੍ਹਾਂ ਨੇ ਕਦੀ ਇਸ ਵੱਲ ਧਿਆਨ ਨਹੀਂ ਦਿੱਤਾ ।

*2.59 ਵਜੇ ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਸ਼੍ਰੋਮਣੀ ਅਕਾਲੀ ਦਲ ਤੇ ਭਾਜਪਾ ਨੇ ਇਹ ਸਹੂਲਤਾਂ ਲੋਕਾਂ ਨੂੰ ਪ੍ਰਦਾਨ ਕਰਨ ਦਾ ਉਪਰਾਲਾ ਕੀਤਾ ਹੈ । ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਨੂੰ ਭੁਲਾਇਆ ਗਿਆ ਹੈ । ਸ਼ਹਿਰਾਂ ਵਿੱਚ ਆਬਾਦੀ ਬਹੁਤ ਹੈ । ਆਜ਼ਾਦੀ ਵੇਲੇ ਇਹ ਆਬਾਦੀ 28% ਸੀ । ਉਸ ਦੇ ਮੁਤਾਬਿਕ ਅੱਜ ਸ਼ਹਿਰਾਂ ਵਿਚ ਆਬਾਦੀ 37 ਤੋਂ 39% ਹੋ ਗਈ ਹੈ । ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਪਾਣੀ ਦੀ ਘਾਟ ਹੈ, ਪੀਣ ਲਈ ਪਾਣੀ ਨਹੀਂ ਮਿਲਦਾ ।

ਮੇਰੀ ਪੁਰਜ਼ੋਰ ਮੰਗ ਹੈ ਕਿ ਹੁਣ ਸ਼ਹਿਰਾਂ ਦੀ ਆਬਾਦੀ ਦਿਨੋਂ ਦਿਨ ਵੱਧਦੀ ਜਾ ਰਹੀ ਹੈ । ਇਸ ਆਬਾਦੀ ਦੀਆਂ ਜ਼ਰੂਰਤਾਂ ਦੀ ਪੂਰਤੀ ਲਈ ਸਾਡੀ ਸਰਕਾਰ ਨੂੰ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਸਰਕਾਰ ਵਲੋਂ ਫੰਡਜ਼ ਦੀ ਪ੍ਰੋਵੀਜ਼ਨ ਕੀਤੀ ਜਾਣੀ ਚਾਹੀਦੀ ਹੈ । ਪੰਜਾਬ ਦੀ ਕੋਈ ਮਿਉਂਸਪਲ ਕਮੇਟੀ ਜਾਂ ਮਿਉਂਸਪਲ ਕਾਰਪੋਰੇਸ਼ਨ ਦੇ ਪਾਸ

[ਸ੍ਰੀ ਜਗਦੀਸ਼ ਮਾਹਨੀ]

ਇਤਨੇ ਫੰਡਜ਼ ਦੀ ਪ੍ਰੋਵੀਜ਼ਨ ਨਹੀਂ ਹੁੰਦੀ ਜਿਹੜੀ ਇਤਨੀ ਵੱਧਦੀ ਹੋਈ ਆਬਾਦੀ ਦੀ ਡੀਮਾਂਡ ਨੂੰ ਪੂਰਾ ਕਰ ਸਕੇ ਅਤੇ ਨਾ ਹੀ ਇਨ੍ਹਾਂ ਦੇ ਕੋਲ ਕੋਈ ਇਤਨੇ ਰੀਸੋਰਸਿਜ਼ ਹੁੰਦੇ ਹਨ। ਅਗਰ ਅਸੀਂ ਲੋਕਲ ਬਾਡੀਜ਼ ਮਨਿਸਟਰ ਸਾਹਿਬ ਨਾਲ ਗੱਲ ਕਰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਆਪਣੇ ਰੀਸੋਰਸਿਜ਼ ਨੂੰ ਵਧਾਉਣ ਦੀ ਕੋਸ਼ਿਸ ਕਰੋ। ਪਹਿਲੇ ਸਾਡੀ ਸਰਕਾਰ ਨੇ ਕਿਹਾ ਸੀ ਕਿ ਅਸੀਂ ਸਰਕਾਰ ਬਣਨ ਤੋਂ ਬਾਅਦ ਸ਼ਹਿਰਾਂ ਦੇ ਵਿਚੋਂ ਚੁੰਗੀਆਂ ਨੂੰ ਖਤਮ ਕਰ ਦੇਵਾਂਗੇ ਪਰ ਹੁਣ ਇਸ ਨੂੰ ਬੰਦ ਨਹੀਂ ਕੀਤਾ ਜਾ ਰਿਹਾ ਅਤੇ ਨਾ ਹੀ ਇਸ ਚੁੰਗੀ ਟੈਕਸ ਨੂੰ ਅਸੀਂ ਹੋਰ ਵਧਾ ਸਕਦੇ ਹਾਂ ਅਤੇ ਨਾ ਹੀ ਅਸੀਂ ਲੋਕਾਂ ਉਤੇ ਹੋਰ ਟੈਕਸ ਲਗਾ ਸਕਦੇ ਹਾਂ। ਖਾਸ ਕਰਕੇ ਚੌਥੇ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਕਰਕੇ ਮਿਊਂਸਪਲ ਕਮੇਟੀਆਂ ਨੂੰ ਆਪਣੇ ਮੁਲਾਜ਼ਮਾਂ ਨੂੰ ਤਨਖਾਂਹ ਦੇਣ ਦੇ ਲਾਲੇ ਪਏ ਹੋਏ ਹਨ ਅਤੇ ਬਟਾਲਾ ਮਿਊਂਸਪਲ ਕਮੇਟੀ ਦੀ ਹਾਲਾਤ ਇਹ ਹੈ ਕਿ ਅਸੀਂ ਆਪਣੇ ਮੁਲਾਜ਼ਮਾਂ ਨੂੰ ਪੂਰੀਆਂ ਤਨਖਾਹਾਂ ਵੀ ਨਹੀਂ ਦੇ ਸਕਦੇ। ਫੇਰ ਅਸੀਂ ਪਾਣੀ ਦਾ ਪ੍ਰਬੰਧ ਕਿਥੋਂ ਕਰ ਲੈਣਾ ਹੈ। ਸੀਵਰੇਜ ਸਿਸਟਮ ਨੂੰ ਕਿਥੋਂ ਠੀਕ ਕਰ ਲੈਣਾ ਹੈ ਅਤੇ ਇਸ ਪਾਣੀ ਅਤੇ ਸੀਵਰੇਜ ਸਿਸਟਮ ਨੂੰ ਠੀਕ ਕਰਨ ਦੀ ਕਮੀ ਨੂੰ ਕਿਸ ਤਰ੍ਹਾਂ ਅਸੀਂ ਦੂਰ ਕਰ ਸਕਦੇ ਹਾਂ। 1992 ਵਿਚ ਬਟਾਲਾ ਸ਼ਹਿਰ ਵਿਚ ਸੀਵਰੇਜ ਸਿਸਟਮ ਪਾਉਣ ਲਈ 8.70 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਗਿਆ ਸੀ ਅਤੇ ਸ਼ਹਿਰ ਦੇ ਹਰ ਥਾਂ ਤੇ ਢਾਰਫੁ-ਟਿੰਗ ਤੇ ਕੰਮ ਸ਼ੁਰੂ ਹੋ ਗਿਆ ਸੀ ਅਤੇ ਥਾਂ ਥਾਂ ਤੇ ਖੱਡੇ ਪੁੱਟੇ ਗਏ ਪਰ ਉਥੇ ਹਾਲੇ ਤੱਕ ਸੀਵਰੇਜ ਸਿਸਟਮ ਨੂੰ ਪੂਰੀ ਤਰ੍ਹਾਂ ਚਾਲੂ ਨਹੀਂ ਕੀਤਾ ਗਿਆ। ਇਸ ਦੀ ਮੇਨਟੇਨੈਂਸ ਲਈ ਢਾਈ ਜਾਂ 3 ਲੱਖ ਰੁਪਿਆ ਚਾਹੀਦਾ ਹੈ ਅਤੇ ਮਸ਼ੀਨਰੀ ਚਾਹੀਦੀ ਹੈ। ਇਸ ਦੀ ਪੂਰਤੀ ਬਟਾਲਾ ਮਿਊਂਸਪਲ ਕਮੇਟੀ ਕਿਥੋਂ ਕਰ ਸਕਦੀ ਹੈ? ਬਟਾਲਾ ਸ਼ਹਿਰ ਨੂੰ ਸੁੰਦਰ ਬਣਾਉਣ ਲਈ ਅਤੇ ਇਸ ਦਾ ਰੂਪ ਬਦਲਣ ਲਈ ਪੈਸੇ ਦੀ ਲੋੜ ਹੈ। ਇਸ ਸ਼ਹਿਰ ਨੂੰ ਖੂਬਸੂਰਤ ਬਨਾਉਣ ਦੀ ਲੋੜ ਇਸ ਕਰਕੇ ਹੈ ਕਿਉਂਕਿ ਜੰਮੂ ਕਸ਼ਮੀਰ ਜਾਣ ਲਈ ਅਤੇ ਹਿਮਾਚਲ ਪ੍ਰਦੇਸ਼ ਵਿਚ ਜਾਣ ਲਈ ਜਿਸ ਵੀ ਟੂਰਿਸਟ ਨੇ ਅੰਮ੍ਰਿਤਸਰ ਤੋਂ ਜਾਣਾ ਹੋਵੇਗਾ। ਉਸ ਨੇ ਇਸ ਦੇ ਵਿਚੋਂ ਨਿਕਲਣਾ ਹੋਵੇਗਾ। ਇਸ ਰਸਤੇ ਵਿਚੋਂ ਜਾਣਾ ਪਵੇਗਾ। ਇਸ ਲਈ ਮੇਰੀ ਬੇਨਤੀ ਇਹ ਹੈ ਕਿ ਸਰਕਾਰ ਨੂੰ ਬਟਾਲਾ ਮਿਉਂਸਪਲ ਕਮੇਟੀ ਨੂੰ ਪੈਸਾ ਦੇ ਕੇ ਇਹ ਕੰਮ ਕਰਵਾਉਣਾ ਚਾਹੀਦਾ ਹੈ।

ਬਟਾਲਾ ਦੇ ਵਿਚ ਪਾਣੀ ਦੀ ਕਮੀ ਨੂੰ ਦੂਰ ਕੀਤਾ ਜਾਵੇ ਅਤੇ ਸੀਵਰੇਜ ਸਿਸਟਮ ਨੂੰ ਠੀਕ ਕੀਤਾ ਜਾਵੇ। ਪਹਿਲਾਂ ਸ਼ਹਿਰਾਂ ਦੇ ਵਿਚ ਆਬਾਦੀ 28% ਸੀ ਹੁਣ ਇਹ ਵੱਧ ਕੇ 39% ਹੋ ਗਈ ਹੈ। ਇਸ 39% ਵੱਧੀ ਹੋਈ ਆਬਾਦੀ ਦੀ ਪੂਰਤੀ ਲਈ ਸਰਕਾਰ ਨੂੰ ਯਤਨ ਕਰਨੇ ਚਾਹੀਦੇ ਹਨ ਅਤੇ ਇਹ 39% ਜਿਹੜੀ ਆਬਾਦੀ ਹੈ। ਇਸ ਦੀਆਂ ਜ਼ਰੂਰਤਾਂ ਦੀ ਪੂਰਤੀ ਲਈ ਸਰਕਾਰ ਵਲੋਂ ਫੰਡਜ਼ ਦੀ ਪ੍ਰੋਵੀਜ਼ਨ ਕੀਤੀ ਜਾਣੀ ਚਾਹੀਦੀ ਹੈ। ਪਹਿਲਾਂ ਹੀ 28% ਵੱਧੀ ਹੋਈ ਆਬਾਦੀ ਨੂੰ ਇਨ੍ਹਾਂ ਜ਼ਰੂਰੀ ਸਾਧਨਾਂ ਦੀ ਕਮੀ ਸੀ ਜਿਹੜੀ ਹੁਣ 39% ਲਈ ਹੋਰ ਮਹਿਸੂਸ ਹੋਵੇਗੀ। ਮੇਰੀ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਹ ਆਪਣੀ ਬਜਟ ਸਪੀਚ ਦਾ ਉਤਰ ਦਿੰਦੇ ਹੋਏ ਇਨ੍ਹਾਂ ਗੱਲਾਂ ਦਾ ਜ਼ਰੂਰ ਧਿਆਨ ਰੱਖਣ ਅਤੇ ਫੰਡਜ਼ ਦੀ ਪ੍ਰੋਵੀਜ਼ਨ ਇਸੇ ਸਾਲ ਬਜਟ ਦੇ ਵਿਚ ਕਰ ਦੇਣ ਅਤੇ ਸ਼ਹਿਰਾਂ ਦੀ ਉਸਾਰੀ ਵਲ ਖਾਸ ਧਿਆਨ ਦਿੱਤਾ ਜਾਵੇ ਅਤੇ ਪਾਣੀ ਦੀ ਪੂਰਤੀ

ਕੀਤੀ ਜਾਵੇ । ਸੀਵਰੇਜ ਸਿਸਟਮ ਨੂੰ ਠੀਕ ਤਰੀਕੇ ਨਾਲ ਚਾਲੂ ਕੀਤਾ ਜਾਵੇ । ਮੈਡੀਕਲ ਫੈਸਿਲਟੀਜ਼ ਦੇ ਲਈ ਸਰਕਾਰ ਨੇ 126 ਕਰੋੜ ਰੁਪਿਆ ਬਜਟ ਦੇ ਵਿਚ ਰੱਖਿਆ ਹੈ । ਇਹ ਫੰਡਜ਼ ਰੱਖ ਕੇ ਸਾਡੇ ਸਾਹਮਣੇ ਤਸਵੀਰ ਸਾਫ ਨਜ਼ਰ ਆਉਂਦੀ ਹੈ ਕਿ ਲੋਕਾਂ ਨੂੰ ਦਵਾਈਆਂ, ਐਕਸ-ਰੇ ਮਸ਼ੀਨਾਂ ਅਤੇ ਹੋਰ ਬੁਨਿਆਦੀ ਸਹੂਲਤਾਂ ਦਾ ਪ੍ਰਬੰਧ ਹਸਪਤਾਲਾਂ ਦੇ ਵਿਚ ਕੀਤਾ ਜਾਵੇਗਾ । ਮੇਰੇ ਬਟਾਲਾ ਸ਼ਹਿਰ ਦੇ ਹਸਪਤਾਲ ਨੂੰ ਰੈਨੋਵੇਸ਼ਨ ਕਰਵਾਉਣ ਲਈ ਸਾਡੀ ਸਰਕਾਰ ਨੇ 25-30 ਲੱਖ ਰੁਪਿਆ ਖਰਚ ਕੀਤਾ ਹੈ ਅਤੇ ਐਕਸ-ਰੇ ਮਸ਼ੀਨ ਦੀ ਪ੍ਰੋਵੀਜ਼ਨ ਕੀਤੀ ਹੈ ਅਤੇ ਹਸਪਤਾਲ ਦੇ ਵਿਚ ਦਵਾਈਆਂ ਭਰੀਆਂ ਹੋਈਆਂ ਹਨ ਅਤੇ ਇਹ ਹਸਪਤਾਲ ਇਕ ਅੱਛੇ ਤਰੀਕੇ ਨਾਲ ਚਲ ਰਿਹਾ ਹੈ ਅਤੇ ਲੋਕਾਂ ਨੂੰ ਜਨ ਸੇਵਾ ਦੀਆਂ ਸਹੂਲਤਾਂ ਮਿਲ ਰਹੀਆਂ ਹਨ । ਸਾਡੀ ਬੀ. ਜੇ. ਪੀ. ਅਤੇ ਅਕਾਲੀ ਪਾਰਟੀ ਦੀ ਸਰਕਾਰ ਨੇ ਲੋਕਾਂ ਦੀ ਸੇਵਾ ਕਰਨ ਲਈ ਪੱਕਾ ਮਨ ਬਣਾਇਆ ਹੋਇਆ ਹੈ ਅਤੇ ਇਹ ਵਧਾਈ ਦੀ ਪਾਤਰ ਹੈ ਔਰ ਜਿਹੜੀਆਂ ਚੀਜ਼ਾਂ ਇਸ ਬਜਟ ਦੇ ਵਿਚ ਰਹਿ ਗਈਆਂ ਹਨ ਉਨ੍ਹਾਂ ਦੀ ਪ੍ਰੋਵੀਜ਼ਨ ਸਰਕਾਰ ਹੁਣ ਬਜਟ ਦੇ ਵਿਚ ਕਰ ਦੇਵੇ । ਟਰਾਂਸਪੋਰਟ ਸਿਸਟਮ ਦੇ ਵਿਚ 40% ਹਿੱਸਾ ਪ੍ਰਾਈਵੇਟ ਟਰਾਂਸਪੋਰਟ ਦਾ ਹੈ ਅਤੇ 60% ਹਿੱਸਾ ਸਰਕਾਰੀ ਬੱਸਾਂ ਦਾ ਹੈ । ਸਰਕਾਰ ਨੇ ਪ੍ਰਾਈਵੇਟ ਟਰਾਂਸਪੋਰਟ ਤੇ 150 ਕਰੋੜ ਰੁਪਏ ਦਾ ਟੈਕਸਾਂ ਦਾ ਬੋਝ ਪਾਇਆ ਹੈ ਔਰ ਸਰਕਾਰ ਨੂੰ 104 ਕਰੋੜ ਰੁਪਿਆ ਟਰਾਂਸਪੋਰਟ ਦੇ ਧੰਦੇ ਵਿਚੋਂ ਆਵੇਗਾ । ਕਿਉਂਕਿ ਪ੍ਰਾਈਵੇਟ ਟਰਾਂਸਪੋਰਟ ਵਾਲੇ ਕਾਫੀ ਦੇਰ ਤੋਂ ਇਹ ਡੀਮਾਂਡ ਕਰ ਰਹੇ ਸਨ ਕਿ ਬੱਸਾਂ ਦੇ ਕਿਰਾਏ ਵਧਾਏ ਜਾਣ ਔਰ ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਵਾਲੇ ਵੀ ਸਰਕਾਰ ਉਤੇ ਜ਼ੋਰ ਪਾ ਰਹੇ ਸਨ ਕਿ ਬੱਸਾਂ ਦਾ ਕਿਰਾਇਆ ਵਧਾਇਆ ਜਾਵੇ ।

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਆਇਲ ਦੇ ਰੇਟਸ ਵਧ ਗਏ, ਬੱਸਾਂ ਦੀਆਂ ਚੈਸੀਆਂ ਦੇ ਰੇਟ ਵੱਧ ਗਏ ਅਤੇ ਮੇਨਟੇਨੈਂਸ ਦੇ ਖਰਚੇ ਵਧ ਗਏ ਅਤੇ ਆਪਰੇਸ਼ਨ ਕਾਸਟ ਵੱਧ ਗਈ ਹੈ ਜਿਸ ਕਰਕੇ ਇਨ੍ਹਾਂ ਬੱਸਾਂ ਦੇ ਕਿਰਾਏ ਨੂੰ ਵਧਾਉਣਾ ਬੜਾ ਜ਼ਰੂਰੀ ਹੋ ਗਿਆ ਸੀ ਤਾਕਿ ਇਨ੍ਹਾਂ ਖਰਚਿਆਂ ਨੂੰ ਪੂਰਾ ਕੀਤਾ ਜਾ ਸਕੇ । ਮੁਲਾਜ਼ਮਾਂ ਦੀਆਂ ਤਨਖਾਹਾਂ ਵਧ ਗਈਆਂ ਸਨ । ਇਸ ਦੀ ਲੋੜ ਨੂੰ ਪੂਰਾ ਕਰਨ ਲਈ ਇਹ ਵਾਧਾ ਬੜਾ ਜ਼ਰੂਰੀ ਸੀ । ਜਿਹੜੀ ਚੈਸੀ 3 ਲੱਖ 86 ਹਜ਼ਾਰ ਰੁਪਏ ਦੀ ਪਹਿਲੇ ਆਉਂਦੀ ਸੀ ਉਹ ਹੁਣ 4 ਲੱਖ 58 ਹਜ਼ਾਰ ਰੁਪਏ ਦੀ ਹੋ ਗਈ ਹੈ ਇਸ ਤਰ੍ਹਾਂ ਇਸ ਦੇ ਵਿਚ 18.7% ਦਾ ਵਾਧਾ ਹੋਇਆ ਹੈ । ਇਸੇ ਤਰ੍ਹਾਂ ਗੱਡੀ ਦੀ ਬਾਡੀ ਅਤੇ ਸਪੇਅਰ ਪਾਰਟਸ ਦੇ ਵਿਚ 22% ਦਾ ਵਾਧਾ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਡੀਜ਼ਲ ਦਾ ਰੇਟ 4% ਵੱਧ ਗਿਆ ਅਤੇ 18.7% ਲੁਬਰੀਕੈਂਟਸ, ਫਾਇਰ ਟਿਊਬ 18% ਇੰਪਲਾਈਜ਼ ਵੇਜਿਜ ਵਿਚ 5% ਦਾ ਵਾਧਾ ਹੋਇਆ ਹੈ । ਜੇਕਰ ਫਿਗਰਜ਼ ਨੂੰ ਧਿਆਨ ਨਾਲ ਦੇਖਿਆ ਜਾਏ ਤਾਂ ਆਪਰੇਸ਼ਨ ਕਾਸਟ ਬਹੁਤ ਵੱਧ ਗਏ ਹਨ । ਹੈਰਾਨਗੀ ਦੀ ਗੱਲ ਹੈ ਕਿ ਅਸੀਂ ਪੰਜਾਬ ਸਰਕਾਰ ਤੋਂ ਉਮੀਦ ਕਰਦੇ ਸੀ ਕਿ ਕੁਝ ਕਨਸੈਸ਼ਨਜ਼ ਮਿਲਣਗੇ, ਪਰ ਇਥੇ ਤਾਂ ਵਿੱਤ ਮੰਤਰੀ ਜੀ ਨੇ ਟੈਕਸ ਵਿਚ ਵਾਧਾ 53% ਕਰ ਦਿੱਤਾ । 44% ਕਿਰਾਏ ਵਿਚ ਅਤੇ ਬੱਸ ਓਪਰੇਟਰ ਦਾ ਟੈਕਸ 53% ਕਰ ਦਿਤਾ ਹੈ । ਇਸ ਤਰ੍ਹਾਂ ਪੰਜਾਬ ਸਰਕਾਰ ਨੂੰ 9% ਦੀ ਚਪਤ ਲਗਣੀ ਹੈ । 1916-67 ਵਿਚ 40% ਪ੍ਰਾਈਵੇਟ ਬੱਸਾਂ ਅਤੇ 60% ਗੈਰਮਿਟ ਦੀਆਂ ਬੱਸਾਂ ਚਲਦੀਆਂ ਸਨ । ਇਤਨਾ ਵਾਧਾ ਕਰ ਦਿਤਾ ਗਿਆ ਹੈ ਕਿ

[ਸ੍ਰੀ ਜਗਦੀਸ਼ ਸਾਹਨੀ]

ਬਸ ਓਪਰੇਟਰ ਦੀ ਕਾਸਟ ਵੀ ਪੂਰੀ ਨਹੀਂ ਹੋ ਸਕਦੀ । ਅੱਜ ਦੀ ਡੇਟ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਬੱਸ, ਇਕ ਦਿਨ ਵਿਚ 210 ਕਿਲੋਮੀਟਰ ਚਲਦੀ ਹੈ । ਪਹਿਲਾਂ 508/- ਰੁਪਏ ਟੈਕਸ ਸੀ ਪਰ ਹੁਣ ਵਧਾ ਕੇ 794/- ਰੁਪਏ ਕਰ ਦਿਤਾ ਹੈ । ਇਤਨੇ ਖਰਚੇ ਉਹ ਕਿਥੋਂ ਮੀਟ ਕਰੇਗਾ । 1994 ਵਿਚ ਕਾਂਗਰਸ ਸਰਕਾਰ ਨੇ ਜਿਸ ਵੇਲੇ ਵਾਧਾ ਕੀਤਾ ਸੀ ਉਸ ਵੇਲੇ ਪ੍ਰਾਈਵੇਟ ਬੱਸ ਓਪਰੇਟਰ ਦੀ ਔਕੂਪੈਂਸੀ 50% ਸੀ । ਬੱਸ ਵਿਚ 52 ਸੀਟਾਂ ਹੁੰਦੀਆਂ ਹਨ ਅਤੇ ਤਿੰਨ ਚੱਕਰ ਲਗਣੇ ਹਨ ਪਰ ਸਾਰੀਆਂ ਸੀਟਾਂ ਨਹੀਂ ਭਰੀਆਂ ਹੁੰਦੀਆਂ । ਇਕ ਜਾਂ ਡੇਢ ਚੱਕਰ ਤਾਂ ਅਨਇਕਨਾਮੀਕਲ ਹੁੰਦਾ ਹੈ । ਔਕੂਪੈਂਸੀ 50% ਹੋਣੀ ਚਾਹੀਦੀ ਹੈ । ਉਸ ਵੇਲੇ ਅਸੀਂ ਕੋਰਟ ਵਿਚ ਗਏ ਸੀ ਅਤੇ ਕਾਂਗਰਸ ਸਰਕਾਰ ਨੇ ਜੋ ਇਨ੍ਹਾਂ ਦੇ ਰੀਤੀ ਰਿਵਾਜ ਹਨ, ਉਨ੍ਹਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਕੇਸ ਵਿਦਡਰਾਅ ਕਰ ਲਿਆ ਸੀ ਕਿਉਂਕਿ ਸਰਕਾਰ ਨੇ ਕਿਹਾ ਸੀ ਕਿ ਅਸੀਂ ਦੋ ਮਹੀਨੇ ਵਿਚ ਸਟੱਡੀ ਕਰਕੇ ਔਕੂਪੈਂਸੀ ਘੱਟ ਕਰ ਲਵਾਂਗੇ ਪਰ ਇਨ੍ਹਾਂ ਨੇ ਕੀਤੀ ਨਹੀਂ ਅਸੀਂ 50% ਆਕੂਪੈਂਸੀ ਦੀ ਲੜਾਈ ਲੜਦੇ ਸੀ, ਪਰ 60% ਚਲ ਰਿਹਾ ਸੀ । ਵਿੱਤ ਮੰਤਰੀ ਜੀ ਨੇ ਆਕੂਪੈਂਸੀ ਰੇਟ ਵਧਾਕੇ 65% ਕਰ ਦਿਤਾ ਹੈ । ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਓਪਰੇਟਰਾਂ ਨੇ ਤਾਂ ਮਰਨਾਂ ਹੀ ਮਰਨਾ ਹੈ । ਚਲੋ ਪ੍ਰਾਈਵੇਟ ਓਪਰੇਟਰ ਮਰ ਜਾਵੇਗਾ ਪਰ What about the Punjab Roadways and P.R.T.C. ? Has he gone through the figures ?

ਡਿਪਟੀ ਸਪੀਕਰ ਸਾਹਿਬ, ਪੰਜਾਬ ਰੋਡਵੇਜ਼ 70 ਕਰੋੜ ਰੁਪਏ ਦੇ ਘਾਟੇ ਵਿਚ ਚਲ ਰਹੀ ਹੈ । ਪੀ. ਆਰ. ਟੀ. ਸੀ. ਨੇ 22 ਕਰੋੜ ਰੁਪਏ ਦੇ ਟੈਕਸ ਦੇਣੇ ਹਨ । ਉਹ ਟੈਕਸ ਨਹੀਂ ਦੇ ਸਕਦੇ । ਅਸੀਂ ਹੈਵੀ ਟੈਕਸਿਜ਼ ਮੀਟ ਨਹੀਂ ਕਰ ਸਕਦੇ ਇਹ ਉਨ੍ਹਾਂ ਦੀ ਰਿਟਨ ਲੈਟਰ ਹੈ ਫੇਰ ਪ੍ਰਾਈਵੇਟ ਓਪਰੇਟਰਾਂ ਨੂੰ ਝਾਂਸਾ ਦਿਤਾ ਗਿਆ ਸੀ ਕਿ ਤੁਹਾਡਾ 44% ਕਿਰਾਇਆ ਵਧਾਵਾਂਗੇ ਪਰ ਜੇ 44% ਕਿਰਾਇਆ ਵਧਿਆ ਤਾਂ ਤੁਸੀ 53% ਟੈਕਸ ਵਧਾ ਦਿਤਾ ਹੈ । ਇਕ ਬੱਸ ਤਕਰੀਬਨ 210 ਕਿਲੋਮੀਟਰ ਚਲਦੀ ਹੈ । ਉਸ ਵਿਚ 600/- ਰੁਪਏ ਦਾ ਡੀਜ਼ਲ ਪੈਂਦਾ ਹੈ । 150/- ਰੁਪਏ ਦੇ ਲੁਬਰੀਕੇਂਟਸ ਪੈਂਦੇ ਹਨ । 200/- ਰੁਪਿਆ ਡਰਾਈਵਰ ਅਤੇ ਕੰਡਕਟਰ ਦਾ ਖਰਚਾ ਹੈ । 60/-ਰੁਪਏ ਅੱਡਾ ਫੀਸ ਪੈਂਦੀ ਹੈ । ਡੈਪਰੀਸੀਏਸ਼ਨ 634/- ਰੁਪਏ ਰੋਜ਼ਾਨਾ ਪੈਂਦਾ ਹੈ । ਇਕ ਬੱਸ ਦੀ ਕੀਮਤ ਸਾਢੇ ਸੱਤ ਲੱਖ ਰੁਪਏ ਹੁੰਦੀ ਹੈ । ਇਕ ਬੱਸ ਦੀ ਮੀਨੀਮਮ ਲਾਇਫ ਤਿੰਨ ਸਾਲ ਹੁੰਦੀ ਹੈ । ਰੋਡ ਟੈਕਸ 90/- ਰੁਪਏ ਡੇਅਲੀ ਹੁੰਦਾ ਹੈ । ਇੰਸ਼ੋਰੈਂਸ 40/- ਰੁਪਏ ਰੋਜ਼ ਦੀ ਹੁੰਦੀ ਹੈ । 794/- ਰੁਪਏ ਟੈਕਸ ਪੇਅ ਕਰਨਾ ਪੈਂਦਾ ਹੈ । ਇਸ ਤਰ੍ਹਾਂ ਕਰਕੇ ਕੁਲ ਓਪਰੇਸ਼ਨਲ ਕਾਸਟ 1965/-ਰੁਪਏ ਹੈ ਅਤੇ ਉਸ ਤੇ ਸਾਰੀ ਡੈਪਰੀਸੀਏਸ਼ਨ ਅਤੇ ਟੈਕਸ ਪਾ ਕੇ ਕੁਲ ਖਰਚਾ 2,568/- ਰੁਪਏ ਬਣਦਾ ਹੈ । ਕੁੱਲ 2,568/- ਵਿਚੋਂ 1965/- ਕਢ ਕੇ 603/-ਰੁਪਏ ਰੋਜ਼ ਇਕ ਬੱਸ ਘਾਟਾ ਪਾਏਗੀ । ਪੰਜਾਬ ਸਰਕਾਰ ਨੇ ਜਿਹੜੀਆਂ ਹੁਣ ਪਨਬੱਸਾਂ ਚਲਾਈਆਂ ਹਨ ਉਹ ਅੱਜ ਤੱਕ ਆਪਣੀਆਂ ਇਨਸਟਾਲਮੈਂਟਾਂ ਵੀ ਮੀਟ ਨਹੀਂ ਕਰ ਪਾਈਆਂ ਹਨ । ਪਤਾ ਨਹੀਂ ਕਿ ਏਨੀ ਵੱਡੀ ਫਿਗਰ ਦੇ ਕੇ ਵਿੱਤ ਮੰਤਰੀ ਜੀ ਨੂੰ ਇਹ ਕਿਸ ਤਰ੍ਹਾਂ ਸਮਝਾ ਦਿਤਾ ।

ਮੋ, ਮੈਂ ਇਨ੍ਹਾਂ ਦੇ ਚਰਨਾਂ ਵਿਚ ਜ਼ਰੂਰ ਨਿਵੇਦਨ ਕਰਾਂਗਾ ਕਿ ਐਸਾ ਹਸ਼ਰ ਨਾ ਹੋ ਜਾਵੇ । ਪਹਿਲਾਂ ਸੰਨ 1982 ਵਿਚ ਇਸੇ ਤਰ੍ਹਾਂ ਟੈਕਸਾਂ ਦੀ ਹਾਈਕ ਹੋਈ ਸੀ ਅਤੇ ਪੰਜਾਬ ਦੀਆਂ ਬੜੀਆਂ ਬੜੀਆਂ ਕੰਪਨੀਆਂ ਜਿਵੇਂ ਅੰਬਾਲਾ ਬੱਸ ਸਿੰਡੀਕੇਟ ਅਤੇ ਨਿਊ ਸਮੁੰਦਰੀ ਇਹੋ ਜਿਹੀਆਂ ਬੱਸ ਕੰਪਨੀਆਂ ਖਤਮ ਹੋ ਗਈਆਂ ਸਨ । ਅੱਜ ਤੱਕ ਉਹ ਕੰਪਨੀਆਂ ਉਠ ਨਹੀਂ ਸਕੀਆਂ । ਉਨ੍ਹਾਂ ਨੂੰ ਹੋਰ ਮਾਲਕਾਂ ਨੇ ਖਰੀਦਿਆ ਪੁਰਾਣੇ ਮਾਲਕ ਤਾਂ ਖਤਮ ਹੋ ਗਏ । ਉਹ ਟੈਕਸ ਹੀ ਨਹੀਂ ਦੇ ਪਾਏ । ਡਿਪਟੀ ਸਪੀਕਰ ਸਾਹਿਬ, ਅੱਜ ਦੀ ਜੋ ਲੇਟੈਸਟ ਪੁਜ਼ੀਸ਼ਨ ਹੈ ਉਸ ਵਿਚ ਵੀ ਕਿੰਨੀਆਂ ਹੀ ਬੱਸ ਕੰਪਨੀਆਂ ਐਸੀਆਂ ਹਨ ਜਿਹੜੀਆਂ ਖਤਮ ਹੋਣ ਤੇ ਹਨ ਜਿਵੇਂ ਸ਼ਰਨਾਰਥੀ ਬੱਸ ਕੰਪਨੀ ਵੀ ਖਤਮ ਹੋਣ ਤੇ ਹੈ, ਦਿਲੋਂ ਰੋਡਵੇਜ਼ ਖਤਮ ਹੋਣ ਤੇ ਹੈ, ਜਲਾਲਾਬਾਦ ਬੱਸ ਕੰਪਨੀ, ਦੀਪ ਬੱਸ ਸਰਵਿਸ ਅਤੇ ਯੂਨਾਈਟਿਡ ਬੱਸ ਕੰਪਨੀ ਖਤਮ ਹੋਣ ਤੇ ਹੈ । ਏਨੀ ਵੱਡੀ ਇੰਡਸਟਰੀ ਜਿਸ ਤੇ ਪੰਜਾਬ ਦਾ ਕਰੋੜਾਂ ਰੁਪਿਆ ਲੱਗਾ ਹੈ ਅਤੇ ਜਿਹੜੀ ਹਰ ਇਕ ਸ਼ਹਿਰੀ ਨੂੰ, ਹਰ ਇਕ ਬੰਦੇ ਨੂੰ, ਹਰ ਮਾਈ ਨੂੰ ਭਾਈ ਨੂੰ ਸਰਵਿਸ ਦੇਂਦੀ ਹੈ, ਉਸ ਨੂੰ ਬਜਟ ਦੇ ਵਿਚ ਮੁਕਾ ਹੀ ਦਿੱਤਾ ਗਿਆ ਹੈ । ਕੀ ਪੰਜਾਬ ਵਿਚ ਕੋਈ ਹੋਰ ਐਸੀ ਚੀਜ਼ ਨਹੀਂ ਸੀ ਜਿਸ ਤੇ ਟੈਕਸ ਲਾਇਆ ਜਾ ਸਕਦਾ ਹੋਵੇ । ਡਿਪਟੀ ਸਪੀਕਰ ਸਾਹਿਬ, 150 ਕਰੋੜ ਰੁਪਏ ਦੇ ਵਸੀਲੇ ਇਕੱਤਰ ਕਰਨੇ ਹਨ, ਜਿਸ ਵਿਚੋਂ 103 ਕਰੋੜ ਰੁਪਏ ਦੇ ਵਸੀਲੇ ਇਕੱਲੇ ਟਰਾਂਸਪੋਰਟ ਧੰਦੇ ਤੋਂ ਹੀ ਲਏ ਗਏ ਹਨ । ਪਿਛਲੇ ਬਜਟ ਸੈਸ਼ਨ ਵਿਚ ਵੀ ਪਰ ਸੀਟ 250/- ਰੁਪਏ ਰੋਡ ਟੈਕਸ ਵਧਾਇਆ ਗਿਆ ਸੀ । ਅਸੀਂ ਉਦੋਂ ਵੀ ਉਸੇ ਵੇਲੇ ਇੰਟਰਵੀਨ ਕੀਤਾ ਸੀ ਅਤੇ ਮੈਂ ਸੀ. ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਉਸ ਨੂੰ 150/- ਰੁਪਿਆ ਕਰ ਦਿੱਤਾ ਸੀ । ਉਸ ਵੇਲੇ ਵੀ 42% ਹਾਈਕ ਬਣਦੀ ਸੀ । ਲੇਕਿਨ 1994 ਤੋਂ ਲੈ ਕੇ ਅੱਜ ਤੱਕ ਹਰ ਚੀਜ਼ ਦੀ ਕੀਮਤ ਵਿਚ ਹਾਈਕ ਹੀ ਹੋਈ ਹੈ । ਕੀਮਤਾਂ ਵਿਚ ਵਾਧਾ ਹੋਇਆ ਹੈ, ਤੇਲ ਦੀਆਂ ਕੀਮਤਾਂ ਵਿਚ ਵਾਧਾ ਹੋਇਆ ਹੈ । ਠੀਕ ਹੈ, ਤੇਲ ਦੀਆਂ ਕੀਮਤਾਂ ਵਿਚ ਤਾਂ ਵਾਧਾ ਹਰ ਸਰਕਾਰ ਨੇ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਹਿਮਾਚਲ ਪ੍ਰਦੇਸ਼, ਹਰਿਆਣਾ, ਜੇ. ਐਂਡ ਕੇ. ਅਤੇ ਰਾਜਸਥਾਨ ਦੀ ਟਰਾਂਸਪੋਰਟ ਬਾਰੇ ਡਾਟਾ ਮੌਜੂਦ ਹੈ । ਤੁਸੀਂ ਹੈਰਾਨ ਹੋਵੋਗੇ ਕਿ ਉਹ ਸਰਕਾਰਾਂ ਕਿਸ ਤਰ੍ਹਾਂ ਚਲ ਰਹੀਆਂ ਹਨ ਅਤੇ ਅਸੀਂ ਪੰਜਾਬ ਵਾਲੇ ਕਿਸ ਤਰ੍ਹਾਂ ਮੇਨਟੇਨ ਕਰ ਰਹੇ ਹਾਂ । ਪੰਜਾਬ ਦਾ ਟੈਕਸ 11.16 ਪੈਸੇ ਪਰ ਕਿਲੋਮੀਟਰ ਹੈ । ਉਸਦੇ ਇਵਜ਼ ਵਿਚ ਹਰਿਆਣਾ ਵਿਚ ਇਹ 13.26 ਪੈਸੇ ਹੈ ਜਦ ਕਿ ਉਥੇ ਪ੍ਰਾਈਵੇਟ ਬਸ ਸਰਵਿਸ ਹੈ ਹੀ ਨਹੀਂ । ਹਿਮਾਚਲ ਵਿਚ ਇਹ 15.96 ਪੈਸੇ ਹੈ । ਉਥੇ ਕਿਰਾਇਆ ਏਨਾ ਜ਼ਿਆਦਾ ਵੱਧ ਹੈ ਕਿ ਤੁਸੀਂ ਸੋਚ ਹੀ ਨਹੀਂ ਸਕਦੇ । ਯੂ. ਪੀ. ਵਿਚ ਟੈਕਸ ਰੇਟ 4.42 ਪੈਸੇ ਹੈ ਜਦ ਕਿ ਸਾਡਾ 11.16 ਪੈਸ ਹੈ । ਰਾਜਸਥਾਨ ਵਿਚ ਟੈਕਸ ਰੇਟ 1.80 ਪੈਸੇ ਹੈ । ਇਥੇ ਕਿਸ ਤਰ੍ਹਾਂ ਸਰਵਾਈਵਲ ਹੋਵੇਗੀ ? ਅਸੀਂ ਕਿਸ ਤਰ੍ਹਾਂ ਲੋਕਾਂ ਨੂੰ ਸਹੂਲਤਾਂ ਦੇ ਪਾਵਾਂਗੇ, ਜਿਨ੍ਹਾਂ ਲਈ ਅਸੀਂ ਲੋਕਾਂ ਨਾਲ ਵਾਇਦੇ ਕਰਕੇ ਆਏ ਹਾਂ । ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਦੀ ਬੱਸ ਸਰਵਿਸ including Punjab Roadways is one of the best service of Northern India.

[ਸ਼੍ਰੀ ਜਗਦੀਸ਼ ਸਾਹਨੀ]

ਪਰ ਇਸ ਹਾਲਾਤ ਵਿਚ ਅਸੀਂ ਐਸਾ ਨਹੀਂ ਕਰ ਪਾਵਾਂਗੇ। ਇਕ ਪਾਸੇ ਕਿਰਾਏ ਵਿਚ 44% ਵਾਧਾ ਹੋਇਆ ਪਰ ਦੂਜੇ ਪਾਸੇ ਟੈਕਸ ਵਿਚ 54% ਵਾਧਾ ਹੋਇਆ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਅਸੀਂ ਕਿਸ ਤਰ੍ਹਾਂ ਸਰਵਾਈਵ ਕਰ ਪਾਵਾਂਗੇ। ਮੈਂ ਵਿੱਤ ਮੰਤਰੀ ਦੇ ਚਰਨਾਂ ਵਿਚ ਨਿਵੇਦਨ ਜ਼ਰੂਰ ਕਰਨੀ ਹੈ ਕਿ ਇਸ ਦੇ ਬਾਰੇ ਜ਼ਰੂਰ ਗੌਰ ਕਰਨਾ ਚਾਹੀਦਾ ਹੈ। ਇਹ ਬਹੁਤ ਵੱਡੀ ਇੰਡਸਟਰੀ ਹੈ ਅਤੇ ਇਸ ਵਿਚ ਪੰਜਾਬ ਸਰਕਾਰ ਆਪ ਵੀ ਘਾਟੇ ਵਿਚ ਚਲ ਰਹੀ ਹੈ। ਐਸੇ ਹਾਲਾਤ ਵਿਚ ਇਸ ਦਾ ਕੀ ਹਸ਼ਰ ਹੋਵੇਗਾ ? ਜੇ ਇਸ ਪਾਸੇ ਵੱਲ ਇਹ ਧਿਆਨ ਦੇਣਗੇ ਤਾਂ ਮੈਂ ਇਨ੍ਹਾਂ ਦਾ ਧੰਨਵਾਦੀ ਹੋਵਾਂਗਾ। ਬੱਸ ਫੇਅਰ ਦੀ ਗੱਲ ਹੈ, ਬਿਲਕੁਲ ਬੱਸ ਫੇਅਰ ਵਧਾਉ ਪਰ ਉਸ ਦੇ ਨਾਲ ਜੋ ਟੈਕਸਾਂ ਦੀ ਰੇਸ਼ੋ ਐਨੀ ਵੱਡੀ ਮਾਤਰਾ ਵਿਚ ਵਧਾਈ ਹੈ, ਉਸ ਦਾ ਆਨੁਪਾਤੀ ਰੇਟ atleast that should be 50%. ਅਸੀਂ ਖੁਦ ਸਰਕਾਰ ਵਿਚ ਹਾਂ। ਮੈਂ ਖੁਦ ਇਕ ਟਰਾਂਸਪੋਰਟਰ ਹਾਂ। ਮੈਂ ਇਸ ਇੰਡਸਟਰੀ ਨਾਲ ਧੋਖਾ ਨਹੀਂ ਕਰ ਸਕਦਾ ਜਿਸ ਨੇ ਮੈਨੂੰ ਬਣਾ ਕੇ ਇਥੇ ਭੇਜਿਆ ਹੈ। ਟਰਾਂਸਪੋਰਟ ਇੰਡਸਟਰੀ ਜੋ ਪਬਲਿਕ ਨੂੰ ਜਨ ਸੁਵਿਧਾਵਾਂ ਪ੍ਰਦਾਨ ਕਰਦੀ ਹੈ, ਇਸ ਦੀ ਬਿਹਤਰੀ ਵਾਸਤੇ ਜ਼ਰੂਰ ਸੋਚੋ। ਇਸਦੇ ਨਾਲ ਹੀ ਮੈਂ ਆਪਣਾ ਸਥਾਨ ਲੈਂਦਾ ਹਾਂ। ਜੈ ਹਿੰਦ, ਜੈ ਭਾਰਤ।

ਸਰਦਾਰ ਸੋਹਨ ਸਿੰਘ ਠੰਡਲ (ਮਾਹਿਲਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਦੀ ਬਹਿਸ ਵਿਚ ਹਿੱਸਾ ਲੈਣ ਦਾ ਮੌਕਾ ਦਿੱਤਾ ਹੈ। ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਹ ਬਜਟ ਪੰਜਾਬ ਦੇ ਸਾਰੇ ਵਰਗਾਂ ਨੂੰ ਰਾਹਤ ਦੇਣ ਵਾਲਾ ਬਜਟ ਹੈ ਜਿਸਦੇ ਵਿਚ ਪੰਜਾਬ ਦੇ ਕਿਸਾਨ ਨੂੰ, ਪੰਜਾਬ ਦੇ ਮਜ਼ਦੂਰ ਨੂੰ, ਇਥੋਂ ਦੇ ਵਪਾਰੀ ਨੂੰ, ਕਰਮਚਾਰੀ ਨੂੰ, ਸਾਰਿਆਂ ਨੂੰ ਹਰ ਖੇਤਰ ਵਿਚ ਕੋਈ ਨਾ ਕੋਈ ਸਹੂਲਤ ਦੇਣ ਦਾ ਯਤਨ ਕੀਤਾ ਗਿਆ ਹੈ। ਇਨਸਾਨ ਨੂੰ ਆਪਣੇ ਜੀਵਨ ਵਿਚ ਬਹੁਤ ਸਾਰੀਆਂ ਲੋੜਾਂ ਪੈਂਦੀਆਂ ਹਨ। ਸਭ ਤੋਂ ਵੱਡੀ ਲੋੜ ਹੁੰਦੀ ਹੈ ਕਰਿਆਨੇ ਦੀ। ਕੋਈ ਵੀ ਇਨਸਾਨ ਖਾਣ ਤੋਂ ਬਗੈਰ ਜੀਅ ਨਹੀਂ ਸਕਦਾ। ਖਾਣ ਵਾਲੀਆਂ ਚੀਜ਼ਾਂ ਦੀਆਂ ਕੀਮਤਾਂ ਵੱਧ ਰਹੀਆਂ ਸਨ। ਉਨ੍ਹਾਂ ਨੂੰ ਇਸ ਬਜਟ ਵਿਚ ਰੋਕ ਲਾਉਣ ਦਾ ਯਤਨ ਕੀਤਾ ਗਿਆ ਹੈ। ਇਸੇ ਤਰ੍ਹਾਂ ਹੀ ਨਿੱਤ ਵਰਤੋਂ ਦੀ ਇਕ ਹੋਰ ਚੀਜ਼ ਹੈ ਫਰਨੀਚਰ ਜੋ ਅੱਜ ਹਰ ਘਰ ਦੀ ਲੋੜ ਬਣ ਗਿਆ ਹੈ। ਇਸ ਤੇ ਵੀ ਟੈਕਸ ਘੱਟ ਕੀਤਾ ਗਿਆ ਹੈ। ਅੱਜ ਹਰ ਦਰਜੇ ਦਾ ਵਿਅਕਤੀ ਆਪਣੀਆਂ ਲੋੜਾਂ ਦੀ ਪੂਰਤੀ ਕਰਨ ਲਈ ਸਕੂਟਰ ਜਾਂ ਆਟੋ ਦੀ ਵਰਤੋਂ ਕਰਦਾ ਹੈ ਅਤੇ ਜੇ ਉਹ ਕਿਸਾਨ ਹੈ ਤਾਂ ਟਰੈਕਟਰ ਦੀ ਵਰਤੋਂ ਕਰਦਾ ਹੈ। ਉਨ੍ਹਾਂ ਦੇ ਟਾਇਰ/ਟਿਊਬਾਂ ਦਾ ਟੈਕਸ ਵੀ ਘੱਟ ਕੀਤਾ ਗਿਆ ਹੈ। ਸਭ ਤੋਂ ਵੱਡਾ ਫਾਇਦਾ ਮੈਡੀਸਨਜ਼ ਜਾਂ ਦਵਾਈਆਂ ਉਪਰ ਦਿੱਤਾ ਗਿਆ ਹੈ। ਦਵਾਈਆਂ ਦੀ ਹਰ ਇਨਸਾਨ ਨੂੰ ਲੋੜ ਪੈਂਦੀ ਹੈ। ਇਨ੍ਹਾਂ ਉਪਰ ਵੀ ਟੈਕਸ ਦੀ ਛੋਟ ਦਿੱਤੀ ਗਈ ਹੈ। ਇਥੋਂ ਤੱਕ ਕਿ ਜਿਹੜੇ ਸਾਡੇ ਗਰੀਬ ਮੁਲਾਜ਼ਮ ਹਨ, ਜਿਨ੍ਹਾਂ ਨੂੰ ਅਸੀਂ ਹੋਮ ਗਾਰਡਜ਼ ਆਖਦੇ ਹਾਂ, ਉਨ੍ਹਾਂ ਦੀ ਡੇਅਲੀ ਵਿਚ ਵੀ

20 ਰੁਪਏ ਦਾ ਵਾਧਾ ਕੀਤਾ ਗਿਆ ਹੈ ਅਤੇ ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਮਹੀਨੇ ਵਿਚ 600 ਰੁਪਏ ਦਾ ਫਾਇਦਾ ਦਿੱਤਾ ਗਿਆ ਹੈ। ਇਹ ਉਨ੍ਹਾਂ ਮੁਲਾਜ਼ਮਾਂ ਨੂੰ ਕਾਫੀ ਵੱਡੀ ਰਾਹਤ ਦੇਣ ਵਾਲੀ ਗੱਲ ਹੈ। ਇਸੇ ਤਰ੍ਹਾਂ ਹੀ ਸਾਰੇ ਮੁਲਾਜ਼ਮਾਂ ਨੂੰ ਡੀ. ਏ. ਦੀ ਇਕ ਕਿਸ਼ਤ ਦਿੱਤੀ ਗਈ ਹੈ। ਇਨ੍ਹਾਂ ਸਾਰੀਆਂ ਗੱਲਾਂ ਕਰਕੇ ਪੰਜਾਬ ਦੇ ਖਜ਼ਾਨਾ ਮੰਤਰੀ ਵਧਾਈ ਦੇ ਪਾਤਰ ਹਨ। ਇਸ ਦੇ ਨਾਲ ਹੀ ਪੰਜਾਬ ਸਰਕਾਰ ਅਤੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਵਧਾਈ ਦੇ ਪਾਤਰ ਹਨ। ਜੋ ਵੱਖ ਵੱਖ ਕੰਮਾਂ ਦੇ ਲਈ ਪੈਸਾ ਰੱਖਿਆ ਗਿਆ ਹੈ, ਉਨ੍ਹਾਂ ਕੰਮਾਂ ਦੇ ਨਾਲ ਜੁੜੀਆਂ ਹੋਈਆਂ ਕੁਝ ਮੁਸ਼ਕਲਾਂ ਹਨ ਜਿਨ੍ਹਾਂ ਵੱਲ ਇਸ ਬਜਟ ਵਿਚ ਧਿਆਨ ਰੱਖਿਆ ਗਿਆ ਹੈ। ਇਹ ਜੋ ਬਜਟ ਹੈ, ਇਸ ਵਿਚ ਪਿਛਲੇ ਸਾਲ ਨਾਲੋਂ 400 ਕਰੋੜ ਰੁਪਏ ਦਾ ਵਾਧਾ ਕੀਤਾ ਗਿਆ ਹੈ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਪਿਛਲੇ ਸਾਲ ਸਰਕਾਰ ਨੇ ਸਟੇਟ ਦੀ ਉਨਤੀ ਲਈ ਜੋ ਕੰਮ ਕੀਤੇ ਸਨ, ਉਨ੍ਹਾਂ ਵਿਚ ਹੋਰ ਵਾਧਾ ਹੋਵੇਗਾ।

ਦਿਹਾਤੀ ਵਿਕਾਸ ਦੀ ਗੱਲ ਕੀਤੀ ਗਈ ਹੈ, ਅੱਜ ਪਿੰਡਾਂ ਦਾ ਜੋ ਜੀਵਨ ਹੈ, ਉਸ ਵਿਚ ਸਭ ਤੋਂ ਵੱਡੀ ਪ੍ਰਾਬਲਮ ਪਾਣੀ ਦੇ ਨਿਕਾਸ ਦੀ ਹੈ। ਪਹਿਲਾਂ ਪਹਿਲਾਂ ਲੋਕ ਪੀਣ ਵਾਲਾ ਪਾਣੀ ਖੂਹਾਂ ਦਾ ਵਰਤਦੇ ਸਨ ਪਰ ਹੁਣ ਸਮਾਂ ਬਦਲ ਗਿਆ ਹੈ। ਅੱਜ ਹਰ ਘਰ ਵਿਚ ਨਲਕਾ ਜਾਂ ਮੋਟਰ ਲੱਗੀ ਹੋਈ ਹੈ। ਜਨ ਸਿਹਤ ਵਿਭਾਗ ਵਾਲੇ ਵੀ ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਦੇ ਰਹੇ ਹਨ। ਇਨ੍ਹਾਂ ਗੱਲਾਂ ਕਰਕੇ ਪੀਣ ਵਾਲਾ ਪਾਣੀ ਤਾਂ ਵਧਿਆ ਹੀ ਹੈ, ਨਾਲ ਹੀ ਗੰਦਾ ਪਾਣੀ ਵੀ ਵਧਿਆ ਹੈ। ਉਸ ਦੇ ਨਿਕਾਸ ਦੀ ਬੜੀ ਸਮੱਸਿਆ ਹੈ। ਗੰਦੇ ਪਾਣੀ ਦੇ ਨਿਕਾਸ ਦਾ ਜ਼ਰੂਰ ਪ੍ਰਬੰਧ ਕਰਨਾ ਚਾਹੀਦਾ ਹੈ।

ਦਿਹਾਤੀ ਵਿਕਾਸ ਲਈ 418.30 ਕਰੋੜ ਰੁਪਏ ਰੱਖੇ ਗਏ ਹਨ। ਇਸ ਦੇ ਨਾਲ ਪਿੰਡਾਂ ਦੀ ਨੁਹਾਰ ਬਦਲੇਗੀ। ਪਿੰਡਾਂ ਵਿਚ ਫੋਕਲ ਪੁਆਇੰਟ ਬਣਾਉਣ ਦਾ ਵੀ ਯਤਨ ਕੀਤਾ ਗਿਆ ਹੈ। ਜਿਥੇ ਇਨ੍ਹਾਂ ਫੋਕਲ ਪੁਆਇੰਟਾਂ ਤੇ ਪੰਜਾਬ ਦੇ ਕਿਸਾਨਾਂ ਨੂੰ ਆਪਣੀ ਜਿਣਸ ਵੇਚਣ ਦਾ ਮੌਕਾ ਮਿਲੇਗਾ, ਉਥੇ ਉਨ੍ਹਾਂ ਨੂੰ ਹੋਰ ਵੀ ਕਈ ਸਹੂਲਤਾਂ ਮਿਲਣਗੀਆਂ। ਬੈਂਕ ਸਹੂਲਤਾਂ, ਡੀਜ਼ਲ ਪੰਪ, ਰਸੋਈ ਗੈਸ ਤੋਂ ਇਲਾਵਾ ਕਈ ਹੋਰ ਵੀ ਨਿੱਤ ਵਰਤੋਂ ਵਿਚ ਆਉਣ ਵਾਲੀਆਂ ਚੀਜ਼ਾਂ ਉਨ੍ਹਾਂ ਨੂੰ ਉਥੇ ਉਪਲਬਧ ਹੋਣਗੀਆਂ। ਲੋਕਾਂ ਨੂੰ ਰੋਜ਼ਗਾਰ ਦੇ ਮੌਕੇ ਵੀ ਮਿਲਣਗੇ। ਇਹ ਸਾਰੀਆਂ ਸਹੂਲਤਾਂ ਦਿਹਾਤ ਵਿਚ ਹੋਣਗੀਆਂ। ਸਰਕਾਰ ਦਾ ਇਹ ਬਹੁਤ ਹੀ ਸਲਾਘਾਯੋਗ ਕੰਮ ਹੈ।

ਇਸ ਤੋਂ ਅਗਲਾ ਜੋ ਪੁਆਇੰਟ ਹੈ, ਉਹ ਸਿੰਜਾਈ ਦਾ ਹੈ। ਅੱਜ ਸਾਰਾ ਪੰਜਾਬ ਖੇਤੀਬਾੜੀ ਤੇ ਨਿਰਭਰ ਹੈ ਅਤੇ ਖੇਤੀਬਾੜੀ ਵਾਸਤੇ ਪਾਣੀ ਦੀ ਬਹੁਤ ਲੋੜ ਹੈ। ਪਹਿਲਾਂ ਅਸੀਂ ਵੇਖਦੇ ਹੁੰਦੇ ਸੀ ਕਿ ਕਿਸਾਨ ਸਾਲ ਵਿਚ ਇਕ ਹੀ ਫਸਲ ਬੀਜਦਾ ਸੀ ਲੇਕਿਨ ਇਸ ਉਨਤੀ ਦੇ ਜ਼ਮਾਨੇ ਵਿਚ ਅੱਜ ਕਿਸਾਨ ਇਕ ਸਾਲ ਵਿਚ 3-3 ਫਸਲਾਂ ਬੀਜਦਾ ਹੈ ਅਤੇ ਨਵੇਂ ਬੀਜ ਤੇ ਨਵੀਆਂ ਖਾਦਾਂ ਪਾਉਂਦਾ ਹੈ। ਇਸ ਕਰਕੇ

[ਸਰਦਾਰ ਮੋਹਨ ਸਿੰਘ ਠੰਡਲ]

ਪਾਣੀ ਦੀ ਲੋੜ ਹੋਰ ਜਿਆਦਾ ਵੱਧ ਗਈ ਹੈ । ਮੈਂ ਆਪਣੇ ਇਲਾਕੇ ਦੀ ਗੱਲ ਕਰਦਾ ਹਾਂ । ਗੜ੍ਹਸ਼ੰਕਰ ਮੇਰਾ ਇਲਾਕਾ ਹੈ ਅਤੇ ਤਹਿਸੀਲ ਗੜ੍ਹਸ਼ੰਕਰ ਵਿਚ ਕੰਡੀ ਦਾ ਏਰੀਆ ਵੀ ਪੈਂਦਾ ਹੈ ਅਤੇ ਬੀਤ ਦਾ ਏਰੀਆ ਵੀ ਪੈਂਦਾ ਹੈ । ਉਥੇ ਸਿੰਜਾਈ ਦੇ ਪਾਣੀ ਦੀ ਬੜੀ ਘਾਟ ਹੈ । ਮੇਰੀ ਬੇਨਤੀ ਹੈ ਕਿ ਇਸ ਸਾਲ ਦੇ ਅੰਦਰ ਜੋ ਕੰਡੀ ਨਹਿਰ ਹੈ, ਉਹ ਹੁਸ਼ਿਆਰਪੁਰ ਤੋਂ ਅੱਗੇ ਵਧਾ ਕੇ ਗੜ੍ਹਸ਼ੰਕਰ ਤੱਕ ਲਿਆਂਦੀ ਜਾਵੇ ਤਾਂ ਕਿ ਉਥੇ ਜੋ ਬੇ-ਆਬਾਦ ਇਲਾਕਾ ਹੈ, ਉਸ ਨੂੰ ਸਿੰਜਿਆ ਜਾ ਸਕੇ ਔਰ ਪੰਜਾਬ ਦੀ ਖੇਤੀ ਵਿੱਚ ਵਾਧਾ ਕੀਤਾ ਜਾ ਸਕੇ । ਇਸੇ ਤਰੀਕੇ ਨਾਲ ਤਹਿਸੀਲ ਗੜ੍ਹਸ਼ੰਕਰ ਵਿੱਚ ਜੋ ਸਰਕਾਰੀ ਟਿਊਬਵੈੱਲ ਲੱਗੇ ਹੋਏ ਸਨ, ਕਾਫੀ ਚਿਰ ਤੋਂ ਬਹੁਤ ਸਾਰੇ ਟਿਊਬਵੈੱਲ ਬੰਦ ਪਏ ਹਨ । ਇਨ੍ਹਾਂ ਨੂੰ ਰਿਪੇਅਰ ਕਰਨਾ ਵੀ ਬਹੁਤ ਮੁਸ਼ਕਲ ਹੈ । ਮੈਂ ਇਨ੍ਹਾਂ ਬਾਰੇ ਵੀ ਬੇਨਤੀ ਕਰਾਂਗਾ ਕਿ ਉਨ੍ਹਾਂ ਟਿਊਬਵੈੱਲਾਂ ਨੂੰ ਜਾਂ ਤੇ ਰਿਪੇਅਰ ਕੀਤਾ ਜਾਵੇ ਜਾਂ ਫਿਰ ਹੋਰ ਨਵੇਂ ਟਿਊਬਵੈੱਲ ਲਗਾਏ ਜਾਣ ਤਾਂ ਕਿ ਲੋਕਾਂ ਨੂੰ ਖੇਤੀਬਾੜੀ ਲਈ ਵੱਧ ਤੋਂ ਵੱਧ ਪਾਣੀ ਦੇ ਸਕੀਏ ।

ਮੈਂ, ਡਿਪਟੀ ਸਪੀਕਰ ਸਾਹਿਬ, ਇਥੇ ਨਾਲ ਹੀ ਦੋ ਹੋਰ ਜ਼ਰੂਰੀ ਗੱਲਾਂ ਦਾ ਵੀ ਜ਼ਿਕਰ ਕਰਨਾ ਚਾਹਾਂਗਾ । ਮੈਂ ਜਦੋਂ ਕੁਐਸਚਨ ਆਵਰ ਸੀ ਉਸ ਵੇਲੇ ਵੀ ਟਾਈਮ ਮੰਗਿਆ ਸੀ ਕਿਉਂਕਿ ਪੋਲਿਊਸ਼ਨ ਦਾ ਮਸਲਾ ਆਇਆ ਸੀ । ਸਾਡੇ ਹਲਕੇ ਵਿਚ ਇਕ ABC ਪੇਪਰ ਮਿੱਲ ਹੈ ਸੈਲਾ ਖੁਰਦ, ਪਿਛਲੇ ਦਿਨੀਂ ਏਥੇ ਹਾਊਸ ਵਿੱਚ ਵੀ ਉਸਦਾ ਮਸਲਾ ਉਠਾਇਆ ਗਿਆ ਸੀ ਔਰ ਇਸ ਵਾਸਤੇ ਇੱਕ ਕਮੇਟੀ ਬਣਾਈ ਗਈ ਸੀ । ਉਸ ਕਮੇਟੀ ਨੇ ਆਪਣੀ ਰਿਪੋਰਟ ਵੀ ਦਿੱਤੀ ਹੈ ਲੇਕਿਨ ਉਸ ਕਮੇਟੀ ਦੀ ਰਿਪੋਰਟ ਤੋਂ ਬਾਅਦ, ਜੋ ਉਸ ਡਰੇਨ ਵਿੱਚ ਪਾਣੀ ਜਾ ਰਿਹਾ ਸੀ ਪਾਈਪ ਲਾਈਨ ਤਾਂ ਜ਼ਰੂਰ ਬੰਦ ਕਰ ਦਿੱਤੀ ਹੈ ਲੇਕਿਨ ਉਸ ਪੇਪਰ ਮਿੱਲ ਦਾ ਜਿਹੜਾ ਪਾਣੀ ਹੈ ਉਹ ਉਥੇ ਹਾਲੇ ਵੀ ਜਾ ਰਿਹਾ ਹੈ ਅਤੇ ਮਿਲ ਹਾਲੇ ਵੀ ਕੰਮ ਕਰ ਰਹੀ ਹੈ । ਜਦੋਂ ਇਸ ਬਾਰੇ ਉਨ੍ਹਾਂ ਨਾਲ ਗੱਲ ਕੀਤੀ ਗਈ ਤਾਂ ਉਨ੍ਹਾਂ ਨੇ ਕਿਹਾ ਅਸੀਂ ਆਪਣੀ 90-95 ਏਕੜ ਜ਼ਮੀਨ ਜੋ ਹੈ ਉਸ ਵਿੱਚ ਬੂਟੇ ਲਗਾਏ ਹੋਏ ਹਨ, ਅਸੀਂ ਉਨ੍ਹਾਂ ਨੂੰ ਪਾਣੀ ਦਿੰਦੇ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ 90-95 ਏਕੜ ਜ਼ਮੀਨ ਵਿੱਚ ਹਰ ਰੋਜ਼ ਏਨੀ ਮਾਤਰਾ ਵਿੱਚ ਪਾਣੀ ਜਾਂਦਾ ਹੋਵੇ ਤਾਂ ਉਹ ਜ਼ਮੀਨ ਕਿੰਨਾ ਕੁ ਪਾਣੀ ਝੱਲ ਸਕਦੀ ਹੈ । ਅੱਜ ਹਾਲਤ ਇਹ ਹੈ ਕਿ ਜਦੋਂ ਗੜ੍ਹਸ਼ੰਕਰ ਤੋਂ ਹੁਸ਼ਿਆਰਪੁਰ ਨੂੰ ਜਾਂਦੇ ਹਾਂ ਤਾਂ ਪ੍ਰਦੂਸ਼ਣ ਦਾ ਬਹੁਤ ਜ਼ਿਆਦਾ ਪ੍ਰਭਾਵ ਹੈ ਅਤੇ ਪਾਣੀ ਉਥੇ ਇੰਨਾਂ ਇਕੱਠਾ ਹੋ ਜਾਂਦਾ ਹੈ ਕਿ ਇਹ ਸਾਰਾ ਪਾਣੀ ਰਲ ਕੇ ਪੀਣ ਵਾਲੇ ਪਾਣੀ ਤੇ ਅਸਰ ਕਰਦਾ ਹੈ । ਇਸ ਤੇ ਸਰਕਾਰ ਨੂੰ ਵਿਸ਼ੇਸ਼ ਤੌਰ ਤੇ ਧਿਆਨ ਦੇਣ ਦੀ ਲੋੜ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਗੜ੍ਹਸ਼ੰਕਰ ਤੋਂ ਵੇਈਂ ਜਾਂਦੀ ਹੈ ਜਿਸ ਦੀ ਸਫਾਈ ਕੀਤਿਆਂ ਵੀ ਬਹੁਤ ਟਾਈਮ ਹੋ ਗਿਆ ਹੈ । ਇਸ ਦੀ ਕਦੇ ਕਿਸੇ ਨੇ ਸਫ਼ਾਈ ਨਹੀਂ ਕੀਤੀ ਇਸ ਵਾਰ ਇਹ ਹੋਇਆ ਕਿ ਬੇਮੌਸਮੀ ਬਰਸਾਤ ਕਾਰਨ ਉਥੇ ਪਾਣੀ ਏਨਾ ਜਮ੍ਹਾਂ ਹੋ ਗਿਆ ਕਿ ਸੇਮ ਵਾਲੀ ਪੁਜ਼ੀਸ਼ਨ ਬਣ ਗਈ । ਗੜ੍ਹਸ਼ੰਕਰ ਦੇ 20 ਪਿੰਡ ਸੇਮ ਦੀ ਮਾਰ ਹੇਠ ਆ ਗਏ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਨ੍ਹਾਂ ਕਿਸਾਨਾਂ ਦੀਆਂ ਤਿੰਨ ਤਿੰਨ ਫਸਲਾਂ ਮਾਰੀਆਂ ਗਈਆਂ ਉਨ੍ਹਾਂ ਲੋਕਾਂ ਨੂੰ ਮੁਆਵਜ਼ਾ ਦਿੱਤਾ ਜਾਵੇ । ਮੈਂ ਇਸ ਬਾਰੇ ਪਹਿਲਾਂ ਵੀ

ਬੇਨਤੀ ਕੀਤੀ ਸੀ ਲੇਕਿਨ ਉਸ ਤੇ ਕੋਈ ਅਮਲ ਨਹੀਂ ਹੋਇਆ । ਮੇਰੀ ਹੁਣ ਫਿਰ ਬੇਨਤੀ ਹੈ, ਮੁੱਖ ਮੰਤਰੀ ਜੀ ਇਥੇ ਬੈਠੇ ਹਨ, ਕਿ ਦੂਜੇ ਜੋ ਕਿਸਾਨ ਹਨ ਅੱਜ ਉਨ੍ਹਾਂ ਵਾਸਤੇ ਬੈਂਕ ਦੀਆਂ ਕਿਸ਼ਤਾਂ ਮੋੜਣੀਆਂ ਮੁਸ਼ਕਲ ਹੋ ਗਈਆਂ ਹਨ ਕਿਉਂਕਿ ਉਨ੍ਹਾਂ ਕੋਲ ਕਿਸ਼ਤ ਵਾਪਸ ਕਰਨ ਲਈ ਪੈਸੇ ਨਹੀਂ ਹਨ ਅੌਰ ਡੰਗਰਾਂ ਲਈ ਚਾਰਾ ਵੀ ਨਹੀਂ ਹੈ । ਬੈਂਕਾਂ ਨਾਲ ਕੋਈ ਅਜਿਹੀ ਗੱਲ ਕੀਤੀ ਜਾਵੇ ਕਿ ਉਨ੍ਹਾਂ ਦੀਆਂ ਇਹ ਕਿਸ਼ਤਾਂ ਘੱਟੋ ਘੱਟ ਛੇ ਮਹੀਨੇ ਪਿਛੇ ਪਾ ਦਿੱਤੀਆਂ ਜਾਣ । ਇਸ ਦੇ ਨਾਲ ਹੀ ਜੋ ਹੁਸ਼ਿਆਰਪੁਰ ਜ਼ਿਲ੍ਹਾ ਹੈ ਇਸ ਵਿੱਚ ਬੜੇ ਚੋਅ ਪੈਂਦੇ ਹਨ । ਇਨ੍ਹਾਂ ਚੋਆਂ ਦੇ ਉਪਰ ਪੁਲ ਬਨਾਉਣ ਦੀ ਬੜੀ ਲੋੜ ਹੈ । ਇਹ ਠੀਕ ਹੈ ਕਿ ਤਿੰਨ ਚਾਰ ਚੋਆਂ ਦੇ ਉਪਰ ਪੁਲ ਬਣ ਵੀ ਚੁੱਕੇ ਹਨ । ਇਨ੍ਹਾਂ ਚੋਆਂ ਦੇ ਕਾਰਨ, ਬਰਸਾਤ ਦੇ ਪਾਣੀ ਦੇ ਕਾਰਨ, ਬਹੁਤ ਸਾਰੀ ਜ਼ਮੀਨ ਪਾਣੀ ਦੇ ਨਾਲ ਬਰਬਾਦ ਹੋ ਜਾਂਦੀ ਹੈ । ਜਿੱਥੇ ਪਾਣੀ ਉਪਜਾਊ ਜ਼ਮੀਨ ਨੂੰ ਬਰਬਾਦ ਕਰਦਾ ਹੈ । ਉਥੇ ਇਹ ਸੜਕਾਂ ਨੂੰ ਵੀ ਬਰਬਾਦ ਕਰਦਾ ਹੈ । ਸੋ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਨ੍ਹਾਂ ਚੋਆਂ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ । ਸਾਡੀ ਇਸ ਸਰਕਾਰ ਨੇ ਲੋਕ ਭਲਾਈ ਵਾਸਤੇ ਬਹੁਤ ਅੱਛੇ ਕੰਮ ਕੀਤੇ ਹਨ । ਮੈਂ ਇਸ ਵਾਸਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਡਰੇਨੇਜ਼ ਦੇ ਕੋਈ ਕੰਮ ਨਹੀਂ ਹੋਏ । ਮੈਨੂੰ ਯਾਦ ਹੈ ਕਿ ਜਦੋਂ 1992 ਵਿੱਚ ਸਰਕਾਰ ਬਣੀ ਤਾਂ ਇਕ ਵਾਰੀ ਸਾਡੇ ਇਲਾਕੇ ਵਿੱਚ ਹੜ੍ਹ ਆਇਆ । ਅਸੀਂ ਉਸ ਵੇਲੇ ਸਬੰਧਤ ਡੀ. ਸੀ. ਸਾਹਿਬ ਨਾਲ ਗੱਲ ਕੀਤੀ ਕਿ ਇਸ ਮੁਸ਼ਕਲ ਦੀ ਘੜੀ ਵਿੱਚ ਸਾਡੀ ਮੱਦਦ ਕੀਤੀ ਜਾਵੇ । ਇਸ ਤੇ ਡਰੇਨੇਜ਼ ਵਿਭਾਗ ਵਾਲਿਆਂ ਨੇ ਜਵਾਬ ਦਿੱਤਾ ਕਿ ਸਾਡੇ ਕੋਲੋਂ ਖਾਲੀ ਬੋਰੇ ਲੈ ਜਾਓ । ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ, ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਪਿਛਲੇ ਸਾਲ ਵਿੱਚ ਮੇਰੇ ਹਲਕੇ ਵਿੱਚ ਇਕ ਕਰੋੜ ਰੁਪਿਆ ਲਾ ਕੇ, ਚੋਆਂ ਤੇ ਬੰਨ੍ਹ ਲਗਾਏ ਗਏ ਹਨ । ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਚੋਅ ਹਨ ਜਿਨ੍ਹਾਂ ਤੇ ਬੰਨ੍ਹ ਬਨਾਉਣ ਦੀ ਹਾਲੇ ਵੀ ਲੋੜ ਹੈ ।

| *3.25 ਵਜੇ ਬਾਅਦ ਦੁਪਹਿਰ | *(ਇਸ ਵੇਲੇ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ । ) |
|---|---|

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਸੜਕਾਂ ਦੀ ਗੱਲ ਕਰਨੀ ਚਾਹੁੰਦਾ ਹਾਂ । ਇਹ ਠੀਕ ਹੈ ਕਿ ਸੜਕਾਂ ਦੇ ਉਪਰ ਬਹੁਤ ਸਾਰਾ ਪੈਸਾ ਖਰਚ ਕਰਨ ਦੇ ਯਤਨ ਕੀਤੇ ਗਏ ਹਨ ਅਤੇ ਬਹੁਤ ਸਾਰੀਆਂ ਸੜਕਾਂ ਫੋਰ ਲੇਨਿੰਗ ਕਰਨ ਦਾ ਯਤਨ ਵੀ ਕੀਤਾ ਜਾ ਰਿਹਾ ਹੈ । ਜ਼ੀਰਕਪੁਰ-ਪਟਿਆਲਾ, ਰੋਪੜ-ਨਵਾਂ ਸ਼ਹਿਰ-ਫਗਵਾੜਾ ਅਤੇ ਖਰੜ-ਮੋਰਿੰਡਾ-ਲੁਧਿਆਣਾ-ਮੋਗਾ ਸੜਕਾਂ ਫੋਰ ਲੇਨਿੰਗ ਕੀਤੀਆਂ ਜਾ ਰਹੀਆਂ ਹਨ । ਇਥੇ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਆਨੰਦਪੁਰ ਸਾਹਿਬ ਤੋਂ ਰੋਪੜ ਵਾਲੀ ਜਿਹੜੀ ਸੜਕ ਹੈ, ਉਸ ਨੂੰ ਵੀ ਫੋਰ ਲੇਨਿੰਗ ਕਰ ਦਿੱਤਾ ਜਾਵੇ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਇਕ ਬਹੁਤ ਵੱਡਾ ਉਦਮ ਕਰ ਰਹੀ ਹੈ ਕਿ ਉਹ ਆਨੰਦਪੁਰ ਸਾਹਿਬ ਨੂੰ ਅੱਠਵਾਂ ਅਜੂਬਾ ਬਨਾਉਣ ਜਾ ਰਹੀ ਹੈ । ਇਸ ਸਬੰਧ ਵਿੱਚ ਮੈਂ ਜ਼ਰੂਰੀ ਸਮਝਦਾ ਹਾਂ ਕਿ ਸਾਡੀ ਇਸ ਮਗ

[ਸਰਦਾਰ ਸੋਹਨ ਸਿੰਘ ਠੰਡਲ]

ਨੂੰ ਅਣਗੌਲਿਆ ਨਾ ਕੀਤਾ ਜਾਵੇ । ਪੰਜਾਬ ਦਾ ਅੱਧਾ ਹਿੱਸਾ ਇਕ ਹੋਰ ਰਸਤੇ ਰਾਹੀਂ ਗੜ੍ਹਸ਼ੰਕਰ ਤੋਂ ਆਨੰਦਪੁਰ ਸਾਹਿਬ ਜਾਂਦਾ ਹੈ ਔਰ ਜਿਹੜੀ ਗੜ੍ਹਸ਼ੰਕਰ ਤੋਂ ਨੂਰਪੁਰ ਬੇਦੀ ਵਾਲੀ ਸੜਕ ਹੈ, ਉਹ ਬਹੁਤ ਛੋਟੀ ਸੜਕ ਹੈ ਔਰ ਇਸ ਸੜਕ ਤੇ ਤਿੰਨ ਚਾਰ ਚੋਅ ਵੀ ਪੈਂਦੇ ਹਨ । ਮੈਂ ਚਾਹਾਂਗਾ ਕਿ ਇਸ ਸੜਕ ਨੂੰ ਵੀ ਇਸ ਸਕੀਮ ਵਿੱਚ ਲਿਆਂਦਾ ਜਾਵੇ ਕਿਉਂਕਿ ਇਨ੍ਹਾਂ ਚੋਆਂ ਦੇ ਉਤੇ ਵੀ ਕੋਈ ਪੁਲ ਨਹੀਂ ਹੈ ਉਨ੍ਹਾਂ ਉਤੇ ਵੀ ਪੁਲ ਬਣਾ ਦਿੱਤੇ ਜਾਣ । ਅੱਧਾ ਪੰਜਾਬ ਇਸ ਸੜਕ ਤੋਂ ਹੋ ਕੇ ਆਨੰਦਪੁਰ ਸਾਹਿਬ ਜਾਂਦਾ ਹੈ । ਇਸ ਨਾਲ ਲੋਕਾਂ ਨੂੰ ਬਹੁਤ ਵੱਡੀ ਸਹੂਲਤ ਮਿਲ ਸਕੇਗੀ । ਸਪੀਕਰ ਸਾਹਿਬ, ਇਸ ਦੇ ਨਾਲ ਹੀ ਗੜ੍ਹਸ਼ੰਕਰ ਤੋਂ ਆਦਮਪੁਰ ਤੱਕ ਜੋ ਨਹਿਰ ਜਾਂਦੀ ਹੈ, ਉਸ ਦੀ ਪੱਟੜੀ ਉਤੇ ਲਿੰਕ ਰੋਡ ਬਣ ਚੁੱਕੀ ਹੈ ਜੇਕਰ ਇਸ ਸੜਕ ਨੂੰ ਜਿਸ ਤਰ੍ਹਾਂ ਬਲਾਚੌਰ ਤੋਂ ਰੋਪੜ ਤੱਕ ਜੋ ਸੜਕ ਜਾਂਦੀ ਹੈ । ਪਲੇਨ ਰੋਡ ਜਾਂਦੀ ਹੈ, ਇਸ ਨਹਿਰ ਦੀ ਪਟੜੀ ਨੂੰ ਪਲੇਨ ਰੋਡ ਬਣਾ ਦਿਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਜੋ ਟਰੈਫਿਕ ਅੱਜ ਨਵਾਂ ਸ਼ਹਿਰ-ਬੰਗਾ-ਫਗਵਾੜਾ ਨੂੰ ਜਾਂਦੀ ਹੈ, ਅਤੇ ਗੜ੍ਹਸ਼ੰਕਰ-ਮਾਹਿਲਪੁਰ-ਹੁਸ਼ਿਆਰਪੁਰ-ਪਠਾਨਕੋਟ ਸੜਕ ਤੇ ਜਿਹੜਾ ਟਰੈਫਿਕ ਚਲਦਾ ਹੈ, ਉਸ ਨੂੰ ਰਾਹਤ ਮਿਲੇਗੀ । ਇਸੇ ਤਰ੍ਹਾਂ ਆਨੰਦਪੁਰ ਸਾਹਿਬ-ਤੋਂ-ਆਦਮਪੁਰ-ਕਰਤਾਰਪੁਰ ਦਾ ਰਸਤਾ ਨੇੜੇ ਹੋ ਜਾਵੇਗਾ । ਮੇਰੀ ਇਹ ਵੀ ਬੇਨਤੀ ਹੈ ਕਿ ਇਸ ਵੱਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਸ ਬਜਟ ਵਿਚ ਬਹੁਤ ਹੀ ਅੱਛੇ ਕੰਮਾਂ ਲਈ ਪੈਸਾ ਰੱਖਿਆ ਗਿਆ ਹੈ, ਸਿੱਖਿਆ ਵਾਸਤੇ ਵੀ ਪੈਸਾ ਰੱਖਿਆ ਗਿਆ ਹੈ । ਸਿੱਖਿਆ ਦੇ ਖੇਤਰ ਵਿਚ ਸਾਨੂੰ ਅਜੇ ਵੀ ਬਹੁਤ ਕੁਝ ਕਰਨ ਦੀ ਲੋੜ ਹੈ । ਪਿੰਡਾਂ ਦੇ ਸਕੂਲਾਂ ਦੀਆਂ ਬਿਲਡਿੰਗਾਂ ਪੁਰਾਣੀਆਂ ਹਨ, ਛੱਤਾਂ, ਚੋਂਦੀਆਂ ਹਨ, ਬੱਚਿਆਂ ਦੇ ਬੈਠਣ ਦਾ ਕੋਈ ਪ੍ਰਬੰਧ ਨਹੀਂ ਹੈ । ਇਸ ਲਈ ਸਿੱਖਿਆ ਦੇ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਹ ਇਸ ਕਰਕੇ ਵੀ ਬਹੁਤ ਜਰੂਰੀ ਹੈ ਕਿਉਂਕਿ ਪਿੰਡਾਂ ਦੇ ਸਕੂਲਾਂ ਵਿਚ ਗਰੀਬ ਵਿਅਕਤੀਆਂ ਦੇ ਬੱਚੇ ਪੜ੍ਹਦੇ ਹਨ । ਅਮੀਰਾਂ ਦੇ ਬੱਚੇ ਡਲਹੌਜ਼ੀ, ਚੰਡੀਗੜ੍ਹ ਜਾਂ ਦੂਸਰੇ ਵੱਡੇ ਵੱਡੇ ਸ਼ਹਿਰਾਂ ਵਿਚ ਜਾ ਕੇ ਪੜ੍ਹਦੇ ਹਨ । ਪਿੰਡਾਂ ਦੇ ਸਕੂਲਾਂ ਵਿਚ ਸਹੂਲਤਾਂ ਦੀ ਬਹੁਤ ਵੱਡੀ ਘਾਟ ਹੈ । ਇਨ੍ਹਾਂ ਘਾਟਾਂ ਨੂੰ ਪੂਰਾ ਕਰਨ ਦੇ ਯਤਨ ਕਰਨੇ ਚਾਹੀਦੇ ਹਨ ।

ਤਕਨੀਕੀ ਸਿਖਿਆ ਦੇ ਖੇਤਰ ਵਿਚ ਦੱਸਿਆ ਗਿਆ ਹੈ ਕਿ ਚਾਰ ਨਵੇਂ ਇੰਜ-ਨੀਅਰਿੰਗ ਕਾਲਜ ਖੋਲ੍ਹੇ ਜਾਣੇ ਹਨ । ਹੁਸ਼ਿਆਰਪੁਰ ਦੇ ਲੋਕਾਂ ਦੀ ਇਹ ਮੰਗ ਹੈ ਕਿ ਇਕ ਇੰਜਨੀਅਰਿੰਗ ਕਾਲਜ ਇਥੇ ਜ਼ਰੂਰ ਖੋਲ੍ਹਿਆ ਜਾਵੇ । ਇਸ ਦੇ ਵਾਸਤੇ ਹੁਸ਼ਿਆਰਪੁਰ ਦੇ ਐਨ. ਆਰ. ਆਈਜ਼. ਵੀ ਮੱਦਦ ਕਰਨ ਨੂੰ ਤਿਆਰ ਹਨ । ਮੇਰੀ ਉਨ੍ਹਾਂ ਨਾਲ ਗੱਲ ਵੀ ਹੋਈ ਹੈ । ਇਸ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ।

ਇਸੇ ਤਰ੍ਹਾਂ ਹੀ ਗੜ੍ਹਸ਼ੰਕਰ ਦੇ ਨਿਵਾਸੀਆਂ ਦੀ ਮੰਗ ਹੈ ਕਿ ਉਥੇ ਇਕ ਲੜਕੀਆਂ ਦੀ ਆਈ. ਟੀ. ਆਈ. ਜ਼ਰੂਰ ਖੋਲ੍ਹੀ ਜਾਵੇ, ਕਿਉਂਕਿ ਉਥੇ ਲੜਕੀਆਂ ਵਾਸਤੇ 100-100 ਕਿਲੋਮੀਟਰ ਤੇ ਕੋਈ ਵੀ ਜਗ੍ਹਾ ਨਹੀਂ ਹੈ । ਇਸ ਵੱਲ ਵੀ ਧਿਆਨ ਦੇਣ ਦੀ ਲੋੜ ਹੈ ।

ਇਸ ਦੇ ਨਾਲ ਹੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਕ ਬੜੀ ਵੱਡੀ ਸਮੱਸਿਆ ਹੈ ਪੀਣ ਵਾਲੇ ਪਾਣੀ ਦੀ । ਇਸ ਵਾਸਤੇ ਕਾਫੀ ਮਾਤਰਾ ਵਿਚ ਫੰਡ ਰੱਖੇ ਗਏ ਹਨ ਪਰ ਫਿਰ ਗੜ੍ਹਸ਼ੰਕਰ ਜਿਹੜਾ ਕਿ ਬੀਟ ਦਾ ਇਲਾਕਾ ਹੈ, ਕੰਡੀ ਦਾ ਇਲਾਕਾ ਹੈ, ਉਥੇ ਹਾਲੇ ਵੀ ਪੀਣ ਵਾਲੇ ਪਾਣੀ ਦੀ ਬਹੁਤ ਘਾਟ ਹੈ । ਟਿਊਬਵੈਲ ਬਹੁਤ ਹੀ ਘੱਟ ਹਨ ਪਰ ਪਾਣੀ ਦੀ ਡਿਮਾਂਡ ਬਹੁਤ ਜ਼ਿਆਦਾ ਵੱਧ ਗਈ ਹੈ । ਅਜੇ ਵੀ ਗਰੀਬ ਵਰਗ ਦੀਆਂ ਜਨਾਨੀਆਂ ਨੂੰ ਘੜੇ ਚੁੱਕ ਕੇ ਬੜੀ ਦੂਰ ਤੋਂ ਪਾਣੀ ਲਿਆਉਣਾ ਪੈਂਦਾ ਹੈ । ਪਹਿਲਾਂ ਵੀ ਇਸ ਬਾਰੇ ਬਾਰ ਬਾਰ ਬੇਨਤੀ ਕੀਤੀ ਗਈ ਸੀ ਅਤੇ ਹੁਣ ਮੇਰੀ ਫਿਰ ਬੇਨਤੀ ਹੈ ਕਿ ਪਲਾਨਿੰਗ ਬੋਰਡ ਵਲੋਂ ਸਕੀਮਾਂ ਵਾਸਤੇ ਪੈਸਾ ਜ਼ਰੂਰ ਆਉਂਦਾ ਹੈ । ਇਹ ਸਕੀਮਾਂ ਬਹੁਤ ਵੱਡੀਆਂ ਹੁੰਦੀਆਂ ਹਨ । ਇਕ ਕਰੋੜ ਰੁਪਏ ਤੱਕ ਦੀਆਂ ਜਾਂ ਇਸ ਤੋਂ ਵੀ ਵੱਧ ਰਕਮ ਦੀਆਂ ਹੁੰਦੀਆਂ ਹਨ । ਪਰ ਇਤਨਾ ਪੈਸਾ ਪਲਾਨਿੰਗ ਬੋਰਡ ਵੱਲੋਂ ਨਹੀਂ ਆਉਂਦਾ । ਇਸ ਪਾਸੇ ਵੱਲ ਵੀ ਉਚੇਚਾ ਧਿਆਨ ਦੇਣ ਦੀ ਲੋੜ ਹੈ । ਉਥੋਂ ਦੇ ਇਲਾਕੇ ਵਾਸਤੇ ਵੱਖਰਾ ਫੰਡ ਦਿੱਤਾ ਜਾਵ ਤਾਂ ਜੋ ਹਲਕੇ ਦੇ ਲੋਕਾਂ ਦੀ ਪੀਣ ਵਾਲੇ ਪਾਣੀ ਦੀ ਮੰਗ ਨੂੰ ਪੂਰਾ ਕੀਤਾ ਜਾ ਸਕੇ ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਸਰਦਾਰ ਪ੍ਰਕਾਸ਼ ਸਿੰਘ ਜੀ ਨੇ ਬੜੀ ਕਿਰਪਾ ਕੀਤੀ ਸੀ ਜਦੋਂ ਉਹ ਮਾਹਿਲਪੁਰ ਗਏ ਸਨ ਤਾਂ ਉਥੇ ਸਬ ਤਹਿਸੀਲ ਦਾ ਐਲਾਨ ਕੀਤਾ ਗਿਆ ਸੀ । ਇਸ ਸਬ ਤਹਿਸੀਲ ਨੇ ਕੰਮ ਕਰਨਾ ਸ਼ੁਰੂ ਕਰ ਦਿਤਾ ਹੈ । ਪਰ ਮੇਰੀ ਬੇਨਤੀ ਹੈ ਕਿ ਉਥੇ ਬਿਲਡਿੰਗ ਬਣਾਉਣ ਵਾਸਤੇ ਇਕ ਏਕੜ ਜਗ੍ਹਾ ਵੀ ਦੇ ਦਿਤੀ ਹੈ । ਉਸ ਦੇ ਵਾਸਤੇ ਖਜ਼ਾਨਾ ਦੇਣ ਦੀ ਕਿਰਪਾ ਕੀਤਾਂ ਜਾਵੇ ਤਾਂ ਜੋ ਉਥੋਂ ਦੇ ਜੋ ਲੋਕ ਹਨ, ਉਨ੍ਹਾਂ ਨੂੰ ਤਨਖਾਹਾਂ, ਪੈਨਸ਼ਨਾਂ, ਕਚਿਹਰੀਆਂ ਦਾ ਦਫਤਰ ਅਤੇ ਹੋਰ ਜੋ ਜ਼ਰੂਰੀ ਸਹੂਲਤਾਂ ਮਿਲ ਸਕਣ । ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ । ਇਥੇ ਵਿਰੋਧੀ ਧਿਰ ਨਹੀਂ ਬੈਠੀ ਹੋਈ । ਕੱਲ੍ਹ ਬੀਬੀ ਜੀ ਨੇ ਵਾਰ ਵਾਰ ਜ਼ਿਕਰ ਕੀਤਾ ਕਿ ਪੰਜਾਬ ਦਾ ਕਰਜ਼ਾ ਮੁਆਫ ਨਹੀਂ ਹੋਇਆ, ਕੇਵਲ ਕੁਝ ਕਿਸ਼ਤਾਂ ਹੀ ਮੁਆਫ ਹੋਈਆਂ ਹਨ । ਪਰ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਪੰਜਾਬ ਨੇ ਇਹ ਕਰਜ਼ਾ ਕਿਸ ਵਾਸਤੇ ਲਿਆ ਸੀ, ਕਿਸ ਚੀਜ਼ ਦਾ ਕਰਜ਼ਾ ਸੀ । ਕੀ ਅਸੀਂ ਇਹ ਕਰਜ਼ਾ ਸੜਕਾਂ ਬਣਾਉਣ ਵਾਸਤੇ ਲਿਆ ਸੀ ਜਾਂ ਇੰਡਸਟਰੀ ਲਗਾਉਣ ਵਾਸਤੇ ਲਿਆ ਸੀ ? ਨਹੀਂ, ਇਹ ਤਾਂ ਸੈਂਟਰ ਦੀ ਸਰਕਾਰ ਨੇ ਮੈਂ ਸਮਝਦਾ ਹਾਂ ਕਿ ਸਾਡੇ ਤੇ ਜ਼ੁਲਮ ਕੀਤਾ ਸੀ । ਉਨ੍ਹਾਂ ਨੇ ਆਪਣੀਆਂ ਕੋਝੀਆਂ ਹਰਕਤਾਂ ਦੇ ਨਾਲ ਇਥੇ ਅੱਤਵਾਦ ਨੂੰ ਪੈਦਾ ਕੀਤਾ ਅਤੇ ਫਿਰ ਉਸ ਅੱਤਵਾਦ ਉਤੇ ਫੋਰਸਾਂ ਬਿਠਾ ਦਿੱਤੀਆਂ । ਮੈਂ ਸਮਝਦਾ ਹਾਂ ਕਿ ਪੰਜਾਬ ਵਿੱਚ ਜਿੰਨੇ ਵੀ ਵਿਅਕਤੀ ਮਰੇ ਚਾਹੇ ਉਹ ਵਰਦੀਧਾਰੀ ਸਨ, ਚਾਹੇ ਸਿਵਲੀਅਨ ਸਨ, ਪਰ ਸਾਰੇ ਹੀ ਪੰਜਾਬੀ ਮਾਰੇ ਗਏ । ਉਨ੍ਹਾਂ ਦੇ ਮਰਨ ਤੇ ਫੋਰਸਾਂ ਦਾ ਖਰਚਾ, ਹਰਿਮੰਦਰ ਸਾਹਿਬ ਨੂੰ ਢਾਹੁਣ ਤੇ ਫੋਰਸਾਂ ਦਾ ਖਰਚਾ, ਇਹ ਸਾਰਾ ਖਰਚਾ ਸਾਡੇ ਤੇ ਪਾ ਦਿੱਤਾ । ਸੈਂਟਰ ਦੀ ਸਰਕਾਰ ਦੀ ਹਮੇਸ਼ਾ ਇਹ ਪਾਲਿਸੀ ਰਹੀ ਹੈ ਕਿ ਪੰਜਾਬ ਜਿਹੜਾ ਕਿ ਅਗਾਂਹਵਧੂ ਸੂਬਾ ਹੈ ਇਸ ਨੂੰ ਕਮਜ਼ੋਰ ਕੀਤਾ ਜਾਵੇ । ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਪੰਜਾਬ ਜਿਹੜਾ ਕਿ 70% ਅਨਾਜ ਸੈਂਟਰ ਨੂੰ ਦਿੰਦਾ ਹੈ । ਇਸ ਸੂਬੇ ਦੇ ਲੋਕਾਂ ਨੇ ਅਜ਼ਾਦੀ ਵਿਚ ਸੱਭ ਤੋਂ ਵੱਧ ਕੁਰਬਾਨੀਆਂ ਦਿਤੀਆਂ । ਸੱਭ

[ਸਰਦਾਰ ਸੋਹਨ ਸਿੰਘ ਠੰਡਲ]

ਤੋਂ ਵੱਧ ਫਾਂਸੀਆਂ ਪੰਜਾਬੀਆਂ ਨੂੰ ਹੋਈਆਂ ਹਨ । ਕਾਲੇ ਪਾਣੀ ਵਿੱਚ ਪੰਜਾਬੀ ਗਏ ਅਤੇ ਹੋਰ ਵੀ ਜੋ ਲੜਾਈਆਂ ਲੜੀਆਂ ਗਈਆਂ ਚਾਹੇ ਪਾਕਿਸਤਾਨ ਦੀ ਲੜਾਈ ਸੀ ਅਤੇ ਚਾਹੇ ਚੀਨ ਦੀ ਲੜਾਈ ਸੀ, ਸੱਭ ਤੋਂ ਮੂਹਰੇ ਪੰਜਾਬੀ ਡੱਟੇ ਅਤੇ ਹੁਣ ਪੰਜਾਬੀਆਂ ਨੂੰ ਹੀ ਕਟਜ਼ਈ ਕਰ ਦਿਤਾ । ਜੇ ਵੱਡੇ ਵੱਡੇ ਕਾਰਖਾਨੇ ਲਗਾਉਣ ਲਈ ਕਰਜ਼ਾ ਹੁੰਦਾ ਤਾਂ ਮੰਨ ਲੈਂਦੇ, ਕਿਸੇ ਐਨ. ਆਰ, ਈ. ਦੀ ਮਿੰਨਤ ਕਰ ਲੈਂਦੇ, ਕਿ ਪੈਸੇ ਦੇ ਦਿਓ । ਪਰ ਇਹ ਇਸ ਮੰਤਵ ਲਈ ਕਰਜ਼ਾ ਨਹੀਂ ਸੀ ਲਿਆ ਗਿਆ । ਪੰਜਾਬੀਆਂ ਵਿੱਚ ਫੁੱਟ ਪਾਉਣ ਦੀ ਕੋਸ਼ਿਸ਼ ਕੀਤੀ ਗਈ ਸੀ । ਇਸ ਕਰਜ਼ੇ ਨੂੰ ਮੁਆਫ ਕਰਾਉਣ ਲਈ, ਸਾਡੇ ਮੁੱਖ ਮੰਤਰੀ ਜੀ ਨੇ ਬੜੇ ਸੋਹਣੇ ਢੰਗ ਨਾਲ ਗੱਲ ਪੇਸ਼ ਕੀਤੀ । ਜਿਸ ਕਰਕੇ ਇਹ ਕਰਜ਼ਾ ਮੁਆਫ ਹੋਇਆ ਹੈ । ਸਪੀਕਰ ਸਾਹਿਬ, ਅੱਜ ਇਹ ਗੱਲ ਬਿਲਕੁਲ ਨੰਗਿਆਂ ਹੋ ਕੇ ਸਾਹਮਣੇ ਆ ਗਈ ਹੈ ਕਿ ਅੱਤਵਾਦ ਪੈਦਾ ਕਰਨ ਵਾਲੇ ਕੌਣ ਹਨ । ਅੱਜ ਆਪੋਜੀਸ਼ਨ ਵਾਲੇ ਨਹੀਂ ਬੈਠੇ । ਮੈਂ ਦੱਸਣਾ ਚਾਹੁੰਦਾ ਹਾਂ ਕਿ ਕੇਵਲ ਤਿੰਨ ਮਹੀਨੇ ਪਹਿਲਾਂ ਗੜ੍ਹਸ਼ੰਕਰ ਵਿੱਚ ਨਾਕੇ ਤੇ ਇਕ ਸੂਮੋਂ ਫੜੀ ਗਈ । ਉਸਦੀ ਤਲਾਸ਼ੀ ਲੈਣ ਤੇ ਉਸ ਵਿਚੋਂ 4 ਰਿਵਾਲਵਰ ਅਤੇ 4 ਲੱਖ ਰੁਪਿਆ ਨਿਕਲਿਆ । ਜਦੋਂ ਉਨ੍ਹਾਂ ਬੰਦਿਆਂ ਨੂੰ ਇਨਟੈਰੋਗੇਟ ਕੀਤਾ ਗਿਆ ਤਾਂ ਗੜ੍ਹਸ਼ੰਕਰ ਦਾ ਐਮ. ਸੀ. ਜੋ ਕਿ ਕਾਂਗਰਸ ਦਾ ਜ਼ਿਲ੍ਹਾ ਸੈਕਟਰੀ ਹੈ, ਉਨ੍ਹਾਂ ਵਿਚੋਂ ਇਕ ਉਸਦਾ ਭਰਾ ਸੀ ਅਤੇ ਉਸਦੇ ਨਾਲ ਹੋਰ ਤਿੰਨ ਬੰਦੇ ਸਨ । ਉਨ੍ਹਾਂ ਨੇ ਆਪ ਮੰਨਿਆ ਕਿ ਉਨ੍ਹਾਂ ਨੇ ਇਕ ਬੰਦੇ ਨੂੰ ਮਾਰਨ ਲਈ ਪੈਸੇ ਲਏ ਸਨ ਅਤੇ ਉਹ ਰਿਵਾਲਵਰ ਯੂ. ਪੀ. ਤੋਂ ਲੈ ਕੇ ਆਏ ਹਨ । ਸਪੀਕਰ ਸਾਹਿਬ, ਇਨ੍ਹਾਂ ਨੇ ਖੁਦ ਹੀ ਅੱਤਵਾਦ ਪੈਦਾ ਕੀਤਾ ਸੀ ਅਤੇ ਇਹ ਲੋਕਾਂ ਤੋਂ ਫਰੌਤੀਆਂ ਵੀ ਲੈਂਦੇ ਰਹੇ ਹਨ, ਇਹ ਗੱਲ ਹੁਣ ਬਿਲਕੁਲ ਨੰਗਿਆਂ ਹੋ ਗਈ ਹੈ । ਅੱਜ ਵਿਰੋਧੀ ਧਿਰ ਵਾਲੇ ਨਹੀਂ ਬੈਠੇ, ਪਰ ਇਨ੍ਹਾਂ ਵਲੋਂ ਵਾਰ ਵਾਰ ਇਹ ਗੱਲਾਂ ਕੀਤੀਆਂ ਜਾਣੀਆਂ ਕਿ ਕਰਜ਼ਾ ਮੁਆਫ ਨਹੀਂ ਹੋਇਆ, ਠੀਕ ਨਹੀਂ । ਇੰਨਾਂ ਕਹਿੰਦਿਆ ਹੋਇਆ ਮੈਂ ਮੁੱਖ ਮੰਤਰੀ ਜੀ ਦਾ, ਵਿੱਤ ਮੰਤਰੀ ਜੀ ਦਾ ਅਤੇ ਆਪ ਜੀ ਦਾ ਬਹੁਤ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ ।

**ਸ੍ਰੀ ਸਪੀਕਰ** : ਸਰਦਾਰ ਨੱਥਾ ਸਿੰਘ ਦਾਲਮ । **ਕੇਵਲ ਪੰਜ ਮਿੰਟ ਲਈ ਜੀ ।**

**ਸਰਦਾਰ ਨੱਥਾ ਸਿੰਘ ਦਾਲਮ** (ਕਾਦੀਆਂ) : **ਸਪੀਕਰ ਸਾਹਿਬ,** ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿਤਾ ਹੈ । ਸਪੀਕਰ ਸਾਹਿਬ, ਪੰਜਾਬ ਦੇ ਮਾਨਯੋਗ ਵਿੱਤ ਮੰਤਰੀ ਕੈਪਟਨ ਕੰਵਲਜੀਤ ਸਿੰਘ ਜੀ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਪੰਜਾਬ ਵਿਚ ਬੜਾ ਭਾਰੀ ਮਾਲੀ ਸੰਕਟ ਹੋਣ ਦੇ ਬਾਵਜੂਦ ਵੀ, ਆਰਥਿਕ ਸੰਕਟ ਹੋਣ ਦੇ ਬਾਵਜੂਦ, ਇਕ ਐਸਾ ਬਜਟ ਪੇਸ਼ ਕੀਤਾ ਹੈ ਜਿਸ ਵਿਚ ਸਾਰੇ ਹੀ ਵਰਗਾਂ ਨੂੰ ਰਾਹਤ ਦੇਣ ਦਾ ਫੈਸਲਾ ਕੀਤਾ ਗਿਆ ਹੈ । ਇਸ ਨੂੰ ਸਹੀ ਮਾਅਨਿਆਂ ਵਿੱਚ ਬੈਲੈਂਸਿਡ ਬਜਟ ਕਿਹਾ ਜਾ ਸਕਦਾ ਹੈ । ਸਪੀਕਰ ਸਾਹਿਬ ਪਿਛਲੇ ਸਾਲ 12 ਫਰਵਰੀ ਨੂੰ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਪੰਜਾਬ ਦੇ ਮੁੱਖ ਮੰਤਰੀ ਬਣੇ ਸਨ ਤਾਂ ਉਸ ਸਮੇਂ ਪੰਜਾਬ ਦਾ ਖਜ਼ਾਨਾ ਬਿਲਕੁਲ ਪਿਛਲੀ ਸਰਕਾਰ ਨੇ ਖਾਲੀ ਕਰ ਦਿਤਾ ਸੀ ਪੰਜਾਬ ਵਿਚ ਬੜਾ ਵੱਡਾ ਮਾਲੀ ਸੰਕਟ ਸੀ ਪਰ ਇਸ ਦੇ ਬਾਵਜੂਦ ਸਾਡੇ ਵਿੱਤ ਮੰਤਰੀ ਜੀ ਨੇ, ਸਾਡੇ ਮੁੱਖ ਮੰਤਰੀ ਜੀ ਨੇ ਉਪਰਾਲੇ ਕੀਤੇ ਔਰ ਮੈਂ ਕਹਿ

ਸਕਦਾ ਹਾਂ ਕਿ ਮੌਜੂਦਾ ਬਜਟ ਜੋ ਪੰਜਾਬ ਦੀ ਸਰਕਾਰ, ਵਿੱਤ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ, ਇਸ ਨੇ ਪੰਜਾਬ ਨੂੰ ਦੋਬਾਰਾ ਤਰੱਕੀ ਅਤੇ ਖੁਸ਼ਹਾਲੀ ਦੇ ਰਾਹ ਤੇ ਪਾ ਦਿੱਤਾ ਹੈ। ਸਪੀਕਰ ਸਾਹਿਬ ਬੜੀ ਖੁਸ਼ੀ ਦੀ ਗੱਲ ਹੈ ਕਿ ਪਿਛਲੇ ਸਾਲ 21 ਅਰਬ ਰੁਪਏ ਦੀ ਜੋ ਸਾਲਾਨਾ ਯੋਜਨਾ ਬਣਾਈ ਗਈ ਸੀ, ਉਸ ਨੂੰ ਪੂਰੀ ਤਰ੍ਹਾਂ ਠੀਕ ਢੰਗ ਨਾਲ ਵਰਤਿਆ ਗਿਆ ਹੈ ਅਤੇ ਬਹੁਤ ਸਾਰੇ ਤਰੱਕੀ ਦੇ ਕੰਮ ਇਸ ਪਲਾਨ ਦੇ ਰਾਹੀਂ ਪਿਛਲੇ ਇਕ ਸਾਲ ਦੇ ਅੰਦਰ ਪੰਜਾਬ ਵਿੱਚ ਕੀਤੇ ਗਏ ਹਨ। ਸਪੀਕਰ ਸਾਹਿਬ, ਪਿਛਲੀ 8ਵੀਂ ਪੰਜ ਸਾਲਾ ਯੋਜਨਾ ਦੇ ਵਿਚ ਕੇਵਲ 6,819 ਕਰੋੜ ਰੁਪਏ ਖਰਚ ਕੀਤੇ ਗਏ ਸਨ ਪਰ ਸਾਡੀ ਸਰਕਾਰ ਨੇ 9ਵੀਂ ਪੰਜ ਸਾਲਾ ਯੋਜਨਾ ਵਿਚ 14,300 ਕਰੋੜ ਰੁਪਏ ਪੰਜਾਬ ਦੀ ਪੰਜ ਸਾਲਾ ਯੋਜਨਾ ਵਿਚ ਰੱਖੇ ਹਨ। ਇਹ ਇਕ ਬਹੁਤ ਵੱਡੀ ਖੁਸ਼ਹਾਲੀ ਦੀ ਗੱਲ ਹੈ ਕਿ ਇੰਨੇ ਥੋੜ੍ਹੇ ਸਮੇਂ ਵਿੱਚ ਪੰਜਾਬ ਸਰਕਾਰ ਨੇ ਮਾਲੀ ਸੰਕਟ ਤੇ ਕਾਬੂ ਪਾ ਕੇ ਪੰਜਾਬ ਨੂੰ ਦੋਬਾਰਾ ਤਰੱਕੀ ਦੇ ਰਾਹ ਤੇ ਤੋਰਿਆ ਹੈ। ਸਪੀਕਰ ਸਾਹਿਬ, ਬਜਟ ਦੇ ਸਬੰਧ ਵਿਚ ਮੇਰੇ ਸਾਥੀਆਂ ਨੇ ਵੀ ਬਹੁਤ ਕੁਝ ਕਿਹਾ ਹੈ ਅਤੇ ਮੈਂ ਤਾਂ ਇਹ ਕਹਿ ਸਕਦਾ ਹਾਂ ਕਿ ਇਸ ਬਜਟ ਨੂੰ ਪੰਜਾਬ ਦੇ ਲੋਕਾਂ ਨੇ ਆਮ ਤੌਰ ਤੇ ਪਸੰਦ ਕੀਤਾ ਹੈ ਅਤੇ ਇਸ ਬਜਟ ਦਾ ਸਵਾਗਤ ਕੀਤਾ ਹੈ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੈ ਕਿ ਚੌਥੇ ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਪੰਜਾਬ ਸਰਕਾਰ ਨੇ ਮੁਕੰਮਲ ਤੌਰ ਤੇ ਲਾਗੂ ਕਰਕੇ 660 ਕਰੋੜ ਰੁਪਏ ਦੀ ਰਾਹਤ ਪੰਜਾਬ ਦੇ ਸਰਕਾਰੀ ਕਰਮਚਾਰੀਆਂ ਨੂੰ ਦਿੱਤੀ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣ ਦੀ ਜੁਅਰਤ ਕਰ ਸਕਦਾ ਹਾਂ ਕਿ ਪੰਜਾਬ ਦੇ ਸਰਕਾਰੀ ਕਰਮਚਾਰੀਆਂ ਨੂੰ ਜਦ ਕਦੇ ਵੀ ਰਾਹਤ ਮਿਲੀ ਹੈ, ਉਹ ਕੇਵਲ ਉਸ ਸਮੇਂ ਹੀ ਮਿਲੀ ਹੈ ਜਦੋਂ ਪੰਜਾਬ ਅੰਦਰ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਕਾਇਮ ਹੋਈ ਔਰ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਕਾਇਮ ਹੋਈ। ਸਪੀਕਰ ਸਾਹਿਬ, ਇਸ ਬਜਟ ਵਿੱਚ ਵਿੱਤ ਮੰਤਰੀ ਸਾਹਿਬ ਨੇ ਸੱਭ ਤੋਂ ਵੱਧ ਜ਼ੋਰ ਬਿਜਲੀ ਦੇ ਉਤਪਾਦਨ ਤੇ ਦਿੱਤਾ ਹੈ ਕਿਉਂਕਿ ਜਦੋਂ ਤੱਕ ਬਿਜਲੀ, ਸਾਨੂੰ ਜਿੰਨੀ ਚਾਹੀਦੀ ਹੈ, ਉਹ ਲੋੜੀਂਦੀ ਮਿਕਦਾਰ ਵਿਚ ਨਹੀਂ ਮਿਲਦੀ, ਉਤਨੀ ਦੇਰ ਤੱਕ ਪੰਜਾਬ ਦੀ ਖੇਤੀਬਾੜੀ ਤਰੱਕੀ ਨਹੀਂ ਕਰ ਸਕਦੀ, ਪੰਜਾਬ ਦਾ ਉਦਯੋਗ ਤਰੱਕੀ ਨਹੀਂ ਕਰ ਸਕਦਾ ਔਰ ਪੰਜਾਬ ਦੇ ਵਪਾਰਿਕ ਅਦਾਰੇ ਤਰੱਕੀ ਨਹੀਂ ਕਰ ਸਕਦੇ ਰਣਜੀਤ ਸਾਗਰ ਡੈਮ ਬਣਾਉਣ ਦੀ ਪਹਿਲ ਵੀ ਅਸੀਂ ਕੀਤੀ ਹੈ। ਰਣਜੀਤ ਸਾਗਰ ਡੈਮ ਤੇ ਹੀ ਪੰਜਾਬ ਦੀ ਸਾਰੀ ਖੁਸ਼ਹਾਲੀ ਅਤੇ ਤਰੱਕੀ ਨਿਰਭਰ ਕਰਦੀ ਹੈ। ਰਣਜੀਤ ਸਾਗਰ ਡੈਮ ਤੋਂ 600 ਮੈਗਾਵਾਟ ਦੇ ਕਰੀਬ ਬਿਜਲੀ ਪੈਦਾ ਹੋਣੀ ਹੈ ਔਰ 18 ਲੱਖ ਏਕੜ ਫੁੱਟ ਪਾਣੀ ਇਸ ਡੈਮ ਵਿਚ ਜਮ੍ਹਾਂ ਹੋਣਾ ਹੈ ਔਰ ਇਸ ਪਾਣੀ ਦੇ ਨਾਲ ਜ਼ਿਲ੍ਹਾ ਗੁਰਦਾਸਪੁਰ ਔਰ ਅੰਮ੍ਰਿਤਸਰ ਨੂੰ ਸਿੰਚਾਈ ਦੇ ਲਈ ਹੋਰ ਪਾਣੀ ਦਿੱਤਾ ਜਾ ਸਕੇਗਾ ਔਰ ਲੀਨ ਮੰਥਸ ਵਿਚ ਵੀ ਭਾਵ ਥਰੂ ਆਉਟ ਦੀ ਈਅਰ ਪਾਣੀ ਦਿੱਤਾ ਜਾ ਸਕੇਗਾ ਔਰ ਵਾਧੂ ਪਾਣੀ ਓਪਨ ਚੈਨਲ ਰਾਹੀਂ ਦਰਿਆ ਬਿਆਸ ਵਿਚ ਸੁੱਟ ਕੇ ਹਰੀਕੇ ਪੱਤਣ ਲਿਜਾਇਆ ਜਾ ਸਕੇਗਾ ਅਤੇ ਉਥੋਂ ਜੋ ਮਾਲਵੇ ਵਾਸਤੇ ਨਹਿਰਾਂ ਨਿਕਲਦੀਆਂ ਹਨ, ਉਨ੍ਹਾਂ ਨੂੰ ਇਹ ਪਾਣੀ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾਨ ਦੇ ਗਿਆਤ ਹਿੱਤ ਦੱਸਣਾ ਚਾਹੁੰਦਾ ਹਾਂ ਕਿ ਰਣਜੀਤ ਸਾਗਰ ਡੈਮ, ਜਿਸ ਨੂੰ ਪਹਿਲਾਂ ਥੀਨ ਡੈਮ ਨਾਲ ਪੁਕਾਰਿਆ ਜਾਂਦਾ ਸੀ ਸੰਨ 1964 ਵਿੱਚ ਬਣਾਉਣਾ ਚਾਹੀਦਾ ਸੀ। ਤੁਹਾਨੂੰ

[ਸਰਦਾਰ ਨੱਥਾ ਸਿੰਘ ਦਾਲਮ]

ਯਾਦ ਹੋਵੇਗਾ ਕਿ ਦਿੱਲੀ ਦੀ ਸਰਕਾਰ ਨੇ, ਸੈਂਟਰ ਗੌਰਮਿੰਟ ਨੇ ਵਰਲਡ ਬੈਂਕ ਰਾਹੀਂ ਪਾਕਿਸਤਾਨ ਨਾਲ ਪੰਜਾਬ ਦੇ ਦਰਿਆਵਾਂ ਦੇ ਪਾਣੀਆਂ ਦੀ ਵੰਡ ਸੰਬੰਧੀ ਸਮਝੌਤਾ ਕੀਤਾ ਸੀ ਔਰ 100 ਕਰੋੜ ਰੁਪਿਆ ਦਿੱਲੀ ਦੀ ਸਰਕਾਰ ਨੇ ਪਾਕਿਸਤਾਨ ਨੂੰ ਦਿਤਾ ਸੀ। ਉਦੋਂ ਫੈਸਲਾ ਹੋਇਆ ਸੀ ਕਿ 1970 ਤੱਕ ਪਾਕਿਸਤਾਨ ਆਪਣਾ ਕੋਈ ਆਲਟਰਨੇਟਿਵ ਅਰੇਂਜਮੈਂਟ ਕਰ ਲਵੇ। ਸੰਨ 1970 ਤੋਂ ਬਾਅਦ ਪੂਰੀ ਤਰ੍ਹਾਂ ਦਰਿਆ ਰਾਵੀ ਦਾ ਪਾਣੀ ਪੰਜਾਬ ਦੇ ਲੋਕਾਂ ਦੀ ਬਿਹਤਰੀ ਵਾਸਤੇ ਵਰਤਿਆ ਜਾ ਸਕੇਗਾ ਪਰ ਦੁੱਖ ਦੀ ਗੱਲ ਹੈ ਕਿ ਜੇ ਥੀਨ ਡੈਮ, ਰਣਜੀਤ ਸਾਗਰ ਡੈਮ 1965 ਵਿਚ ਬਣਾਉਣਾ ਸ਼ੁਰੂ ਕਰਦੇ ਤਾਂ ਉਸ ਸਮੇਂ ਇਸ ਦੀ ਲਾਗਤ ਕੇਵਲ 85 ਕਰੋੜ ਰੁਪਏ ਸੀ ਪਰ ਪਲਾਨਿੰਗ ਕਮਿਸ਼ਨ ਨੇ ਸਮੇਂ ਸਿਰ ਪ੍ਰਵਾਨਗੀ ਨਾ ਦਿੱਤੀ। ਸਿੱਟਾ ਇਹ ਨਿਕਲਿਆ ਕਿ ਹੁਣ ਇਹ ਲਾਗਤ ਵੱਧ ਕੇ 30 ਅਰਬ ਹੋ ਗਈ ਹੈ। ਹੁਣ ਕਾਸਟ ਆਫ ਕੰਸਟਰਕਸ਼ਨ ਵੱਧ ਗਈ ਹੈ। ਹਰ ਚੀਜ਼ ਦੀ ਕੀਮਤ ਵੱਧ ਗਈ ਹੈ ਔਰ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਪੰਜਾਬ ਦਾ ਬੜਾ ਭਾਰੀ ਨੁਕਸਾਨ ਹੋਇਆ ਹੈ। ਪਿਛਲੇ ਸਾਲਾਂ ਦੌਰਾਨ ਹਰ ਸਾਲ ਦਰਿਆ ਰਾਵੀ ਵਿਚ ਹੜ੍ਹ ਆਉਂਦੇ ਰਹੇ ਹਨ, ਔਰ ਉਨ੍ਹਾਂ ਹੜ੍ਹਾਂ ਨਾਲ ਪੰਜਾਬ ਦੀ ਹਜ਼ਾਰਾਂ ਏਕੜ ਫਸਲ ਤਬਾਹ ਹੁੰਦੀ ਰਹੀ ਹੈ। ਗੁਰਦਾਸਪੁਰ ਅਤੇ ਅੰਮ੍ਰਿਤਸਰ ਵਰਗੇ ਸਰਹੱਦੀ ਇਲਾਕਿਆਂ ਵਿਚ ਸੜਕਾਂ ਟੁੱਟ ਜਾਂਦੀਆਂ ਰਹੀਆਂ ਹਨ. ਹਜ਼ਾਰਾਂ ਘਰ ਰੁੜ੍ਹ ਜਾਂਦੇ ਹਨ। ਬੜਾ ਭਾਰੀ ਨੁਕਸਾਨ ਹੁੰਦਾ ਹੈ। ਇਥੇ ਹੀ ਬੱਸ ਨਹੀਂ ਥੀਨ ਡੈਮ ਸਮੇਂ ਸਿਰ ਨਾ ਬਣਨ ਕਾਰਨ ਬੈਨੀਫਿਸ਼ਰੀ ਸਟੇਟਸ ਨੂੰ ਕਾਫੀ ਨੁਕਸਾਨ ਹੋਇਆ ਹੈ। ਪੰਜਾਬ ਸਭ ਤੋਂ ਵੱਡੀ ਬੈਨੀਫਿਸ਼ਰੀ ਸਟੇਟ ਹੈ। ਇਸ ਡੈਮ ਦਾ ਸਭ ਤੋਂ ਵੱਡਾ ਲਾਭ ਪੰਜਾਬ ਨੂੰ ਹੋਣਾ ਹੈ। ਪੰਜਾਬ ਵਿਚ ਰਣਜੀਤ ਸਾਗਰ ਡੈਮ ਸਮੇਂ ਸਿਰ ਨਾ ਬਣਨ ਕਾਰਨ ਅਰਬਾਂ ਰੁਪਿਆਂ ਦਾ ਨੁਕਸਾਨ ਹੋਇਆ ਹੈ। ਇਸ ਦਾ ਕਾਰਨ ਕੀ ਹੈ ਕਿਉਂਕਿ ਜਦ ਤੋਂ ਦੇਸ਼ ਅਜ਼ਾਦ ਹੋਇਆ ਹੈ. ਮੈਂ ਕਹਿ ਸਕਦਾ ਹਾਂ, ਵਿਰੋਧੀ ਧਿਰ ਦੇ ਮੈਂਬਰ ਉਠ ਕੇ ਚਲੇ ਗਏ ਹਨ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਸੀ ਕਿ ਪਿਛਲੇ 50 ਸਾਲਾਂ ਦੇ ਵਿਚ ਦਿੱਲੀ ਦੀ ਸਰਕਾਰ ਨੇ ਕਦੇ ਵੀ ਪੰਜਾਬ ਤੇ ਪੰਜਾਬੀਆਂ ਦੇ ਨਾਲ ਇਨਸਾਫ ਨਹੀਂ ਕੀਤਾ ਬਲਕਿ ਮੈਂ ਕਹਿ ਸਕਦਾ ਹਾਂ ਕਿ 50 ਸਾਲਾਂ ਦਾ ਸਮਾਂ ਪੰਜਾਬੀਆਂ ਨਾਲ ਅਤੇ ਪੰਜਾਬ ਦੇ ਨਾਲ ਧੱਕੇਸ਼ਾਹੀ ਦਾ ਸਮਾਂ ਰਿਹਾ ਹੈ, ਬੇਇਨਸਾਫੀ ਦਾ ਸਮਾਂ ਰਿਹਾ ਹੈ, ਜ਼ਿਆ-ਦਤੀਆਂ ਦਾ ਸਮਾਂ ਰਿਹਾ ਹੈ। ਪੰਜਾਬ ਦੀ ਕੋਈ ਹੱਕੀ ਮੰਗ ਦਿੱਲੀ ਦੀ ਸਰਕਾਰ ਨੇ ਕਦੇ ਵੀ ਪ੍ਰਵਾਨ ਨਹੀਂ ਕੀਤੀ। ਮੈਂ ਤੁਹਾਨੂੰ ਚੰਡੀਗੜ੍ਹ ਦੇ ਮੁਤੱਲਕ ਬੇਨਤੀ ਕਰਾਂ ਕਿ ਲੀਡਰ ਆਫ ਦੀ ਆਪੋਜੀਸ਼ਨ ਕਹਿ ਰਹੇ ਸਨ ਕਿ ਪੰਜਾਬ ਦੀ ਮੌਜੂਦਾ ਸਰਕਾਰ ਨੇ ਚੰਡੀਗੜ੍ਹ ਲੈਣ ਵਾਸਤੇ ਕੋਈ ਉਪਰਾਲਾ ਨਹੀਂ ਕੀਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਦਾ ਮਸਲਾ ਕਦੋਂ ਪੈਦਾ ਹੋਇਆ ? ਜਦੋਂ ਪੰਜਾਬੀ ਸੂਬਾ ਹੋਂਦ ਵਿਚ ਆਇਆ ਸੀ ਬੜੀ ਬੇਇਨਸਾਫੀ ਕੀਤੀ ਗਈ ਪੰਜਾਬ ਦੇ ਨਾਲ। ਚੰਡੀਗੜ੍ਹ ਪੰਜਾਬ ਵਾਸਤੇ ਬਣਾਇਆ ਗਿਆ ਸੀ। ਪੰਜਾਬ ਦਾ ਹਜ਼ਾਰਾਂ ਏਕੜ ਰਕਬਾ ਚੰਡੀਗੜ੍ਹ ਦੇ ਘੇਰੇ ਵਿੱਚ ਆਇਆ ਹੈ ਪਰ ਜਦੋਂ ਪੰਜਾਬੀ ਸੂਬਾ ਬਣਾਇਆ ਗਿਆ ਤਾਂ ਚੰਡੀਗੜ੍ਹ ਨੂੰ ਪੰਜਾਬ ਤੋਂ ਲਾਂਭੇ ਰੱਖਿਆ ਗਿਆ। ਜਾਣ-ਬੁੱਝ ਕੇ ਲਾਂਭੇ ਰੱਖਿਆ ਗਿਆ। ਇਹ ਇਕ ਹਕੀਕਤ ਹੈ ਕਿ ਦੇਸ਼ ਵਿੱਚ ਜਿੰਨੇ ਵੀ ਨਵੇਂ ਸੂਬੇ ਬਣੇ ਹਨ, ਉਨ੍ਹਾਂ ਦੀ ਰਾਜਧਾਨੀ ਨਵੀਂ ਬਣੀ ਹੈ। ਪਹਿਲੀ ਰਾਜਧਾਨੀ ਹੀ ਹਮੇਸ਼ਾਂ ਪੇਰੈਂਟ ਸਟੇਟ

ਨੂੰ ਗਈ ਹੈ ਔਰ ਇਸ ਸਬੰਧ ਵਿਚ ਪੰਜਾਬ ਪੇਰੈਂਟ ਸਟੇਟ ਹੈ ਔਰ ਚੰਡੀਗੜ੍ਹ ਸ਼ੁਰੂ ਵਿੱਚ ਹੀ ਪੰਜਾਬ ਨੂੰ ਮਿਲਣਾ ਚਾਹੀਦਾ ਸੀ। ਪੰਜਾਬੀ ਬੋਲਦੇ ਇਲਾਕਿਆਂ ਦੀ ਸਮੱਸਿਆ ਕਿਸ ਨੇ ਪੈਦਾ ਕੀਤੀ ? ਉਸ ਸਮੇਂ ਦੇ ਹੋਮ ਮਨਿਸਟਰ ਨੇ ਪੈਦਾ ਕੀਤੀ ਜੋ ਪੰਜਾਬੀ ਸੂਬੇ ਨੂੰ ਆਰਥਿਕ ਤੌਰ ਤੇ ਕਮਜ਼ੋਰ ਕਰਨਾ ਚਾਹੁੰਦਾ ਸੀ। ਜੋ ਨਹੀਂ ਚਾਹੁੰਦਾ ਸੀ ਕਿ ਪੰਜਾਬੀ ਸੂਬਾ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇ, ਮਜ਼ਬੂਤ ਹੋ ਸਕੇ। ਜਾਣ ਬੁੱਝ ਕੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਤੋਂ ਬਾਹਰ ਰੱਖੇ ਗਏ, ਹਰਿਆਣੇ ਨੂੰ ਦਿੱਤੇ ਗਏ। ਸਪੀਕਰ ਸਾਹਿਬ, ਸੱਭ ਤੋਂ ਵੱਡੀ ਬੇਇਨਸਾਫੀ ਜੋ ਪਿਛਲੇ ਸਮੇਂ ਵਿਚ ਦਿੱਲੀ ਦੀ ਸਰਕਾਰ ਵੱਲੋਂ ਪੰਜਾਬ ਨਾਲ ਕੀਤੀ ਗਈ ਹੈ, ਉਹ ਪੰਜਾਬ ਦੇ ਪਾਣੀਆਂ ਦੇ ਸਬੰਧ ਵਿਚ ਹੈ। ਪੰਜਾਬ ਪਾਸ 1955 ਵਿਚ 15 ਮਿਲੀਅਨ ਏਕੜ ਫੁੱਟ ਪਾਣੀ ਸੀ। ਜਦੋਂ ਵਰਲਡ ਬੈਂਕ ਰਾਹੀਂ ਸਮਝੌਤਾ ਹੋਇਆ ਤਾਂ ਸਾਢੇ ਸੱਤ ਮਿਲੀਅਨ ਏਕੜ ਫੁੱਟ ਪਾਣੀ ਰਾਜਸਥਾਨ ਨੂੰ ਦੇ ਦਿੱਤਾ ਗਿਆ ਗਲਤ ਤੌਰ ਤੇ ਦੇ ਦਿੱਤਾ ਗਿਆ। ਰਾਜਸਥਾਨ ਅਜੇ ਤੱਕ ਵੀ ਉਸ ਪਾਣੀ ਨੂੰ ਯੂਟੇਲਾਈਜ਼ ਨਹੀਂ ਕਰ ਸਕਿਆ ਔਰ ਰਾਜਸਥਾਨ ਦੇ ਟਿੱਬੇ ਝੀਲਾਂ ਵਿਚ ਬਦਲ ਗਏ ਅਤੇ ਪੰਜਾਬ ਦੇ ਲੋਕ ਪਾਣੀ ਨੂੰ ਤਰਸਦੇ ਹਨ। ਇਥੇ ਹੀ ਨਹੀਂ ਹੁਣ ਮਾਲਵੇ ਦੇ ਕੁਝ ਜ਼ਿਲ੍ਹਿਆਂ ਵਿਚ ਸੇਮ ਦੀ ਸਮੱਸਿਆ ਪੈਦਾ ਹੋਈ ਹੈ। ਇਹ ਵੀ ਇਸ ਕਰਕੇ ਪੈਦਾ ਹੋਈ ਹੈ ਕਿ ਰਾਜਸਥਾਨ ਨੂੰ ਜੋ ਨਹਿਰਾਂ ਜਾਂਦੀਆਂ ਹਨ ਪਾਣੀ ਲੈ ਕੇ, ਉਨ੍ਹਾਂ ਨੇ ਸੇਮ ਪੈਦਾ ਕੀਤੀ ਹੈ। ਇਹ ਪੰਜਾਬ ਵਾਸਤੇ ਬੜੀ ਵੱਡੀ ਸਮੱਸਿਆ ਬਣੀ ਹੈ ਤੇ ਮੈਂ ਤੁਹਾਨੂੰ ਬੇਨਤੀ ਕਰਾਂ......

**ਸ੍ਰੀ ਸਪੀਕਰ:** ਕਲੋਜ਼ ਕਰੋ।

**ਸਰਦਾਰ ਨੱਥਾ ਸਿੰਘ ਦਾਲਮ:** ਕਿੰਨਾ ਟਾਈਮ ਰਹਿ ਗਿਆ ਹੈ ਜੀ ?

**ਸ੍ਰੀ ਸਪੀਕਰ:** ਕਲੋਜ਼ ਕਰਨ ਦੀ ਖੇਚਲ ਕਰੋ। 11 ਮਿੰਟ ਹੋ ਗਏ ਹਨ।

**ਸਰਦਾਰ ਨੱਥਾ ਸਿੰਘ ਦਾਲਮ:** ਥੋੜ੍ਹਾ ਜਿਹਾ ਬੋਲਣਾ ਚਾਹਾਂਗਾ ਜੀ। ਅਸੀਂ ਸਪੀਕਰ ਸਾਹਿਬ, ਵੱਧ ਅਧਿਕਾਰਾਂ ਦੀ ਮੰਗ ਕਰਦੇ ਹਾਂ। ਇਸ ਵਾਸਤੇ ਮੰਗ ਕਰਦੇ ਹਾਂ ਤਾਂ ਕਿ ਸੂਬਾ ਤੇਜ਼ੀ ਨਾਲ ਤਰੱਕੀ ਕਰ ਸਕੇ। ਤੇਜ਼ੀ ਨਾਲ ਅਸੀਂ ਪ੍ਰੋਜੈਕਟ ਸਿਰੇ ਚੜ੍ਹਾ ਸਕੀਏ ਜਿਨ੍ਹਾਂ ਰਾਹੀਂ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ। ਜਦੋਂ ਅਸੀਂ ਇਹ ਮੰਗ ਕਰਦੇ ਸੀ ਤਾਂ ਸਾਨੂੰ ਵੱਖਵਾਦੀ ਕਿਹਾ ਜਾਂਦਾ ਸੀ। ਅੱਜ ਖੁਸ਼ੀ ਦੀ ਗੱਲ ਹੈ ਕਿ ਸਾਰੇ ਦੇਸ਼ ਦੀਆਂ ਸਾਰੀਆਂ ਹੀ ਖੇਤਰੀ ਪਾਰਟੀਆਂ ਬਲਕਿ ਬਹੁਤ ਸਾਰੀਆਂ ਕੌਮੀ ਪਾਰਟੀਆਂ ਵੀ ਵੱਧ ਅਧਿਕਾਰਾਂ ਦੀ ਮੰਗ ਕਰ ਰਹੀਆਂ ਹਨ। ਵੱਧ ਅਧਿਕਾਰ ਫਾਈਨਾਂਸ਼ੀਅਲ ਫੀਲਡ ਬਾਰੇ ਬਹੁਤ ਜ਼ਰੂਰੀ ਹਨ। ਕਿਉਂਕਿ ਜਦ ਤੱਕ ਸਾਨੂੰ ਵੱਧ ਅਧਿਕਾਰ ਨਹੀਂ ਮਿਲਦੇ, ਸੂਬਾ ਤੇਜ਼ੀ ਨਾਲ ਤਰੱਕੀ ਨਹੀਂ ਕਰ ਸਕਦਾ। ਸਪੀਕਰ ਸਾਹਿਬ ਸਾਡੇ ਪੰਜਾਬ ਦੇ ਬੈਂਕਾਂ ਦੇ ਵਿਚ, ਪੰਜਾਬ ਦੇ ਡਾਕਖਾਨਿਆਂ ਦੇ ਵਿਚ, ਪੰਜਾਬ ਦੇ ਲੋਕਾਂ ਦਾ ਹਰ ਸਾਲ ਅਰਬਾਂ ਰੁਪਿਆ ਜਮ੍ਹਾਂ ਹੁੰਦਾ ਹੈ, ਡਿਪਾਜ਼ਟ ਹੁੰਦਾ ਹੈ। ਦੁੱਖ ਦੀ ਗੱਲ ਹੈ ਕਿ ਉਹ ਜੋ ਬੈਂਕਾਂ ਵਿਚ ਰੁਪਿਆ ਜਮ੍ਹਾਂ ਹੁੰਦਾ ਹੈ, ਉਹ ਪੰਜਾਬ ਦੀ ਬਿਹਤਰੀ ਵਾਸਤੇ ਨਹੀਂ ਖਰਚਿਆ ਜਾਂਦਾ, ਪੰਜਾਬ ਦੇ ਕਾਰਖਾਨੇਦਾਰਾਂ ਨੂੰ ਲੋਨ ਦੇ ਰੂਪ ਵਿੱਚ ਨਹੀਂ ਦਿੱਤਾ ਜਾਂਦਾ ਬਲਕਿ ਸਾਰੇ ਦਾ ਸਾਰਾ ਰੁਪਿਆ ਮੁੰਬਈ, ਕਲਕੱਤਾ, ਦਿੱਲੀ ਤੇ ਚੇਨਈ ਵਗੈਰਾ ਜਿਥੇ ਵੱਡੇ ਵੱਡੇ ਸਨਅਤਕਾਰ ਹਨ, ਜੋ ਵੱਡੀਆਂ ਵੱਡੀਆਂ ਕਾਰਪੋਰੇਸ਼ਨਾਂ ਹਨ, ਉਨ੍ਹਾਂ ਨੂੰ

[ਸਰਦਾਰ ਨੱਥਾ ਸਿੰਘ ਦਾਲਮ]

ਦਿੱਤਾ ਜਾਂਦਾ ਹੈ ਔਰ ਇਸ ਨਾਲ ਪੰਜਾਬ ਦਾ ਬੜਾ ਵੱਡਾ ਨੁਕਸਾਨ ਹੁੰਦਾ ਹੈ ਜੇਕਰ ਸਾਡੇ ਪਾਸ ਫਾਈਨਾਂਸ਼ੀਅਲ ਫ਼ੀਲਡ ਵਿਚ ਵੱਧ ਅਧਿਕਾਰ ਹੋਣ ਤਾਂ ਇਹੀ ਰੁਪਿਆ ਅਸੀਂ ਪੰਜਾਬ ਵਿਚ ਨਵੇਂ ਕਾਰਖਾਨੇ ਜੋ ਲੱਗਣੇ ਹਨ, ਉਨ੍ਹਾਂ ਵਿਚ ਲਗਾ ਸਕਦੇ ਹਾਂ ।

ਅਸੀਂ ਪੰਜਾਬ ਦੇ ਵਿੱਚ ਨਵੇਂ ਕਾਰਖਾਨੇ ਲਗਾ ਸਕਦੇ ਹਾਂ ਜਿਸ ਨਾਲ ਹਜ਼ਾਰਾਂ ਹੀ ਨਹੀਂ ਬਲਕਿ ਲੱਖਾਂ ਪੰਜਾਬੀ ਨੌਜਵਾਨਾ ਨੂੰ ਰੋਜ਼ਗਾਰ ਦੇ ਸਕਦੇ ਹਾਂ ਪਰ ਦੁੱਖ ਦੀ ਗੱਲ ਹੈ ਕਿ ਅੱਜ ਵੀ ਸੂਬਿਆਂ ਨੂੰ ਫਾਈਨੈਂਸ਼ੀਅਲ ਫ਼ੀਲਡ ਦੇ ਵਿੱਚ ਵੱਧ ਅਧਿਕਾਰ ਸਰਕਾਰ ਨੇ ਨਹੀਂ ਦਿੱਤੇ ਹਨ । ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨਾ ਚਾਹਾਂਗਾ । ਤੁਹਾਨੂੰ ਵੀ ਪਤਾ ਹੋਵੇਗਾ ਇਸ ਗੱਲ ਦਾ ਕਿ ਜੋ ਸਤਲੁਜ ਬਿਆਸ ਲਿੰਕ ਪ੍ਰਾਜੈਕਟ ਬਣਿਆ ਸੀ ਉਹ ਪੰਜਾਬ ਦੇ ਇੰਜੀਨੀਅਰਾਂ ਨੇ ਬਣਾਇਆ ਸੀ ਔਰ ਉਸ ਡੈਮ ਨੂੰ ਬਣਾਉਂਦੇ ਹੋਏ ਉਥੇ ਪੰਜਾਬ ਦੇ ਸੈਂਕੜੇ ਇੰਜੀਨੀਅਰ ਮਾਰੇ ਗਏ ਸਨ ਔਰ ਬਹੁਤ ਜ਼ਿਆਦਾ ਸਕਿੱਲਡ ਲੇਬਰ ਵੀ ਉਥੇ ਮਾਰੀ ਗਈ ਸੀ । ਇਸ ਸਤਲੁਜ ਬਿਆਸ ਲਿੰਕ ਪ੍ਰਾਜੈਕਟ ਦੇ ਰਾਹੀਂ ਦਰਿਆ ਬਿਆਸ ਤੋਂ 10 ਹਜ਼ਾਰ ਕਿਉਸਿਕ ਪਾਣੀ ਅਸੀਂ ਪੰਡੋਅ ਡੈਮ ਤੋਂ ਕੱਢ ਕੇ, ਤਿੰਨ ਚੈਨਲਜ਼ ਦੇ ਰਾਹੀਂ, ਦੋ ਟੱਨਲਜ ਅਤੇ ਇੱਕ ਅੱਠ ਕਿਲੋਮੀਟਰ ਦਾ ਓਪਨ ਚੈਨਲ ਹੈ, ਉਸ ਰਾਹੀਂ ਪਾਣੀ ਭਾਖੜਾ ਵਿੱਚ ਲਿਆਉਣਾ ਹੈ । ਦੇਹੜ ਦੇ ਮੁਕਾਮ ਤੇ ਉਹ ਸਾਰਾ ਪਾਣੀ ਡਿੱਗਦਾ ਹੈ ਔਰ ਇਸ ਦੇ ਨਾਲ 900 ਮੈਗਾਵਾਟ ਬਿਜਲੀ ਪੈਦਾ ਹੁੰਦੀ ਹੈ ਔਰ ਉਹੀ ਪਾਣੀ ਭਾਖੜਾ ਡੈਮ ਵਿੱਚ ਆ ਜਾਂਦਾ ਹੈ ਔਰ ਭਾਖੜਾ ਡੈਮ ਦੀ ਕਪੈਸਿਟੀ ਨੂੰ ਆਗਮੈਂਟ ਕਰਦਾ ਹੈ ਲੀਨ ਮੰਥ ਦੇ ਵਿਚ ਵੀ ਉਹ ਡੈਮ ਵੀ ਪੰਜਾਬ ਦੇ ਇੰਜੀਨੀਅਰਾਂ ਨੇ ਬਣਾਇਆ ਸੀ ਅਤੇ ਸਕਿੱਲਡ ਲੇਬਰ ਨੇ ਬਣਾਇਆ ਸੀ ਪਰ ਜਦੋਂ ਪੰਜਾਬੀ ਸੂਬਾ ਬਣਿਆ ਸੀ ਤਾਂ ਇਸ ਡੈਮ ਨੂੰ ਵੀ ਸਾਡੇ ਕੋਲੋਂ ਖੋਹ ਲਿਆ ਗਿਆ ਔਰ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਬਣਾ ਕੇ ਉਸ ਦੇ ਹਵਾਲੇ ਕਰ ਦਿੱਤਾ ਗਿਆ ਉਹ ਵੀ ਪੰਜਾਬ ਦੇ ਨਾਲ ਬੜੀ ਵੱਡੀ ਬੇਇਨਸਾਫੀ ਔਰ ਧੱਕਾ ਕੀਤਾ ਗਿਆ ਸੀ । ਵੈਸੇ ਤਾਂ ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਪਿਛਲੇ 50 ਸਾਲਾਂ ਦਾ ਇਤਿਹਾਸ ਪੰਜਾਬ ਅਤੇ ਪੰਜਾਬੀਅਤ ਨਾਲ ਬੇਇਨਸਾਫੀ ਅਤੇ ਧੱਕੇ ਸ਼ਾਹੀ ਵਾਲਾ ਰਿਹਾ ਹੈ ।

ਹੁਣ ਮੈਂ ਸਪੀਕਰ ਸਾਹਿਬ, ਆਪਣੇ ਹਲਕਾ ਕਾਦੀਆਂ ਦੀਆਂ ਗੱਲਾਂ ਵੀ ਕਰਨੀਆਂ ਚਾਹੁੰਦਾ ਹਾਂ, ਇਨ੍ਹਾਂ ਲੋਕਾਂ ਨੇ ਉਸ ਇਲਾਕੇ ਦੀ ਕਿੰਨੀ ਡਿਵੈਲਪਮੈਂਟ ਕੀਤੀ ਹੈ, ਕਿੰਨੀ ਤਰੱਕੀ ਕੀਤੀ । ਅੱਜ ਉਹ ਜੋ ਸਾਡੇ ਵਿਰੋਧੀ ਬੈਂਚਾਂ ਵਾਲੇ ਵੀਰ ਹੁਣ ਬੈਠੇ ਨਹੀਂ ਹਨ, ਉਠ ਕੇ ਚਲੇ ਗਏ ਹਨ ਉਨ੍ਹਾਂ ਦੇ ਵੇਲੇ ਕੀ ਕੁਝ ਹੋਇਆ ਹੈ ? ਮੈਂ ਕਾਦੀਆਂ ਵਿਧਾਨ ਸਭਾ ਤੋਂ ਚੁਣ ਕੇ ਆਇਆ ਹਾਂ ਮੈਂ ਇਸ ਹਲਕੇ ਤੋਂ ਪਹਿਲੀ ਵਾਰ ਜਿੱਤ ਕੇ ਆਇਆ ਹਾਂ ਇਸ ਤੋਂ ਪਹਿਲਾਂ ਮੈਂ ਤਿੰਨ ਵਾਰੀ ਸ੍ਰੀ ਹਰਗੋਬਿੰਦਪੁਰ ਤੋਂ ਅਤੇ ਫਤਿਹਗੜ੍ਹ ਚੂੜੀਆਂ ਤੋਂ ਵੀ ਜਿੱਤ ਕੇ ਆਇਆ ਸੀ । ਮੈਂ ਸਮਝਦਾ ਸੀ ਕਿ ਕਾਦੀਆਂ ਸ਼ਹਿਰ ਵਿਚ ਸਦਾ ਹੀ ਕਾਂਗਰਸ ਦੇ ਦੋ ਮੰਤਰੀ ਰਹੇ ਹਨ ਅਤੇ ਇਹ ਸ਼ਹਿਰ ਬਹੁਤ ਖੂਬਸੂਰਤ ਸ਼ਹਿਰ ਹੋਵੇਗਾ ਔਰ ਸਫਾਈ ਦੇ ਲਿਹਾਜ਼ ਨਾਲ ਵੀ ਕਾਫ਼ੀ ਵਧੀਆ ਹੋਵੇਗਾ । ਪਰ ਜਦੋਂ ਮੈਂ ਕਾਦੀਆਂ ਸ਼ਹਿਰ ਗਲੀ ਮੁਹੱਲਿਆਂ ਵਿਚ ਜਾ ਕੇ ਵੇਖਿਆ ਗੰਦਗੀ ਦੇ ਢੇਰ ਲੱਗੇ ਹੋਏ ਹਨ । ਦੋ ਮੰਤਰੀ ਰਹੇ ਪਿਛਲੇ ਸਾਲ ਕਾਂਗਰਸ ਦੇ । ਲੇਕਿਨ ਉਸ ਸ਼ਹਿਰ ਦੇ ਵਿੱਚ ਸਕੂਲ ਦੀ ਕੋਈ ਬਿਲਡਿੰਗ ਨਹੀਂ ਹੈ, ਕੋਈ ਸ਼ਹਿਰ ਵਿਚ ਹਸਪਤਾਲ ਨਹੀਂ ਹੈ, ਡਾਕਟਰ ਦੇ ਬੈਠਣ ਵਾਸਤੇ ਮਰੀਜ਼ਾਂ ਨੂੰ ਦੇਖਣ ਵਾਸਤੇ ਕੋਈ ਕਮਰਾ ਨਹੀਂ ਹੈ, ਡਾਕਟਰ ਦੇ ਬੈਠਣ ਵਾਸਤੇ ਕੋਈ ਦਫ਼ਤਰ ਨਹੀਂ ਹੈ ।

ਸੋ ਇਹ ਹਾਲਤ ਹੈ ਇਨ੍ਹਾਂ ਲੋਕਾਂ ਦੀ ਜਿਨ੍ਹਾਂ ਨੇ ਪੂਰੇ 45 ਸਾਲ ਦੇਸ਼ ਤੇ ਰਾਜ ਕੀਤਾ ਹੈ। ਮੈਂ ਕਹਿ ਸਕਦਾ ਹਾਂ ਕਿ 50 ਸਾਲਾਂ ਦੀ ਆਜ਼ਾਦੀ ਤੋਂ ਬਾਅਦ ਵੀ ਇਨ੍ਹਾਂ ਨੇ ਦੇਸ਼ ਦੇ ਲੋਕਾਂ ਦੀਆਂ ਮੁੱਢਲੀਆਂ ਲੋੜਾਂ, ਰੋਟੀ ਕੱਪੜਾ ਅਤੇ ਰਹਿਣ ਲਈ ਮਕਾਨ ਲੋਕਾਂ ਨੂੰ ਮੁਹੱਈਆ ਨਹੀਂ ਕੀਤਾ। ਸਪੀਕਰ ਸਾਹਿਬ, ਸਾਡੇ ਦੇਸ਼ ਦੇ ਵਿੱਚ ਅੱਜ ਵੀ ਬਹੁਤ ਸਾਰੇ ਅਜਿਹੇ ਇਲਾਕੇ ਹਨ ਜਿਥੇ ਲੋਕਾਂ ਨੂੰ ਦੋ ਟਾਈਮ ਦੀ ਰੋਟੀ ਢਿੱਡ ਭਰ ਕੇ ਵੀ ਨਹੀਂ ਮਿਲਦੀ। ਉਹ ਇਲਾਕੇ ਹਨ ਪੂਰਬੀ ਯੂ. ਪੀ., ਬਿਹਾਰ ਅਤੇ ਉੜੀਸਾ। ਸੋ ਮੈਂ ਕਹਿ ਸਕਦਾ ਹਾਂ ਕਿ ਕੇਵਲ ਇਕ ਚੀਜ਼ ਵਿਚ ਇਸ ਪਾਰਟੀ ਨੇ ਜਿਨ੍ਹਾਂ ਦੀ ਸਰਕਾਰ ਨੇ ਦਿੱਲੀ ਦੀ ਗੱਦੀ ਉਤੇ ਪਿਛਲੇ 45 ਸਾਲਾਂ ਤੋਂ ਰਾਜ ਕੀਤਾ ਉਸ ਦੇ ਵਿਚ ਇਨ੍ਹਾਂ ਨੇ ਵਾਧਾ ਕੀਤਾ ਹੈ ਉਹ ਹੈ ਕੁਰੱਪਸ਼ਨ ਦਾ ਖੇਤਰ, ਰਿਸ਼ਵਤਖੋਰੀ ਦਾ ਖੇਤਰ। ਮੈਂ ਅੱਜ ਕਹਿ ਸਕਦਾ ਹਾਂ ਇਸ ਖੇਤਰ ਵਿਚ ਵਾਕਈ ਹੀ ਹਿੰਦੁਸਤਾਨ ਸਾਰੇ ਸੰਸਾਰ ਦੇ ਵਿੱਚ ਬਦਨਾਮ ਹੈ। ਜਦੋਂ ਅਸੀਂ ਬਾਹਰਲੇ ਦੇਸ਼ਾਂ ਵਿੱਚ ਜਾਂਦੇ ਹਾਂ ਤਾਂ ਲੋਕੀਂ ਸਾਡੇ ਵੱਲ ਉਂਗਲੀਆਂ ਕਰਦੇ ਹਨ ਕਿ ਹਿੰਦੁਸਤਾਨੀ ਆਏ ਹਨ ਜਿਨ੍ਹਾਂ ਦੇ ਦੇਸ਼ ਦੇ ਪ੍ਰਧਾਨ ਮੰਤਰੀ ਦੇ ਉੱਤੇ ਵੀ ਕੁਰੱਪਸ਼ਨ ਦੇ ਦੋਸ਼ ਲੱਗੇ ਹਨ, ਮੁਕੱਦਮੇ ਚਲ ਰਹੇ ਹਨ ਖੈਰ ਮੈਂ ਇਸ ਤਫਸੀਲ ਵਿੱਚ ਜਾਣਾ ਨਹੀਂ ਚਾਹੁੰਦਾ।

**ਸ੍ਰੀ ਸਪੀਕਰ:** ਪਲੀਜ਼ ਕਲੋਜ਼ ਕਰੋ।

**ਸਰਦਾਰ ਨੱਥਾ ਸਿੰਘ ਦਾਲਮ:** ਦੋ ਮਿੰਟ, ਸਰ ਜਦੋਂ ਪਿਛਲੇ ਸਾਲ ਵਿਧਾਨ ਸਭਾ ਦੀਆਂ ਚੋਣਾਂ ਹੋ ਰਹੀਆਂ ਸੀ ਤਾਂ ਇਹ ਕਾਂਗਰਸੀ ਭਰਾ ਸ਼ਹਿਰਾਂ ਵਿੱਚ, ਪਿੰਡਾਂ ਵਿੱਚ ਜਾ ਕੇ ਪ੍ਰਚਾਰ ਕਰਦੇ ਸਨ ਕਿ ਜੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਬਣ ਗਈ, ਭਾਜਪਾ ਦੀ ਸਰਕਾਰ ਬਣ ਗਈ ਤਾਂ ਪੰਜਾਬ ਅੰਦਰ ਅੱਤਵਾਦ ਦੋਬਾਰਾ ਪੈਦਾ ਹੋ ਜਾਵੇਗਾ। ਅੱਜ ਸਪੀਕਰ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਉਨ੍ਹਾਂ ਦੀਆਂ ਸਾਰੀਆਂ ਹੀ ਗੱਲਾਂ ਗਲਤ ਸਾਬਤ ਹੋਈਆਂ ਹਨ। ਇੰਡੀਆ ਟੂਡੇ ਸਾਡੇ ਦੇਸ਼ ਦਾ ਬਹੁਤ ਵੱਡਾ ਰਸਾਲਾ ਹੈ। ਕੁਝ ਮਹੀਨੇ ਹੋਏ ਉਨ੍ਹਾਂ ਨੇ ਸਾਰੇ ਹਿੰਦੁਸਤਾਨ ਦੇ ਅੱਡ-ਅੱਡ ਸੂਬਿਆਂ ਵਿੱਚ ਲਾਅ ਐਂਡ ਆਰਡਰ ਦੀ ਹਾਲਤ ਦਾ ਜਾਇਜ਼ਾ ਲਿਆ ਸੀ, ਸਰਵੇਖਣ ਕਰਵਾਇਆ ਸੀ, ਉਨ੍ਹਾਂ ਨੇ ਇਹ ਗੱਲ ਕਹੀ ਸੀ, ਨਤੀਜਾ ਕੱਢਿਆ ਸੀ ਸੱਭ ਤੋਂ ਵੱਧ ਅਮਨ ਤੇ ਸ਼ਾਂਤੀ ਦਾ ਮਾਹੌਲ ਪੰਜਾਬ ਵਿੱਚ ਹੈ।

**ਸ੍ਰੀ ਸਪੀਕਰ:** ਕਿਰਪਾ ਕਰਕੇ ਵਾਈਂਡ ਅੱਪ ਕਰੋ।

**ਸਰਦਾਰ ਨੱਥਾ ਸਿੰਘ ਦਾਲਮ:** ਸਪੀਕਰ ਸਾਹਿਬ, ਇਹੀ ਕਾਰਨ ਹੈ ਕਿ ਪਿਛਲੀਆਂ ਲੋਕ ਸਭਾ ਦੀਆਂ ਚੋਣਾਂ ਅੰਦਰ ਕਾਂਗਰਸ ਨੂੰ ਪੰਜਾਬ ਅੰਦਰ ਲੱਕ ਤੋੜਵੀਂ ਹਾਰ ਹੋਈ। ਇਹ ਪਹਿਲੀ ਵਾਰ ਹੈ ਕਿ ਕਿਸੇ ਪਾਰਟੀ ਨੇ ਲੋਕ ਸਭਾ ਦੀਆਂ ਸਾਰੀਆਂ ਸੀਟਾਂ ਤੇ ਕਬਜ਼ਾ ਕੀਤਾ ਹੈ। ਮੈਂ ਵਧਾਈ ਦਿੰਦਾ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ, ਜਿਨ੍ਹਾਂ ਦੀ ਸੁਚੱਜੀ ਅਗਵਾਈ ਨਾਲ ਇਹ ਸੱਭ ਸੰਭਵ ਹੋਇਆ ਹੈ। ਹੁਣੇ ਜਿਹੇ ਦੋਬਾਰਾ ਤਰਨਤਾਰਨ ਤੇ ਸ਼ਾਮ ਚੁਰਾਸੀ ਦੀਆਂ ਚੋਣਾਂ ਹੋਈਆਂ ਹਨ। ਇਹ ਗੱਲਾਂ ਕਰਦੇ ਸੀ ਕਿ ਲੋਕ ਰਾਏ ਤੁਹਾਡੇ ਖਿਲਾਫ ਹੈ ਪਰ 3 ਜੂਨ ਨੂੰ ਹੋਈਆਂ ਚੋਣਾਂ ਨੇ ਸਾਬਤ ਕਰ ਦਿਤਾ ਹੈ ਕਿ ਪੰਜਾਬ ਦੇ ਲੋਕ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਸਰਕਾਰ ਵੱਲੋਂ ਚਲਾਈਆਂ ਨੀਤੀਆਂ ਨੂੰ ਪਸੰਦ ਕਰਦੇ

[ਸਰਦਾਰ ਨੱਥਾ ਸਿੰਘ ਦਾਲਮ]

ਹਨ ਅਤੇ ਉਨ੍ਹਾਂ ਨੀਤੀਆਂ, ਪਾਲਿਸੀਆਂ ਦੇ ਕਾਰਨ ਹੀ ਲੋਕਾਂ ਨੇ ਇਨ੍ਹਾਂ ਨੂੰ ਵੋਟਾਂ ਪਾਈਆਂ ਸਨ। ਮੈਂ ਇਹ ਗੱਲ ਕਹਿਣ ਵਿੱਚ ਫਖਰ ਮਹਿਸੂਸ ਕਰਦਾ ਹਾਂ ਕਿ ਜਿਥੇ ਫਰਵਰੀ ਦੀਆਂ ਚੋਣਾਂ ਵਿੱਚ ਤਰਨਤਾਰਨ ਦੀ ਸੀਟ ਸ਼੍ਰੋਮਣੀ ਅਕਾਲੀ ਦਲ, ਭਾਜਪਾ ਨੇ 1 ਲੱਖ 40 ਹਜ਼ਾਰ ਤੋਂ ਵੱਧ ਵੋਟਾਂ ਦੇ ਫਰਕ ਨਾਲ ਜਿੱਤੀ ਸੀ, 3 ਜੂਨ ਨੂੰ ਜਿਹੜੀ ਚੋਣ ਹੋਈ ਉਥੇ 2 ਲੱਖ ਤੋਂ ਵੱਧ ਵੋਟਾਂ ਸ਼੍ਰੋਮਣੀ ਅਕਾਲੀ ਦਲ ਦੇ ਉਮੀਦਵਾਰ ਨੂੰ ਮਿਲੀਆਂ ਹਨ। ਸ਼ਾਮ ਚੁਰਾਸੀ ਦੀ ਸੀਟ ਵੀ ਸਾਡਾ ਉਮੀਦਵਾਰ ਸਾਢੇ ਨੌਂ ਹਜ਼ਾਰ ਤੋਂ ਵੱਧ ਵੋਟਾਂ ਨਾਲ ਜਿੱਤਿਆ ਹੈ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਪੰਜਾਬ ਦੇ ਲੋਕ ਦੋਬਾਰਾ ਕਾਂਗਰਸ ਦੇ ਜਾਲ ਵਿੱਚ ਫਸਣ ਨੂੰ ਤਿਆਰ ਨਹੀਂ। ਪੰਜਾਬ ਦੇ ਲੋਕ ਕਾਂਗਰਸ ਦੀਆਂ ਲੂੰਬੜ ਚਾਲਾਂ ਤੋਂ ਜਾਣੂੰ ਹੋ ਗਏ ਹਨ। ਜਦੋਂ ਵੀ ਕਦੀ ਇਨ੍ਹਾਂ ਨੂੰ ਮੌਕਾ ਮਿਲਿਆ ਇਨ੍ਹਾਂ ਨੇ ਹਿੰਦੂ-ਸਿੱਖਾਂ ਨੂੰ ਆਪਸ ਵਿੱਚ ਪਾੜਿਆ। ਇਨ੍ਹਾਂ ਦੀ ਹਮੇਸ਼ਾਂ ਇਹੀ ਨੀਤੀ ਰਹੀ ਹੈ ਕਿ ਪਾੜੋ ਤੇ ਰਾਜ ਕਰੋ। ਪੰਜਾਬ ਦੇ ਲੋਕ ਇਨ੍ਹਾਂ ਨੂੰ ਸਮਝ ਗਏ ਹਨ ਅਤੇ ਦੋਬਾਰਾ ਇਨ੍ਹਾਂ ਦੇ ਜਾਲ ਵਿੱਚ ਆਉਣ ਨੂੰ ਤਿਆਰ ਨਹੀਂ। ਮੈਂ ਕਹਿ ਸਕਦਾ ਹਾਂ ਕਿ ਸਾਰੇ ਹਿੰਦੁਸਤਾਨ ਦੇ ਲੋਕਾਂ ਨੇ ਕਾਂਗਰਸ ਨੂੰ ਰੱਦ ਕੀਤਾ ਹੈ ਪਰ ਪੰਜਾਬ ਦੇ ਲੋਕਾਂ ਨੇ ਉਨ੍ਹਾਂ ਨੂੰ ਸਦਾ ਲਈ ਰੱਦ ਕਰ ਦਿੱਤਾ ਹੈ। ਪੰਜਾਬ ਦੇ ਲੋਕ ਦੋਬਾਰਾ ਕਾਂਗਰਸ ਤੇ ਭਰੋਸਾ ਕਰਨ ਨੂੰ ਤਿਆਰ ਨਹੀਂ। ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਬਜਟ ਨੂੰ ਸਪੋਰਟ ਕਰਦਾ ਹਾਂ।

**ਵਿੱਤ ਮੰਤਰੀ** (ਕੈਪਟਨ ਕੰਵਲਜੀਤ ਸਿੰਘ): ਸਪੀਕਰ ਸਾਹਿਬ, ਮੇਰੇ ਵੱਲੋਂ ਪੇਸ਼ ਕੀਤੀਆਂ ਗਈਆਂ ਤਜਵੀਜ਼ਾਂ ਤੇ ਬੜੀ ਉਸਾਰੂ ਬਹਿਸ ਹੋਈ ਹੈ ਔਰ ਮਾਨਯੋਗ ਮੈਂਬਰ ਸਾਹਿਬਾਨ ਵੱਲੋਂ ਬਹੁਤ ਹੀ ਸੁਚੱਜੇ ਅਤੇ ਉਸਾਰੂ ਸੁਝਾਅ ਆਏ ਹਨ। ਜੋ ਮੈਨੂੰ ਇਸ ਮਹਾਨ ਸਦਨ ਦੇ ਮੈਂਬਰ ਸਾਹਿਬਾਨ ਨੇ ਦੱਸੀਆਂ ਤਜਵੀਜ਼ਾਂ ਪ੍ਰਤੀ ਸਹਿਯੋਗ ਦਿੱਤਾ ਹੈ ਮੈਂ ਉਸਦਾ ਤਹਿ ਦਿਲ ਤੋਂ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਜਿਥੇ ਇਸ ਮਹਾਨ ਸਦਨ ਦੇ ਮੈਂਬਰ ਸਾਹਿਬਾਨ ਨੇ ਮੇਰੀਆਂ ਤਜਵੀਜ਼ਾਂ ਦੀ ਪ੍ਰੋੜ੍ਹਤਾ ਕੀਤੀ ਹੈ, ਉਥੇ ਬਹੁਤ ਸਾਰੀਆਂ ਅਖਬਾਰਾਂ ਅਤੇ ਬਹੁਤ ਸਾਰੀਆਂ ਸੰਸਥਾਵਾਂ ਨੇ ਵੀ ਇਸ ਬਜਟ ਨੂੰ ਸਰਾਹਿਆ ਹੈ। ਮੈਂ ਆਪ ਜੀ ਦਾ ਕੁਝ ਸਮਾਂ ਲੈਣਾ ਚਾਹਾਂਗਾ। ਚੰਡੀਗੜ੍ਹ ਤੋਂ ਛਪਣ ਵਾਲੇ ਬਹੁਤ ਹੀ ਪ੍ਰਸਿੱਧ ਟ੍ਰਿਬਿਊਨ ਅਖਬਾਰ ਨੇ ਅੱਜ ਦੇ ਐਡੀਟੋਰੀਅਲ ਵਿੱਚ ਇਸ ਬਜਟ ਪ੍ਰਤੀ ਲਿਖਿਆ ਹੈ।

"Without any publicity hoopla, the Punjab Government has shifted the basic thrust of socio-economic development. No more any public sector role in manufacturing; that is being left exclusively to the private sector. From now on the Government will concentrate on upgrading basic infrastructure like irrigation canals and power stations and on improving the living and working conditions in the rural areas. This is the message that jumps out of the budget presented by the Finance Minister, Capt. Kanwaljit Singh, on Wednesday. The rural bias is all too obvious and it is as it should be. Also the budget is noteworthy for its subtle political under-

tones. As Capt. Kanwaljit Singh himself claims in his opening remarks, he has not presented a string of figures organised in a predictable order, but has sought to rewrite the philosophy of development in a rich and problem ridden State. And in so doing, he makes Punjab the second State-after Andhra Pradesh-to make a clean break with the past practice of retaining with the government all decision-making powers. The State's new domain of responsibility is to vastely improve the social and economic infrastructure and invite privte capital to take advantage of this and create wealth. This is true as much about agriculture and livestock as road building. The government has made available state of art production technology and marketing facilities to fruit and vegetable growers, again leaving the field open for exploitation by individual entrepreneurs."

Speaker Sahib, similarly Chairman, CII, has expressed his views about the budget as follows:

"Mr. Rakesh B. Mittal, Chairman, CII, Punjab State Council welcomed the Punjab Budget for 1998-99 in a Statement issued today. He complemented Capt. Kanwaljit Singh, Finance Minister, Punjab, for presenting a balanced Budget. Mr. Mittal in particular hailed features like allocation of about 40 percent resources for development of infrastructure and rationalisation of the tax structures by lowering sales tax on items like auto parts, auto tyres, cars, LCVs, scooters, three wheelers, wooden furniture and life saving drugs. He felt that levying of economic infrastructure cess is a step in the right direction."

"Mr. Sunil Kant Munjal, Past Chairman, CII Punjab State Council and Chairman Housing and Urban Development Sub-Committee CII (Northrn Region) also welcomed the budget and said, "it is a growth oriented budget."

ਸਪੀਕਰ ਸਾਹਿਬ, ਮੈਂ ਇਨ੍ਹਾਂ ਮੇਨ ਅਖਬਾਰਾ ਦਾ ਔਰ ਸੰਸਥਾਵਾਂ ਦਾ ਇਸ ਮਹਾਨ ਸਦਨ ਵਿਚ ਆਪਣੇ ਵਲੋਂ ਧੰਨਵਾਦ ਕਰਨਾ ਚਾਹਾਂਗਾ। ਇਸ ਬਜਟ ਉਤੇ ਜਿਹੜੀ ਮੈਂਬਰ ਸਾਹਿਬਾਨ ਨੇ ਬਹਿਸ ਕੀਤੀ ਹੈ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਸ ਹਾਊਸ ਦੇ ਵਿਚ 2-3 ਨੁਕਤੇ ਉਠਾਏ ਹਨ, ਮੈਨੂੰ ਹੈਰਾਨਗੀ ਹੋਈ ਹੈ ਕਿ ਪਿਛਲੇ ਸਾਲ ਵੀ ਕੁਝ

[ਵਿੱਤ ਮੰਤਰੀ]

ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ ਔਰ ਇਸ ਵਾਰ ਫੇਰ ਉਹੀ ਗੱਲਾਂ ਕੀਤੀਆਂ ਗਈਆਂ ਹਨ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਪਣੇ ਸਮੇਂ ਦੀ ਗੱਲ ਕੀਤੀ ਹੈ ਕਿ ਉਨ੍ਹਾਂ ਨੇ ਵੀ ਕੁਝ ਸੁਪਨੇ ਵੇਖੇ ਸਨ ਅਤੇ ਪੰਜਾਬ ਵਿਚ ਤਬਦੀਲੀ ਲਿਆਉਣ ਦੀ ਕੋਸ਼ਿਸ਼ ਕੀਤੀ ਸੀ। ਸਪੀਕਰ ਸਾਹਿਬ, ਉਨ੍ਹਾਂ ਨੇ ਇਕ ਗੱਲ ਇਥੇ ਆਖੀ ਹੈ ਕਿ ਉਨ੍ਹਾਂ ਵਲੋਂ ਗੁਰੂ ਤੇਗ ਬਹਾਦਰ ਮਾਰਗ ਬਣਾਉਣ ਦੀ ਪੰਜਾਬ ਵਿਚ ਸਕੀਮ ਬਣੀ ਸੀ ਲੇਕਿਨ ਅਫਸੋਸ ਹੈ ਕਿ ਜਿਵੇਂ ਬਹੁਤ ਸਾਰੀਆਂ ਗੱਲਾਂ ਕੇਵਲ ਸੁਪਨੇ ਵਿੱਚ ਹੁੰਦੀਆਂ ਹਨ ਐਸੀ ਕੋਈ ਸਕੀਮ, ਸਪੀਕਰ ਸਾਹਿਬ, ਮੈਂ ਸਾਰੀਆਂ ਫ਼ਾਈਲਾਂ ਵੇਖੀਆਂ ਹਨ ਪਰ ਉਨ੍ਹਾਂ ਫਾਈਲਾਂ ਵਿਚੋਂ ਨਜ਼ਰ ਨਹੀਂ ਆਈ। ਅਫਸਰਾਂ ਨੇ ਮੈਨੂੰ ਅੱਜ ਵੀ ਦੱਸਿਆ ਹੈ ਕਿ ਇਸ ਤਰ੍ਹਾਂ ਦੀ ਕੋਈ ਚੀਜ਼ ਨਜ਼ਰ ਨਹੀਂ ਆਈ ਔਰ ਉਨ੍ਹਾਂ ਵਲੋਂ ਐਸੀ ਕੋਈ ਤਜਵੀਜ਼ ਤਿਆਰ ਹੀ ਨਹੀਂ ਕੀਤੀ ਗਈ। ਇਹ ਸਾਰੀਆਂ ਸੁਪਨਿਆਂ ਦੀਆਂ ਹੀ ਗੱਲਾਂ ਹੋਣਗੀਆਂ। ਮੈਨੂੰ ਕੋਈ ਅਜਿਹੀ ਸਕੀਮ ਨਜ਼ਰ ਨਹੀਂ ਆਈ। ਬੋਲਣ ਵੇਲੇ ਆਖਣ ਲੱਗੇ ਕਿ ਮੈਨੂੰ ਕੋਈ ਖਾਸ ਵਿਰੋਧ ਦੇ ਵਿਚ ਗਲ ਕਹਿਣ ਲਈ ਲੱਭੀ ਨਹੀਂ। ਅੱਛਾ ਹੁੰਦਾ ਨੁਕਤਾਚੀਨੀ ਕਰਨ ਦੀ ਬਜਾਏ ਉਹ ਇਸ ਨੂੰ ਪ੍ਰਵਾਨਗੀ ਦੇ ਦਿੰਦੇ ਅਤੇ ਇਕ ਨਵੀਂ ਪਰੰਪਰਾ ਕਾਇਮ ਕਰਦੇ। ਜਿਹੜੀ ਪਰੰਪਰਾ ਦੇ ਨਾਲ ਇਸ ਹਾਊਸ ਵਿਚ ਕੋਆਪਰੇਸ਼ਨ ਅਤੇ ਸਾਂਝ ਪਾਕੇ ਪੰਜਾਬ ਦੀਆਂ ਸੱਮਸਿਆਵਾਂ ਹੱਲ ਕਰਨ ਲਈ ਰਵਾਇਤ ਪੈਦਾ ਹੋ ਜਾਂਦੀ। ਲੇਕਿਨ ਉਹ ਕਹਿਣ ਲਈ ਆਦਤ ਤੋਂ ਮਜ਼ਬੂਰ ਸਨ। ਪਰ ਉਨ੍ਹਾਂ ਗੱਲਾਂ ਵਿਚੋਂ ਦੋ ਤਿੰਨ ਗੱਲਾਂ ਦਾ ਉਤਰ ਮੈਂ ਜ਼ਰੂਰ ਦੇਣਾ ਚਾਹਾਂਗਾ। ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਦੀਆਂ ਮੰਡੀਆਂ ਵਿਚ ਝੋਨੇ ਦੀ ਫ਼ਸਲ ਰੁਲਦੀ ਰਹੀ ਔਰ ਇਸ ਦੇ ਬਾਰੇ ਸਾਡੀ ਸਰਕਾਰ ਉਪਰ ਦੋਸ਼ ਲਾਇਆ ਲੇਕਿਨ ਮੈਂ ਇਸ ਸਦਨ ਦਾ ਰਿਕਾਰਡ ਕਰੈਕਟ ਕਰਨ ਵਾਸਤੇ ਕਹਿਣਾ ਚਾਹਵਾਂਗਾ ਕਿ ਪਹਿਲੀ ਗੱਲ ਇਹ ਹੈ ਕਿ ਸਾਡੇ ਵਲੋਂ ਅਪਣਾਈਆਂ ਗਈਆਂ ਨੀਤੀਆਂ ਸਾਡੇ ਵਲੋਂ ਦਿਤੀਆਂ ਗਈਆਂ ਪੰਜਾਬ ਦੇ ਕਿਸਾਨਾਂ ਨੂੰ ਸਹੂਲਤਾਂ ਦੇ ਸਦਕਾ ਪਿਛਲੇ ਸਾਲ ਰਿਕਾਰਡ ਤੋੜ 98 ਲੱਖ ਟਨ ਝੋਨਾ ਪੰਜਾਬ ਦੀਆਂ ਮੰਡੀਆਂ ਵਿਚ ਆਇਆ। (ਥੰਪਿੰਗ) ਮੈਂ ਇਹ ਗੱਲ ਵੀ ਕਹਾਂਗਾ ਕਿ ਅਸੀਂ ਕੇਂਦਰ ਸਰਕਾਰ ਨਾਲ ਗੱਲ ਕਰਕੇ ਪਹਿਲਾਂ ਜਿਹੜਾ ਫਾਈਨ ਅਤੇ ਸੁਪਰਫਾਈਨ ਨੂੰ ਖਰੀਦਣ ਦਾ ਰੇੜਕਾ ਪੈਂਦਾ ਸੀ ਉਹ ਵੀ ਖਤਮ ਕਰ ਦਿੱਤਾ ਔਰ ਸਾਰੀ ਦੀ ਸਾਰੀ ਝੋਨੇ ਦੀ ਫਸਲ ਦੀ ਖਰੀਦ ਦਾ ਪ੍ਰਬੰਧ ਕੀਤਾ। ਬਾਵਜੂਦ ਇਸ ਗੱਲ ਦੇ ਕਿ ਮੌਸਮ ਖਰਾਬ ਹੋਣ ਦੇ ਨਾਤੇ ਮੰਡੀਆਂ ਵਿਚ ਭਿੱਜੇ ਹੋਏ ਝੋਨੇ ਨੂੰ ਵੀ ਖਰੀਦਣ ਦਾ ਅਸੀਂ ਪ੍ਰਬੰਧ ਕੀਤਾ। ਫੇਰ ਜਦੋਂ ਸਾਰੇ ਦਾ ਸਾਰਾ ਝੋਨਾ ਖਰੀਦਿਆ ਗਿਆ ਤਾਂ ਕੇਂਦਰ ਦੀ ਸਰਕਾਰ ਨਾਲ ਗੱਲ ਕੀਤੀ ਅਤੇ ਪ੍ਰਧਾਨ ਮੰਤਰੀ ਜੀ ਨਾਲ ਮੀਟਿੰਗ ਕੀਤੀ ਔਰ ਮੀਟਿੰਗ ਕਰਕੇ ਅਸੀਂ ਸਪੈਸ਼ਲ ਸ਼ੈਲਾਂ ਦੀ ਮਿਲਿੰਗ ਵਾਸਤੇ ਬਹੁਤ ਵੱਡੀਆਂ ਵੱਡੀਆਂ ਛੋਟਾਂ ਲਈਆਂ ਜਿਸ ਕਰਕੇ ਪੰਜਾਬ ਵਿਚ ਭਿੱਜੀ ਹੋਈ ਝੋਨੇ ਦੀ ਫਸਲ ਵਿਚੋਂ ਕੱਢਿਆ ਚਾਵਲ ਵੀ ਖਰੀਦਿਆ ਗਿਆ। ਇਸ ਨਾਲ ਪੰਜਾਬ ਦੇ ਕਿਸਾਨ ਨੂੰ ਫ਼ਾਇਦਾ ਹੋਇਆ। ਕਿਸਾਨਾਂ ਦੇ ਫ਼ਾਇਦੇ ਨਾਲ ਨਾਲ ਸੈਲਿੰਗ ਕਰਨ ਵਾਲਿਆਂ ਨੂੰ ਵੀ ਅਸੀਂ ਪੂਰੀ ਤਰ੍ਹਾਂ ਪ੍ਰੋਟੈਕਟ ਕਰਕੇ ਉਹ ਫਸਲ ਬਰਬਾਦ ਨਹੀਂ ਹੋਣ ਦਿਤੀ ਬਲਕਿ ਹਿੰਦੋਸਤਾਨ ਦੇ ਲੋਕਾਂ ਦੀ ਸੇਵਾ ਵਿਚ ਉਪਲਬਧ ਕੀਤਾ। ਉਨ੍ਹਾਂ ਨੇ ਹੋਰ ਕੋਈ ਬਾਹਲੀ ਗਲ ਨਹੀਂ ਕਹੀ ਇਹੀ ਸਿਰਫ ਦੋ ਗਲਾਂ ਨੁਕਤਾਚੀਨੀ ਦੀਆਂ ਲੱਭ ਸਕੀਆਂ। ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ

ਪਾਵਰ ਸੈਕਟਰ ਦੀ ਗੱਲ ਕੀਤੀ ਸੀ । ਉਨ੍ਹਾਂ ਨੇ ਪਾਵਰ ਸੈਕਟਰ ਬਾਰੇ ਸੁਝਾਓ ਦਿਤੇ ਸਨ । ਉਨ੍ਹਾਂ ਦੇ ਬਾਰੇ ਮੈਂ ਸਪੀਕਰ ਸਾਹਿਬ, ਕਹਿਣਾ ਚਾਹਵਾਂਗਾ ਕਿ ਸਾਡੀ ਸਰਕਾਰ ਦਾ ਇਸ ਸਾਲ 10,000 ਨਵੇਂ ਟਿਊਬਵੈੱਲ ਕੁਨੈਕਸ਼ਨ ਦੇਣ ਦਾ ਫੈਸਲਾ ਹੈ । (ਥੰਪਿੰਗ) ਸਪੀਕਰ ਸਾਹਿਬ, ਅਸੀਂ ਇਕ ਨਵੀਂ ਸਕੀਮ ਚਾਲੂ ਕੀਤੀ ਹੈ । ਸੈਲਫ ਫਾਈਨੈਂਸਿੰਗ ਸਕੀਮ, ਜਿਸ ਦੇ ਵਿਚ ਕਿਸਾਨ ਫੌਰੀ ਤੌਰ ਤੇ ਕੁਨੈਕਸ਼ਨ ਲੈਣ ਲਈ ਜੇ ਕੁਝ ਪੈਸੇ ਜਮ੍ਹਾਂ ਕਰਾਉਣ ਲਈ ਤਿਆਰ ਹੋਵੇਗਾ ਤਾਂ ਉਨ੍ਹਾਂ ਨੂੰ ਪਰਾਇਰਿਟੀ ਬੇਸਿਜ਼ ਤੇ ਬਿਜਲੀ ਦੇ ਦਿਤੀ ਜਾਵੇਗੀ । ਇਥੇ ਜ਼ਿਕਰ ਆਇਆ ਹੈ ਕਿ ਜੋ ਅਸੀਂ ਕੋਲਾ ਥਰਮਲ ਪਲਾਂਟ ਵਾਸਤੇ ਖਰੀਦਦੇ ਹਾਂ ਉਸ ਵਿਚ ਰੇਤਾ ਜਾਂ ਸਵਾਹ ਆਦਿ ਹੁੰਦੀ ਹੈ ਅਤੇ ਉਹ ਸਾਫ ਕਰਨ ਵਾਸਤੇ ਵੀ, ਸਪੀਕਰ ਸਾਹਿਬ, ਅਸੀਂ ਪ੍ਰਬੰਧ ਕੀਤਾ ਹੈ । ਸਪੀਕਰ ਸਾਹਿਬ, ਜਿਥੋਂ ਕੋਲਾ ਜਿਨ੍ਹਾਂ ਕੋਲ ਫੀਲਡ ਵਿਚੋਂ ਲਿਆਂਦਾ ਜਾ ਰਿਹਾ ਹੈ ਉਥੇ ਵਾਸ਼ਰੀ ਲਗਾਉਣ ਲਈ ਟੈਂਡਰ ਇਨਵਾਈਟ ਕੀਤੇ ਗਏ ਹਨ ਔਰ ਆਸ ਹੈ ਕਿ ਸਾਫ ਸੁਥਰਾ ਤੇ ਧੋਤਾ ਹੋਇਆ ਕੋਇਲਾ ਸਾਡੇ ਥਰਮਲ ਪਲਾਂਟ ਲਈ ਲਿਆਂਦਾ ਜਾਵੇਗਾ । ਇਸੇ ਤਰ੍ਹਾਂ ਹੁਣੇ ਹੁਣੇ ਸਰਦਾਰ ਸੋਹਨ ਸਿੰਘ ਹੋਰਾਂ ਨੇ ਗੱਲ ਕਰਦੇ ਹੋਏ ਕੰਡੀ ਕਨਾਲ ਬਾਰੇ ਕਿਹਾ ਸੀ । ਮੈਂ ਇਨ੍ਹਾਂ ਨੂੰ ਵੀ, ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਦੱਸਣਾ ਚਾਹਵਾਂਗਾ ਕਿ ਕੰਡੀ ਕਨਾਲ ਫੇਜ਼-1 ਦੀ ਪੂਰਤੀ ਹੋ ਚੁਕੀ ਹੈ ਅਤੇ ਇਸ ਸਾਲ ਤੋਂ ਕੰਡੀ ਕਨਾਲ ਫੇਜ਼-2 ਦੀ ਮਨਜ਼ੂਰੀ ਸਰਕਾਰ ਵਲੋਂ ਦੇ ਦਿੱਤੀ ਗਈ ਹੈ ਜਿਸ ਦੇ ਨਾਲ ਬਹੁਤ ਸਾਰਾ ਰਕਬਾ ਕੰਡੀ ਇਲਾਕੇ ਵਿਚ ਸਿੰਚਾਈ ਦੇ ਅਧੀਨ ਲਿਆਂਦਾ ਜਾਵੇਗਾ । ਸਪੀਕਰ ਸਾਹਿਬ, ਮੈਂ ਇਹ ਗੱਲ ਕਹਾਂਗਾ ਕਿ ਇਸ ਸਦਨ ਦੀ ਬਣਤਰ, ਇਸ ਦੇਸ਼ ਦੀ ਆਜ਼ਾਦੀ ਇਸ ਦੇਸ਼ ਲਈ ਕੁਰਬਾਨੀ ਦੇਣ ਵਾਲਿਆਂ ਨੇ ਆਪਣੇ ਖੂਨ ਦੇ ਨਾਲ ਤਸੀਹੇ ਝੱਲ ਝੱਲ ਕੇ, ਜੇਲ੍ਹਾਂ ਕੱਟ ਕੇ, ਕਾਲੇ ਪਾਣੀਆਂ ਵਿਚ ਆਪਣਾ ਸਮਾਂ ਬਤੀਤ ਕਰਕੇ ਲਿਆਂਦੀ ਅਤੇ ਸਾਨੂੰ ਉਨ੍ਹਾਂ ਨੇ ਇਹ ਹੱਕ ਲੈ ਕੇ ਦਿੱਤਾ ਕਿ ਅਸੀਂ ਇਨ੍ਹਾਂ ਸਦਨਾਂ ਵਿਚ ਆ ਕੇ ਇਕ ਆਜ਼ਾਦ ਕੌਮ ਦੇ ਨਾਤੇ ਆਪਣੇ ਦੇਸ਼ ਦੇ ਮਸਲਿਆਂ ਨੂੰ ਸਹੀ ਸੇਧ ਦੇ ਸਕੀਏ ।

| *4.06 ਵਜੇ ਸ਼ਾਮ | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |
|---|---|

ਡਿਪਟੀ ਸਪੀਕਰ ਸਾਹਿਬ, ਇਹ ਮਹਾਨ ਸਦਨ ਇਕ ਉਸਾਰੂ ਡਿਬੇਟ ਦੇ ਰਾਹੀਂ ਆਪਸੀ ਮਿਲਵਰਤਣ ਕਰਕੇ ਪੰਜਾਬ ਦੀਆਂ ਸਮੱਸਿਆਵਾਂ ਦੇ ਹੱਲ ਲੱਭਣ ਦਾ ਇਕ ਪਲੇਟਫਾਰਮ ਹੈ, ਲੇਕਿਨ ਮੈਨੂੰ ਬੜਾ ਦੁੱਖ ਹੈ ਕਿ ਜੋ ਜੋ ਗੱਲਾਂ ਇਸ ਸੈਸ਼ਨ ਦੇ ਦੌਰਾਨ ਵੇਖਣ ਵਿਚ ਆਈਆਂ, ਜੋ ਜੋ ਸਾਡੇ ਆਪੋਜ਼ੀਸ਼ਨ ਵਿਚ ਵਾਲਿਆਂ ਨੇ ਇਸ ਮਹਾਨ ਸਦਨ ਦੀਆਂ ਕਦਰਾਂ ਕੀਮਤਾਂ, ਇਸ ਸਦਨ ਦੀਆਂ ਪਰੰਪਰਾਵਾਂ, ਇਸ ਮਹਾਨ ਸਦਨ ਦੇ ਡੈਕੋਰਮ ਨੂੰ ਜਿਸ ਬੁਰੀ ਤਰ੍ਹਾਂ ਨਾਲ ਝੰਜੋੜਿਆ ਹੈ, ਉਸ ਸਬੰਧੀ ਮੈਨੂੰ ਪੂਰਨ ਤੌਰ ਤੇ ਯਕੀਨ ਹੈ ਕਿ ਹਰ ਜਮਹੂਰੀਅਤ ਪਸੰਦ ਇਨਸਾਨ, ਹਰ ਉਹ ਇਨਸਾਨ ਜਿਸਦੇ ਮਨ ਅੰਦਰ ਇਸ ਆਜ਼ਾਦੀ ਲਈ ਕੁਰਬਾਨੀਆਂ ਦੀ ਕਦਰ ਹੈ, ਉਹ ਅੱਜ ਆਪਣੇ ਆਪ ਨੂੰ ਦੁਖੀ ਮਹਿਸੂਸ ਕਰੇਗਾ । ਇਸ ਮਹਾਨ ਸਦਨ ਦੇ ਅੰਦਰ ਪਿਛਲੇ 3-4 ਦਿਨਾਂ ਤੋਂ ਡਿਪਟੀ ਸਪੀਕਰ ਸਾਹਿਬ, ਕੀ ਕੀ ਨਹੀਂ ਹੋਇਆ । ਇਥੇ ਧਰਨੇ ਵੀ ਦਿੱਤੇ ਗਏ, ਗਾਲ੍ਹਾਂ ਵੀ ਕੱਢੀਆਂ

[ਵਿੱਤ ਮੰਤਰੀ]

ਗਈਆਂ, ਵਾਕ-ਆਊਟ ਵੀ ਕੀਤੇ ਗਏ । ਆਖਰਕਾਰ ਮੈਂ ਇਹ ਪੁੱਛਣਾ ਚਾਹਵਾਂਗਾ, ਚਾਹੇ ਅੱਜ ਇਹ ਗੈਰ-ਹਾਜ਼ਰ ਹਨ, ਅੱਛਾ ਹੁੰਦਾ ਜੇ ਇਹ ਇਥੇ ਹਾਜ਼ਰ ਹੁੰਦੇ ਤਾਂ ਕਿ ਮੈਂ ਇਨ੍ਹਾਂ ਦੀ ਹਾਜ਼ਰੀ ਵਿਚ ਇਹ ਸਵਾਲ ਪੁੱਛਦਾ ਕਿ ਕੀ ਤੁਸੀਂ ਆਪਣੇ ਇਲਾਕਿਆ ਦੀ ਆਪਣੀਆਂ ਪਾਰਟੀਆਂ ਦੀ ਨੁਮਾਇੰਦਗੀ ਕਰਦੇ ਹੋਏ ਇਸ ਮਹਾਨ ਸਦਨ ਵਿਚ ਇਸੇ ਕਰਕੇ ਆਏ ਹੋ ਕਿ ਸਪੀਕਰ ਦਾ ਘਿਰਾਉ ਕਰੀਏ ? ਤੁਸੀਂ ਇਸੇ ਕਰਕੇ ਆਏ ਹੋ ਕਿ ਇਸ ਮਹਾਨ ਸਦਨ ਦੀ ਕਾਰਵਾਈ ਨੂੰ ਤੋੜ ਮਰੋੜ ਦਿਉ ? ਕੀ ਤੁਸੀਂ ਇਥੇ ਨਾਅਰੇ ਬਾਜ਼ੀ ਕਰਨ ਆਏ ਹੋ ? ਕੀ ਤੁਸੀਂ ਇਥੇ ਸ਼ੋਸ਼ੇ ਬਾਜ਼ੀ ਕਰਨ ਲਈ ਆਏ ਹੋ ਅਤੇ ਕੀ ਤੁਸੀਂ ਅਖਬਾਰਾਂ ਵਿਚ ਖ਼ਬਰਾਂ ਲਾਉਣ ਲਈ ਅੱਜ ਬਿਨਾਂ ਕਿਸੇ ਕਾਰਣ ਤੋਂ ਵਾਕ-ਆਊਟ ਕਰਨ ਲਈ ਆਏ ਹੋ ? ਇਹ ਗੱਲਾਂ ਮੈਂ ਅੱਜ ਕਹਾਂਗਾ, ਬੜੇ ਦੁਖੀ ਹਿਰਦੇ ਨਾਲ ਮੇਰੇ ਮਨ ਵਿਚ ਇਹ ਆ ਰਹੀਆਂ ਹਨ । ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਕਹਿਣ ਦੀਆਂ ਨਹੀਂ ਹੁੰਦੀਆਂ । ਹਰ ਇਨਸਾਨ ਹਰ ਜਮਹੂਰੀ ਸ਼ਕਤੀ, ਹਰ ਦੇਸ਼ ਇਸੇ ਗੱਲ ਤੇ ਮਜ਼ਬੂਤ ਹੁੰਦਾ ਹੈ ਕਿ ਉਸ ਦੀਆਂ ਕੋਈ ਪਰੰਪਰਾਵਾਂ ਹੁੰਦੀਆਂ ਹਨ, ਟਰਾਡੀਸ਼ਨਜ਼ ਹੁੰਦੀਆਂ ਹਨ । ਜਮਹੂਰੀ ਕਦਰਾਂ ਕੀਮਤਾਂ ਨੂੰ ਉਹ ਬਹਾਲ ਰੱਖਦੇ ਹਨ। ਸਾਡੇ ਆਪੋਜ਼ੀਸ਼ਨ ਵਾਲਿਆਂ ਨੇ ਜਿਸ ਦਿਨ ਮੈਂ ਬਜਟ ਪੇਸ਼ ਕਰਨਾ ਸੀ, ਡਿਪਟੀ ਸਪੀਕਰ ਸਾਹਿਬ, ਉਸ ਦਿਨ ਸਪੀਕਰ ਸਾਹਿਬ ਦਾ ਇਥੇ ਘਿਰਾਉ ਕਰਨ ਦੀ ਕੋਸ਼ਿਸ਼ ਕੀਤੀ, ਨਾਅਰੇ ਲਾਏ । ਜੋ ਜੋ ਕਹਿ ਸਕਦੇ ਸੀ ਕਿਹਾ ਹੈ । ਪਹਿਲੀ ਵਾਰੀ ਇਹ ਪਰੰਪਰਾ ਟੁੱਟੀ ਹੈ ਕਿ ਬਜਟ ਪੇਸ਼ ਕਰਨ ਵੇਲੇ ਵੀ ਵਿਰੋਧੀ ਧਿਰ ਨੇ ਰੌਲਾ ਰੱਪਾ ਪਾਇਆ । ਲੇਕਿਨ ਗੱਲ ਕੀ ਸੀ ? ਕਿਸ ਗੱਲ ਦਾ ਜ਼ਿਕਰ ਕਰ ਰਹੇ ਸੀ ? ਉਹ ਸੀ ਪੰਚਾਇਤ ਦੀਆਂ ਇਲੈਕਸ਼ਨਾਂ ਬਾਰੇ । ਪੰਚਾਇਤ ਦੀਆਂ ਜੋ ਚੋਣਾਂ ਹੋਈਆਂ ਹਨ, ਉਸਦੇ ਬਾਰੇ, ਡਿਪਟੀ ਸਪੀਕਰ ਸਾਹਿਬ, ਉਹ ਧਰਨਾ ਦੇ ਰਹੇ ਸਨ । ਅੱਜ ਇਨ੍ਹਾਂ ਨੂੰ ਜਮਹੂਰੀਅਤ ਯਾਦ ਆ ਗਈ । ਪੰਚਾਇਤ ਦੀਆਂ ਇਲੈਕਸ਼ਨਾਂ ਦੀ ਗੱਲ ਯਾਦ ਆ ਗਈ । ਜਿਨ੍ਹਾਂ ਪੰਚਾਇਤ ਦੀਆਂ ਚੋਣਾਂ ਵਿਚ ਇਲੈਕਸ਼ਨ ਕਮਿਸ਼ਨ ਨੇ ਖ਼ੁਦ ਪ੍ਰਵਾਨ ਕੀਤਾ ਹੈ ਕਿ ਸਾਰੀਆਂ ਇਲੈਕਸ਼ਨਾਂ ਪੁਰ-ਅਮਨ ਅਤੇ ਪੀਸ-ਫੁੱਲ ਢੰਗ ਨਾਲ ਹੋਈਆਂ ਹਨ। (ਥੰਪਿੰਗ) ਅਸਲ ਵਿਚ, ਡਿਪਟੀ ਸਪੀਕਰ ਸਾਹਿਬ, ਦੁੱਖ ਇਸ ਗੱਲ ਦਾ ਨਹੀਂ ਸੀ । ਉਨ੍ਹਾਂ ਨੂੰ ਦੁੱਖ ਇਸ ਗੱਲ ਦਾ ਸੀ ਕਿ ਪੰਚਾਇਤਾਂ ਦੀਆਂ ਹੁਣੇ ਹੋਈਆਂ ਚੋਣਾਂ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਬੀ. ਜੇ. ਪੀ. ਦਾ ਗਠਜੋੜ 85% ਸਫਲ ਹੋ ਗਿਆ ਹੈ ਅਤੇ ਸਾਡੀ ਮਜ਼ਬੂਤੀ ਉਪਰ ਤੋਂ ਲੈਕੇ ਗਰਾਸ ਰੂਟ ਤੱਕ ਦੁਬਾਰਾ ਉਭਰ ਕੇ ਸਾਹਮਣੇ ਆਈ ਹੈ । ਇਹ ਸਾਰਾ ਕੁਝ ਇਨ੍ਹਾਂ ਤੋਂ ਬਰਦਾਸ਼ਤ ਨਹੀਂ ਹੋਇਆ । ਇਹ ਲੋਕਾਂ ਤੋਂ ਟੁੱਟ ਚੁੱਕੇ ਹਨ । ਇਸ ਗੱਲ ਨੂੰ ਸਹਿਣ ਨਾ ਕਰਦੇ ਹੋਏ ਇਹ ਇਹੋ ਜਿਹੀਆਂ ਕਾਰਵਾਈਆਂ ਕਰ ਰਹੇ ਹਨ । ਅੱਜ ਵਿਰੋਧੀ ਧਿਰ ਵਾਲੇ ਪੰਜਾਬ ਦੀ ਜਨਤਾ ਤੋਂ ਦੂਰ ਜਾ ਚੁੱਕੇ ਹਨ । ਸਾਡੀ ਵਿਰੋਧੀ ਧਿਰ ਕੋਲ ਅੱਜ ਨਾ ਕੋਈ ਪੁਲੀਟੀਕਲ ਏਜੰਡਾ ਹੈ, ਨਾ ਕੋਈ ਪੰਜਾਬ ਲਈ ਪ੍ਰੋਗਰਾਮ ਹੈ ਅਤੇ ਨਾ ਹੀ ਇਨ੍ਹਾਂ ਕੋਲ ਪੰਜਾਬ ਦੀਆਂ ਸਮੱਸਿਆਵਾਂ ਲਈ ਕੋਈ ਪਲੈਨ ਹੈ । ਇਹ ਅੱਜ ਆਪਣੇ ਆਪ ਨੂੰ ਫਰੱਸਟਰੇਟਿਡ ਮਹਿਸੂਸ ਕਰ ਰਹੇ ਹਨ । ਇਸੇ ਫਰੱਸਟਰੇਸ਼ਨ ਦਾ ਵਿਖਾਵਾ, ਡਿਪਟੀ ਸਪੀਕਰ ਸਾਹਿਬ, ਇਸ ਮਹਾਨ ਸਦਨ ਵਿਚ ਹੋਇਆ । ਜੋ ਗੱਲਾਂ ਹੋਈਆਂ, ਉਹ ਗੱਲਾਂ ਕੋਈ ਸੁਧਾਰਿਆ ਹੋਇਆ ਅਤੇ ਜਮਹੂਰੀ ਕਦਰਾਂ ਕੀਮਤਾਂ ਦੀ ਪਾਲਣਾ ਕਰਨ ਵਾਲਾ ਇਨਸਾਨ

ਨਹੀਂ ਕਰ ਸਕਦਾ । ਅਜਿਹੀਆਂ ਗੱਲਾਂ ਉਹੀ ਜਥੇਬੰਦੀਆਂ ਕਰਦੀਆਂ ਹਨ ਜਿਹੜੀਆਂ ਆਪਣੇ ਆਪ ਨੂੰ ਇਰ-ਰੈਲੇਵੇਂਟ ਅਤੇ ਲੋਕਾਂ ਤੋਂ ਟੁੱਟਿਆ ਹੋਇਆ ਮਹਿਸੂਸ ਕਰਦੀਆਂ ਹਨ । ਮੈਂ ਆਪਣੀ ਸਪੀਚ ਵਿਚ ਪਹਿਲਾਂ ਵੀ ਆਖਿਆ ਸੀ ਅਤੇ ਅੱਜ ਵੀ ਆਖਣਾ ਚਾਹੁੰਦਾ ਹਾਂ ਕਿ ਪਿਛਲੇ ਅਰਸੇ ਵਿਚ ਪੰਜਾਬ ਵਿਚ 4 ਇਲੈਕਸ਼ਨਾਂ ਹੋਈਆਂ ਅਤੇ ਉਨ੍ਹਾਂ ਸਾਰੀਆਂ ਇਲੈਕਸ਼ਨਾਂ ਵਿਚ ਸਾਡੀ ਵਿਰੋਧੀ ਧਿਰ ਨੂੰ ਲੱਕ ਤੋੜਵੀਂ ਹਾਰ ਹੋਈ (ਥੰਪਿੰਗ) । ਇਸ ਦੇ ਕਾਰਣ ਇਹ ਇਥੇ ਆ ਕੇ ਅਜਿਹੀਆਂ ਗੱਲਾਂ ਕਰਦੇ ਹਨ । ਬਜਾਏ ਇਸ ਗੱਲ ਦੀ ਨਿਸ਼ਾਨਦੇਹੀ ਕਰਨ ਦੇ ਕਿ ਕਿਨ੍ਹਾਂ ਗੱਲਾਂ ਕਾਰਣ ਇਹ ਲੋਕਾਂ ਤੋਂ ਦੂਰ ਹੋਏ ਹਨ, ਇਨ੍ਹਾਂ ਗੱਲਾਂ ਨੂੰ ਸੋਚਣ ਦੀ ਬਜਾਏ ਇਹ ਆਪਣੇ ਆਪ ਨੂੰ ਹੋਰ ਜ਼ਿਆਦਾ ਫਰੈੱਮੈਂਟਰੇਸ਼ਨ ਦੇ ਰਸਤੇ ਤੇ ਤੋਰ ਰਹੇ ਹਨ । ਜਿਹੜੀਆਂ ਪਾਰਟੀਆਂ ਨੇ ਇਸ ਦੇਸ਼ ਵਿਚ ਹਰ ਚੀਜ਼ ਉਪਰ ਸੌਦਾ ਕੀਤਾ, ਇਕੱਲੀ ਇਕੱਲੀ ਗੱਲ ਵਿਚ ਸੌਦਾ ਕੀਤਾ, ਉਨ੍ਹਾਂ ਪਾਰਟੀਆਂ ਨੇ ਆਪਣੇ ਨਿੱਜੀ ਸਵਾਰਥਾਂ ਨੂੰ ਮੁੱਖ ਰੱਖ ਕੇ ਦੇਸ਼ ਦੇ ਹਿੱਤਾਂ ਨੂੰ ਵੇਚਿਆ । ਦੇਸ਼ ਦੇ ਸਵਾਰਥਾਂ ਨੂੰ ਖਤਮ ਕਰਦੇ ਹੋਏ ਇਨ੍ਹਾਂ ਨੇ ਆਪਣੇ ਘਰ ਭਰੇ ਅਤੇ ਕੁਨਬਾਪਰਵਰੀ ਕੀਤੀ । ਐਸੀਆਂ ਪਾਰਟੀਆਂ ਦਾ ਇਸ ਦੇਸ਼ ਵਿਚ ਪਤਨ ਹੋਣ ਤੋਂ ਕੋਈ ਬਚਾਓ ਨਹੀਂ ਕਰ ਸਕਦਾ । ਇਸ ਕਰਕੇ ਇਹ ਆਪਣੇ ਆਪ ਨੂੰ ਡੁੱਬਦੇ ਮਹਿਸੂਸ ਕਰ ਰਹੇ ਹਨ ਜਿਸ ਕਰਕੇ ਇਨ੍ਹਾਂ ਨੇ ਇਸ ਮਹਾਨ ਸਦਨ ਦੀਆਂ ਪ੍ਰੰਪਰਾਵਾਂ ਨੂੰ ਤੋੜਿਆ । ਮੈਂ ਇਕ ਹੋਰ ਗੱਲ ਕਹਾਂਗਾ । ਅੱਜ ਵੀ ਇਥੇ ਇਕ ਵਿਖਾਵਾ ਹੋਇਆ । ਉਸ ਵਿਖਾਵੇ ਦੇ ਵਿਚ ਜਮਹੂਰੀਅਤ ਦੀ ਗੱਲ ਹੋਈ ਅਤੇ ਸਾਡੇ ਕਾਂਗਰਸੀ ਵੀਰਾਂ ਵੱਲੋਂ ਹੋਈ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਨੂੰ ਅੱਜ ਤੋਂ 24 ਸਾਲ ਪਹਿਲਾਂ 26 ਜੂਨ, 1976 ਦੇ ਦਿਹਾੜੇ ਵੱਲ ਲੈ ਕੇ ਜਾਂਦਾ ਹਾਂ ਜਦੋਂ ਇਨ੍ਹਾਂ ਕਾਂਗਰਸੀਆਂ ਨੇ ਇਕ ਤਰਫੀ ਐਮਰਜੈਂਸੀ ਹਿੰਦੁਸਤਾਨ ਦੇ ਵਿਚ ਲਗਾ ਕੇ ਸਾਰੀ ਜਮਹੂਰੀਅਤ ਨੂੰ ਅਤੇ ਮਨੁੱਖੀ ਅਧਿਕਾਰਾਂ ਨੂੰ ਖਤਮ ਕਰਕੇ ਹਿੰਦੁਸਤਾਨ ਦੇ ਵਿਚ ਡਿਕਟੇਟਰਸ਼ਿਪ ਕਾਇਮ ਕਰਨ ਦੀ ਕੋਸ਼ਿਸ਼ ਕੀਤੀ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਹਿੰਦੁਸਤਾਨ ਦੇ ਅੰਦਰ ਸਾਰੀਆਂ ਪੁਲੀਟੀਕਲ ਪਾਰਟੀਆਂ ਦੇ ਆਗੂਆਂ ਨੂੰ ਸਵੇਰੇ 4 ਵਜੇ ਗ੍ਰਿਫਤਾਰ ਕਰਕੇ ਦੂਰ ਦੁਰਾਡੇ ਇਲਾਕਿਆਂ ਵਿਚ ਭੇਜਿਆ ਗਿਆ । ਰੇਡੀਓ ਤੇ ਸੈਂਸਰਸ਼ਿਪ ਲਗਾ ਦਿੱਤੀ ਅਤੇ ਅਖਬਾਰਾਂ ਉਪਰ ਸੈਂਸਰਸ਼ਿਪ ਲਗਾ ਦਿੱਤੀ । ਅਸੀਂ ਇਹ ਗੱਲਾਂ ਜਮਹੂਰੀਅਤ ਵਿਚ ਕਦੇ ਨਹੀਂ ਸੀ ਵੇਖੀਆਂ ਜਿਹੜੀਆਂ ਇਨ੍ਹਾਂ ਕਾਂਗਰਸੀ ਵੀਰਾਂ ਨੇ ਐਮਰਜੈਂਸੀ ਵਿਚ ਕੀਤੀਆਂ । ਇਸ ਮਹਾਨ ਸਦਨ ਦੀਆਂ ਪ੍ਰੰਪਰਾਵਾਂ ਨੂੰ ਤੋੜਨ ਵਾਲੇ ਜਮਹੂਰੀਅਤ ਦੀਆਂ ਗੱਲਾਂ ਕਰਦੇ ਹਨ । ਇਸ ਮਹਾਨ ਸਦਨ ਦੀਆਂ ਪ੍ਰੰਪਰਾਵਾਂ ਨੂੰ ਤੋੜਨ ਵਾਲੇ ਜਮਹੂਰੀਅਤ ਦਾ ਨਾਹਰਾ ਲਗਾ ਰਹੇ ਸਨ । ਜਮਹੂਰੀਅਤ ਦਾ ਨਾਹਰਾ ਉਹ ਲਾਉਣ ਜਿਨ੍ਹਾਂ ਨੇ 19-19 ਮਹੀਨੇ ਜੇਲ੍ਹਾਂ ਵਿਚ ਕੱਟੇ ਔਰ ਤਸੀਹੇ ਝੱਲੇ । ਇਸ ਕਾਲੀ ਐਮਰਜੰਸੀ ਦੇ ਵਿਰੁੱਧ ਡਿਪਟੀ ਸਪੀਕਰ ਸਾਹਿਬ, ਸਾਨੂੰ ਮਾਣ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਵਿੱਚ ਅਤੇ ਭਾਰਤੀ ਜਨਤਾ ਪਾਰਟੀ ਨੇ ਹਿੰਦੁਸਤਾਨ ਦੇ ਵਿੱਚ ਲੰਮੀ ਜਦੋ-ਜਹਿਦ ਚਲਾਈ ਔਰ ਇਸ ਹਿੰਦੁਸਤਾਨ ਦੀ ਜਮਹੂਰੀਅਤ ਨੂੰ ਕਾਇਮ ਰੱਖਣ ਵਾਸਤੇ ਕੁਰਬਾਨੀਆਂ ਕੀਤੀਆਂ, ਜੇਲ੍ਹਾਂ ਵਿੱਚ ਗਏ । ਅਕਾਲੀ ਦਲ ਨੇ ਇੱਕ ਲੱਖ ਵਾਲੰਟੀਅਰ ਜੇਲ੍ਹਾਂ ਵਿੱਚ ਭੇਜਿਆ ਇਸ ਕਾਲੇ ਕਾਨੂੰਨ ਨੂੰ ਰੱਦ ਕਰਕੇ ਸਾਨੂੰ ਖੁਸ਼ੀ ਹੋਈ । ਸਾਨੂੰ ਮਾਣ ਹੈ ਕਿ ਲੋਕ

[ਵਿੱਤ ਮੰਤਰੀ]

ਸ਼ਕਤੀ ਦੀ ਫਤਹਿ ਹੋਈ, ਲੋਕ ਸ਼ਕਤੀ ਮਜ਼ਬੂਤ ਹੋਈ ਅੌਰ ਐਮਰਜੈਂਸੀ ਲਾਉਣ ਵਾਲੇ ਖਤਮ ਹੋ ਗਏ । ਜਿਹੜੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਐਮਰਜੈਂਸੀ ਲਾਈ, ਲੋਕਾਂ ਨੇ ਉਸ ਦੀ ਜ਼ਮਾਨਤ ਜਬਤ ਕਰਵਾ ਕੇ ਰੱਖ ਦਿੱਤੀ । ਡਿਪਟੀ ਸਪੀਕਰ ਸਾਹਿਬ, ਅੱਜ ਇਹ ਸਾਨੂੰ ਏਥੇ ਜਮਹੂਰੀਅਤ ਦੀਆਂ ਗੱਲਾਂ ਪੜ੍ਹਾਉਂਦੇ ਹਨ ਅੌਰ ਖੁਦ ਆਪ ਜਮਹੂਰੀਅਤ ਦਾ ਕਤਲ ਕਰਕੇ ਇਨ੍ਹਾਂ ਨੇ ਇਸ ਹਿੰਦੁਸਤਾਨ ਦੇ ਵਿੱਚ ਲਕੀਰਾਂ ਪਾ ਦਿੱਤੀਆਂ ਜਿਹੜੀਆਂ ਲਕੀਰਾਂ ਸ਼ਾਇਦ ਬੜੇ ਲੰਮੇ ਸਮੇਂ ਤੱਕ ਮਿਟਾਈਆਂ ਨਹੀਂ ਜਾ ਸਕਦੀਆਂ । ਜ਼ਿਕਰ ਆਇਆ ਹੈ ਏਥੇ ਬੀਬੀ ਜੀ ਨੇ ਮੈਨੂੰ ਆਖਿਆ ਕਿ ਜਿਹੜੇ ਟੈਰਾਰਿਸਟ ਵਿਕਟਮਜ਼ ਸਨ ਉਨ੍ਹਾਂ ਦੀ ਸਹਾਇਤਾ ਦੇ ਵਾਸਤੇ ਤੁਸੀਂ ਕੋਈ ਉਪਾਅ ਨਹੀਂ ਕੀਤਾ । ਬੜਾ ਅਫਸੋਸ ਹੈ, ਇਨ੍ਹਾਂ ਨੂੰ ਅੱਜ ਟੈਰਾਰਿਜ਼ਮ ਦੇ ਵਿਕਟਮਜ਼ ਦਾ ਖਿਆਲ ਆਉਣ ਲੱਗ ਪਿਆ ਹੈ । ਜਿਨਾਂ ਨੂੰ ਅੱਜ ਖਾੜਕੂਵਾਦ ਦਾ ਫਿਕਰ ਲੱਗ ਪਿਆ ਹੈ । ਇਨ੍ਹਾਂ ਨੇ ਏਥੇ ਇਹ ਵੀ ਦੱਸ ਦਿੱਤਾ ਕਿ ਪੰਜਾਬ ਦੇ ਅੰਦਰ 25 ਹਜ਼ਾਰ ਬੰਦੇ ਮਾਰੇ ਗਏ । ਡਿਪਟੀ ਸਪੀਕਰ ਸਾਹਿਬ, ਮੈਂ ਉਲਟਾ ਸਵਾਲ ਕਰਦਾ ਹਾਂ ਕਿ ਇਸ ਪੰਜਾਬ ਦੇ ਅੰਦਰ ਭਾਈਚਾਰਕ ਸਾਂਝ ਨੂੰ ਖਤਮ ਕਰਨ ਵਾਲੇ ਇਸ ਪੰਜਾਬ ਦੇ ਅੰਦਰ ਖੂਨ ਦੀਆਂ ਨਦੀਆਂ ਵਹਾਉਣ ਵਾਲੇ, ਇਸ ਪੰਜਾਬ ਦੀ ਧਰਤੀ ਵਿੱਚ ਨਫਰਤ ਦੇ ਬੀਜ ਬੀਜਣ ਵਾਲੇ ਕੌਣ ਸੀ ? ਮੈਂ ਅੱਜ ਇਹ ਗੱਲ ਕਹਾਂਗਾ ਕਿ ਕਾਂਗਰਸ ਵਾਲਿਆਂ ਨੇ ਅੰਗਰੇਜ਼ਾਂ ਤੋਂ ਸਿਖ ਲਿਆ ਕਿ ਲੋਕਾਂ ਨੂੰ ਪਾੜੋ ਅਤੇ ਰਾਜ ਕਰੋ ਦੀ ਨੀਤੀ ਅਪਣਾਓ ਅੌਰ ਉਸ ਨੀਤੀ ਨੂੰ ਅਪਣਾ ਕੇ ਇਸ ਪੰਜਾਬ ਦੇ ਅੰਦਰ ਕਾਂਗਰਸ ਨੇ ਅੱਤਵਾਦ ਪੈਦਾ ਕੀਤਾ ਅੌਰ ਇਸ ਨੂੰ ਪੈਦਾ ਕਰਕੇ ਪੰਜਾਬ ਦੇ ਅੰਦਰ ਖੂਨ ਦੀਆਂ ਨਦੀਆਂ ਵਹਾਈਆਂ । ਜੋ 25 ਹਜ਼ਾਰ ਆਦਮੀ ਇਸ ਪੰਜਾਬ ਦੀਆਂ ਮਾਵਾਂ ਦੇ ਧੀਆਂ ਪੁੱਤ ਮਾਰੇ ਗਏ ਤਾਂ ਇਸ ਦੀ ਜ਼ਿੰਮੇਵਾਰੀ ਕਾਂਗਰਸ ਦੇ ਉਪਰ ਹੈ । ਮੈਂ ਇਹ ਗੱਲ ਕਹਾਂਗਾ ਕਿ ਏਥੇ ਪੰਜਾਬ ਦੇ ਅੰਦਰ ਜੋ ਗੁਰਦੁਆਰਿਆਂ ਦੇ ਅੰਦਰ ਬੀੜੀਆਂ ਸੁੱਟੀਆਂ ਗਈਆਂ ਜਾਂ ਪਾਵਨ ਮੰਦਰਾਂ ਦੇ ਵਿੱਚ ਗਊਆਂ ਦੀਆਂ ਪੂਛਾਂ ਸੁੱਟੀਆਂ ਗਈਆਂ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਡਿਪਟੀ ਸਪੀਕਰ ਸਾਹਿਬ, ਇਹ ਸਾਰੀਆਂ ਕੋਝੀਆਂ ਹਰਕਤਾਂ ਇਨ੍ਹਾਂ ਕਾਂਗਰਸ ਵਾਲਿਆਂ ਨੇ ਆਪਣੇ ਸੌੜੇ ਹਿੱਤਾਂ ਨੂੰ ਅੌਰ ਪੰਜਾਬ ਤੇ ਰਾਜ ਕਾਇਮ ਰੱਖਣ ਵਾਸਤੇ, ਪੰਜਾਬ ਦੀ ਧਰਤੀ ਉਤੇ ਕੀਤੀਆਂ । ਅੱਜ ਇਨ੍ਹਾਂ ਨੂੰ ਇਸ ਗੱਲ ਦਾ ਦੁੱਖ ਹੋਣ ਲੱਗ ਪਿਆ ਹੈ । ਅੱਜ ਇਸ ਗੱਲ ਦਾ ਜ਼ਿਕਰ ਆਉਣ ਲੱਗ ਪਿਆ ਹੈ । ਇਹ ਇਸ ਗੱਲ ਦਾ ਜਵਾਬ ਦੇਣ ਕਿ ਇਸ ਟੈਰਾਰਿਜ਼ਮ ਨੂੰ ਲਿਆਉਣ ਵਾਲਾ ਕੌਣ ਹੈ ? ਏਥੇ ਰਾਜ ਕਾਂਗਰਸ ਨੇ ਕੀਤਾ ਲੇਕਿਨ ਉਸ ਰਾਜ ਦੀ ਕੀਮਤ ਪੰਜਾਬੀਆਂ ਨੇ ਆਪਣੇ ਖੂਨ ਨਾਲ ਅਦਾ ਕੀਤੀ । ਇਸ ਪੰਜਾਬ ਦੀ ਧਰਤੀ ਵਿੱਚ ਦਹਿਸ਼ਤ ਪੈਦਾ ਕੀਤੀ ਗਈ, ਇਸ ਪੰਜਾਬ ਦੀ ਧਰਤੀ ਉਤੇ ਭੈਅ ਪੈਦਾ ਕੀਤਾ ਅੌਰ ਲੋਕਾਂ ਦੇ ਮਨਾਂ ਵਿੱਚ ਸਹਿਮ ਕਰੀਏਟ ਕੀਤਾ । ਇਨ੍ਹਾਂ ਜ਼ਾਲਮਾਂ ਨੇ ਰਾਜ ਕੀਤਾ ਅੌਰ ਪੰਜਾਬ ਦੇ ਨਾਲ ਧੋਖਾ ਕੀਤਾ । ਇਨ੍ਹਾਂ ਨੇ ਪੰਜਾਬੀਆਂ ਦੇ ਨਾਲ ਇਨਸਾਫ ਨਹੀਂ ਕੀਤਾ ਅੌਰ ਪੰਜਾਬ ਤੇ ਇਨ੍ਹਾਂ ਨੇ ਰਹਿਮ ਨਹੀਂ ਕੀਤਾ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਥੇ ਇਲੈਕਸ਼ਨ ਡਿਕਲੇਕਰ ਕਰਵਾ ਦਿੱਤੇ ਅਤੇ ਫਿਰ ਆਪ ਬਾਈਕਾਟ ਕਰ ਦਿੱਤਾ । ਜਦੋਂ ਅਕਾਲੀ ਦਲ ਇਲੈਕਸ਼ਨ ਲੜ ਰਿਹਾ ਸੀ ਉਸ ਵੇਲੇ ਸਾਡੇ 23 ਤੋਂ ਵੱਧ ਕੈਂਡੀਡੇਟ ਗੋਲੀਆਂ ਨਾਲ ਸ਼ਹੀਦ ਕਰ ਦਿੱਤੇ ਗਏ ਪਰ ਤੂੰ ਅਸੀਂ ਫਿਰ ਵੀ ਪਿੱਛੇ ਨਹੀਂ ਹਟੇ ਅਨ ਮੌਕੇ ਤੇ ਇਨ੍ਹਾਂ ਨੇ ਇਲੈਕ-

ਕੈਂਸਲ ਕਰਵਾ ਦਿਤੇ । ਫਿਰ ਜਦੋਂ ਬਾਅਦ ਵਿੱਚ ਦੋਬਾਰਾ ਇਲੈਕਸ਼ਨ ਹੋਏ ਇਨ੍ਹਾਂ ਦਾ ਕੋਈ ਵੀ ਕੈਂਡੀਡੇਟ ਨਹੀਂ ਮਰਿਆ ਜਦੋਂ ਕੇ ਸਾਡੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਇਨ੍ਹਾਂ ਦੀਆਂ ਸਾਜ਼ਿਸ਼ਾਂ ਦਾ ਸ਼ਿਕਾਰ ਹੋਏ, ਸਾਡੇ ਸਰਦਾਰ ਗੁਰਚਰਨ ਸਿੰਘ ਜੀ ਟੌਹੜਾ ਜੋ ਸਾਡੇ ਇਸ ਮਹਾਨ ਪੰਥ ਦੀ ਸ਼ਖਸੀਅਤ ਹਨ, ਉਨ੍ਹਾਂ ਤੇ ਹਮਲਾ ਹੋਇਆ ਗੁਰੂ ਦੀ ਕ੍ਰਿਪਾ ਸੀ, ਹੱਥ ਦੇ ਕੇ ਪ੍ਰਮਾਤਮਾ ਨੇ ਉਨ੍ਹਾਂ ਨੂੰ ਬਚਾ ਲਿਆ । ਸਰਦਾਰ ਜਗਦੇਵ ਸਿੰਘ ਤਲਵੰਡੀ ਸ਼ਿਕਾਰ ਹੋਏ ਔਰ ਸਾਡੇ ਅਨੇਕਾਂ ਇਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਗੋਲੀਆਂ ਦਾ ਸ਼ਿਕਾਰ ਹੋਏ । ਸਾਡੇ ਤਖਤਾਂ ਦੇ ਸਿੰਘ ਸਾਹਿਬਾਨ ਇਸ ਤਰ੍ਹਾਂ ਹੀ ਗੋਲੀਆਂ ਦੇ ਸ਼ਿਕਾਰ ਹੋਏ । ਸਾਡੇ ਅਕਾਲੀ ਦਲ ਦੇ ਅਨੇਕਾਂ, ਹਜ਼ਾਰਾਂ ਵਰਕਰ ਇਸ ਕਾਂਗਰਸ ਵੱਲੋਂ ਪੈਦਾ ਕੀਤੇ ਗਏ ਦਹਿਸ਼ਤਵਾਦ ਦਾ ਸ਼ਿਕਾਰ ਹੋਏ । ਅੱਜ ਸਾਨੂੰ ਇਹ ਸਿੱਖਿਆ ਦਿੰਦੇ ਹਨ ਕਿ ਦਹਿਸ਼ਤਵਾਦ ਲਈ ਸਹਾਇਤਾ ਨਹੀਂ ਰੱਖੀ ! ਸਹਾਇਤਾ ਰੱਖੀ ਹੈ, ਉਨ੍ਹਾਂ ਨੂੰ ਸਮਝਣ ਦੀ ਲੋੜ ਹੋਵੇਗੀ । ਆ ਕੇ ਪੁੱਛ ਲੈਣ, ਦੱਸ ਦਿਆਂਗੇ ਕਿ ਅਸੀਂ ਕੀ ਸਹਾਇਤਾ ਕੀਤੀ ਹੈ । ਜਿਹੜੇ ਲੋਕ, ਜਿਹੜੀਆਂ ਸੰਸਥਾਵਾਂ ਜਾਂ ਜਿਹੜੀਆਂ ਜਥੇਬੰਦੀਆ ਇਨ੍ਹਾਂ ਗੱਲਾਂ ਦਾ ਸ਼ਿਕਾਰ ਹੋਈਆਂ ਹਨ, ਉਹ ਖ਼ੁਦ ਇਸ ਗੱਲ ਤੋਂ ਅਹਿਸਾਸ ਕਰ ਸਕਦੀਆਂ ਹਨ ਕਿ ਅਸੀਂ ਕਿਸ ਢੰਗ ਨਾਲ ਉਨ੍ਹਾਂ ਦੀ ਸਹਾਇਤਾ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਇਕ ਗੱਲ ਬੜੀ ਪ੍ਰਚੱਲਤ ਹੋ ਗਈ । ਇਹ ਬੜੀਆਂ ਟਾਹਰਾਂ ਮਾਰ ਮਾਰ ਕੇ ਕਹਿੰਦੇ ਰਹੇ ਹਨ ਕਿ ਅਕਾਲੀ ਦਲ ਦੀ ਸਰਕਾਰ ਪੰਜਾਬ ਵਿਚ ਆ ਗਈ ਹੈ ਅਤੇ ਇਸ ਨੇ ਪੰਜਾਬ ਦੀਆਂ ਸਮੱਸਿਆਵਾਂ ਨੂੰ ਹੱਲ ਨਹੀਂ ਕਰਵਾਇਆ । ਕੀ ਸਾਨੂੰ ਇਹ ਸਰਟੀਫਿਕੇਟ ਲੈਣ ਦੀ ਲੋੜ ਹੈ ਇਨ੍ਹਾਂ ਕਾਂਗਰਸੀਆਂ ਤੋਂ ? ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਾਂਗਾ ਕਿ ਸਮੱਸਿਆਵਾਂ ਦੇ ਹੱਲ ਦੀ ਗੱਲ ਤਾਂ ਮੈਂ ਬਾਅਦ ਵਿਚ ਕਰਾਂਗਾ । ਪਹਿਲਾਂ ਮੈਂ ਇਨ੍ਹਾਂ ਤੋਂ ਇਹ ਗੱਲ ਪੁੱਛਦਾ ਹਾਂ ਕਿ ਇਹ ਸਮੱਸਿਆਵਾਂ ਪੈਦਾ ਕਿਸ ਨੇ ਕੀਤੀਆਂ ਸਨ ? ਖੜ੍ਹੀਆਂ ਕਿਸ ਨੇ ਕੀਤੀਆਂ ਸਨ ? ਇਹ ਜਿਹੜਾ ਪੰਜਾਬ ਨੂੰ ਸੰਤਾਪ ਭੁਗਤਣਾ ਪਿਆ, ਇਹ ਦੇਣ ਕਿਸ ਪਾਰਟੀ ਨੇ, ਕਿਸ ਸਰਕਾਰ ਨੇ, ਪੰਜਾਬ ਨੂੰ ਦਿਤੀ ? ਮੈਂ ਡਿਪਟੀ ਸਪੀਕਰ ਸਾਹਿਬ, ਇਸ ਮਹਾਨ ਸਦਨ ਵਿਚ ਆਖਦਾ ਹਾਂ ਕਿ ਪੰਜਾਬ ਦੇ ਦਰਿਆਈ ਪਾਣੀਆਂ ਦੀ ਵੰਡ ਜਦੋਂ ਕੀਤੀ ਗਈ ਤਾਂ ਪੰਜਾਬ ਦਾ ਕੋਈ ਵੀ ਨੁਮਾਇੰਦਾ ਨਹੀਂ ਬੁਲਾਇਆ ਗਿਆ, ਇਨ੍ਹਾਂ ਕਾਂਗਰਸੀਆਂ ਨੂੰ ਵੀ ਨਹੀਂ, ਸਾਨੂੰ ਤਾਂ ਖ਼ੈਰ ਕੀ ਬੁਲਾਉਣਾ ਸੀ । ਉਸ ਵੇਲੇ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ 1971 ਵਿਚ ਬੈਠ ਕੇ ਪੰਜਾਬ ਦੇ ਦਰਿਆਈ ਪਾਣੀਆਂ ਦਾ ਫੈਸਲਾ ਕਰਕੇ, ਇਸ ਪੰਜਾਬ ਦੀ ਧਰਤੀ ਤੋਂ ਸਾਡਾ ਪਾਣੀ ਖੋਹ ਕੇ ਸਾਡੇ ਨਾਲ ਦੇ ਸੂਬਿਆਂ ਨੂੰ ਦੇ ਦਿੱਤਾ । ਡਿਪਟੀ ਸਪੀਕਰ ਸਾਹਿਬ, ਸਾਡਾ ਗੁਆਂਢੀ ਸੂਬੇ ਨਾਲ ਕੋਈ ਝਗੜਾ ਨਹੀਂ, ਸਾਡਾ ਉਨ੍ਹਾਂ ਨਾਲ ਕੋਈ ਮੱਤਭੇਦ ਨਹੀਂ ਹੈ । ਲੇਕਿਨ ਅਸੀਂ ਆਪਣੇ ਹਕੂਕਾਂ ਨੂੰ ਮਹਿਫ਼ੂਜ਼ ਰੱਖਣਾ ਚਾਹੁੰਦੇ ਹਾਂ । ਫਿਰ ਜਦੋਂ ਇਨਸਾਫ਼ ਲੈਣ ਵਾਸਤੇ ਸੁਪਰੀਮ ਕੋਰਟ ਵਿਚ ਕੇਸ ਕੀਤਾ ਤਾਂ ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਦੀ ਕਾਂਗਰਸ ਦੀ ਸਰਕਾਰ ਨੇ ਜਾ ਕੇ ਸੁਪਰੀਮ ਕੋਰਟ ਵਿਚੋਂ ਉਹ ਕੇਸ ਵਾਪਸ ਲੈ ਲਿਆ । ਫਿਰ 1981 ਦੇ ਵਿਚ ਉਹੋ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ

[ਵਿੱਤ ਮੰਤਰੀ]

ਗਾਂਧੀ ਪਟਿਆਲਾ ਜ਼ਿਲ੍ਹੇ ਵਿਚ ਕਪੂਰੀ ਵਿਖੇ ਐਸ.ਵਾਈ.ਐਲ. ਨਹਿਰ ਦਾ ਟੱਕ ਲਾਉਣ ਆਈ, ਨੀਂਹ ਪੱਥਰ ਰੱਖਣ ਆਈ । ਇਕ ਪਾਸੇ ਕਾਂਗਰਸੀ ਟਰੱਕਾਂ ਵਿਚ ਬੱਸਾਂ ਵਿਚ ਬੰਦੇ ਭਰ ਭਰ ਕੇ 'ਇੰਦਰਾ ਗਾਂਧੀ ਜ਼ਿੰਦਾਬਾਦ' ਦੇ ਨਾਅਰੇ ਲਗਾ ਰਹੇ ਸਨ, ਉਸ ਨੂੰ ਹਾਰ ਪਾ ਰਹੇ ਸਨ ਅਤੇ ਐਸ. ਵਾਈ.ਐਲ. ਦਾ ਨੀਂਹ ਪੱਥਰ ਰੱਖਿਆ ਜਾ ਰਿਹਾ ਸੀ ਪਰ ਦੂਸਰੇ ਪਾਸੇ, ਡਿਪਟੀ ਸਪੀਕਰ ਸਾਹਿਬ, ਅਸੀਂ ਅਕਾਲੀ ਦਲ, ਉਸ ਦੇ ਉਲਟ ਮੁਜ਼ਾਹਰੇ ਕਰ ਰਹੇ ਸੀ ਕਿ ਅਸੀਂ ਪੰਜਾਬ ਦੇ ਹੱਕੀ ਪਾਣੀਆਂ ਨੂੰ ਖੋਹਣ ਨਹੀਂ ਦੇਣਾ । ਅਸੀਂ ਧਰਨੇ ਦੇ ਰਹੇ ਸੀ । ਸਾਡੇ ਤੇ ਘੋੜੇ ਵੀ ਚੜ੍ਹਾਏ ਗਏ, ਲਾਠੀਆਂ ਵੀ ਚਲਾਈਆਂ ਗਈਆਂ, ਡਾਂਗਾਂ ਵੀ ਮਾਰੀਆਂ ਗਈਆਂ, ਤਸ਼ੱਦਦ ਵੀ ਕੀਤਾ ਗਿਆ, ਅਨੇਕਾਂ ਵਲੰਟੀਅਰ ਜ਼ਖਮੀ ਹੋਏ, ਉਥੇ ਮੋਰਚਾ ਲੱਗਿਆ ਅਤੇ ਉਸ ਮੋਰਚੇ ਦੀ ਵਜ੍ਹਾ ਕਰਕੇ ਅੱਜ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਅਸੀਂ ਪੰਜਾਬ ਦੇ ਕਿਸਾਨਾਂ ਲਈ ਉਸ ਪਾਣੀ ਨੂੰ ਸੁਰੱਖਿਅਤ ਰੱਖਣ ਵਿਚ ਕਾਮਯਾਬ ਹੋਏ ਹਾਂ । ਚੰਡੀਗੜ੍ਹ ਦਾ ਜ਼ਿਕਰ ਹੋਇਆ ਹੈ । ਦਾਲਮ ਸਾਹਿਬ (ਸਰਦਾਰ ਨੱਥਾ ਸਿੰਘ ਦਾਲਮ) ਨੇ ਵੀ ਕਿਹਾ ਹੈ । ਪਰ ਇਹ ਚੰਡੀਗੜ੍ਹ ਕਿਸ ਨੇ ਪੰਜਾਬ ਕੋਲੋਂ ਖੋਹਿਆ, ਇਸ ਨੂੰ ਯੂ. ਟੀ. ਕਿਸ ਸਰਕਾਰ ਨੇ ਬਣਾਇਆ ? ਇਹ ਉਸ ਵੇਲੇ ਦੇ ਹਿੰਦੁਸਤਾਨ ਦੀ ਸਰਕਾਰ ਦੇ ਹੋਮ ਮਨਿਸਟਰ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਦੀ ਦੇਣ ਹੈ । ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਸਾਡੇ ਪੰਜਾਬੀ ਬੋਲਦੇ ਇਲਾਕੇ ਇਨ੍ਹਾਂ ਨੇ ਖੋਹ ਕੇ ਸ਼ਾਹ ਕਮਿਸ਼ਨ ਬਿਠਾ ਕੇ ਫ਼ੈਸਲੇ ਕਰਵਾਏ ਔਰ ਪੰਜਾਬ ਦੇ ਵਿਚ ਅੱਗ ਦਾ ਬੀਜ ਬੀਜਿਆ । ਅੱਜ ਇਹ ਜ਼ਿਕਰ ਕਰਦੇ ਹਨ ਕਿ ਅਸੀਂ ਮੰਗ ਨਹੀਂ ਕਰ ਸਕੇ । ਮੈਂ ਇਨ੍ਹਾਂ ਨੂੰ ਕਹਿਣਾ ਚਾਹਾਂਗਾ ਕਿ ਇਨ੍ਹਾਂ ਦਾ ਸਮਝੌਤਾ ਹੋਇਆ ਸੀ ਸ਼੍ਰੋਮਣੀ ਅਕਾਲੀ ਦਲ ਦੇ ਨਾਲ, ਇਹ ਪਾਰਟੀ ਨਾਲ ਨਹੀਂ ਸੀ ਹੋਇਆ । ਹਿੰਦੁਸਤਾਨ ਦੀ ਸਰਕਾਰ ਦਾ ਪੰਜਾਬ ਦੇ ਸ਼੍ਰੋਮਣੀ ਅਕਾਲੀ ਦਲ ਨਾਲ ਸਮਝੌਤਾ ਹੋਇਆ ਸੀ । ਇਕ ਰਾਜ ਦੀ ਜਥੇਬੰਦੀ ਅਤੇ ਦੂਜੇ ਪਾਸੇ ਕੇਂਦਰ ਦੀ ਸਰਕਾਰ ਵਿਚ ਲਿਖਤੀ ਸਮਝੌਤਾ ਹੋਇਆ ਹੋਵੇ, ਉਸ ਸਮਝੌਤੇ ਨੂੰ ਕਰਨ ਵਾਸਤੇ, ਡਿਪਟੀ ਸਪੀਕਰ ਸਾਹਿਬ, ਸਾਡੇ ਪ੍ਰਧਾਨ, ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਸ਼ਹੀਦੀ ਦਾ ਜਾਮ ਪੀ ਗਏ । ਉਹ ਤਾਂ ਪੰਜਾਬ ਤੇ ਕੁਰਬਾਨ ਹੋ ਗਏ ਲੇਕਿਨ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਕਾਂਗਰਸੀਆਂ ਦੀ ਦਿੱਲੀ ਦੀ ਸਰਕਾਰ, ਰਾਜੀਵ ਗਾਂਧੀ ਦੀ ਸਰਕਾਰ, ਉਹ ਸਮਝੌਤਾ ਲਾਗੂ ਕਰਨ ਤੋਂ ਮੁਨਕਰ ਹੋ ਗਈ, ਬੇਈਮਾਨ ਹੋ ਗਈ ਅਤੇ ਉਨ੍ਹਾਂ ਨੇ ਚੰਡੀਗੜ੍ਹ ਪੰਜਾਬ ਨੂੰ ਦੇਣ ਤੋਂ ਇਨਕਾਰ ਕਰ ਦਿੱਤਾ, ਪੰਜਾਬੀ ਬੋਲਦੇ ਇਲਾਕੇ ਦੇਣ ਤੋਂ ਇਨਕਾਰ ਕਰ ਦਿੱਤਾ । ਅੱਜ ਇਹ ਪੰਜਾਬ ਦੀਆਂ ਗੱਲਾਂ ਕਰਨ ਵਾਲੇ ਮੈਨੂੰ ਸਵਾਲ ਕਰਕੇ ਦੱਸਣ ਕਿ ਉਸ ਵੇਲੇ ਇਹ ਕਿੱਥੇ ਸਨ ? ਉਸ ਵੇਲੇ ਇਹ ਆਪਣੇ ਦਿੱਲੀ ਵਾਲੇ ਪ੍ਰਭੂਆਂ ਦੇ ਪੈਰਾਂ ਵਿਚ ਗਿਰੇ ਪਏ ਸਨ । ਅਸੀਂ ਤਾਂ ਪੰਜਾਬ ਦੇ ਹੱਕਾਂ ਲਈ ਲੜੇ ਵੀ ਹਾਂ ਅਤੇ ਲੜਦੇ ਵੀ ਰਹਿਣਾ ਹੈ । ਸਾਨੂੰ ਪਤਾ ਹੈ ਕਿ ਕਿਵੇਂ ਮੰਗਾਂ ਮੰਨਵਾਈਆਂ ਜਾਣੀਆਂ ਹਨ ਪਰ ਮੈਨੂੰ ਇਹ ਇਕ ਗੱਲ ਦੱਸ ਦੇਣ ਕਿ ਕੀ ਕਦੇ ਇਨ੍ਹਾਂ ਨੇ ਪੰਜਾਬ ਦੇ ਵਾਸਤੇ ਕੋਈ ਚੀਜ਼ ਲੈ ਕੇ ਦਿਤੀ ਹੈ ਇਨ੍ਹਾਂ ਦੀਆਂ ਸਰਕਾਰਾਂ 50 ਸਾਲ ਇਸ ਹਿੰਦੁਸਤਾਨ ਵਿਚ ਰਾਜ ਕਰਦੀਆਂ ਰਹੀਆਂ ਹਨ, ਇਨ੍ਹਾਂ ਦੀਆਂ ਸਰਕਾਰਾਂ ਪੰਜਾਬ ਵਿੱਚ ਰਾਜ ਕਰਦੀਆਂ ਰਹੀਆਂ ਹਨ । ਮੈਨੂੰ ਇਕ ਮਿਸਾਲ ਦੱਸ ਦੇਣ, ਜਦੋਂ ਇਨ੍ਹਾਂ ਨੇ, ਕਾਂਗਰਸ ਵਾਲਿਆਂ ਨੇ, ਇਨ੍ਹਾਂ ਵਿਰੋਧੀ ਧਿਰ ਵਾਲਿਆਂ ਨੇ,

ਕਦੇ ਪੰਜਾਬ ਦੇ ਹੱਕਾਂ ਲਈ ਆਵਾਜ਼ ਬੁਲੰਦ ਕੀਤੀ ਹੋਵੇ, ਕਦੇ ਵੀ ਆਵਾਜ਼ ਬੁਲੰਦ ਕਰਕੇ ਕੋਈ ਗੱਲ ਆਖੀ ਹੋਵੇ। ਇਨ੍ਹਾਂ ਦੀ ਇਕੋ ਕੋਸ਼ਿਸ਼ ਰਹੀ ਹੈ, ਇਕੋ ਗੱਲ ਰਹੀ ਕਿ ਕਦੇ ਸਾਡੇ ਦਿੱਲੀ ਦੇ ਪ੍ਰਭੂ ਨਰਾਜ਼ ਨਾ ਹੋ ਜਾਣ, ਦੁਖੀ ਨਾ ਹੋ ਜਾਣ, ਸਾਡੀ ਛੁੱਟੀ ਨਾ ਕਰ ਦੇਣ, ਜਿਵੇਂ ਅੱਜ ਬੀਬੀ ਦੀ ਹੋ ਗਈ ਹੈ। ਇਹ ਬੀਬੀ ਵੀ ਆਪਣੀ ਪ੍ਰਧਾਨਗੀ ਬਚਾਉਂਦੀ ਫਿਰਦੀ ਹੈ। ਇਨ੍ਹਾਂ ਦਾ ਵੀ ਇਹੀ ਚੱਕਰ ਹੈ। ਇਹ ਕੋਈ ਪੰਜਾਬ ਦੇ ਵਾਸਤੇ ਨਹੀਂ ਲੜ ਰਹੀ, ਇਹ ਕੋਈ ਧਨੇ ਪੰਜਾਬ ਦੀਆਂ ਪੰਚਾਇਤਾਂ ਦੀ ਇਲੈਕਸ਼ਨਾਂ ਵਾਸਤੇ ਨਹੀਂ ਕਰ ਰਹੇ। ਇਹ ਕੋਈ ਪੰਜਾਬ ਦੇ ਲੋਕਾਂ ਦੀ ਹਮਦਰਦੀ ਵਾਸਤੇ ਨਹੀਂ ਕਰ ਰਹੇ, ਇਹ ਤਾਂ ਆਪਣੇ ਪੇਟ ਨੂੰ ਰੋਂਦੇ ਫਿਰਦੇ ਹਨ। ਪ੍ਰਧਾਨਗੀ ਖੁਸ ਗਈ, ਉਹ ਪ੍ਰਧਾਨਗੀ ਵਾਪਸ ਲੈਣ ਲਈ ਰੋਲਾ ਪਾਉਂਦੇ ਹਨ। ਆਖਿਰ ਜੋ ਕਿਸੇ ਦਾ ਬੁਰਾ ਕਰਦਾ ਹੈ, ਖੁਦ ਉਸਦਾ ਆਪਣਾ ਬੁਰਾ ਹੋਇਆ ਕਰਦਾ ਹੈ। ਇਨ੍ਹਾਂ ਕਾਂਗਰਸ ਵਾਲਿਆਂ ਨੇ ਕਿਹੜੀਆਂ ਕਿਹੜੀਆਂ ਸਾਜ਼ਿਸ਼ਾਂ ਇਸ ਹਿੰਦੁਸਤਾਨ ਦੇ ਵਿੱਚ ਨਹੀਂ ਚਲਾਈਆਂ। ਇਨ੍ਹਾਂ ਕਾਂਗਰਸ ਵਾਲਿਆਂ ਨੇ ਇਸ ਹਿੰਦੁਸਤਾਨ ਦੀ, ਇਸ ਪੰਜਾਬ ਦੀ ਜਨਤਾ ਨੂੰ, ਇਸ ਗਰੀਬ ਜਨਤਾ ਨੂੰ ਕਿਸ ਕਿਸ ਢੰਗ ਦੇ ਨਾਲ ਨਹੀਂ ਲੁੱਟਿਆ, ਕਿਸ ਕਿਸ ਢੰਗ ਦੇ ਨਾਲ ਪਰੇਸ਼ਾਨ ਨਹੀਂ ਕੀਤਾ, ਤੰਗ ਨਹੀਂ ਕੀਤਾ। ਇਹ ਅੱਜ ਗੱਲਾਂ ਜਮਹੂਰੀਅਤ ਦੀਆਂ ਕਰਦੇ ਹਨ। ਜਿਹੜਾ ਕਿਸੇ ਦੂਸਰੇ ਦਾ ਬੁਰਾ ਤੱਕਦਾ ਹੋਵੇ, ਉਸਦਾ ਆਪਣਾ ਬੁਰਾ ਹੋ ਜਾਂਦਾ ਹੈ। ਅੱਜ ਉਹ ਮਹਾਨ ਜਥੇਬੰਦੀ ਜਿਹੜੀ ਜਥੇਬੰਦੀ ਕਦੇ ਹਿੰਦੁਸਤਾਨ ਦੀ ਆਜ਼ਾਦੀ ਦੇ ਵਿਚ ਪ੍ਰਥਮ ਸਥਾਨ ਤੇ ਰਹੀ ਹੋਵੇ ਅਤੇ ਬੜਾ ਉਘਾ ਰੋਲ ਅਦਾ ਕੀਤਾ ਸੀ। ਡਿਪਟੀ ਸਪੀਕਰ ਸਾਹਿਬ, ਅੱਜ ਉਹ ਕਾਂਗਰਸ ਹਿੰਦੁਸਤਾਨ ਵਿਚੋਂ ਖਤਮ ਹੋ ਚੁੱਕੀ ਹੈ। ਅੱਜ ਹਿੰਦੁਸਤਾਨ ਦੀ ਧਰਤੀ ਤੇ ਉਸਦਾ ਨਾਮੋ-ਨਿਸ਼ਾਨ ਮਿੱਟਦਾ ਜਾ ਰਿਹਾ ਹੈ। ਅੱਜ ਮੈਂ ਇਕ ਗੱਲ ਕਹਾਂਗਾ ਕਿ ਇਨ੍ਹਾਂ ਦੀਆਂ ਕਰਤੂਤਾਂ ਮਾੜੀਆਂ ਰਹੀਆਂ ਜਿਸ ਕਰਕੇ ਸ੍ਰੀ ਨਗਰ ਤੋਂ ਤੁਰ ਪਉ ਅਤੇ ਬੰਗਾਲ ਦੀ ਖਾੜੀ ਤੱਕ ਚਲੇ ਜਾਓ, ਡਿਪਟੀ ਸਪੀਕਰ ਸਾਹਿਬ, ਇਹ ਕਾਂਗਰਸ ਕਿਧਰੇ ਨਹੀਂ ਰੜਕਦੀ। ਇਸ ਦਾ ਕਾਰਨ ਇਹ ਖੁਦ ਆਪ ਲੱਭਣਗੇ, ਜੇ ਲੱਭ ਲੈਣਗੇ ਤਾਂ ਸ਼ਾਇਦ ਆਪਣੇ ਆਪ ਵਿਚ ਦਰੁੱਸਤੀ ਕਰ ਲੈਣ, ਲੇਕਿਨ ਇਹ ਜਿਹੜੀਆਂ ਕਰਤੂਤਾਂ/ਕਾਰਨਾਮੇ ਕਰਦੇ ਹਨ, ਉਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਨੇ ਆਪਣੇ ਪਿਛਲੇ ਕਾਰਨਾਮਿਆਂ ਤੋਂ ਕੁਝ ਸਿੱਖਿਆ ਨਹੀਂ ਅਤੇ ਅੱਗੇ ਨੂੰ ਵੀ ਸੁਧਾਰ ਕਰਨ ਦਾ ਕੋਈ ਇਰਾਦਾ ਨਹੀਂ। ਜੇ ਇਰਾਦਾ ਕੋਈ ਨਹੀਂ ਤਾਂ, ਡਿਪਟੀ ਸਪੀਕਰ ਸਾਹਿਬ, ਫਿਰ ਇਨ੍ਹਾਂ ਨੂੰ ਕੋਈ ਬਚਾ ਨਹੀਂ ਸਕਦਾ। ਡਿਪਟੀ ਸਪੀਕਰ ਸਾਹਿਬ, ਸਾਡੇ ਵਿਰੋਧੀ ਧਿਰ ਵਾਲਿਆਂ ਨੂੰ ਕਿਸਾਨਾਂ ਬਾਰੇ ਬੜਾ ਪ੍ਰੇਮ ਜਾਗਿਆ। ਇਨ੍ਹਾਂ ਨੇ ਕਿਸਾਨ ਦੀ ਗੱਲ ਆਖੀ ਔਰ ਸਾਡੇ ਉਪਰ ਦੋਸ਼ ਲਾਇਆ ਕਿ ਤੁਸੀਂ ਕਿਸਾਨ ਦਾ ਕੁਝ ਨਹੀਂ ਕੀਤਾ। ਇਨ੍ਹਾਂ ਬਜਟ ਤਜਵੀਜ਼ਾਂ ਵਿੱਚ ਤੁਸੀਂ ਕਿਸਾਨ ਨੂੰ ਕੋਈ ਰਾਹਤ ਨਹੀਂ ਦਿੱਤੀ। ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਕੋਈ ਡਿਬੇਟ ਦਾ ਮਸਲਾ ਨਹੀਂ, ਇਹ ਇੱਕ ਹਿਊਮਨ ਪ੍ਰਾਬਲਮ ਹੈ।

[ਵਿੱਤ ਮੰਤਰੀ]

ਇਹ ਅੱਗ ਜਿਨ੍ਹਾਂ ਦੇ ਹਿਰਦਿਆਂ ਵਿੱਚ ਲੱਗੀ ਹੈ, ਉਨ੍ਹਾਂ ਨੂੰ ਹੀ ਪਤਾ ਹੁੰਦਾ ਹੈ ਕਿ ਇਸ ਦਾ ਕਿੰਨਾ ਸੇਕ ਹੈ । ਅੱਜ ਪੰਜਾਬ ਦਾ ਕਿਸਾਨ ਭਾਰੀ ਆਰਥਿਕ ਸੰਕਟ ਵਿਚ ਫਸਿਆ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਪੀਚ ਵਿੱਚ ਅੰਕੜਿਆਂ ਨਾਲ ਦੱਸਿਆ ਸੀ ਕਿ ਕਿਸ ਢੰਗ ਨਾਲ ਪੰਜਾਬ ਦਾ ਕਿਸਾਨ ਹਰ ਸਾਲ ਗਰੀਬ ਹੁੰਦਾ ਜਾ ਰਿਹਾ ਹੈ ਔਰ ਉਸ ਦੀ ਆਮਦਨ ਕਿਵੇਂ ਘਟ ਰਹੀ ਹੈ । ਸਾਡੇ ਅਖਬਾਰਾਂ ਵਾਲੇ ਵੀਰ ਵੀ ਅੱਜ ਪੰਜਾਬ ਦੇ ਅੰਦਰ, ਦੇਸ਼ ਦੇ ਅੰਦਰ ਕਿਸਾਨਾਂ ਦੀ ਸੁਸਾਇਡ ਬਾਰੇ, ਆਤਮ ਹੱਤਿਆ ਬਾਰੇ ਗੱਲਾਂ ਲਿਖਦੇ ਹਨ । ਇਹ ਕਿਉਂ ਹੋਇਆ, ? ਇਹ ਆਖਰਕਾਰ ਹਾਲਾਤ ਕਿਉਂ ਪੈਦਾ ਹੋਏ ? ਜੇ ਸੁਸਾਇਡ ਪੰਜਾਬ ਵਿੱਚ ਹੋਇਆ, ਆਂਧਰਾਂ ਪ੍ਰਦੇਸ਼ ਵਿਚ ਹੋਇਆ, ਕਰਨਾਟਕ ਵਿੱਚ ਹੋਇਆ, ਦਿੱਲੀ ਵਿਚ ਹੋਇਆ ਤਾਂ ਇਸ ਦਾ ਮਤਲਬ ਇਹ ਹੈ ਕਿ ਇਹ ਸਮੱਸਿਆ ਦੇਸ਼ ਭਰ ਵਿੱਚ ਹੈ । ਇਹ ਕਿਉਂ ਅਜਿਹਾ ਹੋਇਆ ? ਇਹ ਇਸ ਕਰਕੇ ਹੋਇਆ ਕਿਉਂ ਕਿ ਦੇਸ਼ ਤੇ ਕਾਂਗਰਸ ਵਾਲੇ ਰਾਜ ਕਰਦੇ ਰਹੇ । ਹਿੰਦੁਸਤਾਨ ਉਪਰ ਰਾਜ ਕਰਦੇ ਰਹੇ । ਲੇਕਿਨ ਇਨ੍ਹਾਂ ਨੇ ਲਗਾਤਾਰ ਅਜਿਹੀਆਂ ਆਰਥਿਕ ਨੀਤੀਆਂ ਅਪਣਾਈਆਂ । ਜਿਹੜੀਆਂ ਨੀਤੀਆਂ ਕਿਸਾਨ ਮਾਰੂ ਹੁੰਦੀਆਂ ਰਹੀਆਂ । ਇਨ੍ਹਾਂ ਨੇ ਹਿੰਦੁਸਤਾਨ ਦੀ ਕਿਸਾਨੀ ਉਜਾਗਰ ਕਰਨ ਲਈ ਸ਼ਕਤੀਵਾਨ ਕਰਨ ਲਈ, ਮਜ਼ਬੂਤ ਕਰਨ ਲਈ ਕੁਝ ਨਹੀਂ ਕੀਤਾ । ਕੋਈ ਕਦਮ ਨਹੀਂ ਪੁੱਟੇ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀਆਂ ਪਾਲਿਸੀਆਂ ਕਾਰਨ ਦੋ ਹਿੰਦੁਸਤਾਨ ਬਣ ਗਏ । ਇਕ ਹਿੰਦੁਸਤਾਨ ਉਹ ਹੈ ਜਿਹੜਾ ਅੱਜ ਗਰੀਬੀ ਦੀ ਰੇਖਾ ਤੋਂ ਥੱਲੇ ਰਹਿ ਰਿਹਾ ਹੈ । ਇਸ ਦੀ ਗਿਣਤੀ ਹਿੰਦੁਸਤਾਨ ਦੀ 98 ਕਰੋੜ ਅਬਾਦੀ ਵਿਚੋਂ ਅੱਧੀ ਹੈ ਅਤੇ ਦੂਸਰਾ ਹਿੰਦੁਸਤਾਨ ਉਹ ਹੈ, ਜਿਸ ਕੋਲ ਪੈਸੇ ਹਨ । ਇਨ੍ਹਾਂ ਲੋਕਾਂ ਨੇ ਹਿੰਦੁਸਤਾਨ ਨੂੰ ਪਾੜ ਕੇ ਇੱਕ ਨੂੰ ਗਰੀਬ ਕਰ ਦਿੱਤਾ ਅਤੇ ਦੂਸਰੇ ਨੂੰ ਸ਼ਕਤੀ ਦੇ ਦਿੱਤੀ ਕਿਉਂ ਕਿ ਸ਼ਕਤੀ ਦੇਣ ਵਿੱਚ ਇਨ੍ਹਾਂ ਨੂੰ ਖੁਦ ਲਾਭ ਹੁੰਦਾ ਸੀ । ਐਸੀਆਂ ਨੀਤੀਆਂ ਬਣਾ ਦਿੱਤੀਆਂ ਕਿ ਸੌਦੇਬਾਜ਼ੀ ਕਰੋ, ਲੈ ਲਉ, ਸੌਦਾ ਕਰ ਲਉ, ਕੁਝ ਆਪ ਲੈ ਲਓ ਕੁਝ ਤੁਸੀਂ ਲੈ ਲਓ । ਆਨੰਦ ਮਾਣੋ ਅਤੇ ਹਿੰਦੁਸਤਾਨ ਜੇ ਖੂਹ ਵਿੱਚ ਜਾਂਦਾ ਹੈ ਤਾਂ ਜਾਣ ਦਿਓ । ਜੇ ਅੱਜ ਹਿੰਦੁਸਤਾਨ ਦੇ ਵਿਚ ਕਿਸਾਨ ਆਤਮਹੱਤਿਆ ਕਰਦੇ ਹਨ ਤਾਂ ਡਿਪਟੀ ਸਪੀਕਰ ਸਾਹਿਬ, ਮੈਂ ਐਲਾਨੀਆ ਤੌਰ ਤੇ ਉਂਗਲ ਉਠਾ ਕੇ ਕਹਾਂਗਾ ਕਿ ਇਸ ਦੀ ਸਰਾਸਰ ਜ਼ੁੰਮੇਵਾਰੀ ਸਾਡੀ ਕੇਂਦਰ ਦੀਆਂ ਕਾਂਗਰਸ ਸਰਕਾਰਾਂ ਤੇ ਰਹੀ ਹੈ ਕਿਉਂ ਕਿ ਇਨ੍ਹਾਂ ਨੇ ਹਿੰਦੁਸਤਾਨ ਅਤੇ ਪੰਜਾਬ ਵਿਚ ਕਿਸਾਨੀ ਨੂੰ ਉਜਾਗਰ ਅਤੇ ਮਜ਼ਬੂਤ ਕਰਨ ਲਈ ਕੋਈ ਕਦਮ ਨਹੀਂ ਚੁੱਕਿਆ ਔਰ ਐਸੀਆਂ ਨੀਤੀਆਂ ਬਣਾਉਂਦੇ ਰਹੇ ਜਿਹੜੀਆਂ ਨੀਤੀਆਂ ਸਦਕਾ ਲਾਭ ਕੇਵਲ ਇਨ੍ਹਾਂ ਨੂੰ ਪਹੁੰਚਦਾ ਰਿਹਾ । ਔਰ ਕਿਸਾਨ ਲੁੱਟਦਾ ਜਾਂਦਾ ਰਿਹਾ । ਇਸ ਪੰਜਾਬ ਨੇ ਬਹੁਤ ਪੁਲਾਂਘਾਂ ਪੁਟੀਆਂ ਪੰਜਾਬ ਦੇ ਕਿਸਾਨਾਂ ਨੇ ਬਹੁਤ ਕੁਝ ਕਰਕੇ ਵਿਖਾਇਆ ਲੇਕਿਨ ਉਸ ਨਾਲ ਵੀ ਵਿਤਕਰਾ ਇਹ ਕਰਦੇ ਰਹੇ । ਜਦੋਂ ਉਸ ਦੀਆਂ ਜਿਣਸਾਂ ਦਾ ਭਾਅ ਮਿਥਣ ਦਾ ਸਮਾਂ ਆਇਆ, ਜਦੋਂ ਕਿਸਾਨ ਦੀਆਂ ਜਿਣਸਾਂ ਦਾ ਭਾਅ ਮਿਥਣ ਦਾ ਸਮਾਂ ਆਉਂਦਾ ਰਿਹਾ ਤਾਂ, ਡਿਪਟੀ ਸਪੀਕਰ ਸਾਹਿਬ, ਕੇਂਦਰ ਸਰਕਾਰ ਨੇ ਪੰਜਾਬ ਦੇ ਕਿਸਾਨਾਂ ਨਾਲ ਹਮੇਸ਼ਾਂ ਧਰੋਹ ਕੀਤਾ । ਮੈਂ ਅੰਕੜਿਆਂ ਨਾਲ ਸਾਬਤ ਕੀਤਾ ਸੀ ਕਿ ਉਹ ਕੇਂਦਰ ਸਰਕਾਰ ਵਾਲੇ ਹਰ ਸਾਲ ਸਾਡੀਆਂ ਕੀਮਤਾਂ ਘੱਟ ਮਿਥਣ ਸਦਕਾ ਤਿੰਨ ਹਜ਼ਾਰ ਕਰੋੜ ਰੁਪਿਆ ਪੰਜਾਬ ਵਿਚੋਂ ਲੁੱਟ ਕੇ ਲੈ ਗਏ । ਫਿਰ ਐਸੀਆਂ ਨੀਤੀਆਂ ਬਣਾ ਦਿੱਤੀਆਂ ਕਿ ਜੇ ਕਿਸਾਨ ਨੂੰ

ਕਰਜ਼ਾ ਲੈਣਾ ਪਵੇ, ਕਿਸੇ ਬੈਂਕ ਵਿਚੋਂ ਅਤੇ ਜਿਹੜਾ ਕਿਸਾਨ ਦੋ-ਚਾਰ-ਪੰਜ ਏਕੜ ਦਾ ਮਾਲਕ ਹੈ ਜਾਂ ਦੱਸ ਏਕੜ ਦਾ ਮਾਲਕ ਹੈ ਔਰ ਜ਼ਿਆਦਾ ਪੜ੍ਹਿਆ ਲਿਖਿਆ ਨਹੀਂ, ਜਿਹੜਾ ਕਿਸਾਨ ਸਿੱਧਾ ਸਾਦਾ ਹੈ, ਉਸ ਨੂੰ ਵੱਡੇ ਵੱਡੇ ਫਾਰਮ ਭਰਨ ਵਾਸਤੇ ਅੱਗੇ ਰੱਖ ਦਿੱਤੇ ਜਾਂਦੇ ਹਨ । ਏਡੀਆਂ ਵੱਡੀਆਂ ਕਾਰਵਾਈਆਂ ਕਰ ਦਿੱਤੀਆਂ ਹਨ । ਜਿਸ ਕਰਕੇ ਉਹ ਨਾ ਕਰਜ਼ਾ ਲੈ ਸਕੇ ਅਤੇ ਨਾ ਆਪਣਾ ਕਾਰਜ ਚਲਾ ਸਕੇ । ਡਿਪਟੀ ਸਪੀਕਰ ਸਾਹਿਬ, ਟਰੈਕਟਰ ਦੀਆਂ ਕੀਮਤਾਂ ਲੈ ਲਓ, 1970 ਵਿਚ 35 ਹਾਰਸ ਪਾਵਰ ਦਾ ਟਰੈਕਟਰ 20 ਹਜ਼ਾਰ ਰੁਪਏ ਦਾ ਆਉਂਦਾ ਸੀ । ਅੱਜ ਉਹੀ ਟਰੈਕਟਰ ਦੋ ਲੱਖ ਤੋਂ ਜ਼ਿਆਦਾ ਦਾ ਆਉਂਦਾ ਹੈ । ਔਰ ਆਖਰਕਾਰ ਜੇ ਕਿਸਾਨ ਇੰਨੇ ਮਹਿੰਗੇ ਭਾਅ ਤੇ ਆਪਣੀ ਜ਼ਮੀਨ ਗਹਿਣੇ ਰੱਖ ਕੇ, ਉਸ ਦਾ ਵਿਆਜ ਭਰ ਕੇ ਜੇ ਉਹ ਟਰੈਕਟਰ ਲੈ ਕੇ ਆਉਂਦਾ ਹੈ ਔਰ ਉਸ ਵਿਆਜ ਦੀਆਂ ਦਰਾਂ ਵੀ ਇਤਨੀਆਂ ਉੱਚੀਆਂ ਹਨ ਕਿ ਉਹ ਦਰਾਂ ਨਹੀਂ ਭਰ ਸਕਦਾ ਤੇ ਫਿਰ ਡਿਪਟੀ ਸਪੀਕਰ ਸਾਹਿਬ, ਉਹ ਇਸ ਆਰਥਿਕ ਸੰਕਟ ਵਿਚ ਫਸ ਜਾਂਦਾ ਹੈ ਔਰ ਇਸ ਨਿਘਾਰ ਦੇ ਵਿੱਚ ਆ ਕੇ ਜੇ ਉਹ ਲਾਚਾਰ ਹੋ ਕੇ ਖੁਦਕਸ਼ੀ ਨਹੀਂ ਕਰਗਾ ਤਾਂ ਹੋਰ ਕੌਣ ਕਰੇਗਾ ? ਮੈਂ ਇਹ ਗੱਲ ਆਖੀ ਸੀ, ਅਤੇ ਮੈਂ ਦਿੱਲੀ ਦੇ ਵਿਚ ਵੀ ਇਹ ਗੱਲ ਆਖੀ ਸੀ । ਮੈਂ ਪ੍ਰਧਾਨ ਮੰਤਰੀ ਸਾਹਿਬ ਨੂੰ ਵੀ ਆਖੀ ਸੀ ਕਿ ਜੇ ਤੁਸੀ ਇਨਸਾਫ ਕਰਨਾ ਚਾਹੁੰਦੇ ਹੋ, ਡਿਪਟੀ ਸਪੀਕਰ ਸਾਹਿਬ, ਮੈਂ ਆਖਿਆ ਕਿ 50 ਸਾਲ ਹਿੰਦੁਸਤਾਨ ਨੂੰ ਆਜ਼ਾਦ ਹੋਇਆਂ ਨੂੰ ਹੋ ਗਏ ਹਨ ਇਥੇ ਸਾਰੀਆਂ ਨੀਤੀਆਂ ਘੜੀਆਂ ਗਈਆਂ ਹਨ ਲੇਕਿਨ ਹਿੰਦੁਸਤਾਨ ਇੱਕ ਵਾਹਿਦ ਮੁਲਕ ਹੈ ਜਿਸ ਮੁਲਕ ਦੇ ਅੰਦਰ ਕੋਈ ਐਗਰੀਕਲਚਰ ਪਾਲਿਸੀ ਨਹੀਂ ਹੈ । ਇਨ੍ਹਾਂ ਨੇ ਪਾਲਿਸੀ ਨਹੀਂ ਬਣਾਈ ਕਿਉਂਕਿ ਜੇ ਪਾਲਿਸੀ ਬਣਾਉਣਗੇ ਤਾਂ ਸੱਚ ਸਾਹਮਣੇ ਆ ਜਾਵੇਗਾ । ਗੱਲ ਪਤਾ ਲਗ ਜਾਏਗੀ ਕਿ ਇਹ ਕਿਸਾਨੀ ਵਾਸਤੇ ਕੀ ਕਰਦੇ ਹਨ ਔਰ ਜੋ ਕਰਦੇ ਹਨ, ਕਚੋਲੇ ਮਚੋਲੇ ਪਾ ਕੇ ਕਰਦੇ ਹਨ ਔਰ ਸਾਨੂੰ ਹੁਣ ਆਸ ਹੈ ਕਿ ਸਾਡੇ ਅਟਲ ਬਿਹਾਰੀ ਵਾਜਪਾਈ ਜੀ ਨੇ ਸਾਨੂੰ ਸੰਕੇਤ ਦਿੱਤਾ ਹੈ ਕਿ ਅਸੀਂ ਪਾਲਿਸੀ ਬਣਾ ਦੇਵਾਂਗੇ । (ਥੰਪਿੰਗ) ਉਥੋਂ ਇਹ ਵੀ ਜ਼ਿਕਰ ਆਇਆ, ਸਾਨੂੰ ਆਖਿਆ ਗਿਆ ਕਿ ਤੁਸੀਂ ਕਿਸਾਨਾਂ ਦੀ ਬਿਜਲੀ ਮੁਆਫ ਕਰ ਦਿੱਤੀ, ਟਿਊਬਵੈਲਾਂ ਦੀ ਬਿਜਲੀ ਮੁਆਫ ਕਰ ਦਿੱਤੀ । ਇਹ ਤੁਸੀਂ ਬੜੀ ਗਲਤ ਗੱਲ ਕੀਤੀ ਹੈ । ਵੱਡੀਆਂ ਵੱਡੀਆਂ ਚੋਭਾਂ ਮਾਰੀਆਂ ਗਈਆਂ, ਮੈਂ ਬੈਠਾ ਸੁਣਦਾ ਰਿਹਾ । ਮੁੱਖ ਮੰਤਰੀ ਜੀ ਵੀ ਸਨ ਅਸੀਂ ਦੋਨੋਂ ਇਕੱਠੇ ਹੀ ਸਾਂ । ਜਦੋਂ ਉਹ ਕਹਿ ਕੇ ਥੱਕ ਗਏ ਤਾਂ ਮੈਂ ਇੱਕੋ ਗੱਲ ਕਹੀ । ਮੈਂ ਕਿਹਾ ਬਿਜਲੀ ਦੇ ਬਿਲ ਵੀ ਦੇ ਦੇਵਾਂਗੇ, ਖਾਦਾਂ ਦੀਆਂ ਕੀਮਤਾਂ ਵੀ ਪੂਰੀਆਂ ਕਰ ਦੇਵਾਂਗੇ, ਸਾਰਾ ਕੁਝ ਪੂਰਾ ਕਰ ਦੇਵਾਂਗੇ ਪਰ ਤੁਸੀਂ ਪੰਜਾਬ ਦੇ ਐਗਰੀਕਲਚਰ ਨੂੰ ਇੰਡਸਟਰੀ ਡਿਕਲੇਅਰ ਕਰ ਦਿਉ ਔਰ ਉਹ ਇੰਡਸਟਰੀ ਦੇ ਮੁਤੱਲਕ ਸਾਰੇ ਇਨ-ਸੈਂਟਿਵ ਦੇ ਦੇਵੋ । (ਥੰਪਿੰਗ) ਫਿਰ ਤਾਲੇ ਲੱਗ ਗਏ ਜ਼ੁਬਾਨਾਂ ਨੂੰ । ਫਿਰ ਨਹੀਂ ਬਲ ਸਕੇ । ਪ੍ਰਚਾਰ ਕਰਦੇ ਹਨ, ਗੱਲਾਂ ਕੁਝ ਕਹਿੰਦੇ ਹਨ ਅਤੇ ਕਰਦੇ ਕੁਝ ਹਨ । ਕਾਂਗਰਸ ਵਾਲਿਆਂ ਨੇ ਇੱਕ ਲਿਬਰੇਲਾਈਜ਼ੇਸ਼ਨ ਪਾਲਿਸੀ ਪਿਛੇ ਘੜੀ ਸੀ । ਜਿਸ ਵਿਚ ਕਰਜ਼ੇ ਵੀ, ਹੋਰ ਸਿਸਟਮ ਵੀ ਸਾਰੇ ਸਰਲ ਕਰ ਦਿੱਤੇ, ਬਾਹਰੋਂ ਤਕਨਾਲੋਜੀ ਲਿਆਉਣੀ ਵੀ ਸਰਲ ਕਰ ਦਿੱਤੀ । ਲੇਕਿਨ ਡਿਪਟੀ ਸਪੀਕਰ ਸਾਹਿਬ, ਜਿਹੜੀ ਸਰਦਾਰ ਮਨਮੋਹਨ ਸਿੰਘ ਨੇ ਇਕਨਾਮਿਕ ਲਿਬਰੇਲਾਈਜੇਸ਼ਨ ਪਾਲਿਸੀ ਡਿਕਲੇਅਰ

[ਵਿੱਤ ਮੰਤਰੀ]

ਕੀਤੀ ਸੀ, ਉਸ ਵਿਚ ਐਗਰੀਕਲਚਰ ਬਾਰੇ ਇੱਕ ਵੀ ਮੁੱਦਾ ਨਹੀਂ ਸੀ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਫਿਰ ਕਿਸਾਨੀ ਦੇ ਬਾਰੇ ਇਹ ਅੱਜ ਅੱਥਰੂ ਕੇਰਦੇ ਹਨ ਅਤੇ ਅੱਜ ਇਹ ਕਹਿੰਦੇ ਹਨ ਕਿ ਕਿਸਾਨਾਂ ਬਾਰੇ ਕੁਝ ਨਹੀਂ ਕੀਤਾ । ਅਸੀਂ ਕਿਸਾਨ ਦੀ ਬਿਜਲੀ ਮੁਆਫ ਕਰ ਦਿੱਤੀ, ਉਸ ਦਾ ਮੁਆਮਲਾ ਮੁਆਫ ਕਰ ਦਿੱਤਾ ਉਸ ਦਾ ਬਿਆਨਾ ਅਸੀਂ ਮੁਆਫ ਕਰ ਦਿੱਤਾ ਕਿਉਂਕਿ ਅਸੀਂ ਸਮਝਦੇ ਹਾਂ ਕਿ ਪੰਜਾਬ ਦਾ ਕਿਸਾਨ ਭਾਰੀ ਸੰਕਟ ਵਿੱਚ ਹੈ । ਉਲਟਾ ਸਾਨੂੰ ਮਿਹਣੇ ਦਿੰਦੇ ਹਨ । ਪਹਿਲਾ ਪ੍ਰਚਾਰ ਹੋਇਆ ਕਿ ਅਕਾਲੀ ਵੋਟਾਂ ਲੈਣ ਦੇ ਲਈ ਟਿਊਬਵੈਲਾਂ ਦੀ ਬਿਜਲੀ ਦੀ ਗੱਲ ਕਰਦੇ ਹਨ, ਇਲੈਕਸ਼ਨਾਂ ਤੋਂ ਬਾਅਦ ਭੁੱਲ ਜਾਣਗੇ । 12 ਤਾਰੀਕ ਨੂੰ ਸਹੁੰ ਚੁੱਕੀ ਅਤੇ 14 ਫਰਵਰੀ, 1997 ਨੂੰ ਅਸੀਂ ਆਪਣਾ ਵਚਨ ਪੂਰਾ ਕੀਤਾ ਔਰ ਫਿਰ ਇਨ੍ਹਾਂ ਸਾਡੇ ਵਿਰੋਧੀ ਧਿਰ ਵਾਲਿਆਂ ਨੇ ਅਖਬਾਰਾਂ ਦੇ ਵਿਚ ਪ੍ਰਚਾਰ ਸ਼ੁਰੂ ਕੀਤਾ ਕਿ ਅਕਾਲੀ ਔਰ ਬੀ.ਜੇ.ਪੀ. ਦੀ ਸਰਕਾਰ ਨੇ ਬਿਜਲੀ ਤਾਂ ਮੁਆਫ਼ ਕਰ ਦਿੱਤੀ ਲੇਕਿਨ ਹੁਣ ਇਨ੍ਹਾਂ ਤੋਂ ਬਿਜਲੀ ਨਹੀਂ ਦਿੱਤੀ ਜਾਣੀ । ਮੈਂ ਬੜੇ ਫਖ਼ਰ ਤੇ ਮਾਣ ਨਾਲ ਡਿਪਟੀ ਸਪੀਕਰ ਸਾਹਿਬ, ਇਹ ਗੱਲ ਕਹਾਂਗਾ ਕਿ ਅਸੀਂ ਬਿਜਲੀ ਮੁਫਤ ਵੀ ਕਰ ਦਿੱਤੀ ਔਰ ਬਿਜਲੀ ਏਨੀ ਰਿਕਾਰਡ ਤੋੜ ਦਿੱਤੀ ਕਿ ਪਿਛਲੇ ਪੰਜਾਹ ਸਾਲਾਂ ਵਿੱਚ ਕਿਸਾਨਾਂ ਨੂੰ ਇੰਨੀ ਬਿਜਲੀ ਨਹੀਂ ਸੀ ਮਿਲੀ । (ਥੰਪਿੰਗ) ਜਿਸ ਦੇ ਸਿੱਟੇ ਵਜੋਂ ਪੰਜਾਬ ਦੇ ਅੰਦਰ ਝੋਨੇ ਦੀ ਫਸਲ 30 ਪ੍ਰਤੀਸ਼ਤ ਵੱਧ ਪੈਦਾ ਹੋਈ । ਇਹ 30 ਪ੍ਰਤੀਸ਼ਤ ਜਿਹੜੀ ਫ਼ਸਲ ਵੱਧ ਪੈਦਾ ਹੋਈ, ਉਸ ਦਾ ਲਾਭ ਕਿਸ ਨੂੰ ਹੋਇਆ, ਪੰਜਾਬ ਦੇ ਕਿਸਾਨ ਨੂੰ ਹੋਇਆ, ਪੰਜਾਬ ਦੇ ਵਪਾਰੀ ਨੂੰ ਹੋਇਆ, ਪੰਜਾਬ ਦੇ ਨਾਗਰਿਕ ਨੂੰ ਹੋਇਆ, ਪੰਜਾਬ ਦੇ ਮਜ਼ਦੂਰਾਂ ਨੂੰ ਹੋਇਆ ਕਿਉਂਕਿ ਜਦੋਂ ਪੈਦਾਵਾਰ ਵਧਦੀ ਹੈ ਤਾਂ ਉਸ ਦਾ ਲਾਭ ਹਰ ਨਾਗਰਿਕ ਨੂੰ, ਹਰ ਇਕ ਇਨਸਾਨ ਨੂੰ ਕੋਨੇ ਕੋਨੇ ਵਿੱਚ ਜਾ ਕੇ ਡਿਪਟੀ ਸਪੀਕਰ ਸਾਹਿਬ, ਮਿਲਦਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਅੱਛਾ ਹੁੰਦਾ ਕਿ ਇਹ ਸਾਡੇ ਸਾਹਮਣੇ ਬੈਠੇ ਹੁੰਦੇ, ਜ਼ਰਾ ਮੈਂ ਹੋਰ ਕੋਰੀਆਂ ਕੋਰੀਆਂ ਗੱਲਾਂ ਕਰ ਲੈਂਦਾ ਜਿਹੜੀਆਂ ਗੱਲਾਂ ਦੇ ਨਾਲ ਇਨ੍ਹਾਂ ਨੇ ਪੰਜਾਬ ਨੂੰ ਤਬਾਹ ਕੀਤਾ ਹੈ । ਪੰਜਾਬ ਦੀ ਆਰ-ਥਿਕਤਾ ਕਮਜ਼ੋਰ ਹੈ ਔਰ ਪੰਜਾਬ ਦੇ ਅੰਦਰ ਵਸੀਲਿਆਂ ਦੀ ਘਾਟ ਹੈ । ਸਾਡੇ ਆਉਣ ਤੋਂ ਪਹਿਲਾਂ ਜੇ ਪੰਜਾਬ ਦੇ ਅੰਦਰ ਹਰੇਕ ਵਰਗ ਦੇ ਲੋਕ ਆਰਥਿਕ ਘੁਟਣ ਮਹਿਸੂਸ ਕਰ ਰਹੇ ਸਨ ਤਾਂ ਮੈਂ ਕਹਾਂਗਾ ਕਿ ਇਸਦੀ ਸਾਰੀ ਜ਼ਿੰਮੇਵਾਰੀ ਸਰਾਸਰ ਸਾਡੇ ਆਪੋਜ਼ੀਸ਼ਨ ਵਾਲਿਆਂ ਦੀ, ਕਾਂਗਰਸ ਦੀ ਅਤੇ ਉਨ੍ਹਾਂ ਦੇ ਸਹਿਯੋਗੀਆਂ ਦੀ ਹੈ । ਮੈਂ ਅੱਜ ਕੁਝ ਗੱਲਾਂ ਕਰਨੀਆਂ ਸਨ ਪਰੰਤੂ ਵਿਰੋਧੀ ਧਿਰ ਵਾਲੇ ਬੈਠੇ ਨਹੀਂ ਹਨ । ਸੋ ਮੇਰੇ ਮਨ ਦੀਆਂ ਮਨ ਵਿਚ ਰਹਿ ਗਈਆਂ ਹਨ । ਲੇਕਿਨ ਫਿਰ ਵੀ ਕੁਝ ਜਜ਼ਬਾਤ ਆਏ ਹਨ ਅਤੇ ਉਨ੍ਹਾਂ ਵਲੋਂ ਕੁਝ ਗੱਲਾਂ ਉਠਾਈਆਂ ਗਈਆਂ ਸਨ । ਇਸ ਕਰਕੇ ਮੈਂ ਸਾਰੀਆਂ ਗੱਲਾਂ ਕਹਿ ਗਿਆ । ਹੋਰ ਭੀ ਕੁਝ ਗੱਲਾਂ ਕਰਨੀਆਂ ਚਾਹੁੰਦਾ ਸੀ ਸ਼ਾਇਦ ਇਹ ਸੋਮਵਾਰ ਨੂੰ ਮੁੜ ਆਉਣਗੇ ਤਾਂ ਅਸੀਂ ਫਿਰ ਵਿਚਾਰ ਕਰਾਂਗੇ ਔਰ ਇਨ੍ਹਾਂ ਨੇ ਜੋ ਜੋ ਪੰਜਾਬ ਨਾਲ ਗੱਲਾਂ ਕੀਤੀਆਂ ਹਨ ਉਨ੍ਹਾਂ ਬਾਰੇ ਇੱਕ ਇੱਕ ਗੱਲ ਖੋਲ੍ਹ ਖੋਲ੍ਹ ਕੇ ਦੱਸਾਂਗਾ ਕਿ ਇਨ੍ਹਾਂ ਨੇ ਕੀ ਕੀ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਕੁਝ ਹੋਰ ਗੱਲਾਂ ਵੀ ਹੋਈਆਂ ਹਨ । ਜੋ ਮੈਂ ਹੋਰ ਮਾਲੀ ਸਾਧਨ ਪੈਦਾ ਕਰਨ ਦੀਆਂ ਕੁੱਝ ਗੱਲਾਂ ਇਸ ਮਹਾਨ ਸਦਨ ਦੇ ਸਾਹਮਣੇ ਪੇਸ਼ ਕੀਤੀਆਂ ਹਨ, ਉਨ੍ਹਾਂ ਦੇ ਬਾਰੇ ਮਾਨਯੋਗ ਮੈਂਬਰ

ਸਾਹਿਬਾਨ ਨੇ ਆਪਣੀਆਂ ਆਪਣੀਆਂ ਟਿੱਪਣੀਆਂ ਕੀਤੀਆਂ ਹਨ, ਆਪਣੇ ਆਪਣੇ ਸੁਝਾਅ ਦਿੱਤੇ ਹਨ, ਆਪਣੀਆਂ ਆਪਣੀਆਂ ਵਿਚਾਰਾਂ ਦੱਸੀਆਂ ਹਨ । ਸਾਡੀ ਇਕ ਜਮਹੂਰੀ ਸਰਕਾਰ ਹੈ ਔਰ ਅਸੀਂ ਜਮਹੂਰੀਅਤ ਦੀ ਕਦਰ ਕਰਦੇ ਹਾਂ । ਮੈਂ ਮਾਨਯੋਗ ਮੈਂਬਰ ਸਾਹਿਬਾਨ ਦੇ ਜਜ਼ਬਾਤ ਦੀ ਕਦਰ ਕਰਦਿਆਂ ਹੋਇਆਂ ਦੋ ਤਿੰਨ ਚੀਜ਼ਾਂ ਦੇ ਵਿਚ ਅੱਜ ਰਾਹਤ ਦੇਣ ਦਾ ਐਲਾਨ ਕਰਦਾ ਹਾਂ । ਪਹਿਲੀ ਗੱਲ ਇਹ ਹੈ ਕਿ ਰੋਡ ਟੈਕਸ ਦੇ ਵਿਚ ਅਸੀਂ ਸਲੈਬ ਸਿਸਟਮ ਇਕੱਠਾ ਕਰਦੇ ਹਾਂ ਉਹ ਅਸੀਂ 60% ਆਕੂਪੈਂਸੀ ਤੋਂ ਵਧਾ ਕੇ 65% ਕਰ ਦਿੱਤਾ ਸੀ । ਸਾਹਨੀ ਸਾਹਿਬ ਨੇ ਬੜੀ ਜ਼ੋਰਦਾਰ ਵਕਾਲਤ ਕੀਤੀ ਸੀ ਕਿ ਇਸ ਨੂੰ ਘੱਟ ਕੀਤਾ ਜਾਵੇ । ਵੈਸੇ ਤਾਂ ਸਾਹਨੀ ਸਾਹਿਬ ਮੇਰੇ ਦੋਸਤ ਹਨ ਔਰ ਸ਼ਾਇਦ ਪੰਜਾਬ ਦੇ ਵਿਚ ਮੇਰੇਖਿਆਲ ਵਿਚ ਸਭ ਤੋਂ ਵੱਡੇ ਟਰਾਂਸਪੋਰਟਰ ਹਨ ਫਿਰ ਵੀ ਮੈਂ ਉਨ੍ਹਾਂ ਦੇ ਜਜ਼ਬਾਤ ਦੀ ਕਦਰ ਕਰਦਾ ਹੋਇਆ 65% ਤੋਂ ਵਾਪਸ ਲੈਕੇ 60% ਆਕੂਪੈਂਸੀ ਕਰਦਾ ਹਾਂ । (ਥੰਪਿੰਗ) । ਬਾਕੀ ਡਿਪਟੀ ਸਪੀਕਰ ਸਾਹਿਬ, ਰਬੜਾਂ ਦੀਆਂ ਚੱਪਲਾਂ ਤੇ ਮੈਂ ਸੀ.ਐਸ.ਟੀ. ਦਾ ਐਲਾਨ ਕੀਤਾ ਸੀ ਕਿ 4% ਤੋਂ 2% ਕਰ ਦਿਆਂਗੇ । ਇਸੇ ਕੈਟਾਗਰੀ ਦੇ ਵਿਚ ਮੈਂ ਜਿਹੜੇ ਰਬੜ ਦੇ ਕੈਨਵੈਸ ਸ਼ੂਜ਼ ਹਨ, ਉਨ੍ਹਾਂ ਤੇ ਵੀ ਮੈਂ ਸੀ.ਐਸ.ਟੀ.4% ਤੋਂ ਘਟਾ ਕੇ 2% ਕਰਨ ਦਾ ਐਲਾਨ ਕਰਦਾ ਹਾਂ ।

ਇਸ ਦੇ ਨਾਲ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਵੀ ਇਸ ਮਹਾਨ ਸਦਨ ਦੇ ਵਿਚ ਦੁਹਰਾਉਣਾ ਚਾਹਾਂਗਾ ਕਿ ਜਿਹੜੇ ਸਾਡੇ ਹੈਂਡੀਕਰਾਫਟਸ ਹਨ ਜਿਵੇਂ ਹੁਸ਼ਿਆਰਪੁਰ ਜ਼ਿਲ੍ਹੇ ਦੇ ਵਿਚ ਲੱਕੜੀ ਅਤੇ ਪਿੱਤਲ ਦਾ ਕੰਮ ਹੁੰਦਾ ਹੈ ਔਰ ਹੋਰ ਜ਼ਿਲ੍ਹਿਆਂ ਵਿਚ ਬਾਕੀ ਦੇ ਕੰਮ ਹੁੰਦੇ ਹਨ, ਉਨ੍ਹਾਂ ਨੂੰ ਵੀ ਟੈਕਸ ਰਾਹਤ ਦੇ ਕੇ, ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਨਾ ਚਾਹੁੰਦੇ ਹਾਂ ਤਾਂ ਕਿ ਉਹ ਵੀ ਦੇਸ਼ ਵਿੱਚ ਆਪਣੇ ਕਾਰੋਬਾਰ ਨੂੰ ਹੋਰ ਮਜ਼ਬੂਤ ਕਰ ਸਕਣ । ਇਸ ਦੇ ਬਾਰੇ ਅੱਜ ਮੈਂ ਇਤਨਾ ਹੀ ਵਿਸ਼ਵਾਸ ਦਿਆਂਗਾ ਕਿ ਬੜੀ ਜਲਦੀ ਇਸ ਸਬੰਧ ਵਿਚ ਫੈਸਲਾ ਕਰਕੇ ਉਸ ਦਾ ਵੀ ਐਲਾਨ ਕਰ ਦਿੱਤਾ ਜਾਵੇਗਾ । ਸੋ ਇਤਨੀਆਂ ਕੁ ਬੇਨਤੀਆਂ ਕਰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਮਹਾਨ ਸਦਨ ਦੇ ਵਿਚ ਬੋਲਣ ਦਾ ਸਮਾਂ ਦਿੱਤਾ ਹੈ ਅਤੇ ਇਸ ਦੇ ਨਾਲ ਹੀ ਮੈਂ ਸਮੂਹ ਮੈਂਬਰ ਸਾਹਿਬਾਨ ਦਾ, ਸਮੂਹ ਪ੍ਰੈਸ ਵਾਲਿਆਂ ਦਾ ਅਤੇ ਹੋਰ ਸਮੂਹ ਸੰਸਥਾਵਾਂ ਦਾ ਜਿਨ੍ਹਾਂ ਨੇ ਮੇਰੀਆਂ ਤਜਵੀਜ਼ਾਂ ਦੀ ਪੁਰਜ਼ੋਰ ਪ੍ਰੋੜਤਾ ਕੀਤੀ ਹੈ, ਉਨ੍ਹਾਂ ਦਾ ਧੰਨਵਾਦ ਕਰਦਾ ਹੋਇਆ ਆਪਣੀ ਬੇਨਤੀ ਸਮਾਪਤ ਕਰਦਾ ਹਾਂ । ਧੰਨਵਾਦ ।

**Mr. Deputy Speaker** : Thank you very much, Capt. Sahib.

The House stands adjourned till 2.00 P.M. on Monday, the 29th June, 1998.

***4.44 P.M.**

(The Sabha then adjourned* till 2.00 P.M. on Monday, the 29th June, 1998.)

704 — 14-9-98 —305 —ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

51X66 -- 10.1 kg. ਆਫਸਟ ਪੇਪਰ

# PUNJAB VIDHAN SABHA

## DEBATES

*29th June, 1998*

Vol. V-No. 7

OFFICIAL REPORT

CONTENTS

*Monday, the 29th June, 1998*



---

**Punjab Vidhan Sabha Secretariat, Chandigarh.**

Price Rs. :

# PUNJAB VIDHAN SABHA

*Monday, the 29th June, 1998*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P.M. Mr. Speaker (Sardar Charnjit Singh Atwal) in the Chair.*

———

## OBITUARY REFERENCES

**Mr. Speaker**: Obituary references.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਡੂੰਘੇ ਦੁੱਖ ਤੇ ਅਫਸੋਸ ਨਾਲ ਮਾਸਟਰ ਨਾਹਨੂੰ ਰਾਮ ਸਾਬਕਾ ਵਿਧਾਇਕ, ਜੋ ਮਿਤੀ 28 ਜੂਨ, 1998 ਨੂੰ ਅਕਾਲ ਚਲਾਣਾ ਕਰ ਗਏ ਸਨ, ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹਾਂ। ਉਨ੍ਹਾਂ ਦਾ ਜਨਮ 1 ਜੂਨ, 1911 ਨੂੰ ਹੋਇਆ। ਉਹ ਅਜ਼ਾਦੀ ਅੰਦੋਲਨ ਦੌਰਾਨ ਛੇ ਵਾਰ ਜੇਲ੍ਹ ਗਏ। ਉਹ ਸਾਲ 1952 ਤੋਂ 1962 ਤੱਕ ਮਹਿਮ ਅਤੇ ਕਲਾਨੌਰ ਵਿਧਾਨ ਸਭਾ ਹਲਕੇ ਦੇ ਪ੍ਰਤੀਨਿਧ ਰਹੇ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਰਾਜ ਇੱਕ ਅਜ਼ਾਦੀ ਘੁਲਾਟੀਏ ਅਤੇ ਵਿਧਾਨਕਾਰ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸਪੀਕਰ ਸਾਹਿਬ, ਮੈਂ ਦੁੱਖ ਤੇ ਅਫਸੋਸ ਨਾਲ ਸ਼੍ਰੀ ਨਿਖਿਲ ਚੱਕਰਵਰਤੀ, ਪ੍ਰਮੁੱਖ ਪੱਤਰਕਾਰ ਜੋ ਮਿਤੀ 27 ਜੂਨ, 1998 ਨੂੰ ਅਕਾਲ ਚਲਾਣਾ ਕਰ ਗਏ ਸਨ, ਨੂੰ ਆਪਣੇ ਵੱਲੋਂ ਸ਼ਰਧਾਜਲੀ ਭੇਂਟ ਕਰਦਾ ਹਾਂ। ਉਹ 84 ਵਰ੍ਹਿਆਂ ਦੇ ਸਨ। ਉਨ੍ਹਾਂ ਨੇ ਉਚ ਸਿੱਖਿਆ ਆਕਸਫੋਰਡ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ ਅਤੇ ਜਵਾਨੀ ਵਿੱਚ ਖੱਬੇ ਪੱਖੀ ਲਹਿਰ ਵਿੱਚ ਸ਼ਾਮਲ ਹੋ ਗਏ ਤੇ ਸੀ.ਪੀ.ਆਈ. ਦੇ ਮੈਂਬਰ ਬਣ ਗਏ। ਉਹ ਐਮਰਜੈਂਸੀ ਦੌਰਾਨ ਪ੍ਰੈਸ ਦਾ ਗਲਾ ਘੋਟਣ ਵਿਰੁੱਧ ਚੱਲੇ ਅੰਦੋਲਨ ਵਿੱਚ ਸਭ ਤੋਂ ਅੱਗੇ ਰਹੇ। ਉਨ੍ਹਾਂ ਨੇ 1990 ਵਿੱਚ ਪਦਮ ਭੂਸ਼ਣ ਅਵਾਰਡ ਨੂੰ ਇਹ ਕਹਿ ਕੇ ਠੁਕਰਾ ਦਿੱਤਾ ਸੀ ਕਿ ਕਿਸੇ ਵੀ ਪੱਤਰਕਾਰ ਦੀ ਸ਼ਨਾਖਤ ਕਿਸੇ ਵਿਸ਼ੇਸ਼ ਇਨਾਮ ਨਾਲ ਨਹੀਂ ਹੋਣੀ ਚਾਹੀਦੀ। ਉਹ ਸਿਆਸੀ ਪੱਤ੍ਰਿਕਾ 'ਮੇਨ ਸਟ੍ਰੀਮ' ਦੇ ਸੰਪਾਦਕ ਅਤੇ ਪ੍ਰਸਾਰ ਭਾਰਤੀ ਬੋਰਡ ਦੇ ਚੇਅਰਮੈਨ ਸਨ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਦੇਸ਼ ਇੱਕ ਪ੍ਰਮੁੱਖ ਪੱਤਰਕਾਰ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਸਪੀਕਰ ਸਾਹਿਬ, ਇਹ ਬੇਨਤੀ ਕਰਾਂਗਾ ਕਿ ਹਾਊਸ ਵੱਲੋਂ ਇੱਕ ਮਤਾ ਪਾਸ ਕਰਕੇ ਇਨ੍ਹਾਂ ਦੋ ਸ਼ਖਸੀਅਤਾਂ ਦੇ ਵਿਛੋੜੇ ਤੇ ਦੁੱਖ ਪ੍ਰਗਟ ਕਰੀਏ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜੀਏ। ਇਹ ਮੇਰੀ ਬੇਨਤੀ ਹੈ।

**ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ** (ਸ਼੍ਰੀ ਬਲਰਾਮ ਜੀ ਦਾਸ ਟੰਡਨ) : ਸਪੀਕਰ ਸਾਹਿਬ, ਸ਼ੋਕ ਦਾ ਜਿਹੜਾ ਮਤਾ ਚੀਫ ਮਨਿਸਟਰ ਸਾਹਿਬ ਨੇ ਇਸ ਸਦਨ ਵਿੱਚ ਪੇਸ਼ ਕੀਤਾ ਹੈ ਮੈਂ ਉਸ ਨਾਲ ਆਪਣੇ ਆਪ ਨੂੰ ਜੋੜਦਾ ਹਾਂ ਅਤੇ ਜਿਹੜੇ ਦੋ ਬੰਦੇ, ਇੱਕ ਮਾਸਟਰ ਨਾਹਨੂੰ ਰਾਮ ਜੀ ਜੋ ਪਹਿਲਾਂ ਐਮ. ਐਲ.ਏ. ਰਹੇ, ਉਹ ਬੜੇ ਜ਼ਿੰਮੇਵਾਰ ਐਮ. ਐਲ. ਏ. ਸਨ, ਆਪਣੇ ਇਲਾਕੇ ਦੇ ਪ੍ਰਤੀਨਿਧ ਸਨ। ਉਨ੍ਹਾਂ ਨੇ ਆਪਣੇ ਇਲਾਕੇ ਦੀ ਬੜੀ ਸੇਵਾ ਕੀਤੀ ਜਿਸ ਕਰਕੇ ਲੋਕ ਉਨ੍ਹਾਂ ਨੂੰ ਹਮੇਸ਼ਾਂ ਯਾਦ ਕਰਦੇ ਰਹਿਣਗੇ। ਦੂਸਰਾ,

[ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ]

ਸ੍ਰੀ ਨਿਖਿਲ ਚੱਕਰਵਰਤੀ ਜੀ ਜਿਨ੍ਹਾਂ ਨੇ ਜਰਨਲਿਜ਼ਮ ਦੇ ਖੇਤਰ ਵਿੱਚ ਸੇਵਾ ਕੀਤੀ ਅਤੇ ਸਾਰੇ ਹਿੰਦੁਸਤਾਨ ਦੇ ਇੰਟੈਲੀਜੈਂਸੀਆ ਵਿੱਚ ਆਪਣਾ ਸਥਾਨ ਬਣਾਇਆ ਸੀ। ਉਹ ਜੇ ਕੋਈ ਲੇਖ ਲਿਖਦੇ ਸੀ, ਕੋਈ ਚੀਜ਼ ਲਿਖਦੇ ਸੀ, ਉਸਨੂੰ ਬੜੀ ਇੱਜ਼ਤ ਤੇ ਮਾਣ ਵਾਲਾ ਸਥਾਨ ਮਿਲਦਾ ਸੀ। ਉਨ੍ਹਾਂ ਤੇ ਲੋਕਾਂ ਨੂੰ ਬੜਾ ਵਿਸ਼ਵਾਸ ਹੁੰਦਾ ਸੀ। ਇਸੇ ਕਰਕੇ ਪ੍ਰਸਾਰ ਭਾਰਤੀ ਵਰਗੀ ਆਰਗੇਨਾਈਜ਼ੇਸ਼ਨ ਇੰਡੀਪੈਂਡੈਂਟ ਤੌਰ ਤੇ ਚਲਾਉਣ ਵਾਸਤੇ ਗੌਰਮਿੰਟ ਆਫ ਇੰਡੀਆ ਨੇ ਸਾਧਨ ਕੀਤੇ ਸੀ ਅਤੇ ਇਸ ਦਾ ਉਨ੍ਹਾਂ ਨੂੰ ਚੇਅਰਮੈਨ ਬਣਾਇਆ ਗਿਆ ਸੀ। ਜਰਨਲਿਜ਼ਮ ਵਿਚ ਉਨ੍ਹਾਂ ਦਾ ਆਪਣਾ ਸਥਾਨ ਸੀ ਤੇ ਮਾਣ ਸੀ। ਅੱਜ ਇਨ੍ਹਾਂ ਸ਼ਖਸੀਅਤਾਂ ਦੇ ਸਾਡੇ ਇਸ ਜਹਾਨ ਤੋਂ ਚਲੇ ਜਾਣ ਤੇ ਬੜਾ ਵੈਕਿਊਮ ਕਰੀਏਟ ਹੋਇਆ ਹੈ, ਜਿਸ ਨੂੰ ਭਰਨਾ ਸ਼ਾਇਦ ਮੁਸ਼ਕਿਲ ਹੋਵੇਗਾ। ਮੈਂ ਆਪਣੇ ਆਪ ਨੂੰ ਆਪਣੀ ਪਾਰਟੀ ਨੂੰ ਇਸ ਨਾਲ ਸਬੰਧਤ ਕਰਦਾ ਹਾਂ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਹਾਊਸ ਵੱਲੋਂ ਇਨ੍ਹਾਂ ਦੀ ਆਤਮਾ ਦੀ ਸ਼ਾਂਤੀ ਵਾਸਤੇ, ਜਿਸ ਤਰ੍ਹਾਂ ਦੱਸਿਆ ਗਿਆ ਹੈ, ਸ਼ੋਕ ਦਾ ਪ੍ਰਗਟਾਵਾ ਕਰੀਏ। ਉਨ੍ਹਾਂ ਦੇ ਪਿੱਛੇ ਜਿਹੜੇ ਲੋਕ ਰਹਿ ਗਏ ਹਨ, ਉਨ੍ਹਾਂ ਨੂੰ ਆਪਣੇ ਹਾਊਸ ਵੱਲੋਂ ਕੰਡੋਲੈਂਸ ਭੇਜੀਏ। ਬਹੁਤ ਬਹੁਤ ਧੰਨਵਾਦ।

**ਸ੍ਰੀ ਸਪੀਕਰ** : ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਵਲੋਂ ਮਾਸਟਰ ਨਾਹਨੂੰ ਰਾਮ, ਸਾਬਕਾ ਵਿਧਾਇਕ ਅਤੇ ਸ੍ਰੀ ਨਿਖਿਲ ਚੱਕਰਵਰਤੀ, ਚੇਅਰਮੈਨ, ਪ੍ਰਸਾਰ ਭਾਰਤੀ ਬੋਰਡ, ਨਵੀਂ ਦਿੱਲੀ ਦੇ ਅਕਾਲ ਚਲਾਣੇ ਤੇ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ, ਉਨ੍ਹਾਂ ਨਾਲ ਸ਼ਰੀਕ ਹੁੰਦਾ ਹੋਇਆ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਵਿੱਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜੇ ਹੋਕੇ 2 ਮਿੰਟ ਦਾ ਮੌਨ ਧਾਰਨ ਕਰੀਏ ਤਾਂ ਹੀ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।

(ਇਸ ਸਮੇਂ ਹਾਊਸ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨੇ ਖੜੇ ਹੋਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ।)

**ਸ੍ਰੀ ਸਪੀਕਰ** ਧੰਨਵਾਦ। ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

---

## STARRED QUESTIONS AND ANSWERS

### Supplementaries To Starred Question No. *1051.

**Mr. Speaker** : Supplementaries to Starred Question No. 1051.

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਸ ਪ੍ਰਸ਼ਨ ਤੇ ਕੋਈ ਸਪਲੀਮੈਂਟਰੀ ਨਹੀਂ ਹੋਈ)

---

* For Starred Question No. 1051 and Reply there to, Please see Debate dated 26th June, 1998 (M.S.)

### ਹੁਸ਼ਿਆਰਪੁਰ ਵਿਚ ਰਿੰਗ ਰੋਡ ਦੀ ਉਸਾਰੀ

*1064 **ਸ੍ਰੀ ਤ੍ਰਿਕਸ਼ਨ ਸੂਦ:** ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕ੍ਰਮਵਾਰ ਊਨਾ ਰੋਡ ਤੋਂ ਧਰਮਸ਼ਾਲਾ ਰੋਡ ਤਕ, ਧਰਮਸ਼ਾਲਾ ਰੋਡ ਤੋਂ ਦਸੂਹਾ ਰੋਡ ਤਕ, ਦਸੂਹਾ ਰੋਡ ਤੋਂ ਜਲੰਧਰ ਰੋਡ ਤਕ ਹੁਸ਼ਿਆਰਪੁਰ ਦੀ ਰਿੰਗ ਰੋਡ ਦੇ ਵੱਖ ਵੱਖ ਹਿੱਸਿਆਂ ਦੀ ਉਸਾਰੀ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਿੰਗ ਰੋਡ ਦੇ ਹਰ ਇਕ ਭਾਗ ਤੇ ਹੋਣ ਵਾਲੇ ਅਨੁਮਾਨਿਤ ਖ਼ਰਚੇ ਦੀ ਰਕਮ ਕਿੰਨੀ ਕਿੰਨੀ ਹੈ ?

**ਸਰਦਾਰ ਹਰਮੇਲ ਸਿੰਘ ਟੌਹੜਾ :** ਸ੍ਰੀ ਮਾਨ ਜੀ, ਇਕ ਸਟੇਟਮੈਂਟ ਹਾਊਸ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

**ਸਟੇਟਮੈਂਟ**

ਹੁਸ਼ਿਆਰਪੁਰ ਸ਼ਹਿਰ ਦੇ ਆਲੇ ਦੁਆਲੇ ਹੁਣ ਤੱਕ ਰਿੰਗ ਰੋਡ ਦੇ ਤਿੰਨ ਫੇਸ ਮੁਕੰਮਲ ਕੀਤੇ ਜਾ ਚੁੱਕੇ ਹਨ, ਜਿਹੜੇ ਕਿ ਹੇਠ ਅਨੁਸਾਰ ਹਨ :—

ਹੁਸ਼ਿਆਰਪੁਰ-ਊਨਾ ਰੋਡ ਤੋਂ ਹੁਸ਼ਿਆਰਪੁਰ-ਚੰਡੀਗੜ੍ਹ ਰੋਡ (ਫੇਸ-1)
ਹੁਸ਼ਿਆਰ ਪੁਰ-ਚੰਡੀਗੜ੍ਹ ਰੋਡ ਤੋਂ ਹੁਸ਼ਿਆਰਪੁਰ-ਫਗਵਾੜਾ ਰੋਡ (ਫੇਸ-2)
ਹੁਸ਼ਿਆਰਪੁਰ-ਫਗਵਾੜਾ ਰੋਡ ਤੋਂ ਹੁਸ਼ਿਆਰਪੁਰ-ਜਲੰਧਰ ਰੋਡ (ਫੇਸ-3)

ਉਪਰੋਕਤ ਦਰਸਾਏ ਗਏ ਫੇਸ-3 ਉਪਰ ਪੁਰਹੀਰਾਂ ਚੋਅ ਤੇ ਪੁੱਲ ਦੀ ਉਸਾਰੀ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਇਹ ਕੰਮ ਅਗਲੇ 8 ਮਹੀਨੇ ਵਿੱਚ ਪੂਰਾ ਹੋਣ ਦੀ ਆਸ ਹੈ ।

ਜਿਥੋਂ ਤੱਕ ਹੁਸ਼ਿਆਰਪੁਰ ਵਿਖੇ ਊਨਾ-ਧਰਮਸ਼ਾਲਾ ਸੜਕ ਤੋਂ ਦਸੂਹਾ ਸੜਕ, ਦਸੂਹਾ ਸੜਕ ਤੋਂ ਟਾਂਡਾ ਸੜਕ ਅਤੇ ਟਾਂਡਾ ਸੜਕ ਤੋਂ ਜਲੰਧਰ ਸੜਕ ਤੇ ਰਿੰਗ ਰੋਡ ਦੀ ਉਸਾਰੀ ਦਾ ਸਬੰਧ ਹੈ, ਇਸ ਬਾਰੇ ਇਹ ਦੱਸਿਆ ਜਾਂਦਾ ਹੈ ਕਿ ਧਰਮਸ਼ਾਲਾ ਤੋਂ ਦਸੂਹਾ ਸੜਕ ਅਤੇ ਦਸੂਹਾ ਸੜਕ ਤੋਂ ਟਾਂਡਾ ਸੜਕ ਉਪਰ ਮੌਜੂਦਾ ਬਾਈਪਾਸ ਬਣਿਆ ਹੋਇਆ ਹੈ, ਉਹ ਅੱਗੇ ਹੀ ਧਰਮਸ਼ਾਲਾ ਸੜਕ ਤੋਂ ਦਸੂਹਾ ਸੜਕ ਅਤੇ ਦਸੂਹਾ ਸੜਕ ਤੋਂ ਟਾਂਡਾ ਸੜਕ ਨੂੰ ਜੋੜਦਾ ਹੈ, ਇਸ ਲਈ ਰਿੰਗ ਸੜਕ ਬਨਾਣਾ ਠੀਕ ਨਹੀਂ ਜਾਪਦਾ ।

ਊਨਾ-ਹੁਸ਼ਿਆਰਪੁਰ ਸੜਕ ਤੇ ਹੁਸ਼ਿਆਰਪੁਰ-ਧਰਮਸ਼ਾਲਾ ਸੜਕ ਨੂੰ ਜੋੜਦਾ ਹੋਇਆ ਫੇਸ-4 ਰਿੰਗ ਰੋਡ ਉਸਾਰਨ ਦੀ ਤਜਵੀਜ਼ ਲੋਨ ਅਸਿਸਟੈਂਸ ਜਿਹੜੀ ਕਿ ਕਮਰਸ਼ੀਅਲ ਬੈਂਕਾਂ ਤੋਂ ਲੈਣੀ ਹੈ ਵਿੱਚ ਸ਼ਾਮਿਲ ਕਰ ਲਿਆ ਹੈ ਅਤੇ ਜਿਸ ਦੀ ਲਾਗਤ 6.50 ਕਰੋੜ ਹੈ ਅਤੇ ਇਹ ਕੰਮ ਫੰਡਜ਼ ਉਪਲਬਧ ਹੋਣ ਤੇ ਹੱਥ ਵਿਚ ਲਿਆ ਜਾਏਗਾ । ਲਗਭਗ 2 ਸਾਲ ਲੱਗ ਜਾਣ ਦੀ ਆਸ ਹੈ ।

ਹੁਸ਼ਿਆਰਪੁਰ-ਜਲੰਧਰ ਸੜਕ ਤੇ ਹੁਸ਼ਿਆਰਪੁਰ-ਟਾਂਡਾ ਸੜਕ ਨੂੰ ਜੋੜਨ ਵਾਲੀ ਰਿੰਗ ਰੋਡ ਦੀ ਫਿਲਹਾਲ ਕੋਈ ਲੋੜ ਨਹੀਂ ਜਾਪਦੀ ਕਿਉਂਕਿ ਹੁਸ਼ਿਆਰਪੁਰ-ਜਲੰਧਰ ਸੜਕ ਦਾ ਹਿੱਸਾ ਜਿਹੜਾ ਕਿ ਸ਼ਹਿਰ ਵਿੱਚ ਦੀ ਲੰਘਦਾ ਹੈ ਅਤੇ ਜਿਸ ਦੀ ਲੰਬਾਈ

[ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ]

ਲਗਭਗ 2 ਕਿਲੋਮੀਟਰ ਹੈ, ਨੂੰ ਅੱਗੇ ਹੀ 4 ਲੇਨਿੰਗ ਕਰ ਦਿੱਤਾ ਗਿਆ ਤਾਂ ਇਸ ਉਪਰ ਹਾਲ ਦੀ ਘੜੀ ਕੋਈ ਟਰੈਫਿਕ ਕਨਜੈਸ਼ਨ ਵੀ ਨਹੀਂ ਹੈ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਹੁਸ਼ਿਆਰਪੁਰ ਸੜਕ ਤੋਂ ਧਰਮਸ਼ਾਲਾ ਰੋਡ ਤੱਕ ਦੀ ਰਿੰਗ ਰੋਡ ਬਾਰੇ ਦਸਿਆ ਹੈ ਕਿ ਇਸ ਨੂੰ 2 ਸਾਲਾਂ ਦੇ ਵਿਚ ਬਣਾ ਦਿੱਤਾ ਜਾਵੇਗਾ । ਪਰ ਮੈਂ ਇਸ ਦੇ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੇ ਪਿੰਡਾਂ ਦੇ ਵਿਚੋਂ ਹੋ ਕੇ ਜਾਵੇਗੀ ਅਤੇ ਕਿਸ ਪੁਆਇੰਟ ਤੇ ਜੁਆਇਨ ਕਰੇਗੀ, ਇਸ ਬਾਰੇ ਮੈਨੂੰ ਦਸਿਆ ਜਾਵੇ ।

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਨਹੀਂ ਹੈ ਇਹ ਵੱਖਰਾ ਨੋਟਿਸ ਦੇ ਦੇਣ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਸ਼ਾਇਦ ਇਨ੍ਹਾਂ ਨੂੰ ਮੇਰੀ ਗੱਲ ਸਮਝ ਨਹੀਂ ਲਗੀ । ਮੈਂ ਫੇਰ ਕਲੀਅਰ ਕਰ ਦਿੰਦਾ ਹਾਂ ਕਿ ਇਹ ਜਿਹੜੀ ਰਿੰਗ ਰੋਡ ਹੁਸ਼ਿਆਰਪੁਰ ਤੋਂ ਧਰਮਸ਼ਾਲਾ ਰੋਡ ਤੱਕ ਬਣਾਉਣੀ ਹੈ ਇਹ ਰੋਡ ਕਿਹੜੇ ਕਿਹੜੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਵਿਚੋਂ ਦੀ ਹੋ ਕੇ ਜਾਵੇਗੀ ਅਤੇ ਕਿਹੜੇ ਕਿਹੜੇ ਪਿੰਡ ਨੂੰ ਟੱਚ ਕਰੇਗੀ ਤਾਂ ਕਿ ਸਾਨੂੰ ਇਸ ਸੜਕ ਬਾਰੇ ਜਾਣਕਾਰੀ ਮਿਲ ਸਕੇ ।

**ਮੰਤਰੀ** ਸਪੀਕਰ ਸਾਹਿਬ, ਇਹ ਮੈਨੂੰ ਮਿਲ ਲੈਣ, ਮੈਂ ਇਨ੍ਹਾਂ ਨੂੰ ਪੂਰੀ ਡੀਟੇਲਜ਼ ਦਸ ਦੇਵਾਂਗਾ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਸ ਸਵਾਲ ਦੇ ਪਾਰਟ 'ਬੀ' ਵਿਚ ਹੁਸ਼ਿਆਰਪੁਰ ਟਾਂਡਾ ਅਤੇ ਹੁਸ਼ਿਆਰਪੁਰ ਜਲੰਧਰ ਦੀ ਰਿੰਗ ਰੋਡ ਨੂੰ ਚੌੜੀ ਕਰਨ ਦਾ ਵਿਚਾਰ ਹੈ ਕਿਉਂਕਿ ਉਥੇ ਫੋਰ ਲੇਨਿੰਗ ਕਰਨ ਦੇ ਨਾਲ ਸਿੰਗਲ ਰੋਡ ਛੋਟੀਆਂ ਹੋ ਗਈਆਂ ਹਨ ਪਰ ਟਰੈਫਿਕ ਜ਼ਿਆਦਾ ਹੁੰਦਾ ਹੈ । ਕੀ ਮੰਤਰੀ ਜੀ ਹਾਊਸ ਦੇ ਵਿਚ ਆਸ਼ਵਾਸਨ ਦੇਣਗੇ ਕਿ ਟਾਂਡਾ-ਜਲੰਧਰ ਅਤੇ ਹੁਸ਼ਿਆਰਪੁਰ ਦੀ ਰਿੰਗ ਰੋਡ ਜਲਦੀ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਪੈਸੇ ਉਪਲਬਧ ਹੋਣ ਤੇ ਬਣਾ ਦੇਵਾਂਗੇ । ਪਲਾਨ ਵਿਚ ਪਾਇਆ ਹੋਇਆ ਹੈ । ਸਮਾਂ ਬੱਧ ਨਹੀਂ ਕੀਤਾ ਜਾ ਸਕਦਾ ।

---

### ਹੁਸ਼ਿਆਰਪੁਰ ਵਿਖੇ ਅਦਾਲਤੀ ਕੰਪਲੈਕਸ ਦੀ ਉਸਾਰੀ

*1065. **ਸ਼੍ਰੀ ਤਿਕਸ਼ਨ ਸੂਦ**: ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੁਸ਼ਿਆਰਪੁਰ ਵਿਖੇ ਜ਼ਿਲ੍ਹਾ ਅਦਾਲਤਾਂ ਦੇ ਪੁਰਾਣੇ ਇਹਾਤਿਆਂ ਦੀ ਜ਼ਮੀਨ ਦੀ ਵਰਤੋਂ ਕਰਕੇ ਨਵੇਂ ਅਦਾਲਤੀ ਕੰਪਲੈਕਸ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਉਕਤ ਤਜਵੀਜ਼ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ ਟੌਹੜਾ** : ਹਾਂ ਜੀ, ਇਸ ਸਬੰਧੀ ਵਿਚਾਰ ਕੀਤੀ ਜਾ ਰਹੀ ਹੈ। ਜਦੋਂ ਇਸ ਮੰਤਵ ਲਈ ਢੁਕਵੀਂ ਥਾਂ ਅਤੇ ਫੰਡਜ਼ ਉਪਲਬਧ ਕਰਵਾ ਦਿੱਤੇ ਜਾਣਗੇ, ਤਜਵੀਜ਼ਤ ਕੰਪਲੈਕਸ ਦੀ ਉਸਾਰੀ ਦਾ ਕੰਮ ਹੱਥਾਂ ਵਿਚ ਲੈ ਲਿਆ ਜਾਵੇਗਾ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੇਰੇ ਸਵਾਲ ਦੇਣ ਤੋਂ ਬਾਅਦ, ਹੁਸ਼ਿਆਰਪੁਰ ਦਾ ਜੁਡੀਸ਼ਲ ਰਿਕਾਰਡ ਰੂਮ ਅਤੇ ਦੂਜੇ ਰੂਮ ਦੇ ਵਿਚ ਅੱਗ ਲਗ ਗਈ ਅਤੇ ਇਸ ਨੂੰ ਪਹਿਲੇ ਹੀ ਅਨਸੇਫ ਡੀਕਲੇਅਰ ਕੀਤਾ ਹੋਇਆ ਸੀ ਜਿਸ ਦੇ ਨਾਲ ਬੜਾ ਵੈਲਿਊਏਬਲ ਰਿਕਾਰਡ ਸੜ ਗਿਆ ਹੈ। ਉਥੇ ਚੀਫ ਮਨਿਸਟਰ ਸਾਹਿਬ ਇਕ ਸਾਲ ਪਹਿਲਾਂ ਆਏ ਸਨ ਅਤੇ ਉਨ੍ਹਾਂ ਨੇ ਵੀ ਸਾਨੂੰ ਵਿਸ਼ਵਾਸ ਦਿਵਾਇਆ ਸੀ ਕਿ ਨਵਾਂ ਜੁਡੀਸ਼ਲ ਕੰਪਲੈਕਸ ਬਣਾ ਦਿੱਤਾ ਜਾਵੇਗਾ ਪਰ ਇਕ ਸਾਲ ਦਾ ਅਰਸਾ ਹੋ ਗਿਆ ਹੈ ਹਾਲੇ ਤੱਕ ਸਰਕਾਰ ਵਲੋਂ ਕੋਈ ਕਾਰਵਾਈ ਨਹੀਂ ਕੀਤੀ ਗਈ। ਇਸ ਪੁਰਾਣੇ ਜੁਡੀਸ਼ਲ ਕੰਪੈਲਕਸ ਦੇ ਵਿਚ ਅੱਗ ਲੱਗਣ ਦੇ ਨਾਲ ਸਾਰਾ ਰਿਕਾਰਡ ਸੜ ਗਿਆ ਹੈ। ਹੁਣ ਸਰਕਾਰ ਕਿੰਨੀ ਦੇਰ ਦੇ ਵਿਚ ਕਾਰਵਾਈ ਕਰਕੇ ਇਸ ਜੁਡੀਸ਼ਲ ਕੰਪਲੈਕਸ ਨੂੰ ਬਣਾ ਦੇਵੇਗੀ। ਇਸ ਨੂੰ ਟਾਈਮ ਬਾਊਂਡ ਕੀਤਾ ਜਾਵੇ।

**ਮੰਤਰੀ** : ਸਪੀਕਰ ਸਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਮਿਤੀ 25-4-1998 ਨੂੰ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਦੀ ਪੁੱਡਾ ਦੇ ਅਫਸਰਾਂ ਨਾਲ ਮੀਟਿੰਗ ਹੋਈ ਸੀ। ਉਨ੍ਹਾਂ ਨੇ ਅਜੇ ਤਕ ਲੈਂਡ ਬਾਰੇ ਡੀਸਾਈਡ ਨਹੀਂ ਕੀਤਾ ਕਿ ਉਹ ਰਖਣਗੇ ਜਾਂ ਸਾਨੂੰ ਦੇਣਗੇ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਦਸਿਆ ਹੈ ਕਿ ਬਹੁਤ ਜ਼ਿਆਦਾ ਨੁਕਸਾਨ ਹੋ ਗਿਆ ਹੈ ਅਤੇ ਅਗੇ ਨੂੰ ਵੀ ਹੋਰ ਜ਼ਿਆਦਾ ਨੁਕਸਾਨ ਹੋਣ ਦਾ ਡਰ ਹੈ। ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜੇਕਰ ਪੁਡਾ ਵਾਲੇ ਦੇਰ ਕਰ ਰਹੇ ਹਨ ਤਾਂ ਸਰਕਾਰ ਆਪਣੇ ਵਲੋਂ ਕੰਮ ਉਥੇ ਸ਼ੁਰੂ ਕਰ ਦੇਵੇ।

**ਮੰਤਰੀ** : ਸਪੀਕਰ ਸਹਿਬ, ਇਹ ਹੋਮ ਡਿਪਾਰਟਮੈਂਟ ਵਲੋਂ ਪੁੱਡਾ ਨੂੰ ਚਿੱਠਾ ਸੀ, ਜੇਕਰ ਸਾਨੂੰ ਦੇ ਦੇਣਗੇ ਤਾਂ ਅਸੀਂ ਕਰ ਦਿਆਂਗੇ।

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1094**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *1127**

**ਸ਼੍ਰੀ ਸਪੀਕਰ** : ਇਸ ਸਵਾਲ ਦੀ ਇਕ ਹਫਤੇ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿਤੀ ਹੈ।

---

For Starred Question No. 1127 and Reply there to, please see Debates dated 9-7-1998.

[ਸ਼੍ਰੀ ਸਪੀਕਰ]

ਅ.ਸ. ਪੱ.: ਸ. ਪ੍ਰ. ਭ. ਮੰ-98/598

ਮਨੋਰੰਜਨ ਕਾਲੀਆ
ਟੈਲੀਫੋਨ ਨੰ: 740772

ਸਿਹਤ ਤੇ ਪਰਿਵਾਰ ਭਲਾਈ ਮੰਤਰੀ,
ਪੰਜਾਬ, ਚੰਡੀਗੜ੍ਹ ।
ਮਿਤੀ: 26-6-98

ਵਿਸ਼ਾ :—ਸਟਾਰਡ ਪ੍ਰਸ਼ਨ ਨੰ 1127 ਦਾ ਜਵਾਬ ਦੇਣ ਲਈ ਸਮੇਂ ਵਿੱਚ ਵਾਧਾ ਕਰਨ ਬਾਰੇ ।

ਸਤਿਕਾਰਯੋਗ ਅਟਵਾਲ ਜੀਂ,

ਕ੍ਰਿਪਾ ਕਰਕੇ ਉਪਰੋਕਤ ਵਿਸ਼ੇ ਵੱਲ ਧਿਆਨ ਦੇਣ ਦੀ ਖੇਚਲ ਕਰਨਾ ਜੀ ।

2. ਸਟਾਰਡ ਸਵਾਲ ਨੰ: 1127 ਜੋ ਮਿਤੀ 29-6-98 ਨੂੰ ਪੁੱਛੇ ਜਾਣ ਵਾਲੇ ਪ੍ਰਸ਼ਨਾਂ ਦੀ ਸੂਚੀ ਦਰਜ ਹੈ. ਸਬੰਧੀ ਲੋੜੀਂਦੀ ਸੂਚਨਾ ਹੇਠਲੇ ਦਫਤਰਾਂ ਤੋਂ ਪ੍ਰਾਪਤ ਨਹੀਂ ਹੋਈ ਅਤੇ ਇਸ ਵਿੱਚ ਹੋਰ ਸਮਾਂ ਲੱਗਣ ਦੀ ਸੰਭਾਵਨਾ ਹੈ ।

3. ਮੈਂ ਧੰਨਵਾਦੀ ਹੋਵਾਂਗਾ ਜੇਕਰ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਚਾਰ ਦਿਨਾਂ ਦਾ ਹੋਰ ਸਮਾਂ ਦੇਣ ਦੀ ਕ੍ਰਿਪਾਲਤਾ ਕਰੋਗੇ ।

ਹਿੱਤੂ,
ਸਹੀ/-
(ਮਨੋਰੰਜਨ ਕਾਲੀਆ) ।

ਸ. ਚਰਨਜੀਤ ਸਿੰਘ ਅਟਵਾਲ,
ਮਾਨਯੋਗ ਸਪੀਕਰ,
ਪੰਜਾਬ ਵਿਧਾਨ ਸਭਾ ।

---

**ਮਾਨਸਾ ਅਤੇ ਬਠਿੰਡਾ ਜ਼ਿਲ੍ਹਿਆਂ ਵਿਚ ਜਲ ਸਪਲਾਈ ਸਕੀਮਾਂ**

*1195. (1) **ਸਰਦਾਰ ਸੁਖਵਿੰਦਰ ਸਿੰਘ ਔਲਖ** }ਕੀ
(2) **ਸਰਦਾਰ ਮੱਖਣ ਸਿੰਘ,**

ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਅਤੇ ਬਠਿੰਡਾ ਵਿਚ ਇਸ ਸਮੇਂ ਕਿੰਨੀਆਂ ਜਲ ਸਪਲਾਈ ਸਕੀਮਾਂ ਚਲ ਰਹੀਆਂ ਹਨ?

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੀਮਾਂ ਜ਼ਿਲ੍ਹੋਂ ਮਾਨਸਾ ਅਤੇ ਬਠਿੰਡਾ ਦੀਆਂ ਲੋੜਾਂ ਪੂਰੀਆਂ ਕਰ ਰਹੀਆਂ ਹਨ?

(ੲ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਕੀ ਸਰਕਾਰ ਦੀ ਨੇੜੇ ਭਵਿੱਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਨਵੀਆਂ ਜਲ ਸਪਲਾਈ ਸਕੀਮਾਂ ਸ਼ੁਰੂ ਕਰਨ ਦੀ ਤਜ਼ਵੀਜ਼ ਹੈ; ਜੇਕਰ ਅਜਿਹਾ

ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਸਕੀਮਾਂ ਅਧੀਨ ਕਿਹੜੇ-ਕਿਹੜੇ ਪਿੰਡ ਲਿਆਂਦੇ ਜਾਣ ਦੀ ਤਜਵੀਜ਼ ਹੈ ?

**Raja Narinder Singh** : (a) There are 73 schemes in Mansa and 159 water supply schemes in Bathinda. One scheme in Mansa and 3 in Bathinda are not functional.

(b) These schemes are very old and are only partially meeting the requirements.

(c) Augmentation of schemes is taken up as per priority fixed by the District Planning Board and availability of funds of the water supply Scheme at Talwandi Sabo is proposed to taken up in 1998-99.

**ਸਰਦਾਰ ਸੁਖਵਿੰਦਰ ਸਿੰਘ ਔਲਖ**: ਮਾਨਯੋਗ ਸਪੀਕਰ ਸਾਹਿਬ, ਮੈਂ ਸਵਾਲ ਪੰਜਾਬੀ ਵਿਚ ਕੀਤਾ ਸੀ ਅਤੇ ਮਾਨਯੋਗ ਮੰਤਰੀ ਜੀ ਨੇ ਜਵਾਬ ਅੰਗਰੇਜ਼ੀ ਵਿਚ ਦਿੱਤਾ ਹੈ । ਇਹ ਜਵਾਬ ਪੰਜਾਬੀ ਵਿਚ ਦੇਣਾ ਚਾਹੀਦਾ ਸੀ । ਮੰਤਰੀ ਜੀ ਨੇ ਮੇਰੇ 'ਅ' ਭਾਗ ਦਾ ਜਵਾਬ ਦਿੱਤਾ ਹੈ ਕਿ "ਇਹ ਸਕੀਮਾਂ ਪੁਰਾਣੀਆਂ ਹੋਣ ਕਾਰਨ ਕੁਝ ਹੱਦ ਤੱਕ ਹੀ ਲੋਕਾਂ ਦੀ ਲੋੜ ਨੂੰ ਪੂਰਾ ਕਰਦੀਆਂ ਹਨ ।" ਕੀ ਮੰਤਰੀ ਜੀ ਦੱਸਣਗੇ ਕਿ ਕੁਝ ਹੱਦ ਤਕ ਦਾ ਕਰਾਈਟੇਰੀਆ ਕੀ ਹੈ ? ਇਹ ਕਰਾਈਟੇਰੀਆ ਆਬਾਦੀ ਦੇ ਹਿਸਾਬ ਨਾਲ ਹੈ ਜਾਂ ਕੁਝ ਹੋਰ ਹੈ ।

**ਮੰਤਰੀ**: ਸਪੀਕਰ ਸਹਿਬ, ਜਦੋਂ ਸਕੀਮਾਂ ਪੁਰਾਣੀਆਂ ਹੋ ਜਾਂਦੀਆਂ ਹਨ ਤਾਂ ਪਾਣੀ ਦਾ ਡਿਸਚਾਰਜ ਨਹੀਂ ਰਹਿੰਦਾ ਅਤੇ ਪਾਣੀ ਘੱਟ ਆਉਂਦਾ ਹੈ, ਜ਼ਿਆਦਾ ਪਾਣੀ ਨਹੀਂ ਆਉਂਦਾ ।

**ਸਰਦਾਰ ਸੁਖਵਿੰਦਰ ਸਿੰਘ ਔਲਖ**: ਸਪੀਕਰ ਸਾਹਿਬ, ਕੁਝ ਹੱਦ ਤੱਕ ਤੋਂ ਭਾਵ ਆਬਾਦੀ ਤੋਂ ਹੈ ਜਾਂ ਪਾਣੀ ਤੋਂ ਹੈ । ਕੀ ਇਸ ਬਾਰੇ ਮੰਤਰੀ ਜੀ ਦਸਣਗੇ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ )

**ਸਰਦਾਰ ਮੱਖਣ ਸਿੰਘ**: ਸਪੀਕਰ ਸਾਹਿਬ, ਇਕ ਸਕੀਮ ਮਾਨਸਾ ਦੀ ਹੈ ਅਤੇ ਤਿੰਨ ਸਕੀਮਾਂ ਬਠਿੰਡੇ ਜ਼ਿਲ੍ਹੇ ਦੀਆਂ ਹਨ । ਉਹ ਸਕੀਮਾਂ ਕਿਹੜੀਆਂ ਕਿਹੜੀਆਂ ਹਨ ਅਤੇ ਉਨ੍ਹਾਂ ਨੂੰ ਚਲਾਉਣ ਲਈ ਸਰਕਾਰ ਵਲੋਂ ਕੀ ਬੰਦੋਬਸਤ ਕੀਤੇ ਜਾ ਰਹੇ ਹਨ ।

**Minister** : One scheme, namely, Jawahar Scheme is not functioning since August, 1997 due to rise in spring level which has damaged water works. Rs. 6 lacs have already been provided by the District Planing Board for repair of this and Rs. 1.20 lacs will be provided this year. This work is in progress. 20 per cent of the work has been done. (ਇੱਕ ਆਵਾਜ਼) ਰਾਜਾ ਸਾਹਿਬ, ਪੰਜਾਬੀ ਵਿੱਚ ਬੋਲੋ ਜੀ।

[ਜਨ ਸਿਹਤ ਮੰਤਰੀ]

ਮੇਰਾ ਖਿਆਲ ਸੀ ਕਿ ਹਾਊਸ ਵਿਚ ਪੜ੍ਹੇ ਲਿਖੇ ਮੈਂਬਰ ਆਉਂਦੇ ਹਨ। ਵੈਸੇ ਵੀ ਦੋਨੋਂ ਲੈਂਗੂਏਜ ਅਲਾਊਡ ਹਨ। ਪਰ ਮੈਂ ਪੰਜਾਬੀ ਵਿਚ ਕਹਿ ਦਿੰਦਾ ਹਾਂ। ਮੈਨੂੰ ਤਾਂ ਉਰਦੂ ਵੀ ਆਉਂਦੀ ਹੈ। ਇਹ ਜੀ ਇਕ ਓਲਡ ਸਕੀਮ ਹੈ। ਇਸਦੀ ਬਾਈਫਰਕੇਸ਼ਨ ਵਾਸਤੇ ਵਾਟਰ ਸਪਲਾਈ ਸਰਦੂਲਗੜ੍ਹ ਪਿੰਡ ਵਾਸਤੇ ਸੀ। ਹੁਣ ਇਸਦੀ ਪਾਪੂਲੇਸ਼ਨ 13000 ਹੋ ਗਈ ਹੈ ਇਸ ਲਈ ਇਸਦੀ ਬਾਈਫਰਕੇਸ਼ਨ ਕੀਤੀ ਜਾ ਰਹੀ ਹੈ। ਇਸ ਵਾਸਤੇ 63.55 ਲੱਖ ਰੁਪਿਆ ਪਹਿਲਾਂ ਮਿਲ ਗਿਆ ਸੀ ਅਤੇ 31 ਲੱਖ ਲੱਖ ਰੁਪਿਆ ਹੁਣ ਮਿਲ ਜਾਵੇਗਾ। ਇਸ ਨੂੰ ਕੰਪਲੀਟ ਹੋਣ ਅਤੇ ਓਵਰਹੈਡ ਵਾਟਰ ਵਰਕਸ ਬਣਾਉਣ ਵਾਸਤੇ 31 ਲੱਖ ਰੁਪਏ ਦੀ ਲੋੜ ਹੈ। ਬਠਿੰਡਾ ਵਿਚ 273 ਪਿੰਡਾਂ ਨੂੰ ਵਾਟਰ ਸਪਲਾਈ ਜਾ ਰਹੀ ਹੈ। 159 ਪਿੰਡ ਵਾਟਰ ਸਪਲਾਈ ਸਕੀਮ ਦੇ ਥੱਲੇ ਹਨ ਉਨ੍ਹਾਂ ਵਿਚੋਂ 73 ਪਿੰਡਾਂ ਦੀ ਵਾਟਰ ਸਪਲਾਈ 20 ਸਾਲ ਪੁਰਾਣੀ ਹੋ ਚੁੱਕੀ ਹੈ ਅਤੇ 24 ਪਿੰਡਾਂ ਦੀ 15 ਸਾਲ ਪੁਰਾਣੀ ਹੈ। ਬਾਕੀਆਂ ਨੂੰ ਆਗੁਮੈਨਟੇਸ਼ਨ ਕਰਨ ਵਾਸਤੇ, ਉਨ੍ਹਾਂ ਦੀ ਵਾਟਰ ਸਪਲਾਈ ਹੋਰ ਵਧਾਉਣ ਵਾਸਤੇ ਕੋਸ਼ਿਸ਼ ਕੀਤੀ ਜਾ ਰਹੀ ਹੈ। ਤਿੰਨ ਸਕੀਮਾਂ ਐਸੀਆਂ ਹਨ ਜਿਹੜੀਆਂ ਕੰਮ ਨਹੀਂ ਕਰ ਰਹੀਆਂ ਹਨ। ਇਕ ਨਥਾਣੇ ਦੀ ਹੈ। ਇਕ ਮਹਿਰਾਜ ਪਿੰਡ ਦੀ ਹੈ ਜਿਸ ਦਾ ਜਿਹੜਾ ਇਨਲੈਟ ਚੈਨਲ ਹੈ, ਉਹ ਲੋਕ ਪੂਰ ਦੇਂਦੇ ਹਨ। ਅਸੀਂ ਜਦੋਂ ਜਾ ਕੇ ਸਾਫ਼ ਕਰਦੇ ਹਾਂ ਉਦੋਂ ਪਿੰਡ ਦੇ ਲੋਕ ਜਿਥੋਂ ਦੀ ਚੈਨਲ ਲੰਘਦਾ ਹੈ, ਉਸਨੂੰ ਫਿਲਥ ਸੁਟ ਕੇ ਭਰ ਦੇਂਦੇ ਹਨ ਜਿਸ ਕਰਕੇ ਇਹ ਬੰਦ ਹੋਈ ਪਈ ਹੈ। ਇਕ ਗੋਂਦੀਆਣਾ ਦੀ ਸਕੀਮ ਹੈ ਜਿਸਦੀ ਆਗੁਮੈਨਟੇਸ਼ਨ ਕੀਤੀ ਜਾ ਰਹੀ ਹੈ। ਇਨ੍ਹਾਂ ਦੀ ਵਰਲਡ ਬੈਂਕ ਪਾਇਲਟ ਪ੍ਰਾਜੈਕਟ ਨਾਲ ਪ੍ਰਾਇਰਟੀ ਫਿਕਸ ਕੀਤੀ ਜਾਂਦੀ ਹੈ ਅਤੇ ਅੱਗੋਂ ਪਲਾਨਿੰਗ ਡਿਪਾਰਟਮੈਂਟ ਦੀ ਮਰਜ਼ੀ ਹੈ ਕਿਉਂਕਿ ਤਲਵੰਡੀ ਸਾਬੋ ਦੀ ਜਿਹੜੀ ਸਕੀਮ ਹੈ ਉਸ ਵਿਚ 20 ਲੱਖ ਰੁਪਿਆ ਪਹਿਲਾਂ ਮਿਲਿਆ ਸੀ ਅਤੇ ਡੇਢ ਲੱਖ ਰੁਪਿਆ ਹੁਣ ਦਿੱਤਾ ਜਾਵੇਗਾ। ਇਹ ਅਸ਼ੋਰੈਂਸ ਵੀ ਹੈ। ਇਸ ਪੈਸੇ ਦੇ ਨਾਲ ਇਸ ਨੂੰ ਕੰਪਲੀਟ ਕਰਾਂਗੇ।

**ਸਰਦਾਰ ਮੱਖਣ ਸਿੰਘ**: ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਹ ਸਕੀਮਾਂ ਜਿਹੜੀਆਂ ਪੁਰਾਣੀਆਂ ਹੋ ਗਈਆਂ ਹਨ, ਇਹ ਲੋੜ ਦੇ ਮੁਤਾਬਿਕ ਪਾਣੀ ਨਹੀਂ ਦੇਂਦੀਆਂ। ਇਨ੍ਹਾਂ ਨੂੰ ਲੋਕਾਂ ਦੇ ਵਰਤਣ ਯੋਗ ਬਣਾਉਣ ਲਈ ਸਰਕਾਰ ਵਲੋਂ ਕੀ ਬੰਦੋਬਸਤ, ਕੀ ਉਪਰਾਲਾ ਕੀਤਾ ਜਾ ਰਿਹਾ ਹੈ ?

**ਮੰਤਰੀ** : ਇਨ੍ਹਾਂ ਦੀ ਆਗੁਮੈਨਟੇਸ਼ਨ ਵਾਸਤੇ ਸਕੀਮਾਂ ਰੈਗੂਲਰਲੀ ਬਣਾਈਆਂ ਜਾਂਦੀਆਂ ਹਨ। ਕਿਉਂਕਿ ਹੁਣ ਲੋਕ ਵਧਦੇ ਜਾ ਰਹੇ ਹਨ, ਆਬਾਦੀ ਵਧਦੀ ਜਾ ਰਹੀ ਹੈ ਅਤੇ ਲੋਕਾਂ ਦਾ ਅੱਛਾ ਸੁਭਾਉ ਵੀ ਨਹਾਉਣ ਧੋਣ ਦਾ ਹੋ ਗਿਆ ਹੈ, ਇਸ ਲਈ ਅਸੀਂ ਲੋਕਾਂ ਦੀ ਜ਼ਰੂਰਤ ਮੁਤਾਬਿਕ ਆਗੁਮੈਨਟੇਸ਼ਨ ਕਰਦੇ ਜਾਂਦੇ ਹਾਂ।

**ਸਰਦਾਰ ਬਲਦੇਵ ਸਿੰਘ ਖਿਆਲਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਜਿਹੜੀਆਂ ਪੀਣ ਵਾਲੇ ਪਾਣੀ ਦੀਆਂ ਸਕੀਮਾਂ ਬਣਦੀਆਂ ਸਨ, ਉਹ ਇਕ ਪਿੰਡ ਵਿਚ 5-5,7-7 ਪਾਣੀ ਦੇ ਕੁਨੈਕਸ਼ਨਾਂ ਦੀਆਂ ਸਨ ਜਿਸ ਵਿਚ ਇਕ ਟੂਟੀ ਸਾਂਝੇ ਥਾਂ ਤੇ ਦੇ ਦੇਂਦੇ ਸਨ। ਉਸ ਤੋਂ ਬਾਅਦ ਨਵੇਂ

ਕੁਨੈਕਸ਼ਨ ਜਾਰੀ ਕਰਨ ਦੀ ਸਕੀਮ ਚਲ ਪਈ । ਉਸ ਵਿਚ ਲੋਕਾਂ ਤੋਂ ਸਿਕਿਉਰਟੀ ਲੈ ਲੈਂਦੇ ਹਨ ਪਰ ਲੋਕਾਂ ਦੀ ਲੋੜ ਮੁਤਾਬਿਕ ਪਾਣੀ ਦੇਣ ਵਾਸਤੇ ਪਾਣੀ ਉਥੇ ਆਉਂਦਾ ਨਹੀਂ । ਕੀ ਇਹ ਲੋਕਾਂ ਤੋਂ ਜਿਨ੍ਹਾਂ ਤੋਂ ਸਿਕਿਉਰਟੀ ਲੈਂਦੇ ਹਨ, ਉਨ੍ਹਾਂ ਦੀ ਲੋੜ ਦੇ ਮੁਤਾਬਿਕ ਪਾਣੀ ਵਧਾਉਣ ਵਾਸਤੇ ਕੋਈ ਉਪਰਾਲਾ ਕਰਨਗੇ ਤਾਂਕਿ ਟੂਟੀ ਵਿਚ ਪਾਣੀ ਆਵੇ ਤਾਂ ਸਹੀ ?

**ਮੰਤਰੀ** : ਸਪੀਕਰ ਸਾਹਿਬ, ਖਿਆਲਾ ਸਾਹਿਬ ਦੀ ਗੱਲ ਬਹੁਤ ਸਹੀ ਹੈ । ਉਰੀਜਨਲੀ ਜੋ ਸਕੀਮ ਸੀ, ਉਸਦੇ ਮੁਤਾਬਿਕ ਸਟੈਂਡ-ਪੋਸਟ ਹੀ ਦੇਣੇ ਸਨ, ਉਸ ਵਿਚ 40 ਗੈਲਨ ਪ੍ਰਤੀ ਵਿਅਕਤੀ ਦੇ ਹਿਸਾਬ ਨਾਲ ਪਾਣੀ ਦੇਣਾ ਸੀ । ਹੁਣ ਲੋਕਾਂ ਦੀ ਡਿਮਾਂਡ ਵੱਧ ਗਈ ਹੈ, ਆਬਾਦੀ ਵੱਧ ਗਈ ਅਤੇ ਲਿਵਿੰਗ ਸਟੈਂਡਰਡ ਵੀ ਕਾਫੀ ਉਚਾ ਹੋ ਗਿਆ ਹੈ, ਇਸ ਵਾਸਤੇ ਵਾਟਰ ਵਰਕਸ ਸਟੋਰੇਜ਼ ਵੱਡਾ ਬਣਾਇਆ ਜਾਵੇਗਾ ਤਾਂ ਕਿ ਸਾਰਿਆ ਦੀ ਰਿਕੁਆਇਰਮੈਂਟ ਨੂੰ ਮੀਟ ਕੀਤਾ ਜਾਵੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1041**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1073**

**ਸ੍ਰੀ ਸਪੀਕਰ** : ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *1073 ਦੀ ਐਕਸਟੇਨਸ਼ਨ ਗਰਾਂਟ ਕਰ ਦਿੱਤੀ ਗਈ ਹੈ ।

RAGHBIR SINGH

D.O. No. T.M./12/28/98-ਟੀ1/372
Transport Minister Punjab.
Dated, Chandigarh the
25 ਜੂਨ, 1998

ਵਿਸ਼ਾ : ਤਾਰਾ ਅੰਕਿਤ ਪ੍ਰਸ਼ਨ ਨੰ: 1073

ਪਿਆਰੇ ਅਟਵਾਲ ਸਾਹਿਬ,

ਤਾਰਾ ਅੰਕਿਤ ਸਵਾਲ ਨੰ: 1073 ਦਾ ਸਬੰਧ ਟਰਾਂਸਪੋਰਟ ਵਿਭਾਗ ਨਾਲ ਹੈ ਅਤੇ ਇਹ ਮਿਤੀ 29-6-98 ਨੂੰ ਲੱਗਾ ਹੋਇਆ ਹੈ । ਇਸ ਸਵਾਲ ਅਨੁਸਾਰ ਚਾਲੂ ਵਿੱਤੀ ਸਾਲ ਦੌਰਾਨ ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਦੇ ਵੱਖ ਵੱਖ ਡਿਪੂਆਂ ਨੂੰ ਨਵੀਆਂ ਬੱਸਾਂ ਮੁਹੱਈਆ ਕੀਤੇ ਜਾਣ ਬਾਰੇ ਦੱਸਿਆ ਜਾਣਾ ਹੈ । ਇਨ੍ਹਾਂ ਬੱਸਾਂ ਦੀ

---

*For Starred Question No. 1073 and Reply there to, please see Debate dated 9-7-98.

[ਸ੍ਰੀ ਸਪੀਕਰ]

ਖਰੀਦ ਕਰਨ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਜਾ ਸਕਿਆ ਹੈ ਕਿਉਂਕਿ ਨਵੀਆਂ ਖਰੀਦੀਆਂ ਜਾਣ ਵਾਲੀਆਂ ਬੱਸਾਂ ਲਈ ਫੰਡਜ਼ ਆਦਿ ਮੁਹੱਈਆ ਕਰਵਾਉਣ ਲਈ ਬੈਂਕਾਂ/ਵਿੱਤੀ ਅਦਾਰਿਆਂ ਨਾਲ ਗੱਲ-ਬਾਤ ਚੱਲ ਰਹੀ ਹੈ। ਇਸ ਲਈ ਹੋਰ ਸਮਾਂ ਲੱਗਣ ਦੀ ਸੰਭਾਵਨਾ ਹੈ। ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਸਵਾਲ ਦਾ ਉੱਤਰ ਦੇਣ ਲਈ ਘੱਟੋ-ਘੱਟ ਦੋ ਹਫ਼ਤੇ ਦਾ ਸਮਾਂ ਦੇਣ ਦੀ ਕ੍ਰਿਪਾਲਤਾ ਕੀਤੀ ਜਾਵੇ।

ਧੰਨਵਾਦ ਸਹਿਤ,

ਹਿਤੂ,
ਸਹੀ/-
(ਰੁਘਬੀਰ ਸਿੰਘ)

ਸ੍ਰ. ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

**ਨਿਸ਼ਾਨ ਵਾਲੇ ਪ੍ਰਸ਼ਨ ਨੰ: 1126, 1042 ਅਤੇ 1116**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਸ਼ਗਨ ਸਕੀਮ ਅਧੀਨ ਆਏ ਲਾਭਪਾਤਰਾਂ ਦੀ ਗਿਣਤੀ**

*1201. (1) **ਸ੍ਰੀ ਹਰਮਿੰਦਰ ਸਿੰਘ ਜੱਸੀ**
(2) **ਸਰਦਾਰ ਮੱਖਣ ਸਿੰਘ** : ਕੀ ਅਨੁਸੂਚਿਤ
(3) **ਸਰਦਾਰ ਸੁਖਵਿੰਦਰ ਸਿੰਘ ਔਲਖ**

ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਵਿੱਤੀ ਸਾਲ 1997-98 ਦੇ ਦੌਰਾਨ ਗਰੀਬ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਦੀਆਂ ਲੜਕੀਆਂ ਲਈ 'ਸ਼ਗਨ ਸਕੀਮ' ਅਧੀਨ ਕਿੰਨੀ ਰਕਮ ਮਖਸੂਸ ਕੀਤੀ ਗਈ ਹੈ ਅਤੇ ਹੁਣ ਤਕ ਉਕਤ ਸਕੀਮ ਅਧੀਨ ਆਏ ਲਾਭਪਾਤਰਾਂ ਦੀ ਗਿਣਤੀ ਅਤੇ ਵੇਰਵੇ ਕੀ ਕੀ ਹਨ?

**ਸਰਦਾਰ ਸਰਵਣ ਸਿੰਘ ਫਿਲੌਰ** : ਸਾਲ 1997-98 ਦੌਰਾਨ 'ਸ਼ਗਨ ਸਕੀਮ' ਅਧੀਨ ਰਾਜ ਵਿੱਚ ਅਨੁਸੂਚਿਤ ਜਾਤੀਆਂ ਦੇ ਗਰੀਬ ਪਰਿਵਾਰਾਂ ਨਾਲ ਸਬੰਧਤ ਲੜਕੀਆਂ ਲਈ 20.00 ਕਰੋੜ ਰੁਪਏ ਦੀ ਰਾਸ਼ੀ ਰਾਖਵੀਂ ਰੱਖੀ ਗਈ ਸੀ। ਇਸ ਸਕੀਮ ਅਧੀਨ ਹੁਣ ਤੱਕ 35,126 ਲਾਭ-ਪਾਤਰੀਆਂ ਨੂੰ ਸ਼ਗਨ ਦਿੱਤਾ ਗਿਆ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਕੀਮ ਟੈਂਪਰੇਰੀ ਹੈ ਜਾਂ ਕਿ ਲਗਾਤਾਰ ਜਾਰੀ ਰਹਿਣੀ ਹੈ।

**ਮੰਤਰੀ** : ਇਹ ਜਾਰੀ ਰਹਿਣੀ ਹੈ ਜੀ, ਟੈਂਪਰੇਰੀ ਨਹੀਂ ਹੈ।

**ਸਰਦਾਰ ਮੱਖਣ ਸਿੰਘ** : ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਸ ਸਾਲ ਦੇ ਬਜਟ ਵਿਚ ਕਿੰਨੇ ਪੈਸਿਆਂ ਦੀ ਵਿਵਸਥਾ ਕੀਤੀ ਗਈ ਹੈ ?

**ਸ੍ਰੀ ਸਪੀਕਰ** : ਬਜਟ ਤਾਂ ਹਾਲੇ ਪਾਸ ਹੋਣਾ ਹੈ, ਇਹ ਕੀ ਦੱਸਣਗੇ ।

**श्रीमती लक्ष्मी कांता चावला** : स्पीकर साहिब, इस संबंध में हमने एक खबर सुनी है । हाऊस में तो नहीं सुना लेकिन इतना जरुर सुना है कि ईसाई लड़कियों को भी इस शगन स्कीम अधीन ले लिया गया है.........

**ਸ੍ਰੀ ਸਪੀਕਰ** : ਇਹ ਇਕ ਵੱਖਰਾ ਸਵਾਲ ਹੈ। ਕੁਝ ਹੋਰ ਪੁੱਛੋ ।

**श्रीमती लक्ष्मी कांता चावला** : मेरा दूसरा प्रश्न यह है कि क्या गरीबी के आधार पर यह शगन स्कीम चलाने की कोई योजना सरकार के विचाराधीन है या केवल जाति के आधार पर ही इसे चलाया जायेगा ?

**ਸ੍ਰੀ ਸਪੀਕਰ** : ਇਸ ਦੇ ਵਾਸਤੇ ਤੁਸੀਂ ਵੱਖਰਾ ਸਵਾਲ ਦੇ ਦਿਉ ।

**श्रीमती लक्ष्मी कांता चावला** : उत्तर देने का यह बहुत सुंदर तरीका है । धन्यवाद ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1210

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *1118

**ਸ੍ਰੀ ਸਪੀਕਰ** : ਇਸ ਸਵਾਲ ਦੀ ਇਕ ਹਫ਼ਤੇ ਦੀ ਐਕਸਟੈਨਸ਼ਨ ਦਿੱਤੀ ਗਈ ਹੈ ।

ਅ. ਸ. ਪੱਤਰ ਨੰ: 21/4/98-23/ਸਪੈ 2

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
ਚੰਡੀਗੜ੍ਹ ।
ਮਿਤੀ 26-6-98

ਵਿਸ਼ਾ :—ਮਿਤੀ 29-6-98 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 1118 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 29-6-1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਦੇ ਤਾਰਾ

---

*For Starred Question No. 1118 and Reply there to, please see Debate dated 9-7-1998.

[ਸ੍ਰੀ ਸਪੀਕਰ]

ਅੰਕਿਤ ਪ੍ਰਸ਼ਨ ਨੰ: 1118 ਜੋ ਕਿ ਕਾਮਰੇਡ ਹਰਦੇਵ ਅਰਸ਼ੀ. ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ।

ਆਦਰ ਸਹਿਤ,

ਹਿਤੂ,

ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: *1095

**ਸ੍ਰੀ ਸਪੀਕਰ** : ਇਸ ਸਵਾਲ ਦੀ ਇਕ ਹਫਤੇ ਦੀ ਐਕਸਟੈਨਸ਼ਨ ਦਿੱਤੀ ਗਈ ਹੈ।

ਅ.ਸ.ਪ. ਨੰ: 19/10/98-14/ਸਪੇ. 1

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
ਚੰਡੀਗੜ੍ਹ।
ਮਿਤੀ 26-6-98

ਵਿਸ਼ਾ :—ਮਿਤੀ 29-6-1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ 1095 ਮੁਲਤਵੀ ਕਰਨ ਬਾਰੇ।

ਮਾਨਯੋਗ ਸਪੀਕਰ ਸਾਹਿਬ,

ਮਿਤੀ 29-6-98 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 1095, ਜੋ ਕਿ ਸਰਦਾਰ ਜਗਤਾਰ ਸਿੰਘ ਰਾਜਲਾ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ

---

* For Starred Question No. 1095 and Reply thereto please see debate dated 9-7-1998.

ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫ਼ਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾ ਦੀ ਸੂਚੀ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ ।

ਹਿਤੂ,
ਸਹੀ/-
(ਪ੍ਰਕਾਸ਼ ਸਿਘ ਬਾਦਲ)

ਸ੍ਰੀ ਚਰਨਜੀਤ ਸਿਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ : 1121 ਅਤੇ 1120**

(ਸਬਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

---

**ਰਾਜ ਵਿਚ ਦਿਹਾਤੀ ਵਾਟਰ ਸਪਲਾਈ ਸਕੀਮ ਲਾਗੂ ਕਰਨਾ**

*1074. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਪਿੰਡਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਨਾਂ ਕੀ ਕੀ ਹਨ ਜਿਹੜੇ ਅਜੇ ਤਕ ਦਿਹਾਤੀ ਵਾਟਰ ਸਪਲਾਈ ਸਕੀਮ ਅਧੀਨ ਨਹੀਂ ਲਿਆਂਦੇ ਗਏ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਨੂੰ ਚਾਲੂ ਵਿੱਤੀ ਸਾਲ ਦੌਰਾਨ ਉਪਰੋਕਤ ਸਕੀਮ ਅਧੀਨ ਲਿਆਉਣ ਲਈ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਹੈ ?

**ਰਾਜਾ ਨਰਿੰਦਰ ਸਿੰਘ** : ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਸੂਚਨਾ**

ਰਾਜ ਵਿੱਚ 5178 ਪਿੰਡ ਅਜਿਹੇ ਹਨ ਜਿਨ੍ਹਾਂ ਨੂੰ ਹੁਣ ਤੱਕ ਪੀਣ ਵਾਲਾ ਸਾਫ਼ ਸੁਥਰਾ ਪਾਣੀ ਸਪਲਾਈ ਨਹੀਂ ਕੀਤਾ ਗਿਆ । ਇਨ੍ਹਾਂ ਪਿੰਡਾਂ ਦਾ ਜ਼ਿਲ੍ਹੇਵਾਰ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :—

[ਜਨ ਸਿਹਤ ਮੰਤਰੀ]

| ਜਿਲ੍ਹੇ ਦਾ ਨਾਂ | ਪਿੰਡਾਂ ਦੀ ਗਿਣਤੀ ਜਿਨ੍ਹਾਂ ਨੂੰ ਹਾਲੇ ਪਾਣੀ ਦੇਣਾ ਹੈ । |
|---|---|
| 1. ਫਿਰੋਜ਼ਪੁਰ | 305 |
| 2. ਹੁਸ਼ਿਆਰਪੁਰ | 469 |
| 3. ਨਵਾਂਸ਼ਹਿਰ | 221 |
| 4. ਜੈਲੰਧਰ | 685 |
| 5. ਕਪੂਰਥਲਾ | 553 |
| 6. ਅੰਮ੍ਰਿਤਸਰ | 351 |
| 7. ਗੁਰਦਾਸਪੁਰ | 1,110 |
| 8. ਬਠਿੰਡਾ | — |
| 9. ਮਾਨਸਾ | — |
| 10. ਪਟਿਆਲਾ | 300 |
| 11. ਫਤਿਹਗੜ੍ਹ ਸਾਹਿਬ | 290 |
| 12. ਰੋਪੜ | 270 |
| 13. ਸੰਗਰੂਰ | 65 |
| 14. ਲੁਧਿਆਣਾ | 543 |
| 15. ਫਰੀਦਕੋਟ | 5 |
| 16. ਮੁਕਤਸਰ | 6 |
| 17. ਮੋਗਾ | 5 |
| | 5,178 |

ਜਿਨ੍ਹਾਂ ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਨਹੀਂ ਕਰਵਾਇਆ ਗਿਆ ਉਨ੍ਹਾਂ ਦੇ ਨਾਵਾਂ ਦੀ ਸੂਚੀ ਬਹੁਤ ਭਾਰੀ ਹੈ, ਇਸ ਲਈ ਮਾਨਯੋਗ ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਨੂੰ ਬੇਨਤੀ ਹੈ ਕਿ ਜੇਕਰ ਉਹ ਚਾਹੁਣ ਤਾਂ ਮੇਰੇ ਦਫ਼ਤਰ ਵਿੱਚ ਰਿਕਾਰਡ ਚੈਕ ਕਰਨ ਲਈ ਆ ਸਕਦੇ ਹਨ ।

ਉਪਰ ਦਰਸਾਏ ਪਿੰਡਾਂ ਵਿੱਚੋਂ 180 ਪਿੰਡਾਂ ਨੂੰ ਚਾਲੂ ਵਿੱਤੀ ਸਾਲ ਦੌਰਾਨ ਕਵਰ ਕਰਨ ਲਈ ਤਜ਼ਵੀਜ ਹੈ ।

**ਚੌਧਰੀ ਮੋਹਨ ਲਾਲ ਬਹਿਰਾਮ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 5,178 ਪਿੰਡ ਪੰਜਾਬ ਵਿਚ ਅਜਿਹੇ ਹਨ ਜਿਥੇ ਪੀਣ ਵਾਲੇ ਪਾਣੀ ਦੀ ਸੁਵਿਧਾ ਦੇਣੀ ਅਜੇ ਰਹਿੰਦੀ ਹੈ ਅਤੇ 180 ਪਿੰਡਾਂ ਨੂੰ ਇਸ ਵਿੱਤੀ ਸਾਲ ਦੌਰਾਨ ਪਾਣੀ ਮੁਹੱਈਆ ਕਰਵਾਉਣਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਜ਼ਿਲ੍ਹੇਵਾਰ ਕਿੰਨੇ ਕਿੰਨੇ ਪਿੰਡ ਇਸ ਸਕੀਮ ਅਧੀਨ ਲਿਆਂਦੇ ਜਾਣਗੇ ?

**ਮੰਤਰੀ:** ਸਪੀਕਰ ਸਾਹਿਬ, ਸਾਰੀ ਸੂਚਨਾ ਤਾਂ ਮੇਜ਼ ਤੇ ਰੱਖੀ ਹੋਈ ਹੈ । ਜੇ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ ।

**ਸ਼੍ਰੀ ਸਪੀਕਰ:** ਉਨ੍ਹਾਂ ਦਾ ਕੁਐਸ਼ਚਨ ਹੈ ਕਿ ਜ਼ਿਲ੍ਹਾ ਵਾਰ ਕਿੰਨੇ ਕਿੰਨੇ ਪਿੰਡ ਕਵਰ ਕੀਤੇ ਜਾਣਗੇ ?

**ਮੰਤਰੀ:** ਇਹ ਆਪਣਾ ਸਵਾਲ ਰਿਪੀਟ ਕਰ ਦੇਣ ਜੀ ।

**ਚੌਧਰੀ ਮੋਹਨ ਲਾਲ ਬਹਿਰਾਮ:** ਮੰਤਰੀ ਜੀ ਨੇ ਕਿਹਾ ਹੈ ਕਿ 180 ਪਿੰਡਾਂ ਨੂੰ ਇਸ ਸਾਲ ਦੌਰਾਨ ਪੀਣ ਵਾਲਾ ਪਾਣੀ ਮੁੱਹਈਆ ਕਰਵਾਉਣਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਕ-ਇਕ ਜ਼ਿਲ੍ਹੇ ਵਿਚੋਂ ਕਿੰਨੇ ਕਿੰਨੇ ਪਿੰਡ ਇਸ ਸਕੀਮ ਅਧੀਨ ਲਿਆਂਦੇ ਜਾਣਗੇ ?

**ਮੰਤਰੀ** : ਇਹ ਤਾਂ ਜੀ ਦੋ ਗੱਲਾਂ ਤੇ ਡਿਪੈਂਡ ਕਰਦਾ ਹੈ । ਇਕ ਤਾਂ ਜਿਨ੍ਹਾਂ ਨੂੰ ਪਲੈਨਿੰਗ ਬੋਰਡ ਰਿਕੁਮੈਂਡ ਕਰਦਾ ਹੈ, ਉਹ ਪਿੰਡ ਇਸ ਵਿਚ ਆਉਂਦੇ ਹਨ ਅਤੇ ਦੂਸਰਾ, ਜੇ ਕਦੀ ਗੌਰਮਿੰਟ ਦੇ ਨੋਟਿਸ ਵਿਚ ਆ ਜਾਵੇ ਜਿਸ ਤਰ੍ਹਾਂ ਕਿ ਇਹ ਐਮ. ਐਲ. ਏ. ਸਾਹਿਬ ਲਿਆ ਦੇਣ ਤਾਂ ਉਸ ਨੂੰ ਅਸੀਂ ਮੂਵ ਕਰ ਦਿੰਦੇ ਹਾਂ ਅਤੇ ਉਸ ਪਿੰਡ ਨੂੰ ਇਸ ਸਕੀਮ ਵਿਚ ਟੇਕ-ਅੱਪ ਕਰ ਲੈਂਦੇ ਹਾਂ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1202**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਪਾਣੀ ਦੇ ਖਾਲਿਆਂ ਦੀ ਉਸਾਰੀ/ਮੁਰੰਮਤ**

***1194.** (1) **ਸਰਦਾਰ ਸੁਖਵਿੰਦਰ ਸਿੰਘ ਔਲਖ:**
(2) **ਸਰਦਾਰ ਮੱਖਣ ਸਿੰਘ :** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦਸਣਗੇ ਕਿ —

(ੳ) ਰਾਜ ਵਿਚ ਪਾਣੀ ਦੇ ਪੱਕੇ ਖਾਲਿਆਂ ਦੀ ਮੁਰੰਮਤ ਲਈ ਕੀ ਕਸੌਟੀ ਬਣਾਈ ਗਈ ਹੈ;

(ਅ) ਵਿੱਤੀ ਸਾਲ 1998-99 ਦੇ ਦੌਰਾਨ ਨਵੇਂ ਪਾਣੀ ਦੇ ਖਾਲਿਆਂ (ਕਿਲੋਮੀਟਰਾਂ ਵਿਚ) ਦੀ ਉਸਾਰੀ ਲਈ ਕਿੰਨਾ ਨਿਸ਼ਾਨਾ ਮਿਥਿਆ ਗਿਆ;

[ਸਰਦਾਰ ਸੁਖਵਿੰਦਰ ਸਿੰਘ ਔਲਖ]

(ੲ) ਵਿੱਤੀ ਸਾਲ 1997-98 ਦੇ ਦੌਰਾਨ ਜ਼ਿਲ੍ਹਾ ਮਾਨਸਾ ਅਤੇ ਬਠਿੰਡਾ ਵਿਚ ਕਿੰਨੇ ਕਿਲੋਮੀਟਰ ਖਾਲੇ ਪੱਕੇ ਕੀਤੇ ਗਏ ਸਨ ਅਤੇ ਵਿੱਤੀ ਸਾਲ 1998-99 ਦੇ ਦੌਰਾਨ ਉਕਤ ਜ਼ਿਲ੍ਹਿਆਂ ਵਿਚ ਕਿੰਨੇ ਕਿਲੋਮੀਟਰ ਖਾਲੇ ਪੱਕੇ ਕੀਤੇ ਜਾਣ ਦੀ ਤਜਵੀਜ਼ ਹੈ ?

**ਮੁੱਖ ਮੰਤਰੀ**: (ੳ) ਮੁਰੰਮਤ ਵਾਸਤੇ ਕੋਈ ਕਰਾਈਟੇਰੀਆ ਨਹੀਂ ਰੱਖਿਆ ਜਾਂਦਾ ਕਿਉਂਕਿ ਖਾਲੇ ਹਿਸੇਦਾਰਾਂ ਦੀ ਮਲਕੀਅਤ ਹਨ ਅਤੇ ਇਹਨਾਂ ਦੀ ਸੰਭਾਲ ਵੀ ਉਹਨਾਂ ਨੇ ਕਰਨੀ ਹੈ । ਫਿਰ ਵੀ ਜੇ ਕਿਤੇ ਖਾਲੇ ਬਹੁਤ ਜਿਆਦਾ ਟੁਟੇ ਹੋਣ ਤਾਂ ਸਰਕਾਰ ਸ਼ੇਅਰਿੰਗ ਅਧਾਰ ਤੇ ਮੁਰੰਮਤ ਕਰਨ ਲਈ ਵਿਚਾਰ ਕਰ ਰਹੀ ਹੈ ।

(ਅ) ਜੇਕਰ ਕੇਂਦਰ ਕੋਲੋਂ ਲੋੜੀਂਦੀ ਸਹਾਇਤਾ ਪ੍ਰਾਪਤ ਹੋ ਜਾਂਦੀ ਹੈ ਤਾਂ 800 ਕਿਲੋਮੀਟਰ ਖਾਲ ਪੱਕੇ ਕਰਨ ਦੀ ਤਜਵੀਜ਼ ਹੈ ।

(ੲ) (I) **1997-98**

ਮਾਨਸਾ ਤੇ ਬਠਿੰਡਾ ਜ਼ਿਲ੍ਹਿਆਂ ਵਿਚ ਕਰਮਵਾਰ 61 ਕਿਲੋਮੀਟਰ ਅਤੇ 422 ਕਿਲੋਮੀਟਰ ।

(II) **1998-99**

ਮਾਨਸਾ ਅਤੇ ਬਠਿੰਡਾ ਜ਼ਿਲ੍ਹਿਆਂ ਵਿਚ ਕਰਮਵਾਰ 21 ਕਿਲੋਮੀਟਰ ਅਤੇ 210 ਕਿਲੋਮੀਟਰ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਜੋ ਸੀ. ਐਮ. ਸਾਹਿਬ ਨੇ (ੳ) ਅਤੇ (ਅ) ਬਾਰੇ ਦੱਸਿਆ ਹੈ ਉਹਦੇ ਨਾਲ ਮੈਂ ਸਹਿਮਤ ਹਾਂ । ਲੇਕਿਨ (ੲ) ਵਿੱਚ ਜੋ ਜਵਾਬ ਦਿੱਤਾ ਗਿਆ ਹੈ ਉਸਦੇ ਵਿੱਚ ਮਾਨਸਾ ਜ਼ਿਲ੍ਹੇ ਵਿਚ 1997-98 ਵਿੱਚ 61 ਕਿਲੋਮੀਟਰ ਅਤੇ ਬਠਿੰਡਾ ਵਿੱਚ 422 ਕਿਲੋਮੀਟਰ ਖਾਲੇ ਪੱਕੇ ਕੀਤੇ ਹਨ ਅਤੇ ਅੱਗੇ ਤਜਵੀਜ਼ ਵੀ ਮਾਨਸਾ ਬਾਰੇ 21 ਕਿਲੋਮੀਟਰ ਅਤੇ ਬਠਿੰਡਾ ਬਾਰੇ 210 ਕਿਲੋਮੀਟਰ ਪੱਕੇ ਕਰਨ ਦੀ ਦੱਸੀ ਗਈ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਵੀ ਮਾਨਸਾ ਨੂੰ ਇਗਨੋਰ ਕੀਤਾ ਗਿਆ ਅਤੇ ਆਉਣ ਵਾਲੇ ਸਾਲ ਵਿੱਚ ਵੀ ਕੀ ਮਾਨਸਾ ਜ਼ਿਲ੍ਹੇ ਤੋਂ ਅਰਜ਼ੀਆਂ ਘੱਟ ਆਈਆਂ ਹਨ ? ਜਾਂ ਉਥੇ . . . . . .

**ਸ੍ਰੀ ਸਪੀਕਰ** : ਔਲਖ ਸਾਹਿਬ, ਤੁਸੀਂ ਸਪਲੀਮੈਂਟਰੀ ਕਰੋ । ਇਹ ਤਾਂ ਲੈਕਚਰ ਕਰਨ ਵਾਲੀ ਗੱਲ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਇਹ ਘੱਟ ਹੋਣਦੇ ਕਾਰਨ ਦੱਸੇ ਜਾਣ ਕਿ ਮਾਨਸਾ ਘੱਟ ਕਿਉਂ ਹੈ ਅਤੇ ਬਠਿੰਡਾ ਜ਼ਿਆਦਾ ਕਿਉਂ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਮਾਨਸਾ ਹੈ ਇਹ ਐਕਚੂਅਲੀ ਸਾਈਜ਼ ਵਿੱਚ ਘੱਟ ਹੈ। ਲੇਕਿਨ ਇਸਦੇ ਵਿੱਚ ਗੱਲ ਹੋਰ ਹੈ। ਕਿਉਂਕਿ ਫਿਗਰਜ਼ ਦੱਸੀਆਂ ਗਈਆਂ ਹਨ ਜਿਸ ਕਰਕੇ ਇਨ੍ਹਾਂ ਨੂੰ ਸ਼ੱਕ ਪੈ ਗਿਆ। ਇਨ੍ਹਾਂ ਦਾ ਮਾਨਸਾ ਜ਼ਿਲ੍ਹਾ ਕੋਟਲਾ ਬਰਾਂਚ ਨਹਿਰ ਡੀਲ ਕਰਦੀ ਹੈ। ਉਸ ਦਾ ਕੇਸ ਸੈਂਟਰ ਵਿੱਚ ਭੇਜਿਆ ਹੋਇਆ ਹੈ ਕਿ ਕੋਟਲਾ ਬਰਾਂਚ ਦਾ ਜਿਹੜਾ ਸਿਸਟਮ ਹੈ ਉਹਦੇ ਖਾਲੇ ਪੱਕੇ ਕਰਨ ਵਾਸਤੇ ਗਰਾਂਟ ਦਿੱਤੀ ਜਾਵੇ। ਬਠਿੰਡਾ ਵਾਸਤੇ ਮਨਜ਼ੂਰੀ ਆ ਗਈ ਹੈ। ਕੋਟਲੇ ਦੀ ਮਨਜ਼ੂਰੀ ਵਾਸਤੇ ਕੇਸ ਭੇਜਿਆ ਹੋਇਆ ਹੈ। ਉਸ ਦੀ ਮਨਜ਼ੂਰੀ ਆਉਣ ਤੋਂ ਬਾਅਦ ਇਨ੍ਹਾਂ ਨੂੰ ਇਹ ਕਮੀ ਮਹਿਸੂਸ ਨਹੀਂ ਹੋਵੇਗੀ।

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਆਰਥਕ ਤੌਰ ਤੇ ਕਿਸਾਨਾਂ ਨਾਲ ਵਿਤਕਰਾ ਹੈ। ਹੋਰ ਤਬਕਿਆਂ ਦੇ ਲੋਕਾਂ ਨੂੰ ਇਸ ਤਰ੍ਹਾਂ ਦੀਆਂ ਸਹੂਲਤਾਂ ਦਿੰਦੇ ਹਾਂ ਪਰ ਕਿਸੇ ਨੂੰ ਹਿੱਸੇਦਾਰ ਨਹੀਂ ਬਣਾਉਂਦੇ। ਮਿਸਾਲ ਦੇ ਤੌਰ ਤੇ ਅਸੀਂ ਇੰਡਸਟਰੀਅਲ ਕੰਪਲੈਕਸ ਜਿਹੜੇ ਡਿਵੈਲਪ ਕਰਦੇ ਹਾਂ ਉਥੇ ਬਿਜਲੀ ਵੀ ਦਿੰਦੇ ਹਾਂ, ਸੜਕਾਂ ਵੀ ਬਣਾ ਕੇ ਦਿੰਦੇ ਹਾਂ ਪਰ ਕਿਸਾਨਾਂ ਦੇ ਨਾਲ ਅਜਿਹਾ ਵਿਤਕਰਾ ਕਿਉਂ ਹੈ ਕਿ ਅਸੀਂ ਉਨ੍ਹਾਂ ਨੂੰ ਹਿੱਸੇਦਾਰ ਬਣਾਉਂਦੇ ਹਾਂ।

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ, ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਬਠਿੰਡਾ ਅਤੇ ਮਾਨਸਾ ਦੇ ਸਾਈਜ਼ ਦਾ ਅੰਤਰ ਹੈ। ਬਠਿੰਡਾ ਏਰੀਆ ਜ਼ਿਆਦਾ ਹੈ ਅਤੇ ਮਾਨਸਾ ਘੱਟ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਵੇਰਵਾ ਦੱਸਿਆ ਜਾਵੇ ਕਿ ਇਸ ਦਾ ਆਪਸ ਵਿੱਚ ਕਿੰਨਾ ਫਰਕ ਹੈ। ਬਠਿੰਡਾ ਵਿੱਚ ਏਨੀ ਜ਼ਮੀਨ ਪੈਂਦੀ ਹੈ ਅਤੇ ਮਾਨਸਾ ਵਿੱਚ ਏਨੀ ਜ਼ਮੀਨ ਪੈਂਦੀ ਹੈ। ਦੂਜਾ, ਖਾਲੇ ਪੱਕੇ ਕਰਨ ਵਿੱਚ ਜਿਹੜਾ ਅੰਤਰ ਹੈ ਇਹ ਬਹੁਤ ਵੱਡਾ ਅੰਤਰ ਹੈ। ਕਿੱਥੇ 61 ਕਿਲੋਮੀਟਰ ਅਤੇ 422 ਕਿਲੋਮੀਟਰ ਅਤੇ ਕਿੱਥੇ 21 ਕਿਲੋਮੀਟਰ ਅਤੇ 210 ਕਿਲੋਮੀਟਰ। ਤੀਸਰਾ ਜਿਹੜਾ ਧਰਤੀ ਦਾ ਪਾਣੀ ਹੈ ਉਹ ਵੀ ਮਾੜੂ ਹੈ ਅਤੇ ਮਾਨਸਾ ਦੇ ਵਿੱਚ ਬੋਰ ਵੀ ਕਾਮਯਾਬ ਨਹੀਂ ਹੋ ਸਕਦਾ ਅਤੇ ਜਿਹੜਾ ਨਹਿਰ ਦਾ ਪਾਣੀ ਹੈ ਉਹ ਵੀ ਬਹੁਤ ਦੂਰ ਹੈ। ਇਹ ਜਿਹੜਾ ਏਨਾ ਵੱਡਾ ਅੰਤਰ ਹੈ ਕੀ ਮੁੱਖ ਮੰਤਰੀ ਜੀ ਇਸ ਨੂੰ ਛੇਤੀ ਤੋਂ ਛੇਤੀ ਦੂਰ ਕਰਨਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ। ਇਹ ਨਵੇਂ ਖਾਲੇ ਬਨਾਉਣ ਦੀ ਸਕੀਮ ਦਾ ਸਵਾਲ ਨਹੀਂ, ਇਹ ਖਾਲੇ ਮੁਰੰਮਤ ਕਰਨ ਦੀ ਸਕੀਮ ਦਾ ਸਵਾਲ ਹੈ। ਜਿਹੜੀ ਵਰਲਡ ਬੈਂਕ ਤੋਂ ਸਕੀਮ ਆਈ ਸੀ ਉਸ ਵਿੱਚ ਨਵੇਂ ਖਾਲੇ ਬਨਾਉਣ ਦੀ ਸਕੀਮ ਸੀ ਔਹ ਉਸ ਸਕੀਮ ਦੇ ਵਿੱਚ ਇਹ ਸੀ ਕਿ ਮੁਰੰਮਤ ਜਾਂ ਸਿਲਟ ਕਲੀਅਰੈਂਸ ਕਿਸਾਨਾਂ ਨੇ ਆਪ ਕਰਨੀ

[ਮੁੱਖ ਮੰਤਰੀ]
ਹੈ ਔਰ ਖਾਲੇ ਇਕ ਵਾਰ ਪੱਕੇ ਬਣਾ ਕੇ ਦੇਣੇ ਹਨ । ਮੈਂ ਵੇਰਵਾ ਵੀ ਦੱਸਿਆ ਹੈ ' ਹੋਰ ਕਲੈਰਿਟੀ ਵੀ ਦੇ ਦਿੰਦਾ ਹਾਂ । ਪੰਜਾਬ ਸਰਕਾਰ ਦੇ ਯਤਨਾਂ ਨਾਲ ਪਹਿਲੀ ਵਾਰ ਕਮਾਂਡ ਏਰੀਆ ਡੀਵੇਲਪਮੈਂਟ ਪ੍ਰਾਜੈਕਟ 230 ਕਰੋੜ ਰੁਪਏ ਦਾ ਮੰਨਜ਼ੂਰ ਕਰਵਾਇਆ ਹੈ । ਅਸੀਂ ਹੋਰ ਵੀ ਯੂ.ਬੀ.ਡੀ.ਸੀ., ਕੋਟਲਾ, ਅਬੋਹਰ ਬਰਾਂਚ ਇਨ੍ਹਾਂ ਸਾਰੇ ਸਿਸਟਮ ਤੇ ਸਾਰੇ ਪੁਰਾਣੇ ਖਾਲੇ ਪੱਕੇ ਕਰਨ ਦੇ ਕੇਸ ਭੇਜੇ ਹਨ । ਕਈ ਖਾਲੇ ਟੁੱਟ ਗਏ ਸਨ ਉਨ੍ਹਾਂ ਦੀ ਮੁਰੰਮਤ ਵੀ ਔਰ ਨਵੇਂ ਖਾਲੇ ਬਨਾਉਣ ਦੀ ਜੰਗੀ ਪੱਧਰ ਤੇ ਸਕੀਮ ਬਣਾ ਰਹੇ ਹਾਂ । ਇਸ ਤੋਂ ਇਲਾਵਾ ਇਕ ਸਕੀਮ ਪਹਿਲਾਂ ਵੀ ਪੰਜਾਬ ਵਿੱਚ ਆਈ ਹੈ । ਜਿੱਥੇ ਕਿਤੇ ਵੀ ਕੋਈ ਕਮੀ ਹੈ ਉਹ ਦੂਰ ਕੀਤੀ ਜਾਵੇਗੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1091**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

**Mr. Speaker:** Questions are over.

---

## UNSTARRED QUESTIONS AND ANSWERS

**ਅਸਲੇ ਦੇ ਲਸੰਸਾਂ ਨੂੰ ਨਵਿਆਉਣਾ**

252. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਦੱਸਣਗੇ ਕਿ—

(ੳ) ਕੀ ਅਸਲੇ ਦੇ ਲਸੰਸਾਂ ਨੂੰ ਨਵਿਆਉਣ ਲਈ ਫੀਸ ਸਾਲ 1998 ਦੇ ਦੌਰਾਨ ਵਧਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿਚ ਹੁਕਮ ਕਦੋਂ ਜਾਰੀ ਕੀਤੇ ਗਏ ਸਨ ਅਤੇ ਵਧਾਈਆਂ ਗਈਆਂ ਦਰਾਂ ਦੇ ਵੇਰਵੇ ਕੀ ਹਨ;

(ਅ) ਕੀ ਅਸਲੇ ਦੇ ਲਸੰਸਾਂ ਨੂੰ ਅਣ-ਸੋਧੀਆਂ ਦਰਾਂ ਤੇ ਨਵਿਆਉਣ ਦੇ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕੇਸਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਅਤੇ ਘੱਟ ਦਰਾਂ ਤੇ ਫੀਸ ਵਸੂਲ ਕਰਨ ਲਈ ਜ਼ਿੰਮੇਵਾਰ ਪਾਏ ਗਏ ਕਰਮਚਾਰੀਆਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਜੀ ਹਾਂ । ਭਾਰਤ ਸਰਕਾਰ, ਗ੍ਰਿਹ ਮੰਤਰਾਲਾ ਵੱਲੋਂ ਆਪਣੇ ਨੋਟੀਫਿਕੇਸ਼ਨ ਨੰ: ਜੀ. ਐਸ. ਆਰ. ਮਿਤੀ 19-12-1997 ਦੁਆਰਾ ਹਥਿਆਰਾਂ ਦੇ ਲਾਇਸੰਸ ਦੀ ਨਵੀਨੀਕਰਨ ਬਾਰੇ ਫੀਸ ਵਿਚ ਮਿਤੀ 3-1-1998 ਤੋਂ ਵਾਧਾ ਕੀਤਾ ਗਿਆ ਹੈ । ਭਾਰਤ ਸਰਕਾਰ ਦੇ ਨੋਟੀਫਿਕੇਸ਼ਨ

ਦੀ ਕਾਪੀ ਰਾਜ ਸਰਕਾਰ ਪਾਸ ਮਿਤੀ 23-4-1998 ਨੂੰ ਪ੍ਰਾਪਤ ਹੋਈ ਸੀ ਅਤੇ ਸਰਕਾਰ ਦੇ ਮੀਮੋ ਨੰ: 21/89/92-2ਗ2/6167, ਮਿਤੀ 24-4-1998 ਦੁਆਰਾ ਰਾਜ ਦੇ ਸਮੂਹ ਜ਼ਿਲ੍ਹਾ ਮੈਜਿਸਟਰੇਟਾਂ ਅਤੇ ਸਮੂਹ ਮੰਡਲਾਂ ਦੇ ਕਮਿਸ਼ਨਰਾਂ ਨੂੰ ਇਸ ਦੀ ਕਾਪੀ ਭੇਜਦੇ ਹੋਏ, ਲਿਖਿਆ ਗਿਆ ਸੀ ਕਿ ਮਿਤੀ 3-1-1998 ਤੋਂ ਵਧੀਆਂ ਹੋਈਆਂ ਫੀਸਾਂ ਉਗਰਾਹੀਆਂ ਜਾਣ। ਲਾਇਸੰਸਾਂ ਨੂੰ ਨਵੀਨਕਰਨ ਲਈ ਨਿਰਧਾਰਤ ਕੀਤੀਆ ਨਵੀਆਂ ਫੀਸਾਂ ਦਾ ਵੇਰਵਾ ਨਿਮਨ ਲਿਖਤ ਅਨੁਸਾਰ ਹੈ :—

| ਲੜੀ ਨੰ: | ਹਥਿਆਰ ਦੀ ਕਿਸਮ | ਲਾਇਸੰਸ ਨਵੀਨਤਾ ਫੀਸ ਦੀ ਨਵੀਂ ਦਰ |
|---|---|---|
| 1 | 2 | 3 |
| 1. | ਪਿਸਟਲਜ਼, ਰਿਵਾਲਵਰਜ਼ ਅਤੇ ਰਪੀਟਿੰਗ ਰਾਈਫਲਜ਼ | .. 50/- ਰੁ: |
| 2. | ਰਾਈਫਲਜ਼ (ਲੜੀ ਨੰ: 1 ਅਤੇ ਲੜੀ ਨੰ: 3 ਵਿਰੁੱਧ ਦਰਜ ਰਾਈਫਲਾਂ ਤੋਂ ਇਲਾਵਾ) | .. 30/- ਰੁ: |
| 3. | 22 ਬੋਰ ਰਾਈਫਲ (ਲੋਅ ਵੇਲੋਸਿਟੀ) ਜੋ ਰਿਮਡ ਕਾਰਤੂਸ ਚਲਾਉਂਦੀ ਹੈ, ਬੀ. ਐਲ ਗੰਨ, ਅਤੇ ਏਅਰ ਰਾਈਫਲ | .. 20/- ਰੁ: |
| 4. | ਐਮ. ਐਲ. ਗੰਨ, ਏਅਰ ਗੰਨ, ਤਲਵਾਰ ਬੇਓਨਟਸ, ਡੈਗਰਜ਼ ਅਤੇ ਸਪੀਅਰਲਾਨਸ | .. 05/- ਰੁ: |

(ਅ) ਅਣਸੋਧੀ ਫੀਸ ਦੀ ਦਰ ਤੇ ਲਾਇਸੰਸਾਂ ਨੂੰ ਨਵੀਨ ਕਰਨ ਦਾ ਕੋਈ ਮਾਮਲਾ ਸਰਕਾਰ ਦੇ ਧਿਆਨ ਵਿਚ ਨਹੀਂ ਆਇਆ ਹੈ ਕਿਉਂਕਿ ਹਥਿ-ਆਰਾਂ ਦੇ ਲਾਇਸੰਸ ਜ਼ਿਲ੍ਹਾ ਮੈਜਿਸਟਰੇਟਾਂ ਵਲੋਂ ਨਵੀਨ ਕੀਤੇ ਜਾਂਦੇ ਹਨ। ਇਸ ਸਬੰਧ ਵਿੱਚ ਜਾਣਕਾਰੀ ਪ੍ਰਾਪਤ ਕਰਨ ਲਈ ਰਾਜ ਦੇ ਸਮੂਹ ਜ਼ਿਲ੍ਹਾ ਮੈਜਿਸਟਰੇਟਾਂ ਤੋਂ ਸੂਚਨਾ ਮੰਗੀ ਗਈ ਸੀ। ਹੇਠ ਲਿਖੇ 7(ਸੱਤ) ਜ਼ਿਲ੍ਹਿਆਂ ਤੋਂ ਘੱਟ ਫੀਸਾਂ ਦੀਆਂ ਦਰਾਂ ਤੇ ਲਾਇਸੰਸ ਨਵੀਨ ਕਰਨ ਦੇ ਕੇਸ ਹੁਣ ਧਿਆਨ ਵਿੱਚ ਆਏ ਪਰ ਜਿਨ੍ਹਾ ਦਾ

[ਮੁੱਖ ਮੰਤਰੀ]

ਵੇਰਵਾ ਇਸ ਪ੍ਰਕਾਰ ਹੈ:..

| ਜ਼ਿਲ੍ਹੇ ਦਾ ਨਾਮ | ਘੱਟ ਫੀਸ ਨਾਲ ਨਵੀਨ ਕਰਨ ਕਰਨ ਲਈ ਪ੍ਰਾਪਤ ਹੋਏ ਕੇਸਾਂ/ਲਸੰਸਾਂ ਦੀ ਗਿਣਤੀ। | ਉਨ੍ਹਾਂ ਕੇਸਾਂ ਦੀ ਗਿਣਤੀ ਜਿਨ੍ਹਾਂ ਵਿਚ ਵਧੀ ਹੋਈ ਫੀਸ ਵਸੂਲ ਕਰ ਲਈ ਗਈ ਹੈ। | ਜਿਨ੍ਹਾਂ ਨੂੰ ਨੋਟਿਸ ਜਾਰੀ ਕੀਤੇ ਗਏ/ ਕੀਤੇ ਜਾ ਰਹੇ ਹਨ। |
|---|---|---|---|
| 1 | 2 | 3 | 4 |
| ਪਟਿਆਲਾ .. | 568 | 330 | 238 |
| ਬਠਿੰਡਾ .. | 189 | 152 | 37 |
| ਕਪੂਰਥਲਾ | 185 | 119 | 66 |
| ਨਵਾਂ ਸ਼ਹਿਰ .. | 74 | — | 74 |
| ਗੁਰਦਾਸਪੁਰ .. | 440 | — | 440 |
| ਮਾਨਸਾ .. | 282 | — | 282 |
| ਮੋਗਾ .. | 492 | 21 | 471 |

ਬਾਕੀ ਜ਼ਿਲ੍ਹਿਆਂ ਵਿੱਚ ਘੱਟ (ਅਣਸੋਧੀ) ਫੀਸ ਪ੍ਰਾਪਤ ਕਰਕੇ ਲਾਇਸੰਸ ਨਵੀਨ ਕਰਨ ਦਾ ਕੋਈ ਕੇਸ ਨਹੀਂ ਹੈ। ਲਾਇੰਸਸਾਂ ਨੂੰ ਨਵੀਨ ਕਰਨ ਲਈ ਮਿਤੀ 3-1-1998 ਤੋਂ ਵਧਾਈਆਂ ਗਈਆਂ ਫੀਸਾਂ ਬਾਰੇ ਨੋਟੀਫਿਕੇਸ਼ਨ ਰਾਜ ਸਰਕਾਰ ਪਾਸ ਮਿਤੀ 23-4-1998 ਨੂੰ ਪ੍ਰਾਪਤ ਹੋਇਆ ਸੀ ਜੋ ਕਿ ਰਾਜ ਦੇ ਸਮੂਹ ਜ਼ਿਲ੍ਹਾ ਮੈਜਿਸਟਰੇਟਸ ਨੂੰ 24-4-1998 ਨੂੰ ਭੇਜ ਦਿੱਤਾ ਗਿਆ ਸੀ। ਸਰਕਾਰ ਦਾ ਪੱਤਰ ਜ਼ਿਲ੍ਹਾ ਮੈਜਿਸਟਰੇਟਾਂ ਪਾਸ ਪਹੁੰਚਣਤੋਂ ਪਹਿਲਾਂ ਜੋ ਲਾਇਸੰਸ ਅਣ-ਸੋਧੀਆਂ ਦਰਾਂ ਤੇ ਨਵੀਨ ਕੀਤੇ ਜਾ ਚੁੱਕੇ ਸਨ ਉਹਨਾਂ ਲਈ ਕਿਸੇ ਕਰਮਚਾਰੀ ਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ।

## ਰਾਜ ਵਿਚ ਸਰਕਾਰੀ ਸਕੂਲਾਂ ਦੀ ਗਿਣਤੀ

253. ਸਰਦਾਰ ਸੁਖਵਿੰਦਰ ਸਿੰਘ ਔਲਖ: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਲੜਕਿਆਂ ਅਤੇ ਲੜਕੀਆਂ ਲਈ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ਅਤੇ ਇਸ ਵੇਲੇ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਪ੍ਰਾਇਮਰੀ ਸਕੂਲਾਂ ਤੋਂ ਬਿਨਾਂ ਹਨ;

(ਅ) ਰਾਜ ਵਿਚ ਲੜਕਿਆਂ ਅਤੇ ਲੜਕੀਆਂ ਲਈ ਸਰਕਾਰੀ ਮਿਡਲ ਅਤੇ ਹਾਈ ਸਕੂਲਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ਅਤੇ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਵੱਖ-ਵੱਖ ਮਿਡਲ ਅਤੇ ਹਾਈ ਸਕੂਲਾਂ ਤੋਂ ਬਿਨਾਂ ਹਨ ?

**ਜਥੇਦਾਰ ਤੋਤਾ ਸਿੰਘ :** (ੳ) ਰਾਜ ਵਿਚ ਸਰਕਾਰੀ ਪ੍ਰਾਇਮਰੀ ਸਕੂਲ (ਲੜਕਿਆਂ ਲਈ) ਦੀ ਗਿਣਤੀ 2,351 ਹੈ ਅਤੇ ਸਰਕਾਰੀ ਪ੍ਰਾਇਮਰੀ ਸਕੂਲ (ਲੜਕੀਆਂ ਲਈ) ਦੀ ਗਿਣਤੀ 38 ਹੈ । 1150 ਪਿੰਡ ਸਰਕਾਰੀ ਪ੍ਰਾਇਮਰੀ ਸਕੂਲਾਂ ਤੋਂ ਬਿਨਾਂ ਹਨ ।

(ਅ) ਸਰਕਾਰੀ ਮਿਡਲ ਸਕੂਲ (ਲੜਕਿਆਂ ਲਈ) ਦੀ ਗਿਣਤੀ 2239* ਹੈ ਅਤੇ ਸਰਕਾਰੀ ਮਿਡਲ ਸਕੂਲ (ਲੜਕੀਆਂ ਲਈ) ਦੀ ਗਿਣਤੀ 33 ਹੈ । ਸਰਕਾਰੀ ਹਾਈ ਸਕੂਲ (ਲੜਕਿਆਂ ਲਈ) ਦੀ ਗਿਣਤੀ 1546* ਅਤੇ ਸਰਕਾਰੀ ਹਾਈ ਸਕੂਲ (ਲੜਕੀਆਂ ਲਈ) ਦੀ ਗਿਣਤੀ 83 ਹੈ । 8301 ਪਿੰਡ ਮਿਡਲ ਅਤੇ ਹਾਈ ਸਕੂਲਾਂ ਤੋਂ ਬਿਨਾਂ ਹਨ ।

*ਨੋਟ :— ਸਰਕਾਰੀ ਮਿਡਲ ਅਤੇ ਹਾਈ ਸਕੂਲਾਂ ਦੀ ਗਿਣਤੀ ਵਿਚ ਸਹਿ-ਸਿਖਿਅਕ ਸਕੂਲਾਂ ਦੀ ਗਿਣਤੀ ਵੀ ਸ਼ਾਮਿਲ ਹੈ ।

## ਜ਼ਿਲ੍ਹਾ ਮਾਨਸਾ ਵਿਚ ਮੈਡੀਕਲ ਕਾਲਜ ਖੋਲ੍ਹਣਾ

261. **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਜ਼ਿਲ੍ਹਾ ਮਾਨਸਾ ਵਿਚ ਉੱਚ ਸਿਖਿਆ ਲਈ ਇਕ ਮੈਡੀਕਲ ਕਾਲਜ ਜਾਂ ਇਕ ਮੈਡੀਕਲ ਸੰਸਥਾ ਖੋਲ੍ਹਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ :** ਅਜਿਹੀ ਕੋਈ ਤਜਵੀਜ਼ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

## ਫਸਲਾਂ ਦੀਆਂ ਨਵੀਆਂ ਕਿਸਮਾਂ ਦੀ ਖੋਜ

262. (1) **ਸਰਦਾਰ ਸੁਖਵਿੰਦਰ ਸਿੰਘ ਔਲਖ**
(2) **ਸਰਦਾਰ ਮੱਖਣ ਸਿੰਘ** } : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਹੁਣ ਤੱਕ ਵਿਕਸਿਤ ਕੀਤੀਆਂ ਗਈਆਂ ਕਣਕ, ਝੋਨੇ, ਗੰਨੇ, ਮੱਕੀ, ਅਮਰੀਕਨ ਕਾਟਨ (ਨਰਮਾ), ਛੋਲੇ ਅਤੇ ਹਰੇ ਚਾਰੇ ਦੀਆਂ ਨਵੀਆਂ ਕਿਸਮਾਂ ਦੇ ਨਾਂ ਕੀ-ਕੀ ਹਨ;

[ਸਰਦਾਰ ਸੁਖਵਿੰਦਰ ਸਿੰਘ ਔਲਖ]

(ਅ) ਕੀ ਕਿਸੇ ਹੋਰ ਫਸਲਾਂ ਦੀਆਂ ਨਵੀਆਂ ਕਿਸਮਾ ਵਿਕਸਿਤ ਕਰਨ **ਲਈ** ਵੀ **ਕੋਈ** ਖੋਜ ਕੀਤੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾ ਕੀ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

ਸੂਚਨਾ

(ੳ) **ਫਸਲਾਂ ਦੀਆਂ ਉੱਨਤ ਕਿਸਮਾਂ**

1. ਕਣਕ : ਨਰਮਾ ਰੇਜੋ 64, ਸਨੋਰਾ 64, ਸੀ 306, ਪੀ. ਵੀ. 16 ਕਲਿਆਣ ਸੋਨਾ ਸੋਨਾਲਿਕਾ, ਡਬਲਿਯੂ. ਜੀ. 357, ਡਬਲਿਯੂ. ਜੀ. 377. ਐਚ. ਡੀ. 2009, ਡਬਲਿਯੂ ਐਲ. 711, ਕੇ. ਐਸ. ਐਮ. ਐਲ. 3, ਡਬਲਿਯੂ. ਐਲ. 410, ਡਬਲਿਯੂ. ਐਲ. 1562, ਡੀ. ਡਬਲਿਯੂ. ਐਲ, 5023 (ਡੂਰਮ), ਟੀ. ਐਲ. 419 (ਟਰੀਟੀਕੋਲ), ਡਬਲਿਯੂ ਐਲ 2265, ਪੀ. ਬੀ. ਡਬਲਿਯੂ. 12, ਐਚ. ਡੀ. 2285, ਟੀ. ਐਲ. 1210 (ਟਰੀਟੀਕੋਲ), ਐਸ.ਕੇ.ਏ.ਐਮ. ਐਲ. 1, ਪੀ.ਬੀ. ਡਬਲਿਯੂ 54, ਐਚ.ਡੀ. 2329, ਪੀ, ਬੀ. ਡਬਲਿਯੂ 34 (ਡੂਰਮ), ਪੀ. ਬੀ. ਡਬਲਿਯੂ. 120, ਪੀ. ਬੀ. ਡਬਲਿਯੂ. 138, ਪੀ. ਬੀ. ਡਬਲਿਯੂ. 65, ਪੀ. ਬੀ. ਡਬਲਿਯੂ. 154, ਪੀ. ਬੀ. ਡਬਲਿਯੂ. 175, ਪੀ. ਬੀ. ਡਬਲਿਯੂ. 226, ਪੀ. ਬੀ. ਡਬਲਿਯੂ. 222, ਪੀ. ਬੀ. ਡਬਲਿਯੂ. 215, ਪੀ. ਬੀ. ਡਬਲਿਯੂ 299, ਸੀ. ਪੀ. ਏ. ਐਨ. 3004, ਡਬਲਿਯੂ. ਐਚ. 542, ਪੀ. ਬੀ. ਡਬਲਿਯੂ. 343, ਪੀ, ਬੀ. ਡਬਲਿਯੂ. 233, ਪੀ. ਬੀ. ਡਬਲਿਯੂ. 373, ਰਾਜ 3765 ।

2. ਝੋਨਾ : ਟਾਈਜੰਗ ਨੇਟਿਵ 1, ਝੋਨਾ 351, ਆਈ. ਆਰ. 8, ਜਯਾ, ਆਰ. ਪੀ. 5-3, (ਸੋਨਾ), ਪਰਮਲ 579, ਐਚ.ਐਮ. 95 ਪੀ. ਆਰ. 106, ਪੀ. ਆਰ. 103, ਪੀ. ਆਰ. 4141, ਪੀ. ਆਰ. 108, ਪੀ.ਆਰ,109, ਪੀ.ਆਰ. 110 ਪੀ.ਆਰ. 111, ਪੀ. ਆਰ. 113, ਬਾਸਮਤੀ: ਪੰਜਾਬ, ਬਾਸਮਤੀ 1, ਪੂਸਾ ਬਾਸਮਤੀ 1, ਬਾਸਮਤੀ, 385, ਬਾਸਮਤੀ 386

3. ਗੰਨਾ : ਅੰਗੇਤੀ ਸੀ.ਓ.ਜੇ. 58, ਸੀ. ਓ.ਜੇ. 64, ਸੀ.ਓ.ਪੀ. 211 ਸੀ. ਓ. ਜੇ. 83 ।

| | | |
|---|---|---|
| | ਦਰਮਿਆਨੀ: | ਸੀ. ਓ. 975, ਸੀ. ਓ. 1158, ਸੀ. ਓ. ਜੇ. 67, ਸੀ. ਓ. ਜੇ 79, ਸੀ. ਓ. ਐਸ. 767, ਸੀ. ਓ. ਜੇ. 84, ਸੀ. ਓ.ਜੇ. 82 । |
| | ਪਛੇਤੀ : | ਸੀ.ਓ.ਜੇ. 46, ਸੀ. ਓ. 1148, ਸੀ. ਓ. ਜੇ. 81 । |
| 4. | ਮੱਕੀ : | ਕੰਪ. ਵਿਜੇ, ਕੰਪ. ਰਤਨ, ਕੰਪ. ਮੱਕੀ, ਸਫੈਦਾ 1, ਕੰਪ. ਅਗੇਤੀ 76, ਕੰਪ. ਪ੍ਰਤਾਪ, ਕੰਪਨਵਜੋਤ, ਕੰਪ. ਪ੍ਰਤਾਪ 1, ਕੰਪ. ਪ੍ਰਭਾਤ, ਕੰਪ. ਕਿਰਨ, ਕੰਪ. ਜੇ/1006, ਕਪ. ਮੇਘਾ, ਕੰਪ. ਕੇਸਰੀ, ਪੰਜਾਬ ਸਠੀ 1, ਹਾਈਬ੍ਰਿਡ ਗੰਗਾ 3, ਹਾਈਬ੍ਰਿਡ ਹਿੰਮ 123, ਹਾਈਬ੍ਰਿਡ ਗੰਗਾ 5 ਹਾਈਬ੍ਰਿਡ ਸੰਗਮ, ਹਾਈ ਬ੍ਰਿਡ ਸਰਤਾਜ, ਪਾਰਸ, ਪਰਲ, ਪੌਪ ਕੌਰਨ, ਪ੍ਰਕਾਸ਼ । |
| 5. | ਅਮਰੀਕਨ ਕਪਾਹ: | ਜੇ 34, ਜੇ. 285, ਐਫ. 414, ਐਲ. ਐਚ. 372, ਐਫ. 286, ਐਲ. ਐਚ. 800, ਐਫ. 505, ਐਲ. ਐਚ. 886, ਐਲ. ਐਚ. 1134, ਐਫ. 846, ਐਫ. 1054, ਫਤਿਹ, ਐਲ. ਐਚ. 1156, ਐਫ. 1378, ਐਲ.ਐਚ.ਐਚ, 144 । |
| 6. | ਛੋਲੇ .. | ਸੀ. 235, ਸੀ. 214, ਜੀ. 130, ਹਰੇ ਛੋਲੇ 1, ਪੀ. ਡੀ. ਜੀ. 3, ਜੀ. ਪੀ. ਐਫ. 2, ਐਲ. 550 (ਕਾਬਲੀ), ਜੀ. 543, ਜੀ. ਐਲ. 769, ਪੀ. ਬੀ. ਜੀ. 1, ਐਲ. 551 (ਕਾਬਲੀ) । |
| 7. | ਹਰੇ ਚਾਰੇ ਦੀਆਂ ਕਿਸਮਾਂ— | |
| | ਚਰੀ .. | ਐਸ. ਐਲ. 44, ਪੰਜਾਬ ਸੁਡੈਕਸ ਚਰੀ 1 । |
| | ਗਿਨੀ ਘਾਹ .. | ਪੀ. ਜੀ. ਜੀ. 1, ਪੀ. ਜੀ. ਜੀ. 9, ਪੀ. ਜੀ. ਜੀ. 19, ਪੀ. ਜੀ. ਜੀ. 14, ਪੀ. ਜੀ. ਜੀ. 101, ਪੀ. ਜੀ. ਜੀ. 518 । |
| | ਲੂਸਣ .. | ਐਲ. ਐਲ. ਕੰਪੋਜਿਟ 5, ਐਲ. ਐਲ. ਕੰਪੋਜਿਟ 3 । |
| | ਦੋਗਲਾ ਨੇਪੀਅਰ: | ਪੀ.ਬੀ. ਐਲ. 83 । |
| | ਬਾਜਰਾ .. | |
| | ਜਵੀ .. | ਕੇਂਟ, ਓ. ਐਲ. 9, ਓ. ਐਲ. 529 । |
| | ਰਾਈ ਘਾਹ .. | ਪੰਜਾਬ ਰਾਈ ਘਾਹ ਨੰ: 1 |
| | ਗੁਆਰਾ .. | ਐਫ. ਐਸ. 277, ਏ. ਜੀ. 111, ਏ. ਜੀ. 112 । |
| | ਰਵਾਂ .. | ਕੋ. ਪੀ. 174, ਕੋ. ਪੀ. 88 । |
| | ਬਰਸੀਮ .. | ਬੀ. ਐਲ. 1, ਬੀ. ਐਲ, 10 । |

[ਖੇਤੀ ਬਾੜੀ ਮੰਤਰੀ]

| | | |
|---|---|---|
| ਸੇਂਜੀ | .. | ਐਸ. ਐਸ. 76, ਬਾਈ. ਐਸ. ਐਲ. 106 । |
| ਸਫਤਲ | .. | ਐਸ. ਐਚ. 69 । |
| ਮੇਥਾ | .. | ਐਮ. ਐਲ. 150 । |
| ਮੱਕੀ | .. | ਜੇ. 1006 । |
| ਟੀਓਸੇਂਟ | .. | ਟੀ. ਐਲ. 1 |

(ਅ) ਹੋਰ ਫਸਲਾਂ ਦੀਆਂ ਉੱਨਤ ਕਿਸਮਾਂ

| | | |
|---|---|---|
| ਦੇਸੀ ਕਪਾਹ | .. | ਜੀ. 87, ਐਲ. ਡੀ. 133, ਐਲ. ਡੀ. 230, ਐਲ. ਡੀ. 327, ਐਲ. ਡੀ. ਐਚ. 11, ਐਲ. ਡੀ. 491 । |
| ਦਾਲਾਂ | | |
| ਮੂੰਗੀ | .. | ਐਮ. ਐਲ. 1, ਐਮ. ਐਲ. 5, ਐਮ. ਐਲ. 131, ਐਮ. ਐਲ. 267, ਐਮ. ਐਲ. 337, ਐਮ. ਐਲ. 613 । |
| ਸੱਠੀ ਮੂੰਗੀ | .. | ਜੀ. 65, ਐਸ. ਐਮ. ਐਲ. 32, ਐਸ. ਐਮ. ਐਲ. 134 । |
| ਮਾਂਹ | .. | ਟੀ. 9, ਮਾਂਹ 1-1, ਮਾਂਹ 218, ਮਾਂਹ 414 । |
| ਅਰਹਰ | . | ਟੀ. 21, ਏ. ਐਲ. 15, ਪੀ. ਪੀ. ਐਚ. 4, ਰਾਈਸਬੀਨ ਆਰ. ਬੀ. ਐਲ. 1 । |
| ਮਸਰ | .. | ਐਮ. 9-12, ਐਲ. ਐਲ. 56, ਐਲ. ਐਲ. 147 । |
| ਮਟਰ | .. | ਟੀ. 163, ਪੀ. ਜੀ. 3, ਫੀਲਡ ਪੀ 48 । |
| ਤੇਲ ਬੀਜ | | |
| ਰਾਇਆ | .. | ਆਰ. ਐਲ. ਐਮ. 198, ਆਰ. ਐਲ. ਐਮ. 514, ਆਰ. ਐਲ. ਐਮ. 619, ਆਰ. ਐਲ. 1359, ਪੀ. ਬੀ. ਆਰ. 91 । |
| ਤੋਰੀਆ | .. | ਟੀ. ਐਲ. 15, ਟੀ. ਐਲ. ਸੀ. 1, ਪੀ. ਬੀ. ਟੀ. 37 । |
| ਗੋਭੀ ਸਰੋਂ | .. | ਜੀ. ਐਸ. ਐਲ. 1, ਪੀ. ਜੀ. ਐਚ. ਐਸ. 51, ਜੀ. ਐਸ. ਐਲ. 2 |
| ਤਾਰਾਮੀਰਾ | .. | ਟੀ. ਐਸ. ਐਲ. ਸੀ. 2 । |
| ਤਿਲ | .. | ਪੰਜਾਬ ਤਿਲ ਨੰ: 1, ਟੀ. ਸੀ. 289 । |
| ਅਲਸੀ | .. | ਐਲ.ਸੀ. 5-ਏ, ਐਲਸੀ 185 । |
| ਸੂਰਜਮੁਖੀ | . | ਪੀ. ਐਸ. ਐਫ. ਐਚ. 67 । |
| ਮੂੰਗਫਲੀ | .. | ਐਮ. 145, ਐਮ. 37, ਐਮ. 13, ਐਮ. 197, ਐਮ. 335, ਐਸ. ਜੀ. 84, ਐਮ. 522 । |

| | | |
|---|---|---|
| ਭੂਰੀ ਸਰੋਂ | .. | ਬੀ. ਐਸ. ਐਚ. 1 । |
| ਪੀਲੀ ਸਰੋਂ | .. | ਬਾਈ. ਐਸ.-ਪੰਜਾਬ 2 ਏ । |
| ਐਥੋਪੀਅਨ ਮਸਟਰਡ | | ਪੀ.ਜੀ. 5 |
| ਬਾਜਰਾ | .. | ਐਸ. 530, ਪੀ. ਐਸ. ਬੀ 8, ਪੀ.ਸੀ.ਬੀ. 138, ਪੀ.ਸੀ. ਬੀ. 141, ਪੀ. ਸੀ. ਬੀ. 15 |
| ਹਾਈਬ੍ਰਿਡਜ | .. | ਐਚ. ਬੀ. ਆਈ., ਪੀ.ਬੀ. ਐਚ. 10, ਪੀ. ਬੀ. ਐਚ. 14 ਪੀ. ਐਚ. ਬੀ. 47, ਐਮ. ਐਚ. 179 । |
| ਸੋਇਆਬੀਨ | . | ਬਰਾਗ, ਐਸ. ਐਲ. 4, ਐਸ. ਐਲ. 96, ਪੀ. ਕੇ. 416, ਐਸ. ਐਲ. 295 । |
| ਜੌਂ | .. | ਡੀ. ਐਲ. 70, ਪੀ. ਐਲ. 56, ਪੀ. ਐਲ. 172, ਪੀ. ਐਲ. 426, ਪੀ. ਐਲ. 419 । |
| ਢੇਂਚਾ | .. | ਪਜਾਬ ਢਾਂਚਾ 1 । |
| ਪਦੀਨਾ | .. | ਪੰਜਾਬ ਸਪੇਰਮੰਟ-1 ਰਸੀਅਨਮਿੰਟ, ਮੇਂਥਾ ਆਰਵੇਨਸਿਜ ਸਲੈਕਸ਼ਨ (ਐਮ.ਈ.ਐਸ. 1) । |
| ਮੇਥੇ | .. | ਐਮ. ਐਲ. 150 |

(ੲ) ਫਲਾਂ ਦੀਆਂ ਉੱਨਤ ਕਿਸਮਾਂ —

| | | |
|---|---|---|
| ਮੁਸੰਮੀ | .. | ਜਾਵਾ, ਵਲਮੀਆ, ਕੇਬਲ ਵੇਲਸੀਆ । |
| ਅਨਾਨਾਸ | .. | ਬਲੱਡ ਰੈੱਡ, ਹੈਮਲਿਨ । |
| ਸੰਤਰਾ | .. | ਹਨੀ, ਡੈਂਸੀ, ਮਿਨੌਲਾ, ਨਾਗਪੁਰ, ਵਿਲਕਿੰਗ । |
| ਚਕੋਤਰਾ | .. | ਮਾਰਸ਼ ਸੀਡਲੈਸ, ਫੋਸਟਰ, ਡੰਕਨ, ਰੈਡ ਬਲੱਸ਼ । |
| ਗਲਗਲ | .. | ਯੂਰਿਕਾ, ਪੰਜਾਬ ਗਲਗਲ, ਇਟਾਲੀਅਨ, ਰਾਊਡ, ਬਾਰਾਮਾਸੀ ਲੇਮਨ 1 । |
| ਨਿੰਬੂ | .. | ਕਾਗਜ਼ੀ, ਸਵੀਟ ਲਾਈਮ, ਲੋਕਲ |
| ਅੰਬ | .. | ਬੰਬੇ ਗਰੀਨ, (ਮਾਲਡਾ), ਲੰਗੜਾ, ਫਜਰੀ, ਖਾਸ-ਉਲ-ਖਾਸ ਅਮੀਲ ਗੋਲਾ, ਦੁਸਹਿਰੀ, ਚੌਸਾ, ਜੀ. ਐਨ. 1 ਤੇ ਜੀ. ਐਨ. 7, ਕਿਸਾਨ ਭੋਗ, ਅਲਫਾਂਸੋ । |
| ਨਾਖ | .. | ਪਥਰਨਾਖ, ਲੀਕੌਟ, ਡ੍ਰਆਇਨੀ, ਡ੍ਰੂਕਮਾਈਸ, ਬਗੁਗੋਸ਼ਾ, ਬਾਰਟਨੇਟ, ਕਾਨਫਰੰਸ । |
| ਆੜੂ | .. | ਪ੍ਰਤਾਪ, ਸ਼ਾਨੇ-ਪੰਜਾਬ, ਖੁਰਮਾਣੀ, ਫਲੋਰੇਡਾ ਸਨ, ਫਲੋਰੇਡਾ ਰੈਡ ਸ਼ਰਬਤੀ, ਫਲੋਰੇਡਾ ਗਰਿਡ, ਹਨੀ ਸਵੀਟ, ਜੇ ਐਚਰੇਲ, ਜੁਲੀ, |

[ਖੇਤੀਬਾੜੀ ਮੰਤਰੀ]

ਐਲਵਰਡਾ, ਸਫੇਦਾ, ਐਲਬਰਡਾ, ਸਨਬੇਡ ।

| | | |
|---|---|---|
| ਅਲੂਚਾ | . | ਸਤਲੁਜ ਪਰਪਲ, ਕਾਲਾ ਅੰਮ੍ਰਿਤਸਰੀ, ਕਟਾਰੂ ਚੱਕ, ਆਲੂਚਾ, ਮੈਰੀ ਪੋਸਾ, ਮੈਥਲੇ ਤਿਤਰੋਨ, ਆਲੂ ਬੁਖਾਰਾ, ਲਾਲੜੀ, ਸੰਤਰੋਜਾ, ਸਤਸੋਮਾ । |
| ਬੇਰ | . | ਉਮਰਾਨ, ਕੈਥਲੀ, ਸਨੌਰ ਨੰ: 5, ਸਨੌਰ ਨੰ 2 ਜੇਡ-ਜੀ 2, ਬੋਟਨਲੈਸ । |
| ਅੰਗੂਰ | . | ਪਰਲੇਟ, ਅਨਾਏਸਾਹੀ, ਡਿਲਾਈਟ, ਗੋਲਡ, ਕਰਾਚੀ ਗਲਾਬੀ ਕਿਸ਼ਮਿਸ਼ ਚਰਨੀ, ਥੋਮਸਨ ਸੀਡਲੈਸ, ਬਿਊਟੀ ਸੀਡਲੈਸ, ਖਲੀਲੀ, ਕਾਰਡੀਨਲ, ਅਰਲੀ ਮਾਸਕਟ, ਹਿਮਰੋਕ । |
| ਲੀਚੀ | . | ਡੇਅਰਾਦੂਨ, ਸੀਡਲੈਸ, ਲੇਟ, ਅਰਲੀ ਲਾਰਜ ਰੇਡ, ਸਹਾਰਨ ਪੁਰ, ਕਲਕੱਤਾ, ਰੋਜ਼ ਸੇਟਿਡ, ਲੇਟ ਲਾਰਜ ਰੇਡ, ਮੁਜੱਫਰਪੁਰ । |
| ਅਮਰੂਦ | .. | ਸਰਦਾਰ ਗੁਵਾਬਾ, ਅਲਾਹਾਬਾਦ ਸਫੇਦਾ । |
| ਲੁਕਾਟ | . | ਗੋਲਡਨ ਜੇਲੋ, ਕੈਲੀਫੋਰਨੀਆਂ ਐਡਵਾਂਸ, ਪੇਨਜੇਲੋ । |
| ਪਪੀਤਾ | | ਪੰਜਾਬ ਸਵੀਟ, ਪੂਸਾ ਡਵਾਰਫ, ਹਨੀ ਡਿਊ, ਸੀ. ਓ. 1 ਪੂਸਾ ਡੀਲੀਸ਼ੀਅਸ, ਵਾਸ਼ਿੰਗਟਨ, ਪੂਰਗ ਹਨੀ । |

(ਸ) ਸਬਜ਼ੀਆਂ ਦੀਆਂ ਉੱਨਤ ਕਿਸਮਾਂ

| | | |
|---|---|---|
| ਖਰਬੂਜਾ | .. | ਹਰਾ ਮਧੂ, ਪੰਜਾਬ ਸੁਨਹਿਰੀ, ਪੰਜਾਬ ਹਾਈਬ੍ਰਿਡ, ਪੰਜਾਬ ਰਸੀਲਾ ਐਮ. ਐਚ. 10 |
| ਤਰਬੂਜ | .. | ਸ਼ੂਗਰ |
| ਚੱਪਨ ਕੱਦੂ | .. | ਪੰਜਾਬ ਚਪਨ ਕੱਦੂ-1 |
| ਕੱਦੂ | .. | ਪੰਜਾਬ ਰਾਊਂਡ, ਪੰਜਾਬ ਕੋਮਲ, ਪੰਜਾਬ ਲੌਂਗ, ਐਲ. ਸੀ. 2-1 |
| ਤੋਰੀ | .. | ਪੂਸਾ, ਚਿਕਨੀ |
| ਕਰੈਲਾ | .. | ਸੀ-96, ਪੰਜਾਬ 14 |
| ਟਿੰਡਾ | .. | ਟਿੰਡਾ-48 |
| ਤਰ | .. | ਪੰਜਾਬ ਲੌਂਗ ਮੇਲਨ-1 |
| ਵੰਗਾ | .. | ਪੰਜਾਬ ਵੰਗਾ-1 |
| ਟਮਾਟਰ | .. | ਐਸ-12, ਪੰਜਾਬ ਟਰੋਪਿਕ, ਪੰਜਾਬ ਛੁਹਾਰਾ ਪੰਜਾਬ ਕੇਸਰੀ, ਟੀ. ਐਚ. 2312, ਪੰਜਾਬ ਐਨ. ਆਰ.-7, ਟੀ. ਐਚ 802 |

| | | |
|---|---|---|
| ਬੈਂਗਣ | .. | ਪੰਜਾਬ ਬਹਾਰ, ਪੰਜਾਬ ਜਾਮਨੀ ਗੋਆ, ਪੰਜਾਬ ਨੀਲਮ, ਪੰਜਾਬ ਬਰਸਾਤੀ, ਪੰਜਾਬ ਸਦਾ ਬਹਾਰ ਬੈਂਗਣ, ਪੰਜਾਬ ਮੋਤੀ, ਬੀ. ਐਚ. 1, ਬੀ. ਐਚ. 2 |
| ਭਿੰਡੀ | .. | ਪੂਸਾ ਸਾਵਣੀ, ਪੰਜਾਬ ਪਦਮਨੀ, ਪੰਜਾਬ-7, ਪੰਜਾਬ-8 |
| ਮਿਰਚ | .. | ਪੰਜਾਬ ਲਾਲ, ਸੀ. ਐਚ.-1, ਪੰਜਾਬ ਸੁਰਖ, ਪੰਜਾਬ ਗੁੱਛੇਦਾਰ |
| ਸ਼ਿਮਲਾ ਮਿਰਚ | .. | ਪੰਜਾਬ-27 |
| ਰਵਾਂਹ | .. | ਕੋਪੀ-263 |
| ਖਰੀਫ ਪਿਆਜ਼ | .. | ਐਨ-53 |
| ਰਵਾਂਹ | .. | ਪੰਜਾਬ-48, ਪੰਜਾਬ ਰੈਡ ਰਾਊਂਡ, ਪੰਜਾਬ ਨਰੋਆ, ਪੰਜਾਬ ਵਾਈਟ, ਐਨੀਅਨ-1, ਪੰਜਾਬ ਸਲੈਕਸ਼ਨ |
| ਲਸਣ | .. | ਗਾਰਲਿਕ 56-4, ਪੰਜਾਬ ਗਾਰਲਿਕ-1 |
| ਮਟਰ | .. | ਅਰਕਲ, ਅਗੇਤਾ-6, ਬੋਨਵਿਲੇ, ਪੰਜਾਬ-87, ਪੰਜਾਬ-88, ਮਿੱਠੀ ਫੂਲੀ |
| ਫੁੱਲ-ਗੋਭੀ | .. | ਜੇਨਸਨੋਵਾਲ, ਪੰਜਾਬ ਜੈਂਟ-26, ਸਨੋਵਾਲ-16, ਪੂਸਾ ਸਨੋਵਾਲ-1, ਪੂਸਾ ਸਨੋਵਾਲਕੇ-1 |
| ਚਾਇਨਾ ਗੋਭੀ | .. | ਚਾਇਨਿਜ਼ ਸਰਸੋਂ |
| ਗਾਜਰ | .. | ਨੰ: 29, ਸਲੇਕਸ਼ਨ 233, ਸਲੈਕਸ਼ਨ-21 |
| ਮੂਲੀ | .. | ਪੰਜਾਬ ਸਫੈਦ, ਜੈਪਨਿਜ਼ ਵਾਈਟ, ਵਾਈਟ ਇਸੀਸਲ, ਪੂਸਾ ਚੇਤਕੀ, ਪੰਜਾਬ ਅਗੇਤੀ, ਪੂਸਾ ਹਿਮਾਨੀ, ਪੰਜਾਬ ਪਸੰਦ |
| ਸ਼ਲਗਮ | .. | ਐਲ-1, 4-ਵਾਈਟ, 4-ਰੇਡ, ਗੋਲਡਨ ਬਾਲ |
| ਪਾਲਕ | .. | ਪੰਜਾਬ ਸਲੇਕਸ਼ਨ, ਪੰਜਾਬ ਗਰੀਨ |
| ਸਲਾਦ | .. | ਪੰਜਾਬ ਲਟਿਊਸ-1 |

(ਹ) ਫੁੱਲਾਂ ਦੀਆਂ ਕਿਸਮਾਂ

| | | |
|---|---|---|
| ਰਲਿਡੀਓਲਜ | .. | ਮਲੱਡੀ. ਸਨੋਪ੍ਰਿੰਸੈਸ, ਸਿਲਵੀਆ, ਸੈਨਸਨ, ਸਚਿਤਰਾ, ਮਯੂਰ |
| ਗੁੱਲਦੋਦੀ | .. | ਬੱਗੀ, ਬੀਰਬਲ ਸਾਹਨੀ, ਰਤਲਾਮ ਸਲੈਕਸ਼ਨ । |

**ਰਾਜ ਵਿਚ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੀ ਗਿਣਤੀ**

263. (1) **ਸਰਦਾਰ ਸੁਖਵਿੰਦਰ ਸਿੰਘ ਔਲਖ**
(2) **ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੀ ਕੁੱਲ ਗਿਣਤੀ ਕਿੰਨੀ ਹੈ;

[ਸਰਦਾਰ ਸੁਖਵਿੰਦਰ ਸਿੰਘ ਔਲਖ]

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਅਜਿਹੀਆਂ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੇ ਵੱਖ-ਵੱਖ ਨਾਂ ਕੀ ਹਨ ਜੋ ਘਾਟੇ ਵਿਚ ਜਾ ਰਹੇ ਹਨ ਜਾਂ ਲਾਭ ਕਮਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਰਾਜ ਵਿਚ 27 ਕਾਰਪੋਰੇਸ਼ਨਾਂ/ਬੋਰਡ ਹਨ, ਜਿਹੜੇ ਸਲਾਨਾ ਲਾਭ ਅਤੇ ਹਾਨੀ ਦੇ ਲੇਖੇ ਤਿਆਰ ਕਰਦੇ ਹਨ ।

(ਅ) ਕਾਰਪੋਰੇਸ਼ਨਾਂ ਅਤੇ ਬੋਰਡਾਂ ਦੇ ਨਾਵਾਂ ਦੀ ਸੂਚੀ ਜਿਹੜੇ ਮੁਨਾਫਾ ਕਮਾ ਰਹੇ ਹਨ ਜਾਂ ਘਾਟੇ ਵਿਚ ਚੱਲ ਰਹੇ ਹਨ, ਹਾਊਸ ਦੇ ਮੇਜ਼ ਤੇ ਕ੍ਰਮਵਾਰ 'ੳ' ਅਤੇ 'ਅ' ਅਨੁਲੱਗ ਅਨੁਸਾਰ ਰਖੀ ਜਾਂਦੀ ਹੈ । ਇਕ ਕਾਰਪੋਰੇਸ਼ਨ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ "ਨਾ ਘਾਟੇ-ਵਾਧੇ" ਦੇ ਆਧਾਰ ਤੇ ਕੰਮ ਕਰ ਰਹੀ ਹੈ ।

ਅਨੁਲੱਗ 'ੳ'

**ਨਿਗਮਾ/ਬੋਰਡਾਂ ਦੀ ਸੂਚੀ ਜੋ ਲਾਭ ਕਮਾ ਰਹੇ ਹਨ**

1. ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ
2. ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਨਿਗਮ
3. ਪੰਜਾਬ ਰਾਜ ਇਲੈਕਟ੍ਰੋਨਿਕਸ ਵਿਕਾਸ ਨਿਗਮ
4. ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ
5. ਪੰਜਾਬ ਰਾਜ ਗੁਦਾਮ ਨਿਗਮ
6. ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਨਿਗਮ
7. ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਨਿਗਮ
8. ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪਹਿਲਾਂ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ)
9. ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ
10. ਪੰਜਾਬ ਐਕਸ-ਸਰਵਿਸਮੈਨ ਨਿਗਮ

ਅਨੁਲੱਗ 'ਅ'

**ਘਾਟੇ ਵਿਚ ਜਾ ਰਹੇ ਨਿਗਮਾਂ/ਬੋਰਡਾਂ ਸਬੰਧੀ ਵੇਰਵਾ**

1. ਪੰਜਾਬ ਵਿੱਤੀ ਨਿਗਮ
2. ਪੰਜਾਬ ਰਾਜ ਬੀਜ ਨਿਗਮ
3. ਪੰਜਾਬ ਐਗਰੋ ਇੰਡਸਟਰੀਜ਼ ਨਿਗਮ
4. ਪੰਜਾਬ ਵਣ ਵਿਕਾਸ ਨਿਗਮ

5. ਪੰਜਾਬ ਇਸਤਰੀ ਅਤੇ ਬੱਚਿਆਂ ਦੇ ਵਿਕਾਸ ਅਤੇ ਭਲਾਈ ਨਿਗਮ
6. ਪੰਜਾਬ ਰਾਜ ਬਿਜਲੀ ਬੋਰਡ
7. ਪੇਪਸੂ ਰੋਡ ਟਰਾਂਸਪਰਟ ਨਿਗਮ
8. ਪੰਜਾਬ ਰਾਜ ਟਿਊਬਵੈੱਲ ਨਿਗਮ
9. ਪੰਜਾਬ ਯਾਤਰਾ ਵਿਕਾਸ ਨਿਗਮ
10. ਪੰਜਾਬ ਮੁਰਗੀ ਵਿਕਾਸ ਨਿਗਮ
11. ਪੰਜਾਬ ਰਾਜ ਸਿਵਲ ਸਪਲਾਈਜ਼ ਨਿਗਮ
12. ਗੋਇੰਦਵਾਲ ਉਦਯੋਗਿਕ ਅਤੇ ਪੂੰਜੀ ਨਿਵੇਸ਼ ਨਿਗਮ (ਪੀ. ਐਸ. ਆਈ. ਈ. ਸੀ. ਵਿਚ ਮਿਲਾ ਦਿੱਤੀ ਗਈ)
13. ਪੰਜਾਬ ਫਿਲਮ ਅਤੇ ਨਿਊਜ਼ ਨਿਗਮ
14. ਪੰਜਾਬ ਰਾਜ ਹੈਂਡਲੂਮ ਅਤੇ ਟੈਕਸਟਾਈਲ ਵਿਕਾਸ ਨਿਗਮ
15. ਪੰਜਾਬ ਰਾਜ ਚਮੜਾ ਵਿਕਾਸ ਨਿਗਮ
16. ਪੰਜਾਬ ਰਾਜ ਹੌਜ਼ਰੀ ਅਤੇ ਨਿਟਵੀਅਰ ਅਤੇ ਵਿਕਾਸ ਨਿਗਮ

(13–16) ਵਾਇੰਡਿੰਗ ਅੱਪ ਪ੍ਰਾਸੈਸ ਅਧੀਨ

---

**Mr. Speaker**: Now, we shall take up the next item on the agenda.

## CALL ATTENTION NOTICES UNDER RULE 66

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਕਿਸਾਨਾਂ ਦੀਆਂ ਜ਼ਮੀਨਾਂ ਫੈਂਸਿੰਗ ਤੋਂ ਅੱਗੇ ਹਨ, ਉਨ੍ਹਾਂ ਨੂੰ ਜੋ ਮੁਸ਼ਕਲਾਂ ਆਉਂਦੀਆਂ ਹਨ, ਉਹ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਦਰਅਸਲ ਉਥੇ ਜਿਹੜੇ ਗੇਟ ਹਨ ਉਸ ਥਾਂ ਦੇ ਕੰਟਰੋਲ ਬੀ.ਐਸ.ਐਫ. ...

**ਸ਼੍ਰੀ ਸਪੀਕਰ** : ਤੁਸੀਂ ਕਾਲ ਅਟੈਂਸ਼ਨ ਪੜ੍ਹੋ । ਲੈਕਚਰ ਨਾ ਕਰੋ ।

*(Serial No. 17)*

**Sardar Adesh Partap Singh Kairon** : Sir, I beg to draw the attention of the Government towards a matter of urgent public importance namely, the farmers of border villages whose land is beyond fencing and barbed wire are facing a great difficulty in the absence of the Crop Insurance Scheme as their crops are damaged due to not only natural calamities but also due to man made calamities such as whenever there is tension on the border due to any happening, farmers cannot go to sow, look-after or harvest their crops. In a recent occurrence buffaloes belonging to Pakstani farmers which were damaging Indian crops were rounded up by

[ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ]

the B.S.F. Personnel. Pakistani Rangers threatened the farmers of borders villagers to shoot, if they came beyond the fencing wire, as a result of which the farmers of village Muthianwala of Patti Block and other adjoining villages could not transplant their paddy crops. People of the border area are making hue and cry on this account demanding that their crop should be covered by comprehensive Crop Insurance Scheme not only against natural calamities but also against man made calamities.

Keeping in view of the obvious and urgent importance of the matter, the Minister concerned may please be asked to make a statement on the floor of the House.

**ਖੇਤੀਬਾੜੀ ਮੰਤਰੀ** (ਸਰਦਾਰ ਗੁਰਦੇਵ ਸਿੰਘ ਬਾਦਲ) : ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਸਾਲ 1985 ਤੋਂ ਇਕ ਮੁਕੰਮਲ ਫਸਲ ਬੀਮਾ ਸਕੀਮ ਚਾਲੂ ਕੀਤੀ ਸੀ ਅਤੇ ਇਸ ਸਕੀਮ ਨੂੰ ਲਾਗੂ ਕਰਨ ਲਈ ਸਬੰਧਤ ਰਾਜਾਂ/ਕੇਂਦਰ ਸ਼ਾਸਤ ਪ੍ਰਦੇਸ਼ਾਂ ਦੀ ਮਰਜ਼ੀ ਤੇ ਹੀ ਛੱਡਿਆ ਗਿਆ ਸੀ। ਪੰਜਾਬ ਰਾਜ ਵਲੋਂ ਅਜੇ ਤੱਕ ਇਸ ਸਕੀਮ ਵਿਚ ਹਿੱਸਾ ਨਹੀਂ ਲਿਆ ਗਿਆ ਹੈ ਕਿਉਂਕਿ ਵਾਰ-ਵਾਰ ਵਿਚਾਰ ਕਰਨ ਤੇ ਇਹ ਹੀ ਮਹਿਸੂਸ ਕੀਤਾ ਗਿਆ ਹੈ ਕਿ ਮੌਜੂਦਾ ਸਕੀਮ ਪੰਜਾਬ ਦੇ ਕਿਸਾਨਾਂ ਲਈ ਲਾਭਦਾਇਕ ਨਹੀਂ ਹੋਵੇਗੀ।

ਇਸ ਸਬੰਧ ਵਿਚ ਮਿਤੀ 12-6-98 ਨੂੰ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਇੱਕ ਮੀਟਿੰਗ ਹੋਈ ਸੀ ਜਿਸ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਪੰਜਾਬ ਰਾਜ ਲਈ ਇਸ ਸਕੀਮ ਵਿਚ ਕੁਝ ਸੋਧਾਂ ਕਰਨ ਲਈ ਮੁੱਖ ਮੰਤਰੀ ਜੀ ਭਾਰਤ ਸਰਕਾਰ ਨਾਲ ਇਹ ਮਾਮਲਾ ਟੇਕ-ਅੱਪ ਕਰਨਗੇ ਅਤੇ ਇਸ ਅਨੁਸਾਰ ਇਹ ਮਾਮਲਾ ਭਾਰਤ ਸਰਕਾਰ ਨਾਲ ਟੇਕ-ਅੱਪ ਕੀਤਾ ਜਾ ਰਿਹਾ ਹੈ।

ਮੁਕੰਮਲ ਫਸਲ ਬੀਮਾ ਸਕੀਮ ਸਿਰਫ ਫਸਲਾਂ ਨੂੰ ਕੁਦਰਤੀ ਆਫਤਾਂ ਨਾਲ ਹੋਏ ਨੁਕਸਾਨ ਬਾਰੇ ਹੀ ਹੈ। ਜਿਸ ਵਿਚ ਹੜ੍ਹ, ਔਲੇ, ਸੋਕਾ ਵਗੈਰਾ ਆਉਂਦੇ ਹਨ। ਵੈਸੇ ਪੰਜਾਬ ਸਰਕਾਰ ਵਲੋਂ ਕੁਦਰਤੀ ਆਫਤਾਂ ਨਾਲ ਫਸਲਾਂ ਦੇ ਨੁਕਸਾਨ ਬਾਰੇ ਭਾਰਤ ਸਰਕਾਰ ਅਤੇ ਸਾਰੇ ਸੂਬਿਆਂ ਤੋਂ ਜ਼ਿਆਦਾ ਰੇਟਾਂ ਤੇ ਐਕਸ-ਗਰੇਸ਼ੀਆ ਤੌਰ ਤੇ ਮੁਆਵਜ਼ਾ ਦਿਤਾ ਜਾਂਦਾ ਹੈ। ਜਿਵੇਂ ਕਿ 75% ਤੋਂ ਉਪਰ ਨੁਕਸਾਨ ਲਈ 2,000/- ਰੁਪਏ ਪ੍ਰਤੀ ਏਕੜ। ਇਹ ਇਕੱਲਾ ਪੰਜਾਬ ਹੀ ਹੈ ਜਿਥੇ 2,000/- ਰੁਪਏ ਦਿੱਤੇ ਜਾਂਦੇ ਹਨ, ਬਾਕੀ ਸਟੇਟਾਂ ਵਿਚ 200/- ਰੁਪਏ ਦਿੱਤੇ ਜਾਂਦੇ ਹਨ।

ਜਿਹੜੀ ਜ਼ਮੀਨ ਵਾੜ ਤੋਂ ਬਾਹਰ ਹੈ ਉਸ ਦਾ ਰਕਬਾ ਅੰਦਾਜ਼ਨ ਸਤਾਰਾਂ ਹਜ਼ਾਰ ਏਕੜ ਹੈ। ਕਈ ਦਿੱਕਤਾਂ ਕਾਰਨ ਉਥੇ ਫਸਲ ਘੱਟ ਹੁੰਦੀ ਹੈ। ਇਹ ਠੀਕ ਹੈ ਕਿ ਜਿਨ੍ਹਾਂ ਕਿਸਾਨਾਂ ਦੀ ਜ਼ਮੀਨ ਬਾਰਡਰ ਦੀ ਵਾੜ ਤੋਂ ਪਰ੍ਹਾਂ ਹੈ ਉਨ੍ਹਾਂ ਨੂੰ ਬਹੁਤ ਸਾਰੀਆਂ ਦਿੱਕਤਾਂ ਆਉਂਦੀਆਂ ਹਨ ਪਰ ਇਨ੍ਹਾਂ ਦਿੱਕਤਾਂ ਲਈ ਕੁਦਰਤੀ ਆਫਤਾਂ ਲਈ ਬਣੀ ਸਕੀਮ ਲਾਗੂ ਨਹੀਂ ਹੁੰਦੀ ਕਿਉਂਕਿ ਇਹ ਵਾੜ ਭਾਰਤ ਸਰਕਾਰ ਵਲੋਂ ਬਣਾਈ ਗਈ ਹੈ। ਇਸ ਲਈ ਫਸਲਾਂ ਦੇ ਨੁਕਸਾਨ ਦਾ ਮੁਆਵਜ਼ਾ ਅਤੇ ਰਾਹਤ ਦੇਣਾ ਵੀ ਭਾਰਤ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ। ਇਸ ਬਾਰੇ ਭਾਰਤ ਸਰਕਾਰ ਨਾਲ ਗੱਲਬਾਤ ਚਲ

ਰਹੀ ਹੈ । ਇਨ੍ਹਾਂ ਕਿਸਾਨਾਂ ਦੀਆਂ ਦਿੱਕਤਾਂ ਦੂਰ ਕਰਨ ਵਾਸਤੇ ਭਾਰਤ ਸਰਕਾਰ ਨੂੰ ਕਈ ਸੁਝਾਅ ਦਿੱਤੇ ਗਏ ਹਨ ਜਿਵੇਂ ਕਿ ਪ੍ਰਭਾਵਿਤ ਕਿਸਾਨਾਂ ਨੂੰ ਸ਼ਨਾਖਤੀ ਕਾਰਡ ਦਿੱਤੇ ਜਾਣ, ਗੇਟਾਂ ਤੇ ਇਸਤਰੀ ਕਾਮਿਆਂ ਦੀ ਸਹੂਲਤਾਂ ਨੂੰ ਮੁੱਖ ਰੱਖਦੇ ਹੋਏ ਜਨਾਨਾ ਸਟਾਫ਼ ਲਗਾਇਆ ਜਾਵੇ, ਕਰਫਿਊ ਦਾ ਸਮਾਂ ਘੱਟ ਕੀਤਾ ਜਾਵੇ, ਵਾੜ ਦੇ ਨਾਲ ਅਤੇ ਗੇਟਾਂ ਨੂੰ ਜਾਂਦੀਆਂ ਸੜਕਾਂ ਪੱਕੀਆਂ ਕੀਤੀਆਂ ਜਾਣ । ਨਾਲਿਆਂ ਅਤੇ ਡਰੇਨਾਂ ਉੱਤੇ ਜਿਥੇ ਲੋੜ ਹੈ ਪੁਲ ਬਣਾਏ ਜਾਣ । ਉਮੀਦ ਹੈ ਭਾਰਤ ਸਰਕਾਰ ਉਪਰੋਕਤ ਸੁਝਾਵਾਂ ਤੇ ਜਲਦੀ ਹੀ ਮੁਨਾਸਿਬ ਕਾਰਵਾਈ ਕਰੇਗੀ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਇਹ ਤਾਂ ਠੀਕ ਹੈ ਕਿ ਨੈਚਰਲ ਕਲੈਮਟੀਜ਼ ਵਾਸਤੇ ਫਸਲੀ ਬੀਮਾ ਸਕੀਮ ਬਣਾਈ ਗਈ ਹੈ । ਪਰ ਜੇ ਫਸਲ ਬੀਜਣ ਦਾ ਵੇਲਾ ਹੀ ਨਾ ਮਿਲੇ ਤਾਂ ਫਿਰ ਇਸ ਦਾ ਵੀ ਕੋਈ ਇਲਾਜ ਹੋਣਾ ਚਾਹੀਦਾ ਹੈ । ਅਫਸੋਸ ਦੀ ਗੱਲ ਹੈ ਕਿ ਪਿਛਲੇ ਸਮੇਂ ਵਿੱਚ ਇਕ ਕਿਸਾਨ ਸੀ. ਐਮ. ਸਾਹਿਬ ਦੀ ਗੱਡੀ ਥੱਲੇ ਆ ਕੇ ਮਰਨ ਲਈ ਤਿਆਰ ਸੀ ਕਿਉਂਕਿ ਉਹ ਫਸਲ ਨਹੀਂ ਸੀ ਬੀਜ ਸਕਿਆ । ਜੇਕਰ ਇਸ ਕੇਸ ਨੂੰ ਹੁਣ ਹੋਰ ਪੈਂਡਿੰਗ ਕੀਤਾ ਗਿਆ ਤਾਂ ਕਦੇ ਇਸ ਤਰ੍ਹਾਂ ਦਾ ਕੋਈ ਹੋਰ ਹਾਦਸਾ ਹੀ ਨਾ ਹੋ ਜਾਵੇ । ਇਸ ਲਈ ਨੈਚੂਰਲ ਕਲੈਮਟੀਜ਼ ਬਾਰੇ ਜ਼ਰੂਰ ਕੁਝ ਨਾ ਕੁਝ ਕੀਤਾ ਜਾਣਾ ਚਾਹੀਦਾ ਹੈ । ਦੂਸਰਾ ਫੈਂਸ ਤੋਂ ਪਾਰ ਜੋ ਕਿਸਾਨਾਂ ਦੀ ਜ਼ਮੀਨ ਹੈ ਉਥੇ ਜੇ ਉਹ ਕੋਈ ਫਸਲ ਬੀਜਦੇ ਵੀ ਹਨ ਤਾਂ ਜਦੋਂ ਉਹ ਪੱਕਣ ਤੇ ਆਉਂਦੀ ਹੈ ਤਾਂ ਪਾਕਿਸਤਾਨੀ ਫੌਜੀਆਂ ਵਲੋਂ ਗੋਲੀਆਂ ਚਲਾਈਆਂ ਜਾਂਦੀਆਂ ਹਨ ਜਿਸ ਕਾਰਨ ਉਹ ਫਸਲ ਕੱਟ ਨਹੀਂ ਸਕਦੇ ਅਤੇ ਕਣਕ ਆਦਿ ਭੁਰ ਜਾਂਦੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਉਂਕਿ ਇਸ ਤਰ੍ਹਾਂ ਉਨ੍ਹਾਂ ਦਾ ਡਬਲ ਨੁਕਸਾਨ ਹੁੰਦਾ ਹੈ । ਇਕ ਤਾਂ ਉਹ ਵਿਚਾਰੇ ਬੀਜ ਵਗੈਰਾ ਖਰੀਦ ਕੇ ਬੀਜਦੇ ਹਨ ਅਤੇ ਦੂਜਾ ਉਨ੍ਹਾਂ ਦੀ ਖੜੀ ਫਸਲ ਦਾ ਨੁਕਸਾਨ ਹੋ ਜਾਂਦਾ ਹੈ । ਇਸ ਲਈ ਬੇਨਤੀ ਹੈ ਕਿ ਫੈਂਸ ਤੋਂ ਅਗਾਂਹ ਜੋ ਜ਼ਮੀਨਾਂ ਹਨ, ਉਨ੍ਹਾਂ ਲਈ ਵੀ ਸਰਕਾਰ ਨੂੰ ਕੋਈ ਉਪਾਅ ਜ਼ਰੂਰ ਕਰਨਾ ਚਾਹੀਦਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਇਸ਼ੂ ਹੈ । ਸਪੀਕਰ ਸਾਹਿਬ, ਇਹ ਕਿਸਾਨ ਜਿਹੜੇ ਤਾਰ ਤੋਂ ਬਾਹਰ ਖੇਤੀ ਕਰਦੇ ਹਨ, ਇਨ੍ਹਾਂ ਨੂੰ ਵਾਕਿਆ ਹੀ ਬਹੁਤ ਦਿੱਕਤ ਆਉਂਦੀ ਹੈ । ਮੈਂ ਖੁਦ ਵੀ ਦੇਖ ਕੇ ਆਇਆ ਹਾਂ । ਮੈਂ ਹਿੰਦੁਸਤਾਨ ਦੇ ਗ੍ਰਹਿ ਮੰਤਰੀ ਜੀ ਨੂੰ ਦਾਅਵਤ ਦਿੱਤੀ ਸੀ ਕਿ ਉਹ ਖੁਦ ਆਪ ਆ ਕੇ ਦੇਖਣ । ਉਹ ਆਏ ਸਨ ਅਤੇ ਉਨ੍ਹਾਂ ਤੋਂ ਮੈਂ ਜ਼ੋਰਦਾਰ ਲਫਜ਼ਾਂ ਵਿੱਚ ਮੰਗ ਕੀਤੀ ਹੈ ਕਿ ਤਾਰ ਤੋਂ ਅੱਗੇ ਜੋ ਕਿਸਾਨ ਖੇਤੀ ਕਰਦੇ ਹਨ ਉਨ੍ਹਾਂ ਨੂੰ ਹਰ ਸਾਲ 4,000/- ਰੁਪਏ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇ ਕਿਉਂਕਿ ਉਨ੍ਹਾਂ ਦਾ ਖੇਤੀ ਤੇ ਦੁਗਣਾ ਖਰਚ ਆ ਜਾਂਦਾ ਹੈ । ਖਾਦ ਆਦਿ ਵੀ ਪਾਉਣੀ ਪੈਂਦੀ ਹੈ ਅਤੇ ਆਮਦਨ ਘੱਟ ਹੁੰਦੀ ਹੈ । ਹੋਰ ਵੀ ਇਨਕਨਵੀਨੀਐਂਸ ਹੁੰਦੀ ਹੈ । ਇਸ ਲਈ ਉਨ੍ਹਾਂ ਦੀ ਇਨਕਨਵੀਨੀਐਂਸ ਨੂੰ ਮੁੱਖ ਰੱਖਦੇ ਹੋਏ 4,000/- ਰੁਪਏ ਪ੍ਰਤੀ ਏਕੜ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇ । ਮੇਰਾ ਖਿਆਲ ਹੈ ਕਿ ਉਹ ਫੈਸਲਾ ਛੇਤੀ ਹੀ ਲੈ ਲੈਣਗੇ ।

(ਕ੍ਰਮ ਅੰਕ ਨੰਬਰ 21 ਅਤੇ 26)

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਦੋਵੇਂ ਧਿਆਨ ਦਿਵਾਊ ਨੋਟਿਸ ਸਦਨ ਵਿਚ ਪੇਸ਼ ਨਹੀਂ ਹੋਏ ।)

**Mr. Speaker** : Next item is Discussion and Voting on Demands for Grants....

POINTS OF ORDER

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜੇ ਆਪੋਜ਼ੀਸ਼ਨ ਨਹੀਂ ਤਾਂ ਅਸੀਂ ਵੀ ਕੁਝ ਕਹਿਣਾ ਚਾਹੁੰਦੇ ਹਾਂ । ਸਪੀਕਰ ਸਾਹਿਬ, ਅੱਜ ਜੋ ਗੱਲ ਦੇਖਣ ਵਿੱਚ ਆਈ ਹੈ ਕਿ ਪਿਛਲੀ ਵਿਧਾਨ ਸਭਾ ਵਿੱਚ ਜਦੋਂ ਇਥੇ ਕਾਂਗਰਸ ਸਰਕਾਰ ਸੀ ਤਾਂ ਉਨ੍ਹਾਂ ਨੇ ਟਰੈਫਿਕ ਸਿਸਟਮ ਬੰਦ ਕਰ ਦਿਤਾ ਸੀ । There should be no check by the traffic staff. ਕੋਈ ਪੁਲਿਸ ਦਾ ਟਰੈਫਿਕ ਸਟਾਫ ਨਹੀਂ ਹੁੰਦਾ ਸੀ, ਕੇਵਲ ਡੀ. ਟੀ. ਓ. ਵਗੈਰਾ ਚੈਕਿੰਗ ਕਰਦੇ ਸਨ, ਲੇਕਿਨ ਹੁਣ ਚਾਰ ਪੰਜ ਮਹੀਨੇ ਤੋਂ ਦੇਖਿਆ ਜਾ ਰਿਹਾ ਹੈ ਕਿ ਹੁਣ ਥਾਂ ਥਾਂ ਤੇ ਵੱਖੋ ਵੱਖਰਾ ਟਰੈਫਿਕ ਸਟਾਫ ਚੈਕਿੰਗ ਲਈ ਖੜਾ ਹੁੰਦਾ ਹੈ । ਕਹਿਣ ਨੂੰ ਤਾਂ ਕੁਝ ਐਸ. ਐਸ. ਪੀ. ਅਤੇ ਕੁਝ ਆਈ. ਜੀ. ਰੈਂਕ ਦੇ ਹੁੰਦੇ ਹਨ, ਪਰ ਆਮ ਕਰਕੇ ਇੰਸਪੈਕਟਰ ਅਤੇ ਸਬ-ਇੰਸਪੈਕਟਰ/ਹੌਲਦਾਰ ਹੀ ਚੈਕਿੰਗ ਲਈ ਖੜ੍ਹੇ ਹੁੰਦੇ ਹਨ ਜਿਸ ਕਰਕੇ ਟਰਾਂਸਪੋਰਟਰ ਦੁਖੀ ਹੁੰਦੇ ਹਨ । ਜਿੰਨ੍ਹਾਂ ਕੋਲ ਪੈਸੇ ਨਹੀਂ ਹੁੰਦੇ, ਉਨ੍ਹਾਂ ਨੂੰ ਵੱਧ ਤੋਂ ਵੱਧ ਜ਼ੁਰਮਾਨਾ ਕਰਦੇ ਹਨ ਅਤੇ ਗੱਡੀਆਂ ਬੰਦ ਕਰਕੇ ਹਜ਼ਾਰਾਂ ਰੁਪਏ ਜੁਰਮਾਨਾ ਲੈਂਦੇ ਹਨ । ਇਸ ਤਰ੍ਹਾਂ ਟਰੈਫਿਕ ਵਾਲੇ ਟਰਾਂਸਪੋਰਟਰਜ਼ ਲਈ ਪ੍ਰਾਬਲਮਜ਼ ਕਰੀਏਟ ਕਰ ਰਹੇ ਹਨ । ਜਿਸ ਨਾਲ ਲੋਕਾਂ ਵਿੱਚ ਕਾਫੀ ਚਿੰਤਾ ਹੋ ਰਹੀ ਹੈ । ਧੰਨਵਾਦ ।

**ਸ਼੍ਰੀ ਸਪੀਕਰ**. ਹਾਂ ਜੀ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ।

**श्रीमती लक्ष्मी कांता चावला** स्पीकर साहिब, मैं इस सरकार के ध्यान में यह लाना चाहती हूं कि पिछली 2-3 घटनाऐं इस तरह की हुई हैं जिस से लगता है कि औरतें न अपने घर में सुरक्षित हैं और न ही थानों में । अमृतसर में एक संतोष कुमारी नाम की स्त्री को सरदार बलविन्दर सिंह नाम का थानेदार कार में उठा कर ले गया क्योंकि उस का पती किसी केस में वहाँ पेश नहीं हुआ था । 2-1/2 महीने तक उसको थाने में रखा गया । जब हमने दखल देकर उसको बाहर निकलवाया प्रन्तु अब तक भी उस थानेदार के खिलाफ कोई केस दर्ज नहीं हुआ । और वह अभी भी कोतवाली की शान बन कर बैठा है । इसी तरह एक और लड़की सरबजीत कौर फाजुल गाँव के गुरद्वारे के ग्रंथी सरदार मनजीत सिंह और उसके दोस्त जसा सिंह ने किडनेप की जो कि नादेड़ साहब से बरामद हुई और उस को अभी तक भी उस के माँ बाप को नहीं दिया गया । लड़की को जालन्धर के नारी निकेतन में पुलिस ने रखा । लड़की की दरखासत पर अब मैजिसट्रेट ने लड़की को उसके माता-पिता के पास जाने की आज्ञा दी है । लड़की के माता

पिता ने कई दरवाजे खड़काये । यह धार्मिक लोगों और सरकारी लोगों पर प्रश्न है ।

बलातकारियों को सजा नहीं दी जाती । हमें शून्य काल में यह मसला उठाना पड़ रहा है । आप को जब प्रश्न भेजते हैं तो आप विशेष अधिकारों को वरत कर कह देते हैं कि ज़ीरो काल या बजट पर बोल लेना । इस लिये क्या सरकार विचार करेगी ?

मैं मुख्य मन्त्री जी से प्रार्थना करूंगी कि वह इस तरफ ध्यान दें । अमलोह की लड़की को मैं कल इधर बुला रही हूं, वह उसे सुन लें ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇੱਕ ਮਸਲੇ ਵੱਲ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਸਕੂਲਾਂ ਵਿਚ ਪਹਿਲੀ ਤੋਂ 30 ਤਾਰੀਖ ਤੱਕ ਛੁੱਟੀਆਂ ਹੋਈਆਂ ਸਨ । ਅਧਿਆਪਕਾਂ ਅਤੇ ਬੱਚਿਆਂ ਨੇ ਛੁੱਟੀਆਂ ਮਨਾਈਆਂ ਪਰ ਇਲੈਕਸ਼ਨਾਂ ਆ ਜਾਣ ਕਰਕੇ ਇਲੈਕਸ਼ਨ ਕਮਿਸ਼ਨ ਦੇ ਹੁਕਮ ਮੁਤਾਬਿਕ ਹੁਸ਼ਿਆਰਪੁਰ ਅਤੇ ਹੋਰ ਸਬ ਡਵੀਜ਼ਨਾਂ ਦੇ ਅਧਿਆਪਕਾਂ ਨੂੰ ਸਕੂਲ ਖੋਲ੍ਹਣੇ ਪਏ । ਹੁਣ ਤੀਹ ਤਾਰੀਖ ਆ ਗਈ ਹੈ । ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੇ ਅਜੇ ਤੱਕ ਕੋਈ ਫੈਸਲਾ ਨਹੀਂ ਕੀਤਾ ਕਿ ਦਸ ਦਿਨ ਜਿਹੜੇ ਉਨ੍ਹਾਂ ਦੇ ਲੱਗੇ, ਉਹ ਉਨ੍ਹਾਂ ਨੂੰ ਦਿੱਤੇ ਜਾਣ ਤਾਂ ਕਿ ਉਨ੍ਹਾਂ ਦੀਆਂ ਛੁੱਟੀਆਂ ਬਰਾਬਰ ਹੋ ਸਕਣ ।

—0—

## DISCUSSION AND VOTING ON DEMANDS FOR GRANTS RELATING TO BUDGET ESTIMATES FOR THE YEAR 1998-99

**Mr. Speaker**: There are four Demands for Grants i.e. Demands Nos. 15, 12, 23 and 5 relating to the Irrigation and Power, Home Affairs and Justice, Rural Development and Panchayats and Education respectively, which are to be discussed and voted upon today. If the Hon'ble Members agree, these may be deemed to have been read and moved.

(Voices : Yes, Yes)

**Demand No. 15**

that a sum not exceeding Rs. 6,68,91,36,000 on Revenue Account and Rs. 14,66,86,06,000 on Capital Account be granted to the

[Mr. Speaker]

Governor to defray the charges that will come in course of payment for the year 1998-99, in respect of Irrigation and Power.

**Demand No. 12**

that a sum not exceeding Rs. 6,57,48,52,000 on Revenue Account and Rs. 35,04,55,000 on Capital Account be granted to the Governor to defray the charges that will come in course of payment for the year 1998-99, in respect of Home Affairs and Justice.

**Demand No. 23**

that a sum not exceeding Rs. 1,51,86,14,000 on Revenue Account be granted to the Governor to defray the charges that will come in course of payment for the year 1998-99, in respect of Rural Development and Panchayats.

**Demand No. 5**

that a sum not exceeding Rs. 13,02,15,18,000 on Revenue Account and Rs. 1,32,00,000 on Capital Account be granted to the Governor to defray the charges that will come in course of payment for the year 1998-99, in respect of Education.

**Mr. Speaker**: The Hon'ble Members may indicate the Demand Number on which they would like to raise the discussion.

Discussion, if any.

श्रीमती लक्ष्मी कांता चावला (अमृतसर केन्द्रीय). स्पीकर साहिब, मैं ऐजुकेशन और होम अफेयरज पर तो बोलूंगी, इस के साथ साथ जो आपका आदेश मिला है कि जो काल अटैनशन नोटिस में कहा गया है, वह भी बोल लें। मैं दो मांगों पर बात करुंगी। पहला शिक्षा का संबंध है और दूसरा होम अफेयरज यानी कि गृह मंतराला। स्पीकर साहब, मेरा निवेदन है कि इस बार सरकार ने शिक्षा पर पैसा रखा है। पिछले साल 95.48 करोड़ था और अब 113.90 करोड़ है। इस तरह 18 करोड़ रुपया बढ़ाया गया है। यह कैसे बढ़ाया गया। यह बात मुझे समझ नहीं आ रही। वेतन बढ़ गये हैं और इस लिये शिक्षा पर और पैसा देना चाहिए। स्कूलों में पैसा देना चाहिए।

शिक्षा समाज को बनाती है। जैसी समाज की शिक्षा होगी, वैसा ही इसका प्रभाव पड़ेगा और बच्चों की तरक्की होगी। अब सरकारी स्कूलों की हालत यह है कि जहां पर बिजली का बिल भरने के लिये कोई पैसा नहीं दिया जाता। मैं शिक्षा मंत्री को याद दिलाना चाहती हूं कि हर सरकारी स्कूल में पंखे चलते हैं, बिजली जलती है, पानी की मोटर लगी है। तो अध्यापक कौन से हैड में से पैसे देते हैं। अकाऊंट में एक भी पैसा नहीं रखा जाता तो सरकारी स्कूलों में बिजली का बिल कहां से भरा जाएगा। इसका रिजलट यह है कि कहीं कहीं अध्यापक खुद पैसे देते हैं। और कहीं कहीं आस पास के इलाकों से भिक्षा मांगी जाती है। बहुत सारे स्कूलों में बिजली के बिल न भरे जाने के कारण वहां

कुनक्शन कट गए हैं वहां सीधी कुण्डी लगती है । वहां पर पड़ोस के जिमींदार को या बड़े अमीर आदमी को प्रार्थना करते हैं कि एक तार दे दो ताकि स्कूल के पंखे तो चल जाएं मेरा यह निवेदन है कि हम इतने व्यिवहारक क्यों नहीं । जब स्कूल के और कामों के लिए पैसा रखा जाता है, तो बिजली के बिल भरने लिये क्यों नहीं रखा जाता । यह नीती कौन सी है । इसकी चिन्ता होनी चाहिए और इस रीजन में लौजिक है । 30 जून को स्कूलों में छुट्टियां खत्म हो रही हैं और इस गरमी के महीने में जून में स्कूलों के बिजली के कुनैक्शन कट गये हैं उनके लिय सरकार के पास क्या जबाब है । मैं शिक्षा जगत से संबंधत हूं, डी. यो. दफ्तर से पता लगाया जा सकता है, कोई पैसा स्कूलों में बिजली के बिल भरने के लिये नहीं दिया जाता ।

मैं भी शिक्षा से जुड़ी हूं । जो दसवीं की परीक्षा के बाद टैकनीकल टरेनिंग के लिए जाइंट ऐंटरेंस टैसट लिया जाता है, वह अंग्रेजी में होता है । मैंट्रिक में चाहे वह हिन्दी माध्यम से प्रीक्षा देते हैं लेकिन जाइंट ऐंटरेंस टैसट उन को हिन्दी में नहीं मिला । उन बच्चों का क्या कसूर है । 18 मई को मुख्य मंत्री जीने आशवासन दिया थाकि आप का ऐंटरेंस टैसट हिन्दी में होगा और 31 मई को टैसट था । 15 दिनों में सरकार प्रबंध नहीं कर सकी । आज ही वह रिजलट निकला है । बच्चे अगर फेल हो जाते हैं तो वह कहते हैं कि हमारे भविष्य के लिये कौन जिमेंवार है । उन बच्चों के भविष्य के साथ खिलवाड़े नहीं होना चाहिए । उन को मौका दीजिए । केवल थोड़ी सी संकीरण सोच के कारण उन बच्चों का खिलवाड़ नहीं होना चाहिए ।

बहुत सारे स्कूलों में अध्यापकों की नियुक्ति को दो साल हुए हैं लेकिन उन्हें आज तक यह नहीं पता कि हमें अगले महीन वेतन किस अकाऊंट से मिलना है तो किस तरह निश्चिन्त हो कर वह 30 दिन काम करेगा । मेरा यह निवेदन है कि अध्यापक अध्यापक रहे दूसरा कोई भी काम न करें । चाहे वह 15 अगस्त का है, चाहे जनगणना का है, चाहे आर्थिक आंकड़े इकट्ठे करने का है, हर काम के लिए अध्यापक सड़कों पर होते हैं । सरकारी आंकड़े बताते हैं कि बहुत सारे स्कूलों में अध्यापकों की कमी है । लेकिन अध्यापक का काम कोई और नहीं कर सकता । हिन्दी का अध्यापक मैथेमैटिक्स और मैथेमैटिक्स का अध्यापक संस्कृत नहीं पढ़ा सकता । जब स्कूलों में अध्यापक पहले ही पूरे नहीं फिर उन अध्यापकों को क्यों भेजा जाता है । वलंटीयरों को चुनाव के लिए, जनसंख्या के लिए लगाया जा सकता है । वलंटीयरों को टरेनिंग दे करके उन्हें चुनावों के लिए या जनगणना के लिए अतिरिक्त पैसे देकर लगाया जा सकता है । यह पैसे बेरोजगारों को देकर उनसे काम लिया जा सकता है । इस तरह उनको काम भी

[श्रीमती लक्ष्मी कांता चावला]

मिलेगा । शिक्षा का नुकसान भी नहीं होगा । प्राईवेट स्कूलों का रिज़लट 90% आता है सरकारी स्कूलों के अध्यापक कोई कम पढ़े लिखे नहीं हैं । प्राईवेट स्कूलों में अध्यापक मैट्रिक भी हैं, बी. ए. भी हैं लेकिन वहां अनुशासन है । वहां 365 दिन अपने स्कूलों के लिए हैं । सरकारी अध्यापकों की अगर चुनाव पर ड्यूटी लगती है तो बाद में 10-15 दिनों की फरलो भी मांगी जाती है, यह एक अधिकार बन जाता है । यह हमारे स्कूलों की कोई आलोचना की बात नहीं है यह तो आत्म चिन्तन की बात है । अगर हमारे घर की छत टपकती हैं तो हम सब चिन्ता करते हैं अगर स्कूलों की छत टपकती है तो किसी को चिन्ता की बात नहीं है । किस के लिए चिन्ता की बात है और कभी मंत्री जी P.W.D. विभाग को कह देतें हैं कि वह बिल्डिंग बनवा दो तो वह कहते हैं कि हम ने बनवा दी है लेकिन सरकारी रिकार्ड मंगवा कर देखा जाए तो आपको हजारों नहीं तो सैंकड़े बिल्डिंगें जरूर मिल जाएंगी जिन को P.W.D. ने पिछले 2-1-5 सालों से असुरक्षित घोषित किया हुआ है । इस बात को तो छोड़ो अपने जिलों की चिन्ता है डी. ई. ओ. वहां ओफिसिएटिंग नहीं होने चाहिए, परमानैंट होने चाहिए । लेकिन फिर भी जिलों में काम चलाऊ डी. ई. ओ. रखे हुए हैं । अगर आप ने यह काम चलाऊ डी. ई. ओ. रखने हैं तो किसी डी. ई. ओ. को ओबलीगेशन से या कंमपैशनेट गराऊंड पर रखा हुआ है तो उनको डी. ई. ओ. डिक्लेयर किया जाये जो कि अपने जिलों में काम करें । वैसे तो वह डी. ई. ओ. चार दिन चण्डीगढ़ रहते हैं, दो दिन घर में रहते हैं इस तरह शिक्षा जगत को बहुत हानी उठानी पड़ रही है । मेरा कहना है कि सरकारी स्कूलों को और पैसा दिया जाये । सरकारी स्कूलों में और अध्यापक दिये जायें और भवन दिये जाये, फर्नीचर दिया जाये, पानी दिया जाये, लैटरीनज़ दी जायें । स्कूलों में पूरे बच्चे पढ़ने नहीं जाते । सरकारी स्कूलों में बच्चों की संख्या क्यों कम होती जा रही है । एक तरफ तो लोग सरकारी नौकरियों की ओर दौड़ते हैं लेकिन सरकारी स्कूलों में कोई भी व्यक्ति अपने बच्चों को पढ़ाने के लिए तैयार नहीं है । यहां तक कि सरकार भी स्कूलों में पढ़ाने को तैयार नहीं है । हमारे यहां सभी सरकारी अधिकारी बैठे हैं और हम सभी विधायक बैठे हैं अगर सभी से पूछा जाये तो कोई भी सरकारी स्कूलों में बच्चों को पढ़ाने के लिए तैयार नहीं है । किसी भी बड़े व्यक्ति/मंत्री का बच्चा सरकारी स्कूलों में पढ़ने को तैयार नहीं है । केवल गरीब लोगों के बच्चे ही सरकारी स्कूलों में पढ़ते हैं और वही ऐसे स्कूलों में बच्चों को पढ़ा कर संतोष प्रकट कर लेते हैं । लेकिन बड़े लोगों के बच्चे ऐसे स्कूलों में पढ़ते हैं जहां अंग्रेजी न बोली जाये या हिन्दी बोली जाये तो वहां डांट पड़ती है और स्कूल से निकाल भी दिया जाता है । मेरा निवेदन है कि कालेजों की तर्फ ध्यान दिया जाये । कालजों में लड़कियों

को B.A. तक शिक्षा फरी मिलनी चाहिए । अमृतसर में लड़कों का कालेज खोलने की बात मुख्य मंत्री जी ने मान ली थी और स्वीकृति भी दे ही दी लेकिन खोलने में कितनी देर हो गई है कि सन 1998 में तो यह शायद ही चल सके । 1999 में भी टालने की बात हो रही है ।

नई नई युनीवर्सिटियां सरकार खोलने को तैयार हो जाती है और बनाना शुरू कर देती है । लेकिन यह देखा जाये कि पुरानीयां युनीवर्सिटियां में अभी तक क्या क्या चीजें उपलब्ध नहीं हुई है इसकी जांच करवाई जाये । करोड़ों रुपया भवनों पर खर्च हो जाता है और उसमें कितने ही प्राईवेट बंगले भी तैयार हो जाते हैं । जितना पैसा नई युनीवरसिटी खोलने के लिये खर्च होता है उस से पहले तो यही पैसा बच्चों की पढ़ाई पर खर्च किया जाना चाहिए बाद में भवनों की तर्फ ध्यान देना चाहिए । मेरा प्रश्न मुख्य मंत्री जी से और सरकार से है कि जो आप की 1969 की पंजाब सरकार की पालिसी है उसके मुताबिक पहली क्लास से पंजाबी, चौथी क्लास से हिन्दी और छटी क्लास से अंग्रेजी पढ़ाई जाऐगी उस वक्त सरकार ने अंग्रेजी को तीसरा दर्जा दिया था लेकिन अब सरकार ने अंग्रेजी को तीसरे दर्जे से आगे लाकर पहला दर्जा दे दिया है । यह कौन से साल की पालिसी है । मेरा सरकार से और मुख्य मंत्री जी से निवेदन है कि अगर आप अंग्रेजी को पहले दर्जे पर लायेंगे और हिन्दी छोड़ दी जाएगी तो इस से हालत यही होगी कि रजिस्टर में बच्चों की संख्या 100 होगी पर वास्तव में गिनती 10 होगी क्योंकि अंग्रेजी बच्चों को पढ़नी नहीं आएगी । मेरा कहना है कि अगर बच्चों को हिन्दी का गयान होगा तो वह गीता से, रामायण से और गुरु गोबिंद सिंह की वाणी से जुड़े रहेंगे और उनको हिन्दी का गयान होगा । लेकिन जब सरकारी स्कूलों में हिन्दी माध्यम छोड़ दिया जाये तो बच्चों पर अच्छा प्रभाव नहीं होगा । सरकारी स्कूलों में हिन्दी माध्यम को रखा जाए जिस से हमारे बच्चे राष्ट्रीय भाषा को पढ़ सकें । नहीं तो 14 सितम्बर को जो हिन्दी दिवस पर भाषण देते हैं, काजू बर्फी खाने को दी जाती है, वह सब तमाशा नहीं करना चाहिए ।

आगे बात आई होम अफेअरज की । होम अफेअरज पर खर्चा बहुत ज्यादा है । पंजाब की आंतरिक सुरक्षा का सवाल है । विदेशियों के हथकंडों को नाकाम करने का मसला है । जाअली करंसी, बुड़ैल जेल में पहुंच कर भगाने का मसला है । इस के लिए आवश्यक है कि जो पंजाब पर काली रात की छाया रही है वो दुबारा पंजाब में न आए । इस का हमें प्रबन्ध करना है ।

[श्रीमती लक्ष्मी कांता चावला]

मेरा प्रश्न है कि पंजाब में जब शांति हो गई है, अच्छा जीवन है, लोग गई रात तक गिध्धे, भगड़े डालते हैं, सड़कों पर घूमते हैं, पिकनिक पार्टी करते हैं तो मैं मुख्य मंत्री जी से जानना चाहती हूं कि जब पंजाब में आर्थिक तंगी है, मैं सरकार से प्रार्थना करूंगी कि इस विषय में आखिर क्या मजबूरी है कि अच्छे दिन रहते, शांति के दिन रहते, वाहेगुरु की मिहर से हुई शांति के दिन रहते । बहुत से लोगों को पंजाब में सुरक्षा दे दी गई है । महज़ वी. आई. पी. दिखाने के लिए, रिश्तेदारी निभाने के लिए सुरक्षा गाड़ी दी जा रही है । स्कूटर के पीछे बैठाने के लिए गनमैन दिये जा रहे हैं । अपने ड्राईवर से वे सिर्फ स्कूटर ड्राईवर का काम लेते हैं । बच्चों को स्कूल पहुंचाने का काम लेते हैं । ये सरकारी पैसा है, जनता के पैसे की सरकार कस्टोडीयन है । हमारे सत्ताधारी लोग हैं जिन्हें स्कियोरिटी मिल गई और 3-4 लाख की जिपसी मिल जाती है, सुमो मिल जाती है । मैं ये नहीं कहती कि न रखो, अगर जरूरत पड़े तो सौ कंपनियां सी. आर. पी. एफ. की रख लो पर पैसा इन बातों पर बर्बाद मत करें । लोगों को सुरक्षा देनी राज्य की डयूटी है । जन सामान्य की रक्षा करनी जरूरी है । लेकिन सिर्फ शान के लिए वी. आई. पीज़ को पुलिस कर्मचारी न दिये जाएं । पुलिस कर्मचारी की अपनी भी कठिनाईयां हैं । पुलिस कर्मचारी बी. ए. पास करके लगता है और चाहता है कि उसे जे. बी. टी. अध्यापक का ग्रेड दिया जाए । सुरक्षा कर्मचारी को जो विधायक के साथ डयूटी पर होता है, उसे 20/- रुपये रोज के मिलते हैं । चंडीगढ़ में सस्ते से सस्ता खाना एम. एल. ए. होस्टल में मिलता है और वहां पर खाने के 13/- रुपये लगते हैं । वैसे उस के लिए वह वहां परमिटिड नहीं हैं । उसे 50/- रुपये ज्यादा से ज्यादा मिलने चाहिए नहीं तो वह अपना नाशता-रोटी नहीं ले सकते । नहीं तो हमारे विधायक, एम. एल. ए. का दिल है कि अगर जेब भरी है तो वे उसे खाना खिला देंगे । और अगर मेरे जैसा फकीर हुआ तो मुझे पता नहीं कि वो मेरे साथ डयूटी कैसे कर रहा है । सिकिओरिटी के कुछ ड्राईवर पुलिस वाले एस. टी. सी. से आते हैं उन्हें 1200 से 1500 रुपये तनखाह के मिलते हैं ।

एम. एल. एज. ज्यादातर अपने ठहरने का एडरैस पुराना ही देते हैं । और आते अपनी कांस्टीच्यूऐंसी से हैं । मंत्रियों के साथ उनके ड्राईवर भी होते हैं । उन्हें चंडीगढ़ का हाऊस एलाऊंस मिलता है । लेकिन बदकिस्मती से उस ड्राईवर को जो एम. एल. ए. के साथ आता है और उस के साथ 18 घंटे डयूटी पर रहता है, चंडीगढ़ में 20 दिन रहता है तो उसे हाऊस रैंट नहीं मिलता । न कोई डेली अलाऊंस मिलता है । हमें अपने इन कर्म-

चोरियों की तरफ भी ध्यान देना चाहिए। शिक्षा और सुरक्षा दो ऐसे मुद्दे हैं कि जिन पर ध्यान दिया जाए तो दुगने का सौ गुना हो कर फलता है। आज की English अखबार में खबर लगी है कि एक सब-इन्सपैक्टर बच सिंह का नाम तीन बारी Head line में आया है, वह किसी के चरन छू कर चाहे किसी को बुद्धू बना कर अपना काम निकाल लेता है। इस तरह के लोगों पर निकेल डालनी चाहिए। चाहे ए. एस. आई. बलविन्द्र सिंह ब्रह्मबोटा अमृतसर का हो जिसने अपनी पत्नी को कोठे से गिरा कर मार दिया था। डी. सी. और एस. डी. एम. की रिपोर्ट भी सरकार को आई थी उस की पत्नी को पुलिस ने टार्चर करके मारा था। सैक्टरी होम को भी पता दिया था। रिपोर्ट मांगी गई पर एक A.S.I. जो है वह 11 M.L.As से भी पावर फुल है जो लोग उन को बचाना चाहते हैं। धन्यवाद—इन दोनों महकमों के फन्ड बढ़ा दिए जाएं जो डैकोरेशन के रूप में खर्च होता है उस को बन्द किया जाए। आप के पास शिकायतें आनी शुरू हो गई हैं। जो गनमैन की मिसयूज हो रही है उस को बन्द किया जाए।

**Sardar Adesh Partap Singh Kairon** (Patti) : Sir, in the paper Punjab leads in other States in Economic Development......

**Mr. Speaker** : On which Demand, you want to speak ?

**Sardar Adesh Partap Singh Kairon** : Speaker Sahib, I want to speak on Demand No. 15, in respect of Irrigation and Power. In the paper, it has been mentioned that Punjab leads other States—highest contribution of wheat to central pool (per cent), highest per capita availability of foodgrains per annum, highest per capita availability of milk per day, highest per capita availability of eggs per annum, highest annual per capita consumption of electricity in Agriculture, highest consumption of chemical fertilizers per hectare of gross area sown। ਸਾਡੀ ਜ਼ਮੀਨ ਦੇ ਵਿਚੋਂ ਪਾਣੀ ਦੀ ਕੰਜ਼ੰਪਸ਼ਨ ਜ਼ਿਆਦਾ ਹੁੰਦੀ ਹੈ ਅਤੇ ਕਾਫੀ ਮਾਤਰਾ ਵਿਚ ਪਾਣੀ ਵਿਦਡਰਾ ਹੋ ਰਿਹਾ ਹੈ ਜਿਸ ਦਾ ਸਾਨੂੰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਵੇਗਾ ਅਤੇ ਸਾਡੀ ਧਰਤੀ ਡੈਜ਼ਰਟ ਵਰਗੀ ਹੁੰਦੀ ਜਾ ਰਹੀ ਹੈ। ਧਰਤੀ ਦੇ ਵਾਟਰ ਟੇਬਲ ਨੂੰ ਰੈਗੂਲੇਟ ਕਰਨ ਦੀ ਲੋੜ ਹੈ ਅਤੇ ਇਸ ਵਾਟਰ ਟੇਬਲ ਦਾ ਟਾਈਮ ਸਿਰ ਡੈਟਾ ਕੁਲੈਕਟ ਕਰਕੇ ਸੋਅਲ ਕੰਜ਼ਰਵੇਸ਼ਨ ਵਾਲਿਆਂ ਨੂੰ ਭੇਜਿਆ ਜਾਵੇ ਅਤੇ ਇਸ

[ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ]

ਮੁਤਾਲਿਕ ਜ਼ਿਹੜਾ ਕਮਿਸ਼ਨ ਬਣਿਆ ਹੋਇਆ ਹੈ ਉਸ ਨੂੰ ਭੇਜ ਕੇ ਸਲਾਹਮਸ਼ਵਰਾ ਕਰਨਾ ਚਾਹੀਦਾ ਹੈ ਤਾਂ ਕਿ ਸੇਮ ਨੂੰ ਸਮੇਂ ਸਿਰ ਕੰਟਰੋਲ ਕੀਤਾ ਜਾ ਸਕੇ। ਮੁਸ਼ਕਲ ਖੜੀ ਹੋਣ ਤੋਂ ਪਹਿਲਾਂ ਹੀ ਹੱਲ ਕਰਨਾ ਚਾਹੀਦਾ ਹੈ ਨਹੀਂ ਤਾਂ ਸਰਕਾਰ ਦਾ ਕਰੋੜਾਂ ਰੁਪਏ ਦਾ ਨੁਕਸਾਨ ਹੋਵੇਗਾ ਅਤੇ ਇਸ ਨਾਲ ਐਗਰੀਕਲਚਰ ਸੈਕਟਰ ਵਿਚ ਕਈ ਲੱਖ ਪੰਜਾਬੀ ਬੇਰੁਜ਼ਗਾਰ ਹੋ ਜਾਣਗੇ ਅਤੇ ਕਈ ਘਰ ਤਬਾਹ ਹੋ ਜਾਣਗੇ। ਇਸ ਲਈ ਸਰਕਾਰ ਨੂੰ ਵਾਟਰ ਚੈਨਲ ਦੀ ਕੁਆਲਿਟੀ ਨੂੰ ਵਧਾਉਣ ਲਈ ਯਤਨ ਕਰਨੇ ਚਾਹੀਦੇ ਹਨ। ਸਾਨੂੰ ਆਪਣੇ ਵਾਟਰ ਟੇਬਲ ਨੂੰ ਦੁਬਾਰਾ ਸਹੀ ਕਰਨ ਲਈ ਫਾਈਨੈਂਸ਼ੀਅਲ ਰੀਸੋਰਸਿਜ਼ ਰੱਖਣੇ ਚਾਹੀਦੇ ਹਨ ਅਤੇ ਡੀਪ ਵਾਟਰ ਟਿਊਬਵੈੱਲ ਡਿੱਗ ਕਰਨੇ ਚਾਹੀਦੇ ਹਨ ਅਤੇ ਇਸ ਵਾਟਰ ਟੇਬਲ ਦਾ ਟਾਈਮ-ਟੂ-ਟਾਈਮ ਡੈਟਾ ਇਕੱਠਾ ਕਰਕੇ ਕਮਿਸ਼ਨ ਨੂੰ ਭੇਜਣਾ ਚਾਹੀਦਾ ਹੈ। ਸੇਮ ਉਤੇ ਟਾਈਮ ਸਿਰ ਕੰਟਰੋਲ ਕਰਨਾ ਚਾਹੀਦਾ ਹੈ ਅਤੇ ਇਸ ਨੂੰ ਰੋਕਣ ਲਈ ਉਪਰਾਲੇ ਕਰਨੇ ਚਾਹੀਦੇ ਹਨ। ਇਸ ਉਤੇ ਸਰਕਾਰ ਦਾ ਕਰੋੜਾਂ ਰੁਪਏ ਦਾ ਨੁਕਸਾਨ ਹੁੰਦਾ ਹੈ। ਇਸ ਲਈ ਸਰਕਾਰ ਵਲੋਂ ਟੇਬਲ ਆਗਮੈਂਟੇਸ਼ਨ ਕੀਤੀ ਜਾਵੇ ਅਤੇ ਜਿਹੜੀਆਂ ਇਸ ਵਿਚ ਪ੍ਰਾਬਲਮਜ਼ ਆਉਂਦੀਆਂ ਹਨ ਉਨ੍ਹਾਂ ਦਾ ਹੱਲ ਪਹਿਲੇ ਹੀ ਕੀਤਾ ਜਾਵੇ। ਇਹ ਪ੍ਰਾਬਲਮ ਖਾਸ ਕਰਕੇ ਰੂਰਲ ਏਰੀਆ ਵਿਚ ਜ਼ਿਆਦਾ ਹੁੰਦੀ ਹੈ। ਇਸ ਲਈ ਸਾਨੂੰ ਆਪਣਾ ਵਾਟਰ ਟੇਬਲ ਠੀਕ ਰੱਖਣਾ ਪਵੇਗਾ ਤਦ ਹੀ ਅਸੀਂ ਰੂਰਲ ਏਰੀਏ ਦੀ ਡਿਵੈੱਲਪਮੈਂਟ ਕਰ ਸਕਦੇ ਹਾਂ ਔਰ ਰੂਰਲ ਏਰੀਏ ਦੀ ਡਿਵੈਲਪਮੈਂਟ ਦੇ ਨਾਲ ਇਹ ਲਿੰਕ ਕਰਦਾ ਹੈ। ਇਸ ਗੱਲ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਸਾਡੇ ਬਾਰਡਰ ਏਰੀਆ ਦੇ ਵਿਚ ਅਫੀਮ ਅਤੇ ਡਰੱਗ ਐਡਿਕਸ਼ਨ ਅਤੇ ਅਲਕੋਹਲ ਦੀ ਬਹੁਤ ਵੱਡੀ ਸ਼ਿਕਾਇਤ ਹੈ। ਰੂਰਲ ਏਰੀਏ ਦੇ ਵਿਚ ਵੀ ਹੈ ਪਰ ਬਾਰਡਰ ਏਰੀਏ ਦੇ ਵਿਚ ਕੁਝ ਜ਼ਿਆਦਾ ਹੀ ਹੈ। ਸਰਕਾਰ ਇਸ ਐਡਿਕਸ਼ਨ ਨੂੰ ਰੋਕਣ ਲਈ ਡੀ.ਸੀ. ਨੂੰ ਇਕ ਲੱਖ ਰੁਪਿਆ ਜਾਂ 75 ਹਜ਼ਾਰ ਰੁਪਿਆ ਜਾਂ 50 ਹਜ਼ਾਰ ਰੁਪਿਆ ਦੇ ਕੇ ਖਤਮ ਨਹੀਂ ਕਰ ਸਕਦੀ ਅਤੇ ਨਾ ਹੀ ਇਤਨੇ ਪੈਸੇ ਦੇ ਨਾਲ ਇਤਨੀ ਵੱਡੀ ਬਿਮਾਰੀ ਨੂੰ ਦੂਰ ਕੀਤਾ ਜਾ ਸਕਦਾ ਹੈ, ਨਾ ਹੀ ਇਤਨੇ ਥੋੜ੍ਹੇ ਜਿਹੇ ਪੈਸੇ ਨਾਲ ਕੋਈ ਡੀ.ਸੀ. ਲੜਾਈ ਲੜ ਸਕਦਾ ਹੈ। ਇਸ ਬਾਰੇ ਸਰਕਾਰ ਦੇ ਉਪਰਾਲੇ ਬੜੇ ਵੀਕ ਹਨ। ਇਸ ਲੜਾਈ ਲਈ ਸਰਕਾਰ ਨੂੰ ਅਵੇਰਨੈਸ ਪ੍ਰੋਗਰਾਮ ਚਾਲੂ ਕਰਨੇ ਪੈਣਗੇ ਜਿਸ ਤਰ੍ਹਾਂ ਇੰਟਰਨੈਸ਼ਨਲ ਸਟੱਡੀ ਕਰਕੇ ਰੀਵੀਲ ਕੀਤਾ ਹੈ ਕਿ ਡਰੱਗ ਐਡਿਕਸ਼ਨ ਨੂੰ ਅਵੇਰਨੈਸ ਪ੍ਰੋਗਰਾਮ ਦੇ ਰਾਹੀਂ 5 ਸਾਲਾਂ ਬਾਅਦ ਅਸਰ ਹੁੰਦਾ ਹੈ। ਪਰ ਜਿਹੜਾ ਡੀ.ਸੀ. ਹੁੰਦਾ ਹੈ ਉਹਦੀ ਟਰਮ ਇਕ ਸਾਲ ਜਾਂ 2 ਸਾਲ ਜਾਂ 3 ਸਾਲ ਤੱਕ ਦੀ ਹੁੰਦੀ ਹੈ ਇਸ ਲਈ ਜਿਹੜੀ ਜਦੋ-ਜਹਿਦ ਉਸ ਨੇ ਆਪਣੀ ਟਰਮ ਦੇ ਵਿਚ ਡਰੱਗ ਐਡਿਕਸ਼ਨ ਦੇ ਖਿਲਾਫ ਸ਼ੁਰੂ ਕੀਤੀ ਹੁੰਦੀ ਹੈ ਉਸ ਦੀ ਟੈਂਪਟੇਸ਼ਨ ਘੱਟ ਜਾਂਦੀ ਹੈ ਅਤੇ ਉਸ ਟਰਮ ਦੇ ਵਿਚ ਡਾਕੂਮੈਨਟੇਸ਼ਨ ਦਾ ਕੋਈ ਰਿਕਾਰਡ ਨਹੀਂ ਰਹਿੰਦਾ। ਜਿਸ ਕਰਕੇ ਸਰਕਾਰ ਵਲੋਂ ਕੀਤੇ ਉਪਰਾਲੇ ਕਿਸੇ ਨੂੰ ਨਜ਼ਰ ਨਹੀਂ ਆਉਂਦੇ। ਇਸ ਲਈ ਮੇਰੀ ਪਰਪੋਜ਼ਲ ਹੈ ਕਿ ਸਰਕਾਰ ਨੂੰ ਜਿਹੜੀ ਲੀਕਰਵੈਂਡਜ ਤੋਂ 11-12 ਕਰੋੜ ਰੁਪਏ ਦੀ ਸਾਲਾਨਾ ਆਮਦਨੀ ਹੁੰਦੀ ਹੈ ਅਗਰ ਉਸ ਦਾ 0.1 % ਹਿੱਸਾ ਕੱਢ ਲਿਆ ਜਾਵੇ ਔਰ ਉਹ ਪੈਸਾ ਕਿਸੇ ਨੋਡਲ ਏਜੰਸੀ ਦੇ ਰਾਹੀਂ ਖਰਚ ਕਰਕੇ ਇਸ

ਡਰੱਗ ਐਡਿਕਸ਼ਨ ਨੂੰ ਰੋਕਣ ਲਈ ਅਵੇਅਰਨੈਸ ਪ੍ਰੋਗਰਾਮ ਚਲਾਏ ਜਾਣ ਸਪੀਕਰ ਸਾਹਿਬ ਬੀ.ਡੀ.ਓ. ਰਾਹੀਂ ਜਾਂ ਹੋਰ ਐਨ.ਜੀ.ਓ. ਏਜੰਸੀ ਰਾਹੀਂ ਇਸ ਸਕੀਮ ਨੂੰ ਚਲਾਓ। ਇਸ ਏਜੰਸੀ ਵਿਚ ਅਵੇਅਰਨੈਸ ਲਿਆਓ। ਸੜਕਾਂ ਤੇ ਪਾਣੀ ਨਜ਼ਰ ਆਉਂਦਾ ਹੈ ਅਤੇ ਤਬਾਹੀ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਇਸ ਨਾਲ ਸਟੇਟ ਦਾ ਬਹੁਤ ਨੁਕਸਾਨ ਹੁੰਦਾ ਹੈ। ਸਪੀਕਰ ਸਾਹਿਬ, ਬਾਰਡਰ ਏਰੀਆ ਅਤੇ ਰੂਰਲ ਏਰੀਆ ਦੀ ਡੈਫੀਨੇਸ਼ਨ ਫਾਲਟੀ ਹੈ। ਬਾਰਡਰ ਏਰੀਏ ਦੀ ਹੱਦ 16 ਕਿਲੋਮੀਟਰ ਹੈ। ਬਲਾਕ ਲੈਵਲ ਦੇ ਕਈ ਪਿੰਡ ਇਸ ਹੱਦ ਤੋਂ ਬਾਹਰ ਰਹਿ ਜਾਂਦੇ ਹਨ ਜਿਸ ਕਰਕੇ ਉਹ ਕਵਰ ਨਹੀਂ ਹੁੰਦੇ। ਇਸ ਹੱਦਬੰਦੀ ਦੀ ਡੈਫੀਨੇਸ਼ਨ ਠੀਕ ਹੋਣੀ ਚਾਹੀਦੀ ਹੈ। ਬਿਜਲੀ ਬੋਰਡ ਦੀ/ਬਾਰਡਰ ਏਰੀਆ ਦੀ ਹੱਦਬੰਦੀ 8 ਕਿਲੋਮੀਟਰ ਹੈ। ਇਹ ਹੱਦਬੰਦੀ ਯੂਨੀਫਾਰਮ ਹੋਣੀ ਚਾਹੀਦੀ ਹੈ ਤਾਂ ਕਿ ਬਲਾਕਾਂ ਦੀ ਡਿਵੈਲਪਮੈਂਟ ਹੋ ਸਕੇ, ਬਾਰਡਰ ਏਰੀਏ ਦੀ ਵੀ ਡਿਵੈਲਪਮੈਂਟ ਹੋ ਸਕੇ। ਸਰਕਾਰ ਵਲੋਂ ਕੋਈ ਸਪੈਸ਼ਲ ਸਕੀਮ ਬਣਾਈ ਜਾਣੀ ਚਾਹੀਦੀ ਹੈ ਜੋ ਕਿ ਇਸ ਨੂੰ ਡੀਲ ਕਰੇ। ਸਪੀਕਰ ਸਾਹਿਬ, ਜਿਹੜੀ ਬਾਰਡਰ ਏਰੀਏ ਵਿਚ ਇੰਡਸਟਰੀ ਹੈ, ਉਸ ਨੂੰ ਟਾਈ ਕੈਟਾਗਰੀ ਵਿਚ ਰੱਖਿਆ ਜਾਵੇ ਅਤੇ ਉਨ੍ਹਾਂ ਨੂੰ ਸਹੂਲਤਾਂ ਦਿਤੀਆਂ ਜਾਣ।

ਸਪੀਕਰ ਸਾਹਿਬ, ਥੋੜ੍ਹੀ ਜਿਹੀ ਬੇਨਤੀ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਦੇਸ਼ ਆਜ਼ਾਦ ਹੋਏ ਨੂੰ 50 ਸਾਲ ਹੋ ਚੁੱਕੇ ਹਨ। ਅਸੀਂ ਮਹਾਰਾਜਾ ਰਣਜੀਤ ਸਿੰਘ ਮੈਮੋਰੀਅਲ ਰਾਜ ਬਣਾਉਣ ਜਾ ਰਹੇ ਹਾਂ ਪ੍ਰੰਤੂ ਫਰੀਡਮ ਫਾਈਟਰਜ਼ ਵੱਲ ਧਿਆਨ ਘੱਟ ਦਿੱਤਾ ਜਾ ਰਿਹਾ ਹੈ। ਉਨ੍ਹਾਂ ਵਿਚੋਂ ਕਈ ਮਰ ਚੁੱਕੇ ਹਨ ਅਤੇ ਕਈ ਬਿਰਧ ਹੋ ਚੁੱਕੇ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਵਾਸਤੇ ਮੈਡੀਕਲ ਫੈਸਿਲਿਟੀਜ਼ ਫਰੀ ਹੋਣੀ ਚਾਹੀਦੀ ਹੈ ਅਤੇ ਜਿਹੜਾ ਅਲਾਊਂਸ ਉਨ੍ਹਾਂ ਨੂੰ ਮਿਲਦਾ ਹੈ, ਉਹ ਵਧਾ ਕੇ 2000/- ਰੁਪਏ ਪ੍ਰਤੀ ਮਹੀਨਾ ਕਰ ਦਿੱਤਾ ਜਾਵੇ। ਇਤਨਾ ਕਹਿੰਦਾ ਹੋਇਆ ਸਪੀਕਰ ਸਾਹਿਬ ਮੈਂ ਬੈਠਦਾ ਹਾਂ।

**Mr. Speaker** : If the Hon'ble Members agree, these Demands for Grants be put to the vote of the House together.

(*Voices* : Yes, Yes)

**Mr. Speaker** : Question is—

**Demand No. 13**

That a sum not exceeding Rs. 6,68,91,36,000 on Revenue Account and Rs. 14,66,86,06,000 on Capital Account be granted to the Governor to defray the charges that will come in course of payment for the year 1998-99, in respect of Irrigation and Power.

**Demand No. 12**

That a sum not exceeding Rs. 6,57,48,52,000 on Revenue Account and Rs. 35,04,55,000 on Capital Account be granted to the Governor to defray the charges that will come in course of payment for the year 1998-99, in respect of Home Affairs and Justice.

[Mr. Speaker]

**Demand No. 23**

That a sum not exceeding Rs. 1,51,86,14,000 on Revenue Account be granted to the Governor to defray the charges that will come in course of payment for the year 1998-99, in respect of Rural Development and Panchayats.

**Demand No. 5**

That a sum not exceeding Rs. 13,02,15,18,000 on Revenue Account and Rs. 1,32,00,000 on Capital Account be granted to the Governor to defray the charges that will come in course of payment for the year 1998-99, in respect of Education.

*The motion was carried unanimously*

**Mr. Speaker**: The House stands adjourned till 9 A.M. on Tuesday, the 30th June, 1998.

*3.10 P.M. | *(The Sabha then adjourned *till 9 A.M. on Tuesday, the 30th June, 1998.*

701—11-9-98—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।
51X66/10.1 kg. ਆਰਟੀਫ਼ੈਂਟ ਪੇਪਰ

# PUNJAB VIDHAN SABHA

## DEBATES

30th JUNE, 1998

VOL. V–No. 8

OFFICIAL REPORT

CONTENTS

*Tuesday, the 30th June, 1998*




**PUNJAB VIDHAN SABHA SECRETARIAT, CHANDIGARH.**

**Price : Rs..............**

## PUNJAB VIDHAN SABHA

**Tuesday, the 30th June, 1998**

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A. M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### ਜ਼ਿਲ੍ਹਾ ਬਠਿੰਡਾ ਵਿਚ ਹਵਾ ਦੇ ਪ੍ਰਦੂਸ਼ਣ ਨੂੰ ਰੋਕਣਾ

*1019. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲਹਿਰਾ ਮੁਹੱਬਤ ਵਿਚ ਸਥਿਤ ਥਰਮਲ ਪਲਾਂਟ ਸਮੇਤ ਬਠਿੰਡਾ ਸ਼ਹਿਰ ਅਤੇ ਇਸ ਦੇ ਲਾਗਲੇ ਇਲਾਕਿਆਂ ਵਿਚ ਚੱਲ ਰਹੇ ਕੁਝ ਥਰਮਲ ਅਤੇ ਹੋਰ ਫੈਕਟਰੀਆਂ ਦੁਆਰਾ ਫੈਲਾਏ ਜਾ ਰਹੇ ਹਵਾ ਦੇ ਪ੍ਰਦੂਸ਼ਣ ਨੂੰ ਰੋਕਣ ਲਈ ਸਰਕਾਰ ਵਲੋਂ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਨੇ ਹਵਾ ਦੇ ਪ੍ਰਦੂਸ਼ਣ ਦੀ ਰੋਕਥਾਮ ਲਈ ਗੁਰੂ ਨਾਨਕ ਥਰਮਲ ਪਲਾਂਟ ਬਠਿੰਡਾ ਅਤੇ ਇਸਦੇ ਇਰਦ-ਗਿਰਦ ਦੂਸਰੀਆਂ ਉਦਯੋਗਿਕ ਇਕਾਈਆਂ ਵਿੱਚ ਉਚ ਸੁਯੋਗਤਾ ਦੇ ਹਵਾ ਪ੍ਰਦੂਸ਼ਣ ਰੋਕਥਾਮ ਯੰਤਰ ਲਗਵਾਏ ਹਨ । ਇਸ ਤਰ੍ਹਾਂ ਦੇ ਯੰਤਰ ਲਹਿਰਾ ਮੁਹੱਬਤ ਵਿਖੇ ਗੁਰੂ ਹਰਗੋਬਿੰਦ ਥਰਮਲ ਪਲਾਂਟ ਵਿੱਚ ਵੀ ਲਗਾਏ ਜਾ ਰਹੇ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪਲੀਮੈਂਟਰੀ. ਸਰ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਹ ਪਲਾਂਟ ਬਣਨਾ ਸ਼ੁਰੂ ਹੋਇਆ ਸੀ, ਉਸ ਵੇਲੇ ਹੀ ਪਰੋਪੋਜ਼ਲ ਸੀ ਕਿ ਨਾਲ ਦੀ ਨਾਲ ਪਲਿਊਸ਼ਨ ਕੰਟਰੋਲ ਯੰਤਰ ਲਗਾਇਆ ਜਾਵੇਗਾ । ਉਹ ਪਰੋਪੋਜ਼ਲ ਡਿਫਾਈ ਹੋਈ ਹੈ ਕਿਉਂਕਿ ਮੰਤਰੀ ਜੀ ਕਹਿ ਰਹੇ ਹਨ ਕਿ ਯੰਤਰ ਹੁਣ ਲੱਗੇਗਾ ਜਦੋਂ ਕਿ ਆਲਰੇਡੀ ਥਰਮਲ ਪਲਾਂਟ ਚੱਲ ਰਿਹਾ ਹੈ । ਹੁਣ ਮੰਤਰੀ ਜੀ ਇਹ ਦੱਸ ਦੇਣ ਕਿ ਇਹ ਯੰਤਰ ਕਿੰਨੇ ਚਿਰ ਵਿਚ ਕੰਮ ਕਰਨ ਲੱਗੇਗਾ ?

**ਮੰਤਰੀ** : ਸਪੀਕਰ ਸਾਹਿਬ, ਕੀ ਇਹ ਲਹਿਰਾ ਮੁਹੱਬਤ ਬਾਰੇ ਪੁੱਛ ਰਹੇ ਹਨ ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਹਾਂ ਜੀ ।

**ਸ੍ਰੀ ਸਪੀਕਰ** : ਇਹ ਪੁੱਛ ਰਹੇ ਹਨ ਕਿ ਕਦੋਂ ਤੱਕ ਕੰਮ ਕਰੇਗਾ ?

**ਮੰਤਰੀ** : ਅਰਲੀਐਸਟ, ਇਨ੍ਹਾਂ ਨੂੰ ਕਿਹਾ ਹੈ ਕਿ ਬੜੀ ਛੇਤੀ ਯੰਤਰ ਲਗਾ ਰਹੇ ਹਾਂ। ਲਹਿਰਾ ਮੁਹੱਬਤ ਵਾਲਾ ਵੀ ਬੜੀ ਜਲਦੀ ਇਨਸਟਾਲ ਕਰ ਦਿੱਤਾ ਜਾਵੇਗਾ। We are aware of this problem and we will ensure ਕਿ ਕੋਈ ਪਲਿਊਸ਼ਨ ਕਾਜ਼ ਨਾ ਹੋਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਥੈਂਕ ਯੂ ਜੀ।

**ਸ੍ਰੀ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਨੈਕਸਟ ਕੁਐਸਚਨ ਪੁੱਛੋ।

**ਸਰਦਾਰ ਮੱਖਣ ਸਿੰਘ** : ਸਵਾਲ ਨੰ: 977 ਜੀ।

**ਸ੍ਰੀ ਸਪੀਕਰ** : ਸਰਦਾਰ ਮਨਜੀਤ ਸਿੰਘ ਕਲਕੱਤਾ।

(ਇਸ ਸਮੇਂ ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ ਸਰਦਾਰ ਮਨਜੀਤ ਸਿੰਘ ਕਲਕੱਤਾ ਸਦਨ ਵਿਚ ਹਾਜ਼ਰ ਨਹੀਂ ਸਨ।)

ਮੰਤਰੀ ਜੀ ਹਾਜ਼ਰ ਨਹੀਂ ਹਨ। ਇਸ ਕਰਕੇ ਇਹ ਕੁਐਸਚਨ ਬਾਅਦ ਵਿਚ ਲਵਾਂਗੇ। ਅਗਲਾ ਸਵਾਲ, ਡਾਕਟਰ ਰਾਮ ਕੁਮਾਰ ਗੋਇਲ ਜੀ।

**ਡਾਕਟਰ ਰਾਮ ਕੁਮਾਰ ਗੋਇਲ** : ਸਵਾਲ ਨੰਬਰ: 1189 ਜੀ।

**ਸ੍ਰੀ ਸਪੀਕਰ** : ਇਹ ਸਵਾਲ ਵੀ ਕਲਕੱਤਾ ਜੀ ਨਾਲ ਹੀ ਸਬੰਧਿਤ ਹੈ ਅਤੇ ਇਹ ਵੀ ਬਾਅਦ ਵਿਚ ਲੈ ਲਵਾਂਗੇ। ਅਗਲਾ ਸਵਾਲ ਸ੍ਰੀ ਰਮੇਸ਼ ਚੰਦਰ ਡੋਗਰਾ ਜੀ।

(ਇਸ ਸਮੇਂ ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਸਰਦਾਰ ਮਨਜੀਤ ਸਿੰਘ ਕਲਕੱਤਾ) ਸਦਨ ਵਿਚ ਹਾਜ਼ਰ ਹੋ ਗਏ।)

ਸਰਦਾਰ ਮਨਜੀਤ ਸਿੰਘ ਕਲਕੱਤਾ ਜੀ, ਪਹਿਲਾਂ ਸਵਾਲ ਨੰ: 1189 ਦਾ ਜਵਾਬ ਦੇ ਦਿਓ। ਅਬੋਹਰ ਗੌਰਮਿੰਟ ਕਾਲਜ ਕਦੋਂ ਖੋਲ੍ਹਣਾ ਹੈ ? ਚਲੋ, ਹਾਲੇ ਤੁਸੀਂ ਬੈਠ ਜਾਉ। ਇਸ ਦਾ ਜਵਾਬ ਬਾਅਦ ਵਿਚ ਲੈ ਲੈਂਦੇ ਹਾਂ। ਪਹਿਲਾਂ ਡੋਗਰਾ ਜੀ ਆਪਣਾ ਸਵਾਲ ਪੁੱਛ ਲੈਣ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਵਾਲ ਨੰਬਰ 1013 ਜੀ।

---

### ਬਾਦਲਾ ਵਾਟਰ ਸਪਲਾਈ ਸਕੀਮ ਦਾ ਵਿਸਤਾਰ ਕਰਨਾ

*1013. **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਸਿਧੇ ਬਾਦਲਾ ਵਾਟਰ ਸਪਲਾਈ ਸਕੀਮ ਤੋਂ ਪਿੰਡ ਬਿਸੋ ਚੱਕ ਨੂੰ ਪਾਣੀ ਦੀ ਸਪਲਾਈ ਲਈ ਵੱਖਰੀ ਪਾਈਪ ਲਾਈਨ ਵਿਛਾਉਣ ਲਈ ਕੋਈ ਸਕੀਮ ਮਨਜ਼ੂਰ ਕੀਤੀ ਸੀ ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਤਰੀਕ ਨੂੰ ਮਨਜ਼ੂਰ ਕੀਤੀ ਗਈ ਸੀ ;

(ਅ) ਕੀ ਸਰਕਾਰ ਦਾ ਉਕਤ ਸਕੀਮ ਲਈ ਚਾਲੂ ਸਾਲ ਦੌਰਾਨ ਲੋੜੀਂਦੇ ਫੰਡਜ਼ ਮੁਹੱਈਆ ਕਰਨ ਦਾ ਪ੍ਰਸਤਾਵ ਹੈ ?

**Raja Narinder Singh :**

(a) Yes, this scheme was sanctioned on 14.1.1997.

(b) District Planning and Development Board, Hoshiarpur has been requested to provide requisite funds during the current financial year for the said scheme.

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪਲੀਮੈਂਟਰੀ, ਸਰ । ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਡਿਸਟ੍ਰਿਕਟ ਪਲਾਨਿੰਗ ਬੋਰਡ ਨੂੰ ਰਿਕੁਐਸਟ ਕਰ ਦਿੱਤੀ ਗਈ ਹੈ ਕਿ ਉਹ ਫੰਡ ਇਸ ਸਾਲ ਵਿਚ ਪ੍ਰੋਵਾਈਡ ਕਰ ਦੇਵੇ । ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਡਿਸਟ੍ਰਿਕਟ ਪਲਾਨਿੰਗ ਬੋਰਡ ਹੁਸ਼ਿਆਰਪੁਰ ਨੂੰ ਸਫੀਸ਼ੈਂਟ ਫੰਡਜ਼ ਪਾਣੀ ਦੀ ਆਗੂਮੈਨਟੇਸ਼ਨ ਸਕੀਮ ਵਾਸਤੇ ਦੇ ਰਹੇ ਹਨ ਜਾਂ ਨਹੀਂ ? ਜੇ ਦੇ ਰਹੇ ਹਨ ਤਾਂ ਕਿੰਨੇ ?

**MINISTER :** Sir, the Water Supply Scheme for villages Bisso Chack and Phala has been prepared from the existing Water Supply line Badla (five villages) by proposing separate pipe line. This scheme was approved for Rs. 10.08 lacs vide Punjab Govt. letter No. 245, dated 14.1.1997. Funds of Rs. 2.50 lacs were sanctioned by the District Planning and Development Board, Hoshiarpur on 26.3.97. But due to blanket ban imposed by the Punjab Govt. on drawal of funds till 31.3.1997, no funds were received. Funds of Rs. 10.08 lacs were demanded during 1997-98 but no funds were released by District Planning & Development Board, Hoshiarpur. Again full funds of Rs. 10.08 lacs have been demanded during the current financial year 1998-99. On receipt of funds, the work will be taken up.

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਤਾਂ ਬਿਲਕੁਲ ਪੁਰਾਣੇ ਤਰੀਕੇ ਦਾ ਰਿਪਲਾਈ ਆ ਰਿਹਾ ਹੈ । ਮੇਰੀ ਪ੍ਰਾਰਥਨਾ ਤੁਹਾਡੇ ਅੱਗੇ ਇਹ ਹੈ ਕਿ ਇਹ ਜਿਹੜਾ ਪਿੰਡ ਬਿੱਸੋ ਚੱਕ ਹੈ, ਇਹ ਪਿੰਡ ਟੇਲ ਤੇ ਹੈ ਔਰ ਇਸ ਪਿੰਡ ਵਿੱਚ ਪਾਣੀ ਦੀ ਬਹੁਤ ਘਾਟ ਹੈ । ਇਹ ਪਿੰਡ ਟੇਲ ਤੇ ਹੋਣ ਕਾਰਨ ਪਾਣੀ ਉਥੇ ਪਹੁੰਚਦਾ ਨਹੀਂ । ਜਿਹੜਾ ਉਥੇ ਪੁਰਾਣਾ ਖੂਹ ਹੈ, ਉਹ ਵੀ ਬਿਲਕੁਲ ਖਰਾਬ ਹੈ ਅਤੇ ਉਸ ਦਾ ਪਾਣੀ ਹਾਰਡ ਹੈ, ਜੋ ਕਿ ਕਪੜੇ ਧੋਣ ਵਾਸਤੇ ਵੀ ਵਰਤਿਆ ਨਹੀਂ ਜਾ ਸਕਦਾ । ਪਿੰਡ ਦੇ ਕੋਲ ਪੀਣ ਵਾਲੇ ਪਾਣੀ ਦਾ ਹੋਰ ਕੋਈ ਸਾਧਨ ਨਹੀਂ ਹੈ । ਮੈਂ, ਸਪੀਕਰ ਸਾਹਿਬ ਬੇਨਤੀ, ਕਰਨੀ ਚਾਹੁੰਦਾ ਹਾਂ, ਪੁੱਛਣਾ ਵੀ ਚਾਹੁੰਦਾ ਹਾਂ ਅਤੇ ਨਾਲ ਹੀ ਕਲੈਰੀਫਿਕੇਸ਼ਨ ਵੀ ਲੈਣੀ ਚਾਹੁੰਦਾ ਹਾਂ ਕਿ ਗੌਰਮਿੰਟ ਵੱਲੋਂ ਇਸ ਵਾਸਤੇ ਸਫੀਸ਼ੈਂਟ ਫੰਡਜ਼ ਪਲਾਨਿੰਗ ਬੋਰਡ, ਹੁਸ਼ਿਆਰਪੁਰ ਨੂੰ ਕਦੋਂ ਤੱਕ ਦੇ ਦਿੱਤੇ ਜਾਣਗੇ ਜਿਸ ਨਾਲ ਉਹ ਸਾਡੀ ਇਸ ਸਕੀਮ ਨੂੰ ਕੈਟਰ ਕਰ ਸਕਣ ?

**ਮੰਤਰੀ** : ਸਪੀਕਰ ਸਾਹਿਬ, ਇਹ ਲੋਕ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇਸ ਵਾਸਤੇ ਢਾਈ ਲੱਖ ਰੁਪਿਆ ਸੈਂਕਸ਼ਨ ਕਰਕੇ ਗਏ ਸਨ ਜਦ ਕਿ ਉਥੇ ਦੱਸ ਲੱਖ ਰੁਪਏ ਲੱਗਦੇ ਸਨ । ਇਹ ਜਾਂਦੇ ਹੋਏ ਖਜ਼ਾਨਾ ਖਾਲੀ ਕਰਕੇ ਗਏ ਸਨ ਔਰ ਸਰਕਾਰ ਨੇ ਬਲੈਂਕਟ ਬੈਨ ਲਗਾ ਦਿੱਤਾ ਸੀ ਜਿਸ ਕਾਰਨ ਕੋਈ ਪੈਸਾ ਨਿਕਲਿਆ ਹੀ ਨਹੀਂ । ਹੁਣ ਇਹ ਡੀਮਾਂਡ ਦੱਸ ਲੱਖ ਰੁਪਏ ਦੀ ਕੀਤੀ ਹੈ । ਅਗਰ ਇਹ ਦੱਸ ਲੱਖ ਰੁਪਏ ਮਿਲ ਗਏ, ਫੰਡਜ਼ ਦੀ ਅਲਾਟਮੈਂਟ ਹੋ ਗਈ ਤਾਂ ਇਹ ਸਕੀਮ ਜ਼ਰੂਰ ਚਾਲੂ ਕਰਾਂਗੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਗਰ ਰੁਪਿਆ ਮਿਲਿਆ ਤਾਂ ਚਾਲੂ ਕਰਾਂਗੇ । This is not the reply with which, in fact, I want to be satisfied. ਇਹ ਆਪ ਗੌਰਮਿੰਟ ਹਨ । ਇਹ ਦੱਸਣ ਕਿ ਇਹ ਇਸ ਸਕੀਮ ਵਾਸਤੇ ਰੁਪਿਆ ਦੇ ਰਹੇ ਹਨ ਜਾਂ ਨਹੀਂ । This is not a reply from the Govt. Speaker Sahib, kindly have a specific reply from the Government as to whether they are giving money or not.

**ਸ਼੍ਰੀ ਸਪੀਕਰ** : ਇਨ੍ਹਾਂ ਨੇ ਦੱਸਿਆ ਹੈ ਕਿ ਦੱਸ ਲੱਖ ਰੁਪਿਆ ਇਨ੍ਹਾਂ ਨੇ ਇਸ ਵਾਸਤੇ ਮੰਗ ਲਿਆ ਹੈ, ਡੀਮਾਂਡ ਕਰ ਲਿਆ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹਨਾਂ ਨੇ ਕਿਹਾ ਹੈ ਕਿ ਅਗਰ ਮਿਲਿਆ ਰੁਪਿਆ ਤਾਂ ਕਰਾਂਗੇ । ਇਹ ਦੱਸਣ ਕਿ ਇਹ ਇਸ ਸਕੀਮ ਵਾਸਤੇ ਰੁਪਿਆ ਦੇਣਗੇ ਜਾਂ ਨਹੀਂ । This is the reply which I seek.

**ਸ਼੍ਰੀ ਸਪੀਕਰ** : ਹਾਂ ਜੀ, ਰਾਜਾ ਜੀ, ਦੱਸੋ ।

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਸਾਰੀ ਗੱਲ ਫੰਡਜ਼ ਦੇ ਆਸਪੈਕਟ ਤੇ ਡਿਪੈਂਡ ਕਰਦੀ ਹੈ ਔਰ ਅਸੀਂ ਇਹ ਕਰਨਾ ਚਾਹੁੰਦੇ ਹਾਂ, there is no doubt about it. ਇਹ ਠੀਕ ਹੈ ਕਿ ਉਥੇ ਡਿਫੈਕਟਿਵ ਵਾਟਰ ਹੈ ਜਿਵੇਂ ਕਿ ਇਹ ਦੱਸਦੇ ਹਨ । ਮੈਂ ਇਨ੍ਹਾਂ ਨੂੰ ਇਸ ਦਾ ਕੋਈ ਉਲਾਂਭਾ ਨਹੀਂ ਦਿੰਦਾ । ਇਹ ਆਪ ਸਰਕਾਰ ਵਿੱਚੋਂ ਗਏ ਹਨ । ਅੱਜ ਇਹ ਕਹਿੰਦੇ ਹਨ ਕਿ ਇਸ ਨੂੰ ਜਲਦੀ ਕੀਤਾ ਜਾਵੇ । ਜੇ ਫੰਡਜ਼ ਪੂਰੇ ਨਹੀਂ ਮਿਲਣਗੇ ਤਾਂ ਥੋੜ੍ਹੇ, ਬਹੁਤ ਮਿਲ ਜਾਣਗੇ ਲੇਕਿਨ ਮਿਲਣਗੇ ਜ਼ਰੂਰ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਡੇਢ ਕਰੋੜ ਰੁਪਿਆ ਪਿਛਲੇ ਪੰਜ ਸਾਲਾਂ ਤੋਂ ਵਾਟਰ ਸਪਲਾਈ ਲਈ ਖਰਚ ਕੀਤਾ ਗਿਆ ਹੈ ਜਦੋਂ ਤੋਂ ਮੈਂ ਇਹ ਪ੍ਰਸ਼ਨ ਕਰਦਾ ਰਿਹਾ ਹਾਂ ਪਰ ਕਿਸੇ ਨੇ ਕੋਈ ਪੈਸਾ ਨਹੀਂ ਦਿੱਤਾ । ਮੈਂ ਇਸ ਬਾਰੇ ਬਾਰ ਬਾਰ ਬੇਨਤੀ ਵੀ ਕੀਤੀ ਹੈ । ਕੀ ਮੰਤਰੀ ਜੀ ਹੁਣ ਐਸ਼ੋਰੈਂਸ ਦੇਣਗੇ ਕਿ ਇਹ ਰੁਪਿਆ ਜਲਦੀ ਰਿਲੀਜ਼ ਕਰ ਦਿੱਤਾ ਜਾਵੇਗਾ ? ਸਿਰਫ ਇਹੀ ਮੇਰੀ ਬੇਨਤੀ ਹੈ ।

**ਸ਼੍ਰੀ ਸਪੀਕਰ** : ਉਹ ਉਨ੍ਹਾਂ ਨੇ ਦੱਸ ਦਿੱਤਾ ਹਾਂ ਕਿ ਕੋਸ਼ਿਸ਼ ਕਰ ਰਹੇ ਹਾਂ । ਅਗੇ ਸਵਾਲ ਨੰ: 977.

## ਬਠਿੰਡਾ ਵਿਖੇ ਪੰਜਾਬੀ ਯੂਨੀਵਰਸਿਟੀ ਦੇ ਪ੍ਰਾਦੇਸ਼ਿਕ ਕੇਂਦਰ ਦੇ ਕੈਂਪਸ ਦੀ ਉਸਾਰੀ

***977. ਸਰਦਾਰ ਮੱਖਣ ਸਿੰਘ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਬਠਿੰਡਾ ਵਿਖੇ ਪੰਜਾਬੀ ਯੂਨੀਵਰਸਿਟੀ ਦੇ ਪ੍ਰਾਦੇਸ਼ਿਕ ਕੇਂਦਰ ਦੇ ਕੈਂਪਸ ਦੀ ਉਸਾਰੀ ਲਈ ਕੋਈ ਫੰਡ ਮਖਸੂਸ ਕੀਤੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਮਾਤਰਾ ਕਿੰਨੀ ਹੈ ਅਤੇ ਉਕਤ ਕੇਂਦਰ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : ਨਹੀਂ ਜੀ । ਇਸ ਪ੍ਰਾਦੇਸ਼ਿਕ ਕੇਂਦਰ ਦੇ ਕੈਂਪਸ ਦੀ ਉਸਾਰੀ ਵਾਸਤੇ ਕੋਈ ਫੰਡ ਮਖਸੂਸ ਨਹੀਂ ਕੀਤੇ ਗਏ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਰੀਜ਼ਨਲ ਸੈਂਟਰ, ਬਠਿੰਡਾ ਵਿੱਚ ਬੜੇ ਸਾਲਾਂ ਤੋਂ ਚੱਲ ਰਿਹਾ ਹੈ ਔਰ ਪੁਰਾਣੀ ਬਿਲਡਿੰਗ ਵਿੱਚ ਚੱਲ ਰਿਹਾ ਹੈ । ਏਨੇ ਸਮੇਂ ਤੋਂ ਬਾਅਦ ਵੀ ਬਿਲਡਿੰਗ ਵਾਸਤੇ ਕੋਈ ਉਪਰਾਲਾ ਨਹੀਂ ਕੀਤਾ ਗਿਆ । ਕੀ ਮੰਤਰੀ ਜੀ ਦੱਸਣਗੇ ਕਿ ਇਹ ਕਦੋਂ ਤੱਕ ਬਿਲਡਿੰਗ ਬਣਾਉਣ ਦਾ ਉਪਰਾਲਾ ਕਰਨ ਬਾਰੇ ਸੋਚ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਰੀਜਨਲ ਸੈਂਟਰ ਬਠਿੰਡਾ ਦੀ ਸਥਾਪਨਾ ਸਾਲ 1983 ਵਿੱਚ ਮਾਲਵਾ ਰੀਜਨ ਵਿੱਚ ਬਠਿੰਡਾ ਅਤੇ ਫਰੀਦਕੋਟ ਜ਼ਿਲ੍ਹਿਆਂ ਦੇ ਵਿਦਿਆਰਥੀਆਂ ਦੀ ਲੋੜ ਨੂੰ ਪੂਰਾ ਕਰਨ ਲਈ ਕੀਤੀ ਗਈ ਸੀ । ਇਸ ਸੈਂਟਰ ਵਿੱਚ ਅੰਗਰੇਜ਼ੀ, ਪੰਜਾਬੀ ਅਤੇ ਅਰਥ ਸ਼ਾਸਤਰ ਦੀਆਂ ਐਮ. ਏ. ਦੀਆਂ ਕਲਾਸਾਂ ਲੱਗਦੀਆਂ ਹਨ । ਸ਼ਾਮ ਨੂੰ ਐਲ.ਐਲ.ਬੀ. ਦੀਆਂ ਕਲਾਸਾਂ ਲੱਗਦੀਆਂ ਹਨ । ਇਸ ਵਿੱਚ ਇਸ ਸਮੇਂ ਚਾਰ ਰੀਡਰ, ਛੇ ਲੈਕਚਰਾਰ ਅਤੇ ਇਕ ਰਿਸਰਚ ਸਕਾਲਰ ਕੰਮ ਕਰਦਾ ਹੈ ਪਰ ਵਿਦਿਆਰਥੀਆਂ ਦੀ ਗਿਣਤੀ ਬਹੁਤ ਘੱਟ ਹੈ । ਐਮ. ਏ. ਅੰਗਰੇਜ਼ੀ ਵਿੱਚ ਚਾਰ ਵਿਦਿਆਰਥੀ ਹਨ, ਪੰਜਾਬੀ ਵਿੱਚ ਨੌਂ ਹਨ, ਅਰਥ ਸ਼ਾਸਤਰ ਵਿੱਚ 17 ਹਨ ਅਤੇ ਸ਼ਾਮ ਨੂੰ ਐਲ.ਐਲ.ਬੀ. ਵਿੱਚ ਕੁੱਝ ਗਿਣਤੀ ਵਿਦਿਆਰਥੀਆਂ ਦੀ ਹੈ, ਕੁੱਲ 152 ਵਿਦਿਆਰਥੀ ਹਨ । ਇਸ ਸੈਂਟਰ ਨੂੰ ਚਾਲੂ ਰੱਖਣ ਲਈ ਅਤੇ ਚਲੰਤ ਖਰਚਿਆਂ ਨੂੰ ਪੂਰਾ ਕਰਨ ਲਈ ਰਾਜ ਦੇ ਪਲਾਨ ਬਜਟ ਵਿੱਚ 1983-84 ਤੋਂ 1995-96 ਤੱਕ ਹਰ ਸਾਲ ਲਗਭਗ ਚਾਰ ਲੱਖ ਰੁਪਏ ਦੀ ਗਰਾਂਟ ਦੀ ਅਦਾਇਗੀ ਕੀਤੀ ਜਾਂਦੀ ਰਹੀ ਹੈ ਪਰ ਸਾਲ 1996-97 ਵਿੱਚ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨੂੰ ਇਸ ਮੰਤਵ ਲਈ ਕੋਈ ਗਰਾਂਟ ਨਹੀਂ ਦਿੱਤੀ ਗਈ । ਵਿੱਤੀ ਸਾਲ 1997-98 ਤੋਂ ਇਸ ਸਕੀਮ ਦਾ ਖਰਚਾ ਰਾਜ ਦੇ ਪਲਾਨ ਬਜਟ ਤੋਂ ਤਬਦੀਲ ਕਰਕੇ ਵਿੱਤ ਵਿਭਾਗ ਦੇ ਨਾਨ ਪਲਾਨ ਬਜਟ ਵਿੱਚ ਕਰ ਦਿੱਤਾ ਗਿਆ ਹੈ । ਇਸ ਸੈਂਟਰ ਦੀਆਂ ਕਲਾਸਾਂ ਪਹਿਲਾਂ ਸਰਕਾਰੀ ਕਾਲਜ ਬਠਿੰਡਾ ਵਿਖੇ ਲੱਗਦੀਆਂ ਸਨ ਪਰ ਹੁਣ ਇਹ ਕਲਾਸਾਂ ਕਿਰਾਏ ਤੇ ਲਈ ਗਈ ਬਿਲਡਿੰਗ ਵਿੱਚ ਲੱਗਦੀਆਂ ਹਨ ਜਿਸ ਦੇ 16 ਕਮਰੇ ਹਨ ।

[ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ]

ਇਸ ਸੈਂਟਰ ਦੀ ਬਿਲਡਿੰਗ ਦੀ ਉਸਾਰੀ ਲਈ ਯੂ. ਜੀ. ਸੀ. ਤੋਂ ਫੰਡਾਂ ਦੀ ਪ੍ਰਵਾਨਗੀ ਲੈਣ ਲਈ ਯਤਨ ਕੀਤੇ ਜਾ ਰਹੇ ਹਨ। ਪੰਜਾਬ ਸਰਕਾਰ ਨੇ ਕਦੇ ਵੀ ਪੰਜਾਬੀ ਯੂਨੀਵਰਸਿਟੀ ਦੇ ਇਸ ਰੀਜਨਲ ਸੈਂਟਰ ਦੇ ਕੈਂਪਸ ਦੀ ਉਸਾਰੀ ਲਈ ਕੋਈ ਫੰਡ ਮਖਸੂਸ ਨਹੀਂ ਕੀਤੇ ਅਤੇ ਨਾ ਹੀ ਪੰਜਾਬ ਰਾਜ ਦੇ ਇਸ ਸਾਲ ਦੇ ਬਜਟ ਵਿਚ ਇਸ ਮੰਤਵ ਲਈ ਕੋਈ ਉਪਬੰਧ ਕੀਤੇ ਗਏ ਹਨ। ਯੂਨੀਵਰਸਿਟੀ ਕਿਸੇ ਬਿਲਡਿੰਗ ਦੀ ਉਸਾਰੀ ਅਤੇ ਹੋਰ ਲੋੜਾਂ ਲਈ ਵਸੀਲੇ ਆਪਣੇ ਸਾਧਨਾਂ ਤੋਂ ਜੁਟਾਉਂਦੀ ਹੈ। ਪੰਜਾਬੀ ਯੂਨੀਵਰਸਿਟੀ ਨੇ ਇਸ ਸਾਲ ਸਰਕਾਰ ਤੋਂ ਕੋਈ ਵੀ ਪੈਸਾ ਇਸ ਕੈਂਪਸ ਦੀ ਬਿਲਡਿੰਗ ਦੀ ਉਸਾਰੀ ਵਾਸਤੇ ਨਹੀਂ ਮੰਗਿਆ। ਜੇਕਰ ਮੰਗੇਗੀ ਤਾਂ ਇਸ ਉਤੇ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਖੁਦ ਹੀ ਦੱਸਿਆ ਹੈ ਕਿ ਇਸ ਸੈਂਟਰ ਨੂੰ ਚਲਦੇ 15 ਸਾਲ ਹੋ ਗਏ ਹਨ ਪਰ ਇਸ ਦੇ ਕੈਂਪਸ ਦੀ ਉਸਾਰੀ ਵਾਸਤੇ ਕੋਈ ਵੀ ਬੰਦੋਬਸਤ ਨਹੀਂ ਕੀਤਾ ਗਿਆ। ਇਹ ਸੈਂਟਰ ਤਲਵੰਡੀ ਸਾਬੋ ਵਿਖੇ ਸ਼ਿਫਟ ਹੋ ਰਿਹਾ ਹੈ ਜਿਸ ਨਾਲ ਇਸ ਦੀ ਅਨਸਰਟੇਨਟੀ ਬਣੀ ਰਹਿੰਦੀ ਹੈ ਅਤੇ ਇਸ ਕਾਰਨ ਹੀ ਵਿਦਿਆਰਥੀਆਂ ਦੀ ਗਿਣਤੀ ਘੱਟ ਜਾਂਦੀ ਹੈ। ਜੇਕਰ ਇਹ ਪਤਾ ਹੋਵੇ ਕਿ ਸੈਂਟਰ ਨੇ ਪੱਕੇ ਤੌਰ ਤੇ ਇਥੇ ਹੀ ਰਹਿਣਾ ਹੈ ਤਾਂ ਵਿਦਿਆਰਥੀਆਂ ਦੀ ਗਿਣਤੀ ਵੀ ਵਧ ਜਾਵੇਗੀ। ਇਸ ਅਨਸਰਟੇਨਟੀ ਨੂੰ ਦੂਰ ਕੀਤਾ ਜਾਵੇ। ਕੀ ਮੰਤਰੀ ਜੀ ਸਦਨ ਵਿਚ ਇਹ ਭਰੋਸਾ ਦਿਵਾਉਣਗੇ ਕਿ ਪੰਜਾਬੀ ਯੂਨੀਵਰਸਿਟੀ ਦੇ ਬਠਿੰਡਾ ਰੀਜਨਲ ਸੈਂਟਰ ਦੇ ਕੈਂਪਸ ਦੀ ਉਸਾਰੀ ਸ਼ੁਰੂ ਕੀਤੀ ਜਾਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਰੀਜਨਲ ਸੈਂਟਰ ਬਠਿੰਡਾ ਵਿਚ ਜਿਹੜਾ ਖੋਲ੍ਹਿਆ ਗਿਆ ਹੈ, ਇਸ ਦੀ ਮਹਾਨਤਾ ਵੀ ਹੈ ਅਤੇ ਇਹ ਜ਼ਰੂਰੀ ਵੀ ਹੈ। ਪਹਿਲਾਂ ਇਸ ਦੀ ਉਸਾਰੀ ਦਾ ਪ੍ਰਬੰਧ ਨਹੀਂ ਸੀ ਕੀਤਾ ਗਿਆ। ਹੁਣ ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਸੈਸ਼ਨ ਤੋਂ ਤੁਰੰਤ ਬਾਅਦ 25 ਲੱਖ ਰੁਪਿਆ ਇਸ ਬਿਲਡਿੰਗ ਵਾਸਤੇ ਰਿਲੀਜ਼ ਕਰ ਦਿੱਤਾ ਜਾਵੇਗਾ, ਉਸ ਤੋਂ ਬਾਅਦ ਵੀ ਕੋਸ਼ਿਸ਼ ਕੀਤੀ ਜਾਵੇਗੀ ਅਤੇ ਯਤਨ ਕੀਤੇ ਜਾਣਗੇ ਕਿ ਇਸ ਸੈਂਟਰ ਦੀ ਬਿਲਡਿੰਗ ਦੀ ਉਸਾਰੀ ਵਗੈਰਾ ਵਾਸਤੇ ਲੋੜੀਂਦੇ ਸਾਧਨਾਂ, ਇਨਫਰਾਸਟਰਕਚਰ ਵਾਸਤੇ ਕੋਈ ਪ੍ਰਬੰਧ ਕੀਤਾ ਜਾਵੇ।

**ਸਰਦਾਰ ਮੱਖਣ ਸਿੰਘ** : ਸੀ. ਐਮ. ਸਾਹਿਬ ਦਾ ਬਹੁਤ ਬਹੁਤ ਧੰਨਵਾਦ।

---

## ਅਬੋਹਰ ਵਿਖੇ ਸਰਕਾਰੀ ਕਾਲਜ ਖੋਲ੍ਹਣਾ

***1189 ਡਾਕਟਰ ਰਾਮ ਕੁਮਾਰ ਗੋਇਲ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਬੋਹਰ ਵਿਖੇ ਇਕ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : ਨਹੀਂ ਜੀ, ਉਥੇ ਕਾਲਜ ਖੋਲ੍ਹਣ ਦਾ ਕੋਈ ਵਿਚਾਰ ਨਹੀਂ ਹੈ ।

**ਡਾਕਟਰ ਰਾਮ ਕੁਮਾਰ ਗੋਇਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਬੋਹਰ ਵਿਖੇ ਇਕ ਹੀ ਡੀ.ਏ.ਵੀ. ਕਾਲਜ ਹੈ ਜਿਸ ਕਾਰਨ ਉਥੇ ਸਾਰੇ ਵਿਦਿਆਰਥੀ ਨਹੀਂ ਪੜ੍ਹ ਸਕਦੇ । ਉਥੇ ਇਕ ਗੌਰਮਿੰਟ ਕਾਲਜ ਦੀ ਬਹੁਤ ਜ਼ਿਆਦਾ ਆਵੱਸ਼ਕਤਾ ਹੈ । ਮੈਂ ਮੰਤਰੀ ਜੀ ਨੂੰ ਰਿਕੁਐਸਟ ਕਰਾਂਗਾ ਕਿ ਇਹ ਕਿਰਪਾ ਕਰਕੇ ਉਥੇ ਕਾਲਜ ਖੋਲ੍ਹਣ ।

**ਸ਼੍ਰੀ ਸਪੀਕਰ** : ਇਹ ਤਾਂ ਰਿਕੁਐਸਟ ਹੈ, ਕੋਈ ਸਪਲੀਮੈਂਟਰੀ ਨਹੀਂ ਹੈ । ਅਗਲਾ ਸਵਾਲ ।

---

## ਰਾਜ ਦੇ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ

***984. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ (ਸ਼੍ਰੀ ਅਰਨੇਸ਼ ਕੁਮਾਰ ਵੱਲੋਂ ਪੇਸ਼ ਕੀਤਾ ਗਿਆ)** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਦੱਸਣਗੇ ਕਿ —

(ੳ) ਰਾਜ ਵਿਚ ਸਰਕਾਰੀ ਪ੍ਰਾਇਮਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਇਸ ਸਮੇਂ ਕਿਹੜੇ-ਕਿਹੜੇ ਸਿੱਖਿਆ ਮਾਧਿਅਮ ਲੈਣ ਦੀ ਆਗਿਆ ਹੈ ਅਤੇ ਸਿੱਖਿਆ ਮਾਧਿਅਮ ਦੀ ਚੋਣ ਲਈ ਵਰਤਮਾਨ ਪ੍ਰਣਾਲੀ ਕਿਸ ਮਿਤੀ ਤੋਂ ਲਾਗੂ ਕੀਤੀ ਗਈ ਸੀ ;

(ਅ) ਕੀ ਵਰਤਮਾਨ ਪ੍ਰਣਾਲੀ ਲਾਗੂ ਕਰਨ ਤੋਂ ਪਹਿਲਾਂ ਕਿਸੇ ਹੋਰ ਭਾਸ਼ਾ ਨੂੰ ਵੀ ਸਿੱਖਿਆ ਮਾਧਿਅਮ ਵਜੋਂ ਚੁਣਿਆ ਜਾ ਸਕਦਾ ਸੀ ; ਜੇਕਰ ਅਜਿਹਾ ਹੋਵੇ ਤਾਂ ਅਜਿਹੀ ਭਾਸ਼ਾ ਕਿਹੜੀ ਸੀ ਅਤੇ ਇਹ ਕਿਸ ਮਿਤੀ ਤੋਂ ਸਮਾਪਤ ਕੀਤੀ ਗਈ ਸੀ ਅਤੇ ਇਸ ਦੇ ਕਾਰਣ ਕੀ ਹਨ ?

**ਸਰਦਾਰ ਤੋਤਾ ਸਿੰਘ** : (ੳ) ਪੰਜਾਬ ਰਾਜ ਦੇ ਸਰਕਾਰੀ ਪ੍ਰਾਇਮਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਪੜ੍ਹਾਈ ਦਾ ਮਾਧਿਅਮ ਮਿਤੀ 2 ਜੁਲਾਈ, 1969 ਤੋਂ ਪੰਜਾਬੀ ਹੈ; (ਅਨੁਲੱਗ)

(ਅ) 2 ਜੁਲਾਈ, 1969 ਤੋਂ ਪਹਿਲਾਂ ਪੜ੍ਹਾਈ ਦਾ ਮਾਧਿਅਮ ਹਿੰਦੀ ਵੀ ਸੀ, ਪਰੰਤੂ ਰਾਸ਼ਟਰੀ ਭਾਸ਼ਾ ਨੀਤੀ ਅਨੁਸਾਰ ਤ੍ਰੈ-ਭਾਸ਼ੀ ਫਾਰਮੂਲਾ ਲਾਗੂ ਹੋਣ ਨਾਲ ਇਹ ਬੰਦ ਕਰ ਦਿੱਤਾ ਗਿਆ ।

ਅਨੁਲੱਗ

ਵੱਲੋਂ

ਸਕੱਤਰ, ਪੰਜਾਬ ਸਰਕਾਰ, ਸਿੱਖਿਆ ਵਿਭਾਗ

ਸੇਵਾ ਵਿੱਚ

ਨਿਰਦੇਸ਼ਕ, ਸਿੱਖਿਆ ਵਿਭਾਗ, ਪੰਜਾਬ,
ਚੰਡੀਗੜ੍ਹ ।

ਮੀਮੋ ਨੰ : 5898-ਸਿ(3)69/

ਮਿਤੀ : ਚੰਡੀਗੜ੍ਹ 2 ਜੁਲਾਈ, 1969

ਵਿਸ਼ਾ :— ਪੰਜਾਬ ਦੇ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ

ਪੰਜਾਬ ਦੇ ਸਕੂਲਾਂ ਵਿਚ ਸਿੱਖਿਆ ਦੇ ਮਾਧਿਅਮ ਦਾ ਸਵਾਲ ਕਾਫ਼ੀ ਚਿਰ ਤੋਂ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਰਿਹਾ ਹੈ । ਬੜੀ ਡੂੰਘੀ ਅਤੇ ਗੰਭੀਰ ਵਿਚਾਰ ਪਿਛੋਂ ਪੰਜਾਬ ਦੇ ਰਾਜਪਾਲ ਨੇ ਪ੍ਰਸੰਨਤਾ ਪੂਰਵਕ ਥੱਲੇ ਲਿਖੇ ਫੈਸਲੇ ਕੀਤੇ ਹਨ :-

(ੳ) ਸੱਚਰ ਫਾਰਮੂਲੇ ਦੀ ਥਾਂ ਰਾਸ਼ਟਰੀ ਭਾਸ਼ਾ ਨੀਤੀ ਦੇ ਮੁਤਾਬਿਕ ਤਿੰਨ-ਭਾਸ਼ਾਈ ਫਾਰਮੂਲਾ ਤੁਰੰਤ ਲਾਗੂ ਕੀਤਾ ਜਾਵੇ ;

(ਅ) ਅਜੇ ਸਰਕਾਰੀ ਸਕੂਲਾਂ ਵਿਚ ਇਸ ਫਾਰਮੂਲੇ ਨੂੰ ਸੱਚਰ ਫਾਰਮੂਲੇ ਦੀ ਥਾਂ ਹੇਠ ਲਿਖੇ ਤਰੀਕੇ ਨਾਲ ਫੌਰਨ ਲਾਗੂ ਕੀਤਾ ਜਾਵੇ :-

(1) ਹਰ ਪੱਧਰ ਤੇ ਪੰਜਾਬੀ ਪਹਿਲੀ ਜ਼ਰੂਰੀ ਭਾਸ਼ਾ ਤੇ ਸਿੱਖਿਆ ਦਾ ਮਾਧਿਅਮ ਹੋਵੇ ;

(2) ਚੌਥੀ ਜਮਾਤ ਤੋਂ ਹਿੰਦੀ ਦੂਜੀ ਭਾਸ਼ਾ ਜ਼ਰੂਰੀ ਹੋਵੇ ;

(3) ਛੇਵੀਂ ਜਮਾਤ ਤੋਂ ਅੰਗਰੇਜ਼ੀ ਤੀਜੀ ਜ਼ਰੂਰੀ ਭਾਸ਼ਾ ਹੋਵੇ ;

ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਫੈਸਲੇ ਅਨੁਸਾਰ ਲੋੜੀਂਦੀ ਕਾਰਵਾਈ ਤੁਰੰਤ ਕਰਨ ਦੀ ਕਿਰਪਾ ਕੀਤੀ ਜਾਵੇ ।

ਸਹੀ/-

ਸਹਾਇਕ ਸਕੱਤਰ, ਸਿੱਖਿਆ
ਵਾਸਤੇ ਸਕੱਤਰ, ਪੰਜਾਬ ਸਰਕਾਰ,
ਸਿੱਖਿਆ ਵਿਭਾਗ ।

**ਸ਼੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਮੇਰੇ ਕੋਲ 2 ਜੁਲਾਈ, 1969 ਦੀ ਚਿੱਠੀ ਹੈ ਜਿਸ ਵਿਚ ਤ੍ਰੈ-ਭਾਸ਼ੀ ਫਾਰਮੂਲਾ ਅਪਣਾਇਆ ਗਿਆ ਹੈ । ਇਸ ਵਿਚ ਪਹਿਲੀ ਕਲਾਸ ਤੋਂ ਪੰਜਾਬੀ ਪਹਿਲੀ ਜ਼ਰੂਰੀ ਭਾਸ਼ਾ ਹੈ ਅਤੇ ਸਿੱਖਿਆ ਦਾ ਮਾਧਿਅਮ ਪੰਜਾਬੀ ਹੈ । ਚੌਥੀ ਕਲਾਸ ਤੋਂ ਹਿੰਦੀ ਅਤੇ ਫਿਰ ਛੇਵੀਂ ਕਲਾਸ ਤੋਂ ਅੰਗਰੇਜ਼ੀ ਭਾਸ਼ਾ ਪੜ੍ਹਾਈ ਜਾਂਦੀ ਹੈ । ਜਿਹੜੀ ਅੰਗਰੇਜ਼ੀ ਪਹਿਲਾਂ ਛੇਵੀਂ ਕਲਾਸ ਤੋਂ ਪੜ੍ਹਾਈ ਜਾਂਦੀ ਸੀ, ਉਹ ਹੁਣ ਪਹਿਲੀ ਕਲਾਸ ਤੋਂ ਪੜ੍ਹਾਈ ਜਾਣ ਲੱਗੀ ਹੈ । ਕੀ ਇਸੇ ਤਰ੍ਹਾਂ ਹਿੰਦੀ ਨੂੰ ਵੀ ਪਹਿਲੀ ਕਲਾਸ ਤੋਂ ਸ਼ੁਰੂ ਕੀਤਾ ਜਾਵੇਗਾ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਰਕਾਰ ਕੋਈ ਹਿੰਦੀ ਨਾਲ ਵਿਤਕਰਾ ਨਹੀਂ ਕਰ ਰਹੀ ਅਤੇ ਨਾ ਹੀ ਹਿੰਦੀ ਦਾ ਕੋਈ ਹੱਕ ਮਾਰ ਰਹੀ ਹੈ । ਹਿੰਦੀ ਪਹਿਲਾਂ ਦੀ ਤਰ੍ਹਾਂ ਚੌਥੀ ਕਲਾਸ ਤੋਂ ਜਾਰੀ ਰਹੇਗੀ । ਅੰਗਰੇਜ਼ੀ ਦੀ ਕਲਾਸ ਨੂੰ ਪਹਿਲੀ ਤੋਂ ਸ਼ੁਰੂ ਕੀਤਾ ਜਾਵੇਗਾ । ਜਿਸ ਤਰ੍ਹਾਂ ਬਹੁ ਗਿਣਤੀ ਵਿਚ ਜਿੱਤੇ ਹੋਏ ਐਮ.ਐਲ.ਏ. ਸਾਹਿਬਾਨ ਨੂੰ ਮਾਨਤਾ ਮਿਲੀ ਹੈ, ਇਸੇ ਤਰ੍ਹਾਂ ਹੀ ਪੰਜਾਬ ਦੀ ਗਰੀਬ ਜਨਤਾ ਦੀ ਬਹੁਗਿਣਤੀ ਦੀ ਮੰਗ ਹੈ ਕਿ ਉਹ ਅੰਗਰੇਜ਼ੀ ਸਕੂਲਾਂ ਵਿਚ ਆਪਣੇ ਬੱਚਿਆਂ ਨੂੰ ਨਹੀਂ ਪੜ੍ਹਾ ਸਕਦੇ । ਇਸ ਕਰਕੇ ਸਰਕਾਰੀ ਸਕੂਲਾਂ ਵਿਚ ਹੀ ਉਨ੍ਹਾਂ ਨੂੰ ਪਹਿਲੀ ਤੋਂ ਅੰਗਰੇਜ਼ੀ ਪੜ੍ਹਾਈ ਜਾਵੇ । ਇਸ ਨੂੰ ਮੁੱਖ ਰੱਖ ਕੇ ਹੀ ਅੰਗਰੇਜ਼ੀ ਨੂੰ ਐਜ਼-ਏ-ਸਬਜੈਕਟ ਪਹਿਲੀ ਤੋਂ ਲਾਗੂ ਕੀਤਾ ਜਾ ਰਿਹਾ ਹੈ ਪ੍ਰੰਤੂ ਸਿੱਖਿਆ ਦਾ ਮਾਧਿਅਮ ਪੰਜਾਬੀ ਹੀ ਰਹੇਗਾ । ਅੱਜ ਇੰਟਰਨੈਸ਼ਨਲ ਪੱਧਰ ਤੇ ਅੰਗਰੇਜ਼ੀ ਦੀ ਸਿੱਖਿਆ ਜ਼ਰੂਰੀ ਹੈ ਕਿਉਂਕਿ ਸਾਇੰਸ ਅਤੇ ਕੰਪਿਊਟਰ ਲਈ ਅੰਗਰੇਜ਼ੀ ਬਹੁਤ ਜ਼ਰੂਰੀ ਹੈ । ਹੁਣ ਕੰਪਿਊਟਰ ਦਾ ਸਮਾਂ ਹੈ ਅਤੇ ਜਿਹੜੀ ਵੀ ਕੋਈ ਕੰਪਨੀ ਸਰਵਿਸ ਦਿੰਦੀ ਹੈ, ਉਹ ਕੰਪਿਊਟਰ ਦੀ ਜਾਣਕਾਰੀ ਜ਼ਰੂਰ ਮੰਗਦੀ ਹੈ ਅਤੇ ਕੰਪਿਊਟਰ ਹਿੰਦੀ ਅਤੇ ਪੰਜਾਬੀ ਵਿੱਚ ਤਾਂ ਹੈ ਨਹੀਂ, ਲੱਭਦਾ ਨਹੀਂ, ਇਸ ਲਈ ਅੰਗਰੇਜ਼ੀ ਸਿੱਖਣੀ ਬਹੁਤ ਜ਼ਰੂਰੀ ਹੈ ।

**ਸ਼੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਜਿਹੜਾ ਤ੍ਰੈ-ਭਾਸ਼ੀ ਫਾਰਮੂਲਾ ਬਣਾਇਆ ਗਿਆ ਸੀ, ਕੀ ਇਹ ਉਸ ਦੀ ਉਲੰਘਣਾ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਹਿੰਦੀ ਦਾ ਪਹਿਲਾਂ ਵਾਲਾ ਹੀ ਸਟੇਟਸ ਰਹੇਗਾ ਜੀ ।

---

### ਸਰਕਾਰ ਦੇ ਅਧਿਕਾਰ ਹੇਠ ਲਏ ਗਏ ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ-ਪ੍ਰਾਪਤ) ਸਕੂਲਾਂ ਲਈ ਪੈਨਸ਼ਨਰੀ ਲਾਭ

*1142. (1) **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** :

(2) **ਸਰਦਾਰ ਅਮਰੀਕ ਸਿੰਘ ਢਿੱਲੋਂ** : **ਕੀ**

ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ-ਪ੍ਰਾਪਤ) ਸਕੂਲਾਂ, ਜੋ ਸਰਕਾਰ ਦੁਆਰਾ ਆਪਣੇ ਅਧਿਕਾਰ ਹੇਠ ਲੈ ਲਏ ਗਏ ਹਨ, ਦਾ ਟੀਚਿੰਗ ਅਤੇ ਨਾਨ-ਟੀਚਿੰਗ ਅਮਲਾ, ਪੈਨਸ਼ਨਰੀ ਲਾਭਾਂ ਲਈ ਹੱਕਦਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਅਮਲਾ ਕਿਸ ਤਰੀਕ ਤੋਂ (ਉਨ੍ਹਾਂ ਦੀ ਨਿਯੁਕਤੀ ਦੀ ਤਰੀਕ ਜਾਂ ਜਿਸ ਤਰੀਕ ਨੂੰ ਸਰਕਾਰ ਦੁਆਰਾ ਸਕੂਲਾਂ ਨੂੰ ਆਪਣੇ ਅਧਿਕਾਰ ਹੇਠ ਲਿਆ ਗਿਆ) ਪੈਨਸ਼ਨਰੀ ਲਾਭਾਂ ਦਾ ਹੱਕਦਾਰ ਹੈ ?

**ਸਰਦਾਰ ਤੋਤਾ ਸਿੰਘ** : ਜੀ ਹਾਂ। ਪਰ ਟੇਕ ਓਵਰ ਹੋਏ ਸਕੂਲਾਂ ਦੇ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ ਨੂੰ ਸਰਕਾਰ ਵੱਲੋਂ ਸਕੂਲ ਦੇ ਟੇਕ ਓਵਰ ਹੋਣ ਦੀ ਮਿਤੀ ਤੋਂ ਪੈਨਸ਼ਨ ਦੇ ਲਾਭ ਦਿੱਤੇ ਜਾਂਦੇ ਹਨ ਅਤੇ ਉਨ੍ਹਾਂ ਵਲੋਂ ਪ੍ਰਾਈਵੇਟ ਸਕੂਲਾਂ ਵਿੱਚ ਕੀਤੀ ਸੇਵਾ ਨੂੰ ਪੈਨਸ਼ਨ ਦੇ ਲਾਭ ਹਿਤ ਨਹੀਂ ਗਿਣਿਆ ਜਾਂਦਾ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਸਹਾਇਤਾ ਪ੍ਰਾਪਤ ਸਕੂਲਾਂ ਵਿੱਚ ਜੋ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ ਕੰਮ ਕਰਦਾ ਹੈ, ਸਰਕਾਰ ਵੱਲੋਂ ਉਹ ਸਕੂਲ ਟੇਕ-ਓਵਰ ਕਰਨ ਤੋਂ ਬਾਅਦ ਸੀਨੀਆਰਟੀ ਅਤੇ ਪੇ-ਫਿਕਸੇਸ਼ਨ ਦੇ ਵੇਲੇ ਤਾਂ ਉਨ੍ਹਾਂ ਦੀ ਉਹ ਸਰਵਿਸ ਗਿਣੀ ਜਾਂਦੀ ਹੈ ਪਰ ਪੈਨਸ਼ਨ ਦੇ ਵੇਲੇ ਉਸ ਦਾ ਬੈਨੀਫਿਟ ਨਹੀਂ ਦਿੱਤਾ ਜਾਂਦਾ ਅਤੇ ਉਹ ਗਿਣੀ ਨਹੀਂ ਜਾਂਦੀ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਪੈਨਸ਼ਨ ਵੇਲੇ ਵੀ ਉਹ ਸਰਵਿਸ ਗਿਣ ਕੇ ਉਨ੍ਹਾਂ ਨੂੰ ਬਣਦਾ ਲਾਭ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਸਹਾਇਤਾ ਪ੍ਰਾਪਤ ਸਕੂਲਾਂ ਦੇ ਸਟਾਫ ਨੂੰ ਸਾਰੇ ਲਾਭ ਸਰਕਾਰੀ ਕਰਮਚਾਰੀਆਂ ਦੇ ਬਰਾਬਰ ਦਿੱਤੇ ਜਾਂਦੇ ਹਨ ਪਰ ਉਨ੍ਹਾਂ ਨੂੰ ਪੈਨਸ਼ਨ ਦਾ ਲਾਭ ਸਕੂਲ ਟੇਕ-ਓਵਰ ਕਰਨ ਤੋਂ ਬਾਅਦ ਕੀਤੀ ਸਰਵਿਸ ਦੇ ਆਧਾਰ ਤੇ ਦਿੱਤਾ ਜਾਂਦਾ ਹੈ। ਪਹਿਲੀ ਸਰਵਿਸ ਦਾ ਲਾਭ ਪੈਨਸ਼ਨ ਲਈ ਨਹੀਂ ਦਿੱਤਾ ਜਾਂਦਾ ਅਤੇ ਟੇਕ-ਓਵਰ ਕਰਨ ਤੋਂ ਬਾਅਦ ਕੀਤੀ ਸਰਵਿਸ ਹੀ ਪੈਨਸ਼ਨ ਲਈ ਗਿਣੀ ਜਾਂਦੀ ਹੈ ਜਿਵੇਂ ਕਿ ਪੱਤਰ ਨੰ : 3773-4 ਸਿੱਖਿਆ/1178 ਮਿਤੀ 7.6.98 ਵਿੱਚ ਦਰਜ ਹੈ। ਪਹਿਲੀ ਸਰਵਿਸ ਨੂੰ ਪੈਨਸ਼ਨ ਲਈ ਗਿਣਨ ਨਾਲ ਸਰਕਾਰ ਤੇ ਵਿੱਤੀ ਬੋਝ ਪਵੇਗਾ ਜਿਸ ਕਰਕੇ ਸਰਕਾਰ ਨੂੰ ਵਿੱਤੀ ਠੇਸ ਪਹੁੰਚੇਗੀ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੇਰਾ ਸਵਾਲ ਸਿਰਫ ਇਹ ਸੀ ਕਿ ਸੀਨੀਆਰਟੀ ਵੇਲੇ ਅਤੇ ਪੇ-ਫਿਕਸੇਸ਼ਨ ਵੇਲੇ ਤਾਂ ਪਿਛਲੀ ਸਰਵਿਸ ਦਾ ਲਾਭ ਦਿੱਤਾ ਜਾਂਦਾ ਹੈ ਪਰ ਪੈਨਸ਼ਨ ਵੇਲੇ ਇਹ ਕਿਉਂ ਨਹੀਂ ਦਿੱਤਾ ਜਾਂਦਾ ?

**ਸ਼੍ਰੀ ਸਪੀਕਰ** : ਮੰਤਰੀ ਜੀ ਨੇ ਉਤਰ ਦੇ ਦਿੱਤਾ ਹੈ ਕਿ ਪੈਨਸ਼ਨ ਵੇਲੇ ਪਿਛਲੀ ਸਰਵਿਸ ਦਾ ਲਾਭ ਨਹੀਂ ਦਿੱਤਾ ਜਾ ਸਕਦਾ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਪੇ-ਫਿਕਸੇਸ਼ਨ ਵੇਲੇ ਵੀ ਸਰਕਾਰ ਨੂੰ ਵਿੱਤੀ ਨੁਕਸਾਨ ਹੁੰਦਾ ਹੈ। ਇਸ ਲਈ ਪੈਨਸ਼ਨ ਵੇਲੇ ਵੀ ਇਹ ਸਰਵਿਸ ਦਾ ਲਾਭ ਮਿਲਣਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਅਸੀਂ ਸਕੂਲ ਟੇਕ-ਓਵਰ ਕਰਦੇ ਹਾਂ, ਉਸ ਵੇਲੇ ਤੋਂ ਹੀ ਸਰਵਿਸ ਪੈਨਸ਼ਨ ਲਈ ਗਿਣੀ ਜਾਂਦੀ ਹੈ ਅਤੇ ਉਦੋਂ ਤੋਂ ਹੀ ਸੀਨੀਆਰਟੀ ਬਣਾਈ ਜਾਂਦੀ ਹੈ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਸੀਨੀਆਰਟੀ ਉਦੋਂ ਤੋਂ ਗਿਣੀ ਜਾਂਦੀ ਹੈ ਜਦੋਂ ਤੋਂ ਕੋਈ ਸਕੂਲ ਵਿਚ ਸਰਵਿਸ ਸ਼ੁਰੂ ਕਰਦਾ ਹੈ।

**ਸ਼੍ਰੀ ਸਪੀਕਰ** : ਅਗਲਾ ਸਵਾਲ, ਸ਼੍ਰੀ ਅਰੁਨੇਸ਼ ਕੁਮਾਰ ਜੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 992

**ਸ਼੍ਰੀ ਅਰੁਨੇਸ਼ ਕੁਮਾਰ** : ਸਰ, ਸਵਾਲ ਨੰਬਰ 992 ਦਾ ਜਵਾਬ ਮੈਨੂੰ ਨਹੀਂ ਮਿਲਿਆ ਹੈ ਜੀ, ਜਦ ਕਿ ਤੁਸੀਂ ਕਿਹਾ ਹੋਇਆ ਹੈ ਕਿ ਜਵਾਬ ਦੋ ਦਿਨ ਪਹਿਲਾਂ ਮਿਲਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਬੀਬੀ ਚਾਵਲਾ ਜੀ ਕੋਲ ਪੁੱਜ ਗਿਆ ਹੋਵੇਗਾ ।

**ਸ਼੍ਰੀ ਅਰੁਨੇਸ਼ ਕੁਮਾਰ** : ਸਰ, ਮੈਂ ਅੱਜ ਸਵੇਰੇ ਉਨ੍ਹਾਂ ਕੋਲੋਂ ਹੀ ਆਇਆ ਹਾਂ ਜੀ, ਉਨ੍ਹਾਂ ਕੋਲ ਵੀ ਨਹੀਂ ਪੁੱਜਿਆ ਹੈ ।

**ਸ਼੍ਰੀ ਸਪੀਕਰ** : ਮੈਂ ਸੈਕਟਰੀ ਸਾਹਿਬ ਨੂੰ ਪੁੱਛਿਆ ਹੈ, ਬੀਬੀ ਜੀ ਕੋਲ ਜਵਾਬ ਚਲਿਆ ਗਿਆ ਹੈ । ਸੇਖਵਾਂ ਜੀ, ਆਪਣੇ ਮਹਿਕਮੇ ਨੂੰ ਕਹੋ ਕਿ ਜਲਦੀ ਜਵਾਬ ਭੇਜਿਆ ਕਰਨ ।

(ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ) ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1087

**ਸ਼੍ਰੀ ਸਪੀਕਰ** : ਸਵਾਲ ਨੰਬਰ 1087* ਦੀ ਐਕਸਟੈਨਸ਼ਨ ਮੰਗੀ ਗਈ ਹੈ ।

**ਕਾਮਰੇਡ ਅਜੈਬ ਸਿੰਘ ਰੋਂਤਾ** : ਇਹ ਇੰਮਪਾਰਟੈਂਟ ਸਵਾਲ ਹੈ ਜੀ ।

**ਸ਼੍ਰੀ ਸਪੀਕਰ** : ਮੈਂ ਐਕਸਟੈਨਸ਼ਨ ਇਕ ਹਫਤੇ ਦੀ ਦੇ ਦਿੱਤੀ ਹੈ । ਇਸ ਲਈ ਇਸ ਦੇ ਵਿੱਚ ਬਹਿਸ ਦੀ ਕੋਈ ਲੋੜ ਨਹੀਂ ਹੈ ।

*For Starred Question No. 1087 and reply thereto, please see Punjab Vidhan Sabha Debates Dated the 9th July, 1998.

D.O. No. Home-4-98/8/of-1660

ਅ.ਸ.ਪ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ

Chief Minister, Punjab

ਮਿਤੀ ਚੰਡੀਗੜ੍ਹ, 28-6-1998

ਵਿਸ਼ਾ :- ਮਿਤੀ 30.6.1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 1087 ਮੁਲਤਵੀ ਕਰਨ ਬਾਰੇ ।

* * *

ਮਾਨਯੋਗ ਸਪੀਕਰ ਸਾਹਿਬ,

ਮਿਤੀ 30.6.1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ. 1087* ਜੋ ਕਿ ਕਾਮਰੇਡ ਅਜੈਬ ਸਿੰਘ ਰੌਂਤਾ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫ਼ਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,

ਸਹੀ/-

(ਪ੍ਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ ।

**ਜ਼ਿਲ੍ਹਾ ਮਾਨਸਾ ਵਿਚ ਅਸਲੇ ਦੇ ਲਸੰਸ ਜਾਰੀ ਕਰਨੇ**

*1197. (1) **ਸਰਦਾਰ ਸੁਖਵਿੰਦਰ ਸਿੰਘ ਔਲਖ** :

(2) **ਸਰਦਾਰ ਮੱਖਣ ਸਿੰਘ** :

ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਸਲੇ ਦੇ ਲਸੰਸ ਜਾਰੀ ਕਰਨ ਲਈ ਰਾਜ ਸਰਕਾਰ ਦੁਆਰਾ ਕੀ ਕਸੌਟੀ ਰੱਖੀ ਗਈ ਹੈ;

(ਅ) ਪਿਛਲੇ ਇਕ ਸਾਲ ਦੇ ਦੌਰਾਨ ਜ਼ਿਲ੍ਹਾ ਮਾਨਸਾ ਵਿਚ ਅਸਲੇ ਦੇ ਲਸੰਸ ਜਾਰੀ ਕਰਨ ਲਈ ਜ਼ਿਲ੍ਹਾ ਮੈਜਿਸਟ੍ਰੇਟ ਦੇ ਦਫ਼ਤਰ ਵਿਚ ਕਿੰਨੀਆਂ ਅਰਜ਼ੀਆਂ ਆਈਆਂ ਅਤੇ ਉਕਤ ਸਮੇਂ ਦੇ ਦੌਰਾਨ ਉਕਤ ਦਫ਼ਤਰ ਦੁਆਰਾ ਕੁੱਲ ਕਿੰਨੇ ਲਸੰਸ ਜਾਰੀ ਕੀਤੇ ਗਏ;

(ੲ) ਪੁਲਿਸ ਪੜਤਾਲ ਦੇ ਮੁਕੰਮਲ ਹੋਣ ਤੋਂ ਬਾਅਦ ਜ਼ਿਲ੍ਹਾ ਮੈਜਿਸਟ੍ਰੇਟ, ਮਾਨਸਾ ਦੇ ਦਫ਼ਤਰ ਵਿਚ ਅਸਲੇ ਦੇ ਲਸੰਸ ਜਾਰੀ ਕਰਨ ਲਈ ਇਸ ਸਮੇਂ ਕੁੱਲ ਕਿੰਨੀਆਂ ਅਰਜ਼ੀਆਂ ਪੈਂਡਿੰਗ ਪਈਆਂ ਹਨ ਅਤੇ ਇਹ ਅਰਜ਼ੀਆਂ ਕਦੋਂ ਤੋਂ ਪੈਂਡਿੰਗ ਪਈਆਂ ਹਨ ਅਤੇ ਲਸੰਸ ਜਾਰੀ ਕਰਨ ਵਿਚ ਦੇਰੀ ਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸ਼੍ਰੀਮਾਨ ਜੀ, ਹਥਿਆਰਾਂ ਦੇ ਲਾਇਸੰਸ ਆਰਮਜ਼ ਐਕਟ, 1959 ਅਤੇ ਆਰਮਜ਼ ਰੂਲਜ਼, 1962 ਵਿੱਚ ਕੀਤੇ ਉਪਬੰਧਾਂ ਅਨੁਸਾਰ ਜਾਰੀ ਕਰਨ ਸਬੰਧੀ ਹੇਠ ਲਿਖੀ ਕਸੌਟੀ ਅਪਣਾਈ ਜਾਂਦੀ ਹੈ :—

1. ਪ੍ਰਾਰਥੀ ਦੀ ਉਮਰ 21 ਸਾਲਾਂ ਤੋਂ ਘੱਟ ਨਾ ਹੋਵੇ ਅਤੇ ਉਹ ਦਿਮਾਗੀ ਤੌਰ ਤੇ ਤੰਦਰੁਸਤ ਹੋਵੇ ।

2. ਪ੍ਰਾਰਥੀ ਕਿਸੇ ਅਦਾਲਤ ਵੱਲੋਂ ਹਿੰਸਕ ਕਾਰਵਾਈ ਅਤੇ ਇਖਲਾਕੀ ਗਿਰਾਵਟ ਦੇ ਆਧਾਰ ਤੇ ਸਜ਼ਾ-ਯਾਫਤਾ ਨਾ ਹੋਵੇ । ਜੇਕਰ ਹੋਵੇ ਤਾਂ ਅਜਿਹੀ ਸਜ਼ਾ ਖਤਮ ਹੋਏ ਨੂੰ ਘੱਟੋ ਘੱਟ 5 ਸਾਲ ਪੂਰੇ ਹੋ ਗਏ ਹੋਣ ਅਤੇ ਅਗਲੇ 5 ਸਾਲਾਂ ਵਿੱਚ ਉਸਦੇ ਆਚਰਣ ਅਤੇ ਵਰਤਾਓ ਬਾਰੇ ਕੋਈ ਸ਼ਿਕਾਇਤ ਨਾ ਹੋਵੇ ।

3. ਪ੍ਰਾਰਥੀ ਵੱਲੋਂ ਕੋਡ ਆਫ ਕ੍ਰਿਮੀਨਲ ਪ੍ਰੋਸੀਜ਼ਰ (Code of Criminal Procedure) ਅਧੀਨ ਜੇਕਰ ਅਮਨ ਅਤੇ ਚੰਗਾ ਵਰਤਾਓ ਰੱਖਣ ਸਬੰਧੀ ਕਿਸੇ ਕੇਸ ਵਿੱਚ ਕੋਈ ਬਾਂਡ ਭਰਿਆ ਹੋਵੇ ਤਾਂ ਉਸ ਸਮੇਂ ਵਿੱਚ, ਜਿਸ ਸਮੇਂ ਲਈ ਉਹ ਬਾਂਡ ਲਾਗੂ ਹੋਵੇ, ਲਾਇਸੰਸ ਨਾ ਦਿੱਤਾ ਜਾਵੇ ।

4. ਅਣ-ਵਰਜਿਤ ਬੋਰ ਵਰਗ ਦੇ ਹਥਿਆਰ ਲਾਇਸੰਸ ਜਾਰੀ ਕਰਨ ਤੋਂ ਪਹਿਲਾਂ ਇਹ ਵੀ ਜ਼ਰੂਰੀ ਹੈ ਕਿ ਪ੍ਰਾਰਥੀ ਦੀ ਜਾਨ ਅਤੇ ਮਾਲ ਨੂੰ ਪ੍ਰਤੱਖ ਤੌਰ ਤੇ ਖਤਰਾ ਹੋਵੇ ।

5. ਉਕੱਤ ਕਸੌਟੀਆਂ ਤੋ ਇਲਾਵਾ ਪ੍ਰਾਰਥੀ ਵੱਲੋਂ ਬਿਨੈ-ਪੱਤਰ ਵਿੱਚ ਬਿਆਨ ਕੀਤੇ ਤੱਥਾਂ ਦੀ ਪੁਲਿਸ ਅਧਿਕਾਰੀ ਵੱਲੋਂ ਪੁਸ਼ਟੀ ਵੀ ਹੋਵੇ ।

(ਅ) ਪਿਛਲੇ ਸਾਲ (ਮਿਤੀ 1-1-97 ਤੋਂ 31-12-97 ਤੱਕ) ਦੌਰਾਨ ਕੁੱਲ 1087 ਅਰਜ਼ੀਆਂ ਅਸਲਾ ਲਾਇਸੰਸ ਲੈਣ ਲਈ ਪ੍ਰਾਪਤ ਹੋਈਆਂ । ਇਨ੍ਹਾਂ ਵਿਚੋਂ 210 ਬਿਨੈਕਾਰਾਂ ਨੂੰ ਲਾਇਸੰਸ ਜਾਰੀ ਹੋ ਚੁੱਕੇ ਹਨ ।

(ੲ) ਇਸ ਸਮੇਂ (ਮਿਤੀ 22-6-98 ਤੱਕ) 404 ਅਰਜ਼ੀਆਂ ਪੁਲਿਸ ਦੀ ਰਿਪੋਰਟ ਉਪਰੰਤ ਜ਼ਿਲ੍ਹਾ ਮੈਜਿਸਟਰੇਟ, ਮਾਨਸਾ ਕੋਲ ਲੰਬਿਤ ਹਨ ਜੋ ਕਿ ਮਿਤੀ 1-1-97 ਤੋਂ ਬਾਅਦ ਦੀਆਂ ਹਨ ਇਹ ਅਰਜ਼ੀਆਂ ਬਿਨੈਕਾਰਾਂ ਵੱਲੋਂ ਵਧੀਆਂ ਫੀਸ ਦਰਾਂ ਨਾਲੋਂ ਘੱਟ ਫੀਸ ਜਮ੍ਹਾਂ ਕਰਵਾਉਣ ਕਰਕੇ ਪੈਂਡਿੰਗ ਹਨ । ਲਾਇਸੰਸਿੰਗ ਅਥਾਰਟੀ ਵੱਲੋਂ ਬਿਨੈਕਾਰਾਂ ਦੀ ਜ਼ਰੂਰਤ/ਉਚਿਤਤਾ ਬਾਰੇ ਤਸੱਲੀ ਹੋਣ ਤੇ ਹੀ ਲਾਇਸੰਸ ਜਾਰੀ ਕੀਤੇ ਜਾਂਦੇ ਹਨ ।

ਮਿਤੀ 1-1-97 ਤੋਂ 22-6-98 ਤੱਕ ਬਿਨੈਕਾਰਾਂ ਦੇ ਕੇਸਾਂ ਸਬੰਧੀ ਵੇਰਵਾ ਹੇਠ ਅਨੁਸਾਰ ਹੈ :—

| ਸਮਾਂ | ਪ੍ਰਾਪਤ ਅਰਜ਼ੀਆਂ | ਪੁਲਿਸ ਰਿਪੋਰਟ ਕਾਰਨ ਲੰਬਿਤ ਅਰਜ਼ੀਆਂ | ਜਾਰੀ ਕੀਤੇ ਗਏ ਲਾਇਸੰਸ | ਪੁਲਿਸ ਰਿਪੋਰਟ ਉਪਰੰਤ ਜ਼ਿਲ੍ਹਾ ਮੈਜਿਸਟਰੇਟ, ਮਾਨਸਾ ਕੋਲ ਲੰਬਿਤ ਅਰਜ਼ੀਆਂ (1-1-97 ਤੋਂ ਬਾਅਦ) । |
|---|---|---|---|---|
| 1-1-97 ਤੋਂ 31-2-97 ਤੱਕ | 1087 | 520 | 210 | 357 |
| 1-1-98 ਤੋਂ 22-6-98 ਤੱਕ । | 255 | 127 | 81 | 47 |
| ਮਿਤੀ 22-6-98 ਨੂੰ ਮੌਜੂਦਾ ਸਥਿਤੀ | 1342 | 647 | 291 | 404 |

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਜਵਾਬ ਵਿੱਚ ਆਇਆ ਹੈ ਕਿ 404 ਅਰਜ਼ੀਆਂ ਲਾਇਸੰਸ ਸਬੰਧੀ ਅਜੇ ਪੈਂਡਿੰਗ ਹਨ । ਇਹ ਭਾਗ-ੲ ਵਿੱਚ ਜਵਾਬ ਦਿੱਤਾ ਗਿਆ ਹੈ । ਇਹ ਵੀ ਦੱਸਿਆ ਗਿਆ ਹੈ ਕਿ ਫੀਸ ਵੱਧ ਗਈ ਹੈ ਇਸ

ਕਰਕੇ ਅਰਜ਼ੀਆਂ ਪੈਂਡਿੰਗ ਹਨ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਰਜ਼ੀਕਰਤਾ ਨੂੰ ਅਖਬਾਰ ਵਿੱਚ ਇਸ਼ਤਿਹਾਰ ਰਾਹੀਂ ਜਾਂ ਚਿੱਠੀ ਰਾਹੀਂ ਇਹ ਦੱਸਿਆ ਗਿਆ ਸੀ ਕਿ ਫੀਸ ਵੱਧ ਗਈ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਲਾਇਸੰਸ ਦੇਣ ਸਬੰਧੀ ਗੌਰਮਿੰਟ ਆਫ਼ ਇੰਡੀਆ ਦਾ ਐਕਟ ਹੈ । ਇਹ ਫੀਸ ਹੁਣੇ ਹੀ ਵਧਾਈ ਗਈ ਹੈ ਔਰ ਅਪ੍ਰੈਲ ਦੇ ਮਹੀਨੇ ਇੱਥੋਂ ਲਾਗੂ ਹੋਈ ਹੈ । ਲੇਕਿਨ ਮੈਂ ਇਨ੍ਹਾਂ ਗੱਲਾਂ ਦੇ ਬਾਵਜੂਦ ਕੱਲ੍ਹ ਹੀ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਸਾਰੇ ਪੰਜਾਬ ਵਿੱਚ ਜਦੋਂ ਵੀ ਕੋਈ ਅਰਜ਼ੀ ਦਿੰਦਾ ਹੈ ਕਿ ਲਾਇਸੰਸ ਬਣਾਇਆ ਜਾਵੇ ਤਾਂ 45 ਦਿਨਾਂ ਦੇ ਅੰਦਰ ਅੰਦਰ ਸਾਰੀ ਰਿਪੋਰਟ ਮੁਕੰਮਲ ਹੋ ਕੇ ਡੀ.ਸੀ. ਦੇ ਦਫਤਰ ਵਿੱਚ ਪਹੁੰਚੇਗੀ ਅਤੇ ਡੀ.ਸੀ. ਸਾਹਿਬ 45 ਦਿਨਾਂ ਦੇ ਅੰਦਰ-ਅੰਦਰ ਉਸ ਲਾਇਸੰਸ ਦੇ ਆਰਡਰ ਕਰਨਗੇ । (ਥੰਪਿੰਗ) ਜੇ ਐਪਲੀਕੈਂਟ ਯੋਗ ਹੋਵੇਗਾ ਤਾਂ ਉਸ ਨੂੰ ਲਾਇਸੰਸ ਇਸ਼ੂ ਕਰ ਦਿੱਤਾ ਜਾਵੇਗਾ ਅਤੇ ਜੇ ਲਾਇਸੰਸ ਨਾ ਦੇਣਾ ਹੋਇਆ ਤਾਂ ਐਪਲੀਕੈਂਟ ਨੂੰ ਦਸਤੀ ਚਿੱਠੀ ਡੀ. ਸੀ. ਸਾਹਿਬ ਭੇਜਣਗੇ ਕਿ ਤੁਹਾਨੂੰ ਲਾਇਸੰਸ ਕਿਸ ਕਾਰਨ ਨਹੀਂ ਮਿਲਿਆ । ਇਸ ਨਾਲ ਸਾਰੇ ਪੰਜਾਬ ਵਿੱਚ ਡਿਲੇਅ ਦੂਰ ਹੋਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਿਲਕੁਲ ਠੀਕ ਹੈ ਕਿ ਲਾਇਸੰਸ ਸਬੰਧੀ ਰੂਲਜ਼ ਔਰ ਕਰਾਇਟੇਰੀਆ ਹੋਮ ਮਨਿਸਟਰੀ ਵੱਲੋਂ ਅਡਾਪਟ ਕੀਤਾ ਜਾਂਦਾ ਹੈ ਅਤੇ ਉਸ ਦੀ ਪਾਲਣਾ ਕੀਤੀ ਜਾਂਦੀ ਹੈ । ਹੁਣ ਪ੍ਰੇਸ਼ਾਨੀ ਇਹ ਹੈ ਕਿ ਲਾਇਸੰਸ ਰੀਨਿਊ ਕਰਵਾਉਣ ਜਾਂ ਨਵਾਂ ਜਾਰੀ ਕਰਨ ਸਬੰਧੀ ਰੇਟ ਵਧਾਏ ਗਏ ਹਨ ਔਰ ਇਹ ਫੈਸਲਾ ਜਨਵਰੀ ਵਿੱਚ ਲਿਆ ਗਿਆ ਸੀ । ਹੋਮ ਡਿਪਾਰਟਮੈਂਟ, ਪੰਜਾਬ ਨੂੰ ਇਹ ਇਤਲਾਹ ਅਪ੍ਰੈਲ-ਮਈ ਵਿੱਚ ਮਿਲੀ ਹੈ । ਪੰਜਾਬ ਸਰਕਾਰ ਦਾ ਇਸ ਵਿੱਚ ਕੋਈ ਕਸੂਰ ਨਹੀਂ ਹੈ । ਇਤਲਾਹ ਮਿਲਣ ਤੇ ਪੰਜਾਬ ਸਰਕਾਰ ਨੇ ਤੁਰੰਤ ਡੀ. ਸੀ. ਸਾਹਿਬ ਨੂੰ ਇਨਫਾਰਮ ਕਰ ਦਿੱਤਾ ਹੈ । ਇਸ ਸਮੇਂ ਦੌਰਾਨ ਪੁਰਾਣੇ ਰੇਟਾਂ ਤੇ ਲਾਇਸੰਸ ਰੀਨਿਊ ਹੋ ਗਏ ਜਾਂ ਨਵੇਂ ਬਣ ਗਏ । ਇਸ ਕਰਕੇ ਹੁਣ ਲਾਇਸੰਸ ਹੋਲਡਰਾਂ ਨੂੰ ਪ੍ਰੇਸ਼ਾਨੀ ਆ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਸੀ. ਐਮ. ਸਾਹਿਬ ਕਿਰਪਾ ਕਰਕੇ ਆਪਣੇ ਲੈਵਲ ਤੇ ਸੈਂਟਰ ਦੀ ਕਨਸਰਨਡ ਮਨਿਸਟਰੀ ਨੂੰ ਬੇਨਤੀ ਕਰਨ ਕਿ ਜਦੋਂ ਪੰਜਾਬ ਨੇ ਉਸ ਲੈਟਰ ਨੂੰ ਰਿਸੀਵ ਕੀਤਾ, ਉਦੋਂ ਤੋਂ ਹੀ ਇਹ ਪੰਜਾਬ ਵਿੱਚ ਲਾਗੂ ਮੰਨੀ ਜਾਵੇ ਔਰ ਉਸ ਸਮੇਂ ਦੌਰਾਨ ਜਿਹੜੇ ਪੁਰਾਣੇ ਰੇਟਾਂ ਤੇ ਰਹਿ ਰਏ ਹਨ, ਉਨ੍ਹਾਂ ਨੂੰ ਉਸੇ ਰੇਟ ਤੇ ਹੀ ਲਾਇਸੰਸ ਜਾਰੀ ਕੀਤੇ ਜਾਣ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਪੁਰਾਣੇ ਲਾਇਸੰਸ ਹਨ, ਮੈਂ ਇਨ੍ਹਾਂ ਨੂੰ ਥੋੜ੍ਹਾ ਜਿਹਾ ਘੋਖ ਲਵਾਂਗਾ ਕਿਉਂਕਿ ਇਹ ਸੈਂਟਰਲ ਐਕਟ ਹੈ ਅਤੇ ਨਵਾਂ ਹੀ ਇਨ੍ਹਾਂ ਨੇ ਸਵਾਲ ਲਾਗੂ ਕੀਤਾ ਹੈ । ਮੈਂ ਕੋਸ਼ਿਸ਼ ਕਰਾਂਗਾ ਕਿ ਜਿਹੜੇ ਪੁਰਾਣੇ ਲਾਇਸੰਸ ਹਨ ਉਹ ਉਸੇ ਤਰ੍ਹਾਂ ਹੀ ਰਹਿ ਸਕਣ ਕਿਉਂਕਿ ਲਾਇਸੰਸ ਫੀਸ ਅੱਗੇ ਤੋਂ ਹੀ ਵਧੀ ਹੈ ਮੈਂ ਸੈਂਟਰ ਤੋਂ ਵੀ ਕੋਸ਼ਿਸ਼ ਕਰਾਂਗਾ ਅਤੇ ਆਪਣੇ ਵੱਲੋਂ ਵੀ ਜਿੰਨੀ ਹੋ ਸਕੇ, ਕਰਾਂਗਾ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਸੰਨ 1991 ਵਿੱਚ 100 ਲਾਇਸੰਸ ਪ੍ਰੋਹਿਬਟਿਡ ਬੋਰ ਦੇ ਦੇਣ ਦੀ ਪੰਜਾਬ ਨੂੰ ਸੈਂਟਰ ਗੌਰਮਿੰਟ ਵੱਲੋਂ ਇਜਾਜ਼ਤ ਸੀ । ਉਸ ਤੋਂ ਬਾਦ 1991 ਤੋਂ ਲੈ ਕੇ 1998 ਤੱਕ ਸੈਂਟਰਲ ਗੌਰਮਿੰਟ ਵੱਲੋਂ ਸਾਨੂੰ ਕੋਈ ਅਥਾਰਟੀ ਨਹੀਂ ਮਿਲੀ ਜਦ ਕਿ ਇਹ ਮਸਲਾ ਪੰਜਾਬ ਦਾ ਸੀ । ਕੀ ਮੁੱਖ ਮੰਤਰੀ ਜੀ ਇਹ ਸ਼ਿਓਰਟੀ ਦੇਣਗੇ ਕਿ ਪੰਜਾਬ ਗੌਰਮਿੰਟ ਆਪਣੇ ਤੌਰ ਤੇ ਇਹ ਕਰੇਗੀ ? ਕੀ ਇਹ ਦੱਸਣਗੇ ਕਿ ਕਦੋਂ ਤੱਕ ਹੋ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪ੍ਰੋਹਿਬਟਿਡ ਬੋਰ ਦੀ ਗੌਰਮਿੰਟ ਆਫ਼ ਇੰਡੀਆ ਦੀ ਪਾਲਿਸੀ ਹੈ, ਫਿਰ ਵੀ ਅਸੀਂ ਕੋਸ਼ਿਸ਼ ਕਰਾਂਗੇ ਲੇਕਿਨ ਇਹ ਵੀ ਅਸੀਂ ਲਿਖ ਦਿੱਤਾ ਹੈ ਕਿ ਜਿਹੜੇ ਡਿਸਟ੍ਰਿਕਟ ਮੈਜਿਸਟਰੇਟ ਨੂੰ ਅਧਿਕਾਰ ਹਨ, ਉਹ ਐਸ.ਡੀ.ਓ. ਕੋਲ ਚਲੇ ਜਾਣ ਤਾਂ ਕਿ ਡੀਸੈਂਟਰਲਾਈਜ਼ ਹੋ ਜਾਣ । ਇਸ ਨਾਲ ਵੀ ਲੋਕਾਂ ਦਾ ਮਸਲਾ ਹੱਲ ਹੁੰਦਾ ਹੈ । ਮੈਂ ਆਪਣੇ ਵੱਲੋਂ ਕੋਸ਼ਿਸ਼ ਕਰਾਂਗਾ ਕਿ ਸੈਂਟਰ ਕੋਲ ਇਹ ਮਸਲਾ ਟੇਕਅੱਪ ਕੀਤਾ ਜਾਵੇ ।

**Mr. Speaker** : Next Question, Shri O.P. Soni.

---

### ਅੰਮ੍ਰਿਤਸਰ ਸ਼ਹਿਰ ਵਿਚ ਵਿਕਾਸ ਕੰਮਾਂ ਦੀ ਅਲਾਟਮੈਂਟ

*1163. **ਸ਼੍ਰੀ ਓਮ ਪ੍ਰਕਾਸ਼ ਸੋਨੀ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਉਨ੍ਹਾਂ ਵਿਕਾਸ ਕੰਮਾਂ ਜਿਹੜੇ ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੁਆਰਾ ਠੇਕੇਦਾਰਾਂ ਨੂੰ ਸਾਲ 1995-96 ਦੇ ਦੌਰਾਨ ਅਲਾਟ ਕੀਤੇ ਗਏ ਸਨ, ਵਿਚੋਂ ਕੁਝ ਕੰਮ ਕਾਰਪੋਰੇਸ਼ਨ ਦੁਆਰਾ ਬੰਦ ਕਰ ਦਿਤੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕਾਰਣ ਕੀ ਹਨ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : ਹਾਂ ਜੀ । ਇਨ੍ਹਾਂ ਕੰਮਾਂ ਨੂੰ ਫੰਡਾਂ ਦੀ ਘਾਟ ਹੋਣ ਕਾਰਨ ਕਰਕੇ ਬੰਦ ਕੀਤਾ ਗਿਆ ਸੀ ।

**ਸ਼੍ਰੀ ਓਮ ਪ੍ਰਕਾਸ਼ ਸੋਨੀ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਫੰਡਾਂ ਦੀ ਘਾਟ ਕਰਕੇ ਇਹ ਕੰਮ ਬੰਦ ਕਰਵਾ ਦਿੱਤੇ ਹਨ । ਮੇਰੇ ਕੋਲ ਸੌ ਕੰਮ ਰਹਿੰਦੇ ਸੀ, ਜਿਹੜੇ ਬੜੇ ਜ਼ਰੂਰੀ ਸਨ ਅਤੇ ਜਿਹੜੇ ਸਾਲ ਡੇਢ ਸਾਲ ਤੋਂ ਚੱਲਦੇ ਸਨ । ਕੀ ਇਹ ਭਰੋਸਾ ਦੇਣਗੇ ਕਿ ਕਦੋਂ ਤੱਕ ਕਾਰਪੋਰੇਸ਼ਨ ਨੂੰ ਫੰਡ ਮਿਲ ਜਾਣਗੇ ਅਤੇ ਕਦੋਂ ਤੱਕ ਇਹ ਕੰਮ ਮੁਕੰਮਲ ਹੋ ਜਾਣਗੇ ?

**ਸ਼੍ਰੀ ਸਪੀਕਰ** : ਮੰਤਰੀ ਜੀ, ਕਾਰਪੋਰੇਸ਼ਨ ਨੂੰ ਫੰਡ ਕਦੋਂ ਤੱਕ ਮਿਲ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਕਈਂ ਬਹੁਤ ਜ਼ਰੂਰੀ ਕੰਮ ਹਨ ਲੇਕਿਨ ਜਿਹੜੇ ਕੰਮ ਬੰਦ ਕੀਤੇ ਗਏ ਸਨ, ਉਹ ਉਸ ਵੇਲੇ ਦੇ ਐਡਮਨਿਸਟਰੇਟਰ ਨੇ ਦੇਖ ਕਰਕੇ ਹੀ ਬੰਦ ਕੀਤੇ ਸਨ । ਇਕ ਸਾਲ ਉਹ ਐਡਮਨਿਸਟਰੇਟਰ ਰਿਹਾ ਹੈ, ਉਸ

ਨੇ ਹੀ ਬੰਦ ਕੀਤੇ ਸੀ । ਹੁਣ ਵੀ ਜਿਹੜੇ ਕੋਈ ਚੰਗੇ ਅਤੇ ਬਹੁਤ ਜ਼ਰੂਰੀ ਕੰਮ ਹਨ, ਉਨ੍ਹਾਂ ਦੀ ਤਰਫ ਜ਼ਰੂਰ ਨਗਰ ਨਿਗਮ ਧਿਆਨ ਦੇਵੇਗਾ ਔਰ ਉਹ ਕਰੇਗਾ ।

**ਸ਼੍ਰੀ ਓਮ ਪ੍ਰਕਾਸ਼ ਸੋਨੀ** : ਸਪੀਕਰ ਸਾਹਿਬ, ਜਦੋਂ ਵੀ ਕੋਈ ਕੰਮ ਚਾਲੂ ਕਰਾਉਣੇ ਹੁੰਦੇ ਹਨ ਤਾਂ ਜਿਹੜੇ ਜ਼ਰੂਰੀ ਕੰਮ ਹਨ, ਉਹੀ ਚਾਲੂ ਕਰਵਾਏ ਜਾਂਦੇ ਹਨ । ਇਨ੍ਹਾਂ ਆਖਿਆ ਹੈ ਕਿ ਕੋਈ ਜ਼ਰੂਰੀ ਕੰਮ ਹੋਵੇਗਾ ਤਾਂ ਉਸ ਨੂੰ ਚਾਲੂ ਕਰਵਾ ਦਿਆਂਗੇ । 100 ਦੇ ਕਰੀਬ ਕੰਮ ਹਨ ਜਿਹੜੇ ਕਿ ਸਾਰੇ ਹੀ ਬਹੁਤ ਜ਼ਰੂਰੀ ਹਨ । ਕੰਮ ਉਦੋਂ ਹੀ ਚਾਲੂ ਹੁੰਦੇ ਹਨ ਜਦੋਂ ਬਜਟ ਦੇ ਵਿੱਚ ਕੋਈ ਪ੍ਰੋਵੀਜ਼ਨ ਹੁੰਦੀ ਹੈ, ਕਾਰਪੋਰੇਸ਼ਨ ਐਕਟ ਦੇ ਮੁਤਾਬਕ । ਪ੍ਰੋਵੀਜ਼ਨ ਰੱਖ ਕੇ ਹੀ ਸਾਰੇ ਕੰਮ ਚਾਲੂ ਕਰਵਾਏ ਗਏ ਸਨ । ਇਨ੍ਹਾਂ ਨੇ ਦੱਸਿਆ ਹੈ ਕਿ ਐਡਮਨਿਸਟ੍ਰੇਟਰ ਨੇ ਕੰਮ ਬੰਦ ਕਰ ਦਿੱਤੇ ਸਨ । ਸਪੀਕਰ ਸਾਹਿਬ, ਪਿਛਲੇ ਸਾਲ 10 ਕਰੋੜ ਰੁਪਏ ਦੀ ਜ਼ਮੀਨ ਵੇਚੀ ਗਈ ਸੀ ਅਤੇ 6 ਕਰੋੜ ਰੁਪਿਆ ਸਰਕਾਰ ਨੇ ਦਿੱਤਾ ਹੈ । ਪੈਸੇ ਤਾਂ ਪਏ ਹਨ, ਇਸ ਕਰਕੇ ਇਹ ਕੰਮ ਚਾਲੂ ਹੋਣੇ ਚਾਹੀਦੇ ਹਨ ।

**ਸ਼੍ਰੀ ਸਪੀਕਰ** : ਅਗਲਾ ਸਵਾਲ । ਇਹ ਵੀ ਤੁਹਾਡਾ ਹੀ ਹੈ ।

---

### ਰਾਮ ਤੀਰਥ ਦਾ ਵਿਕਾਸ

***1162. ਸ਼੍ਰੀ ਓਮ ਪ੍ਰਕਾਸ਼ ਸੋਨੀ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਵਿੱਤਰ ਸ਼ਹਿਰ ਅੰਮ੍ਰਿਤਸਰ ਦੇ ਨੇੜੇ ਸ਼੍ਰੀ ਰਾਮ ਤੀਰਥ ਦੇ ਆਲੇ-ਦੁਆਲੇ ਦੇ ਇਲਾਕੇ ਦੇ ਵਿਕਾਸ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਸਰੂਪ ਸਿੰਘ** : ਇਸ ਸਮੇਂ, ਪਵਿੱਤਰ ਸ਼ਹਿਰ ਅੰਮ੍ਰਿਤਸਰ ਦੇ ਨੇੜੇ ਸ਼੍ਰੀ ਰਾਮ ਤੀਰਥ ਦੇ ਆਲੇ-ਦੁਆਲੇ ਦੇ ਇਲਾਕੇ ਦੇ ਵਿਕਾਸ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ ।

**ਸ਼੍ਰੀ ਓਮ ਪ੍ਰਕਾਸ਼ ਸੋਨੀ** : ਸਪੀਕਰ ਸਾਹਿਬ ਸ਼੍ਰੀ ਰਾਮ ਤੀਰਥ ਦੀ ਬੜੀ ਇਤਿਹਾਸਕ ਮਹੱਤਤਾ ਹੈ । ਭਗਵਾਨ ਬਾਲਮੀਕੀ ਨੇ ਉਥੇ ਪਵਿੱਤਰ ਗਰੰਥ ਰਮਾਇਣ ਦੀ ਰਚਨਾ ਕੀਤੀ ਔਰ ਰਾਮ ਜੀ ਦੇ ਪੁੱਤਰਾਂ ਨੂੰ ਸਿੱਖਿਆ ਦਿੱਤੀ । ਏਨੇ ਵੱਡੇ ਤੀਰਥ ਅਸਥਾਨ ਦੀ ਮਹੱਤਤਾ ਨੂੰ ਦੇਖਦੇ ਹੋਏ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਪਣੇ ਟਾਈਮ ਵਿੱਚ ਉਸ ਦੀ ਡਿਵੈਲਪਮੈਂਟ ਕਰਨ ਲਈ ਕੁਝ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਪਤਾ ਹੈ ਰਾਮ ਤੀਰਥ ਦੀ ਬੜੀ ਇੰਪਾਰਟੈਂਸ ਹੈ ਔਰ ਇਸ ਨੂੰ ਡਿਵੈਲਪ ਕਰਨਾ ਵੀ ਚਾਹੀਦਾ ਹੈ । 1982 ਦੇ ਵਿੱਚ ਇੱਕ ਕਮੇਟੀ ਸਥਾਪਤ ਹੋਈ ਸੀ ਜਿਸ ਦੇ ਚੇਅਰਮੈਨ ਉਸ ਵੇਲੇ ਦੇ ਸਪੀਕਰ ਸ਼੍ਰੀ ਬ੍ਰਿਜਭੂਸ਼ਨ ਮਹਿਰਾ ਸਨ । ਇਹ 13 ਮੈਂਬਰਾਂ ਦੀ ਕਮੇਟੀ ਸੀ ਜਿਸ ਵਿੱਚ ਪੰਜ ਐਮ. ਐਲ. ਏ. ਸਨ ਅਤੇ

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

ਐਮ. ਪੀ. ਵੀ ਸਨ । ਇਹ ਕੰਮ ਕਰਨਾ ਬਾਕੀ ਰਹਿ ਗਿਆ ਕਿਉਂਕਿ ਇਹ ਸਾਰਾ ਕੰਮ ਮੇਰੇ ਮਹਿਕਮੇ ਨਾਲ ਤਾਅੱਲੁਕ ਨਹੀਂ ਰੱਖਦਾ । ਜੇਕਰ ਫਿਰ ਵੀ ਮੈਂਬਰ ਸਾਹਿਬ ਕਹਿਣਗੇ ਤਾਂ ਮੈਂ ਇਸ ਨੂੰ ਡਿਵੈਲਪ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗਾ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਰਾਮ ਤੀਰਥ ਦੀ ਸਾਰੇ ਦੇਸ਼ ਵਿਚ ਬਹੁਤ ਮਹਾਨਤਾ ਹੈ । ਰਿਸ਼ੀ ਬਾਲਮੀਕ ਜੀ ਨੇ ਵੀ ਉਥੇ ਤਪੱਸਿਆ ਕੀਤੀ, ਸੀਤਾ ਜੀ ਵੀ ਉਥੇ ਗਏ ਸਨ ਔਰ ਲਵ-ਕੁਸ਼ ਨੂੰ ਵੀ ਉਥੇ ਟਰੇਨਿੰਗ ਦਿੱਤੀ ਗਈ ਸੀ । ਮੈਂ ਸਪੀਕਰ ਸਾਹਿਬ, ਤੁਹਾਡੀ ਮਾਰਫਤ ਸੀ. ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹਾਂਗਾਂ ਕਿ ਜਿਸ ਤਰ੍ਹਾਂ ਅਸੀਂ ਅਨੰਦਪੁਰ ਸਾਹਿਬ ਜਾਂ ਹੋਰ ਅਜਿਹੇ ਧਾਰਮਿਕ ਸਥਾਨ ਹਨ, ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਡਿਵੈਲਪਮੈਂਟ ਬੋਰਡ ਬਣਾਏ ਹਨ, ਉਸੇ ਤਰ੍ਹਾਂ ਰਾਮ ਤੀਰਥ ਵਾਸਤੇ ਵੀ ਬਣਾਇਆ ਜਾਵੇ । ਮਹਾਂਰਿਸ਼ੀ ਬਾਲਮੀਕ ਜੀ ਬਹੁਤ ਮਹਾਨ ਪੁਰਸ਼ ਸਨ । ਉਨ੍ਹਾਂ ਨੇ ਰਮਾਇਣ ਦੀ ਰਚਨਾ ਕੀਤੀ ਹੈ ਅਤੇ ਸਾਰਾ ਦੇਸ਼ ਰਮਾਇਣ ਨੂੰ ਮੰਨਦਾ ਹੈ । ਉਨ੍ਹਾਂ ਦੀ ਮਹਾਨਤਾ ਦੇ ਮੱਦੇਨਜ਼ਰ ਜਿਸ ਤਰ੍ਹਾਂ ਅਨੰਦਪੁਰ ਸਾਹਿਬ ਦੇ ਲਈ ਡਿਵੈਲਪਮੈਂਟ ਬੋਰਡ ਬਣਾਇਆ ਗਿਆ ਹੈ, ਉਸੇ ਤਰ੍ਹਾਂ ਰਾਮ ਤੀਰਥ ਦੇ ਲਈ ਵੀ ਬਣਾ ਦਿੱਤਾ ਜਾਵੇ । ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਸੀ. ਐਮ. ਸਾਹਿਬ ਨੂੰ ਬੇਨਤੀ ਕਰਾਂਗਾਂ ਕਿ ਉਹ ਰਾਮ ਤੀਰਥ ਦੇ ਬਾਰੇ ਕੋਈ ਸਟੇਟਮੈਂਟ ਦੇਣ ਅਤੇ ਉਸਦੀ ਪਵਿੱਤਰਤਾ ਨੂੰ ਕਾਇਮ ਰੱਖਣ ਵਾਸਤੇ, ਉਸ ਏਰੀਏ ਨੂੰ ਅੱਛਾ ਡਿਵੈਲਪ ਕਰਕੇ ਉਥੇ ਮਹਾਂਰਿਸ਼ੀ ਬਾਲਮੀਕ ਦੀ ਯਾਦਗਾਰ ਕਾਇਮ ਕੀਤੀ ਜਾਵੇ । ਕੀ ਮੁੱਖ ਮੰਤਰੀ ਜੀ ਇਸ ਸਬੰਧ ਵਿਚ ਕੋਈ ਉਪਰਾਲਾ ਕਰਨਗੇ ਜਾਂ ਡਿਵੈਲਪਮੈਂਟ ਬੋਰਡ ਕਾਇਮ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਰਾਮ ਤੀਰਥ ਬਹੁਤ ਪਵਿੱਤਰ ਸਥਾਨ ਹੈ, ਇਤਿਹਾਸਕ ਹੈ । ਮੈਂ ਇਸ ਦੇ ਇਤਿਹਾਸ ਵਿਚ ਨਹੀਂ ਜਾਵਾਂਗਾ ਕਿਉਂਕਿ ਇਸ ਬਾਰੇ ਸਾਰਿਆਂ ਨੂੰ ਚੰਗੀ ਤਰ੍ਹਾਂ ਪਤਾ ਹੈ । ਪਹਿਲਾਂ ਵੀ ਜਦੋਂ ਮੈਨੂੰ ਪੰਜਾਬ ਦੇ ਲੋਕਾਂ ਨੇ ਸੇਵਾ ਕਰਨ ਦਾ ਮੌਕਾ ਦਿੱਤਾ ਸੀ, ਮੇਰਾ ਖਿਆਲ ਹੈ ਕਿ ਕਿਸੇ ਸਰਕਾਰ ਨੇ ਇੰਨੀ ਵੱਡੀ ਰਕਮ ਰਾਮ ਤੀਰਥ ਦੀ ਡਿਵੈਲਪਮੈਂਟ ਵਾਸਤੇ ਕਦੇ ਵੀ ਨਹੀਂ ਦਿੱਤੀ ਹੋਵੇਗੀ, ਮੈਂ ਉਸ ਵੇਲੇ ਵੀ 25 ਲੱਖ ਰੁਪਏ ਰਾਮ ਤੀਰਥ ਮੰਦਿਰ ਦੀ ਡਿਵੈਲਪਮੈਂਟ ਲਈ ਦਿੱਤੇ ਸਨ । (ਥੰਪਿੰਗ) ਮੈਂ ਆਫ ਹੈਡ ਕੁਝ ਨਹੀਂ ਕਹਿ ਸਕਦਾ ਪਰ ਹੁਣ ਮੈਂ ਇਹੀ ਕਹਿਣਾ ਚਾਹਾਂਗਾ ਕਿ ਉਸ ਮੰਦਿਰ ਦੀ ਪਵਿੱਤਰਤਾ ਨੂੰ ਨਜ਼ਰ ਵਿਚ ਰੱਖਦੇ ਹੋਏ ਉਸ ਦੇ ਲਈ ਪੈਸਿਆਂ ਦੀ ਕੋਈ ਕਮੀ ਨਹੀਂ ਰਹਿਣ ਦਿੱਤੀ ਜਾਵੇਗੀ । ਇਸ ਪਵਿੱਤਰ ਮੰਦਿਰ ਦਾ ਜੋ ਟਰੱਸਟ ਹੈ, ਜੋ ਇਸ ਦਾ ਇੰਤਜ਼ਾਮ ਕਰਦੇ ਹਨ ਜਾਂ ਫਿਰ ਉਥੇ ਭਗਵਾਨ ਬਾਲਮੀਕ ਜੀ ਮੰਦਿਰ ਦੇ ਪ੍ਰਬੰਧਕ ਹਨ, ਉਨ੍ਹਾਂ ਨੂੰ ਵੀ ਮੈਂ ਇਕ ਦਿਨ ਬੁਲਾ ਲਵਾਂਗਾ ਅਤੇ ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਤੀਰਥ ਨੂੰ ਬੜੀ ਉਚ ਪੱਧਰ ਤੇ ਡਿਵੈਲਪ ਕੀਤਾ ਜਾਵੇ ।

— —

## ਰਾਮਾ ਮੰਡੀ ਵਿਖੇ ਆਈ. ਟੀ. ਆਈ. ਖੋਲ੍ਹਣਾ

***976. ਸਰਦਾਰ ਮੱਖਣ ਸਿੰਘ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸਾਲ 1998–99 ਦੇ ਦੌਰਾਨ ਰਾਮਾ ਮੰਡੀ, ਜ਼ਿਲ੍ਹਾ ਬਠਿੰਡਾ ਵਿਖੇ ਇਕ ਉਦਯੋਗਿਕ ਸਿਖਲਾਈ ਸੰਸਥਾ (ਆਈ.ਟੀ.ਆਈ.) ਖੋਲ੍ਹਣ ਦਾ ਵਿਚਾਰ ਰੱਖਦੀ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਨਹੀਂ, ਸ਼੍ਰੀਮਾਨ ਜੀ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਇਲਾਕਾ ਬਹੁਤ ਹੀ ਪੱਛੜਿਆ ਹੋਇਆ ਹੈ । ਤੁਸੀਂ ਵੀ ਹੈਰਾਨ ਹੋਵੋਗੇ ਕਿ ਉਸ ਇਲਾਕੇ ਦੇ ਵਿੱਚ ਕੋਈ ਇੱਕ ਵੀ ਕਾਲਜ, ਪੋਲੀਟੈਕਨਿਕ ਸੰਸਥਾ, ਆਈ.ਟੀ.ਆਈ. ਜਾਂ ਇਸ ਤਰ੍ਹਾਂ ਦੀ ਕੋਈ ਸੰਸਥਾ ਨਹੀਂ ਹੈ । ਇਸ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਉਥੇ ਆਈ.ਟੀ.ਆਈ. ਬਣਾਉਣ ਦੀ ਮਨਜ਼ੂਰੀ ਵੀ ਦਿੱਤੀ ਗਈ ਹੈ । ਹੁਣ ਉਥੇ ਰਿਫਾਇਨਰੀ ਵੀ ਲੱਗ ਰਹੀ ਹੈ ਅਤੇ ਹੋਰ ਵੀ ਇਸ ਦੇ ਨਾਲ ਕਈ ਕਾਰਖਾਨੇ ਲੱਗਣੇ ਹਨ । ਇਸ ਕਰਕੇ ਉਥੇ ਤਕਨੀਕੀ ਸਿੱਖਿਆ ਦੀ ਜ਼ਰੂਰਤ ਹੋਰ ਵੀ ਵੱਧ ਜਾਂਦੀ ਹੈ । ਇਸ ਨੂੰ ਧਿਆਨ ਵਿੱਚ ਰੱਖਦੇ ਹੋਏ ਮੈਂ ਬੇਨਤੀ ਕਰਾਂਗਾ ਕਿ ਇਸ ਸੰਸਥਾ ਦੇ ਲਈ......

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਪੁੱਛੋ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਸ ਸੰਸਥਾ ਦੇ ਲਈ ਕਦੋਂ ਤੱਕ ਫੰਡਜ਼ ਦਾ ਬੰਦੋਬਸਤ ਕਰਕੇ ਇਸ ਦੀ ਸਥਾਪਨਾ ਕਰ ਦਿੱਤੀ ਜਾਵੇਗੀ ਕਿਉਂਕਿ ਇਸ ਦੀ ਮਨਜ਼ੂਰੀ ਮਿਲੀ ਹੋਈ ਹੈ ।

**ਸ੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਇਸ ਦੀ ਮਨਜ਼ੂਰੀ ਹੋਈ ਹੈ ਤੇ ਇਸ ਨੂੰ ਕਦੋਂ ਤੱਕ ਸਥਾਪਤ ਕਰ ਦਿਉਗੇ ?

**ਮੰਤਰੀ** : ਮੈਂ, ਸਪੀਕਰ ਸਾਹਿਬ, ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗੀ ਕਿ ਇਹ ਠੀਕ ਹੈ ਕਿ ਇਹ ਇਲਾਕਾ ਬਹੁਤ ਪੱਛੜਿਆ ਹੋਇਆ ਹੈ ਔਰ ਉਥੇ ਤਕਨੀਕੀ ਸੰਸਥਾ ਸਥਾਪਤ ਕਰਨ ਦੀ ਲੋੜ ਹੈ । 21-1-96 ਨੂੰ ਉਦੋਂ ਦੇ ਮੁੱਖ ਮੰਤਰੀ ਨੇ ਪ੍ਰਵਾਨਗੀ ਦਿੱਤੀ ਸੀ ਕਿ ਉਥੇ ਆਈ.ਟੀ.ਆਈ. (ਇਸਤਰੀਆਂ) ਨੂੰ ਮੁਕੰਮਲ ਉਦਯੋਗਿਕ ਸਿਖਲਾਈ ਸੰਸਥਾ ਵਿਚ ਬਦਲ ਦਿੱਤਾ ਜਾਵੇ, ਪਰ ਬਾਅਦ ਵਿਚ ਦੇਖਿਆ ਗਿਆ ਕਿ ਉਥੇ ਕੋਈ ਇਸਤਰੀਆਂ ਦੀ ਆਈ.ਟੀ.ਆਈ ਨਹੀਂ ਹੈ ਫਿਰ ਇਹ ਫੈਸਲਾ ਲਿਆ ਗਿਆ ਕਿ ਉਥੇ ਨਵੀਂ ਆਈ.ਟੀ.ਆਈ. ਸਥਾਪਤ ਕੀਤੀ ਜਾਵੇ ਔਰ ਉਸ ਦੇ ਲਈ ਜ਼ਮੀਨ ਐਕੁਆਇਰ ਕਰਨ ਦੇ ਲਈ ਉਪਰਾਲੇ ਆਰੰਭੇ ਗਏ । ਡਿਪਟੀ ਕਮਿਸ਼ਨਰ ਨੇ ਇਤਲਾਹ ਦਿੱਤੀ, ਮਤਾ ਪੇਸ਼ ਕੀਤਾ ਕਿ 7 ਏਕੜ, 6 ਕਨਾਲ ਜ਼ਮੀਨ ਉਪਲਬਧ ਹੈ ਲੇਕਿਨ ਸਥਾਨਕ ਸਰਕਾਰ ਵੱਲੋਂ ਇਹ ਦੱਸਿਆ ਗਿਆ ਕਿ ਜ਼ਮੀਨ ਮੁਫਤ ਨਹੀਂ ਦਿੱਤੀ ਜਾ ਸਕਦੀ । ਇਸ ਕਰਕੇ ਇਕ ਤਾਂ ਜ਼ਮੀਨ ਉਪਲਬਧ ਨਹੀਂ ਹੈ, ਦੂਸਰਾ ਫੰਡਜ਼ ਵੀ ਉਪਲਬਧ ਨਹੀਂ ਹਨ । ਮਾਨਯੋਗ ਮੁੱਖ ਮੰਤਰੀ ਜੀ ਨੇ 3-3-97 ਨੂੰ ਇਹ ਫੈਸਲਾ

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਲਿਆ ਸੀ ਕਿ ਕਿਉਂਕਿ ਫੰਡਜ਼ ਦੀ ਕਮੀ ਹੈ, ਇਸ ਕਰਕੇ ਜਿਥੇ ਜਿਥੇ ਆਈ.ਟੀ.ਆਈਜ਼ ਦੀ ਉਸਾਰੀ ਦਾ ਕੰਮ ਚਲ ਰਿਹਾ ਹੈ, ਉਨ੍ਹਾਂ ਨੂੰ ਮੁਕੰਮਲ ਕੀਤਾ ਜਾਵੇ ਅਤੇ ਨਵੀਆਂ ਸੰਸਥਾਵਾਂ ਹਾਲ ਦੀ ਘੜੀ ਚਾਲੂ ਨਾ ਕੀਤੀਆਂ ਜਾਣ ।

**ਸਰਦਾਰ ਮੱਖਣ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ, ਸਬੰਧਤ ਨਗਰਪਾਲਿਕਾ ਰਾਮਾ ਮੰਡੀ ਨੇ ਜ਼ਮੀਨ ਮੁਫਤ ਦੇਣ ਸਬੰਧੀ ਮਤਾ ਪਾਸ ਕਰਕੇ ਭੇਜਿਆ ਸੀ ਪਰ ਹੋ ਸਕਦਾ ਹੈ ਕਿ ਰੋਕ ਉਪਰੋਂ ਲੱਗ ਗਈ ਹੋਵੇ ਅਤੇ ਇਹ ਵੀ ਹੋ ਸਕਦਾ ਹੈ ਕਿ ਜ਼ਮੀਨ ਸਬੰਧੀ ਕੋਈ ਅੜਿੱਕਾ ਨਾ ਹੋਵੇ । ਸਪੀਕਰ ਸਾਹਿਬ, ਕਿਰਪਾ ਕਰਕੇ ਪੈਸਿਆਂ ਦਾ ਬੰਦੋ-ਬਸਤ ਕੀਤਾ ਜਾਵੇ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸ਼੍ਰੀ ਰਾਮ ਲਾਲ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਲਕਾ ਨਰੋਟ ਅੰਦਰ ਜੋ ਆਈ.ਟੀ.ਆਈ, ਖੋਲ੍ਹੀ ਗਈ ਹੈ ਅਤੇ ਜਿਸ ਦੀ ਬਿਲਡਿੰਗ ਕੰਪਲੀਟ ਹੋ ਚੁੱਕੀ ਹੈ, ਉਸ ਨੂੰ ਇਹ ਕਦੋਂ ਤੋਂ ਚਾਲੂ ਕਰਨਗੇ ?

**ਸ਼੍ਰੀ ਸਪੀਕਰ** : ਇਹ ਤੁਸੀਂ ਦੂਜੇ ਕਾਰਨਰ ਦਾ ਸਵਾਲ ਪੁੱਛ ਰਹੇ ਹੋ,

ਅਗਲਾ ਸਵਾਲ ।

——

**ਤਕਨੀਕੀ ਸੰਸਥਾ ਦੁਆਰਾ ਵਿਦਿਆਰਥੀਆਂ ਨਾਲ ਧੋਖੇਬਾਜ਼ੀ**

*1190. (1) **ਕਾਮਰੇਡ ਅਜੈਬ ਸਿੰਘ ਰੌਂਤਾ** ।

(2) **ਕਾਮਰੇਡ ਹਰਦੇਵ ਸਿੰਘ ਅਰਸ਼ੀ** । ਕੀ

ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਫਿਰੋਜ਼ਪੁਰ ਵਿਚ ਤਕਨੀਕੀ ਸਿੱਖਿਆ ਦੇਣ ਵਾਲੀਆਂ ਪ੍ਰਾਈਵੇਟ ਸੰਸਥਾਵਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਨਾਂ ਅਤੇ ਪਤੇ ਕੀ-ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸੰਸਥਾਵਾਂ ਵਿਚੋਂ ਕਿਸੇ ਸੰਸਥਾ ਦੁਆਰਾ ਵਿਦਿਆਰਥੀਆਂ ਨਾਲ ਧੋਖੇਬਾਜ਼ੀ ਕਰਨ ਦਾ ਕੋਈ ਕੇਸ 24 ਜੁਲਾਈ, 1997 ਤੋਂ 17 ਫਰਵਰੀ, 1998 ਤੱਕ ਦੇ ਸਮੇਂ ਦੌਰਾਨ ਸਰਕਾਰ ਦੇ ਧਿਆਨ ਵਿਚ ਆਇਆ ਹੈ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਸ ਸੰਸਥਾ ਦਾ ਨਾਂ ਕੀ ਹੈ ਅਤੇ ਉਕਤ ਸੰਸਥਾ ਦੀ ਮੈਨੇਜਮੈਂਟ ਵਿਰੁੱਧ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਜ਼ਿਲ੍ਹਾ ਫਿਰੋਜ਼ਪੁਰ ਵਿਚ ਤਕਨੀਕੀ ਸਿੱਖਿਆ ਦੇਣ ਵਾਲੀਆਂ ਦੋ ਪ੍ਰਾਈਵੇਟ ਸੰਸਥਾਵਾਂ ਹਨ। ਉਨ੍ਹਾਂ ਦੇ ਨਾਂ ਅਤੇ ਪਤੇ ਹੇਠ ਅਨੁਸਾਰ ਹਨ :—

(1) ਸੰਤ ਕਬੀਰ ਇੰਸ: ਆਫ ਫਾਰਮਾਸਿਊਟੀਕਲ ਅਤੇ ਤਕਨੀਕੀ ਸਿੱਖਿਆ ਫਾਜ਼ਿਲਕਾ :

(2) ਬਾਬਾ ਈਸ਼ਰ ਸਿੰਘ ਕਾਲਜ ਆਫ ਫਾਰਮੇਸੀ ਅਤੇ ਤਕਨੀਕੀ ਸਿੱਖਿਆ ਕੋਟ-ਈਸੇ-ਖਾਨ।

(ਅ) ਜੀ ਹਾਂ, ਮਿਤੀ 24-7-97 ਤੋਂ 17-2-1998 ਤੱਕ ਸੰਤ ਕਬੀਰ ਇੰਸ: ਆਫ ਫਾਰਮਾਸਿਊਟੀਕਲ ਅਤੇ ਤਕਨੀਕੀ ਸਿੱਖਿਆ ਫਾਜ਼ਿਲਕਾ ਵਿਚ ਵਿਦਿਆਰਥੀਆਂ ਨਾਲ ਧੋਖੇਬਾਜ਼ੀ ਕਰਨ ਦੇ ਤਿੰਨ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ।

(ੲ) ਇਸ ਸੰਸਥਾ ਦਾ ਨਾਂ ਸੰਤ ਕਬੀਰ ਇੰਸ: ਆਫ ਫਾਰਮਾਸਿਊਟੀਕਲ ਅਤੇ ਤਕਨੀਕੀ ਸਿੱਖਿਆ, ਫਾਜ਼ਿਲਕਾ ਹੈ ਅਤੇ ਇਸ ਸੰਸਥਾ ਦੀ ਮੈਨੇਜਮੈਂਟ ਦਾ ਨਾਂ ਸੰਤ ਕਬੀਰ ਮੈਨੇਜਮੈਂਟ ਐਜੂਕੇਸ਼ਨਲ ਟਰਸਟ ਹੈ। ਸੰਸਥਾ ਵਿਰੁੱਧ ਹੇਠ ਲਿਖੇ ਅਨੁਸਾਰ ਕਾਰਵਾਈ ਕੀਤੀ ਗਈ :—

(1) ਇਨ੍ਹਾਂ ਤਿੰਨਾਂ ਕੇਸਾਂ ਵਿਚ ਪੰਜਾਬ ਤਕਨੀਕੀ ਸਿੱਖਿਆ ਬੋਰਡ ਵੱਲੋਂ ਨਾ ਹੀ ਵਿਦਿਆਰਥੀਆਂ ਦੀ ਰਜਿਸਟਰੇਸ਼ਨ ਕੀਤੀ ਗਈ ਹੈ ਅਤੇ ਨਾ ਹੀ ਉਨ੍ਹਾਂ ਨੂੰ ਰੋਲ ਨੰਬਰ ਜਾਰੀ ਕੀਤੇ ਗਏ ਹਨ।

(2) ਇਸ ਸੰਸਥਾ ਵਲੋਂ ਕੀਤੀਆਂ ਗਈਆਂ ਕੁਤਾਹੀਆਂ/ਬੇਨਿਯਮੀਆਂ ਬਾਰੇ ਤਕਨੀਕੀ ਸਿੱਖਿਆ ਬੋਰਡ ਵੱਲੋਂ ਸੀਨੀਅਰ ਸੁਪਰਡੰਟ ਆਫ ਪੁਲਿਸ, ਫਿਰੋਜ਼ਪੁਰ ਨੂੰ ਸੂਚਿਤ ਕੀਤਾ ਗਿਆ।

(3) ਇਸ ਸੰਸਥਾ ਨੂੰ ਹਦਾਇਤ ਕੀਤੀ ਗਈ ਕਿ ਇਨ੍ਹਾਂ ਵਿਦਿਆਰਥੀਆਂ ਤੋਂ ਵਸੂਲ ਕੀਤੀ ਗਈ ਰਕਮ 12% ਸਲਾਨਾ ਵਿਆਜ ਦੀ ਦਰ ਸਮੇਤ ਤੁਰੰਤ ਵਾਪਿਸ ਕੀਤੀ ਜਾਵੇ।

(4) ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਇਕ ਅਜਿਹੇ ਕੇਸ ਵਿਚ ਸਿਵਲ ਰਿਟ ਪਟੀਸ਼ਨ ਨੰ: 15373 ਅਤੇ 14903 ਆਫ 1996 ਰਾਹੀਂ ਹੁਕਮ ਜਾਰੀ ਕੀਤੇ ਸਨ ਕਿ ਪਟੀਸ਼ਨਰਜ਼ ਜਿਨ੍ਹਾਂ ਸੰਸਥਾਵਾਂ ਵਿੱਚ

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਡੀ. ਫਾਰਮੇਸੀ ਦਾ ਕੋਰਸ ਕਰ ਰਹੇ ਸਨ, ਉਨ੍ਹਾਂ ਪਾਸੋਂ ਸਾਰੀ ਫੀਸ ਅਤੇ 25000/- ਰੁਪਏ ਬਤੌਰ ਮੁਆਵਜ਼ਾ/ਹਰਜਾਨਾ ਵਸੂਲ ਕਰਨ ਦੇ ਹੱਕਦਾਰ ਹਨ ।

(5) ਸ੍ਰੀ ਗੁਰਮੁਖ ਸਿੰਘ ਪੁੱਤਰ ਸ੍ਰੀ ਪਿਆਰਾ ਸਿੰਘ ਦੇ ਕੇਸ ਵਿਚ ਪੰਜਾਬ ਤਕਨੀਕੀ ਸਿੱਖਿਆ ਬੋਰਡ ਵੱਲੋਂ ਮਿਤੀ 25-9-1997 ਨੂੰ ਇਸ ਸੰਸਥਾ ਦੀ ਸਬੰਧੀਕਰਨ ਖਤਮ ਕਰਨ ਬਾਰੇ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਗਿਆ ਸੀ । ਤਕਨੀਕੀ ਸਿਖਿਆ ਬੋਰਡ ਵਲੋਂ ਸੰਸਥਾ ਨੂੰ ਇਹ ਵੀ ਹਦਾਇਤ ਕੀਤੀ ਗਈ ਸੀ ਕਿ ਸ੍ਰੀ ਗੁਰਮੁਖ ਸਿੰਘ ਪੁੱਤਰ ਸ੍ਰੀ ਪਿਆਰਾ ਸਿੰਘ ਪਾਸੋਂ ਇਲੈਕਟ੍ਰਾਨਿਕਸ ਅਤੇ ਕਮਿਊਨੀਕੇਸ਼ਨ ਇੰਜ: ਅਤੇ ਬਾਅਦ ਵਿਚ ਮੈਡੀਕਲ ਲੈਬ ਟੈਕਨਾਲੋਜੀ ਦੇ ਸਬੰਧ ਵਿਚ ਵਸੂਲ ਕੀਤੀ ਸਾਰੀ ਰਕਮ ਵਾਪਿਸ ਕੀਤੀ ਜਾਵੇ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਇਨ੍ਹਾਂ ਮੰਨਿਆ ਹੈ ਕਿ ਦੋ ਸੰਸਥਾਵਾਂ ਅਜਿਹੀਆਂ ਹਨ ਜਿਨ੍ਹਾਂ ਨੇ ਵਿਦਿਆਰਥੀਆਂ ਨਾਲ ਧੋਖਾਦੇਹੀ ਕੀਤੀ ਹੈ । ਉਸ ਵਿੱਚ ਫਾਜ਼ਿਲਕਾ ਅਤੇ ਕੋਟ ਈਸੇ ਖਾਂ ਦੇ ਨਾਂ ਦਿੱਤੇ ਗਏ ਹਨ । ਸਪੀਕਰ ਸਾਹਿਬ, ਕੀ ਫਾਜ਼ਿਲਕਾ ਵਾਲੀ ਇਹ ਸੰਸਥਾ ਸਰਕਾਰ ਦੀ ਮਨਜ਼ੂਰੀ ਨਾਲ ਖੋਲ੍ਹੀ ਗਈ ਸੀ ? ਕਿਤੇ ਅਜਿਹੀ ਗੱਲ ਤਾਂ ਨਹੀਂ ਕਿ ਮਨਜ਼ੂਰੀ ਤੋਂ ਪਹਿਲਾਂ ਹੀ ਐਡਮਿਸ਼ਨ ਸ਼ੁਰੂ ਕਰ ਦਿੱਤੀ ਗਈ ?

**ਮੰਤਰੀ** : ਜੋ ਮੇਰੀ ਜਾਣਕਾਰੀ ਵਿੱਚ ਹੈ, ਇਹ ਸੰਸਥਾ ਸਰਕਾਰ ਦੀ ਅਤੇ ਸਬੰਧਤ ਸੰਸਥਾਵਾਂ ਦੀ ਪ੍ਰਵਾਨਗੀ ਨਾਲ ਖੋਲ੍ਹੀ ਗਈ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਇਸ ਸੰਸਥਾ ਵੱਲੋਂ ਕੀਤੀਆਂ ਗਈਆਂ ਬੇਨਿਯਮੀਆਂ ਬਾਰੇ ਤਕਨੀਕੀ ਸਿੱਖਿਆ ਬੋਰਡ ਵੱਲੋਂ ਸੀਨੀਅਰ ਸੁਪਰਡੰਟ ਆਫ ਪੁਲਿਸ, ਫਿਰੋਜ਼ਪੁਰ ਨੂੰ ਸੂਚਿਤ ਕੀਤਾ ਗਿਆ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੀਨੀਅਰ ਸੁਪਰਡੰਟ ਪੁਲਿਸ, ਫਿਰੋਜ਼ਪੁਰ ਨੇ ਇਸ ਸੰਸਥਾ ਖਿਲਾਫ ਕੇਸ ਦਰਜ ਕੀਤਾ ? ਜੇ ਕੇਸ ਦਰਜ ਨਹੀਂ ਕੀਤਾ ਤਾਂ ਉਸ ਦੇ ਕਾਰਨ ਕੀ ਹਨ ?

**ਮੰਤਰੀ** : ਇਸ ਤੋਂ ਅਲੱਗ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਨਹੀਂ ਜੀ, ਇਹ ਇਸ ਦੇ ਨਾਲ ਹੀ ਹੈ ।

**ਸ਼੍ਰੀ ਸਪੀਕਰ** : ਹਾਂ ਜੀ, ਕੇਸ ਦਰਜ ਕੀਤਾ ਗਿਆ ? ਜੇ ਨਹੀਂ ਕੀਤਾ ਗਿਆ ਤਾਂ ਕਾਰਨ ਕੀ ਹਨ ?

**ਮੰਤਰੀ** : ਸੀਨੀਅਰ ਸੁਪਰਡੰਟ ਪੁਲਿਸ ਪਾਸ ਜੋ ਸ਼ਿਕਾਇਤ ਕੀਤੀ ਗਈ, ਉਹ ਵਿਦਿਆਰਥੀਆਂ ਵੱਲੋਂ ਕੀਤੀ ਗਈ ਸੀ ਅਤੇ ਤਕਨੀਕੀ ਸਿੱਖਿਆ ਬੋਰਡ ਵੱਲੋਂ ਪੂਰਨ ਸਹਿਯੋਗ ਦੇਣ ਦਾ ਭਰੋਸਾ ਦਿਵਾਇਆ ਗਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਮਾਮਲਾ ਬੜਾ ਗੰਭੀਰ ਹੈ । ਮਨਿਸਟਰ ਸਾਹਿਬ ਹਾਊਸ ਦੇ ਵਿਚ ਇਹ ਗਰੰਟੀ ਕਰਨ ਕਿ ਜਿਸ ਵਕਤ ਇਸ ਸੰਸਥਾ ਨੂੰ ਐਫੀਲੀਏਸ਼ਨ ਦਿੱਤੀ ਗਈ ਸੀ, ਸਬੰਧਤ ਅਥਾਰਿਟੀ ਜਾਂ ਟੈਕਨੀਕਲ ਐਜੂਕੇਸ਼ਨ ਬੋਰਡ ਦੀਆਂ ਐਫੀਲੀਏਸ਼ਨ ਦੀਆਂ ਜਿਹੜੀਆਂ ਰਿਕੁਆਇਰਮੈਂਟਸ ਚਾਹੀਦੀਆਂ ਸਨ, ਉਸ ਵਕਤ ਉਹ ਸੰਸਥਾ ਉਹ ਰਿਕੁਆਇਰਮੈਂਟਸ ਪੂਰੀਆਂ ਕਰਦੀ ਸੀ । ਅਸਲੀਅਤ ਇਹ ਹੈ ਕਿ ਫਾਜ਼ਿਲਕਾ ਦੀ ਇੰਸਟੀਚਿਊਟ ਦੇ ਕੋਲ ਆਪਣੀ ਕੋਈ ਬਿਲਡਿੰਗ ਨਹੀਂ ਸੀ । ਉਸ ਸੰਸਥਾ ਨੇ ਆਪਣੀ ਇੰਸਟੀਚਿਊਟ ਦੀਆਂ ਕਲਾਸਾਂ ਇਕ ਰਾਈਸ ਸ਼ੈਲਰ ਦੀ ਬਿਲਡਿੰਗ ਵਿਚ ਚਲਾਈਆਂ । ਜੇਕਰ ਉਸ ਵੇਲੇ ਇਸ ਸੰਸਥਾ ਨੂੰ ਮਾਨਤਾ ਦੇ ਦਿੱਤੀ, ਫੇਰ ਤਾਂ ਇਹ ਸੰਸਥਾ ਮਾਨਤਾ ਪ੍ਰਾਪਤੀ ਲਈ ਸ਼ਰਤਾਂ ਨੂੰ ਪੂਰਾ ਨਹੀਂ ਕਰਦੀ ਸੀ । ਕੀ ਸਰਕਾਰ ਨੇ ਉਸ ਵਕਤ ਜਿਸ ਅਥਾਰਿਟੀ ਨੇ ਇੰਸਪੈਕਸ਼ਨ ਕੀਤੀ ਸੀ, ਉਸ ਦੀ ਜ਼ਿੰਮੇਵਾਰੀ ਫਿਕਸ ਕੀਤੀ ਹੈ ? ਜੇਕਰ ਨਹੀਂ ਕੀਤੀ ਤਾਂ ਫੇਰ ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਅਜਿਹੀ ਸੰਸਥਾ ਨੂੰ ਐਫੀਲੀਏਸ਼ਨ ਤੇ ਪ੍ਰਵਾਨਗੀ ਆਲ ਇੰਡੀਆ ਕੌਂਸਲ ਫਾਰ ਟੈਕਨੀਕਲ ਐਜੂਕੇਸ਼ਨ, ਦਿੱਲੀ ਵੱਲੋਂ ਦਿੱਤੀ ਜਾਂਦੀ ਹੈ । ਪੰਜਾਬ ਸਰਕਾਰ ਦਾ ਸਬੰਧਤ ਬੋਰਡ ਲੋੜੀਂਦੀ ਕਾਰਵਾਈ ਉਪਰੰਤ ਕੇਵਲ ਇਸ ਦੇ ਵਿਚ ਆਪਣੀ ਸਹਿਮਤੀ ਪ੍ਰਗਟ ਕਰਦਾ ਹੈ । ਜਿਥੋਂ ਤੱਕ ਐਫੀਲੀਏਸ਼ਨ ਦਾ ਸਵਾਲ ਹੈ, ਇਹ ਆਲ ਇੰਡੀਆ ਕੌਂਸਲ ਫਾਰ ਟੈਕਨੀਕਲ ਐਜੂਕੇਸ਼ਨ ਵੱਲੋਂ ਹੀ ਕੀਤੀ ਜਾਂਦੀ ਹੈ । ਉਨ੍ਹਾਂ ਕੋਰਸਿਜ਼ ਨੂੰ ਅਲਾਊ ਕੀਤਾ ਜਾਂਦਾ ਹੈ, ਜਿਨ੍ਹਾਂ ਦੇ ਲਈ ਉਹ ਐਫੀਲੀਏਸ਼ਨ ਚਾਹੁੰਦੇ ਹਨ । ਪੰਜਾਬ ਰਾਜ ਟੈਕਨੀਕਲ ਸਿੱਖਿਆ ਬੋਰਡ ਵੱਲੋਂ ਐਂਟਰੈਂਸ ਐਗਜ਼ਾਮ ਕੰਡਕਟ ਕਰਕੇ ਮੈਰਿਟ ਦੇ ਆਧਾਰ ਤੇ ਦਾਖਲਾ ਦਿੱਤਾ ਜਾਂਦਾ ਹੈ । ਅਗਰ ਕੋਈ ਪ੍ਰਾਈਵੇਟ ਸੰਸਥਾ ਬੇਨਿਯਮੀਆਂ ਅਤੇ ਬੇਕਾਇਦਗੀਆਂ ਕਰਦੀ ਹੈ ਅਤੇ ਸਾਡੇ ਨੋਟਿਸ ਵਿਚ ਆਉਂਦਾ ਹੈ ਤਾਂ ਅਸੀਂ ਉਸ ਉਤੇ ਬਕਾਇਦਾ ਕਾਰਵਾਈ ਕਰਦੇ ਹਾਂ ਅਤੇ ਇਸ ਸਬੰਧੀ ਅਸੀਂ ਕਾਰਵਾਈ ਕੀਤੀ ਵੀ ਹੈ ਜਿਥੇ ਇਸ ਸੰਸਥਾ ਨੇ ਇਰਰੈਗੂਲੈਰਿਟੀਜ਼ ਕੁਮਿੱਟ ਕੀਤੀਆਂ ਹਨ । ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਇਹ ਮੇਰੇ ਨੋਟਿਸ ਵਿਚ ਆਇਆ ਜਿਸ ਉਪਰੰਤ ਇਸ ਦੀ ਇਨਕੁਆਇਰੀ ਦੇ ਆਰਡਰਜ਼ ਕੀਤੇ ਗਏ ਅਤੇ ਡਿਸਐਫੀਲੀਏਸ਼ਨ ਕਰਨ ਲਈ ਕਾਰਵਾਈ ਆਰੰਭ ਕੀਤੀ ਗਈ । ਫੇਰ ਸੰਸਥਾ ਵਾਲਿਆਂ ਨੇ ਮੁਆਫੀ ਮੰਗੀ ਅਤੇ ਸਰਕਾਰ ਨੂੰ ਯਕੀਨ ਦਿਵਾਇਆ ਕਿ ਅੱਗੇ ਤੋਂ ਇਸ ਤਰ੍ਹਾਂ ਦੀ ਕੋਈ ਕੁਤਾਹੀ ਨਹੀਂ ਹੋਵੇਗੀ । ਜਿਹੜੇ ਜਿਹੜੇ ਵਿਦਿਆਰਥੀਆਂ ਸਬੰਧੀ ਬੇਨਿਯਮੀ ਕੀਤੀ ਗਈ ਸੀ, ਉਨ੍ਹਾਂ ਦੀਆਂ ਰਕਮਾਂ ਵਾਪਸ ਕਰਵਾ ਦਿੱਤੀਆਂ ਗਈਆਂ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਕਾਫੀ ਡੀਟੇਲ ਵਿਚ ਇਨਫਰਮੇਸ਼ਨ ਦੇ ਦਿੱਤੀ ਹੈ, ਉਸ ਨੂੰ ਇਥੇ ਪ੍ਰਵਾਨ ਸਮਝਿਆ ਜਾਣਾ ਚਾਹੀਦਾ ਹੈ ਪਰ ਦੋ-ਚਾਰ ਦਿਨ ਪਹਿਲੇ ਉਨ੍ਹਾਂ ਵਿਦਿਆਰਥੀਆਂ ਨੂੰ ਰਕਮਾਂ ਵਾਪਸ ਨਹੀਂ ਕੀਤੀਆਂ ਗਈਆਂ ਸਨ ।

**ਸ੍ਰੀ ਸਪੀਕਰ** : ਅਰਸ਼ੀ ਸਾਹਿਬ, ਹੁਣ ਉਹ ਕਹਿ ਰਹੇ ਹਨ ਕਿ ਵਾਪਸ ਕਰ ਦਿੱਤੀਆਂ ਹਨ ।

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਵਿਦਿਆਰਥੀ ਇਨ ਕੁਐਸਚਨ ਹਨ, ਉਨ੍ਹਾਂ ਦੀਆਂ ਰਕਮਾਂ ਅਸੀਂ ਵਾਪਸ ਕਰਵਾ ਦਿੱਤੀਆਂ ਹਨ ਅਤੇ 12% ਸਾਲਾਨਾ ਵਿਆਜ ਨਾਲ ਵਾਪਸ ਕਰਵਾਈਆਂ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸੇ ਸੰਸਥਾ ਦੀ ਇਕ ਬ੍ਰਾਂਚ ਮੁਹਾਲੀ ਵਿਖੇ ਖੋਲ੍ਹੀ ਹੋਈ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਜਿਸ ਵਕਤ ਐਫੀਲੀਏਸ਼ਨ ਦਿੰਦੇ ਹੋ, ਕੀ ਉਸ ਵਕਤ ਸਾਰੇ ਨਾਰਮਜ਼ ਨੂੰ ਚੈੱਕ ਨਹੀਂ ਕਰਦੇ ? ਜੇਕਰ ਇਸੇ ਸੰਸਥਾ ਦਾ ਹੀ ਮੁਹਾਲੀ ਵਿਖੇ ਇੰਸਟੀਚਿਊਟ ਹੈ, ਫੇਰ ਇਸ ਨੂੰ ਖੋਲ੍ਹਣ ਦੀ ਆਗਿਆ ਕਿਉਂ ਦਿੱਤੀ ਗਈ ਸੀ ਜੋ ਇਸ ਤਰ੍ਹਾਂ ਦੀਆਂ ਬੇਕਾਇਦਗੀਆਂ ਕਰਦੀ ਹੈ ? ਕੀ ਇਸ ਦੀ ਪਰਮਿਸ਼ਨ ਨੂੰ ਕੈਂਸਲ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਅਰਸ਼ੀ ਸਾਹਿਬ ਦੀ ਗੱਲ ਦਾ ਮੈਂ ਜਵਾਬ ਦਿੰਦੀ ਹਾਂ ਕਿ ਪਹਿਲਾਂ ਇਨ੍ਹਾਂ ਨੇ ਸਵਾਲ ਪੁੱਛਿਆ ਸੀ ਕਿ ਐਸ. ਐਸ. ਪੀ. ਫਿਰੋਜ਼ਪੁਰ ਨੇ ਕੋਈ ਕਾਰਵਾਈ ਕੀਤੀ ਹੈ ਜਾਂ ਨਹੀਂ । ਅਸੀਂ ਇਨਫਰਮੇਸ਼ਨ ਐਸ. ਐਸ. ਪੀ. ਨੂੰ ਭੇਜ ਦਿੱਤੀ ਸੀ ਅਤੇ ਉਸ ਉਤੇ ਕਾਰਵਾਈ ਕੀਤੀ ਜਾ ਰਹੀ ਹੈ । ਜਿਨ੍ਹਾਂ ਵਿਦਿਆਰਥੀਆਂ ਦੇ ਨਾਲ ਇਸ ਸੰਸਥਾ ਨੇ ਧੋਖਾ ਕੀਤਾ ਸੀ, ਉਨ੍ਹਾਂ ਦੀ ਰਕਮ ਅਸੀਂ ਵਾਪਸ ਕਰਵਾ ਦਿੱਤੀ ਹੈ ਅਤੇ ਸੰਸਥਾ ਵੱਲੋਂ ਭਰੋਸਾ ਦਿੱਤਾ ਗਿਆ ਹੈ ਕਿ ਅੱਗੇ ਤੋਂ ਇਸ ਤਰ੍ਹਾਂ ਦੀ ਕੋਈ ਕੁਤਾਹੀ ਨਹੀਂ ਹੋਵੇਗੀ । ਅਗਲੀ ਸਬਮਿਸ਼ਨ ਮੇਰੀ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਸ ਸੰਸਥਾ ਦੀ ਇਕ ਬ੍ਰਾਂਚ ਜਾਂ ਇੰਸਟੀਚਿਊਟ ਮੁਹਾਲੀ ਵਿਖੇ ਹੈ । ਉਨ੍ਹਾਂ ਦਾ ਮੁਹਾਲੀ ਦੇ ਇੰਸਟੀਚਿਊਟ ਨਾਲ ਕੋਈ ਸਬੰਧ ਨਹੀਂ ਹੈ ਅਤੇ ਉਨ੍ਹਾਂ ਦੀ ਮੈਨੇਜਮੈਂਟ ਅਲੱਗ ਹੈ ।

———

**ਬੀ.ਡੀ.ਪੀ.ਓ. ਨੂੰ ਉਨ੍ਹਾਂ ਦੇ ਆਪਣੇ ਜ਼ਿਲ੍ਹੇ ਵਿਚ ਲਗਾਉਣਾ**

***1141.** (1) **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** :
(2) **ਸਰਦਾਰ ਅਮਰੀਕ ਸਿੰਘ ਢਿਲੋਂ** : ਕੀ

ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਕੁਝ ਬੀ. ਡੀ. ਪੀ. ਓ. ਇਸ ਸਮੇਂ ਆਪਣੇ ਜ਼ਿਲ੍ਹਿਆਂ ਵਿਚ ਤਾਇਨਾਤ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਨ੍ਹਾਂ ਦੀਆਂ ਪੋਸਟਿੰਗਾਂ ਰਾਜ ਸਰਕਾਰ ਦੀ ਮੌਜੂਦਾ ਨੀਤੀ ਦੀ ਉਲੰਘਣਾ ਕਰਕੇ ਕੀਤੀਆਂ ਗਈਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿੱਚ ਸਰਕਾਰ ਦੁਆਰਾ ਕੀ ਕਾਰਵਾਈ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਹਾਂ ਜੀ ।

(ਅ) ਬੀ. ਡੀ. ਪੀ. ਓਜ਼. ਦੀਆਂ ਤੈਨਾਤੀਆਂ ਸਰਕਾਰੀ ਪਾਲਿਸੀ ਦੀ ਉਲੰਘਣਾ ਕਰਕੇ ਨਹੀਂ ਕੀਤੀਆਂ ਗਈਆਂ ।

(ਇਸ ਸਵਾਲ ਤੇ ਕੋਈ ਸਪਲੀਮੈਂਟਰੀ ਨਹੀਂ ਕੀਤੀ ਗਈ ।)

---

**ਭਾਖੜਾ ਮੇਨ ਲਾਈਨ ਨਹਿਰ ਦੀ ਮੁਰੰਮਤ**

*1020. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਮਾਨਸਾ ਦੇ ਖੇਤਰ ਵਿਚ ਪੈਂਦੀ ਭਾਖੜਾ ਮੇਨ ਨਹਿਰ ਦੇ ਖੁਰੇ ਹੋਏ ਕੰਢਿਆਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਤਜਵੀਜ਼ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ । ਇਸ ਨਹਿਰ ਦੀ ਟੁੱਟੀ ਹੋਈ ਲਾਈਨਿੰਗ ਦਾ ਕੰਮ ਹਿੱਸੇਦਾਰ ਰਾਜਾਂ–ਹਰਿਆਣਾ ਅਤੇ ਰਾਜਸਥਾਨ ਤੋਂ ਲੋੜੀਂਦੇ ਫੰਡਜ਼ ਉਪਲਬਧ ਹੋਣ ਅਤੇ ਨਹਿਰ ਦੀ ਬੰਦੀ ਬਾਰੇ ਫੈਸਲਾ ਹੋਣ ਤੇ ਕਰਵਾ ਦਿੱਤਾ ਜਾਵੇਗਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਾਮਲਾ ਹੈ ਅਤੇ ਫਲੱਡਜ਼ ਆਉਣ ਵਾਲੇ ਹਨ । ਫਤਿਹਪੁਰ ਅਤੇ ਘੁਲੇਵਾਲਾ ਪੰਜਾਬ ਵਿਚ ਪੈਂਦੇ ਹਨ । 1993 ਵਿਚ ਜਦੋਂ ਭਾਖੜਾ ਤੋਂ ਪਾਣੀ ਛੱਡਿਆ ਗਿਆ ਸੀ ਤਾਂ ਡੈਮੇਜ ਬਹੁਤ ਹੋਇਆ ਸੀ ਅਤੇ ਇਨ੍ਹਾਂ ਦੋ ਜਗ੍ਹਾ ਤੇ ਬਹੁਤ ਨੁਕਸਾਨ ਹੋਇਆ ਸੀ । ਇਨ੍ਹਾਂ ਥਾਵਾਂ ਤੇ ਰਿਪੇਅਰ ਕਰਾਉਣ ਵਾਸਤੇ ਮੈਂ ਚੀਫ ਇੰਜੀਨੀਅਰ ਨੂੰ ਵੀ ਮਿਲਿਆ ਸੀ ਪਰ ਉਨ੍ਹਾਂ ਨੇ ਕਿਹਾ ਸੀ ਕਿ ਪਹਿਲਾਂ ਇਸ ਦੇ ਵਾਸਤੇ ਸਰਕਾਰ ਵੱਲੋਂ ਆਰਡਰ ਹੋਣ । ਮੈਂ ਮੁੱਖ ਮੰਤਰੀ ਜੀ ਤੋਂ ਐਸ਼ਿਓਰੈਂਸ ਚਾਹੁੰਦਾ ਹਾਂ ਕਿ ਕੀ ਇਹ ਇਕ ਮਹੀਨੇ ਦੇ ਅੰਦਰ ਅੰਦਰ ਇਹ ਰਿਪੇਅਰ ਕਰਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਤੁਹਾਨੂੰ ਪਤਾ ਹੀ ਹੈ ਕਿ ਇਹ ਨਹਿਰ ਤਿੰਨ ਰਾਜਾਂ ਦੀ ਸਾਂਝੀ ਹੈ । 4017 ਕਿਊਸਿਕ ਪਾਣੀ ਕੈਨਾਲ ਵਿਚ ਹੈ ਅਤੇ ਇਸ ਵਿਚੋਂ 347 ਕਿਊਸਿਕ ਪਾਣੀ ਸਾਡੇ ਹਿੱਸੇ ਆਉਂਦਾ ਹੈ । ਸਪੀਕਰ ਸਾਹਿਬ, 1.5% ਖਰਚਾ ਸਾਡੇ ਹਿੱਸੇ ਆਉਂਦਾ ਹੈ । ਮੈਂ ਰਾਜਸਥਾਨ, ਹਰਿਆਣਾ ਦੇ ਮੁੱਖ ਮੰਤਰੀਆਂ ਨਾਲ ਜ਼ਰੂਰ ਗੱਲ ਕਰਾਂਗਾ ਤਾਂ ਕਿ ਕੋਈ ਹੱਲ ਕੱਢਿਆ ਜਾਏ ਅਤੇ ਨਹਿਰ ਦੀ ਮੁਰੰਮਤ ਹੋ ਸਕੇ । ਲੇਕਿਨ ਆਨਰੇਬਲ ਮੈਂਬਰ ਸਾਹਿਬਾਨ ਨੇ ਜਿਨ੍ਹਾਂ ਦੋ ਥਾਵਾਂ ਦਾ ਜ਼ਿਕਰ ਕੀਤਾ ਹੈ, ਉਥੇ ਕੰਮ ਨੂੰ ਕਰਾਉਣ ਲਈ ਮੈਂ ਮਹਿਕਮੇ ਨੂੰ ਹਦਾਇਤ ਕਰਾਂਗਾ ਕਿ ਉਹ ਉਥੇ ਛੇਤੀ ਕੰਮ ਅਰੰਭ ਕਰ ਦੇਣ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜਿਹੜੀ ਗੱਲ ਮੁੱਖ ਮੰਤਰੀ ਜੀ ਨੇ ਹਰਿਆਣਾ ਅਤੇ ਰਾਜਸਥਾਨ ਦੇ ਮੁੱਖ ਮੰਤਰੀਆਂ ਨਾਲ ਗੱਲ ਕਰਨ ਬਾਰੇ ਕੀਤੀ ਹੈ, 1993 ਵਿਚ ਜਦੋਂ ਫਲੱਡ ਆਏ ਸਨ ਤਾਂ ਉਸ ਵੇਲੇ ਹਰਿਆਣਾ ਨੂੰ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਪਾਣੀ ਰੋਕ ਦਿੱਤਾ ਗਿਆ ਸੀ । ਉਸ ਵੇਲੇ ਮੁੱਖ ਮੰਤਰੀ ਪੰਜਾਬ ਅਤੇ ਗਵਰਨਰ ਪੰਜਾਬ ਨੂੰ ਰਿਕੁਐਸਟ ਕੀਤੀ ਗਈ ਸੀ ਕਿ 15 ਦਿਨ ਪਾਣੀ ਨਹੀਂ ਛੱਡਣਾ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਹੁਣ ਫਿਰ ਇਹੋ ਜਿਹੀ ਸਿਚੂਏਸ਼ਨ ਆ ਜਾਵੇ ਤਾਂ ਕੀ ਪਾਣੀ ਬੰਦ ਕਰ ਦਿਉਗੇ ? ਜੇਕਰ ਪਾਣੀ ਦੀ ਪੰਜਾਬ ਨੂੰ ਜ਼ਿਆਦਾ ਲੋੜ ਪਵੇਗੀ ਤਾਂ ਦੇਵੋਗੇ ? ਕੀ ਇਸ ਬਾਰੇ ਵੀ ਹਰਿਆਣਾ ਅਤੇ ਰਾਜਸਥਾਨ ਦੇ ਮੁੱਖ ਮੰਤਰੀਆਂ ਨਾਲ ਡਿਸਕਸ ਕਰ ਲਵੋਗੇ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1215**

**ਸ੍ਰੀ ਸਪੀਕਰ** : ਇਸ ਪ੍ਰਸ਼ਨ ਦੀ ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਹੈ ।

D.O. No.7/35/98/ਕਿ ਕਾ(1)ਸਪੀ./
ਅ.ਸ.ਪ. ਨੰ:

ਪ੍ਰਕਾਸ਼ ਸਿੰਘ ਬਾਦਲ — ਮੁੱਖ ਮੰਤਰੀ, ਪੰਜਾਬ

ਮਿਤੀ : ਚੰਡੀਗੜ੍ਹ 28.6.98

ਵਿਸ਼ਾ :— ਮਿਤੀ 30-6-1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 1215 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 30-6-1998 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 1215, ਜੋ ਕਿ ਸ੍ਰੀ ਅਰੁਨੇਸ਼ ਕੁਮਾਰ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇੱਕਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫ਼ਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,

(ਪ੍ਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ ।

---

**For Starred Question No. 1215 and reply thereto, please see Punjab Vidhan Sabha Debates dated 9th July, 1998.

**ਖੇਤੀਬਾੜੀ ਸੈਕਟਰ ਲਈ ਬਿਜਲੀ ਦੀ ਮੁਫਤ ਸਪਲਾਈ**

*1059. **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਵਿੱਤੀ ਸਾਲ 1997–98 ਦੇ ਦੌਰਾਨ ਖੇਤੀਬਾੜੀ ਸੈਕਟਰ ਨੂੰ ਮੁਫਤ ਬਿਜਲੀ ਸਪਲਾਈ ਕਰਨ ਵਜੋਂ ਸਰਕਾਰ ਨੂੰ ਕੁੱਲ ਕਿੰਨਾ ਖਰਚਾ ਬਰਦਾਸ਼ਤ ਕਰਨਾ ਪਿਆ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਘਰੇਲੂ ਵਰਤੋਂ ਲਈ 30 ਯੂਨਿਟ ਪ੍ਰਤੀ ਮਹੀਨਾ ਤੱਕ ਮੁਫਤ ਬਿਜਲੀ ਸਪਲਾਈ ਕਰਨ ਵਜੋਂ ਸਰਕਾਰ ਦੁਆਰਾ ਅਨੁ–ਮਾਨਿਤ ਕਿੰਨਾ ਖਰਚ ਬਰਦਾਸ਼ਤ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਉਕਤ ਸਕੀਮ ਅਧੀਨ ਲਾਭਪਾਤਰਾਂ ਦੀ ਚੋਣ ਲਈ ਕੀ ਕਸੌਟੀ ਨਿਸ਼ਚਿਤ ਕੀਤੀ ਗਈ ਹੈ ;

(ਅ) ਕੀ ਸਮਾਜ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨੂੰ ਬਿਨਾਂ ਕਿਸੇ ਜਾਤੀ ਭੇਦ-ਭਾਵ ਦੇ ਪ੍ਰਤੀ ਮਹੀਨਾ 30 ਯੂਨਿਟ ਤੱਕ ਮੁਫਤ ਬਿਜਲੀ ਦੇਣ ਦਾ ਸਰਕਾਰ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ, ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰਾਜ ਵਿੱਚ ਵਿੱਤੀ ਸਾਲ 1997–98 ਦੇ ਦੌਰਾਨ ਖੇਤੀਬਾੜੀ ਸੈਕਟਰ ਨੂੰ ਮੁਫਤ ਬਿਜਲੀ ਸਪਲਾਈ ਕਰਨ ਵਜੋਂ ਸਰਕਾਰ ਨੂੰ ਲਗਭਗ 284 ਕਰੋੜ ਰੁਪਏ ਦੇ ਮਾਲੀਏ ਦਾ ਵਾਧੂ ਘਾਟਾ ਪਿਆ । ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਨੂੰ 30 ਕੇ.ਡਬਲਿਯੂ. ਐਚ. ਤੱਕ ਮੁਫਤ ਬਿਜਲੀ ਸਪਲਾਈ ਕਰਨ ਕਰਕੇ ਮਾਲੀਏ ਦੀ ਹਾਨੀ ਲਗਭਗ 20 ਕਰੋੜ ਰੁਪਏ ਪ੍ਰਤੀ ਸਾਲ ਹੋਵੇਗੀ ।

(ਅ) ਸਰਕਾਰ ਦੇ ਫੈਸਲੇ ਮੁਤਾਬਕ ਕੇਵਲ 300 ਵਾਟ ਤੱਕ ਲੋਡ ਵਾਲੇ ਅਨੁ–ਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਖਪਤਕਾਰਾਂ ਨੂੰ ਪ੍ਰਤੀ ਮਹੀਨਾ 30 ਯੂਨਿਟਾਂ ਤੱਕ ਬਿਜਲੀ ਦੀ ਸਪਲਾਈ ਮੁਫਤ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਨੇ 22–4–98 ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ । ਇਸ ਸਮੇਂ ਰਾਜ ਵਿੱਚ ਜਾਤੀ ਬਿਨਾਂ ਸਮਾਜ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨੂੰ ਇਹ ਲਾਭ ਦੇਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਖੇਤੀਬਾੜੀ ਸੈਕਟਰ ਨੂੰ ਮੁਫਤ ਬਿਜਲੀ ਦੇਣ ਕਰਕੇ 284 ਕਰੋੜ ਰੁਪਏ ਅਤੇ ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਨੂੰ ਮੁਫਤ ਬਿਜਲੀ ਦੇਣ ਕਰਕੇ 20 ਕਰੋੜ ਰੁਪਏ, ਟੋਟਲ 304 ਕਰੋੜ ਰੁਪਏ ਦਾ ਖਰਚਾ

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਆਇਆ ਹੈ। ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਘਾਟੇ ਨੂੰ ਪੂਰਾ ਕਰਨ ਵਾਸਤੇ ਅੱਜ ਤੱਕ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਗਏ ਹਨ ਅਤੇ ਨਿਕਟ ਭਵਿੱਖ ਵਿਚ ਕੀ ਉਪਰਾਲੇ ਕੀਤੇ ਜਾਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਘਾਟਾ ਨਹੀਂ ਹੈ ਪਰ ਘਾਟੇ ਦਾ ਲਫਜ਼ ਜ਼ਰੂਰ ਵਰਤਿਆ ਗਿਆ ਹੈ। ਖੇਤੀਬਾੜੀ ਸੈਕਟਰ ਨੂੰ ਮੁਫਤ ਬਿਜਲੀ ਦੇ ਕੇ ਉਨ੍ਹਾਂ ਦੀ ਮਦਦ ਕੀਤੀ ਗਈ ਹੈ। ਇਹ ਉਨ੍ਹਾਂ ਦੀ ਮਦਦ ਕਰਨ ਵਾਸਤੇ ਕੀਤਾ ਗਿਆ ਹੈ। ਇਹ ਸਿੱਕ ਇੰਡਸਟਰੀ ਵਾਂਗੂੰ ਹੈ। ਸਪੀਕਰ ਸਾਹਿਬ, ਇਸ ਦੇ ਵਾਸਤੇ ਕੋਈ ਵੀ ਸਰਕਾਰ ਕਿਸੇ ਵੀ ਸੂਬੇ ਦੀ ਹੋਵੇ ਜਾਂ ਦੇਸ਼ ਦੀ ਹੋਵੇ, ਉਸ ਦਾ ਫਰਜ਼ ਬਣਦਾ ਹੈ ਕਿ ਜਿਹੜਾ ਕਿੱਤਾ ਹੇਠਾਂ ਚਲਾ ਗਿਆ ਹੈ, ਉਸ ਦੀ ਮਦਦ ਕੀਤੀ ਜਾਵੇ। ਇਸ ਲਈ ਇਹ ਘਾਟੇ ਦਾ ਸਵਾਲ ਨਹੀਂ। ਇਸ ਨੂੰ ਜਿਹੜਾ ਸਾਡਾ ਬਜਟ ਹੈ, ਉਸ ਵਿਚ ਐਡਜਸਟ ਕਰ ਲਿਆ ਜਾਵੇਗਾ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਜਵਾਬ ਵਿਚ ਲਿਖਿਆ ਹੈ : "At present, there is no proposal under consideration to grant this benefit to economically weaker sections of the society without caste considerations in the State." ਮੈਂ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਇਸ ਵੇਲੇ ਇਨ੍ਹਾਂ ਦੀ ਕੋਈ ਸੋਚ ਨਹੀਂ ਹੈ। ਕੀ ਨਿਕਟ ਭਵਿੱਖ ਵਿਚ ਇਸ ਤਰ੍ਹਾਂ ਦੀ ਕੋਈ ਸੋਚ ਕੀਤੀ ਜਾਵੇਗੀ ਕਿ ਇਕਨੋਮੀਕਲੀ ਵੀਕਰ ਸੈਕਸ਼ਨ ਜੋ ਹੈ, ਉਸ ਨੂੰ ਮੁਫਤ ਬਿਜਲੀ ਦਿੱਤੀ ਜਾ ਸਕੇ ? ਮੇਰੇ ਹਲਕੇ ਅਰਧ ਪਹਾੜੀ ਅਤੇ ਕੰਡੀ ਏਰੀਏ ਦੇ ਵਿਚ ਲੋਕ ਬਹੁਤ ਹੀ ਗਰੀਬ ਹਨ ਅਤੇ ਉਨ੍ਹਾਂ ਕੋਲ ਰੋਜ਼ੀ ਰੋਟੀ ਕਮਾਉਣ ਦੇ ਸਾਧਨ ਵੀ ਨਹੀਂ ਹਨ। ਇਸ ਕਰਕੇ ਉਨ੍ਹਾਂ ਲਈ ਬਿਜਲੀ ਦੇ ਮਿਨੀਮਮ ਚਾਰਜਿਜ਼ ਦੇਣੇ ਵੀ ਮੁਸ਼ਕਲ ਹਨ। ਕੀ ਨਿਕਟ ਭਵਿੱਖ ਵਿਚ ਸਰਕਾਰ ਕੋਈ ਪਰਪੋਜ਼ਲ ਬਣਾਏਗੀ ਕਿ ਇਕਨੋਮੀਕਲੀ ਵੀਕਰ ਸੈਕਸ਼ਨ ਨੂੰ ਵੀ ਬਿਜਲੀ ਦੇ ਖਰਚੇ ਤੋਂ ਐਗਜ਼ੈਂਪਟ ਕਰ ਦਿੱਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਇਤਿਹਾਸਕ ਫੈਸਲਾ ਕੀਤਾ ਹੈ ਅਤੇ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਸਾਰੇ ਲੋਕਾਂ ਨੂੰ, ਸਭ ਨੂੰ ਇਹ ਕਨ-ਸੈਸ਼ਨ ਦਿੱਤਾ ਹੈ। ਇਕ ਪਾਸੇ ਤਾਂ ਇਹ ਸਵਾਲ ਕਰਦੇ ਹਨ ਕਿ ਪੁਰਾਣੇ ਘਾਟੇ ਨੂੰ ਸਰਕਾਰ ਕਿਵੇਂ ਪੂਰਾ ਕਰੇਗੀ ਅਤੇ ਦੂਜੇ ਪਾਸੇ ਪੁੱਛ ਰਹੇ ਹਨ ਕਿ ਹੋਰ ਕਿਨ੍ਹਾਂ ਕਿਨ੍ਹਾਂ ਵਾਸਤੇ ਇਸ ਤਰ੍ਹਾਂ ਦਾ ਖਰਚਾ ਹੋਵੇਗਾ। ਇਸ ਲਈ ਸਰਕਾਰ ਦੀ ਹਾਲੇ ਕੋਈ ਇਸ ਤਰ੍ਹਾਂ ਦੀ ਤਜਵੀਜ਼ ਨਹੀਂ ਹੈ।

---

## ਨਵੇਂ ਟਿਊਬਵੈਲ ਕੁਨੈਕਸ਼ਨ ਦੇਣੇ

***1096. ਚੌਧਰੀ ਜਗਜੀਤ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਾਲ 1997-98 ਦੇ ਦੌਰਾਨ ਕਿੰਨੇ ਨਵੇਂ ਟਿਊਬਵੈਲ ਕੁਨੈਕਸ਼ਨ ਦਿੱਤੇ ਗਏ ਅਤੇ ਸਾਲ 1998-99 ਦੇ ਦੌਰਾਨ ਹੋਰ ਕਿੰਨੇ ਅਜਿਹੇ ਕੁਨੈਕਸ਼ਨ ਦਿੱਤੇ ਜਾਣੇ ਤਜਵੀਜ਼ਤ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਲ 1997-98 ਦੌਰਾਨ 8941 ਟਿਊਬਵੈੱਲ ਕੁਨੈਕਸ਼ਨ ਜਾਰੀ ਕੀਤੇ ਜਾ ਚੁੱਕੇ ਹਨ । ਸਾਲ 1998-99 ਦੌਰਾਨ 10,000 ਟਿਊਬਵੈੱਲ ਕੁਨੈਕਸ਼ਨ ਜ਼ਾਰੀ ਕਰਨ ਦੀ ਤਜਵੀਜ਼ ਹੈ ।

**ਚੌਧਰੀ ਜਗਜੀਤ ਸਿੰਘ** : ਸਪਲੀਮੈਂਟਰੀ, ਸਰ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫਾਰਮਰ ਨੇ ਟਿਊਬਵੈੱਲ ਲਾਉਣਾ ਹੋਵੇ ਅਤੇ ਉਸ ਨੂੰ ਕੁਨੈਕਸ਼ਨ ਦੇਣ ਲਈ ਇਕ ਦੋ ਖੰਭੇ ਲੱਗਦੇ ਹੋਣ ਤੇ ਉਹ ਪੈਸੇ ਜਮ੍ਹਾਂ ਕਰਾ ਦੇਵੇ, ਕੀ ਉਸ ਨੂੰ ਪ੍ਰਾਇਰਟੀ ਮਿਲੇਗੀ ? ਕੀ ਕੋਈ ਐਸੀ ਸਕੀਮ ਇਨ੍ਹਾਂ ਦੇ ਜ਼ੇਰੇ-ਗੌਰ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 10000 ਟਿਊਬਵੈੱਲ ਕੁਨੈਕਸ਼ਨ ਅਸੀਂ ਦੇਣੇ ਹਨ । ਜੇ ਕੋਈ ਇਸ ਤਰ੍ਹਾਂ ਦੇ ਕੇਸਿਜ਼ ਹੋਣਗੇ ਤਾਂ ਉਨ੍ਹਾਂ ਨੂੰ ਪ੍ਰਾਇਰਟੀ ਦੇ ਦੇਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਆਲਰੇਡੀ ਪੰਜਾਬ ਰਾਜ ਬਿਜਲੀ ਬੋਰਡ ਨੇ ਕੁੱਝ ਸਾਲ ਪਹਿਲਾਂ ਇਕ ਸਕੀਮ ਇੰਟਰੋਡਿਊਸ ਕੀਤੀ ਸੀ ਕਿ ਜੋ ਕੋਈ ਟਿਊਬਵੈੱਲ ਕੁਨੈਕਸ਼ਨ ਲੈਣਾ ਚਾਹੁੰਦਾ ਹੈ ਅਤੇ ਜਿਥੇ ਮੋਟਰ ਲਾਉਣੀ ਹੁੰਦੀ ਹੈ, ਉਥੇ ਤੱਕ ਦਾ ਆਉਂਦਾ ਖਰਚਾ ਸਾਰੇ ਦਾ ਸਾਰਾ ਅਗਰ ਉਹ ਆਪਣੇ ਵੱਲੋਂ ਦੇਣਾ ਚਾਹੁੰਦਾ ਹੈ ਤਾਂ ਉਹ ਐਪਲੀਕੇਸ਼ਨ ਦੇ ਦੇਵੇ, ਉਸ ਨੂੰ ਪ੍ਰਾਇਰਟੀ ਤੇ ਕੁਨੈਕਸ਼ਨ ਦਿੱਤਾ ਜਾਵੇਗਾ । ਇਹ ਸੈਲਫ ਫਾਈਨਾਂਸਿੰਗ ਸਕੀਮ ਸੀ । ਕੀ ਇਸ ਤਰ੍ਹਾਂ ਦੀ ਸੈਲਫ ਫਾਈ-ਨਾਂਸਿੰਗ ਸਕੀਮ ਦੇ ਅਧੀਨ ਜਿਹੜੇ ਕੇਸਿਜ਼ ਬਿਜਲੀ ਬੋਰਡ ਦੇ ਕੋਲ ਪੈਂਡਿੰਗ ਪਏ ਹਨ, ਉਨ੍ਹਾਂ ਦੀ ਗਿਣਤੀ ਦੱਸੀ ਜਾਵੇਗੀ ? ਅਤੇ ਜਦੋਂ ਉਨ੍ਹਾਂ ਨੇ ਖਰਚਾ ਕਰ ਦਿੱਤਾ, ਤਾਂ ਉਨ੍ਹਾਂ ਨੂੰ ਕੁਨੈਕਸ਼ਨ ਕਿਉਂ ਨਹੀਂ ਦਿੱਤਾ ਗਿਆ ?

**ਸ਼੍ਰੀ ਸਪੀਕਰ** : ਅਰਸ਼ੀ ਜੀ, ਇਹ ਸੈਪਰੇਟ ਲਿਖ ਕੇ ਦੇ ਦੇਣਾ । ਇਹ ਕੁਐਸਚਨ ਵੱਖਰਾ ਬਣਦਾ ਹੈ । ਅਗਲਾ ਸਵਾਲ ।

---

## ਠੇਕਿਆਂ ਰਾਹੀਂ ਅਫੀਮ ਦੀ ਵਿਕਰੀ

*1196. (1) **ਸਰਦਾਰ ਸੁਖਵਿੰਦਰ ਸਿੰਘ ਔਲਖ**
(2) **ਸਰਦਾਰ ਮੱਖਣ ਸਿੰਘ** : ਕੀ

ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦੀ ਅਫੀਮ ਦੇ ਅਮਲੀਆਂ ਨੂੰ ਖਾਲਸ ਅਫੀਮ (ਭੂਰੇ ਰੰਗ) ਦੀ ਵਿਕਰੀ ਲਈ ਕੋਈ ਅਧਿਕਾਰਿਤ ਠੇਕੇ ਖੋਲ੍ਹਣ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਅਜਿਹੀ ਤਜਵੀਜ਼ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

**ਸਰਦਾਰ ਮੱਖਣ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ ।

**ਸ੍ਰੀ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਪਹਿਲਾਂ ਔਲਖ ਸਾਹਿਬ ਨੂੰ ਸਪਲੀਮੈਂਟਰੀ ਕਰ ਲੈਣ ਦਿਉ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਸਰਦਾਰ ਮੱਖਣ ਸਿੰਘ ਜੀ ਇਸ ਤੇ ਸਪਲੀਮੈਂਟਰੀ ਕਰਨਗੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ...

**ਸ੍ਰੀ ਸਪੀਕਰ** : ਤੁਸੀਂ ਬੇਨਤੀ ਨਹੀਂ, ਸਪਲੀਮੈਂਟਰੀ ਕਰੋ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਦੇ ਵਿਚ ਇਹ ਜਿਹੜੇ ਨਸ਼ੀਲੇ ਪਦਾਰਥ ਹਨ, ਇਨ੍ਹਾਂ ਦੀ ਵਰਤੋਂ ਰੋਕਣ ਲਈ ਕੇਂਦਰੀ ਕਾਨੂੰਨ ਬਣਿਆ ਹੋਇਆ ਹੈ ਅਤੇ ਉਸ ਦੀ ਪਾਲਣਾ ਨਾ ਕਰਨ ਤੇ ਇੱਕ ਲੱਖ ਰੁਪਿਆ ਜੁਰਮਾਨਾ ਹੁੰਦਾ ਹੈ। ਸਾਡਾ ਗੁਆਂਢੀ ਰਾਜ ਰਾਜਸਥਾਨ ਐਸਾ ਰਾਜ ਹੈ ਜਿਥੇ ਓਪੀਅਮ ਦੇ ਠੇਕੇ ਖੁੱਲ੍ਹੇ ਹੋਏ ਹਨ। ਉਨ੍ਹਾਂ ਠੇਕਿਆਂ ਤੋਂ ਪੰਜਾਬ ਦੇ ਹਜ਼ਾਰਾਂ ਲੋਕ ਨਸ਼ੀਲੇ ਪਦਾਰਥ ਲੈ ਕੇ ਆਉਂਦੇ ਹਨ, ਫੇਰ ਫੜੇ ਜਾਂਦੇ ਹਨ ਅਤੇ ਉਨ੍ਹਾਂ ਤੇ ਮੁਕੱਦਮੇ ਚਲਦੇ ਹਨ। ਸਾਰੇ ਹਿੰਦੁਸਤਾਨ ਦੀ ਐਕਸਾਈਜ਼ ਐਂਡ ਟੈਕਸੇਸ਼ਨ ਦੀ ਇਕੋ ਪਾਲਿਸੀ ਹੈ। ਕੀ ਪੰਜਾਬ ਸਰਕਾਰ ਵੀ ਕੋਈ ਇਸ ਤਰ੍ਹਾਂ ਦੇ ਠੇਕੇ ਖੋਲ੍ਹਣ ਦਾ ਵਿਚਾਰ ਰੱਖਦੀ ਹੈ ?

**ਸ੍ਰੀ ਸਪੀਕਰ** : ਨਹੀਂ ਜੀ। ਇਹ ਗੱਲ ਸੈਂਟਰ ਨਾਲ ਤਾਅਲੁੱਕ ਰੱਖਦੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਕ ਹਲਕਾ ਬਠੂੜ ਹੈ ਜਿਥੋਂ ਸਾਡੇ ਖਜ਼ਾਨਾ ਮੰਤਰੀ ਕੈਪਟਨ ਕੰਵਲਜੀਤ ਸਿੰਘ ਜਿੱਤ ਕੇ ਆਏ ਹਨ। ਇਨ੍ਹਾਂ ਤੋਂ ਇਲਾਵਾ ਮੇਰੇ ਸਾਹਮਣੇ ਵਜ਼ੀਰ ਸਾਹਿਬ ਬੈਠੇ ਹਨ ਜਿਨ੍ਹਾਂ ਕੋਲ ਖੇਤੀਬਾੜੀ ਦਾ ਬੜਾ ਅਹਿਮ ਮਹਿਕਮਾ ਹੈ ਅਤੇ ਉਹ ਬਹੁਤ ਵਾਰੀ ਜਿੱਤ ਕੇ ਆਏ ਹਨ। ਇਨ੍ਹਾਂ ਦੇ ਹਲਕੇ ਵਿਚ ਉਨ੍ਹਾਂ ਨੇ ਐਲਾਨ ਕੀਤਾ ਸੀ ਕਿ ਅਮਲੀ ਭਰਾਓ, ਅਸੀਂ ਬਹੁਤ ਛੇਤੀ ਤੁਹਾਡੇ ਵਾਸਤੇ ਠੇਕੇ ਖਰੀਦਣ ਜਾ ਰਹੇ ਹਾਂ। ਹੁਣ ਤੁਹਾਡੇ ਪੱਲੀਆਂ ਨਹੀਂ ਪੈਣਗੀਆਂ। ਤੁਹਾਨੂੰ ਕਿਧਰੇ ਫਿਰਨਾ ਨਹੀਂ ਪਵੇਗਾ। ਹੁਣ ਤੁਹਾਨੂੰ ਭੂਰੀ ਕੱਚ ਵਰਗੀ ਅਫੀਮ ਮਿਲੇਗੀ। ਕੀ ਇਹ ਪੰਜਾਬ ਸਰਕਾਰ ਦੀ ਕੋਈ ਤਜਵੀਜ਼ ਸੀ ਜਿਸ ਦੇ ਅਧੀਨ ਉਹ ਐਲਾਨ ਕੀਤਾ ਗਿਆ ਸੀ ਜਾਂ ਏਨਾ ਅਹਿਮ ਐਲਾਨ ਕੋਈ ਕਾਰਵਾਈ ਕੀਤੇ ਬਿਨਾਂ ਬਾਦਲ ਸਾਹਿਬ ਦੇ ਆਪਣੇ ਸੀਨੀਅਰ ਮੰਤਰੀ ਨੇ ਆਪੇ ਕੀਤਾ ? ਮੈਂ ਇਹ ਜਾਨਣਾ ਚਾਹੁੰਦਾ ਹਾਂ ਜੇ ਤਜਵੀਜ਼ ਨਹੀਂ ਸੀ ਤਾਂ ਫਿਰ ਇਸ ਤਰ੍ਹਾਂ ਦੇ ਅਹਿਮ ਐਲਾਨ, ਇਸ ਤਰ੍ਹਾਂ ਦੀ ਕੋਈ ਬਿਆਨਬਾਜ਼ੀ, ਆਪਣੇ ਕੋਲੋਂ ਨਾ ਕੀਤੀ ਜਾਵੇ।

**ਸ੍ਰੀ ਸਪੀਕਰ** : ਨਹੀਂ ਜੀ, ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਅਗਲਾ ਸਵਾਲ।

———

## ਪਠਾਨਕੋਟ ਇਲਾਕੇ ਵਿਚ ਭੋਂ-ਖੁਰਨ ਨੂੰ ਰੋਕਣਾ

*1043. **ਸ਼੍ਰੀ ਸੱਤਿਆ ਪਾਲ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਠਾਨਕੋਟ ਦੇ ਆਲੇ-ਦੁਆਲੇ ਚੱਕੀ ਨਾਲੇ ਦੁਆਰਾ ਕੀਤੀ ਜਾ ਰਹੀ ਭੋਂ-ਖੁਰਨ ਨੂੰ ਰੋਕਣ ਲਈ ਰੋਕਥਾਮ ਉਪਾਅ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ । 45 ਲੱਖ ਰੁਪਏ ਦੀ ਅਨੁਮਾਨਿਤ ਲਾਗਤ ਨਾਲ ਹੜ੍ਹ ਰੋਕੂ ਅਤੇ ਦਰਿਆਈ ਸੁਧਾਈ ਕਾਰਜ ਜਿਵੇਂ ਕਿ ਜਾਲ ਨਾਲ ਬੁਣੇ ਪੱਥਰਾਂ ਦੇ ਸਟੱਡ ਅਤੇ ਰੀਵੈਟਮੈਂਟ ਦੇ ਕੰਮ ਨਾਜ਼ੁਕ ਥਾਵਾਂ ਤੇ ਸ਼ੁਰੂ ਕਰ ਦਿੱਤੇ ਹਨ । ਇਨ੍ਹਾਂ ਕੰਮਾਂ ਦੀ ਉਸਾਰੀ ਮੌਨਸੂਨ, 1998 ਤੱਕ ਪੂਰੀ ਕਰ ਦਿੱਤੀ ਜਾਵੇਗੀ ਜਿਸ ਨਾਲ ਇਨ੍ਹਾਂ ਪਿੰਡਾਂ ਨੂੰ ਬਹੁਤ ਰਾਹਤ ਮਿਲੇਗੀ ।

**ਸ਼੍ਰੀ ਸੱਤਿਆ ਪਾਲ ਸੈਣੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨ-ਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 45 ਲੱਖ ਰੁਪਿਆ ਮਿਹਰਬਾਨੀ ਕਰਕੇ ਸਾਡੇ ਇਲਾਕੇ ਨੂੰ ਦਿੱਤਾ ਗਿਆ ਹੈ, ਇਸ ਦੇ ਵਿਚੋਂ ਚੱਕੀ ਨਾਲੇ ਦਾ ਹਿੱਸਾ ਕਿੰਨਾ ਹੈ ਕਿਉਂਕਿ ਚੱਕੀ ਨਾਲੇ ਦਾ ਨੁਕਸਾਨ ਜ਼ਿਆਦਾ ਹੁੰਦਾ ਹੈ ਅਤੇ ਇਹ ਨੁਕਸਾਨ ਪਰਮਾਨੈਂਟ ਹੁੰਦਾ ਹੈ । ਰਾਵੀ ਦਰਿਆ ਜਿਹੜਾ ਨੁਕਸਾਨ ਕਰਦਾ ਹੈ, ਉਹ ਪਰਲੇ ਪਾਸੇ ਜ਼ਮੀਨ ਛੱਡ ਦਿੰਦਾ ਹੈ ਅਤੇ ਦੁਬਾਰਾ ਵੀ ਉਸ ਵਿਚ ਕੁਝ ਉਗ ਸਕਦਾ ਹੈ । ਇਹ ਜਿਹੜਾ ਨੁਕਸਾਨ ਹੈ, ਇਹ ਪਰਮਾਨੈਂਟ ਹੈ ਅਤੇ ਉਸ ਨੁਕਸਾਨ ਤੋਂ ਬਾਅਦ ਉਥੇ ਦਰਖਤ ਵੀ ਨਹੀਂ ਉਗਣਾ । ਇਸ 45 ਲੱਖ ਰੁਪਏ ਵਿੱਚੋਂ ਕੋਈ ਅੱਧਾ ਹਿੱਸਾ ਸਾਨੂੰ ਮਿਲੇਗਾ ਜਾਂ ਕਿ ਉਹ ਸਾਰਾ ਰਾਵੀ ਦੀ ਭੇਂਟ ਹੋ ਜਾਣਾ ਹੈ ? ਮੈਂ ਤਾਂ ਸਿਰਫ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਇਸ ਦੇ ਵਿੱਚੋਂ ਚੱਕੀ ਦਾ ਹਿੱਸਾ ਕਿੰਨਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਹ ਤਾਂ ਪਤਾ ਨਹੀਂ ਕਿ ਇਸ ਵਿੱਚੋਂ ਚੱਕੀ ਦਾ ਕਿੰਨਾ ਹੈ ਅਤੇ ਪੱਕੀ ਦਾ ਕਿੰਨਾ ਹੈ । ਇਹ 45 ਲੱਖ ਰੁਪਿਆ ਜਿਹੜਾ ਛੋਟਾ ਦਰਿਆ ਹੈ, ਉਸ ਦੀ 17 ਕਿਲੋਮੀਟਰ ਰੀਵੈਟਮੈਂਟ ਵਾਸਤੇ ਲੱਗਾ ਹੈ । ਐਮ.ਐਲ.ਏ. ਸਾਹਿਬ ਨੂੰ ਸਗੋਂ ਧੰਨਵਾਦੀ ਹੋਣਾ ਚਾਹੀਦਾ ਹੈ ਕਿ 45 ਲੱਖ ਰੁਪਏ ਇਸ ਵਾਸਤੇ ਖਰਚ ਕੀਤੇ ਗਏ ਔਰ ਜਿਹੜੀ ਫਲੱਡ ਕੰਟਰੋਲ ਕਮੇਟੀ ਬਣੀ ਹੈ, ਉਸਦੇ ਵੀ ਇਹ ਮੈਂਬਰ ਹਨ । ਇਸ ਦਰਿਆ ਦੀ ਮਜ਼ਬੂਤੀ ਵਾਸਤੇ ਜਿਹੜੇ ਜਿਹੜੇ ਪ੍ਰਬੰਧ ਪਾਸ ਕੀਤੇ ਜਾਣੇ ਹਨ, ਉਹ ਸਾਰੇ ਦੇ ਸਾਰੇ 30 ਜੂਨ ਤੱਕ ਜੋ ਕਿ ਹੁਣ ਆ ਹੀ ਗਈ ਹੈ, ਫਲੱਡ ਤੋਂ ਪਹਿਲਾਂ ਸਾਰੇ ਮੁਕੰਮਲ ਹੋ ਜਾਣਗੇ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਧੰਨਵਾਦੀ ਹਾਂ ਮੁੱਖ ਮੰਤਰੀ ਜੀ ਦਾ ਅਤੇ ਮੈਂ ਇਹ ਵੀ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਸੀ ਕਿ ਇਹ ਜਿਹੜਾ ਦਰਿਆ ਹੈ, ਇਹ ਦੋਨੋਂ ਪਾਸਿਓਂ ਪਠਾਨਕੋਟ ਨੂੰ ਘੇਰੀ ਬੈਠਾ ਹੈ ਅਤੇ ਇਸ ਦੇ ਨਾਲ ਜਿਹੜਾ ਖੇਤਰ ਹੈ, ਉਸ ਨੂੰ ਇਹ ਪਰਮਾਨੈਂਟ ਨੁਕਸਾਨ ਕਰ ਰਿਹਾ ਹੈ ।

[ਸ੍ਰੀ ਸੱਤਿਆ ਪਾਲ ਸੈਣੀ]

ਮੈਂ ਵਿਸ਼ੇਸ਼ ਤੌਰ ਤੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਪੈਸਾ ਰਾਵੀ ਵਿੱਚ ਲੱਗ ਜਾਣਾ ਹੈ । ਲੇਕਿਨ ਚੱਕੀ ਦਾ ਜਿਹੜਾ ਨਾਲਾ ਹੈ, ਜਿਹੜਾ ਸਾਰੇ ਪਹਾੜੀ ਇਲਾਕੇ ਵਿੱਚ ਭੋਂ ਖੋਰ ਕਰਦਾ ਹੈ, ਇਸ ਨੂੰ ਇਸ ਪਾਸੇ ਨੂੰ ਡਾਈਵਰਟ ਕੀਤਾ ਜਾਵੇ ਨਾ ਕਿ ਰਾਵੀ ਦੀ ਤਰਫ । ਇਸ ਨੂੰ ਤਾਂ ਹੋਰ ਸਕੀਮਾਂ ਦੇ ਤਹਿਤ ਵੀ ਲਾਭ ਮਿਲ ਜਾਵੇਗਾ ਅਤੇ ਜਿਹੜਾ ਪੈਸਾ ਦਿੱਤਾ ਗਿਆ ਹੈ, ਇਹ ਚੱਕੀ ਨਾਲੇ ਦੀ ਜਿਹੜੀ ਖੋਰ ਲੱਗਦੀ ਹੈ, ਉਸ ਨੂੰ ਬਚਾਉਣ ਵਾਸਤੇ ਖਰਚ ਕੀਤਾ ਜਾਵੇ ।

**ਸ੍ਰੀ ਸਪੀਕਰ** : ਇਹ ਕੋਈ ਕੁਐਸਚਨ ਨਹੀਂ ਹੈ । Questions are over.

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰਾ 25 ਤਰੀਕ ਦਾ ਸਵਾਲ ਸੀ, ਸਵਾਲ ਨੰ: 1010. ਇਸ ਵਾਸਤੇ ਮੁੱਖ ਮੰਤਰੀ ਜੀ ਕਹਿੰਦੇ ਸਨ ਕਿ ਦੋ ਦਿਨ ਬਾਅਦ ਇਸ ਦਾ ਸਾਰਾ ਜਵਾਬ ਦੇ ਦਿਆਂਗੇ ਲੇਕਿਨ ਇਸ ਦਾ ਕੋਈ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਕੱਲ੍ਹ ਮੈਂ ਤੁਹਾਡਾ ਇਹ ਕੁਐਸਚਨ ਲਿਆ ਸੀ । ਕੱਲ੍ਹ ਤੁਹਾਡਾ ਕੁਐਸਚਨ ਆ ਗਿਆ ਸੀ ਔਰ ਮੈਂ ਤੁਹਾਨੂੰ ਸਪੈਸੇਫੀਕਲੀ ਕਾਲ ਵੀ ਕੀਤਾ ਸੀ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਨਹੀਂ ਜੀ । ਕੱਲ੍ਹ ਨਹੀਂ ਆਇਆ ਸੀ । ਮੈਂ ਬਾਹਰ ਸੁਣ ਰਿਹਾ ਸੀ ।

**ਸ੍ਰੀ ਸਪੀਕਰ** : ਇਸ ਦਾ ਜਵਾਬ ਕੱਲ੍ਹ ਦਿਵਾ ਦਿਆਂਗੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਠੀਕ ਹੈ ਜੀ ।

---

## UNSTARRED QUESTIONS AND ANSWERS

### ਖੰਡ ਮਿੱਲ ਬੁਢਲਾਡਾ ਦੇ ਕਰਮਚਾਰੀਆਂ ਨੂੰ ਐਡਜਸਟ ਕਰਨਾ

264. **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਖੰਡ ਮਿੱਲ, ਬੁਢਲਾਡਾ ਅਤੇ ਕਤਾਈ ਮਿੱਲ, ਮਾਨਸਾ ਦੇ ਕਰਮਚਾਰੀਆਂ ਨੂੰ ਤਨਖਾਹ ਅਤੇ ਬਣਦੀਆਂ ਹੋਰ ਅਦਾਇਗੀਆਂ ਦੀ ਅਦਾਇਗੀ ਕਰਨ ਅਤੇ ਉਨ੍ਹਾਂ ਨੂੰ ਸਰਕਾਰ ਦੇ ਹੋਰ ਵਿਭਾਗਾਂ ਵਿਚ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਬੁਢਲਾਡਾ ਸ਼ੂਗਰ ਮਿੱਲ ਅਤੇ ਮਾਨਸਾ ਸਪਿਨਿੰਗ ਮਿੱਲ ਸਮਾਪਤੀ ਅਧੀਨ ਹਨ । ਕਰਮਚਾਰੀਆਂ ਦੀਆਂ ਤਨਖਾਹਾਂ ਅਤੇ ਹੋਰ ਬਕਾਏ, ਇਨ੍ਹਾਂ ਮਿੱਲਾਂ ਨੂੰ ਵੇਚਣ ਉਪਰੰਤ ਜੋ ਪੂੰਜੀ ਪ੍ਰਾਪਤ ਹੋਵੇਗੀ, ਉਸ ਦੁਆਰਾ ਇਨ੍ਹਾਂ ਕਰਮਚਾਰੀਆਂ ਦੀਆਂ ਤਨਖਾਹਾਂ ਅਤੇ ਹੋਰ ਬਕਾਏ ਦਿੱਤੇ ਜਾਣਗੇ ।

ਇਨ੍ਹਾਂ ਮਿੱਲਾਂ ਦੇ ਕਰਮਚਾਰੀਆਂ ਨੂੰ ਪੰਜਾਬ ਸਰਕਾਰ ਦੇ ਕਿਸੇ ਹੋਰ ਵਿਭਾਗ ਵਿੱਚ ਖਪਤ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ।

## ਆਈ.ਟੀ.ਆਈ. ਬੁਢਲਾਡਾ ਵਿਚ ਇੰਸਟ੍ਰਕਟਰਾਂ ਦੀ ਘਾਟ

**265. ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਬੁਢਲਾਡਾ ਵਿਖੇ ਆਈ.ਟੀ.ਆਈ. ਵਿਚ ਇਸ ਸਮੇਂ ਕੁੱਲ ਕਿੰਨੇ ਟ੍ਰੇਡਜ਼ ਹਨ ਅਤੇ ਕਿੰਨੇ ਟ੍ਰੇਡਜ਼ ਵਿਚ ਇਸ ਸਮੇਂ ਸਿਖਲਾਈ ਦਿਤੀ ਜਾ ਰਹੀ ਹੈ;

(ਅ) ਕੀ ਉਕਤ ਆਈ.ਟੀ.ਆਈ. ਵਿੱਚ ਕੋਈ ਅਜਿਹੇ ਟ੍ਰੇਡ ਹਨ ਜਿਨ੍ਹਾਂ ਲਈ ਇੰਸਟ੍ਰਕਟਰਾਂ/ਅਧਿਆਪਕਾਂ ਦੀ ਘਾਟ ਕਰਕੇ ਟ੍ਰੇਨਿੰਗ ਨਹੀਂ ਦਿੱਤੀ ਜਾ ਰਹੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਟ੍ਰੇਡਜ਼ ਵਿਚ ਟ੍ਰੇਨਿੰਗ ਦੇਣੀ ਸ਼ੁਰੂ ਕਰਨ ਲਈ ਇੰਸਟ੍ਰਕਟਰਾਂ/ਅਧਿਆਪਕਾਂ ਦੀ ਘਾਟ ਕਦੋਂ ਤੱਕ ਪੂਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਇਸ ਸਮੇਂ ਕੁੱਲ 15 ਟਰੇਡ ਹਨ, ਜਿਨ੍ਹਾਂ ਵਿਚੋਂ ਇਸ ਵੇਲੇ ਬਾਰਾਂ ਟਰੇਡਾਂ ਵਿੱਚ ਸਿਖਲਾਈ ਦਿੱਤੀ ਜਾ ਰਹੀ ਹੈ ਜੀ।

(ਅ) ਹਾਂ ਜੀ, ਇਨਸਟਰਕਟਰਾਂ ਦੀ ਘਾਟ ਹੋਣ ਕਰਕੇ ਤਿੰਨ ਟਰੇਡਾਂ, ਟਰਨਰ, ਇਲੈਕਟ੍ਰੀਸ਼ੀਅਨ ਅਤੇ ਸਟੈਨੋਗ੍ਰਾਫੀ (ਇੰਗਲਿਸ਼) ਵਿੱਚ ਇਸ ਵੇਲੇ ਟਰੇਨਿੰਗ ਨਹੀਂ ਦਿੱਤੀ ਜਾ ਰਹੀ । ਇਨ੍ਹਾਂ ਵਿਚੋਂ ਟਰਨਰ ਟਰੇਡ ਦਾ ਇਨਸਟਰੱਕਟਰ ਆਪਣੀ ਸੀ.ਟੀ.ਆਈ. ਦੀ ਟ੍ਰੇਨਿੰਗ ਪੂਰੀ ਕਰਨ ਉਪਰੰਤ ਅਗਸਤ, 1998 ਤੱਕ ਆਪਣੀ ਡਿਊਟੀ ਤੇ ਵਾਪਸ ਆ ਜਾਵੇਗਾ ਅਤੇ ਇਸ ਟਰੇਡ ਵਿੱਚ ਅਗਸਤ, 1998 ਦੇ ਦਾਖਲਾ ਸੈਸ਼ਨ ਵਿੱਚ ਦਾਖਲਾ ਕੀਤਾ ਜਾਵੇਗਾ । ਬਾਕੀ ਦੀਆਂ ਰਹਿੰਦੀਆਂ ਦੋ ਟਰੇਡਾਂ ਦੇ ਇਨਸਟਰੱਕਟਰਾਂ ਦੀ ਭਰਤੀ ਲਈ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਮੰਗ ਭੇਜੀ ਹੋਈ ਹੈ ਅਤੇ ਬੋਰਡ ਵਲੋਂ ਸਿਫਾਰਸ਼ਾਂ ਪ੍ਰਾਪਤ ਹੋਣ ਤੇ ਹੀ ਨਿਯੁਕਤੀਆਂ ਅਤੇ ਦਾਖਲੇ ਕੀਤੇ ਜਾ ਸਕਣਗੇ । ਇਸ ਲਈ ਕੋਈ ਨਿਸ਼ਚਿਤ ਸਮਾਂ ਨਹੀਂ ਦਰਸਾਇਆ ਜਾ ਸਕਦਾ ਜੀ ।

---

## ਜ਼ਿਲ੍ਹਾ ਮਾਨਸਾ ਵਿਚ ਹਸਪਤਾਲਾਂ/ਡਿਸਪੈਂਸਰੀਆਂ ਵਿਚ ਖਾਲੀ ਆਸਾਮੀਆਂ ਨੂੰ ਭਰਨਾ

**266. ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਵਿਚ ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ ਵਿਚ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਵਿਚੋਂ ਇਸ ਸਮੇਂ ਖਾਲੀ

[ਸਰਦਾਰ ਸੁਖਵਿੰਦਰ ਸਿੰਘ ਔਲਖ]

ਪਈਆਂ ਆਸਾਮੀਆਂ ਦੀ ਹਸਪਤਾਲ/ਡਿਸਪੈਂਸਰੀ-ਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਕਦੋਂ ਤਕ ਭਰਨ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਜ਼ਿਲ੍ਹਾ ਮਾਨਸਾ ਦੀਆਂ ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ ਵਿੱਚ ਮੈਡੀਕਲ ਅਫਸਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ 92 ਹੈ ।

(ਅ) ਪੈਰ੍ਹਾ—'ੳ' ਵਿੱਚ ਦਰਸਾਈਆਂ ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ ਵਿਚੋਂ 46 ਆਸਾਮੀਆਂ ਖਾਲੀ ਹਨ । ਸਰਕਾਰ ਇਸ ਸਮੇਂ 386 ਮੈਡੀਕਲ ਅਫਸਰਾਂ ਦੀਆਂ ਖਾਲੀ ਆਸਾਮੀਆਂ ਨੂੰ ਭਰਨ ਬਾਰੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਨੂੰ ਮੰਗ ਪੱਤਰ ਭੇਜ ਰਹੀ ਹੈ । ਉਨ੍ਹਾਂ ਵੱਲੋਂ ਯੋਗ ਉਮੀਦਵਾਰਾਂ ਦੀ ਲਿਸਟ ਪ੍ਰਾਪਤ ਹੋਣ ਤੇ ਪੇਂਡੂ ਡਿਸਪੈਂਸਰੀਆਂ ਵਿਖੇ ਇਸ ਜ਼ਿਲ੍ਹੇ ਵਿੱਚ ਖਾਲੀ ਪਈਆਂ ਆਸਾਮੀਆਂ ਭਰਨ ਦੇ ਉਪਰਾਲੇ ਕਰ ਲਏ ਜਾਣਗੇ । ਜਿਥੋਂ ਤੱਕ ਹਸਪਤਾਲਾਂ ਵਿੱਚ ਮੈਡੀਕਲ ਅਫ਼ਸਰਾਂ ਦੀਆਂ ਖਾਲੀ ਆਸਾਮੀਆਂ ਭਰਨ ਦਾ ਸਬੰਧ ਹੈ, ਇਹ ਮਾਮਲਾ ਆਮ ਬਦਲੀਆਂ ਵੇਲੇ ਵਿਚਾਰ ਲਿਆ ਜਾਵੇਗਾ ।

———

**ਭਿੱਖੀ, ਜ਼ਿਲ੍ਹਾ ਮਾਨਸਾ ਵਿਖੇ ਨਵੀਂ ਅਨਾਜ ਮੰਡੀ ਸਥਾਪਿਤ ਕਰਨਾ**

267. **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਭਿੱਖੀ, ਜ਼ਿਲ੍ਹਾ ਮਾਨਸਾ ਵਿਖੇ ਇਕ ਨਵੀਂ ਅਨਾਜ ਮੰਡੀ ਸਥਾਪਿਤ ਕਰਨ ਲਈ ਕੋਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਮੰਡੀ ਦੀ ਉਸਾਰੀ ਕਦੋਂ ਤਕ ਸ਼ੁਰੂ ਕਰਨ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਹਾਂ ਜੀ । ਨਵੀਂ ਅਨਾਜ ਮੰਡੀ ਦੀ ਸਥਾਪਨਾ ਲਈ 31 ਏਕੜ 1 ਕਨਾਲ 3 ਮਰਲੇ ਜ਼ਮੀਨ ਪ੍ਰਾਪਤ ਕੀਤੀ ਗਈ ਹੈ । ਮੰਡੀ ਦਾ ਲੇ-ਆਊਟ ਪਲਾਨ ਟਾਊਨ ਪਲੈਨਿੰਗ ਵਿਭਾਗ ਵੱਲੋਂ ਤਿਆਰ ਕਰਵਾਇਆ ਜਾ ਰਿਹਾ ਹੈ। ਇਸ ਦੀ ਪ੍ਰਵਾਨਗੀ ਉਪਰੰਤ ਮੰਡੀ ਦੀ ਉਸਾਰੀ ਦਾ ਕੰਮ ਸ਼ੁਰੂ ਕੀਤਾ ਜਾਵੇਗਾ ਅਤੇ ਇਹ ਨਹੀਂ ਦੱਸਿਆ ਜਾ ਸਕਦਾ ਕਿ ਕਦੋਂ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ।

———

## POINTS OF ORDER

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਸਪੀਕਰ ਸਾਹਿਬ, ਅੱਜ ਤੁਹਾਡੇ ਬੁਲਾਵੇ ਤੇ ਸਾਰੀ ਆਪੋਜ਼ੀਸ਼ਨ ਇਸ ਥਾਂ ਤੇ ਆਈ ਹੈ । ਮੈਂ ਇਸ ਗੱਲ ਦੀ ਸ਼ਲਾਘਾ ਕਰਦੀ ਹਾਂ ਕਿ ਤੁਸੀਂ ਪੂਰਨ ਤੌਰ ਤੇ ਆਪਣੀ ਜ਼ਿੰਮੇਵਾਰੀ ਨੂੰ ਪਛਾਣਦੇ ਹੋਏ ਅਤੇ ਸਾਰੀ ਆਪੋਜ਼ੀਸ਼ਨ ਨੂੰ ਵਿਸ਼ਵਾਸ ਦਿਵਾ ਕੇ ਯਤਨ ਕੀਤੇ ਹਨ ਕਿ ਅਸੀਂ ਹਾਊਸ ਨੂੰ ਠੀਕ ਤਰੀਕੇ ਨਾਲ ਚਲਾਉਣ ਲਈ ਐਫਰਟਸ ਕਰਾਂਗੇ । ਇਸ ਦੇ

ਮੁਤਾਬਿਕ ਹੀ ਅੱਜ ਸਾਰੇ ਏਥੇ ਆਏ ਹਨ ਕਿਉਂਕਿ ਤੁਸੀਂ ਇਹ ਮਹਿਸੂਸ ਕੀਤਾ ਸੀ ਕਿ ਸਰਕਾਰ ਜਿੰਨੀ ਮਰਜ਼ੀ ਵੱਡੀ ਗਿਣਤੀ ਵਿੱਚ ਬੈਠੀ ਹੋਵੇ ਲੇਕਿਨ ਜਿੰਨਾ ਚਿਰ ਆਪੋਜ਼ੀਸ਼ਨ ਨਾ ਬੈਠੀ ਹੋਵੇ, ਉਨਾ ਚਿਰ ਹਾਊਸ ਅਧੂਰਾ ਸਮਝਿਆ ਜਾਂਦਾ ਹੈ। ਮੈਂ ਇਥੇ ਇਕ ਗੱਲ ਜ਼ਰੂਰ ਕਹਿਣਾ ਚਾਹੁੰਦੀ ਹਾਂ, ਵੈਸੇ ਤਾਂ ਮੈਂ ਸ਼ਾਇਦ ਗੱਲ ਨਾ ਕਰਦੀ ਜੇ ਸਾਡੀ ਗੈਰਹਾਜ਼ਰੀ ਵਿਚ ਕੀਤੀ ਗਈ ਗੱਲ ਕਿਸੇ ਸਾਧਾਰਣ ਮੈਂਬਰ ਵੱਲੋਂ ਕਹੀ ਜਾਂਦੀ ਲੇਕਿਨ ਖਜ਼ਾਨਾ ਮੰਤਰੀ ਨੇ ਬੜੇ ਬੇਬੁਨਿਆਦ ਐਲੀਗੇਸ਼ਨ ਸਾਡੇ ਹਾਊਸ ਵਿਚ ਨਾ ਹੋਣ ਤੇ ਲਗਾਏ ਹਨ। ਉਸ ਬਾਰੇ ਮੈਂ 2-3 ਗੱਲਾਂ ਕਹਿਣੀਆਂ ਚਾਹੁੰਦੀ ਹਾਂ। ਸਾਨੂੰ ਕਿਹਾ ਗਿਆ ਕਿ ਕਾਂਗਰਸ ਨੇ ਅੱਤਵਾਦ ਪਾਲਿਆ। ਇਹ ਆਈ ਵਾਰ ਹੀ ਸਾਡੇ ਤੇ ਇਲ-ਜ਼ਾਮ ਲਗਾਇਆ ਜਾਂਦਾ ਹੈ। ਮੈਨੂੰ ਇਹ ਗੱਲ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਮੰਨ ਲਵੋ ਕਿ ਅਸੀਂ ਅੱਤਵਾਦ ਪਾਲਿਆ ਹੈ ..(ਵਿਘਨ)

**ਸ੍ਰੀ ਸਪੀਕਰ** : ਬੀਬੀ ਜੀ, ਆਪਾਂ ਨੇ ਗਵਰਨਰ ਐਡਰੈਸ ਤੇ ਬੋਲਣਾ ਹੈ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਫਿਰ 'ਕੌਲੀ' ਦੇ ਭੋਗ ਤੇ ਤੁਸੀਂ ਜਾਂਦੇ ਰਹੇ। ਪੰਜਵੜ ਜਾਂ ਹੋਰ ਅੱਤਵਾਦੀਆਂ ਦੇ ਭੋਗਾਂ ਤੇ ਤੁਸੀਂ ਜਾਂਦੇ ਰਹੇ। ਜੇਕਰ ਅੱਤਵਾਦ ਅਸੀਂ ਪਾਲਿਆ ਸੀ ਤਾਂ ਤੁਸੀਂ ਭੋਗਾਂ ਤੇ ਕਿਉਂ ਜਾਂਦੇ ਰਹੇ। (ਸ਼ੋਰ...ਵਿਘਨ) ਜੇ ਅੱਤਵਾਦੀਆਂ ਨੇ ਕਿਹਾ ਬਾਈਕਾਟ ਕਰੋ ਤਾਂ ਤੁਸੀਂ ਬਾਈਕਾਟ ਕਰ ਲਿਆ, ਜੇਕਰ ਉਨ੍ਹਾਂ ਕਿਹਾ ਚੋਣਾਂ ਲੜੋ ਤਾਂ ਤੁਸੀਂ ਚੋਣਾਂ ਲੜ ਲਈਆਂ। ਇਹ ਜਿਹੜਾ ਰੋਜ਼ ਰੋਜ਼ ਅਸੀਂ ਇਕ ਦੂਸਰੇ ਤੇ ਇਲਜ਼ਾਮ ਲਗਾਉਂਦੇ ਹਾਂ...(ਸ਼ੋਰ...ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਅੱਜ ਪੰਜਾਬ ਸਰਕਾਰ ਨੂੰ ਖਾਲਿਸਤਾਨੀ ਜਥੇਬੰਦੀਆਂ ਤੇ ਐਕਸ਼ਨ ਲੈਣਾ ਚਾਹੀਦਾ ਹੈ ਜੋ ਖਾਲਿਸਤਾਨੀ ਚਿੱਠੀਆਂ ਅਤੇ ਕੈਲੰਡਰ ਛਾਪਦੀਆਂ ਹਨ, ਮੈਂ ਖਜ਼ਾਨਾ ਮੰਤਰੀ ਜੀ ਨੂੰ ਇਹ ਗੱਲ ਖਾਸ ਤੌਰ ਤੇ ਕਹਿੰਦੀ ਹਾਂ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਮੈਂਬਰ ਦਾ ਨਾਂ ਲੈ ਕੇ ਗੱਲ ਕਹੀ ਹੈ ਜੋ ਠੀਕ ਨਹੀਂ ਹੈ ਅਤੇ ਇਹ ਮਾਮਲਾ ਜ਼ੀਰੋ ਆਵਰ ਵਿਚ ਆ ਵੀ ਨਹੀਂ ਸਕਦਾ। ਇਹ ਕੋਈ ਪਰਸਨਲ ਐਕਸਪਲੇਨੇਸ਼ਨ ਨਹੀਂ ਹੈ। ਜੇਕਰ ਪਰਸਨਲ ਐਕਸਪਲੇਨੇਸ਼ਨ ਹੋਵੇ ਤਾਂ ਉਸ ਦੇ ਵਾਸਤੇ ਨੋਟਿਸ ਦੇਣਾ ਪੈਂਦਾ ਹੈ। If it is a personal explanation, a notice has to be given. Neither it is a personal explanation nor it is a matter of Zero Hour. ਆਨਰੇਬਲ ਫਾਈਨਾਂਸ ਮਨਿਸਟਰ ਨੇ ਤਾਂ ਜਨਰਲ ਬਜਟ ਤੇ ਹੋਈ ਬਹਿਸ ਦਾ ਜਵਾਬ ਦਿੱਤਾ ਹੈ। So it is not a matter to be raised during Zero Hour. ਮੇਰਾ ਇਹ ਪੁਆਇੰਟ ਆਫ ਆਰਡਰ ਹੈ।

**ਸ੍ਰੀ ਸਪੀਕਰ** ; ਹਾਂ ਜੀ, ਬਰਾੜ ਸਾਹਿਬ, ਤੁਸੀਂ ਦੱਸੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ...

**ਸ੍ਰੀ ਸਪੀਕਰ** : ਬਰਾੜ ਸਾਹਿਬ, ਇਹ ਫੈਸਲਾ ਹੋਇਆ ਹੈ ਕਿ ਇਕ ਪਾਰਟੀ ਦਾ ਇਕ ਮੈਂਬਰ ਹੀ ਬੋਲੇ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਾਨੂੰ ਤੇ ਕਨਵੇਅ ਨਹੀਂ ਹੋਇਆ ਜੀ । ਸਪੀਕਰ ਸਾਹਿਬ, ਮੈਂ ਇਕ ਅਹਿਮ ਮੁੱਦਾ ਇਥੇ ਰੱਖਣਾ ਚਾਹੁੰਦਾ ਹਾਂ । ਇਹ ਕਿਸੇ ਵਿਸ਼ੇਸ਼ ਵਰਗ ਨਾਲ ਸਬੰਧਤ ਨਹੀਂ ਹੈ ਅਤੇ ਨਾ ਹੀ ਕਿਸੇ ਪਾਰਟੀ ਨਾਲ ਸਬੰਧ ਰੱਖਦਾ ਹੈ । ਮੇਰੀ ਆਪ ਜੀ ਦੇ ਅੱਗੇ ਅਰਜ਼ ਹੈ ਕਿ ਮੇਰਾ ਤੌਖਲਾ ਹੈ ਕਿ ਤੁਸੀਂ ਮੈਨੂੰ ਪੂਰੀ ਗੱਲ ਕਹਿਣ ਨਹੀਂ ਦੇਣੀ । ਮੈਂ ਇਕ-ਦੋ ਮਿੰਟ ਵਿਚ ਹੀ ਆਪਣੀ ਗੱਲ ਕਹਿ ਦੇਣੀ ਹੈ । ਜੇਕਰ ਮੈਨੂੰ ਕੋਈ ਇਤਨੀ ਵਾਰ ਆਜਜ਼ੀ ਨਾਲ ਬੇਨਤੀ ਕਰਦਾ ਤਾਂ ਮੈਂ ਤਾਂ ਆਪਣੀ ਜਾਨ ਵੀ ਵਾਰ ਦਿੰਦਾ । ਸਪੀਕਰ ਸਾਹਿਬ, ਤੁਸੀਂ ਟੀ.ਵੀ. ਵੱਖ ਵੇਖਿਆ ਹੋਣਾ ਹੈ, ਰੇਡੀਉ ਵੀ ਸੁਣਿਆ ਹੋਣਾ ਹੈ ਅਤੇ ਅਖਬਾਰਾਂ ਵੀ ਪੜ੍ਹੀਆਂ ਹੋਣੀਆਂ ਹਨ । ਅੱਜ ਕੱਲ੍ਹ ਬਹੁਤ ਕੁਝ ਆ ਰਿਹਾ ਹੈ ਅਤੇ ਛਪ ਰਿਹਾ ਹੈ ਕਿ ਹਿੰਦੁਸਤਾਨ ਦੀ ਸਰਕਾਰ ਵਲੋਂ ਬੜੇ ਵਡੇ ਨਿਰਣੇ ਲਏ ਜਾ ਰਹੇ ਹਨ । ਸੂਬੇ ਬਣਾਏ ਜਾ ਰਹੇ ਹਨ । ਅਸੀਂ ਵਕਤ ਸਿਰ ਬੋਲ ਨਹੀਂ ਸਕੇ । ਜਿਵੇਂ ਜੈਲਲਿਤਾ ਜੀ ਅਤੇ ਨਾਇਡੂ ਜੀ ਆਪਣੀਆਂ ਗੱਲਾਂ ਕਹਿ ਕੇ, ਮੰਗਾਂ ਰੱਖ ਕੇ ਮਨਵਾ ਰਹੇ ਹਨ, ਉਸੇ ਤਰ੍ਹਾਂ ਬਾਦਲ ਸਾਹਿਬ ਨੂੰ ਵੀ ਤਕੜੇ ਹੋ ਕੇ ਇਹ ਮੰਗਾਂ ਰੱਖਣੀਆਂ ਚਾਹੀਦੀਆਂ ਹਨ (ਸ਼ੋਰ...ਵਿਘਨ) ਅਸੀਂ ਵੀ ਇਨ੍ਹਾਂ ਦੇ ਨਾਲ ਹਾਂ ...(ਵਿਘਨ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਹਾਡੀ ਗੱਲ ਆ ਗਈ ਹੈ । ਤੁਸੀਂ ਬੈਠ ਜਾਓ । ਹਾਂ ਜੀ; ਅਰਸ਼ੀ ਸਾਹਿਬ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਸੰਖੇਪ ਵਿੱਚ ਇਕ ਤਾਂ ਬੇਨਤੀ ਇਹ ਹੈ ਕਿ ਸਾਰੇ ਹਾਊਸ ਵਿੱਚ ਕਿਹਾ ਗਿਆ ਹੈ ਕਿ ਅਸੀਂ ਆਪਸ ਵਿੱਚ ਲੜਦੇ ਰਹਿੰਦੇ ਹਾਂ । ਲੜਨ ਤੋਂ ਭਾਵ ਕਿ ਸ਼ਬਦਾਂ ਦੀ ਲੜਾਈ ਹੈ, ਉਹ ਤਾਂ ਹਰ ਇਕ ਨੂੰ ਹੱਕ ਹੈ । ਦੂਜੀ ਮੇਰੀ ਬੇਨਤੀ ਹੈ ਕਿ ਇਸੇ ਹਾਊਸ ਦੇ ਪਵਿੱਤਰ ਸਦਨ ਵਿੱਚ ਸਰਦਾਰ ਗੁਰਨਾਮ ਸਿੰਘ ਜੀ ਦੀ ਅਗਵਾਈ ਵਿੱਚ ਸਾਰੀ ਦੀ ਸਾਰੀ ਆਪੋਜ਼ੀਸ਼ਨ ਨੇ ਸਰਬ-ਸੰਮਤੀ ਨਾਲ ਫੈਸਲਾ ਕੀਤਾ ਸੀ ਕਿ ਵਿਧਾਨ ਪ੍ਰੀਸ਼ਦ ਇਕ ਚਿੱਟਾ ਹਾਥੀ ਹੈ, ਇਸ ਲਈ ਇਸ ਨੂੰ ਖਤਮ ਕੀਤਾ ਜਾਵੇ ਅਤੇ ਉਹ ਖਤਮ ਕਰ ਦਿੱਤੀ ਗਈ ਸੀ ਅਤੇ ਪਾਰਲੀਮੈਂਟ ਨੇ ਵੀ ਉਹ ਮੰਗ ਮਨ ਲਈ ਸੀ ਪਰ ਪਿਛਲੀ ਕਾਂਗਰਸ ਸਰਕਾਰ ਨੇ ਫਿਰ ਵਿਧਾਨ ਪ੍ਰੀਸ਼ਦ ਬਣਾਉਣ ਦਾ ਬਿਲ ਇਸ ਸਦਨ ਵਿਚ ਲਿਆਂਦਾ । ਉਸ ਵੇਲੇ ਸਾਰੀ ਆਪੋਜ਼ੀਸ਼ਨ ਨੇ ਜੋ ਮੇਰੇ ਸਾਥੀ ਟਰੈਜ਼ਰੀ, ਬੈਂਚਾਂ ਵਾਲੇ ਹਨ, ਉਨ੍ਹਾਂ ਨੇ ਅਤੇ ਬੀ.ਜੇ.ਪੀ ਦੇ ਮੈਂਬਰ ਸਾਹਿਬਾਨ ਨੇ ਉਸਦਾ ਵਿਰੋਧ ਕੀਤਾ ਸੀ ਅਤੇ ਕਿਹਾ ਸੀ ਕਿ ਕਿਉਂਕਿ ਪੰਜਾਬ ਦੀ ਮਾਲੀ ਹਾਲਤ ਕਮਜ਼ੋਰ ਹੈ ਇਸ ਲਈ ਇਸ ਦੀ ਜ਼ਰੂਰਤ ਨਹੀਂ ਹੈ । ਅੱਜ ਫਿਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਾਰਲੀਮੈਂਟ ਨੂੰ ਸਰਕਾਰ ਇਹ ਰਿਕੁਮੈਂਡ ਕਰੇ ਕਿ ਇਸਦੀ ਪੰਜਾਬ ਵਿੱਚ ਜ਼ਰੂਰਤ ਨਹੀਂ ਹੈ ਅਤੇ ਇਹ ਇਕ ਚਿੱਟਾ ਹਾਥੀ ਹੈ ।

**ਸ੍ਰੀ ਸਪੀਕਰ** : ਅਰਸ਼ੀ ਜੀ, ਬੈਠ ਜਾਓ, ਤੁਹਾਡੀ ਗੱਲ ਸੁਣ ਲਈ ਹੈ । ਹਾਂ ਜੀ, ਮੰਫਰ ਸਾਹਿਬ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਕ ਅਹਿਮ ਮਸਲਾ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਤਕਰੀਬਨ 15 ਦਿਨਾਂ ਤੋਂ ਪੰਜਾਬ ਦੇ ਵਿੱਚ ਬਿਜਲੀ ਦੀ ਕੱਟ ਲੱਗ ਰਹੀ ਹੈ ਅਤੇ ਕਿਸਾਨਾਂ ਦਾ ਜੋ ਪਿੰਡਾਂ ਵਿਚ ਹਾਲ ਹੈ, ਬੜਾ ਮਾੜਾ ਹੈ । ਮੈਂ ਸ਼ਨਿਚਰਵਾਰ ਅਤੇ ਐਤਵਾਰ ਨੂੰ ਆਪਣੇ ਪਿੰਡ ਵਿੱਚ ਸੀ, ਰਾਤ ਨੂੰ 10 ਵਜੇ ਕੱਟ ਲੱਗਿਆ ਅਤੇ ਸਵੇਰੇ 6 ਵਜੇ ਤੱਕ ਬਿਜਲੀ ਨਹੀਂ ਆਈ । ਥਰੀ ਫੇਜ਼ ਤੇ ਤਾਂ ਕੱਟ ਲੱਗ ਸਕਦੀ ਹੈ ਪਰ ਸਿੰਗਲ ਫੇਜ਼ ਤੇ ਕੱਟ ਨਹੀਂ ਲੱਗ ਸਕਦੀ । ਪਿਛਲੇ 10 ਸਾਲਾਂ ਵਿੱਚ ਕਦੇ ਵੀ ਸਿੰਗਲ ਫੇਜ਼ ਤੇ ਕੱਟ ਨਹੀਂ ਲੱਗੀ । ਮੇਰੇ ਖ਼ੁਦ ਕੋਲ ਜੈਨਰੇਟਰ ਸੀ ਪਰ ਮੈਂ ਨਹੀਂ ਚਲਾਇਆ । 10-12 ਘੰਟੇ ਬਿਜਲੀ ਨਹੀਂ ਆਈ ਅਤੇ ਲੋਕ ਪਰੇਸ਼ਾਨੀ ਵਿੱਚ ਘਰਾਂ ਤੋਂ ਬਾਹਰ ਆ ਗਏ ਅਤੇ ਸਾਰੀ ਰਾਤ ਬਾਹਰ ਬੈਠੇ ਰਹੇ । ਕੀ ਮੁੱਖ ਮੰਤਰੀ ਜੀ ਇਹ ਇਨਸ਼ੋਅਰ ਕਰਨਗੇ ਕਿ ਸਿੰਗਲ ਫੇਜ਼ ਦੀ ਬਿਜਲੀ 24 ਘੰਟੇ ਪਿੰਡਾਂ ਵਿੱਚ ਰਹੇਗੀ ? ਇਸੇ ਤਰ੍ਹਾਂ ਸਪੀਕਰ ਸਾਹਿਬ, ਜੋ ਬਿਜਲੀ ਦੇ ਬਿਲ ਭੇਜੇ ਗਏ ਹਨ, ਉਹ ਕੰਪਿਊਟਰ ਰਾਹੀਂ ਬਣਾ ਕੇ ਭੇਜੇ ਗਏ ਹਨ । ਜੇ ਅਸੀਂ ਕਿਸੇ ਮੁਲਾਜ਼ਮ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕੰਪਿਊਟਰ ਰਾਹੀਂ ਬਣ ਕੇ ਆਏ ਹਨ । ਬਿਜਲੀ ਦੇ ਬਿਲ 800-1000/- ਰੁਪਏ ਦੇ ਆਏ ਹਨ ਜੋ ਕਿ ਬਹੁਤ ਜ਼ਿਆਦਾ ਹਨ । ਕੀ ਇਹ ਇਨਸ਼ੋਅਰ ਕਰਨਗੇ ਕਿ ਇਸ ਸਬੰਧੀ ਇਨਕੁਆਇਰੀ/ਚੈਕਿੰਗ ਕਰਵਾਈ ਜਾਵੇਗੀ ? ਮੈਂ ਇਕ ਗੱਲ ਹੋਰ ਦੱਸਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਦਾ ਜੋ ਚੈਅਰਮੈਨ ਹੈ, ਉਹ ਹਫਤੇ ਵਿੱਚ ਇਕ ਦਿਨ ਹੀ ਦਫਤਰ ਵਿੱਚ ਬੈਠਦਾ ਤਾਂ । ਜਦੋਂ ਲੋਕ ਉਨ੍ਹਾਂ ਨੂੰ ਮਿਲਣ ਲਈ ਜਾਂਦੇ ਹਨ ਤਾਂ ਉਨ੍ਹਾਂ ਨੂੰ ਬੜੀ ਪਰੇਸ਼ਾਨੀ ਆਉਂਦੀ ਹੈ । ਇਸ ਲਈ ਉਨ੍ਹਾਂ ਨੂੰ ਘੱਟੋ ਘੱਟ ਤਿੰਨ ਦਿਨ ਹੈਡ-ਕੁਆਟਰ ਤੇ ਰਹਿਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਪਰੇਸ਼ਾਨੀ ਨਾ ਆਵੇ ਅਤੇ ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣੀਆਂ ਜਾ ਸਕਣ । ਇਹ ਬੜਾ ਅਹਿਮ ਮਸਲਾ ਹੈ ਜੀ, ਇਸ ਤੇ ਜ਼ਰੂਰ ਗੌਰ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਠੀਕ ਹੈ, ਮੋਫਰ ਸਾਹਿਬ, ਤੁਹਾਡੀ ਗੱਲ ਸੁਣ ਲਈ ਹੈ, ਹੁਣ ਤੁਸੀਂ ਬੈਠ ਜਾਓ । ਅਗਲਾ ਬਿਜਨੈਸ ਡਿਮਾਂਡਜ਼ ਫਾਰ ਗ੍ਰਾਂਟਸ ।

---

## DISCUSSION AND VOTING ON DEMANDS FOR GRANTS RELATING TO THE BUDGET ESTIAMTES FOR THE YEAR 1998-99.

**Mr. Speaker :** There are 26 Demands for Grants on today's Agenda. If the hon'ble Members agree, all these demands may be deemed to have been read and moved.

(Voices : yes, yes)

**Demand No. 1**

That a sum not exceeding Rs. 2,50,50,47,000 on Revenue Account and Rs. 35,00,34,000 on Capital Account be granted to the Governor to defray the charges that will come in course of payment for the year 1998-99, in respect of Agriculture and Forests.

**Demand No. 2**

That a sum not exceeding Rs. 98,93,93,000 on Revenue Account and Rs. 3,15,00,000 on Capital Account be granted to the Governor to defray the charges that will come in course of payment for the year 1998-99, in respect of Animal Husbandry and Fisheries.

**Demand No. 3**

That a sum not exceeding Rs. 33,69,11,000 on Revenue Account and Rs. 64,42,26,000 on Capital Account be granted to the Governor to defray the charges that will come in course of payment for the year 1998-99, in respect of Cooperation.

**Demand No. 4**

That a sum not exceeding Rs. 10,97,46,000 on Revenue Account and Rs. 50,00,000 on Capital Account be granted to the Governor to defray the charges that will come in course of payment for the year 1998-99, in respect of Defence Services Welfare.

**Demand No. 6**

That a sum not exceeding Rs. 21,65,93,000 on Revenue Account be granted to the Governor to defray the charges that will come in course of payment for the year 1998-99, in respect of Elections.

**Demand No. 7**

That a sum not exceeding Rs. 34,19,92,000 on Revenue Account be granted to the Governor to defray the charges that will come in course of payment for the year 1998-99 in respect of Excise and Taxation.

**Demand No. 8**

That a sum not exceeding Rs. 18,86,15,16,000 on Revenue Account and Rs. 70,15,00,000 on Capital Account be granted to the Governor to defray the charges that will come in course of payment for the year 1998-99, in respect of Finance.

**Demand No. 9**

That a sum not exceeding Rs. 14,72,59,000 on Revenue Account and Rs. 9,94,19,00,000 on Capital Account be granted to the Governor to defray the charges that will come in course of payment for the year 1998-99, in respect of Food and Supplies.

**Demand No. 10**

That a sum not exceeding Rs. 50,40,24,000 on Revenue Account be granted to the Governor to defray the the charges that will come in course of payment for the year 1998-99, in respect of General Administration.

**Demand No. 11**

That a sum not exceeding Rs. 5,34,72,24,000 on Revenue Account be granted to the Governor to defray charges that will come in course of payment for the year 1998-99, in respect of Health and Family Welfare.

**Demand No. 13**

That a sum not exceeding Rs. 71,39,46,000 on Revenue Account and Rs. 10,72,50,000 on Capital Account be granted to the Governor to defray the charges that will come in course of payment for the year 1998-99, in respect of Industries.

[Mr. Speaker]

Demand No. 14

That a sum not exceeding Rs. 13,14,04,000 on Revenue Account be granted to the Governor to defray the charges that will come in course of payment for the year 1998-99 in respect of Information and Public Relations.

Demand No. 16

That a sum not exeeeding Rs. 13,10,97,000 on Revenue Account be granted to the Governor to defray the charges that will come in course of payment for the year 1998-99, in respect of Labour and Employment.

Demand No. 17

That a sum not exceeding Rs. 59,88,32,000 on Revenue Account and Rs. 86,77,33,000 on Capital Account be granted to the Governor to defray the charges that will come in course of payment for the year 1998-99 in respect of Local Government, Housing and Urban Development.

Demand No. 18

That a sum not exceeding Rs. 2,68,97,000 on Revenue Account and Rs. 1,00,00,000 on Capital Account be granted to the Governor to defray the charges that will come in course of payment for the year 1998-99, in respect of Personnel and Administrative Reforms.

Demand No. 19

That a sum not exceeding Rs, 2,99,18,89,000 on Revenue Account and Rs 2,54,89,74,000 on Capital Account be granted to the Governor to defray the charges that will come in course of payment for the year 1998-99, in respect of Planning.

Demand No. 20

That a sum not exceeding Rs. 5,00,000 on Revenue Account be granted to the Governor to defray the charges that will come in course of payment for the year 1998-99, in respect of Programme Implementation.

**Demand No. 21**

That a sum not exceeding Rs. 4,82,49,88,000 on Revenue Account and Rs. 1,88,97,26,000 on Capital Account be granted to the Governor to defray the charges that will come in course of payment for the year 1998-99, in respect of Public Works.

**Demand No. 22**

That a sum not exceeding Rs. 2,36,97,34,000 on Revenue Account and Rs. 8,18,18,000 on Capital Account be granted to the Governor to defray the charges that will come in course of payment for the year 1998-99, in respect of Revenue and Rehabilitation.

**Demand No. 24**

That a sum not exceeding Rs. 4,91,60,000 on Revenue Account and Rs. 28,15,67,000 on Capital Account be granted to the Governor to defray the charges that will come in course of payment for the year 1998-99 in respect of Science, Technology and Environment.

**Demand No. 25**

That a sum not exceeding Rs. 1,28,99,57,000 on Revenue Account and Rs. 11,30,39,000 on Capital Account be granted to the Governor to defray the charges that will come in course of payment for the year 1998-99, in respect of Social and Women's Welfare and Welfare of Scheduled Castes and Backward Classes.

**Demand No. 26**

That a sum not exceeding Rs. 5,08,56,000 on Revenue Account be granted to the Governor to defray the charges that will come in course of payment for the year 1998-99, in respect of State Legislature.

**Demand No. 27**

That a sum not exceeding Rs. 1,12,21,73,000 on Revenue Account and Rs. 3,00,00,000 on Capital Account be granted to the Governor to defray the charges that

[Mr. Speaker]

will come in course of payment for the year 1998-99, in respect of Technical Education and Industrial Training.

**Demand No. 28**

That a sum not exceeding Rs. 40,53,02,000 on Revenue Account and Rs. 99,50,000 on Capital Account be granted to the Governor to defray the charges that will come in course of payment for the year 1998-99, in respect of Tourism and Cultural Affairs.

**Demand No. 29**

That a sum not exceeding Rs. 3,44,17,67,000 on Revenue Account and Rs, 28,04,00,000 on Capital Account be granted to the Governor to defray the charges that will come in course of payment for the year 1998-99 in respect of Transport.

**Demand No. 30**

That a sum not exceeding Rs. 8,16,86,000 on Revenue Account be granted to the Governor to defray the charges that will come in course of payment for the year 1998-99, in respect of Vigilance.

**Mr. Speaker :** Hon'ble Members may indicate the Demand No. on which they would like to raise discussion.

(No one rose to speak)

If the hon'ble Members agree, all these Demands may be put to the vote of the House together.

(Voices : yes, yes)

**Mr. Speaker :** Question is—

**Demand No. 1**

That a sum not exceeding Rs. 2,50,50,47,000 on Revenue Account and Rs, 35,00,34,000 on Capital Account be granted to the Governor to defray the charges that will come in course of payment for the year 1998-99. in respect of Agriculture and Forests.

**Demand No. 2**

That a sum not exceeding Rs. 98,93,93,000 on Revenue Account and Rs. 3,15,00,000 on Capital Account be granted to the Governor to defray the charges that will come in course of payment for the year 1998-99, in respect of Animal Husbandry and Fisheries.

**Demand No. 3**

That a sum not exceeding Rs. 33,69,11,000 on Revenue Account and Rs. 64,342,26,000 on Capital Account be granted to the Governor to defray the charges that will come in course of payment for the year 1998-99, in respect of Cooperation.

**Demand No. 4**

That a sum not exceeding Rs. 10,97,46,000 on Revenue Account and Rs. 50,00,000 on Capital Account be granted to the Governor to defray the charges that will come in course of payment for the year 1998-99, in respect of Defence Services Welfare.

**Demand No. 6**

That a sum not exceeding Rs. 21,65,93,000 on Revenue Account be granted to the Governor to defray the charges that will come in course of payment for the year 1998-99, in respect of Elections.

**Demand No. 7**

That a sum not exceeding Rs. 34,19,92,000 on Revenue Account be granted to the Governor to defray the charges that will come in course of payment for the year 1998-99, in respect of Excise and Taxation.

**Demand No. 8**

That a sum not exceeding Rs. 18,86,15,16,000 on Revenue Account and Rs. 70,15,00,000 on Capital Account be grantad to the Governor to defray the charges that will come in course of payment for the year 1998-99, in respect of Finance.

[Mr. Speaker]

**Demand No. 9**

That a sum not exceeding Rs. 14,72,59,000 on Revenue Account and Rs. 9,94,19,00,000 on Capital Account be granted to the Governor to defray the charges that will come in course of payment for the year 1998-99, in respect of Food and Supplies.

**Demand No. 10**

That a sum not exceeding Rs. 50,40,24,000 on Revenue Account be granted to the Governor to defray the charges that will come in course of payment for the year 1998-99, in respect of General Administration,

**Demand No. 11**

That a sum not exceeding Rs. 5,34,72,24,000 on Revenue Account be granted to the Governor to defray the charges that will come in course of payment for the year 1998-99, in respect of Health and Family Welfare.

**Demand No. 13**

That a sum not exceeding Rs. 71,39,46,000 on Revenue Account and 10,72,50,000 on Capital Account be granted to the Governor to defray the charges that will come in course of payment for the year 1998-99, in respect of Industries.

**Demand No. 14**

That a sum not exceeding Rs. 13,14,04,000 on Revenue Account be granted to the Governor to defray the charges that will come in course of payment for the year 1998-99 in respect of Information and Public Relations.

**Demand No. 16**

That a sum not exceeding Rs. 13,10,97,000 on Revenue Account be granted to the Governor to defray the charges that will come in course of payment for the year 1998-99, in respect of Labour and Employment.

**Demand No. 17**

That a sum not exceeding Rs. 59,88,32,000 on Revenue Account and Rs. 86,77,33,000 on Capital Account be granted to the Governor to defray the charges that will come in course of payment for the year 1998-99, in respect of Local Government, Housing and Urban Development.

**Demand No. 18**

That a sum not exceeding Rs. 2,68,97,000 on Revenue Account and Rs. 1,00,00,000 on Capital Account be granted to the Governor to defray the charges that will come in course of payment for the year 1998-99, in respect of Personnel and Administrative Reforms.

**Demand No. 19**

That a sum not exceeding Rs. 2,99,18,89,000 on Revenue Account and Rs. 2,54,99,74,000 on Capital Account be granted to the Governor to defray the charges that will come in course of payment for the year 1998-99, in respect of Planning.

**Demand No. 20**

That a sum not exceeding Rs. 5,00,000 on Revenue Account be granted to the Governor to defray the charges that will come in course of payment for the year 1998-99, in respect of Programme Implementation.

**Demand No. 21**

That a sum not exceeding Rs. 4,82,49,88,000 on Revenue Account and Rs. 1,88,97,26,000 on Capital Account be granted to the Governor to defray the charges that will come in course of payment for the year 1998-99, in respect of Public Works.

**Demand No. 22**

That a sum not exceeding Rs. 2,36,97,34,000 on Revenue Account and Rs. 8,18,18,000 on Capital Account be granted to the Governor to defray the charges that will come in course of payment for the year 1998-99, in respect of Revenue and Rehabilitation.

**Demand No. 24**

That a sum not exceeding Rs. 4,91,60,000 on Revenue Account and Rs. 28,15,67,000 on Capital Account be granted to the Governor to defray the charges that will come in course of payment for the year 1998-99, in respect of Science, Technology and Environment.

[Mr. Speaker]

**Demand No. 25**

That a sum not exceeding Rs. 1,28,99,57,000 on Revenue Account and Rs. 11,30,39,000 on Capital Account be granted to the Governor to defray the charges that will come in course of payment for the year 1998-99, in respect of Social and Women's Welfare and Welfare of Scheduled Castes and Backward Classes.

**Demand No. 26**

That a sum not exceeding Rs. 5,08,56,000 on Revenue Account be granted to the Governor to defray the charges that will come in course of payment for the year 1998-99, in respect of State Legislature.

**Demand No. 27**

That a rum not exceeding Rs. 1,12,21,73,000 on Revenue Account and Rs. 3,00,00,000 on Capital Account be granted to the Governor to defray the charges that will come in course of payment for the year 1998-99, in respect of Technical Education and Industrial Training.

**Demand No. 28**

That a sum not exceeding Rs. 40,53,02,000 on Revenue Account and Rs. 99,50,000 on Capital Account be granted to the Governor to defray the charges that will come in course of payment for the year 1998-99, in respect of Tourism and Cultural Affairs.

**Demand No. 29**

That a sum not exceeding Rs. 3,44,17,67,000 on Revenue Account and Rs. 28,04,00,000 on Capital Account be granted to the Governor to defray the charges that will come in course of payment for the year 1998-99, in respect of Transport.

**Demand No. 30**

That a sum not exceeding Rs. 8,16,86,000 on Revenue Account be granted to the Governor to defray the charges that will come in course of payment for the year 1998-99, in respect of Vigilance.

*The motion was carried.*

## FINANCIAL BUSINESS

## THE PUNJAB APPROPRIATION (NO. 2) BILL, 1998

**Mr. Speaker :** Finance Minister to introduce and move that the Punjab Appropriation (No. 2) Bill, 1998 be taken into consideration at once.

**ਵਿੱਤ ਅਤੇ ਯੋਜਨਾ ਮੰਤਰੀ :** ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ: 2) ਬਿੱਲ, 1998 ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

> ਕਿ ਪੰਜਾਬ ਨਮਿੱਤਣ (ਨੰ: 2) ਬਿੱਲ, 1998 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Speaker :** Motion moved—

> That the Punjab Appropriation (No. 2) Bill, 1998 be taken into consideration at once.

**Mr. Speaker :** Discussion, if any. Yes, Mr. Arshi.

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) :** ਧੰਨਵਾਦ, ਸਪੀਕਰ ਸਾਹਿਬ । ਸਪੀਕਰ ਸਾਹਿਬ, ਮੈਂ ਪੂਰੀ ਤਰ੍ਹਾਂ ਆਪਣੇ ਵੱਲੋਂ ਇਸ ਗੱਲ ਦਾ ਖਿਆਲ ਰੱਖਾਂਗਾ ਕਿ ਸਮੇਂ ਦੀ ਸੀਮਾ ਦੇ ਵਿੱਚ ਰਹਿੰਦਾ ਹੋਇਆ ਆਪਣੀ ਗੱਲ ਕਰਾਂ ਕਿਉਂਕਿ ਹੋਰ ਵੀ ਬਹੁਤ ਸਾਰੇ ਮੈਂਬਰਾਂ ਨੇ ਆਪਣੀ ਗੱਲ ਕਹਿਣੀ ਹੋਏਗੀ ਜਿਨ੍ਹਾਂ ਨੂੰ ਕਿਸੇ ਗੱਲ ਕਰਕੇ ਪਹਿਲਾਂ ਗੱਲ ਕਰਨ ਦਾ ਸਮਾਂ ਨਹੀਂ ਮਿਲਿਆ । ਮੈਂ ਇਸ ਵਿੱਚ ਮੋਟੇ ਮੋਟੇ ਨੁਕਤੇ ਉਠਾਵਾਂਗਾ ਕਿਉਂਕਿ ਇਹ ਜੋ ਬਿੱਲ ਪੇਸ਼ ਕੀਤਾ ਗਿਆ ਹੈ, ਇਸ ਤੋਂ ਪਹਿਲਾਂ ਮੁਕੰਮਲ ਤੌਰ ਤੇ ਜੋ ਬਜਟ ਦੀਆਂ ਡਿਮਾਂਡਜ਼ ਹਨ, ਉਨ੍ਹਾਂ ਦੇ ਬਾਰੇ ਹਾਊਸ ਡਿਸੀਜ਼ਨ ਲੈ ਚੁੱਕਾ ਹੈ ਲੇਕਿਨ ਜੋ ਮੇਨ ਡਿਸੀਜ਼ਨ ਹੈ, ਉਹ ਇਸ ਬਿੱਲ ਦੀ ਪ੍ਰਵਾਨਗੀ ਜਾਂ ਨਾ-ਪ੍ਰਵਾਨਗੀ ਨਾਲ ਜੁੜਿਆ ਹੈ । ਸਾਰਿਆਂ ਤੋਂ ਪਹਿਲਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਪ੍ਰਵਾਨ ਤਾਂ ਹੋਣਾ ਹੀ ਹੈ, ਲੇਕਿਨ ਇਸ ਬਜਟ ਦੀਆਂ ਜੋ ਐਸ਼ੋਰੈਂਸਿਜ਼ ਹਨ, ਜੋ ਇਨਫਰਮੇਸ਼ਨ ਇਥੇ ਸਾਡੇ ਕੋਲ ਰੱਖੀ ਗਈ ਹੈ, ਉਨ੍ਹਾਂ ਦੇ ਨਾਲ ਮੇਰੀ ਪਾਰਟੀ ਦੀ ਅਤੇ ਮੇਰੀ ਸਹਿਮਤੀ ਨਹੀਂ ਹੈ । ਮੈਂ ਇਸ ਬਜਟ ਨੂੰ ਐਗਜ਼ਾਮਿਨ ਕਰਨ ਤੋਂ ਬਾਅਦ ਇਨ੍ਹਾਂ ਬਾਰੇ ਆਪਣੀ ਰਾਏ ਪ੍ਰਗਟ ਕਰਨੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਸਾਰਿਆਂ ਤੋਂ ਪਹਿਲਾਂ ਦੁੱਖ ਹੈ ਇਸ ਗੱਲ ਦਾ ਕਿ ਭਾਵੇਂ ਮੌਜੂਦਾ ਸਰਕਾਰ ਦੋ ਵਾਰ ਪਹਿਲਾਂ ਵੀ ਬਜਟ ਪੇਸ਼ ਕਰ ਚੁੱਕੀ ਹੈ ਪਰ ਇਹ ਬਜਟ ਪੂਰੀ ਤਰ੍ਹਾਂ ਪੇਸ਼ ਨਹੀਂ ਕਰ ਸਕੀ ਔਰ ਪੂਰੇ ਦਾ ਪੂਰਾ ਜਿਹੜਾ ਬਜਟ ਮੈਟੀਰੀਅਲ ਹੈ, ਉਹ ਵੀ ਨਹੀਂ ਦੇ ਸਕੀ ਔਰ ਨਾ ਹੀ ਪਿਛਲੇ ਸਮੇਂ ਵਿੱਚ ਦੇ ਸਕੀ ਸੀ । ਇਨ੍ਹਾਂ ਨੂੰ ਐਕਚੁਅਲੀ ਤਾਂ ਪਿਛਲੇ ਸਾਲ ਦੇ ਐਂਡ ਵਿੱਚ ਬਜਟ ਪੇਸ਼ ਕਰਨਾ ਚਾਹੀਦਾ ਸੀ ਲੇਕਿਨ ਸਾਨੂੰ ਕਿਹਾ ਗਿਆ ਕਿ ਕਿਉਂਕਿ ਮਿੱਤਰ ਦਲਾਂ ਦੀ ਸਰਕਾਰ ਬਣੀ ਹੈ, ਇਸ ਲਈ ਉਨ੍ਹਾਂ ਨਾਲ ਆਪਸ ਵਿੱਚ ਬੈਠ ਕੇ ਵਿਚਾਰ ਵਟਾਂਦਰਾ ਕਰਨਾ ਹੈ ਔਰ ਪੰਜਾਬ ਵਾਸਤੇ ਬਹੁਤ ਸਾਰਾ ਫਾਈਨਾਂਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਵੀ ਲੈ ਕੇ ਆਉਣਾ ਹੈ । ਕੇਂਦਰ ਦਾ ਜਿਹੜਾ ਯੋਜਨਾ ਕਮਿਸ਼ਨ ਹੈ, ਉਸ ਨਾਲ ਵੀ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਬੈਠਕ ਕੀਤੀ । ਸਪੀਕਰ ਸਾਹਿਬ, ਮੌਜੂਦਾ ਸਰਕਾਰ ਦੀ ਉਸ ਤੋਂ ਬਾਅਦ ਮਿੱਤਰ ਦਲਾਂ ਦੀ ਸਰਕਾਰ ਨਾਲ ਵੀ ਮੀਟਿੰਗ ਹੋਈ, ਪਲੈਨਿੰਗ ਕਮਿਸ਼ਨ ਦੇ ਨਾਲ ਵੀ ਮੀਟਿੰਗ ਹੋਈ ਔਰ ਇਸ ਗੱਲ ਦੀ ਐਸ਼ੋਰੈਂਸ ਵੀ ਦਿੱਤੀ ਗਈ ਕਿ ਅਸੀਂ ਤੁਹਾਨੂੰ ਇਸ ਚੀਜ਼ ਵਾਸਤੇ ਫਾਈਨਾਂਸ ਦੇ ਰਹੇ ਹਾਂ ਲੇਕਿਨ ਬਜਟ ਫਿਰ ਵੀ ਤਿੰਨ ਮਹੀਨੇ ਲੇਟ ਹੋ ਗਿਆ ਔਰ ਉਸ ਤੋਂ ਬਾਅਦ ਜਿਹੜੀ ਸਰਕਾਰ ਦੀ 'ਭਰੋਸੇਯੋਗਤਾ' ਸ਼ਬਦ ਮੈਂ ਨਹੀਂ ਵਰਤਣਾ, ਜਿਹੜੀ ਐਫੀਸ਼ੈਂਸੀ ਹੈ, ਇਹ ਸਰਕਾਰ ਕਿੰਨੀ ਕੁ ਆਪਣੇ ਕੰਮਾਂ ਪ੍ਰਤੀ ਨਿਪੁੰਨ ਹੈ, ਉਸ ਦਾ ਤਾਂ ਇਸੇ ਗੱਲ ਤੋਂ ਇਜ਼ਹਾਰ ਹੋ ਗਿਆ । ਚਲੋ ਪਹਿਲੀ ਵਾਰ ਤਾਂ ਹੋ ਗਿਆ ਕਿ ਬੜੀ ਦੇਰ ਬਾਅਦ ਜ਼ਿੰਮੇਵਾਰੀ ਸੰਭਾਲੀ ਸੀ । ਅਗਰ ਕੋਈ ਵਿਅਕਤੀ ਡੀਲਿੰਕ ਹੋਵੇ ਤਾਂ ਦੁਬਾਰਾ ਲਿੰਕ ਹੋਣ ਵਾਸਤੇ ਥੋੜ੍ਹਾ ਜਿਹਾ ਸਮਾਂ ਜ਼ਰੂਰ ਚਾਹੀਦਾ ਹੈ ਲੇਕਿਨ ਹੁਣ ਤਾਂ ਤੁਹਾਨੂੰ ਸਾਲ ਹੋ ਗਿਆ ਹੈ ਔਰ ਤੁਸੀਂ ਦੂਸਰਾ ਬਜਟ ਪੇਸ਼ ਕਰਨ ਜਾ ਰਹੇ ਹੋ । ਸਪੀਕਰ ਸਾਹਿਬ, ਮੈਂ ਵਿਧਾਨ ਸਭਾ ਦਾ ਸਾਰਾ ਰਿਕਾਰਡ ਦੇਖਿਆ ਹੈ ਔਰ ਉਥੋਂ ਜਾਣਕਾਰੀ ਹਾਸਲ ਕੀਤੀ ਹੈ ਕਿ ਅੱਜ ਤੱਕ ਕਦੇ ਵੀ ਅਜਿਹਾ ਨਹੀਂ ਹੋਇਆ ਕਿ ਮੈਟੀਰੀਅਲ ਜਿਹੜਾ ਹੈ, ਉਹ ਥੋੜ੍ਹਾ ਪੇਸ਼ ਕੀਤਾ ਗਿਆ ਹੋਵੇ । ਪਿਛਲੀ ਵਾਰ ਵੀ ਦੋ ਡਾਕੂਮੈਂਟ ਬਜਟ ਪੇਸ਼ ਕਰਨ ਤੋਂ ਚਾਰ ਦਿਨ ਬਾਅਦ ਮਿਲੇ ਸਨ । ਇਸ ਵਾਰ ਅਸੀਂ ਇਹ ਨਹੀਂ ਸਮਝ ਪਾ ਰਹੇ ਕਿ ਅਸੀਂ ਬਜਟ ਪੜ੍ਹੀਏ ਕਿਵੇਂ । ਪਲੈਨ ਦਾ 2100 ਕਰੋੜ ਰੁਪਏ ਦਾ ਬਜਟ ਹੈ ਔਰ ਉਸ ਨੂੰ ਵੇਖਣ ਵਾਸਤੇ ਮੈਮੋਰੰਡਮ ਹੁੰਦਾ ਹੈ, ਜਿਥੋਂ ਪਤਾ ਲੱਗਦਾ ਹੈ ਕਿ ਜਿਹੜਾ ਪੈਸਾ ਰੱਖਿਆ ਹੈ , ਉਹ ਕਿਸ ਸਕੀਮ ਵਾਸਤੇ ਰੱਖਿਆ ਹੈ ਲੇਕਿਨ ਸਪੀਕਰ ਸਾਹਿਬ, ਅਫ਼ਸੋਸ ਹੈ ਕਿ ਅੱਜ ਤੱਕ ਉਹ ਨਹੀਂ ਮਿਲਿਆ । ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕਿ ਕਿਸ ਤਰ੍ਹਾਂ ਸਾਡੇ ਨਾਲ ਜਸਟਿਸ ਹੋ ਸਕਦਾ ਹੈ, ਕਿਵੇਂ ਸਮੁੱਚੀ ਵਿਧਾਨ ਸਭਾ ਨੂੰ ਭਰੋਸੇ ਵਿੱਚ ਲਿਆ ਜਾ ਸਕਦਾ ਹੈ । ਇਹ ਨਹੀਂ ਪਤਾ ਲੱਗ ਰਿਹਾ ਕਿ ਜਿਹੜਾ ਪੈਸਾ ਮੰਗਿਆ ਹੈ, ਉਹ ਖਰਚਣਾ ਕਿੱਥੇ ਹੈ । ਜੋ ਪਲੈਨ ਹੈ, ਉਸ ਵਿੱਚ ਤਾਂ ਸਿਰਫ਼ ਇਹ ਵਖਿਆ ਜਾ ਸਕਦਾ ਹੈ ਕਿ ਇਸ ਮਹਿਕਮੇ ਨੂੰ ਏਨੇ ਪੈਸੇ ਦੇ ਰਹੇ ਹਾਂ ਲੇਕਿਨ ਉਸ ਮੈਮੋਰੰਡਮ ਵਿਚ ਮੁਕੰਮਲ ਤੌਰ ਤੇ ਵੇਖਿਆ ਜਾ ਸਕਦਾ ਹੈ ਕਿ ਕਿਸ ਸਕੀਮ ਵਾਸਤੇ ਪੈਸਾ ਦਿੱਤਾ ਜਾ ਰਿਹਾ ਹੈ । ਮੇਰਾ ਪੰਜ ਸਾਲ ਦਾ ਐਕਸਪੀਰੀਐਂਸ ਹੈ ਲੇਕਿਨ ਇਹ ਪਹਿਲੀ ਵਾਰ ਹੈ ਕਿ ਡਾਕੂਮੈਂਟ ਨਾ ਦਿੱਤਾ ਜਾਵੇ । ਇੱਕ ਬਜਟ ਹੈ, ਉਹ ਵੀ ਅੱਧਾ ਹੈ, ਅੱਧਾ ਹਿੱਸਾ ਪਹਿਲਾਂ ਆ ਗਿਆ ਅਤੇ ਅੱਧਾ ਬਾਅਦ ਵਿੱਚ । ਸਾਰਿਆਂ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਰਿਮਾਰਕਸ ਕੱਸੇ ਗਏ ਕਿ ਵਿਰੋਧੀ ਪਾਰਟੀਆਂ ਕੋਲ ਕੋਈ ਮੁੱਦਾ ਨਹੀਂ ਸੀ ਕਿ ਇਹ ਠੋਸ ਤਰੀਕੇ ਨਾਲ ਬਜਟ ਦੇ ਬਾਰੇ ਕੁਝ ਕਹਿ ਸਕਣ । ਇਹ ਕਹਿੰਦੇ ਸਨ ਕਿ ਵਿਰੋਧੀ ਪਾਰਟੀਆਂ ਕੋਲ ਤਾਂ ਕੋਈ ਠੋਸ ਮੁੱਦਾ ਹੀ ਨਹੀਂ ਸੀ, ਜਿਹੜਾ ਕਿ ਇਹ ਕਹਿ ਸਕਣ । ਮੈਂ ਬੜੀ ਨਿਮਰਤਾ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਮੁੱਦਾ ਤਾਂ ਤਾਂ ਹੋਵੇ ਜੇਕਰ ਬਜਟ ਦੇ ਵਿਚ ਕੁਝ ਹੋਵੇ, ਮੁੱਦਾ ਤਾਂ ਤਾਂ ਬਣੇ ਜੇਕਰ ਤੁਸੀਂ ਸਾਨੂੰ ਘੱਟੋ ਘੱਟ ਜੋ ਬਜਟ ਦੀ ਰਿਕੁਆਇਰਮੈਂਟ ਹੈ, ਉਹ ਸਾਰਾ ਕੁਝ ਲਿਖਤੀ ਰੂਪ ਵਿਚ ਦੇ ਦਿਉ ਜਿਸ ਨੂੰ ਪੜ੍ਹ ਕੇ ਅਸੀਂ ਐਗਜ਼ਾਮਿਨ ਕਰ ਲਈਏ । ਹੋ ਸਕਦਾ ਹੈ ਕਿ ਸਾਡੀ ਸਮਝ ਵਿਚ ਠੀਕ ਨਾ ਹੋਵੇ ਤੁਸੀਂ ਬਹੁਤ ਕੁਝ ਕਰ ਰਹੇ ਹੋ । ਜਦੋਂ ਡਾਕੂਮੈਂਟਸ ਤੁਸੀਂ ਨਹੀਂ ਦੇ ਰਹੇ ਤਾਂ ਇਸ ਦਾ ਮਤਲਬ ਕੀ ਕਢਿਆ ਜਾ ਸਕਦਾ ਹੈ । ਡਾਕੂਮੈਂਟ ਨਾ ਦੇਣ ਦਾ

ਕਾਰਨ ਕੀ ਹੈ। ਜੇ ਦੋ ਦਿਨਾਂ ਦੇ ਨੋਟਿਸ ਵਿਚ ਸਾਰਾ ਬਜਟ ਛਪਵਾਇਆ ਜਾ ਸਕਦਾ ਹੈ ਤਾਂ ਇਹ ਨਹੀਂ ਹੋ ਸਕਦਾ ਕਿ ਇਕ ਕਿਤਾਬ ਨਹੀਂ ਛਪਵਾਈ ਜਾ ਸਕਦੀ। ਇਸ ਕਰਕੇ ਉਸ ਕਿਤਾਬ ਵਿਚ ਬਹੁਤ ਸਾਰੀਆਂ ਚੀਜ਼ਾਂ ਉਹ ਨਹੀਂ ਹਨ ਜੋ ਇਹ 'ਇਥੇ ਕਹਿ ਰਹੇ ਹਨ। ਜੇ ਉਹ ਚੀਜ਼ਾਂ ਸਾਹਮਣੇ ਆ ਜਾਣ ਤਾਂ ਕੰਟਰਾਡਿਕਸ਼ਨ ਹੋਵੇਗੀ ਔਰ ਆਪਾ ਵਿਰੋਧੀ ਹੋਵੇਗੀ। ਸੋ ਮੈਂ ਪਹਿਲੀ ਬੇਨਤੀ ਤਾਂ ਇਹੀ ਕਰਨੀ ਚਾਹੁੰਦਾ ਹਾਂ। ਦੂਸਰੀ ਮੈਂ ਸਾਰੇ ਨੁਕਤੇ ਛੱਡ ਕੇ ਖਾਸ ਖਾਸ ਥਾਂ ਤੇ ਜਿਥੇ ਮੈਂ ਜ਼ੋਰ ਦੇਣਾ ਚਾਹੁੰਦਾ ਹਾਂ, ਉਥੇ ਜ਼ਿਕਰ ਕਰਾਂਗਾ ਔਰ ਤੁਸੀਂ ਸਰਕਾਰ ਵਾਲੇ ਤਾਂ ਬੜ ਜ਼ੋਰ ਨਾਲ ਕਹਿ ਰਹੇ ਹੋ ਕਿ ਪਿਛਲੀ ਪਲਾਨ ਦੇ ਮੁਕਾਬਲੇ ਤੁਹਾਡੀ ਪਲਾਨ ਵੀ ਬੜੀ ਵਧ ਗਈ ਹੈ ਅਤੇ ਮਿੱਤਰ ਦਲਾਂ ਦੀ ਸਰਕਾਰ ਵੀ ਬਣ ਗਈ ਹੈ। ਮਿੱਤਰ ਦਲਾਂ ਦੀ ਸਰਕਾਰ ਤੋਂ ਆਸ ਵੀ ਬੜੀ ਵੱਡੀ ਹੈ। ਇਹ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਐਫ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਬਾਅਦ ਵਿਚ ਇਹ ਡਿਸਕਸ਼ਨਾਂ ਸਮ-ਅੱਪ ਕਰ ਲੈਣ। ਇਸ ਦੇ ਵਿੱਚ ਕੀ ਕਾਰਨ ਹੈ ਕਿ ਜੇਕਰ ਮਿੱਤਰ ਦਲਾਂ ਦੀ ਸਰਕਾਰ ਬਣੀ ਹੋਵੇ ਤਾਂ ਪਿਛਲੇ ਦੇ ਮੁਕਾਬਲੇ ਜਿਹੜਾ ਕੇਂਦਰ ਸਰਕਾਰ ਦਾ ਹਿੱਸਾ ਹੈ, ਉਹ 243 ਕਰੋੜ ਰੁਪਏ ਘੱਟ ਕਿਉਂ ਹੋ ਗਿਆ ਹੈ? ਪਿਛਲਾ ਕੰਪੇਅਰ ਕਰ ਲਵੋ, ਪਿਛਲਾ ਤੁਹਾਡਾ ਜੋ ਬਜਟ ਹੈ, ਉਸ ਵਿਚ ਸੈਂਟਰਲ ਗੌਰਮਿੰਟ ਦਾ ਜੋ ਸ਼ੇਅਰ ਹੈ ਜੋ ਤੁਹਾਨੂੰ ਪਿਛਲੀ ਵਾਰੀ ਦਿੱਤਾ ਗਿਆ ਸੀ, ਉਸ ਦੇ ਮੁਕਾਬਲੇ ਐਤਕੀਂ 243 ਕਰੋੜ ਰੁਪਿਆ ਘੱਟ ਦਿੱਤਾ ਗਿਆ ਹੈ ਜਿਹੜਾ ਕਿ 19% ਬਣਦਾ ਹੈ। ਇਕ ਤਾਂ ਸਾਨੂੰ ਇਸ ਬਾਰੇ ਥੋੜ੍ਹਾ ਜਿਹਾ ਦੱਸ ਦਿਉ ਕਿ ਮਿੱਤਰ ਦਲਾਂ ਦੀ ਸਰਕਾਰ ਵੱਲੋਂ ਤਾਂ ਫਿਰ ਖੁਲ੍ਹੇ ਗੱਫੇ ਮਿਲਣੇ ਚਾਹੀਦੇ ਹਨ। ਗਵਾਂਢੀ ਰਾਜ ਵਿਚ ਇਕ ਦੌਰੇ ਤੇ 100 ਕਰੋੜ ਰੁਪਿਆ ਇਕ ਸ਼ਹਿਰ ਵਿਚ ਅਤੇ 100 ਕਰੋੜ ਰੁਪਿਆ ਦੂਜੇ ਸ਼ਹਿਰ ਵਿਚ ਯਾਨੀ ਕੁੱਲ 200 ਕਰੋੜ ਰੁਪਿਆ ਦਿੱਤਾ ਗਿਆ ਹੈ। ਤਾਂ ਫਿਰ ਤੁਹਾਨੂੰ ਖੁਲ੍ਹਾ ਗੱਫਾ ਕਿਉਂ ਨਹੀਂ ਦਿੱਤਾ ਗਿਆ? ਸਾਨੂੰ ਜਿਹੜਾ ਪਿੱਛੇ ਮਿਲਦਾ ਸੀ, ਉਹ ਵੀ ਪੂਰਾ ਨਹੀਂ ਦਿੱਤਾ ਗਿਆ ਅਤੇ ਉਸ ਵਿਚ ਵੀ 19% ਦੀ ਕੱਟ ਲੱਗਾ ਦਿੱਤੀ ਗਈ ਹੈ। ਫਿਰ ਇਹ ਕਿਸ ਤਰ੍ਹਾਂ ਵਿਸ਼ਵਾਸ ਕਰ ਲਈਏ ਕਿ ਇਹ ਮਿੱਤਰ ਦਲਾਂ ਦੀ ਸਰਕਾਰ ਹੈ, ਔਰ ਪੰਜਾਬ ਦੇ ਪ੍ਰਤੀ ਉਨ੍ਹਾਂ ਦਾ ਬੜਾ ਪਾਜ਼ੇਟਿਵ ਰੁਖ ਹੈ। ਜਿਹੜਾ ਪੰਜਾਬ ਆਰਥਿਕ ਤੌਰ ਤੇ ਇਨ੍ਹਾਂ ਦੇ ਕਹਿਣ ਦੇ ਮੁਤਾਬਕ ਬੜਾ ਕਰਾਈਸਿਜ਼ ਵਿਚ ਹੈ, ਉਸ ਨੂੰ ਇਸ ਵਿਚੋਂ ਕੱਢਣ ਵਾਸਤੇ ਅਤੇ ਇਸ ਦੀ ਡਿਵੈਲਪ-ਮੈਂਟ ਨੂੰ ਹੋਰ ਐਨਹਾਂਸ ਕਰਨ ਵਾਸਤੇ ਉਸ ਦਾ ਕਿੰਨਾ ਕੁ ਸਹਿਯੋਗ ਹੈ। ਇਹ ਸਿਰਫ਼ ਮੈਂ ਇਸ਼ਾਰੇ ਦੇ ਤੌਰ ਤੇ ਹੀ ਕਹਿਣਾ ਚਾਹੁੰਦਾ ਹਾਂ। ਦੂਸਰੀ, ਸਪੀਕਰ ਸਾਹਿਬ, ਇਸ ਬਜਟ ਦੇ ਵਿੱਚ ਮੇਰੀ ਸਹਿਮਤੀ ਨਹੀਂ ਹੈ ਔਰ ਮੈਂ ਪਹਿਲਾਂ ਵੀ ਕਿਹਾ ਸੀ ਕਿ ਪਤਾ ਨਹੀਂ ਬਾਹਰ ਤੁਸੀਂ ਕਿਉਂ ਕਲੇਮ ਕਰ ਰਹੇ ਹੋ, ਘੱਟੋ ਘੱਟ ਹਾਊਸ ਵਿਚ ਤਾਂ ਪੂਰੇ ਫੈਕਟਸ ਦੇਣੇ ਚਾਹੀਦੇ ਹਨ। ਮੈਂ ਪਹਿਲਾਂ ਵੀ ਪੁਆਇੰਟ ਆਊਟ ਕੀਤਾ ਸੀ ਕਿ ਇਹ ਗੌਰਮਿੰਟ ਪੂਰਾ ਬਜਟ ਤਾਂ ਪੇਸ਼ ਕਰ ਦਿੰਦੀ ਹੈ ਪਰ ਸਾਲ ਦੇ ਅੰਤ ਵਿਚ ਬਹੁਤ ਵੱਡੀ ਕੱਟ ਲਗਾ ਦਿੱਤੀ ਜਾਂਦੀ ਹੈ ਔਰ ਬਾਹਰ ਪ੍ਰਚਾਰ ਇਹ ਕੀਤਾ ਜਾਂਦਾ ਹੈ ਕਿ ਜੋ ਬਜਟ ਪੇਸ਼ ਕੀਤਾ ਹੈ, ਉਹ ਬਹੁਤ ਵਧੀਆ ਕੀਤਾ ਹੈ। ਉਸ ਦਾ ਬਾਹਰ ਲੋਕਾਂ ਨੂੰ ਪਤਾ ਨਹੀਂ ਲੱਗਦਾ ਕਿ ਤੁਸੀਂ ਕੱਟ ਕਿਸ ਤਰ੍ਹਾਂ ਲਗਾ ਦਿੱਤੀ ਹੈ। ਪਿਛਲੇ ਸਾਰੇ ਸਮੇਂ ਵਿਚ ਵੀ ਕੱਟਾਂ ਲੱਗਦੀਆਂ ਰਹੀਆਂ ਹਨ ਹਾਲਾਂ ਕਿ ਇਨ੍ਹਾਂ ਨੇ ਹੁਣ ਵੀ ਕਿਹਾ ਹੈ ਕਿ ਅਸੀਂ ਹੁਣ ਕੋਈ ਕੱਟ ਨਹੀਂ ਲਗਾਈ। ਘੱਟੋ ਘੱਟ ਜਿਹੜੀ ਰਿਕਾਰਡ ਦੀ ਚੀਜ਼ ਹੈ, ਉਹ ਨਾ ਤੁਸੀਂ ਹਟਾ ਸਕਦੇ ਹੋ ਅਤੇ ਨਾ ਅਸੀਂ। ਰਿਕਾਰਡ ਦੀ ਜਿਹੜੀ ਚੀਜ਼ ਹੈ. ਉਸ ਦੇ ਮੁਤਾਬਿਕ ਹੁਣ ਵੀ 7% ਦੀ ਕੱਟ ਲਗਾਈ ਹੋਈ ਹੈ.

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਟੋਟਲ ਤੁਹਾਡਾ ਬਜਟ 2100 ਕਰੋੜ ਰੁਪਏ ਦਾ ਹੈ ਲੇਕਿਨ ਜੋ ਡਾਕੂਮੈਂਟ ਦਿੱਤੇ ਗਏ ਹਨ, ਉਸ ਮੁਤਾਬਿਕ ਇਹ 1940 ਕਰੋੜ ਰੁਪਏ ਤੇ ਆ ਕੇ ਖੜ੍ਹ ਗਿਆ ਹੈ। ਪਿੱਛੇ ਵੀ ਇਸ ਤਰ੍ਹਾਂ ਹੁੰਦਾ ਰਿਹਾ ਹੈ, ਤੁਹਾਡੇ ਤੇ ਮੈਂ ਇਤਰਾਜ਼ ਨਹੀਂ ਕਰ ਰਿਹਾ ਪਰ ਘੱਟੋ ਘੱਟ ਜਿਹੜੀ ਇਥੇ ਗੱਲ ਹੈ, ਬਾਹਰ ਵੀ ਉਹੀ ਹੋਣੀ ਚਾਹੀਦੀ ਹੈ। ਜਦੋਂ ਤੁਸੀਂ ਬਜਟ ਵਿਚ ਆਪਣੀਆਂ ਪ੍ਰਾਪਤੀਆਂ ਨੂੰ ਉਭਾਰ ਰਹੇ ਹੋਵੋਗੇ, ਉਹ ਪ੍ਰੈਸ ਰਾਹੀਂ ਆਮ ਲੋਕਾਂ ਕੋਲ ਵੀ ਜਾਂਦੀਆਂ ਹਨ, ਲੋਕਾਂ ਕੋਲ ਸਾਰੇ ਡਾਕੂਮੈਂਟਸ ਤਾਂ ਨਹੀਂ ਜਾ ਰਹੇ। ਸੋ, ਇਸ ਦੇ ਵਿੱਚ ਕੋਈ ਦਿੱਕਤ ਹੈ, ਕੋਈ ਕਮੀ ਹੈ, ਕਿਉਂ ਤੁਹਾਡੇ ਟੋਟਲ ਬਜਟ ਦੇ ਵਿੱਚ ਪਲਾਨ ਬਜਟ ਵਿਚ ਕਮੀ ਆਈ ਹੈ। ਇਸ ਦਾ ਕੀ ਕਾਰਨ ਹੈ ? ਉਹ ਤੁਸੀਂ ਦਸ ਸਕਦੇ ਹੋ ਕਿ ਇਸ ਤਰ੍ਹਾਂ ਦੇ ਰੀਜ਼ਨ ਹਨ, ਜਿਸ ਤੇ ਸਾਡੇ ਵੱਲੋਂ ਸਹਿਮਤੀ ਹੋਵੇ।

ਅਗਲੀ ਗੱਲ ਮੈਂ, ਸਪੀਕਰ ਸਾਹਿਬ, ਇਹ ਕਹਿਣੀ ਚਾਹੁੰਦਾ ਹਾਂ ਕਿ ਹੁਣ ਅਫਸੋਸ ਇਸ ਗੱਲ ਦਾ ਹੈ ਜਿਹੜਾ ਇਹ ਕਿਹਾ ਜਾ ਰਿਹਾ ਹੈ ਕਿ ਐਸ. ਸੀਜ਼ ਵਾਸਤੇ, ਦਲਿਤ ਵਰਗ ਵਾਸਤੇ ਬਹੁਤ ਕੁਝ ਕੀਤਾ ਜਾ ਰਿਹਾ ਹੈ ਔਰ ਤੁਸੀਂ ਵੇਖੋ, ਸਪੀਕਰ ਸਾਹਿਬ, ਆਨ ਦੀ ਹੋਲ ਜਿਹੜੀ ਕੱਟ ਬਜਟ ਦੇ ਉਤੇ ਹੈ, ਉਹ ਤਾਂ 7 ਪੁਆਇੰਟ ਕੁਝ ਹੈ ਪਰ ਜਿਹੜੇ ਸਪੈਸ਼ਲ ਕੰਪੋਨੈਂਟ ਹਨ, ਉਹ ਤੁਸੀ ਕੰਪੇਅਰ ਕਰ ਲਵੋ, ਇਥੇ ਡਾਕੂਮੈਂਟ ਪੜ੍ਹੇ ਜਾ ਸਕਦੇ ਹਨ ਕਿ ਉਨ੍ਹਾਂ ਤੇ ਕੱਟ 25% ਬਣਦੀ ਹੈ ਜਦ ਕਿ ਸਾਰੇ ਬਜਟ ਤੇ ਕੱਟ 7% ਹੈ। ਇਸ ਗੱਲ ਦਾ ਜ਼ਰੂਰ ਕਾਰਣ ਦੱਸਣਾ ਚਾਹੀਦਾ ਸੀ। ਇਹ ਵੀ ਦੱਸਣਾ ਚਾਹੀਦਾ ਸੀ ਕਿ ਜਿਹੜਾ ਘਾਟਾ ਰਹਿ ਗਿਆ ਹੈ, ਉਹਨੂੰ ਪੂਰਾ ਕਿਵੇਂ ਕਰਨਾ ਹੈ ਔਰ ਜਿਸ ਗੱਲ ਦਾ ਬੜਾ ਵਿਰੋਧ ਹੋ ਰਿਹਾ ਹੈ, ਉਸ ਨੂੰ ਪੂਰਾ ਕਰਨ ਵਾਸਤੇ 150 ਕਰੋੜ ਰੁਪਏ ਦੇ ਟੈਕਸ ਤਜਵੀਜ਼ ਕੀਤੇ ਗਏ ਹਨ ਜਿਨ੍ਹਾਂ ਵਿਚ ਸਭ ਤੋਂ ਵੱਡਾ ਵਾਧਾ ਤੁਸੀਂ ਬੱਸ ਕਿਰਾਇਆਂ ਵਿਚ ਕੀਤਾ ਹੈ। ਇਸ ਸਬੰਧੀ ਹੇਠਾਂ ਪੰਜਾਬ ਵਿਚ ਹਾਹਾਕਾਰ ਮੱਚੀ ਹੋਈ ਹੈ, ਹਰ ਜਗ੍ਹਾ ਤੇ ਲੋਕਾਂ ਦੀਆਂ ਸਟੇਟਮੈਂਟਾਂ ਆ ਰਹੀਆਂ ਹਨ ਕਿ ਅਸੀਂ ਇੰਨਾ ਵੱਡਾ ਵਾਧਾ ਬਰਦਾਸ਼ਤ ਕਰਨ ਦੇ ਯੋਗ ਨਹੀਂ ਹਾਂ। ਜਿਹੜੇ ਵਾਧੇ ਦੇ ਕਾਰਨ ਦੱਸੇ ਗਏ ਹਨ ਉਹ ਠੀਕ ਨਹੀਂ ਹਨ. ਸਾਨੂੰ ਲੋਕ ਮਿਲੇ ਹਨ, ਉਹ ਕਹਿੰਦੇ ਹਨ ਕਿ ਅਸੀਂ ਗਰੰਟੀ ਦਿੰਦੇ ਹਾਂ ਲਿਖ ਕੇ ਐਫੀਡੇਵਿਟ ਦਿੰਦੇ ਹਾਂ ਕਿ ਤੁਸੀਂ ਸਾਨੂੰ ਬਿਨ੍ਹਾ ਵਾਧੂ ਪੈਸਿਆਂ ਦੇ ਲੰਮੇ ਰੂਟਾਂ ਦੇ ਪਰਮਿਟ ਦੇ ਦਿਉ ਤਾਂ ਅਸੀਂ ਪੁਰਾਣੇ ਰੇਟਾਂ ਤੇ ਬੱਸਾਂ ਚਲਾਉਣ ਨੂੰ ਤਿਆਰ ਹਾਂ। ਬਾਹਰ ਦੇ ਲੋਕ ਇਹ ਕਹਿ ਰਹੇ ਹਨ। ਅਸਲ ਵਿਚ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਖਜ਼ਾਨੇ ਦਾ ਖਿਆਲ ਨਹੀਂ ਰੱਖਿਆ ਜਾ ਰਿਹਾ ਹੈ। ਪੰਜਾਬ ਦੇ ਵਿਚ ਬਹੁਤ ਵੱਡੀ ਜਿਹੜੀ ਟਰਾਂਸਪੋਰਟਰਾਂ ਦੀ ਲਾਬੀ ਹੈ ਅਤੇ ਜੋ ਸਰਕਾਰ ਵਿਚ ਡੋਮੀਨੇਟ ਕਰ ਰਹੀ ਹੈ, ਉਸ ਦੇ ਇੰਟਰੈਸਟ ਸੇਫ ਕਰਨ ਵਾਸਤੇ ਇਹ ਸੋਚਿਆ ਗਿਆ ਹੋਏਗਾ ਕਿ ਇਸ ਨੂੰ ਆਹਿਸਤਾ-2 ਕਿੱਥੇ ਲੈ ਕੇ ਜਾਣਾ ਹੈ। ਇਹ ਸਰਕਾਰੀ ਟਰਾਂਸਪੋਰਟ ਦਾ ਗਲਾ ਘੁੱਟਣਗੇ। ਉਸ ਨੂੰ ਖਤਮ ਕਰਨ ਦਾ ਇਨ੍ਹਾਂ ਦਾ ਮਕਸਦ ਹੈ। ਇਹ ਜਵਾਬ ਦੇ ਸਕਦੇ ਹਨ ਕਿ ਅਸੀਂ 200 ਬੱਸਾਂ ਨਵੀਆਂ ਲੈ ਕੇ ਪਾ ਦਿੱਤੀਆਂ। ਅੱਜ ਤੋਂ 13 ਸਾਲ ਪਹਿਲਾਂ ਪੰਜਾਬ ਦੀ ਰੋਡਵੇਜ਼ ਦਾ 2400 ਕੁਝ ਦਾ ਫਲੀਟ ਸੀ, ਉਹ ਅੱਜ ਤੱਕ ਕੰਪਲੀਟ ਨਹੀਂ ਹੋਇਆ। ਤੁਸੀਂ ਉਹ ਫਲੀਟ ਹੀ ਪੂਰਾ ਕਰ ਦਿਓ। ਇਸ ਫਲੀਟ ਵਿੱਚ ਵਾਧਾ ਕਰ ਦਿਓ। ਫੇਰ ਤਾਂ ਸਰਕਾਰ ਦੀ ਵੀ ਵੈਸੇ ਹੀ ਬੱਲੇ-ਬੱਲੇ ਹੋ ਜਾਣੀ ਹੈ। ਇਹ ਤਾਂ ਆਲਰੈਡੀ ਜਿਹੜਾ 13-15 ਸਾਲ ਪਹਿਲਾਂ ਦਾ ਫਲੀਟ ਹੈ, ਉਹ 200-250 ਬੱਸਾਂ ਖਰੀਦ ਕੇ

ਪੂਰਾ ਨਹੀਂ ਹੋ ਰਿਹਾ ਔਰ ਦੂਸਰੇ ਪਾਸੇ, ਸਪੀਕਰ ਸਾਹਿਬ, ਕੀ ਹੋ ਰਿਹਾ ਹੈ ਕਿ ਇਹ ਸਰਕਾਰੀ ਟਰਾਂਸਪੋਰਟ ਦਾ ਗਲਾ ਘੁੱਟਣਗੇ । ਫੇਰ ਜਿਹੜੇ ਛੋਟੇ ਸਿੰਗਲ ਪਰਮਿਟ ਵਾਲੇ ਹਨ, ਉਨ੍ਹਾਂ ਨੂੰ ਪੰਜਾਬ ਵਿਚੋਂ ਭਜਾਉਣਗੇ ਔਰ ਜਿਹੜੀਆਂ ਵੱਡੀਆਂ-ਵੱਡੀਆਂ ਕੰਪਨੀਆਂ ਵਾਲੇ ਹਨ, ਅਸਲ ਵਿੱਚ ਐਨਟਾਇਰ ਪੰਜਾਬ ਦੀ ਟਰਾਂਸਪੋਰਟ ਇਹ ਉਨ੍ਹਾਂ ਨੂੰ ਹੈਂਡ ਓਵਰ ਕਰਨ ਜਾ ਰਹੇ ਹਨ । ਤੁਸੀਂ ਕਹਿ ਸਕਦੇ ਹੋ ਕਿ ਕਿਵੇਂ ਹੈਂਡ ਓਵਰ ਕਰਨ ਜਾ ਰਹੇ ਹਨ । ਸਾਰੀਆਂ ਗੱਲਾਂ ਕਰਨ ਦਾ ਸਮਾਂ ਨਹੀਂ, ਤੁਸੀਂ ਸਾਰੇ ਰਿਕਾਰਡ ਕਢਾ ਕੇ ਵੇਖ ਲਓ ਕਿ ਜਿਹੜਾ ਸਟੇਟ ਟਰਾਂਸਪੋਰਟ ਕਮਿਸ਼ਨਰ ਹੈ, ਉਸ ਕੋਲ ਰੂਟ ਐਕਸਟੈਨਸ਼ਨ ਦੇ ਕਿੰਨੇ ਕੇਸ ਆਏ, ਤੇ ਉਨ੍ਹਾਂ ਵਿਚੋਂ ਇੱਕ-ਇੱਕ, ਦੋ-ਦੋ ਪਰਮਿਟਾਂ ਵਾਲੇ ਕਿੰਨੇ ਸੀ ਅਤੇ ਵੱਡੇ ਟਰਾਂਸਪੋਰਟਰ ਕਿੰਨੇ ਸੀ । ਜਿਸ ਕੋਲ ਪਹਿਲਾਂ ਹੀ 50-60 ਜਾਂ 100 ਬੱਸਾਂ ਹਨ, ਉਹ ਤਾਂ ਐਪਲੀਕੇਸ਼ਨ ਦੇਣ ਪਰ ਜਿਹੜੇ 50 ਤੋਂ 60 ਤੇ 60 ਤੋਂ 70 ਕਿਲੋਮੀਟਰ ਵਾਲੇ ਹਨ, ਉਨ੍ਹਾਂ ਤੇ ਕੋਈ ਪਾਬੰਦੀ ਨਹੀਂ, ਉਨ੍ਹਾਂ ਦੀ ਰੂਟ ਐਕਸਟੈਨਸ਼ਨ ਹੋ ਰਹੀ ਹੈ। ਜਿਹੜੇ ਛੋਟੇ ਟਰਾਂਸਪੋਰਟਰ ਹਨ, ਉਹ ਇਸ ਕਰਕੇ ਭੱਜਣਗੇ ਕਿਉਂਕਿ ਉਨ੍ਹਾਂ ਦੀ ਬੇਨਤੀ ਪ੍ਰਵਾਨ ਨਹੀਂ ਹੋ ਰਹੀ ਹੈ ਅਤੇ ਇਨਕਰੀਜ਼ ਆਫ ਟਰਿੱਪ ਛੋਟੇ ਟਰਾਂਸਪੋਰਟਰਾਂ ਨੂੰ ਨਹੀਂ ਦਿੱਤੀ ਜਾ ਰਹੀ । ਵੱਡੀਆਂ ਕੰਪਨੀਆਂ ਵਾਲੇ ਜਿੰਨੀ ਮਰਜ਼ੀ ਲੈ ਲੈਣ । ਫੇਰ ਕੀ ਕਾਰਨ ਹੈ ਕਿ ਸਰਕਾਰੀ ਬੱਸਾਂ ਧੜਾਧੜ ਘਾਟੇ ਵਿੱਚ ਹਨ ਜਦ ਕਿ ਲੋਕ ਤਾਂ ਲਾਈਨਾਂ ਵਿੱਚ ਲੱਗੇ ਹੋਏ ਹਨ ਕਿ ਸਾਨੂੰ ਬੱਸਾਂ ਦੇ ਪਰਮਿਟ ਦੇ ਦਿਓ । ਮੇਰਾ ਖਿਆਲ ਹੈ, ਸਪੀਕਰ ਸਾਹਿਬ, ਕਿ ਘਾਟੇ ਵਾਲਾ ਸੌਦਾ ਕਰਨ ਲਈ ਤਾਂ ਕੋਈ ਵੀ ਬੰਦਾ ਤਿਆਰ ਨਹੀਂ । ਉਨ੍ਹਾਂ ਨੂੰ ਪਤਾ ਹੈ ਕਿ ਹੁਣ ਸਾਨੂੰ ਪਰਮਿਟ ਮਿਲ ਜਾਣਾ ਹੈ ਅਤੇ ਉਸ ਤੋਂ ਪੈਸੇ ਕਿਵੇਂ ਕਮਾਉਣੇ ਹਨ । ਸਪੀਕਰ ਸਾਹਿਬ, 20 ਵਾਰੀ ਤਾਂ ਗੌਰਮਿੰਟ ਦੀਆਂ ਸਟੇਟਮੈਂਟਾਂ ਆ ਗਈਆਂ ਕਿ ਜਿਹੜਾ ਇਲਲੀਗਲ ਓਪਰੇਸ਼ਨ ਹੈ, ਉਸ ਨੂੰ ਰੋਕਣਾ ਹੈ । ਫਰਜ਼ ਕਰੋ ਮੈਨੂੰ ਅੰਮ੍ਰਿਤਸਰ ਤੋਂ ਚੰਡੀਗੜ੍ਹ ਦਾ ਇਕ ਟ੍ਰਿਪ ਮਿਲਿਆ ਹੋਇਆ ਹੈ ਆਉਣ ਜਾਣ ਦਾ ਪਰ ਇਹ ਹਕੀਕਤ ਹੈ ਅਤੇ ਸਰਕਾਰ ਵਾਲਿਆਂ ਨੂੰ ਵੀ ਪਤਾ ਹੈ ਕਿ 5-5, 6-6, 10-10, ਟ੍ਰਿਪ ਉਸ ਤੇ ਚੱਲ ਰਹੇ ਹਨ । ਫਿਰ ਇਹ ਘਾਟਾ ਤਾਂ ਪੈਣਾ ਹੀ ਹੈ ।

**ਸ੍ਰੀ ਸਪੀਕਰ** : ਅਰਸ਼ੀ ਜੀ, ਇਹ ਸਭ ਤੁਸੀਂ ਗਵਰਨਰ ਐਡਰੈਸ ਤੇ ਕਹਿ ਸਕਦੇ ਹੋਰ । ਇਥੇ ਨਾ ਕਹੋ । ਬਹੁਤ ਟਾਈਮ ਲੱਗੇਗਾ । ਡਿਮਾਂਡ ਨਾਲ ਸਬੰਧਤ ਗੱਲ ਕਹੋ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ ।** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸ੍ਰੀ ਜਗਦੀਸ਼ ਸਾਹਨੀ** : ** **

**ਸ੍ਰੀ ਸਪੀਕਰ** : ਬੈਠ ਜਾਓ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਅਰਸ਼ੀ ਜੀ, ਤੁਸੀਂ ਬੋਲੋ ਪਰ ਬਿੱਲ ਤੇ ਹੀ ਬੋਲਣਾ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਉਹ ਪਰਾਪਰ ਚੈਨਲ ਨਾਲ ਹੋਇਆ ਸੀ । ਕੋਈ ਵੱਡੇ ਛੋਟੇ ਟਰਾਂਸਪੋਰਟਰ ਵਾਲੀ ਗੱਲ ਨਹੀਂ ਸੀ ।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ ।

---

** Expunged as ordered by the Chair.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਤੁਹਾਡਾ ਇਸ਼ਾਰਾ ਸਮਝ ਗਿਆ ਹਾਂ, ਅਸੀਂ ਇਸ ਵਕਤ ਬੱਜਟ ਤੇ ਹੀ ਗੱਲ ਕਰ ਰਹੇ ਹਾਂ। ਇਸ ਵੇਲੇ ਬਜਟ ਦਾ ਸਭ ਤੋਂ ਵੱਧ ਵਿਰੋਧ ਇਸੇ ਸੈਕਟਰ ਵਿੱਚ ਹੋ ਰਿਹਾ ਹੈ। ਇਸ ਕਰਕੇ ਮੈਨੂੰ ਸਾਹਨੀ ਸਾਹਿਬ ਤੇ ਕੋਈ ਇਤਰਾਜ਼ ਨਹੀਂ। ਉਨ੍ਹਾਂ ਨੂੰ ਮੇਰਾ ਕਿਹਾ ਚੁਭਦਾ ਹੈ, ਇਹੀ ਤਾਂ ਟਰਾਂਸਪੋਰਟਰ ਲਾਬੀ ਹੈ। ਮੁਆਫ ਕਰਨਾ ਜੀ, ਇਹ ਮੇਰਾ ਪੁਰਾਣਾ ਦੋਸਤ ਹੈ। ਮੁਆਫ ਕਰਨਾ ਇਨ੍ਹਾਂ ਸ਼ਬਦਾਂ ਵਾਸਤੇ ਮੇਰੇ ਸਾਥੀ ਨੇ ਕੁਝ ਸਵਾਲ ਕੀਤੇ ਹਨ, ਮੈਂ ਉਨ੍ਹਾਂ ਦਾ ਜਵਾਬ ਨਹੀਂ ਦੇਣਾ ਚਾਹੁੰਦਾ। ਮੈਂ ਇਕੋ ਸ਼ਬਦ ਕਹਿ ਕੇ ਅਗਲੇ ਪੁਆਇੰਟ ਤੇ ਆਵਾਂਗਾ ਅਤੇ ਤੁਹਾਡੀ ਗੱਲ ਨੂੰ ਧਿਆਨ ਵਿੱਚ ਰੱਖਦਾ ਹੋਇਆ ਮੈਂ ਕਹਿਣਾ ਚਾਹਾਂਗਾ ਕਿ ਇਥੇ ਕਿਹਾ ਗਿਆ ਹੈ ਕਿ ਰਾਜ ਨੂੰ ਬੜਾ ਸਾਫ਼ ਸੁਥਰਾ ਪ੍ਰਸ਼ਾਸਨ ਦੇਣਾ ਹੈ, ਕੁਰੱਪਸ਼ਨ ਤੋਂ ਰਹਿਤ ਦੇਣਾ ਹੈ, ਪਰ, ਸਪੀਕਰ ਸਾਹਿਬ, ਸਰਕਾਰੀ ਟਰਾਂਸਪੋਰਟ ਦਾ ਬੇੜਾ ਗਰਕ ਕਿਉਂ ਹੋ ਰਿਹਾ ਹੈ। ਇਸ ਵੇਲੇ ਜਿਹੜੇ ਜੀ.ਐਮ. ਲੱਗੇ ਹੋਏ ਹਨ, ਉਨ੍ਹਾਂ ਦੀਆਂ ਫਾਈਲਾਂ ਕਢਵਾ ਕੇ ਦੇਖ ਲਓ,ਇਥੇ ਮੰਤਰੀ ਸਾਹਿਬ ਅਤੇ ਸੀ.ਐਮ ਸਾਹਿਬ ਵੀ ਬੈਠੇ ਹਨ, ਕਿ ਕੀ ਉਹ ਐਕਚੂਅਲੀ ਪ੍ਰੋਮੋਟ ਹੋ ਗਏ ਹਨ, ਉਨ੍ਹਾਂ ਦੀ ਪ੍ਰਮੋਸ਼ਨ ਹੋ ਗਈ ਹੈ ? ਬਿਨਾਂ ਪ੍ਰੋਮੋਟ ਹੋਇਆਂ ਉਹ ਮੰਗਵੇਂ ਸਟੇਸ਼ਨਾਂ ਤੇ ਬੈਠੇ ਹਨ। ਬਾਹਰ ਚਰਚਾ ਹੈ। ਮੁਆਫ ਕਰਨਾ ਮੈਂ ਕੋਈ ਗੈਰ ਜ਼ਿੰਮੇਵਾਰਾਨਾ ਗੱਲ ਨਹੀਂ ਕਹਿਣੀ ਚਾਹੁੰਦਾ, ਉਨ੍ਹਾਂ ਨੂੰ ਮੰਗਵੇਂ ਸਟੇਸ਼ਨ ਦਿੱਤੇ ਜਾ ਰਹੇ ਹਨ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਜੋ ਉਨ੍ਹਾਂ ਦੇ ਅਫ਼ਸਰ ਹਨ, ਉਹ ਡੀ. ਸੀ. ਮੁਕਤਸਰ ਨੇ ਕੁਰੱਪਸ਼ਨ ਦੇ ਕੇਸਾਂ ਵਿੱਚ ਫੜੇ ਸਨ ਲੇਕਿਨ ਉਨ੍ਹਾਂ ਨੂੰ ਬਹਾਲ ਕਰ ਦਿੱਤਾ ਗਿਆ ਹੈ ਤੇ ਉਹ ਵੀ ਮੰਗਵੇਂ ਸਟੇਸ਼ਨਾਂ ਤੇ। ਇਸ ਦੇ ਉਲਟ ਕੀ ਹੋ ਰਿਹਾ ਹੈ ਕਿ ਜਲੰਧਰ ਰੋਡਵੇਜ਼ ਦਾ ਡਿਪੂ ਨੰਬਰ 2 ਹੈ, ਤੁਸੀਂ ਸਾਰੀ ਰੋਡਵੇਜ਼ ਐਗਜ਼ਾਮਿਨ ਕਰ ਲਓ, ਮੈਂ ਸੰਖੇਪ ਵਿੱਚ ਕਹਾਂਗਾ ਕਿ ਉਥੇ ਸਭ ਤੋਂ ਬੈਸਟ ਪਰਫਾਰਮੈਂਸ ਹੋਣ ਦੇ ਬਾਵਜੂਦ ਵੀ, ਉਥੇ ਰੋਡਵੇਜ਼ ਦੀ ਕਾਰਗੁਜ਼ਾਰੀ ਇੰਨੀ ਚੰਗੀ ਹੈ, ਸਪੀਕਰ ਸਾਹਿਬ, ਕਿ ਸਾਰਿਆਂ ਨਾਲੋਂ ਘੱਟ ਘਾਟੇ ਵਿਚ ਅਗਰ ਕੋਈ ਡਿਪੂ ਚੱਲ ਰਿਹਾ ਹੈ, ਤਾਂ ਉਹ ਜਲੰਧਰ ਦਾ ਹੈ ਪਰ ਉਸ ਦੇ ਜੀ. ਐਮ. ਨੂੰ 9 ਵਾਰ ਬਦਲਿਆ ਗਿਆ ਹੈ ਅਤੇ ਹੁਣ ਉਸ ਨੂੰ ਖੁੱਡੇ ਲਾਇਆ ਹੋਇਆ ਹੈ। ਇਸੇ ਤਰ੍ਹਾਂ ਜਿਹੜੀਆਂ ਬੱਸਾਂ ਦੀਆਂ ਚੈਸੀਆਂ ਹਨ, ਉਸ ਨੂੰ ਬਿਨਾਂ ਵਿਆਜ ਦੇ ਵੀ ਪ੍ਰਾਈਵੇਟ ਕੰਪਨੀਆਂ ਵਾਲੇ ਖਰੀਦਣ ਲਈ ਤਿਆਰ ਨਹੀਂ ਹਨ ਪਰ ਸਰਕਾਰੀ ਬੱਸਾਂ ਵਾਲੇ ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਵਾਲੇ ਇਹ ਚੈਸੀਆਂ ਖਰੀਦ ਰਹੇ ਹਨ ਕਿਉਂਕਿ ਇਸ ਦੇ ਵਿਚ ਸਰਕਾਰੀ ਅਫਸਰਾਂ ਨੂੰ ਕਾਫੀ ਮੋਟੇ ਗੱਫੇ ਮਿਲਦੇ ਹਨ। ਸੋ, ਸਪੀਕਰ ਸਾਹਿਬ, ਸਰਕਾਰ ਨੇ ਜਿਹੜਾ ਬੱਸਾਂ ਦਾ ਕਿਰਾਇਆ ਵਧਾਇਆ ਹੈ, ਉਸ ਨੂੰ ਕਿਰਪਾ ਕਰਕੇ ਰੋਕ ਦਿਓ।

**ਸ਼੍ਰੀ ਜਗਦੀਸ਼ ਸਾਹਨੀ** : ਮੇਰਾ ਪੁਆਇੰਟ ਆਫ ਆਰਡਰ, ਹੈ ਸਰ। ** **

Mr. Speaker : No Point of Order.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਕੋਈ ਲੋਜਿਕ ਦੀ ਗੱਲ ਕਰਨ, ਫੇਰ ਅਸੀਂ ਕਨਵਿੰਸ ਹੋ ਜਾਵਾਂਗੇ। ਪੰਜਾਬ ਰੋਡਵੇਜ਼ ਦੀਆਂ ਬੱਸਾਂ ਅੱਡੇ ਤੇ ਖੜ੍ਹੀਆਂ ਰਹਿੰਦੀਆਂ ਹਨ ਅਤੇ ਕੰਡਕਟਰਜ਼ ਅਤੇ ਡਰਾਈਵਰਜ਼ ਬੱਸਾਂ ਚਲਾਉਣ ਲਈ ਤਿਆਰ ਰਹਿੰਦੇ ਹਨ ਪਰ ਉਨ੍ਹਾਂ ਦੇ 3-4 ਟਾਈਮ ਮਿਸ ਹੋ ਜਾਂਦੇ ਹਨ। ਡਰਾਈਵਰਜ਼

** Expunged as ordered by the Chair.

ਦੀਆਂ 600-700 ਪੋਸਟਾਂ ਖਾਲੀ ਪਈਆਂ ਹੋਈਆਂ ਹਨ, 6-7 ਮਹੀਨਿਆਂ ਤੋਂ ਇਨ੍ਹਾਂ ਪੋਸਟਾਂ ਦੇ ਲਈ ਸਿਲੈਕਸ਼ਨ ਹੋ ਚੁੱਕੀ ਹੈ ਪਰ ਇਨਾਂ ਦਾ ਜਿਹੜਾ ਡਿਪਟੀ ਟਰਾਂਸਪੋਰਟ ਕਮਿਸ਼ਨਰ ਸਰਦਾਰ ਅਮਰਜੀਤ ਸਿੰਘ ਹੈ, ਉਹ ਕਹਿੰਦਾ ਹੈ ਕਿ ਸਿਲੈਕਸ਼ਨ ਦੁਬਾਰਾ ਕੀਤੀ ਜਾਵੇਗੀ ।

**ਮੁੱਖ ਮੰਤਰੀ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਕਾਮਰੇਡ ਸਾਹਿਬ ਨੇ ਜਿਹੜਾ ਐਲੀਗੇਸ਼ਨ ਬੱਸਾਂ ਦੀਆਂ ਚੈਸੀਆਂ ਬਾਰੇ ਲਗਾਇਆ ਹੈ ਕਿ ਕਿਸੇ ਨੇ ਕੋਈ ਪੈਸਾ ਲਿਆ ਹੈ, ਇਹ ਹੋਰ ਕਿਸੇ ਬਾਰੇ ਕਹਿ ਦਿੰਦੇ ਤਾਂ ਗੱਲ ਕੋਈ ਸਮਝ ਲੱਗ ਸਕਦੀ ਸੀ । ਹੁਣ ਮੈਂ ਅਰਸ਼ੀ ਸਾਹਿਬ ਨੂੰ ਕਹਿੰਦਾ ਹਾਂ ਕਿ ਤੁਸੀਂ ਐਫੀਡੇਵਿਟ ਵਿਦ ਫੈਕਟਸ ਦੇ ਦਿਓ ਔਰ ਜਿਸ ਤੋਂ ਤੁਸੀਂ ਕਹੋਗੇ, ਉਸ ਤੋਂ ਮੈਂ ਇਨਕੁਆਇਰੀ ਕਰਵਾ ਲਵਾਂਗਾ । ਅਗਰ ਤੁਸੀਂ ਕਹੋਗੇ ਕਿ ਕਿਸੇ ਜੱਜ ਦੇ ਕੋਲੋਂ ਇਨਕੁਆਇਰੀ ਕਰਵਾਉਣੀ ਹੈ, ਉਸ ਦੇ ਕੋਲੋਂ ਵੀ ਇਨਕੁਆਇਰੀ ਕਰਵਾ ਲਵਾਂਗਾ ਪਰ ਅਗਰ ਇਨਕੁਆਇਰੀ ਦੇ ਵਿਚ ਗਲਤ ਸਾਬਿਤ ਹੋ ਗਿਆ ਤਾਂ ਫੇਰ ਅਰਸ਼ੀ ਸਾਹਿਬ, ਤੁਹਾਨੂੰ ਉਸ ਦੇ ਰਿਜ਼ਲਟ ਨੂੰ ਫੇਸ ਕਰਨਾ ਪਵੇਗਾ । ਕੁਰੱਪਸ਼ਨ ਬਾਰੇ ਮੈਂ ਗੱਲ ਬਰਦਾਸ਼ਤ ਨਹੀਂ ਕਰ ਸਕਦਾ । ਕੁਰੱਪਸ਼ਨ ਬਾਰੇ ਗੱਲ ਕਰਨਾ ਤਾਂ ਇਥੇ ਰਿਵਾਜ ਹੀ ਬਣ ਗਿਆ ਹੈ । ਅਗਰ ਦੋਸ਼ ਸਾਬਿਤ ਹੋ ਜਾਣਗੇ ਤਾਂ ਫੇਰ ਅਸੀਂ ਕਾਰਵਾਈ ਕਰਾਂਗੇ । ਕਾਮਰੇਡ ਸਾਹਿਬ, ਤੁਸੀਂ ਪੁਰਾਣੇ ਲੈਜਿਸਲੇਟਰ ਹੋ ਅਤੇ ਕਾਫੀ ਸੁਲਝੇ ਹੋਏ ਹੋ । ਤੁਸੀਂ ਇਨਕੁਆਇਰੀ ਵਾਸਤੇ ਆਪਣੇ ਵੱਲੋਂ ਐਫੀਡੇਵਿਟ ਦੇ ਦਿਓ, ਜਿਸ ਦਾ ਕਸੂਰ ਹੋਵੇਗਾ, ਉਹ ਖਮਿਆਜਾ ਭੁਗਤੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਚੈਲੰਜ ਪ੍ਰਵਾਨ ਕਰਦਾ ਹਾਂ ਪਰ ਮੈਂ ਚੈਲੰਜ ਕਰਨ ਤੋਂ ਪਹਿਲਾਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ ਖਿਲਾਫ ਕੁਰੱਪਸ਼ਨ ਦੇ ਕੇਸਿਜ਼ ਸਾਬਿਤ ਹੋ ਚੁੱਕੇ ਹਨ, ਉਨ੍ਹਾਂ ਨੂੰ ਪਹਿਲੇ ਟੰਗ ਦਿਓ, ਫੇਰ ਅਸੀਂ ਵੀ ਐਫੀਡੇਵਿਟ ਦੇ ਦਿਆਂਗੇ । ਐਫੀਡੇਵਿਟ ਦੇਣ ਤੋਂ ਬਾਅਦ ਅਗਰ ਤੁਸੀਂ ਕੋਈ ਐਕਸ਼ਨ ਨਹੀਂ ਲੈਣਾ, ਫੇਰ ਅਸੀਂ ਤੁਹਾਡੇ ਤੇ ਕਿਸ ਤਰ੍ਹਾਂ ਭਰੋਸਾ ਕਰ ਸਕਦੇ ਹਾਂ । ਮੈਂ ਤੁਹਾਡੇ ਚੈਲੰਜ ਨੂੰ ਪ੍ਰਵਾਨ ਕਰ ਲਿਆ ਹੈ । ਇਹ ਬੜੀ ਇੰਪਾਰਟੈਂਟ ਗੱਲ ਹੈ ।

**ਸ਼੍ਰੀ ਸੱਤਿਆ ਪਾਲ ਸੈਣੀ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਹੁਣ ਅਰਸ਼ੀ ਸਾਹਿਬ ਨੂੰ ਐਫੀਡੇਵਿਟ ਦੇ ਦੇਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਸੈਣੀ ਸਾਹਿਬ, ਤੁਸੀਂ ਬੈਠੋ, ਗੱਲ ਨਿਬੜ ਗਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਬੜਾ ਸੀਰੀਅਸ ਮਾਮਲਾ ਹੈ । ਪਵਿੱਤਰ ਸਦਨ ਵਿਚ ਲਿਖਤੀ ਰੂਪ ਵਿਚ ਰਿਕਾਰਡ ਦੀ ਚੀਜ਼ ਹੈ । ਜੇ ਇਹ ਲਿਖਤੀ ਰੂਪ ਵਿਚ ਟਰੈਜ਼ਰੀ ਬੈਂਚਿਜ਼ ਵਾਲੇ ਪਾਸਿਓਂ ਹੋਵੇ ਤਾਂ ਉਹ ਲਾਗੂ ਹੋਣੀ ਚਾਹੀਦੀ ਹੈ । ਬਾਹਰ ਜੇ ਕਹੀਏ ਕਿ ਅਸੀਂ ਲਾਗੂ ਕਰ ਦਿੱਤੇ ਅਤੇ ਜੇ ਹਕੀਕਤ ਵਿਚ ਉਹ ਲਾਗੂ ਨਾ ਹੋਵੇ ਫਿਰ ਤਾਂ, ਸਪੀਕਰ ਸਾਹਿਬ, ਮੈਂ ਇਸ਼ਾਰਾ ਹੀ ਕਰ ਸਕਦਾ ਹਾਂ ਔਰ ਅੱਗੇ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ । ਜਦੋਂ ਪਹਿਲੀ ਅਸੈਂਬਲੀ ਜੁੜੀ ਮਾਰਚ ਦੇ ਮਹੀਨੇ ਵਿਚ ਤਾਂ ਉਦੋਂ ਵੀ ਕਿਸਾਨਾਂ ਦੀ ਭਲਾਈ ਵਾਸਤੇ ਬਹੁਤ ਕੁਝ ਕਿਹਾ ਗਿਆ ਸੀ । ਠੀਕ ਕੀਤਾ ਅਤੇ ਇਸ ਵਿਚ ਕੋਈ ਭੁਲੇਖਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਨਹੀਂ ਕਿ ਬਿਜਲੀ ਦੀ ਖਪਤ ਮਾਫ ਕਰ ਦਿੱਤੀ । ਮੈਂ ਸਵਾਲ ਵੀ ਪੁੱਛਿਆ ਸੀ ਕਿ ਬਿਜਲੀ ਮੁਫਤ ਦੇਣ ਨਾਲ ਜੋ ਘਾਟਾ ਪਵੇਗਾ ਉਹ ਕਿਵੇਂ ਪੂਰਾ ਹੋਵੇਗਾ ਪਰ ਸੀ. ਐਮ. ਸਾਹਿਬ ਨੇ ਕਿਹਾ ਕਿ ਇਸ ਨੂੰ ਘਾਟਾ ਨਹੀਂ ਕਹਿੰਦੇ । ਮੈਂ ਤੁਹਾਡੇ ਸ਼ਬਦਾਂ ਨਾਲ ਸਹਿਮਤ ਹੋ ਸਕਦਾ ਹਾਂ ਪਰ ਕਾਗਜ਼ਾਂ ਵਿਚ ਤਾਂ ਇਹ ਘਾਟਾ ਹੀ ਹੈ । ਤੁਸੀਂ ਕਿਹਾ ਸੀ ਕਿ ਲਗਭਗ 226 ਕਰੋੜ ਰੁਪਏ ਦਾ ਘਾਟਾ ਪਵੇਗਾ ਤੇ ਸਰਕਾਰ ਨਾ ਤਾਂ ਬਿਜਲੀ ਦੇ ਰੇਟ ਵਧਾਏਗੀ ਅਤੇ ਨਾ ਹੀ ਲੋਕਾਂ ਤੇ ਕੋਈ ਟੈਕਸ ਲਗਾਵੇਗੀ ਬਲਕਿ ਇਹ ਘਾਟਾ ਬਜਟ ਵਿਚੋਂ ਪੂਰਾ ਕਰਾਂਗੇ । ਮੈਂ ਅੱਜ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਨੂੰ ਇਕ ਨਵਾਂ ਪੈਸਾ ਵੀ ਸਰਕਾਰ ਵੱਲੋਂ ਨਹੀਂ ਦਿੱਤਾ ਗਿਆ ਜਦ ਕਿ ਦੋ ਸਾਲ ਹੋ ਗਏ ਹਨ । ਹੁਣ ਸਵਾਲ ਦਾ ਜਵਾਬ ਸੀ. ਐਮ. ਸਾਹਿਬ ਦੇ ਚੁੱਕੇ ਹਨ ਅਤੇ ਜੇ ਪੰਜਾਬ ਹੀ ਸਰਕਾਰ ਪੈਸਾ ਦੇ ਰਹੀ ਹੈ ਤਾਂ ਫਿਰ ਉਹ ਆਪਣੀ ਰਿਪੋਰਟ ਵਿਚ ਘਾਟਾ ਕਿਉਂ ਲਿਖਦੇ ਹਨ । ਜੇ ਇਹ ਗਲਤ ਲਿਖਦੇ ਹਨ ਤਾਂ ਫਿਰ ਇਸ ਵਿੱਚ ਜ਼ਿੰਮੇਂਵਾਰੀ ਫਿਕਸ ਹੋਵੇ, ਉਨ੍ਹਾਂ ਨੂੰ ਲਿਖਤੀ ਰੂਪ ਵਿਚ ਘਾਟਾ ਨਹੀਂ ਲਿਖਣਾ ਚਾਹੀਦਾ । ਇਹ ਘਾਟਾ 284 ਕਰੋੜ ਰੁਪਏ ਦਾ ਹੈ ਅਤੇ ਇਸ ਸਾਲ ਇਹ 300 ਕਰੋੜ ਰੁਪਏ ਦੇ ਲਗਭਗ ਆ ਜਾਵੇਗਾ । ਤੱਥਾਂ ਦੇ ਆਧਾਰ ਤੇ ਮੈਂ ਕਨਵਿਨਸ ਹੋਣਾ ਚਾਹੁੰਦਾ ਸੀ ਤੇ ਮੈਂ ਕਲੈਰੀਫਿਕੇਸ਼ਨ ਵੀ ਮੰਗੀ ਸੀ ਪਰ ਕੋਈ ਜਵਾਬ ਨਹੀਂ ਦਿੱਤਾ ਗਿਆ । ਪ੍ਰਾਈਵੇਟਲੀ ਮੈਂ ਐਫ. ਐਮ. ਸਾਹਿਬ ਨਾਲ ਗੱਲ ਵੀ ਕੀਤੀ ਸੀ ਅਤੇ ਉਨ੍ਹਾਂ ਨੇ ਜਵਾਬ ਦਿੱਤਾ ਸੀ ਕਿ ਜੋ ਅਸੀਂ ਲੋਨ ਦਿਤੇ ਹਨ ਅਤੇ ਜੋ ਉਨ੍ਹਾਂ ਦਾ ਇੰਟਰੈਸਟ ਬਣਦਾ ਹੈ, ਉਹ ਵਿਆਜ ਆਪ ਲੈਣ ਦੀ ਥਜਾਏ ਜਿਹੜੀ ਸਹਾਇਤਾ ਪ੍ਰਵਾਨ ਕੀਤੀ ਹੈ, ਇਹ ਸਹਾਇਤਾ ਉਸੇ ਰੂਪ ਵਿਚ ਬਿਜਲੀ ਬੋਰਡ ਨੂੰ ਅਸੀਂ ਵਾਪਸ ਦੇ ਰਹੇ ਹਾਂ । ਮੈਂ ਐਫ. ਐਮ. ਸਾਹਿਬ ਦੀ ਕਹੀ ਹੋਈ ਗੱਲ ਤੋਂ ਕਨਵਿਨਸ ਹੋ ਗਿਆ । ਗੌਰਮਿੰਟ ਨੇ ਜੋ ਪੈਸਾ ਲੈਣਾ ਹੈ, ਉਹ ਨਹੀਂ ਲਵੇਗੀ । ਉਹ ਇਸ ਤਰ੍ਹਾਂ ਇਹ ਪੈਸਾ ਐਡਜਸਟ ਕਰ ਲਵੇਗੀ । ਸਪੀਕਰ ਸਾਹਿਬ, ਬਿਜਲੀ ਬੋਰਡ ਐਕਟ ਦੇ ਅਧੀਨ ਇਕ ਧਾਰਾ ਹੈ । ਉਹ 1948 ਸਪਲਾਈ ਐਕਟ ਦੀ 61-ਏ ਧਾਰਾ ਹੈ । ਇਹ ਸਾਨੂੰ ਪਿਛਲੇ 10 ਸਾਲ ਤੋਂ ਕਨਵਿਨਸ ਕਰਾਉਣ ਦੀ ਕੋਸ਼ਿਸ਼ ਕਰ ਰਹੇ ਹਨ । ਉਸ ਧਾਰਾ ਵਿਚ ਲਿਖਿਆ ਹੈ ਕਿ ਸਟੇਟ ਗੌਰਮਿੰਟ ਜੋ ਲੋਨ ਦੇਵੇਗੀ ਤਾਂ ਉਸ ਦੀ ਰਿਕਵਰੀ ਤਾਂ ਹੀ ਹੋ ਸਕਦੀ ਹੈ ਜੇ ਬਿਜਲੀ ਬੋਰਡ ਦੀ ਰੈਵੀਨਿਊ ਰਸੀਟ 3% ਹੋਵੇਗੀ । ਜੇਕਰ 3% ਰਸੀਟ ਨਾ ਹੋਵੇ ਤਾਂ ਸਰਕਾਰ ਵਿਆਜ ਨਹੀਂ ਲਵੇਗੀ । ਬਜਟ ਵਿਚ ਲਿਖਿਆ ਹੋਇਆ ਹੈ ਕਿ 4 ਸੌ ਕਰੋੜ ਰੁਪਏ ਦਾ ਬਿਜਲੀ ਬੋਰਡ ਨੇ ਹੈੱਡ ਬਣਾ-ਇਆ ਹੋਇਆ ਹੈ ਕਿ ਰੂਰਲ ਇਲੈਕਟ੍ਰੀਫਿਕੇਸ਼ਨ ਵਾਸਤੇ ਪੰਜਾਬ ਸਰਕਾਰ ਨੇ ਵਿਆਜ ਸਬਸਿਡੀ ਦੇ ਤੌਰ ਤੇ ਮੁਆਫ ਕਰ ਦਿੱਤਾ ਹੈ । ਮੈਂ ਪਿਛਲਾ ਸਾਰਾ ਰਿਕਾਰਡ ਦੇਖਿਆ ਹੈ ਅਤੇ ਸਾਲ 1996-97 ਦੀ ਬਿਜਲੀ ਬੋਰਡ ਦੀ ਰਿਪੋਰਟ ਵੀ ਦੇਖੀ ਹੈ । 1995-96 ਦੀ ਬਿਜਲੀ ਬੋਰਡ ਦੀ ਰਿਪੋਰਟ ਵੀ ਦੇਖੀ ਹੈ । ਦੋਹਾਂ ਵਿਚ ਮੁਆਫ ਹੋਇਆ, ਐਗਰੀਮੈਂਟ ਪਹਿਲਾਂ ਹੀ ਹੋਇਆ ਹੋਇਆ ਹੈ ਅਤੇ ਇਹ ਕੋਈ ਨਵੀਂ ਚੀਜ਼ ਨਹੀਂ ਕਰ ਰਹੇ । ਮੈਨੂੰ ਇਤਰਾਜ਼ ਇਹ ਹੈ ਕਿ ਤੁਸੀਂ ਪ੍ਰਚਾਰ ਬਾਹਰ ਹੋਰ ਕਰ ਰਹੇ ਹੋ ਤੇ ਇਥੇ ਹੋਰ ਕਰ ਰਹੇ ਹੋ । ਹਕੀਕਤ ਕੁਝ ਹੋਰ ਹੈ । ਪਹਿਲਾਂ ਇੰਟਰੈਸਟ, ਸਪੀਕਰ ਸਾਹਿਬ, 6% ਸੀ । ਬਾਅਦ ਵਿਚ ਇੰਟਰੈਸਟ 9% ਹੋ ਗਿਆ । ਹੁਣ ਦੀ ਸਰਕਾਰ ਨੇ ਇੰਟਰੈਸਟ 10% ਕਰ ਦਿੱਤਾ । ਇਨ੍ਹਾਂ ਨੇ ਹੋਰ ਸਹਾਇਤਾ ਤਾਂ ਕੀ ਦੇਣੀ ਹੈ । ਇਸ ਦੇ ਕੀ ਕਾਰਨ

ਹਨ ? ਇਸ ਦਾ ਕਾਰਨ ਇਹ ਹੈ ਕਿ ਲੋਕਾਂ ਨੂੰ ਕਾਗਜ਼ਾਂ ਵਿਚ ਦਿਖਾਉਣਾ ਹੈ ਕਿ ਸਬਸਿਡੀ ਦੇ ਰੂਪ ਵਿਚ ਬਹੁਤ ਵੱਡੀ ਰਕਮ ਦਿੱਤੀ ਜਾਣੀ ਹੈ। ਹਾਲਾਤ ਇਹ ਹੈ ਕਿ ਬਿਜਲੀ ਬੋਰਡ ਬਹੁਤ ਘਾਟੇ ਵਿਚ ਜਾ ਰਿਹਾ ਹੈ। ਇਨ੍ਹਾਂ ਨੇ ਕਿਹਾ ਕਿ ਸਰਕਾਰ 828 ਕਰੋੜ ਰੁਪਿਆ ਦੇ ਰਹੀ ਹੈ। 1996-97 ਵਿਚ ਪਿਛਲੀ ਸਰਕਾਰ ਨੇ 998 ਕਰੋੜ ਰੁਪਏ ਦਿੱਤੇ ਸਨ। ਮੈਂ ਸੋਚਿਆ ਪਿਛਲੀ ਸਰਕਾਰ ਨਾਲੋਂ ਤਾਂ ਇਹ ਸਰਕਾਰ ਵਧੇਗੀ ਹੀ। ਅਸਲ ਵਿਚ ਸਪੀਕਰ ਸਾਹਿਬ, ਕਈ ਵਾਰ ਕਾਗਜ਼ਾਂ ਵਿਚ ਵਿਸ਼ਵਾਸ ਕਰਕੇ ਸਰ ਜਾਂਦਾ ਹੈ। ਇਹ ਸਰਕਾਰ ਕਹਿ ਰਹੀ ਹੈ ਕਿ 828 ਕਰੋੜ ਰੁਪਿਆ ਦੇ ਰਹੇ ਹਾਂ। ਨਾ ਇਨ੍ਹਾਂ ਨੇ ਕਦੇ ਦੁਆਨੀ ਦਿੱਤੀ ਹੈ ਅਤੇ ਨਾ ਪਹਿਲੀਆਂ ਸਰਕਾਰਾਂ ਨੇ ਕੁਝ ਦਿੱਤਾ ਹੈ। ਇਹ ਬਿਜਲੀ ਬੋਰਡ ਦੀ ਐਨੂਅਲ ਸਟੇਟਮੈਂਟ ਵਿਚ ਜ਼ਿਕਰ ਹੈ ਕਿ ਪੰਜਾਬ ਸਰਕਾਰ ਬਿਜਲੀ ਬੋਰਡ ਨੂੰ ਕੇਵਲ 60 ਕਰੋੜ ਰੁਪਿਆ ਐਸ.ਆਰ.ਡੀ.ਪੀ. ਵਾਸਤੇ ਐਜ਼ ਏ ਲੋਨ ਦੇਵੇਗੀ। ਜਦੋਂ ਹਕੀਕਤ ਇਹ ਹੈ ਤਾਂ ਸਰਕਾਰ ਨੇ ਆਪਣੇ ਬਜਟ ਵਿਚ ਕਿਉਂ ਪਾਇਆ ਹੈ ? ਸਾਡੀ 2100 ਕਰੋੜ ਦੀ ਪਲਾਨ ਬਣ ਗਈ। ਜਿਹੜਾ ਇਨ੍ਹਾਂ ਨੇ 828 ਕਰੋੜ ਰੁਪਿਆ ਰੱਖਿਆ ਦੱਸਿਆ ਹੈ, ਉਹੀ ਬਿਜਲੀ ਬੋਰਡ ਨੇ ਰੱਖਿਆ ਹੋਇਆ ਹੈ। ਸਪੀਕਰ ਸਾਹਿਬ, ਅਸਲ ਹਕੀਕਤ ਕੀ ਹੈ ? ਬਿਜਲੀ ਬੋਰਡ ਸਾਡਾ ਹੀ ਇਕ ਪਾਰਟ ਹੈ, ਇਸ ਗੱਲ ਵਿੱਚ ਦੋ ਰਾਵਾਂ ਨਹੀਂ। ਇਹ ਉਸ ਦੇ ਪਲਾਨ ਨੂੰ ਆਪਣੇ ਪਲਾਨ ਵਿਚ ਗਿਣ ਲੈਂਦੇ ਹਨ, ਇਹੀ ਨਹੀਂ, ਪਹਿਲੀਆਂ ਸਰਕਾਰਾਂ ਵੀ ਇਸੇ ਤਰ੍ਹਾਂ ਕਰਦੀਆਂ ਆਈਆਂ ਹਨ। ਇਸ ਗੱਲ ਵਿੱਚ ਕੀ ਲੌਜਿਕ ਹੈ ? ਇਹ ਸਾਰੀਆਂ ਸਰਕਾਰਾਂ ਨੇ ਇਸ ਤਰ੍ਹਾਂ ਕਿਉਂ ਸੈਟ ਕੀਤਾ ਹੋਇਆ ਹੈ ? ਨਾ ਕੋਈ ਸਰਕਾਰ ਲੋਨ ਦੇਂਦੀ ਹੈ, ਜੇ ਦੇਂਦੀ ਹੈ ਤਾਂ ਇੰਟਰਸਟ ਲੈਂਦੀ ਹੈ। ਫਿਰ ਜਿਹੜੇ ਬਿਜਲੀ ਬੋਰਡ ਕੋਈ ਡਿਵੈਲਪਮੈਂਟ ਦੇ ਕੰਮ ਕਰਦਾ ਹੈ ਤਾਂ ਉਨ੍ਹਾਂ ਦੇ ਕੀਤੇ ਕੰਮ ਪੰਜਾਬ ਸਰਕਾਰਾਂ ਆਪਣੇ ਵਿਚ ਕਿਉਂ ਪਾ ਲੈਂਦੀਆਂ ਹਨ ? ਨਾ ਕੋਈ ਦੁਆਨੀ ਦੇਣੀ, ਨਾ ਕੁਝ ਜਮ੍ਹਾਂ ਕਰਾਉਣਾ, ਨਾ ਕਢਾਉਣਾ। ਪਿਛਲੀ ਸਰਕਾਰ 900 ਕਰੋੜ ਰੁਪਿਆ ਕਹਿੰਦੀ ਰਹੀ, ਤੁਸੀਂ 828 ਕਰੋੜ ਰੁਪਿਆ ਕਹੀ ਜਾ ਰਹੇ ਹੋ। ਹਕੀਕਤ ਵਿਚ ਦੇਣਾ ਲੈਣਾ ਕੁਝ ਨਹੀਂ। ਬਿਜਲੀ ਬੋਰਡ ਨੇ ਕਿਹਾ ਹੈ ਕਿ ਉਸ ਦਾ 1998-99 ਦਾ ਐਨੂਅਲ ਪਲਾਨ ਬੁਰੀ ਤਰ੍ਹਾਂ ਪ੍ਰਭਾਵਤ ਹੋ ਰਿਹਾ ਹੈ। ਪੰਜਾਬ ਸਰਕਾਰ ਨੇ ਐਸ.ਆਰ.ਡੀ.ਪੀ. ਤੋਂ ਬਿਨਾਂ ਹੋਰ ਕਿਸੇ ਵੀ ਥਾਂ ਤੇ ਧੇਲਾ ਦੇਣੇ ਤੋਂ ਇਨਕਾਰ ਕਰ ਦਿੱਤਾ ਹੈ ਜਦ ਕਿ ਬੋਰਡ 1046 ਕਰੋੜ ਰੁਪਏ ਦੇ ਘਾਟੇ ਵਿਚ ਜਾ ਰਿਹਾ ਹੈ। ਉਸ ਦਾ ਡੈਫੀਸਿਟ ਬਜਟ ਹੈ ਪਰ, ਸਪੀਕਰ ਸਾਹਿਬ, ਮੈਂ ਇਹ ਪੁੱਛਦਾ ਹਾਂ ਕਿ ਉਸ ਦਾ ਘਾਟਾ ਪੂਰਾ ਕਿਸ ਤਰ੍ਹਾਂ ਹੋਣਾ ਹੈ ? ਇਹ ਘਾਟਾ ਪਹਿਲਾਂ 586 ਕਰੋੜ ਰੁਪਏ ਦਾ ਸੀ ਜੋ ਹੁਣ 1046 ਕਰੋੜ ਤੇ ਚਲਾ ਗਿਆ ਹੈ। ਸਪੀਕਰ ਸਾਹਿਬ, ਬਿਜਲੀ ਬੋਰਡ ਇਸ ਵਕਤ ਠੀਕ ਢੰਗ ਨਾਲ ਨਹੀਂ ਚਲ ਰਿਹਾ, ਇਸ ਦੀ ਹਾਲਤ ਮਾੜੀ ਹੈ, ਇਹ ਬੰਦ ਹੋ ਸਕਦਾ ਹੈ। ਉਥੇ ਦੇ ਮੁਲਾਜ਼ਮਾਂ ਨੂੰ 30 ਜੂਨ ਤੱਕ ਦੀਆਂ ਤਨਖਾਹਾਂ ਨਹੀਂ ਮਿਲ ਰਹੀਆਂ ਅਤੇ ਮੁਲਾਜਮਾਂ ਦੇ ਹੋਰ ਸਾਰੇ ਕਲੇਮ ਇਨਡਾਇਰੈਕਟਲੀ ਸਰਕੂਲੇਟ ਕਰਕੇ ਰੋਕ ਦਿੱਤੇ ਗਏ ਹਨ। ਸਪੀਕਰ ਸਾਹਿਬ, ਮੈਂ ਹੁਣ ਆਖਰੀ ਨੁਕਤਿਆਂ ਤੇ ਆ ਗਿਆ ਹਾਂ ਕਿ ਇਸ ਸਭ ਦਾ ਹੱਲ ਕੀ ਹੈ ? ਇਸ ਦੇ ਹੱਲ ਵਾਸਤੇ ਗੌਰਮਿੰਟ ਕੀ ਕਰ ਰਹੀ ਹੈ ? ਇਸ ਨੂੰ ਸੰਕਟ ਵਿਚੋਂ ਕੱਢਣ ਵਾਸਤੇ ਸਰਕਾਰ ਕੋਈ ਲੋਨ ਦੇਵੇ ਜਦ ਕਿ ਉਸ ਦੇ ਲੋਨ ਦਾ ਇੰਟਰਸਟ ਵੀ ਵਧਾ ਦਿੱਤਾ ਗਿਆ ਹੈ। ਪਾਪੂਲਿਸਟ ਸਲੋਗਨ ਤੁਸੀਂ ਦਈ ਜਾਓ, ਹਰਜਾਨਾ ਬਿਜਲੀ ਬੋਰਡ ਪੂਰਾ ਕਰੇ...

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਸ ਤਰ੍ਹਾਂ ਇਹ ਚੱਲ ਨਹੀਂ ਸਕਦਾ । ਸਪੀਕਰ ਸਾਹਿਬ, ਇਨ੍ਹਾਂ ਵਲੋਂ ਆਪਾ ਵਿਰੋਧੀ ਬਿਆਨ ਦਿੱਤੇ ਜਾ ਰਹੇ ਹਨ । ਤੁਸੀਂ ਰਿਕਾਰਡ ਮੰਗਵਾ ਲਉ । ਰਿਕਾਰਡ ਤਾਂ ਦੇਖਿਆ ਜਾ ਸਕਦਾ ਹੈ । ਬਿਜਲੀ ਬੋਰਡ ਦੇ ਮੁਲਾਜ਼ਮਾਂ ਨੂੰ ਤਨਖਾਹਾਂ ਨਹੀਂ ਮਿਲ ਰਹੀਆਂ ਕਿਉਂਕਿ ਉਸ ਕੋਲ ਪੈਸੇ ਨਹੀਂ ਹਨ ਪਰ ਨਵੇਂ ਏ.ਸੀ. ਖਰੀਦ ਲਉ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਏ.ਸੀ. ਖਰੀਦਣ ਲਈ ਪੈਸੇ ਕਿਥੋਂ ਆ ਗਏ ? ਸਪੀਕਰ ਸਾਹਿਬ, ਫੀਲਡ ਵਿਚ ਇਸ ਗੱਲ ਦਾ ਲੋਕਾਂ ਵਿਚ ਬਹੁਤ ਚਰਚਾ ਹੈ ਕਿ ਆਖਿਰ ਨੁਕਸ ਕੀ ਹੈ । ਜਿਹੜਾ ਕੈਂਪ ਆਫਿਸ ਚੰਡੀਗੜ੍ਹ ਵਿਚ 21 ਸੈਕਟਰ ਵਿਚ ਸੀ, ਉਸ ਵਿਚ ਕੀ ਨੁਕਸ ਸੀ ਕਿ ਹੁਣ ਉਹ ਆਫਿਸ 34 ਸੈਕਟਰ ਵਿਚ ਚਲਾ ਗਿਆ ਹੈ । ਉਥੇ ਤੁਸੀਂ ਵੀ ਗਏ ਹੋ । ਉਸ ਨੂੰ ਸੈਂਟਰਲੀ ਏ.ਸੀ. ਕੀਤਾ ਜਾ ਰਿਹਾ ਹੈ ਅਤੇ ਉਹ ਆਫਿਸ ਬਿਜਲੀ ਬੋਰਡ ਦੇ ਪਰੈਜ਼ੈਂਟ ਚੇਅਰਮੈਨ ਦਾ ਪਰਸਨਲ ਹੈ । ਕੀ ਇਹ ਖਰਚੇ ਘਟਾਉਣ ਦੀ ਗੱਲ ਕੀਤੀ ਜਾ ਰਹੀ ਹੈ ? ਜਿੰਨੇ ਕੇਸ ਬਿਜਲੀ ਬੋਰਡ ਦੇ ਸੀ.ਬੀ.ਆਈ. ਨੂੰ ਦੇਣ ਬਾਰੇ ਇਥੇ ਬਿਆਨ ਦਿੱਤੇ ਜਾ ਰਹੇ ਹਨ, ਸ਼ਾਇਦ ਇਹ ਪਿਛਲੇ ਕਿਸੇ ਵੀ ਸਮੇਂ ਵਿਚ ਨਹੀਂ ਹੁੰਦਾ ਰਿਹਾ ਹੋਵੇਗਾ । ਇਹ ਸਾਰੇ ਭੇਦ ਕਿਸੇ ਨਾ ਕਿਸੇ ਵੇਲੇ ਖੁੱਲ੍ਹਣਗੇ ਅਤੇ ਸਾਰੀਆਂ ਗੱਲਾਂ ਬਾਹਰ ਆਉਣਗੀਆਂ ।

ਮੈਂ, ਸਪੀਕਰ ਸਾਹਿਬ, ਆਖਰ ਵਿਚ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਕਿਹਾ ਹੈ ਕਿ ਬਿਜਲੀ ਬੋਰਡ ਦਾ ਚੇਅਰਮੈਨ ਐਡਹਾਕ ਅਰੇਂਜਮੈਂਟ ਵਿਚ ਲਾਇਆ ਹੋਇਆ ਹੈ, ਅਸੀਂ ਇਥੇ ਕਿਸੇ ਤਕੜੇ ਟੈਕਨੋਕਰੇਟ ਨੂੰ ਲਾਉਣਾ ਚਾਹੁੰਦੇ ਹਾਂ । ਕੀ ਸਾਰੇ ਹਿੰਦੁਸਤਾਨ ਦੇ ਵਿਚ ਇਨ੍ਹਾਂ ਨੂੰ ਕੋਈ ਮਾਹਿਰ ਇੰਜੀਨੀਅਰ ਨਹੀਂ ਮਿਲ ਰਿਹਾ ਜਿਸ ਨੂੰ ਬਿਜਲੀ ਬੋਰਡ ਦਾ ਚੇਅਰਮੈਨ ਲਾਇਆ ਜਾ ਸਕੇ । ਸਪੀਕਰ ਸਾਹਿਬ, ਤੁਹਾਡੇ ਲੁਧਿਆਣਾ ਦੇ ਚੈਂਬਰ ਆਫ ਕਾਮਰਸ ਦੀ ਸਟੇਟਮੈਂਟ ਹੈ ਕਿ 200 ਕਰੋੜ ਰੁਪਏ ਦਾ ਘਾਟਾ ਬਿਜਲੀ ਬੋਰਡ ਨੂੰ ਇਸ ਮੌਜੂਦਾ ਚੇਅਰਮੈਨ ਦੀ ਮਿਸਮੈਨੇਜਮੈਂਟ ਕਰਕੇ ਪਿਆ ਹੈ । ਚੇਅਰਮੈਨ ਨੂੰ ਤਾਂ ਉਥੇ 24 ਘੰਟੇ ਮੌਜੂਦ ਰਹਿਣਾ ਚਾਹੀਦਾ ਹੈ ਜਦ ਕਿ ਮੌਜੂਦਾ ਚੇਅਰਮੈਨ ਹਫਤੇ ਵਿਚ ਇਕ ਦਿਨ ਉਥੇ ਜਾਂਦਾ ਹੈ । ਕੀ ਤੁਹਾਨੂੰ ਕੋਈ ਉਸ ਦੀ ਜਗ੍ਹਾ ਨਵਾਂ ਚੇਅਰਮੈਨ ਨਹੀਂ ਮਿਲ ਰਿਹਾ ? ਇਸ ਤਰ੍ਹਾਂ ਦੇ ਢੰਗ ਤਰੀਕਿਆਂ ਨਾਲ ਬਿਜਲੀ ਬੋਰਡ ਬਚਣ ਵਾਲਾ ਨਹੀਂ । ਹੋਰ ਵੀ ਬਹੁਤ ਸਾਰੀਆਂ ਗੱਲਾਂ ਹਨ । ਸੀ.ਬੀ.ਆਈ. ਨੂੰ ਕੋਈ ਨਵੇਂ ਸਬੂਤ ਦੇਣ ਦੀ ਜ਼ਰੂਰਤ ਨਹੀਂ । ਆਪਾ ਵਿਰੋਧੀ ਸਟੇਟਮੈਂਟਾਂ ਨਾ ਦਿਆ ਕਰੋ । ਬਿਜਲੀ ਬੋਰਡ 25,000 ਕੁਨੈਕਸ਼ਨ ਦੇਣ ਵਾਸਤੇ ਕਹਿ ਰਿਹਾ ਹੈ ਜਦ ਕਿ ਐਫ. ਐਮ. ਸਾਹਿਬ ਨੇ ਕਿਹਾ ਹੈ ਕਿ 10,000 ਕੁਨੈਕਸ਼ਨ ਦੇਣੇ ਹਨ । ਅਸੀਂ 25,000 ਕੁਨੈਕਸ਼ਨ ਮੰਨੀਏ ਜਾਂ 10,000 ਮੰਨੀਏ । ਅੰਤ ਵਿਚ ਮੇਰੀ ਬੇਨਤੀ ਹੈ ਕਿ ਬਜਟ ਦੇ ਬਾਰੇ ਜਿਹੜਾ ਫਾਇਨੈਂਸ਼ੀਅਲ ਮੈਟਰ ਹੈ, ਇਹਦੇ ਬਾਰੇ ਸਰਕਾਰ ਵੱਲੋਂ ਲੋਕਾਂ ਨੂੰ ਠੀਕ ਜਾਣਕਾਰੀ ਦਿੱਤੀ ਜਾਵੇ । ਤੁਸੀਂ 60 ਕਰੋੜ ਰੁਪਿਆ ਰੱਖਿਆ ਹੈ । ਮੈਂ ਵੈਲਕਮ ਕਰਦਾ ਹਾਂ, ਭਾਵੇਂ ਕੁਝ ਕਾਰਨਾਂ ਕਰਕੇ 44 ਕਰੋੜ ਰੁਪਿਆ ਹੀ ਰਹਿ ਗਿਆ ਹੈ ਪਰ ਇਹ ਵੀ ਕੋਈ ਥੋੜ੍ਹਾ ਨਹੀਂ । ਮੈਂ ਸਰਕਾਰ ਦੀ ਇਸ ਬਾਰੇ ਕੋਈ ਨੁਕਤਾਚੀਨੀ ਨਹੀਂ ਕਰ ਰਿਹਾ ਪਰ ਮੈਂ ਚਾਹੁੰਦਾ ਹਾਂ ਕਿ ਬਿਆਨਬਾਜ਼ੀ ਜ਼ਰੂਰ ਠੀਕ ਕਰੇ । 60 ਕਰੋੜ ਰੁਪਏ ਦੀ ਬਿਆਨਬਾਜ਼ੀ ਕਿਉਂ ਕੀਤੀ

ਜਾ ਰਹੀ ਹੈ ? ਤੁਸੀਂ ਕਿਹਾ ਹੈ ਕਿ 120 ਕਰੋੜ ਰੁਪਿਆ ਪੈਨਸ਼ਨਾਂ ਵਾਸਤੇ ਰੱਖਿਆ ਹੈ। ਇਸ ਨੂੰ ਵੀ ਵੈਲਕਮ ਤਾਂ ਕੀਤਾ ਜਾ ਸਕਦਾ ਹੈ ਪਰ ਬਹੁਤਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਪਿਛਲੇ ਵਿੱਤੀ ਸਾਲ ਵਿੱਚ ਕੋਈ ਪੈਨਸ਼ਨ ਜਾਰੀ ਨਹੀਂ ਕੀਤੀ ਗਈ। ਹੁਣ ਕਲੇਮ ਜ਼ਰੂਰ ਕੀਤਾ ਜਾ ਰਿਹਾ ਹੈ ਕਿ ਪਿਛਲੇ ਬੈਨੀਫੀਸ਼ੀਅਰੀ ਅਤੇ ਹੁਣ ਦੇ ਨਵੇਂ ਇਨਕਲੂਡ ਕਰਕੇ ਪੰਜ ਹਜ਼ਾਰ ਦਾ ਜੋ ਟਾਰਗੇਟ ਹੈ, ਉਹ 120 ਕਰੋੜ ਰੁਪਏ ਨਾਲ ਕਵਰ ਜ਼ਰੂਰ ਹੁੰਦਾ ਹੈ ਲੇਕਿਨ ਅਮਲ ਵਿੱਚ ਦੇਖਿਆ ਗਿਆ ਹੈ ਕਿ ਪਿਛਲੇ ਸਾਲ ਵਿੱਚ ਕੋਈ ਪੈਸਾ ਧੇਲਾ ਨਹੀਂ ਦਿੱਤਾ ਗਿਆ। ਇਸ ਤੋਂ ਤਾਂ ਲੱਗਦਾ ਹੈ ਕਿ ਇਸ ਤੇ ਵੀ ਕੋਈ ਵਿਸ਼ਵਾਸ ਕਰਨ ਦੀ ਜ਼ਰੂਰਤ ਨਹੀਂ।

**ਸ੍ਰੀ ਸਪੀਕਰ** : ਅਰਸ਼ੀ ਜੀ, ਹੁਣ ਵਾਈਂਡ-ਅੱਪ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅੰਤ ਵਿੱਚ ਮੇਰੀ ਬੇਨਤੀ ਹੈ ਕਿ ਜਿਸ ਵੇਲੇ ਬਜ਼ਟ ਪੇਸ਼ ਕਰਨਾ ਹੁੰਦਾ ਹੈ, ਉਸ ਵੇਲੇ 2100 ਕਰੋੜ ਰੁਪਏ ਦਾ ਬਜਟ ਏਨਾ ਵਧਾ ਚੜ੍ਹਾ ਕੇ ਪੇਸ਼ ਕਰਨ ਦਾ ਕੋਈ ਫਾਇਦਾ ਨਹੀਂ ਜਦ ਕਿ 800 ਕਰੋੜ ਰੁਪਿਆ ਬਿਜਲੀ ਬੋਰਡ ਦਾ ਇਸ ਵਿੱਚ ਪਾ ਦਿੱਤਾ। ਬਾਹਰ ਲੋਕਾਂ ਨੂੰ ਕਹਿ ਰਹੇ ਹੋ ਕਿ ਬਿਜਲੀ ਬੋਰਡ ਨੂੰ ਪੈਸਾ ਦੇਵਾਂਗੇ ਪਰ ਦਿੱਤਾ ਗਿਆ ਕੁਝ ਵੀ ਨਹੀਂ।

**ਸ੍ਰੀ ਸਪੀਕਰ** : ਅਰਸ਼ੀ ਜੀ, ਬੈਠ ਜਾਓ, ਹੁਣ ਚੌਧਰੀ ਸਾਹਿਬ ਨੇ ਬੋਲਣਾ ਹੈ। ਚੌਧਰੀ ਸਾਹਿਬ, ਤੁਸੀਂ ਬੋਲੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਸ ਤਰ੍ਹਾਂ ਬਿਜਲੀ ਬੋਰਡ ਕਿੰਨਾਂ ਕੁ ਚਿਰ ਚੱਲੇਗਾ ? ਅੰਤ ਵਿੱਚ, ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਥੇ ਹਾਊਸ ਵਿੱਚ ਬੋਲਣ ਦਾ ਸਮਾਂ ਦਿੱਤਾ।

**ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ. ਸੀ.)** : ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ। ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਬਜਟ ਪੇਸ਼ ਕੀਤਾ ਗਿਆ ਹੈ ਔਰ ਜਿਸ ਢੰਗ ਨਾਲ ਬਜਟ ਪੇਸ਼ ਕਰਕੇ ਲੋਕਾਂ ਨੂੰ ਦਿੱਤਾ ਗਿਆ ਹੈ ਕਿ ਬਜਟ ਨੂੰ ਦੇਖੋ ਅਤੇ ਪੜ੍ਹ ਕੇ ਇਹਦੇ ਉਤੇ ਕੁਝ ਚੰਗੀਆਂ ਗੱਲਾਂ ਦੱਸੋ, ਇਹ ਤਰੀਕਾ ਠੀਕ ਨਹੀਂ ਹੈ। ਬਜ਼ਟ ਪੇਸ਼ ਕਰਕੇ ਕੱਲ੍ਹ ਡਿਸਕਸ਼ਨ ਸ਼ੁਰੂ ਕਰਨੀ ਹੈ। ਪਹਿਲਾਂ ਇਹ ਹੁੰਦਾ ਸੀ ਕਿ ਬਜਟ ਪੇਸ਼ ਕਰਨ ਤੋਂ ਬਾਅਦ ਅੱਗੇ ਛੁੱਟੀਆਂ ਹੁੰਦੀਆਂ ਸੀ। ਉਨ੍ਹਾਂ ਛੁੱਟੀਆਂ ਦੇ ਵਿੱਚ ਬਜਟ ਤੇ ਘੋਖ ਕੀਤੀ ਜਾਂਦੀ ਸੀ ਲੇਕਿਨ ਇਸ ਵਾਰ ਇਧਰਲੇ ਪਾਸਿਓਂ ਮੌਕਾ ਨਹੀਂ ਮਿਲਿਆ। ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬਜਟ ਵਿੱਚ ਬਹੁਤ ਸਾਰੀਆਂ ਚੀਜ਼ਾਂ ਤੇ ਬਹੁਤ ਸਾਰਾ ਪੈਸਾ ਦਰਸਾਇਆ ਜ਼ਰੂਰ ਜਾਂਦਾ ਹੈ ਪਰ ਜੇ ਸਾਰੇ ਮਹਿਕਮਿਆਂ ਤੇ ਝਾਤ ਮਾਰੀਏ ਤਾਂ ਉਨ੍ਹਾਂ ਲਈ ਬਜਟ ਵਿੱਚ ਰੱਖੇ ਗਏ ਪੈਸੇ ਤੇ ਬਾਅਦ ਵਿੱਚ ਬੜੀ ਕੱਟ ਲਗਦੀ ਹੈ। ਇਥੇ ਬਾਰ ਬਾਰ ਕਿਹਾ ਜਾਂਦਾ ਰਿਹਾ ਹੈ ਕਿ ਅਸੀਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਬੜਾ ਕੁਝ ਕੀਤਾ ਹੈ, ਬੜਾ ਬਜਟ ਰੱਖਿਆ ਔਰ ਉਹ ਕੰਮ ਜਿਹੜੇ 50 ਸਾਲ ਕਾਂਗਰਸ ਦੀ ਸਰਕਾਰ ਨਹੀਂ ਕਰ ਸਕੀ, ਉਹ ਅਸੀਂ ਕੀਤੇ ਹਨ। ਪਤਾ ਨਹੀਂ ਤੁਹਾਡੇ ਕੋਲ ਕਿਹੜਾ ਅਲਾਦੀਨ ਦਾ ਚਿਰਾਗ ਹੈ

[ਚੌਧਰੀ ਜਗਜੀਤ ਸਿੰਘ]

ਕਿ ਉਹ ਕੰਮ ਤੁਸੀਂ ਇਕ ਸਾਲ ਵਿੱਚ ਕਰ ਦਿੱਤਾ ਹੈ । ਮੈ, ਸਪੀਕਰ ਸਾਹਿਬ, ਤੁਹਾਡੀ ਮਾਰਫ਼ਤ ਪਹਿਲਾਂ ਇਸ ਮਹਿਕਮੇ ਦੀਆਂ ਦੋ ਤਿੰਨ ਗੱਲਾਂ ਸੀ. ਐਮ. ਸਾਹਿਬ ਦੇ, ਔਰ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਐਤਕੀਂ ਵੀ 63 ਕਰੋੜ ਰੁਪਿਆ ਹਾਊਸਿੰਗ ਸਕੀਮ ਦੇ ਵਾਸਤੇ ਰੱਖਿਆ ਗਿਆ ਹੈ ਔਰ ਪਿਛਲੇ ਸਾਲ 1997-98 ਵਿੱਚ ਵੀ 60 ਕਰੋੜ ਰੁਪਿਆ ਰੱਖ ਕੇ ਕਿਹਾ ਗਿਆ ਸੀ ਕਿ ਅਸੀਂ 12 ਹਜ਼ਾਰ ਮਕਾਨ ਸ਼ਡਿਊਲਡ ਕਾਸਟਸ ਭਰਾਵਾਂ ਨੂੰ ਬਣਾ ਕੇ ਦਿਆਂਗੇ । ਸਪੀਕਰ ਸਾਹਿਬ, ਬਾਅਦ ਵਿੱਚ ਕੱਟ ਲੱਗ ਗਈ ਔਰ ਉਸ ਅਮਾਊਂਟ ਦੇ ਵਿਚੋਂ ਕੇਵਲ 44 ਕਰੋੜ ਰੁਪਿਆ ਰਿਲੀਜ਼ ਹੋਇਆ । ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ ਕਿ ਸਾਰੇ ਸਾਲ ਵਿੱਚ ਕੇਵਲ 1532 ਮਕਾਨ ਤਿਆਰ ਹੋਏ ਔਰ ਜਿਹੜੇ ਮਕਾਨ ਤਿਆਰ ਵੀ ਹੋਏ, ਉਨ੍ਹਾਂ ਵਿੱਚ ਵੀ ਸਪੈਸੀਫਿਕੇਸ਼ਨਜ਼ ਦੇ ਮੁਤਾਬਿਕ, ਐਸਟੀਮੇਟ ਦੇ ਮੁਤਾਬਿਕ ਜਿਹੜੀ ਚੀਜ਼ ਲੱਗਣੀ ਸੀ, ਉਹ ਨਹੀਂ ਲਗਾਈ ਗਈ । ਮੈਂ ਤੁਹਾਡੀ ਮਾਰਫ਼ਤ ਸਰਕਾਰ ਨੂੰ, ਸੀ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮਕਾਨ ਬਣ ਰਹੇ ਹਨ, ਉਹ ਪਿੰਡ ਤੋਂ ਅਲੱਗ, ਮੁਹੱਲੇ ਤੋਂ ਜੁਦਾ ਬਣ ਰਹੇ ਹਨ । ਜੇ ਉਹ ਮਕਾਨ ਉਨ੍ਹਾਂ ਮੁਹੱਲਿਆਂ ਵਿੱਚ ਹੀ ਬਣਾਏ ਜਾਣ ਤਾਂ ਜਿਹੜੇ ਸਾਡੇ ਭਰਾ ਉਨ੍ਹਾਂ ਮਕਾਨਾਂ ਵਿੱਚ ਰਹਿੰਦੇ ਹਨ, ਉਨ੍ਹਾਂ ਵਿੱਚ ਹੋਰ ਸੋਧ (ਭਾਵਨਾ) ਆਉਂਦੀ ਹੈ । ਜੇ ਮਕਾਨ ਅਲਹਿਦਾ ਬਣਾਏ ਜਾਂਦੇ ਹਨ ਤਾਂ ਉਸ ਦਾ ਚਰਚਾ ਹੋਰ ਤਰ੍ਹਾਂ ਦਾ ਹੁੰਦਾ ਹੈ । ਅੱਜ ਕੱਲ੍ਹ ਦੇ ਯੁੱਗ......

| *10.49 ਪੂਰਵ ਦੁਪਹਿਰ | (*ਇਸ ਵੇਲੇ ਸਰਦਾਰ ਨੱਥਾ ਸਿੰਘ ਦਾਲਮ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।) |
|---|---|

ਵਿੱਚ ਜੋ ਸਾਡੇ ਸ਼ਡਿਊਲਡ ਕਾਸਟਸ ਭਰਾਵਾਂ ਦੇ ਬੱਚੇ ਹਨ, ਮੈਂ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਵੀ ਮਹਿਸੂਸ ਕਰਦਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਨਵੀਆਂ ਕਾਲੋਨੀਆਂ ਸੈਪਰੇਟ ਕਾਇਮ ਨਾ ਕੀਤੀਆਂ ਜਾਣ । ਹਾਊਸਿੰਗ ਦੇ ਲਈ ਬਜਟ ਵਿੱਚ ਜੋ ਐਲਾਨ ਕੀਤਾ ਗਿਆ ਸੀ, ਉਹ ਪੂਰਾ ਨਹੀਂ ਹੋਇਆ । ਇਸ ਵਾਰ ਹਾਊਸਿੰਗ ਲਈ 63 ਕਰੋੜ ਰੁਪਏ ਰੱਖੇ ਗਏ ਹਨ । 60 ਕਰੋੜ ਰੁਪਏ ਪਿਛਲੀ ਵਾਰ ਰੱਖੇ ਗਏ ਸਨ । ਮੇਰੇ ਮਨ ਵਿਚ ਇਹੋ ਹੀ ਸ਼ੰਕਾ ਹੈ ਕਿ ਪੈਸੇ ਤਾਂ ਬਜਟ ਵਿਚ ਰੱਖ ਦਿੱਤੇ ਜਾਂਦੇ ਹਨ ਪਰ ਉਹ ਪੈਸੇ ਪੂਰੇ ਖਰਚੇ ਨਹੀਂ ਜਾਂਦੇ । ਲੋਕਾਂ ਨੂੰ ਜ਼ਰੂਰ ਕਹਿ ਦਿੱਤਾ ਜਾਂਦਾ ਹੈ ਕਿ ਇੰਨਾ ਪੈਸਾ ਤੁਹਾਡੇ ਵਾਸਤੇ ਰੱਖਿਆ ਗਿਆ ਹੈ । ਪਰ ਸਹੀ ਮਾਅਨਿਆਂ ਵਿਚ ਪੂਰਾ ਪੈਸਾ ਖਰਚ ਨਹੀਂ ਕੀਤਾ ਜਾਂਦਾ । ਜਿਸ ਤਰ੍ਹਾਂ ਪਿਛਲੀ ਵਾਰ ਕਿਹਾ ਸੀ ਕਿ ਐਸ. ਸੀ. ਕਾਰਪੋਰੇਸ਼ਨ ਦੀ ਆਥੋਰਾਈਜ਼ਡ ਕੈਪੀਟਲ 60 ਕਰੋੜ ਰੁਪਿਆ ਕਰਨ ਵਾਸਤੇ ਇਸ ਦੇ ਵਿਚ ਪੈਸਾ ਦੇਵਾਂਗੇ ਅਤੇ ਇਸ ਮੰਤਵ ਵਾਸਤੇ ਸ਼ੇਅਰ ਕੈਪੀਟਲ ਵਿਚ 5 ਕਰੋੜ ਰੁਪਿਆ ਰੱਖਿਆ ਸੀ ਪਰ ਇਸ ਵਿਚ ਵੀ ਕੱਟ ਲਗਾ ਕੇ ਕੇਵਲ ਦੋ ਕਰੋੜ ਰੁਪਿਆ ਹੀ ਦਿੱਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਗੱਲ ਕਹੀ ਜਾਂਦੀ ਹੈ, ਉਹ ਪੂਰੀ ਨਹੀਂ ਕੀਤੀ ਜਾਂਦੀ । ਇਸੇ ਕਾਰਨ ਹੀ ਪੰਜ ਕਰੋੜ ਰੁਪਿਆ ਵੀ ਪੂਰਾ ਨਹੀਂ ਦਿੱਤਾ ਗਿਆ ਕਿਉਂਕਿ ਕੱਟ ਲਗਾ ਦਿੱਤੀ ਜਾਂਦੀ ਹੈ । ਖਾਸ ਤੌਰ ਤੇ ਇਸ ਡਿਪਾਰਟਮੈਂਟ ਦੇ ਬਜਟ ਉੱਤੇ ਜ਼ਿਆਦਾ ਕੱਟ ਲਗਾਈ ਜਾਂਦੀ ਹੈ ।

ਚੇਅਰਮੈਨ ਸਾਹਿਬ, ਸਪੈਸ਼ਲ ਕੰਪੋਨੈਂਟ ਪਲਾਨ ਵਾਸਤੇ ਪਿਛਲੇ ਬਜਟ ਵਿਚ 210 ਕਰੋੜ ਰੁਪਏ ਰੱਖੇ ਗਏ ਸਨ । ਉਸ ਰਕਮ ਦੇ ਵਿਚ ਵੀ ਕੱਟ ਲਗਾ ਦਿੱਤੀ ਤੇ ਉਹ 157 ਕਰੋੜ ਰੁ. ਰਹਿ ਗਏ । 157 ਕਰੋੜ ਰੁਪਏ ਵਿਚੋਂ ਵੈਲਫੇਅਰ ਦੀਆਂ ਸਕੀਮਾਂ ਵਾਸਤੇ ਪੂਰੇ ਸਾਲ ਵਿਚ ਪੂਰੇ ਪੈਸੇ ਖਰਚ ਨਹੀਂ ਕੀਤੇ ਗਏ । ਚੇਅਰਮੈਨ ਸਾਹਿਬ' ਮੈਨੂੰ ਬੜੀ ਹੈਰਾਨੀ ਹੁੰਦੀ ਹੈ ਇਹ ਗੱਲ ਦੱਸਦਿਆਂ ਹੋਇਆਂ ਕਿ ਬੜਾ ਘੱਟ ਪੈਸਾ ਖਰਚ ਹੋਇਆ ਹੈ । ਵੈਲਫੇਅਰ ਦੀਆਂ ਸਕੀਮਾਂ ਉਤੇ ਕੇਵਲ 87 ਕਰੋੜ ਰੁਪਿਆ ਹੀ ਖਰਚ ਹੋਇਆ ਹੈ ਜਿਹੜਾ ਕਿ ਬਜਟ ਦਾ 4% ਹੀ ਬਣਦਾ ਹੈ । ਚੇਅਰਮੈਨ ਸਾਹਿਬ, ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਕਹੀ ਜਾਵੇ, ਉਹ ਪੂਰੀ ਕੀਤੀ ਜਾਵੇ । ਜੇਕਰ ਲੋਕਾਂ ਨੂੰ ਹੀ ਦੱਸਣਾ ਹੈ ਪਰ ਉਸ ਦਾ ਲਾਭ ਲੋਕਾਂ ਤੱਕ ਨਹੀਂ ਪਹੁੰਚਣਾ ਤਾਂ ਫਿਰ ਇਹ ਗੱਲ ਸਮਝ ਤੋਂ ਬਾਹਰ ਹੈ । ਪਿਛਲੀ ਐਨੂਅਲ ਪਲਾਨ ਵਿਚ ਸਪੈਸ਼ਲ ਕੰਪੋਨੈਂਟ ਪਲਾਨ ਵਾਸਤੇ 210 ਕਰੋੜ ਰੁਪਏ ਰੱਖੇ ਗਏ ਸਨ ਜਿਹੜੇ ਕਿ ਪੂਰੀ ਪਲਾਨ ਦੇ ਮੁਤਾਬਿਕ 10% ਸਨ । ਪਰ ਇਸ ਸਾਲ ਦੀ ਐਨੂਅਲ ਪਲਾਨ ਵਿਚ 220 ਕਰੋੜ ਰੁਪਿਆ ਦਿੱਤਾ ਗਿਆ ਹੈ ਜਿਹੜਾ ਕਿ ਪਲਾਨ ਦਾ 8.84% ਬਣਦਾ ਹੈ । ਇਸ ਤਰ੍ਹਾਂ ਇਹ ਰਕਮ ਪਿਛਲੇ ਸਾਲ ਨਾਲੋਂ ਵੀ ਥੱਲੇ ਚਲੀ ਗਈ ਹੈ । ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਕਿ ਗੌਰਮਿੰਟ ਆਫ ਇੰਡੀਆ ਦੀਆਂ ਇੰਸਟਰੱਕਸ਼ਨਾਂ ਅਨੁਸਾਰ ਸਪੈਸ਼ਲ ਕੰਪੋਨੈਂਟ ਪਲਾਨ ਵਾਸਤੇ ਪੈਸਾ ਰਾਜ ਵਿਚ ਐਸ. ਸੀ. ਲੋਕਾਂ ਦੀ ਅਬਾਦੀ ਦੇ ਲਿਹਾਜ਼ ਨਾਲ ਰੱਖਿਆ ਜਾਣਾ ਚਾਹੀਦਾ ਹੈ । ਰਾਜ ਵਿਚ ਐਸ. ਸੀ. ਲੋਕਾਂ ਦੀ ਅਬਾਦੀ ਇਸ ਵਕਤ 28.31% ਹੈ ਅਤੇ ਉਸ ਦੇ ਹਿਸਾਬ ਨਾਲ ਕੁੱਲ ਪਲਾਨ ਵਿਚੋਂ 704.91 ਕਰੋੜ ਰੁਪਿਆ ਰੱਖਿਆ ਜਾਣਾ ਬਣਦਾ ਹੈ । ਪਰ ਜੇਕਰ ਇਤਨਾ ਪੈਸਾ ਨਹੀਂ ਰੱਖਿਆ ਜਾ ਸਕਦਾ ਤਾਂ ਮੈਨੂੰ ਖਦਸ਼ਾ ਹੈ, ਚੇਅਰਮੈਨ ਸਾਹਿਬ, ਕਿ ਜਿਸ ਤਰ੍ਹਾਂ ਪਿਛਲੇ ਸਾਲ 87 ਕਰੋੜ ਰੁਪਿਆ ਹੀ ਲੱਗਿਆ ਹੈ ਕੱਟ ਲਗਣ ਉਪ੍ਰੰਤ, ਇਸ ਸਾਲ ਵੀ ਇਹ ਰਕਮ ਕੱਟ ਲੱਗ ਕੇ ਥੱਲੇ ਆ ਜਾਵੇਗੀ ਜਿਸ ਨਾਲ ਜਿਤਨਾ ਫਾਇਦਾ ਅਸੀਂ ਕਰਨਾ ਚਾਹੁੰਦੇ ਹਾਂ ਜਾਂ ਜਿਸ ਗੱਲ ਦਾ ਮਾਨਯੋਗ ਮੁੱਖ ਮੰਤਰੀ ਇਸ ਹਾਊਸ ਵਿਚ ਐਲਾਨ ਕਰਦੇ ਹਨ, ਉਸ ਗੱਲ ਦੀ ਪੂਰਤੀ ਨਹੀਂ ਹੁੰਦੀ । ਮੈਂ ਤੁਹਾਡੀ ਮਾਰਫਤ ਸਰਕਾਰ ਤੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਅਤੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਪੂਰਤੀ ਜ਼ਰੂਰ ਹੋਣੀ ਚਾਹੀਦੀ ਹੈ ।

ਵੈਲਫੇਅਰ ਦੀ ਅਗਲੀ ਸਕੀਮ ਜਿਹੜੀ ਕਿ ਐਜੂਕੇਸ਼ਨ ਨਾਲ ਸਬੰਧ ਰੱਖਦੀ ਹੈ ਅਤੇ ਬੜੀ ਦੇਰ ਤੋਂ, ਪਹਿਲਾਂ ਤੋਂ ਹੀ ਚਲਦੀ ਆ ਰਹੀ ਹੈ, ਵਿਚ ਐਸ. ਸੀ. ਲੋਕਾਂ ਦੇ ਬੱਚਿਆਂ ਨੂੰ ਮੁਫਤ ਕਿਤਾਬਾਂ ਅਤੇ ਵਜ਼ੀਫੇ ਦਿੱਤੇ ਜਾਂਦੇ ਹਨ ਅਤੇ ਅਟੈਂਡੈਂਸ ਵਜ਼ੀਫਾ ਲੜਕੀਆਂ ਨੂੰ 50 ਰੁਪਏ ਪ੍ਰਤੀ ਮਹੀਨਾ ਦਿੱਤਾ ਜਾਂਦਾ ਹੈ । ਇਹ ਸਕੀਮ ਵੀ ਪਹਿਲੀ ਸਰਕਾਰ ਦੇ ਵੇਲੇ ਦੀ ਚਲਦੀ ਹੈ ਅਤੇ ਹੁਣ ਦੀ ਸਰਕਾਰ ਨੇ ਇਸ ਨੂੰ ਚਾਲੂ ਰੱਖਿਆ ਹੈ । ਪਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਾਲ 1997-98 ਸਾਰਾ ਲੰਘ ਗਿਆ ਹੈ ਅਤੇ ਸਾਰਾ ਸਾਲ ਐਸ. ਸੀ. ਲੋਕਾਂ ਦੇ ਬੱਚਿਆਂ ਨੂੰ ਸਟਾਈ-ਪੈਂਡ ਨਹੀਂ ਦਿੱਤਾ ਗਿਆ । ਸਾਢੇ ਛੇ ਲੱਖ ਬੱਚੇ ਐਸ. ਸੀ. ਭਰਾਵਾਂ ਦੇ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਦੇ ਹਨ, ਉਨ੍ਹਾਂ ਨੂੰ ਵਜ਼ੀਫਾ ਨਹੀਂ ਮਿਲਿਆ । ਮੈਂ ਖਾਸ ਤੌਰ ਤੇ ਸੀ. ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਐਸ.ਸੀ.ਲੋਕਾਂ ਦੀ ਐਜੂਕੇਸ਼ਨ ਵਾਸਤੇ ਪਿਛਲੀ ਵਾਰ 21 ਕਰੋੜ ਰੁਪਏ ਰੱਖੇ ਗਏ ਸਨ । ਇਸ ਸਾਲ ਵੀ 21 ਕਰੋੜ ਰੁਪਏ ਰੱਖੇ ਗਏ ਹਨ । ਇਸ ਰਕਮ ਦਾ ਵਜ਼ੀਫਿਆਂ ਬਾਰੇ ਜਿਹੜਾ ਬੈਕ ਲਾਗ ਪਿਆ ਹੈ ਉਹ

[ਚੌਧਰੀ ਜਗਜੀਤ ਸਿੰਘ]

ਬੈਕਲਾਗ ਵੀ ਪਿਛਲੇ ਸਾਲ ਦਾ ਰਹਿ ਗਿਆ ਹੈ । ਕੁਝ 1996-97 ਦਾ ਪੈਸਾ ਦੇ ਸਕੇ ਹਨ ਪਰ 1997-98 ਦਾ ਨਹੀਂ ਦੇ ਸਕੇ । ਇਸ ਲਈ ਮੇਰੀ ਬੇਨਤੀ ਹੈ ਕਿ ਜੋ ਐਜੂਕੇਸ਼ਨ ਵਿਭਾਗ ਹੈ, ਉਹ ਅੰਕੜੇ ਦੱਸੇ ਕਿ ਇਤਨੇ ਬੱਚੇ ਹਨ ਅਤੇ ਉਨ੍ਹਾਂ ਲਈ ਪੂਰਾ ਪੈਸਾ ਰੱਖਿਆ ਜਾਵੇ ਤਾਂ ਕਿ ਸਾਰੇ ਬੱਚਿਆਂ ਨੂੰ ਵਕਤ ਸਿਰ ਵਜ਼ੀਫਾ ਮਿਲ ਸਕੇ । ਇਹ ਨਾ ਹੋਵੇ ਕਿ ਕੁਝ ਨੂੰ ਮਿਲ ਗਿਆ ਅਤੇ ਕੁਝ ਨੂੰ ਨਹੀਂ ਮਿਲਿਆ । ਪੋਸਟ ਗਰੈਜੂਏਟ ਕਾਲਜਾਂ ਵਿੱਚ ਜੋ ਬੱਚੇ ਪੜ੍ਹਦੇ ਹਨ, ਉਨ੍ਹਾਂ ਦੀ ਅੱਧੀ ਫੀਸ ਪੰਜਾਬ ਸਰਕਾਰ ਦਿੰਦੀ ਹੈ ਅਤੇ ਅੱਧੀ ਸੈਂਟਰ ਦੀ ਸਰਕਾਰ ਦਿੰਦੀ ਹੈ । ਪਿਛਲੇ ਸਾਲ ਸੈਂਟਰ ਦੀ ਸਰਕਾਰ ਦਾ ਸ਼ੇਅਰ ਇਹ ਨਹੀਂ ਲੈ ਸਕੇ । ਪਤਾ ਲੱਗਿਆ ਹੈ ਕਿ ਕਿਉਂ ਸ਼ੇਅਰ ਨਹੀਂ ਮਿਲਿਆ । ਪੰਜਾਬ ਸਰਕਾਰ ਦਾ ਜਿਹੜਾ ਐਜੂਕੇਸ਼ਨ ਦਾ ਮਹਿਕਮਾ ਹੈ ਅਤੇ ਜੋ ਭਲਾਈ ਵਿਭਾਗ ਹੈ, ਉਨ੍ਹਾਂ ਨੇ ਸੈਂਟਰ ਨਾਲ ਹਿਸਾਬ ਕਿਤਾਬ ਕਰਨਾ ਸੀ ਕਿ ਕਿੰਨਾ ਪੈਸਾ ਗਿਆ ਹੈ ਅਤੇ ਕਿੰਨਾ ਰਹਿੰਦਾ ਹੈ ਪਰ ਉਹ ਹਿਸਾਬ ਕਿਤਾਬ ਨਹੀਂ ਕਰ ਸਕੇ, ਜਿਸ ਕਰਕੇ ਉਹ ਪੈਸਾ ਨਹੀਂ ਲੈ ਸਕੇ । ਇਸਦੇ ਨਾਲ ਚੇਅਰਮੈਨ ਸਾਹਿਬ, ਸਫਰ ਕੌਣ ਕਰਦਾ ਹੈ, ਇਸ ਦੇ ਨਾਲ ਸਫਰ ਸਾਡੇ ਉਹ ਅਨੁਸੂਚਿਤ ਜਾਤੀਆਂ ਦੇ ਬੱਚੇ ਕਰਦੇ ਹਨ ਜਿਹੜੇ ਮੈਡੀਕਲ ਕਾਲਜਾਂ ਵਿੱਚ, ਇੰਜਨੀਅਰਿੰਗ ਕਾਲਜਾਂ ਵਿੱਚ ਜਾਂ ਹੋਰ ਕਾਲਜਾਂ ਵਿੱਚ ਪੜ੍ਹਦੇ ਹਨ । ਚੇਅਰਮੈਨ ਸਾਹਿਬ, ਇਨ੍ਹਾਂ ਕਾਲਜਾਂ ਵਿੱਚ ਸਾਡੇ ਤਕਰੀਬਨ 25,000 ਬੱਚੇ ਪੜ੍ਹਦੇ ਹਨ ਜਿਨ੍ਹਾਂ ਵਿਚੋਂ ਕੇਵਲ ਪੰਜਾਬ ਸਰਕਾਰ ਦੇ ਸ਼ੇਅਰ ਵਿੱਚੋਂ 10,000 ਬੱਚਿਆਂ ਨੂੰ ਹੀ ਵਜ਼ੀਫਾ ਪ੍ਰਾਪਤ ਹੋਇਆ ਹੈ, ਬਾਕੀ ਦੇ 15,000 ਬੱਚੇ ਇਸੇ ਤਰ੍ਹਾਂ ਹੀ ਫਿਰ ਰਹੇ ਹਨ । ਇਸ ਲਈ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਕਹਿੰਦੇ ਬਹੁਤ ਕੁਝ ਹਾਂ ਲੇਕਿਨ ਪ੍ਰੈਕਟੀਕਲ ਤੌਰ ਤੇ ਉਹ ਨਹੀਂ ਹੋ ਰਿਹਾ ਜੋ ਹੋਣਾ ਚਾਹੀਦਾ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਸਪੈਸ਼ਲ ਤੌਰ ਤੇ ਭਲਾਈ ਮਹਿਕਮੇ ਨੂੰ ਰਿਵਿਊ ਕਰਨ ਅਤੇ ਇਸ ਦੇ ਵਾਸਤੇ ਜਿਹੜੀਆਂ ਚੀਜ਼ਾਂ ਰਹਿੰਦੀਆਂ ਹਨ, ਉਹ ਪੂਰੀਆਂ ਕਰਨ । ਇਸ ਵਿਭਾਗ ਨੂੰ ਸਟਰੈਂਗਥਨ ਕਰਨ ਵਾਸਤੇ ਜਿਨ੍ਹਾਂ ਚੀਜ਼ਾਂ ਦੀ ਲੋੜ ਹੈ, ਉਹ ਕੀਤੀਆਂ ਜਾਣ । ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਦੇ 30 ਯੂਨਿਟ ਜੋ ਸ਼ਡਿਊਲਡ ਕਾਸਟਸ ਭਰਾਵਾਂ ਨੂੰ ਮੁਫਤ ਦਿੱਤੇ ਗਏ ਹਨ, ਮੈਂ ਉਸ ਦਾ ਹਿਸਾਬ ਕਿਤਾਬ ਕੀਤਾ ਹੈ ਅਤੇ ਇਸ ਦੇ ਨਾਲ ਤਕਰੀਬਨ 32/- ਰੁਪਏ ਇਕ ਆਦਮੀ ਨੂੰ ਫਾਇਦਾ ਹੁੰਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਅਸੀਂ 32/- ਰੁਪਏ, ਭਾਵ ਇਕ ਰੁਪਏ ਤੋਂ ਕੁਝ ਵੱਧ ਦੀ ਮੱਦਦ ਰੋਜ਼ ਦੀ ਇਨ੍ਹਾਂ ਭਰਾਵਾਂ ਦੀ ਕਰਨੀ ਚਾਹੁੰਦੇ ਹਾਂ, ਇਹ ਬਹੁਤ ਘੱਟ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਅਸੀਂ ਫਾਰ-ਮਰਜ਼ ਦੇ ਬਿਜਲੀ ਦੇ ਬਿਲ ਮੁਆਫ ਕੀਤੇ ਹਨ, 50,000/- ਰੁਪਏ ਦੇ ਬਿਲਾਂ ਵਾਲੇ ਵੀ ਉਨ੍ਹਾਂ ਵਿੱਚ ਹਨ, 60,000/- ਰੁਪਏ ਦੇ ਬਿਲਾਂ ਵਾਲੇ ਵੀ ਹਨ ਅਤੇ ਇਸ ਤੋਂ ਘੱਟ ਬਿਲਾਂ ਵਾਲੇ ਵੀ ਹਨ, ਉਸੇ ਤਰ੍ਹਾਂ ਜਿਹੜੇ ਇਹ 32/- ਰੁਪਏ ਮੁਆਫ ਕੀਤੇ ਗਏ ਹਨ, ਇਹ ਬਹੁਤ ਘੱਟ ਹਨ ਅਤੇ ਇਸ ਰਾਹਤ ਵਿੱਚ ਵਾਧਾ ਕੀਤਾ ਜਾਣਾ ਚਾਹੀਦਾ ਹੈ । ਮੈਂ ਜ਼ਿਆਦਾ ਅੱਗੇ ਨਹੀਂ ਜਾਂਦਾ, ਜਿਹੜੇ ਇਨਕਮ ਟੈਕਸ ਦੀ ਹੱਦ ਤੋਂ ਥੱਲੇ ਦੇ ਸ਼ੈਡਿ-ਊਲਡ ਕਾਸਟ ਭਰਾ ਹਨ, ਉਨ੍ਹਾਂ ਦੇ ਬਿਜਲੀ ਦੇ ਸਾਰੇ ਬਿਲ ਮੁਆਫ ਕਰ ਦਿੱਤੇ ਜਾਣ ਤਾਂ ਕਿ ਇਹ ਲੋਕ ਵੀ ਕੁਝ ਰਾਹਤ ਲੈ ਸਕਣ । ਮੁੱਖ ਮੰਤਰੀ ਸਾਹਿਬ ਇਸ ਸਬੰਧ ਵਿੱਚ ਬਿਜਲੀ ਬੋਰਡ ਤੋਂ ਬਿਲ ਕਢਵਾ ਕੇ ਦੇਖ ਸਕਦੇ ਹਨ ਕਿ ਕਿੰਨੇ ਕੁ ਪਰਿਵਾਰ ਅਜਿਹੇ ਹਨ

ਜਿਨ੍ਹਾਂ ਦੇ 32/- ਰੁਪਏ ਬਿਲ ਬਿਜਲੀ ਦੇ ਆਉਂਦੇ ਹਨ। ਜਦੋਂ ਸਾਡੀ ਕਾਂਗਰਸ ਦੀ ਸਰਕਾਰ ਸੀ, ਅਸੀਂ ਉਦੋਂ ਵੀ ਇਕ ਬਲਬ ਦਾ ਪ੍ਰੋਗਰਾਮ ਚਲਾਇਆ ਸੀ, ਮੀਟਰ ਵੀ ਮੁਫਤ ਲਗਾਇਆ ਜਾਂਦਾ ਸੀ, ਪਰ ਜੇ ਅਸੀਂ ਚਾਹੁੰਦੇ ਹਾਂ ਕਿ ਇਨ੍ਹਾਂ ਨੂੰ ਵੱਡਾ ਲਾਭ ਪਹੁੰਚੇ ਤਾਂ ਇਸ ਰਾਹਤ ਵਿੱਚ ਹੋਰ ਵਾਧਾ ਕਰਨ ਦੀ ਜ਼ਰੂਰਤ ਹੈ।

ਇਸੇ ਤਰ੍ਹਾਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀ ਆਰਥਿਕ ਹਾਲਤ ਨੂੰ ਤਕੜਾ ਕਰਨ ਲਈ ਜੋ ਸ਼ਗਨ ਸਕੀਮ ਬਣਾਈ ਗਈ ਹੈ, ਇਹ ਠੀਕ ਹੈ ਕਿ ਇਸਦੇ ਨਾਲ ਇਨ੍ਹਾਂ ਗਰੀਬਾਂ ਨੂੰ ਰਾਹਤ ਜ਼ਰੂਰ ਮਿਲਦੀ ਹੈ, ਲੇਕਿਨ ਜੇ ਅਸੀਂ ਇਨ੍ਹਾਂ ਦੀ ਆਰਥਿਕ ਹਾਲਤ ਨੂੰ ਤਕੜਾ ਕਰਨਾ ਹੈ ਤਾਂ ਉਸ ਸਬੰਧੀ ਮੈਂ ਕੁਝ ਸੁਝਾਓ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣੇ ਚਾਹੁੰਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਗਰੀਬਾਂ ਦੀ ਗੱਲ ਹੋ ਰਹੀ ਹੋਵੇ ਤਾਂ ਤੁਹਾਨੂੰ ਸੁਣ ਲੈਣਾ ਚਾਹੀਦਾ ਹੈ, ਗਰੀਬਾਂ ਦੀਆਂ ਤੁਸੀਂ ਬੜੀਆਂ ਗੱਲਾਂ ਕਰਦੇ ਹੋ।

**Shri Jagdish Sawhney :** Point of order, Sir ** ** **

**MR. CHAIRMAN :** Please sit down. It is no Point of Order. Chaudhary Sahib, please continue.

**ਚੌਧਰੀ ਜਗਜੀਤ ਸਿੰਘ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ ਭਰਾਵਾਂ ਦੀ ਆਰਥਿਕ ਹਾਲਤ ਨੂੰ ਤਕੜਾ ਕਰਨ ਦੀ ਲੋੜ ਹੈ। ਜੋ ਪੰਜਾਬ ਅਨੁਸੂਚਿਤ ਜਾਤੀਆਂ ਲੈਂਡ ਡਿਵੈਲਪਮੈਂਟ ਅਤੇ ਫਾਈਨਾਂਸ ਕਾਰਪੋਰੇਸ਼ਨ ਬਣਾਈ ਹੋਈ ਹੈ, ਉਸ ਲਈ 5 ਕਰੋੜ ਰੁਪਏ ਰੱਖੇ ਗਏ ਸਨ, ਹੁਣ ਉਹ ਵੀ 2 ਕਰੋੜ ਰੁਪਏ ਰਹਿ ਗਏ ਹਨ। ਇਸ ਕਰਕੇ ਇਸ ਨੂੰ ਸਟਰੈਂਗਥਨ ਕਰਨ ਦੀ ਲੋੜ ਹੈ ਤਾਂ ਕਿ ਕਾਰੋਬਾਰੀ ਧੰਦਿਆਂ, ਹੋਰ ਕੰਮ-ਧੰਦਿਆਂ ਅਤੇ ਕਿੱਤਿਆਂ ਵਿੱਚ ਬੇਰੁਜ਼ਗਾਰ ਨੌਜਵਾਨ ਜਾ ਸਕਣ, ਉਨ੍ਹਾਂ ਨੂੰ ਫਾਇਦਾ ਪਹੁੰਚ ਸਕੇ ਔਰ ਉਨ੍ਹਾਂ ਨੂੰ ਰੁਜ਼ਗਾਰ ਪ੍ਰਾਪਤ ਹੋ ਸਕੇ। ਇਸ ਪਾਸੇ ਹੋਰ ਗੱਲਾਂ ਨਾਲੋਂ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਪਰ ਇਸ ਪਾਸੇ ਧਿਆਨ ਨਹੀਂ ਦਿੱਤਾ ਜਾ ਰਿਹਾ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਦੇਸ਼ ਨੂੰ ਅਜ਼ਾਦ ਹੋਏ ਨੂੰ 50 ਸਾਲ ਹੋ ਗਏ ਹਨ ਔਰ ਦੇਸ਼ ਦੇ ਅਜ਼ਾਦ ਹੋਣ ਤੋਂ ਬਾਅਦ ਇੱਥੇ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਆਈਆਂ। ਇਸ ਕਰਕੇ ਇਹ ਰਿਜ਼ਰਵੇਸ਼ਨ ਪਾਲਿਸੀ ਉਨ੍ਹਾਂ ਦੀ ਹੀ ਦੇਣ ਹੈ। ਰਿਜ਼ਰ-ਵੇਸ਼ਨ ਪਾਲਿਸੀ ਕਾਰਨ ਹੀ ਅਸੀਂ ਅਸੈਂਬਲੀਆਂ ਅਤੇ ਪਾਰਲੀਮੈਂਟ ਵਿੱਚ ਆਏ। ਰਿਜ਼ਰ-ਵੇਸ਼ਨ ਪਾਲਿਸੀ ਕਾਰਨ ਹੀ ਸਾਡੇ ਭਰਾ ਵੱਡੀ ਗਿਣਤੀ ਵਿਚ ਨੌਕਰੀ ਵਿੱਚ ਵੱਡੇ ਵੱਡੇ ਅਹੁਦਿਆਂ ਤੇ ਲੱਗੇ ਹੋਏ ਹਨ। ਉਹ ਫਾਇਨੈਂਸ਼ੀਅਲ ਕਮਿਸ਼ਨਰ ਤੋਂ ਲੈ ਕੇ ਥੱਲੇ ਤੱਕ ਨੌਕਰੀਆਂ ਵਿੱਚ ਆਏ। ਉਹ ਆਈ.ਜੀ. ਵੀ ਬਣੇ ਔਰ ਕਮਿਸ਼ਨਰ ਵੀ ਬਣੇ। ਇਹ ਜੋ ਚੰਗਾ ਕੰਮ ਕਰਨ ਦਾ ਯਤਨ ਕੀਤਾ ਗਿਆ ਹੈ, ਇਹ ਸਭ ਸਾਡੀਆਂ ਸਰਕਾਰਾਂ ਦੀ ਮਿਹਰਬਾਨੀ ਕਾਰਣ ਹੀ ਹੈ। ਸਾਡੇ ਐਸ.ਸੀ. ਭਰਾਵਾਂ ਕੋਲ ਜ਼ਮੀਨ ਨਹੀਂ; ਉਹ ਬੇ-ਜ਼ਮੀਨੇ ਹਨ, ਉਨ੍ਹਾਂ ਪਾਸ ਕੋਈ ਵੱਡੀ ਇੰਡਸਟਰੀ ਨਹੀਂ, ਕਾਰਖਾਨੇ ਨਹੀਂ, ਫੈਕਟਰੀਆਂ ਨਹੀਂ ਇਸ ਕਰਕੇ ਸਾਡੇ ਇੰਪਲਾਈਜ਼ ਭਰਾ ਕੋਟੇ ਦੇ ਹਿਸਾਬ ਨਾਲ ਨੌਕਰੀਆਂ ਵਿੱਚ ਆਏ।

---

*Expunged as ordered by the Chair.

[ਚੌਧਰੀ ਜਗਜੀਤ ਸਿੰਘ]

ਇਸ ਕਰਕੇ ਉਨ੍ਹਾਂ ਦੇ ਪਰਿਵਾਰਾਂ ਅਤੇ ਸਾਥੀਆਂ ਨੂੰ ਹੋਰ ਵਧੀਆ ਸਾਧਨ ਮੁਹੱਈਆ ਕਰਨੇ ਚਾਹੀਦੇ ਹਨ ਤਾਂ ਕਿ ਉਹ ਅੱਗੇ ਵਧ ਸਕਣ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਅਗਲੀਆਂ ਪੋਸਟਾਂ ਇਸ ਵੇਲੇ ਨਹੀਂ ਦਿੱਤੀਆਂ ਜਾ ਰਹੀਆਂ । ਪੰਜਾਬ ਵਿੱਚ ਤਕਰੀਬਨ 57-58 ਹੈੱਡ ਆਫ ਡਿਪਾਰਟਮੈਂਟਸ ਹਨ ਪਰ ਕੀ ਉਥੇ ਸ਼ਡਿਊਲਡ ਕਾਸਟ ਲਗਾਏ ਗਏ ਹਨ ? ਪੀ.ਸੀ.ਐਸ. ਅਫਸਰ ਸ਼ਡਿਊਲਡ ਕਾਸਟ ਹਨ ਅਤੇ ਆਈ.ਏ.ਐਸ. ਅਫਸਰ ਵੀ ਸ਼ਡਿਊਲਡ ਕਾਸਟ ਹਨ ਪਰ ਕਿੰਨੇ ਕੁ ਸ਼ਡਿਊਲਡ ਕਾਸਟ ਅਫਸਰ ਹੈੱਡ ਆਫ ਦਿ ਡਿਪਾਰਟਮੈਂਟ ਲਗਾਏ ਗਏ ਹਨ ? ਪਹਿਲਾਂ ਸ਼ਡਿਊਲਡ ਕਾਸਟ ਵੇਲਫੇਅਰ ਦਾ ਇੱਕ ਮਹਿਕਮਾ ਸੀ, ਹੁਣ ਦੋ ਕਰ ਦਿੱਤੇ ਗਏ ਹਨ ਪਰ ਹੈੱਡ ਆਫ ਦਿ ਡਿਪਾਰਟਮੈਂਟ ਸ਼ਡਿਊ-ਲਡ ਕਾਸਟ ਨਹੀਂ ਲਗਾਏ ਜਾ ਰਹੇ । ਬੋਰਡਾਂ, ਕਾਰਪੋਰੇਸ਼ਨਾਂ ਵਿੱਚ ਕਿੰਨੇ ਕੁ ਐਮ.ਡੀ. ਸ਼ਡਿਊਲਡ ਕਾਸਟ ਲਗਾਏ ਗਏ ਹਨ, ਕਿੰਨੇ ਐਸ. ਐਸ. ਪੀ. ਔਰ ਡੀ. ਸੀ. ਲਗਾਏ ਗਏ ਹਨ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਇੰਦਰਾ ਸਾਹਨੀ ਕੇਸ ਜੋ ਕਿ ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਜ਼ ਬਾਰੇ ਸੀ, ਸੁਪਰੀਮ ਕੋਰਟ ਵਿੱਚ ਚਲਿਆ ਸੀ । ਉਸ ਕੇਸ ਵਿੱਚ ਸੁਪਰੀਮ ਕੋਰਟ ਦੇ ਜੱਜਾਂ ਨੇ ਕਿਹਾ ਹੈ ਕਿ ਜਿੱਥੇ ਅਸੀਂ ਸਾਰੀਆਂ ਚੀਜ਼ਾਂ ਸ਼ਡਿਊਲਡ ਕਾਸਟਸ ਵਾਸਤੇ ਦਿੰਦੇ ਹਾਂ, ਉਥੇ ਇਕ ਹੋਰ ਚੀਜ਼ ਵੀ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ— share in the administrative power down in line. ਇਸ ਕਰਕੇ ਇਨ੍ਹਾਂ ਨੂੰ ਐਡਮਨਿਸਟਰੇਟਿਵ ਪਾਵਰਾਂ ਵਿਚ ਸ਼ੇਅਰ ਵੀ ਮਿਲਣਾ ਚਾਹੀਦਾ ਹੈ । ਜਿੰਨਾ ਚਿਰ ਅਸੀਂ ਉਨ੍ਹਾਂ ਨੂੰ ਸ਼ੇਅਰ ਨਹੀਂ ਦਿੰਦੇ, ਥੱਲੇ ਤੋਂ ਉੱਪਰ ਤੱਕ ਹਿੱਸਾ ਨਹੀਂ ਦਿੰਦੇ, ਛੋਟੇ ਤੋਂ ਵੱਡੇ ਮੁਲਾਜ਼ਮ ਤੱਕ ਉਨ੍ਹਾਂ ਦਾ ਸ਼ੇਅਰ ਪੂਰਾ ਨਹੀਂ ਕਰਾਂਗੇ, ਤੱਦ ਤੱਕ ਸਹੀ ਮਾਅਨਿਆਂ ਵਿੱਚ ਅਸੀਂ ਸ਼ਡਿਊਲਡ ਕਾਸਟਸ ਦੀ ਮੱਦਦ ਨਹੀਂ ਕਰ ਸਕਾਂਗੇ । ਸਭਾਪਤੀ ਸਾਹਿਬ, ਇਹ ਗੱਲ ਮੈਂ ਤੁਹਾਡੀ ਮਾਰਫਤ ਸਰਕਾਰ ਦੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ ।

**ਸ੍ਰੀ ਸਭਾਪਤੀ** : ਤੁਸੀਂ ਕਿੰਨਾ ਸਮਾਂ ਹੋਰ ਲਵੋਗੇ ?

**ਚੌਧਰੀ ਜਗਜੀਤ ਸਿੰਘ** : ਸਭਾਪਤੀ ਸਾਹਿਬ, ਮੈਂ ਤਾਂ ਅਜੇ ਸ਼ੁਰੂ ਹੀ ਕੀਤਾ ਹੈ । ਅਜੇ ਮੈਂ ਹੋਰ ਸਮਾਂ ਲਵਾਂਗਾ । ਮੈਂ 2-3 ਡਿਪਾਰਟਮੈਂਟਸ ਬਾਰੇ ਗੱਲਾਂ ਕਰਨੀਆਂ ਹਨ ਔਰ ਕੁਝ ਪੁਲੀਟੀਕਲ ਗੱਲਾਂ ਵੀ ਕਰਨੀਆਂ ਹਨ । ਮੈਂ ਬੇਨਤੀ ਕਰਦਾ ਹਾਂ ਕਿ ਇਸ ਡਿਪਾਰਟਮੈਂਟ ਵੱਲ ਸਰਕਾਰ ਖਾਸ ਤੌਰ ਤੇ ਧਿਆਨ ਦੇਵੇ ਤਾਂ ਕਿ ਸਹੀ ਮਾਅਨਿਆਂ ਵਿੱਚ ਪਤਾ ਲੱਗ ਸਕੇ ਕਿ ਸਰਕਾਰ ਦਾ ਇਰਾਦਾ ਕੀ ਹੈ । ਮੈਨੂੰ ਪਤਾ ਹੈ ਕਿ ਮੁੱਖ ਮੰਤਰੀ ਜੀ ਦਾ ਬੜਾ ਮਨ ਹੈ ਪਰ ਜਦੋਂ ਗੱਲ ਥੱਲੇ ਜਾਂਦੀ ਹੈ ਜਾਂ ਪ੍ਰੈਕਟੀਕਲ ਸ਼ੇਪ ਵਿੱਚ ਆਉਂਦੀ ਹੈ ਤਾਂ ਪੂਰੀ ਨਹੀਂ ਉਤਰਦੀ । ਇਸ ਨੂੰ ਸਹੀ ਕੀਤਾ ਜਾਵੇ । ਫਿਰ ਹੀ ਅਸੀਂ ਸਮਝਾਂਗੇ ਕਿ ਸਰਕਾਰ ਇਸ ਪਾਸੇ ਸੰਜੀਦਾ ਹੈ । ਮੇਰਾ ਪਿਛਲੇ ਸਾਲਾਂ ਦਾ ਤਜਰਬਾ ਹੈ । ਇੱਕ ਗੱਲ ਮੈਂ ਅਖੀਰ ਵਿੱਚ ਇਸ ਡਿਪਾਰਟਮੈਂਟ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸਪੈਸ਼ਲ ਕੰਪੋਨੈਂਟ ਪਲਾਨ ਦਾ ਪੈਸਾ ਜਿਹੜੀਆਂ ਆਮ ਵੈਲਫੇਅਰ ਸਕੀਮਾਂ ਹਨ, ਉਨ੍ਹਾਂ ਵਿਚ ਚਲਾ ਜਾਂਦਾ ਹੈ ਪਰ ਜਿਹੜੀਆਂ ਦੂਸਰੀਆਂ ਸਪੈਸ਼ਲ ਕੰਪੋਨੈਂਟ ਪਲਾਨ ਦੀਆਂ ਸਕੀਮਾਂ ਹਨ, ਉਨ੍ਹਾਂ ਵਿਚ ਨਹੀਂ ਜਾਂਦਾ । ਸਾਡੀ ਸਰਕਾਰ ਵੇਲੇ ਫੈਸਲਾ ਹੋਇਆ ਸੀ ਕਿ ਇਹ ਪੈਸਾ ਜੋ ਹੁਣ 220 ਕਰੋੜ ਰੁਪਏ ਰੱਖਿਆ ਹੈ, ਇਸ ਦੇ ਵਾਸਤੇ ਸਪੈਸ਼ਲ ਹੈੱਡ ਕਾਇਮ ਕੀਤਾ ਜਾਵੇ ਤਾਂ ਜੋ ਇਹ ਪੈਸਾ ਸਪੈਸ਼ਲ ਕੰਪੋਨੈਂਟ ਸਕੀਮਾਂ ਦੇ ਹੈੱਡ ਵਿਚ ਚਲਾ ਜਾਵੇ, ਫਿਰ

ਇਸ ਵਿਚੋਂ ਸਕੱਤਰ, ਵੈਲਫੇਅਰ ਸਕੀਮਾਂ ਬਣਾਉਣ ਅਤੇ ਫਿਰ ਉਹ ਐਡ-ਮਨਿਸਟਰੇਟਿਵ ਅਪਰੂਵਲ ਦੇਣ ਪਰ ਇਹ ਫੈਸਲਾ ਲਾਗੂ ਨਹੀਂ ਹੋਇਆ ਹਾਲੇ ਵੀ ਇਹ ਫੈਸਲਾ ਲਾਗੂ ਨਹੀਂ ਹੋਇਆ ਅਤੇ ਉਸ ਦੀਆਂ ਸਕੀਮਾਂ ਪਲੈਨਿੰਗ ਵਾਲੇ ਬਣਾਉਂਦੇ ਹਨ ਜਿਸ ਤਰ੍ਹਾਂ ਪਿੰਡ ਦੀ ਪ੍ਰਾਇਮਰੀ ਸਕੂਲ ਦੀ ਬਿਲਡਿੰਗ ਬਣਾਉਣੀ ਹੈ, ਡਿਸਪੈਂਸਰੀ ਬਣਾਉਣੀ ਹੈ ਜਾਂ ਇਸ ਤਰ੍ਹਾਂ ਦੀਆਂ ਚੀਜ਼ਾਂ ਬਣਾਉਣੀਆਂ ਹਨ ਉਸ ਵਿੱਚ ਇਹੀ ਪੈਸਾ, ਸਪੈਸ਼ਲ ਕੰਪੋਨੈਂਟ ਸਕੀਮ ਦਾ, ਹਰ ਡਿਪਾਰਟਮੈਂਟ ਦਾ ਵੈਲਫੇਅਰ ਡਿਪਾਰਟ-ਮੈਂਟ ਤੋਂ ਇਲਾਵਾ, ਗਿਣਿਆ ਜਾਂਦਾ ਹੈ। ਸਿੱਧੇ ਤੌਰ ਤੇ ਉਹ ਪੈਸਾ ਸ਼ਡਿਊਲਡ ਕਾਸਟ ਦੀ ਬਿਹਤਰੀ ਵਾਸਤੇ ਨਹੀਂ ਵਰਤਿਆ ਜਾਂਦਾ। ਮੇਰੇ ਕਹਿਣ ਦਾ ਭਾਵ ਹੈ ਕਿ ਜਿਹੜਾ ਪੈਸਾ ਦੂਸਰੇ ਡਿਪਾਰਟਮੈਂਟਾਂ ਨੂੰ ਜਾਂਦਾ ਹੈ, ਜਿਸ ਤਰ੍ਹਾਂ ਐਗਰੀਕਲਚਰ ਹੈ, ਫਿਸ਼ਰੀ ਹੈ, ਬੀ/ਕੀਪਿੰਗ ਹੈ ਜਾਂ ਐਨੀਮਲ ਹਸਬੈਂਡਰੀ ਹੈ, ਉਹ ਪੈਸਾ ਉਨਾਂ ਚਿਰ ਉਨ੍ਹਾਂ ਸਪੈਸ਼ਲ ਕੰਪੋਨੈਂਟ ਪਲਾਨ ਦੀਆਂ ਸਕੀਮਾਂ ਵਿੱਚ ਨਹੀਂ ਜਾਏਗਾ ਜਿੰਨਾ ਚਿਰ ਸੈਕਟਰੀ ਫੈਲਫੇਅਰ ਨੂੰ ਅਖਤਿਆਰ ਨਹੀਂ ਦਿੱਤਾ ਜਾਂਦਾ। ਉਹ ਆਪ ਉਸ ਪੈਸੇ ਲਈ ਸਕੀਮਾਂ ਬਣਾਵੇ ਅਤੇ ਆਪ ਉਹ ਪੈਸਾ ਰਿਲੀਜ਼ ਕਰਕੇ ਖਰਚ ਕਰਵਾਏ। ਫਿਰ ਉਹ ਸਪੈਸ਼ਲ ਕੰਪੋਨੈਂਟ ਪਲੈਨ ਦੇ ਪੈਸੇ ਉਨ੍ਹਾਂ ਲੋਕਾਂ ਲਈ ਲੱਗਣਗੇ। ਇਹ ਮੈਂ ਤੁਹਾਡੀ ਮਾਰਫਤ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਇਧਰਲਾ ਪੈਸਾ ਹੈ, ਉਹ ਤਾਂ ਹੀ ਸਹੀ ਮਾਅਨਿਆ ਵਿੱਚ ਲੱਗੇਗਾ, ਨਹੀਂ ਤਾਂ ਇਹ ਪੈਸਾ ਨਹੀਂ ਲੱਗੇਗਾ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ।

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ। ਤੁਹਾਡੇ ਹੋਰ ਮੈਂਬਰ ਸਹਿਬਾਨ ਨੇ ਵੀ ਬੋਲਣਾ ਹੈ।

**ਚੌਧਰੀ ਜਗਜੀਤ ਸਿੰਘ** : ਕੋਈ ਨਹੀਂ ਜੀ, ਸਾਡੀ ਪਾਰਟੀ ਦੀ ਗੱਲ ਹੈ, ਅਸੀਂ ਆਪ ਹੀ ਹੱਲ ਕਰ ਲਵਾਂਗੇ। ਚੇਅਰਮੈਨ ਸਾਹਿਬ, ਦੂਸਰੀ ਗੱਲ ਇਹ ਕਰਨੀ ਹੈ ਕਿ ਪੰਜਾਬ ਵਿੱਚ ਪੰਚਾਇਤਾਂ ਦੇ ਇਲੈਕਸ਼ਨ ਹੋਏ। ਪੰਚਾਇਤਾਂ ਦੀ ਇਲੈਕਸ਼ਨ ਵਿੱਚ ਜੋ ਧਾਂਦਲੀ ਹੋਈ ਹੈ, ਉਸਦਾ ਸਾਨੂੰ ਵੀ ਪਤਾ ਹੈ ਅਤੇ ਮੁੱਖ ਮੰਤਰੀ ਜੀ ਨੂੰ ਵੀ ਪਤਾ ਹੈ। ਇਸ ਢੰਗ ਨਾਲ ਪੰਚਾਇਤਾਂ ਦੇ ਇਲੈਕਸ਼ਨ ਹੋਏ। ਜਦੋਂ ਰਿਟਰਨਿੰਗ ਅਫਸਰ ਵੱਲੋਂ ਨਾਮੀਨੇਸ਼ਨ ਪੇਪਰ ਲਏ ਗਏ ਤਾਂ ਕੋਈ ਰਸੀਦ ਨਹੀਂ ਦਿੱਤੀ ਗਈ। ਦਫਤਰਾਂ ਵਿੱਚ ਜਿਹੜੇ ਲੋਕਾਂ ਨੇ ਨਾਮੀਨੇਸ਼ਨ ਪੇਪਰ ਫਾਈਲ ਕੀਤੇ, ਉਥੋਂ ਉਨ੍ਹਾਂ ਦੇ ਕਾਗਜ਼ ਕੱਢ ਲਏ ਗਏ। ਮੈਂ ਆਪਣੇ ਹਲਕੇ ਦੇ ਦੋ ਪਿੰਡਾਂ ਰੰਧਾਵਾ ਮਸੰਦਾਂ ਅਤੇ ਚੀਮਾ ਦੀ ਮਿਸਾਲ ਦਿੰਦਾ ਹਾਂ। ਉਥੇ ਇੱਕ ਅਮੀਰ ਆਦਮੀ ਨੇ ਇਲੈਕਸ਼ਨ ਲੜਣੇ ਸਨ, ਇਸ ਕਰਕੇ ਗਰੀਬ ਹਰੀਜਨ ਭਰਾ ਦੀ ਫਾਈਲ ਕੱਢ ਲਈ ਗਈ। ਸ਼ਡਿਊਲਡ ਕਾਸਟ ਦਾ ਜਿਹੜਾ ਸਰਟੀਫਿਕੇਟ ਲਾਇਆ ਸੀ ਜਾਂ ਸਿਕਿਉਰਟੀ ਦੀ ਜਿਹੜੀ ਰਸੀਦ ਲਾਈ ਸੀ, ਉਹ ਕੱਢ ਲਈ ਗਈ ਉਸ ਵਿੱਚੋਂ ਕਿਸੇ ਦੀ ਰਸੀਦ ਲਾਹ ਲਈ ਗਈ ਅਤੇ ਕਿਸੇ ਦੀ ਸਿਕਿਓਰਟੀ ਦੇ ਕਾਗਜ਼ ਲਾਹ ਦਿੱਤੇ ਗਏ......

**ਸ੍ਰੀ ਤਿਕਸ਼ਨ ਸੂਦ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ।

**ਸ੍ਰੀ ਸਭਾਪਤੀ** : ਮੈਂਬਰ ਸਾਹਿਬ ਪੁਆਇੰਟ ਆਫ ਆਰਡਰ ਤੇ ਹਨ। ਹਾਂ ਜੀ ਸੂਦ ਸਾਹਿਬ।

**ਸ੍ਰੀ ਤਿਕਸ਼ਨ ਸੂਦ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਚੌਧਰੀ ਸਾਹਿਬ, ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਚੌਧਰੀ ਜਗਜੀਤ ਸਿੰਘ** : ਸਾਰਾ ਕੁਝ ਕਿਹਾ ਜਾ ਸਕਦਾ ਹੈ। ਇਹ ਮੈਂਬਰ ਸਾਹਿਬ ਨਵੇਂ ਹਨ। ਚੇਅਰਮੈਨ ਸਾਹਿਬ, ਮੈਂ ਕਹਿ ਰਿਹਾ ਸੀ ਕਿ ਪੰਚਾਇਤਾਂ ਦੀ ਇਲੈਕਸ਼ਨ ਵਿੱਚ ਧਾਂਦਲੀ ਹੋਈ ਹੈ। ਹਾਲੇ ਤੱਕ ਵੀ......

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਮੰਤਰੀ ਸਾਹਿਬ ਸਰਦਾਰ ਸਰੂਪ ਸਿੰਘ ਪੁਆਇੰਟ ਆਫ ਆਰਡਰ ਤੇ ਖੜ੍ਹੇ ਹਨ।

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** : ਚੇਅਰਮੈਨ ਸਾਹਿਬ, ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਆਨਰੇਬਲ ਮੈਂਬਰ ਚੌਧਰੀ ਜਗਜੀਤ ਸਿੰਘ ਨੇ ਕਿਹਾ ਹੈ ਕਿ ਪੰਚਾਇਤਾਂ ਦੀ ਇਲੈਕਸ਼ਨ ਵਿੱਚ ਬੜੀ ਹੇਰਾਫੇਰੀ ਹੋਈ। ਮੈਂ ਉਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਆਪਣੇ ਬਲਾਕ ਦੇ ਵਿੱਚ ਸਭ ਤੋਂ ਜ਼ਿਆਦਾ ਹੇਰਾ ਫੇਰੀਆਂ ਹੋਈਆਂ। ਉਥੇ ਇਨ੍ਹਾਂ ਦਾ ਲੜਕਾ ਖੜ੍ਹਾ ਹੋਇਆ ਸੀ ਔਰ ਉਸ ਦੇ ਮੁਕਾਬਲੇ ਤੇ ਜੋ ਆਦਮੀ ਸੀ, ਉਸ ਦੀ ਫਾਈਲ ਹੀ ਗੁੰਮ ਰਹੀ ਹੈ।

**ਚੌਧਰੀ ਜਗਜੀਤ ਸਿੰਘ** : ਚੇਅਰਮੈਨ ਸਾਹਿਬ, ਮੈਂ ਇਸ ਗੱਲ ਦੀ ਕਲੈਰੀਫਿਕੇਸ਼ਨ ਦਿੰਦਾ ਹਾਂ ਕਿ ਇਹ ਇਲੈਕਸ਼ਨਾਂ ਦੇ ਦਿਨਾਂ ਵਿੱਚ ਬੀ.ਡੀ.ਓ. ਦੇ ਦਫਤਰ ਵਿੱਚੋਂ ਬਾਹਰ ਨਿਕਲੇ ਹੀ ਨਹੀਂ ਔਰ ਉਥੇ ਬੈਠ ਕੇ ਇਨ੍ਹਾਂ ਨੇ......

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** : ਚੇਅਰਮੈਨ ਸਾਹਿਬ, ਮੈਂ ਤਾਂ ਉਥੇ ਗਿਆ ਹੀ ਨਹੀਂ।

**ਚੌਧਰੀ ਜਗਜੀਤ ਸਿੰਘ** : ਮੇਰੇ ਬਾਰੇ ਜਿਹੜੀ ਗੱਲ ਕਹੀ ਗਈ ਹੈ, ਉਹ ਵੀ ਮੈਂ ਦੱਸਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਉਸ ਦਫ਼ਤਰ ਵਿੱਚੋਂ ਨਹੀਂ ਨਿਕਲੇ। ਇਹ ਬੈਠ ਕੇ ਇਹੀ ਕੰਮ ਕਰਵਾਉਂਦੇ ਰਹੇ ਕਿ ਕਿਸ ਦੇ ਕਾਗਜ਼ ਰੱਖਣੇ ਹਨ ਅਤੇ ਜਿਸ ਦੀ ਲੋੜ ਸੀ, ਜੋ ਜਿਤਾਉਣਾ ਸੀ, ਉਸ ਦੇ ਰੱਖ ਲਏ ਇਹ ਐਜ਼ ਏ ਮਨਿਸਟਰ ਉਥੇ ਜਾ ਕੇ ਬੈਠੇ। ਮਨਿਸਟਰ ਜਾ ਕੇ ਬਲਾਕ ਡਿਵੈਲਪਮੈਂਟ ਦਫ਼ਤਰ ਜਾਂ ਪੰਚਾਇਤ ਅਫ਼ਸਰ ਦੇ ਕੋਲ ਦੋ-ਦੋ ਘੰਟੇ ਬੈਠੇ ਔਰ ਉਸ ਦੇ ਦਫਤਰ ਦੇ ਵਿੱਚ ਹੀ ਆਪਣਾ ਦਫ਼ਤਰ ਲਾਵੇ, ਮੈਂ ਸਮਝਦਾ ਹਾਂ ਕਿ ਇਹ ਮਨਿਸਟਰੀ ਦੀ ਸ਼ਾਨ ਦੇ ਖਿਲਾਫ ਹੈ। ਦੂਜਾ, ਮੇਰੇ ਲੜਕੇ ਦੀ ਜੋ ਗੱਲ ਕਰਦੇ ਹੋ, ਮੇਰਾ ਲੜਕਾ, ਚੇਅਰਮੈਨ ਸਾਹਿਬ, ਸਰਪੰਚੀ ਲਈ ਖੜ੍ਹਾ ਸੀ.........(ਵਿਘਨ)

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** : ਚੇਅਰਮੈਨ ਸਾਹਿਬ......

**Mr. Chairman** : Minister is on a Point of Order.

**Shri Romesh Chander Dogra** : He never said 'On a Point of Order'.

---

** Expunged as ordered by the Chair.

**ਸ੍ਰੀ ਸਭਾਪਤੀ** : ਹਾਂ ਜੀ, ਮੰਤਰੀ ਜੀ ।

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਬਤ ਕਰ ਦੇਣ ਕਿ ਮੈਂ ਉਥੇ ਬੈਠਾ ਰਿਹਾ ਹਾਂ, ਤਾਂ ਜੋ ਇਹ ਕਹਿਣਗੇ, ਮੈਂ ਕਰਾਂਗਾ ।

**ਚੌਧਰੀ ਜਗਜੀਤ ਸਿੰਘ** : ਮੈਂ ਸਬੂਤ ਦੇ ਦਿੰਦਾ ਹਾਂ । ਮੈਂ ਗਵਾਹੀਆਂ ਲੈ ਆਉਂਦਾ ਹਾਂ ਭੋਗਪੁਰ ਤੋਂ, ਆਦਮਪੁਰ ਤੋਂ । ਚੇਅਰਮੈਨ ਸਾਹਿਬ, ਮੈਂ ਸਬੂਤ ਦੇ ਸਕਦਾ ਹਾਂ, ਗਵਾਹੀਆਂ ਪੇਸ਼ ਕਰ ਸਕਦਾ ਹਾਂ ਔਰ ਸੀ.ਐਮ. ਸਾਹਿਬ ਇਸ ਦੀ ਇਨਕੁਆਇਰੀ ਕਰਾ ਲੈਣ ਤਾਂ ਪਤਾ ਲੱਗ ਜਾਵੇਗਾ ।

**ਸ੍ਰੀ ਸਭਾਪਤੀ** : ਚੌਧਰੀ ਸਾਹਿਬ ਜੀ, ਤੁਸੀਂ ਕਾਫੀ ਬੋਲ ਲਿਆ ਹੈ ਹੁਣ ਵਾਈਂਡ ਅੱਪ ਕਰੋ ।

**ਚੌਧਰੀ ਜਗਜੀਤ ਸਿੰਘ** : ਮੈਂ ਵਾਈਂਡ ਅੱਪ ਹੀ ਕਰਨ ਲੱਗਾ ਹਾਂ । ਚੇਅਰਮੈਨ ਸਾਹਿਬ, ਮੇਰਾ ਲੜਕਾ ਸਰਪੰਚੀ ਦੀ ਇਲੈਕਸ਼ਨ ਲਈ ਚੋਣ ਲੜ ਰਿਹਾ ਸੀ, ਉਹ ਤੀਸਰੀ ਵਾਰੀ ਸਰਪੰਚੀ ਦੀ ਚੋਣ ਲੜ ਰਿਹਾ ਸੀ । ਉਥੇ ਸਰਪੰਚੀ ਦੀ ਚੋਣ ਲਈ ਸਿਰਫ ਦੋ ਕੈਂਡੀਡੇਟ ਸਨ । ਇਨ੍ਹਾਂ ਨੂੰ ਪਤਾ ਲੱਗਿਆ ਕਿ ਉਥੇ ਮੇਰੇ ਲੜਕੇ ਦੇ ਮੁਕਾ-ਬਲੇ ਦੂਜੇ ਕੈਂਡੀਡੇਟ ਨੇ ਆਪਣਾ ਨਾਮ ਵਾਪਸ ਲੈ ਲੈਣਾ ਹੈ ਅਤੇ ਮੇਰਾ ਲੜਕਾ ਨਿਰਵਿਰੋਧ ਚੁਣਿਆ ਜਾਣਾ ਹੈ । ਬਾਦਲ ਸਾਹਿਬ, ਕਬੀਰ ਜੀ ਦੇ ਜਨਮ ਦਿਵਸ ਤੇ ਉਥੇ ਗਏ ਸਨ । ਇਨ੍ਹਾਂ ਨੇ ਫਿਰ ਉਥੇ ਆਪਣੇ ਬੰਦੇ ਭੇਜੇ । ਉਥੇ ਬੰਦੇ ਭੇਜ ਕੇ ਕਿਹਾ ਕਿ ਉਥੇ ਬਿਨ੍ਹਾਂ ਮੁਕਾਬਲਾ ਬੰਦਾ ਚੁਣਿਆ ਜਾਣਾ ਹੈ । ਉਥੇ ਕਾਗਜ਼ ਨਹੀਂ ਲੱਭਦਾ ਸੀ । ਬਾਦਲ ਸਾਹਿਬ ਨੇ ਡੀ. ਸੀ. ਨੂੰ ਕਿਹਾ ਕਿ ਇਸ ਦੀ ਇਨਕੁਆਰੀ ਕਰੋ ਪਰ ਉਥੇ ਕੋਈ ਕਾਗਜ਼ ਨਹੀਂ ਸੀ । ਫਿਰ ਸਰੂਪ ਸਿੰਘ ਜੀ ਖੁਦ ਜਾ ਕੇ ਆਪਣੇ ਬੰਦੇ ਦਾ ਨਾਮ ਭਰ ਕੇ ਆਏ ਤਾਂ ਕਿ ਸਾਡਾ ਬੰਦਾ ਨਿਰਵਿਰੋਧ ਚੁਣਿਆ ਨਾ ਜਾਵੇ । ਚੇਅਰਮੈਨ ਸਾਹਿਬ, ਚਾਹੇ ਉਹ 100 ਵੋਟਾਂ ਲੈ ਕੇ ਜਾਂ 200 ਵੋਟਾਂ ਲੈ ਕੇ ਜਿੱਤ ਗਿਆ ਹੈ, ਚਲੋ ਹੁਣ ਗੱਲ ਨਿਬੜ ਗਈ ਹੈ । ਚੇਅਰਮੈਨ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਦੇ ਵਿੱਚ ਕਿੰਨੀਆਂ ਧਾਂਦਲੀਆਂ ਹੋਈਆਂ ਹਨ......

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਤੁਸੀਂ ਵਾਈਂਡ ਅੱਪ ਕਰੋ ਅਤੇ ਜੇ ਬੋਲਣਾ ਹੀ ਹੈ ਤਾਂ ਤੁਸੀਂ ਬਜਟ ਜਾਂ ਐਪਰੋਪ੍ਰੀਏਸ਼ਨ ਬਿੱਲ ਦੇ ਉਤੇ ਹੀ ਬੋਲੋ । ਤੁਸੀਂ ਤਾਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਬਾਰੇ ਹੀ ਗੱਲਾਂ ਕਰਨ ਲੱਗ ਪਏ ਹੋ ।

**ਚੌਧਰੀ ਜਗਜੀਤ ਸਿੰਘ** : ਚੇਅਰਮੈਨ ਸਾਹਿਬ, ਮੈਂ ਸਿਰਫ ਦੋ ਤਿੰਨ ਗੱਲਾਂ ਹੀ ਕਹਿਣੀਆਂ ਹਨ......

**ਸ੍ਰੀ ਜਗਦੀਸ਼ ਸਾਹਨੀ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ......

**ਸ੍ਰੀ ਸਭਾਪਤੀ** : ਹਾਂ ਜੀ, ਸਾਹਨੀ ਸਾਹਿਬ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ਼੍ਰੀ ਜਗਦੀਸ਼ ਸਾਹਨੀ** : ਚੇਅਰਮੈਨ ਸਾਹਿਬ, ਮਾਨਯੋਗ ਚੌਧਰੀ ਸਾਹਿਬ ਇਕ ਪਾਸੇ ਤਾਂ ਕਹਿ ਰਹੇ ਹਨ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਦੇ ਵਿੱਚ ਬਹੁਤ ਧਾਂਦਲੀਆਂ ਹੋਈਆਂ ਹਨ, ਬੜੀਆਂ ਹੇਰਾਫੇਰੀਆਂ ਹੋਈਆਂ ਹਨ ਲੇਕਿਨ ਦੂਸਰੇ ਪਾਸੇ ਇਹੀ ਕਹਿ ਰਹੇ ਹਨ ਕਿ ਮੁੱਖ ਮੰਤਰੀ ਸਾਹਿਬ ਨੇ ਸਾਰੀ ਘੋਖ ਕਰਵਾਈ ਹੈ ਔਰ ਘੋਖ ਕਰਵਾ ਕੇ ਆਰਡਰ ਕੀਤੇ ਹਨ। ਇਕ ਪਾਸੇ ਜਿਸ ਸਟੇਟ ਦਾ ਮੁੱਖ ਮੰਤਰੀ, ਦਲ ਦਾ ਲੀਡਰ ਹੋਵੇ, ਉਸ ਵੱਲੋਂ ਇਨਕੁਆਇਰੀ ਕਰਵਾਈ ਗਈ ਹੋਵੇ ਤੇ ਕਿਹਾ ਜਾਵੇ ਕਿ ਇਸ ਦੇ ਵਿਚੋਂ ਕੁਝ ਲੱਭਾ ਨਹੀਂ ਹੈ ਪਰ ਦੂਜੇ ਪਾਸੇ ਇਹ ਕਹੀ ਜਾ ਰਹੇ ਹਨ ਕਿ ਪੰਚਾਇਤਾਂ ਦੀਆਂ ਚੋਣਾਂ ਵਿਚ ਬੜੀਆਂ ਧਾਂਦਲੀਆਂ ਹੋਈਆਂ ਹਨ। ਬੋਲਣਾ ਤਾਂ ਕਾਂਗਰਸੀਆਂ ਨੇ ਸਰਕਾਰ ਦੇ ਖਿਲਾਫ਼ ਹੀ ਹੈ, ਬੋਲੀ ਜਾਓ ਪਰ ਇਕ ਪਾਸੇ ਕਹਿੰਦੇ ਹੋ ਕਿ ਇਨਕੁਆਇਰੀ ਤੋਂ ਬਾਅਦ ਕੁਝ ਨਹੀਂ ਲੱਭਾ ਤੇ ਦੂਜੇ ਪਾਸੇ ਕਹਿੰਦੇ ਹੋ ਕਿ ਧਾਂਦਲੀਆਂ ਹੋਈਆਂ...

**ਸ਼੍ਰੀ ਸਭਾਪਤੀ** : ਬੈਠ ਜਾਓ। ਹਾਂ ਜੀ, ਚੌਧਰੀ ਸਾਹਿਬ ਜੀ।

**ਚੌਧਰੀ ਜਗਜੀਤ ਸਿੰਘ** : ਮੈਂ ਅਰਜ਼ ਕਰ ਰਿਹਾ ਹਾਂ ਕਿ ਬੜੀਆਂ ਧਾਂਦਲੀਆਂ ਹੋਈਆਂ ਹਨ। ਉਨ੍ਹਾਂ ਧਾਂਦਲੀਆਂ ਦੇ ਖਿਲਾਫ਼ ਹਾਈਕੋਰਟ ਦੇ ਵਿੱਚ ਰਿੱਟਾਂ ਵੀ ਹੋਈਆਂ ਹਨ ਅਤੇ ਹੋਰ ਵੀ ਪਟੀਸ਼ਨਾਂ ਹੋ ਰਹੀਆਂ ਹਨ, ਜਦੋਂ ਇਨ੍ਹਾਂ ਬਾਰੇ ਫੈਸਲਾ ਹੋਵੇਗਾ ਤਾਂ ਦੇਖ ਲਵਾਂਗੇ। ਇਕ ਗੱਲ, ਚੇਅਰਮੈਨ ਸਾਹਿਬ, ਤੁਹਾਡੀ ਮਾਰਫ਼ਤ ਮੈਂ ਕਹਿਣੀ ਚਾਹੁੰਦਾ ਹਾਂ ਕਿ ਜੋ ਬਜਟ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਸੀ ਅਤੇ ਉਸ ਦੇ ਉਤੇ ਜਵਾਬ ਦਿੱਤਾ ਸੀ, ਉਸ ਦਿਨ ਅਸੀਂ ਹਾਊਸ ਦੇ ਵਿਚ ਹਾਜ਼ਰ ਨਹੀਂ ਸੀ। ਸਾਡੀ ਪਾਰਟੀ ਬਾਰੇ ਉਨ੍ਹਾਂ ਨੇ ਕੁਝ ਗੱਲਾਂ ਕਹੀਆਂ ਹਨ....

**ਸ਼੍ਰੀ ਸਭਾਪਤੀ** : ਚੌਧਰੀ ਜੀ, ਤੁਸੀਂ ਕਾਫ਼ੀ ਬੋਲ ਲਏ ਹੋ। ਤੁਹਾਡੇ ਤੋਂ ਬਾਅਦ ਤੁਹਾਡੀ ਪਾਰਟੀ ਦੇ ਮੈਂਬਰ ਸ਼੍ਰੀ ਡੋਗਰਾ ਜੀ ਨੇ ਬੋਲਣਾ ਹੈ। ਉਨ੍ਹਾਂ ਦਾ ਸਮਾਂ ਘਟ ਰਿਹਾ ਹੈ, ਇਸ ਲਈ ਸਮਾਪਤ ਕਰਨ ਦੀ ਖੇਚਲ ਕਰੋ।

**ਚੌਧਰੀ ਜਗਜੀਤ ਸਿੰਘ** : ਚੇਅਰਮੈਨ ਸਾਹਿਬ, ਸਾਡੀ ਪਾਰਟੀ ਦਾ ਹੀ ਸਮਾਂ ਹੈ, ਉਹ ਥੋੜ੍ਹਾ ਘੱਟ ਬੋਲ ਲੈਣਗੇ। ਮੈਂ ਖਤਮ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਸਾਡੀ ਪਾਰਟੀ ਦੇ ਬਾਰੇ ਗੱਲਾਂ ਕੀਤੀਆਂ ਗਈਆਂ ਕਿ ਸਾਡੀ ਪਾਰਟੀ ਨੇ ਪੰਜਾਬ ਦੇ ਵਿੱਚ ਅੱਤਵਾਦ ਲਿਆਂਦਾ ਹੈ। ਚੇਅਰਮੈਨ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਅੱਤਵਾਦ ਕਿਸ ਨੇ ਲਿਆਂਦਾ ਹੈ। ਜਿਹੜੇ ਅੱਤਵਾਦੀ ਸਨ, ਵੱਖਵਾਦੀ ਸਨ, ਉਹ ਕਿਹੜੇ ਲੋਕਾਂ ਨੂੰ ਗੋਲੀਆਂ ਦੇ ਨਾਲ ਭੁੰਨਦੇ ਸਨ, ਕਿਸ ਤਰ੍ਹਾਂ ਲੋਕਾਂ ਨੂੰ ਬੱਸਾਂ ਦੇ ਵਿੱਚੋਂ ਉਤਾਰ ਕੇ ਮਾਰਦੇ ਸਨ, ਵੱਡੇ ਵੱਡੇ ਲੀਡਰਾਂ ਨੂੰ ਮਾਰਦੇ ਸਨ ਪਰ ਉਨ੍ਹਾਂ ਅੱਤਵਾਦੀਆਂ ਦੇ ਭੋਗਾਂ ਦੇ ਉਤੇ ਕੌਣ ਜਾਂਦੇ ਸਨ, ਕੌਣ ਉਨ੍ਹਾਂ ਦੇ ਮਾਤਾ ਪਿਤਾ ਨੂੰ ਸਿਰੋਪੇ ਦਿੰਦੇ ਸਨ। ਇਸ ਦੇ ਉਲਟ ਸਾਡੀ ਪਾਰਟੀ ਦੇ ਲੀਡਰ ਕਿੱਥੇ ਜਾਂਦੇ ਸਨ। ਜਿਨ੍ਹਾਂ ਬੰਦਿਆਂ ਨੂੰ ਮਾਰ ਦਿੱਤਾ ਜਾਂਦਾ ਸੀ, ਉਨ੍ਹਾਂ ਦੇ ਘਰਾਂ ਵਿਚ ਜਾਂਦੇ ਸਨ। ਜਿਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਮੁਕਾਇਆ ਜਾਂਦਾ ਸੀ, ਅਸੀਂ ਉਨ੍ਹਾਂ ਦੇ ਘਰ ਹਮਦਰਦੀ ਪ੍ਰਗਟ ਕਰਨ ਜਾਂਦੇ ਸੀ। ਸੋ ਅਸੀਂ ਤਾਂ ਉਨ੍ਹਾਂ ਵੱਲ ਜਾਂਦੇ ਸਾਂ ਪਰ ਇਹ ਕਹਿੰਦੇ ਹਨ ਕਿ ਅੱਤਵਾਦ ਨੂੰ ਬੜ੍ਹਾਵਾ ਤੁਸੀਂ ਦਿੱਤਾ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫ਼ਤ ਕਹਿਣਾ ਚਾਹੁੰਦਾ ਹਾਂ ਕਿ ਮਾਸਟਰ ਤਾਰਾ ਸਿੰਘ ਦੀ ਸਪੁੱਤਰੀ ਨੂੰ ਮਾਰ ਦਿੱਤਾ ਗਿਆ ਸੀ ਔਰ ਸੰਤ ਲੌਂਗੋਵਾਲ

ਸਾਹਿਬ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ । ਹੁਣ ਇਹ ਪਤਾ ਨਹੀਂ ਕਿ ਇਹ ਸੰਤ ਲੌਂਗੋਵਾਲ ਨੂੰ ਸ਼ਹੀਦ ਸਮਝਦੇ ਹਨ ਜਾਂ ਫਿਰ ਉਸ ਨੂੰ ਮਾਰਨ ਵਾਲੇ ਨੂੰ ਸ਼ਹੀਦ ਸਮਝਦੇ ਹਨ । ਇਨ੍ਹਾਂ ਨੇ ਉਦੋਂ ਮੂੰਹ ਨਹੀਂ ਖੋਲ੍ਹਿਆ । ਮੈਂ, ਚੇਅਰਮੈਨ ਸਾਹਿਬ, ਤੁਹਾਡੀ ਮਾਰਫ਼ਤ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਤਵਾਦ ਲਿਆਉਣ ਵਾਲੇ, ਉਸ ਨੂੰ ਸ਼ਹਿ ਦੇਣ ਵਾਲੇ, ਉਨ੍ਹਾਂ ਦੇ ਕਹਿਣ ਤੇ ਚੱਲਣ ਵਾਲੇ ਇਹੀ ਲੋਕ ਸਨ, ਇਹੀ ਪਾਰਟੀ ਸੀ ਤੇ ਸਾਡੀ ਪਾਰਟੀ ਜਿਨ੍ਹਾਂ ਲੋਕਾਂ ਨੂੰ ਮਾਰਿਆ ਜਾਂਦਾ ਸੀ, ਉਨ੍ਹਾਂ ਲੋਕਾਂ ਨੂੰ ਸਹਾਇਤਾ ਦਿੰਦੀ ਰਹੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ ਮਾਨਯੋਗ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਅੱਤਵਾਦ ਇੱਧਰਲੇ ਬੈਂਚਾਂ ਤੇ ਬੈਠੇ ਲੋਕਾਂ ਵੱਲੋਂ ਫੈਲਾਇਆ ਗਿਆ । ਪਰ ਚੋਣਾਂ ਵਿੱਚ ਲੋਕਾਂ ਨੇ ਫੈਸਲਾ ਦੇ ਦਿੱਤਾ ਕਿ ਅੱਤਵਾਦ ਕਿਸ ਨੇ ਫੈਲਾਇਆ ਅਤੇ ਉਸ ਦਾ ਸਿੱਟਾ ਇਹ ਨਿਕਲਿਆ ਕਿ ਲੋਕਾਂ ਨੇ ਕਾਂਗਰਸ ਦੀ ਸਰਕਾਰ ਨੂੰ ਨਿਕਾਲ ਦਿੱਤਾ । ਮੈਂ ਮੈਂਬਰ ਸਾਹਿਬ ਤੋਂ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਰਿਸ਼ਤੇਦਾਰ ਅਕਾਲੀਆਂ ਜਾਂ ਹੋਰ ਪਾਰਟੀਆਂ ਦੇ ਚੁਣੇ ਗਏ, ਮਾਰੇ ਗਏ ਉਹ ਸਾਡੇ ਮਾਰੇ ਗਏ ਤੇ ਇਨ੍ਹਾਂ ਦੇ ਜਿਉਂਦੇ ਜਾਗਦੇ ਰਹਿ ਗਏ । ਕੀ ਇਹ ਇਸ ਬਾਰੇ ਕੁਝ ਦੱਸਣਗੇ ? ਇਸ ਬਾਰੇ ਕਦੀ ਕਿਸੇ ਨੇ ਪਤਾ ਕਰਨ ਦੀ ਕੋਸ਼ਿਸ਼ ਕੀਤੀ ਹੈ ?

**ਸ਼੍ਰੀ ਸਭਾਪਤੀ** : ਖਿਆਲਾ ਸਾਹਿਬ, ਬੈਠ ਜਾਓ । ਚੋਧਰੀ ਸਾਹਿਬ, ਸਿਰਫ਼ ਦੋ ਮਿੰਟ ਵਿੱਚ ਆਪਣੀ ਗੱਲ ਖ਼ਤਮ ਕਰੋ ।

**ਚੌਧਰੀ ਜਗਜੀਤ ਸਿੰਘ** : ਮੈਂ ਦੋ ਗੱਲਾਂ ਕਹਿਣੀਆਂ ਚਾਹੁੰਦਾ ਹਾਂ ਅਤੇ ਉਨ੍ਹਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ । ਅੱਜ ਵੀ ਪੰਜਾਬ ਵਿੱਚ ਖਾਲਿਸਤਾਨ ਬਾਰੇ ਇੱਕ ਲਿਸਟ ਸਰਕੂਲੇਟ ਹੁੰਦੀ ਹੈ ਹਰ ਰੋਜ਼, ਹਰ ਐਮ.ਐਲ.ਏ. ਨੂੰ । ਉਸ ਵਿੱਚ ਖਾਲਿਸਤਾਨ ਬਾਰੇ ਕੀ ਕੁਝ ਨਹੀਂ ਹੁੰਦਾ । ਸਾਨੂੰ ਵੀ ਉਹ ਲਿਸਟਾਂ ਮਿਲਦੀਆਂ ਹਨ, ਅਸੀਂ ਉਨ੍ਹਾਂ ਨੂੰ ਫਾਰਵਰਡ ਕਰਕੇ ਹੋਮ ਮਨਿਸਟਰੀ ਨੂੰ ਭੇਜ ਦਿੰਦੇ ਹਾਂ । ਇੱਕ ਡਾਇਰੀ, ਉਨ੍ਹਾਂ ਨੇ ਛਾਪੀ ਹੈ ਜਿਸ ਵਿੱਚ ਇੰਦਰਾ ਜੀ ਦੇ ਕਤਲ ਅਤੇ ਜਨਰਲ ਵੈਦਿਆ ਬਾਰੇ ਬਿਓਰਾ ਲਿਖਿਆ ਹੋਇਆ ਹੈ । ਉਹ ਸਾਰਾ ਲਿਟਰੇਚਰ ਪੰਜਾਬ ਵਿੱਚ ਆ ਰਿਹਾ ਹੈ । ਮੈਂ ਚੇਅਰਮੈਨ ਸਾਹਿਬ, ਸਰਕਾਰ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਸਾਡੀ ਸਰਕਾਰ ਇਸ ਪਾਸੇ ਜਾਗਰੂਕ ਨਾ ਹੋਈ, ਅਤੇ ਉਨ੍ਹਾਂ ਲੋਕਾਂ ਵੱਲ ਧਿਆਨ ਨਾ ਦਿੱਤਾ ਜਿਹੜੇ ਲੋਕ ਖਾਲਿਸਤਾਨ ਦਾ ਨਾਹਰਾ ਲਾ ਕੇ ਇਹ ਲਿਟਰੇਚਰ ਘਰ-ਘਰ ਪਹੁੰਚਾ ਰਹੇ ਹਨ, ਤਾਂ ਉਸ ਦਾ ਸਿੱਟਾ ਸਾਡੇ ਵਾਸਤੇ ਬੜਾ ਗੰਭੀਰ ਹੋਵੇਗਾ । ਇਹ ਜੋ ਲਿਟਰੇਚਰ ਆਉਂਦਾ ਹੈ, ਇਸ ਦੀ ਰੋਕਥਾਮ ਹੋਣੀ ਚਾਹੀਦੀ ਹੈ ਤਾਂ ਕਿ ਇਹ ਪੰਜਾਬ ਇਸੇ ਤਰ੍ਹਾਂ ਘੁੱਗ ਵੱਸਦਾ ਰਹੇ । ਅਖਿਰ ਵਿੱਚ 2-3 ਗੱਲਾਂ ਮੈਂ ਹੋਰ ਕਹਿਣੀਆਂ ਚਾਹੁੰਦਾ ਹਾਂ ।

**ਸ਼੍ਰੀ ਸਭਾਪਤੀ** : ਹੁਣ ਤੁਸੀਂ ਖ਼ਤਮ ਕਰੋ ।

**ਚੌਧਰੀ ਜਗਜੀਤ ਸਿੰਘ** : ਚੇਅਰਮੈਨ ਸਾਹਿਬ, ਅੱਗੇ ਮੈਂ ਪੰਜਾਬ ਦੇ ਕਿਸਾਨ ਦੇ ਹਿੱਤ ਦੀ ਗੱਲ ਕਰਨੀ ਚਾਹੁੰਦਾ ਹਾਂ ।

**ਸ਼੍ਰੀ ਸਭਾਪਤੀ** : ਚੌਧਰੀ ਜੀ, ਸੈਣੀ ਜੀ ਦਾ ਪੁਆਇੰਟ ਆਫ ਆਰਡਰ ਹੈ । ਹਾਂ ਜੀ ਸੈਣੀ ਸਾਹਿਬ ।

**ਸ੍ਰੀ ਸੱਤਿਆ ਪਾਲ ਸੈਣੀ** : ਚੇਅਰਮੈਨ ਸਾਹਿਬ, ਮੈਂ ਨਿਵੇਦਨ ਕਰਦਾ ਹਾਂ ਕਿ ਇਹ ਅੱਤਵਾਦ ਬਾਰੇ ਨਾ ਬੋਲਣ । ਇਸ ਨਾਲ ਇਨ੍ਹਾਂ ਦੇ ਆਪਣੇ ਅਪਰਾਧ ਨੰਗੇ ਹੋਣਗੇ । ਇਹ ਦੇਸ਼ ਨੂੰ ਤੋੜਨਾ ਚਾਹੁੰਦੇ ਹਨ । ਪੰਜਾਬ ਨੂੰ ਬਰਬਾਦ ਕਰਨਾ ਚਾਹੁੰਦੇ ਹਨ । ਤੁਸੀਂ ਇਨ੍ਹਾਂ ਨੂੰ ਇਸ ਵਿਸ਼ੇ ਤੇ ਬੋਲਣ ਦੀ ਇਜ਼ਾਜ਼ਤ ਨਾ ਦਿਓ । ਇਸ ਵਿਸ਼ੇ ਨੂੰ ਇਥੇ ਹੀ ਛੱਡ ਦਿੱਤਾ ਜਾਵੇ, ਇਹੀ ਮੇਰਾ ਨਿਵੇਦਨ ਹੈ ।

**ਸ੍ਰੀ ਸਭਾਪਤੀ** : ਠੀਕ ਹੈ, ਹੁਣ ਤੁਸੀਂ ਬੈਠ ਜਾਓ । ਚੌਧਰੀ ਸਾਹਿਬ, ਸਮਾਪਤ ਕਰਨ ਦੀ ਕੋਸ਼ਿਸ਼ ਕਰੋ ।

**ਚੌਧਰੀ ਜਗਜੀਤ ਸਿੰਘ** : ਸਭਾਪਤੀ ਜੀ, ਕਿਸਾਨਾਂ ਦਾ ਬਹੁਤ ਨੁਕਸਾਨ ਹੋਇਆ ਹੈ । ਉਨ੍ਹਾਂ ਦੀਆਂ ਫਸਲਾਂ ਖਰਾਬ ਹੋ ਗਈਆਂ ਹਨ । ਪਿਛਲੇ ਸਮੇਂ ਵਿੱਚ ਆਲੂ ਦੀ ਫਸਲ ਖਰਾਬ ਹੋ ਗਈ ਸੀ ਤੇ ਇਸ ਵਾਰ ਧਾਨ ਦੀ ਫਸਲ ਵਾਸਤੇ ਪਾਣੀ ਦੀ ਤੰਗੀ ਹੈ । ਬਿਜਲੀ ਦੀ ਕੱਟ ਬਹੁਤ ਲੱਗਦੀ ਹੈ । ਬਿਜਲੀ ਦੇ 12-14 ਘੰਟੇ ਫਿਕਸ ਕਰਨੇ ਚਾਹੀਦੇ ਹਨ ਤਾਂ ਕਿ ਧਾਨ ਦੀ ਫਸਲ ਨੂੰ ਪੂਰਾ ਪਾਣੀ ਜਾ ਸਕੇ । ਇਸ ਵਕਤ ਇਸ ਗੱਲ ਦੀ ਬਹੁਤ ਜ਼ਰੂਰਤ ਹੈ । ਬਾਰ-ਬਾਰ ਕੱਟ ਲੱਗਣ ਕਾਰਨ ਕਿਸਾਨੀ ਨੂੰ ਧੱਕਾ ਲੱਗ ਰਿਹਾ ਹੈ । ਲੋਕ ਰੋਟੀ ਤਾਂ ਹਨੇਰੇ ਵਿੱਚ ਖਾ ਲੈਂਦੇ ਹਨ ਪਰ ਕਿਸਾਨ ਦੀ ਫਸਲ ਜਿਸ ਉਪਰ ਸਾਡੀ ਸਟੇਟ ਦੀ ਇਕਾਨਮੀ ਨਿਰਭਰ ਕਰਦੀ ਹੈ, ਨੂੰ ਬਚਾਉਣ ਵਾਸਤੇ ਸਰਕਾਰ ਨੂੰ ਖਾਸ ਉਪਰਾਲੇ ਕਰਨੇ ਚਾਹੀਦੇ ਹਨ । ਇਸ ਵੱਲ ਧਿਆਨ ਦੇਣ ਦੀ ਬੜੀ ਲੋੜ ਹੈ ।

ਮੈਂ ਐਜੂਕੇਸ਼ਨ ਬਾਰੇ ਵੀ ਆਪਣੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਟੀਚਰ ਐਡਹਾਕ ਰੱਖੇ ਗਏ ਸੀ, ਉਨ੍ਹਾਂ ਨੂੰ ਕੱਢ ਦਿੱਤਾ ਗਿਆ ਹੈ ਤੇ ਹੁਣ ਉਹ ਬਾਹਰ ਤੁਰੇ ਫਿਰਦੇ ਹਨ । ਉਨ੍ਹਾਂ ਨੂੰ ਦੁਬਾਰਾ ਉਪਰਾਲੇ ਕਰਕੇ ਨੌਕਰੀਆਂ ਦਿੱਤੀਆਂ ਜਾਣ । ਖਾਸ ਕਰਕੇ ਕਾਲਜ ਟੀਚਰ, ਪ੍ਰਾਈਵੇਟ ਕਾਲਜਾਂ ਦੇ ਜੋ ਟੀਚਰ ਹਨ, ਜਿਨ੍ਹਾਂ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਕਾਲਜ ਵੀ ਸ਼ਾਮਲ ਹਨ, ਉਨ੍ਹਾਂ ਦੀਆਂ ਪੋਸਟਾਂ ਰਿਵਾਈਜ਼ ਕੀਤੀਆਂ ਜਾਣ । ਕਲਕੱਤਾ ਸਾਹਿਬ ਵਜ਼ੀਰ ਹਨ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 1981 ਵਿੱਚ ਕਾਲਜਾਂ ਦੀਆਂ ਜਿਹੜੀਆਂ ਪੋਸਟਾਂ ਨਿਕਲੀਆਂ ਸਨ, ਉਸ ਤੋਂ ਬਾਅਦ ਹੁਣ 17 ਸਾਲ ਹੋ ਗਏ ਹਨ, ਉਹ ਪੋਸਟਾਂ ਰਿਵਾਈਜ਼ ਨਹੀਂ ਹੋਈਆਂ । ਕਾਲਜਾਂ ਵਿੱਚ ਧੜਾਧੜ ਬੱਚੇ ਦਾਖਲ ਹੋ ਰਹੇ ਹਨ । ਜਿਥੇ ਪਹਿਲਾਂ 500 ਬੱਚਿਆਂ ਦੇ ਹਿਸਾਬ ਨਾਲ ਪੋਸਟਾਂ ਮਿਲੀਆਂ ਸਨ, ਉਥੇ ਹੁਣ 1500 ਬੱਚੇ ਹਨ । ਸਾਰੀਆਂ ਫੀਸਾਂ ਗੌਰਮਿੰਟ ਦੇ ਖਜ਼ਾਨੇ ਵਿੱਚ ਜਾ ਰਹੀਆਂ ਹਨ । ਇਸ ਕਰਕੇ ਉਹ ਪ੍ਰਾਈਵੇਟ ਕਾਲਜ ਟੀਚਰ ਦੀਆਂ ਪੋਸਟਾਂ ਰਿਵਾਈਜ਼ ਕਰਨੀਆਂ ਚਾਹੀਦੀਆਂ ਹਨ ਅਤੇ ਨਾਲ ਹੀ ਜਿਹੜਾ 1992 ਵਿੱਚ ਸਾਡੀ ਸਰਕਾਰ ਨੇ ਵਾਇਦਾ ਕੀਤਾ ਸੀ ਤੇ ਹੁਣ ਬਾਦਲ ਸਾਹਿਬ ਦੀ ਸਰਕਾਰ ਨੇ ਵੀ ਕੀਤਾ ਹੈ ਕਿ ਜਿਹੜੇ ਟੀਚਰ ਪ੍ਰਾਈਵੇਟ ਕਾਲਜਾਂ ਵਿੱਚ ਹਨ, ਉਨ੍ਹਾਂ ਦੀ ਪੈਨਸ਼ਨ ਦੀ ਸਕੀਮ ਲਾਗੂ ਕੀਤੀ ਜਾਵੇਗੀ, ਉਹ ਵਾਇਦਾ ਪੂਰਾ ਕਰਨਾ ਚਾਹੀਦਾ ਹੈ । ਇਸ ਬਾਰੇ ਫੈਸਲਾ ਸਾਰੀਆਂ ਸਰਕਾਰਾਂ ਨੇ ਕੀਤਾ ਸੀ ਲੇਕਿਨ ਹਾਲੇ ਤੱਕ ਉਸ ਦੀ ਨੋਟੀਫਿਕੇਸ਼ਨ ਨਹੀਂ ਹੋਈ । ਉਸ ਦੀ ਨੋਟੀਫਿਕੇਸ਼ਨ ਕਰਕੇ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ, ਪ੍ਰੋਫੈਸਰਾਂ ਦੀ ਮੰਗ ਪੂਰੀ ਕਰਨੀ ਚਾਹੀਦੀ ਹੈ ।

ਆਖਿਰ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇੰਪਲਾਈਜ਼ ਹਨ, ਉਨ੍ਹਾਂ ਵਾਸਤੇ ਕੋਈ ਖਾਸ ਗੱਲ ਨਹੀਂ ਕੀਤੀ ਗਈ ਹੈ । ਚੰਡੀਗੜ੍ਹ ਦੇ ਵਿੱਚ ਬਹੁਤ ਸਾਰੀਆਂ

ਰੈਲੀਆਂ ਅਤੇ ਧਰਨੇ ਮਾਰੇ ਜਾ ਰਹੇ ਹਨ ਕੋਈ ਮਟਕਾ ਚੌਕ ਤੇ ਅਤੇ ਕੋਈ ਬ੍ਰਿਜ ਮਾਰਕਿਟ ਵਿੱਚ ਧਰਨੇ ਮਾਰ ਰਹੇ ਹਨ । ਕੋਈ ਹਾਊਸਿੰਗ ਬੋਰਡ ਚੌਕ ਤੇ ਰੈਲੀਆਂ ਕਰ ਰਹੇ ਹਨ । ਇਹ ਲੋਕ ਪੰਜਾਬ ਤੋਂ ਇਥੇ ਆ ਕੇ ਰੈਲੀਆਂ ਕਰ ਰਹੇ ਹਨ ਪਰ ਉਨ੍ਹਾਂ ਦੀਆਂ ਪਰੇਸ਼ਾਨੀਆਂ ਨੂੰ ਸਰਕਾਰ ਸੁਣ ਨਹੀਂ ਰਹੀ ਹੈ । ਇਥੇ ਜਿਹੜਾ ਸਰਕਾਰ ਵੱਲੋਂ ਬਜਟ ਪੇਸ਼ ਕੀਤਾ ਗਿਆ ਹੈ, ਉਸ ਦੇ ਵਿਚ ਬਹੁਤ ਸਾਰੀਆਂ ਗੱਲਾਂ ਕਹੀਆਂ ਗਈਆਂ ਹਨ ਔਰ ਜਿਹੜੀਆਂ ਚੀਜ਼ਾਂ ਇਸ ਬਜਟ ਦੇ ਵਿਚ ਕਹੀਆਂ ਗਈਆਂ ਹਨ, ਜੇਕਰ ਉਨ੍ਹਾਂ ਦੀ ਪੂਰਤੀ ਇਕ ਸਾਲ ਦੇ ਵਿਚ ਕਰ ਦੇਵੇਗੀ, ਫੇਰ ਤਾਂ ਅਸੀਂ ਇਸ ਬਜਟ ਦੀ ਸ਼ਲਾਘਾ ਕਰਾਂਗੇ । ਪਿਛਲੇ ਸਾਲ ਸਰਕਾਰ ਨੇ ਬਜਟ ਪੇਸ਼ ਕੀਤਾ ਸੀ ਅਤੇ ਉਸ ਦੇ ਵਿਚ ਬਾਅਦ ਵਿੱਚ ਕੱਟ ਲਗਾ ਦਿੱਤੇ ਸਨ ਜਿਸਦੇ ਨਾਲ ਕਈ ਚੀਜ਼ਾਂ ਦੀ ਪੂਰਤੀ ਨਹੀਂ ਸੀ ਹੋਈ ਅਤੇ ਇਸ ਤਰ੍ਹਾਂ ਕੱਟ ਲਗਾ ਕੇ ਸਰਕਾਰ ਨੇ ਪੰਜਾਬ ਦੇ ਲੋਕਾਂ ਦੇ ਨਾਲ ਇਨਸਾਫ ਨਹੀਂ ਸੀ ਕੀਤਾ । ਇਸ ਲਈ ਸਰਕਾਰ ਨੂੰ ਪ੍ਰੈਕਟੀਕਲੀ ਤੌਰ ਤੇ ਲੋਕਾਂ ਦੀ ਖਾਹਿਸ਼ਾਂ ਦੇ ਮੁਤਾਬਿਕ ਪੂਰਾ ਉਤਰਨਾ ਚਾਹੀਦਾ ਹੈ । ਧੰਨਵਾਦ ।

**ਸ੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜ਼ਟ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਜੋ ਬਜਟ ਇੱਥੇ ਡਿਸਕਸ ਹੋ ਰਿਹਾ ਹੈ, ਇਸ ਨੂੰ ਸਰਕਾਰ ਨੇ ਪਹਿਲੇ ਹੀ ਬਹਿਸ ਤੋਂ ਬਿਨ੍ਹਾਂ ਪਾਸ ਕਰ ਦਿੱਤਾ ਹੈ । ਪੰਜਾਬ ਦੀ ਹਿਸਟਰੀ ਵਿਚ ਇਹ ਪਹਿਲੀ ਦਫਾ ਹੋਇਆ ਹੈ ਕਿ ਬਿਨਾਂ ਆਪੋਜ਼ੀਸ਼ਨ ਦੇ ਵਿਊ ਪੁਆਇੰਟ ਨੂੰ ਲਏ, ਬਜਟ ਨੂੰ ਪਾਸ ਕਰ ਦਿੱਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਅਗਰ ਸਰਕਾਰ ਚਾਹੁੰਦੀ ਤਾਂ ਇਸ ਬਜਟ ਨੂੰ ਪਾਸ ਕਰਨ ਵਿਚ ਡੀਲੇਅ ਕੀਤੀ ਜਾ ਸਕਦੀ ਸੀ ਅਤੇ ਆਪੋਜੀਸ਼ਨ ਦੇ ਨਾਲ ਗੱਲਬਾਤ ਕਰਕੇ ਹਾਊਸ ਦੇ ਵਿਚ ਉਨ੍ਹਾਂ ਦੇ ਵਿਊ ਪੁਆਇੰਟ ਨੂੰ ਲੈਣਾ ਚਾਹੀਦਾ ਸੀ । ਫੇਰ ਹੀ ਬਜਟ ਨੂੰ ਪਾਸ ਕਰਨਾ ਚਾਹੀਦਾ ਸੀ ਪਰ ਸਰਕਾਰ ਵੱਲੋਂ ਆਪੋਜੀਸ਼ਨ ਨੂੰ ਬਜਟ ਉਤੇ ਸਮਾਂ ਨਹੀਂ ਦਿੱਤਾ ਗਿਆ ਔਰ ਹੁਣ ਚੂੰਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ਇਸ ਲਈ ਮੈਂ ਹੁਣ ਆਪਣੇ ਵਿਚਾਰ ਇਸ ਬਜਟ ਉਤੇ ਰੱਖਦਾ ਹਾਂ ।

**ਸ੍ਰੀ ਸਭਾਪਤੀ** : ਡੋਗਰਾ ਸਾਹਿਬ, ਤੁਸੀਂ ਬਜਟ ਉਤੇ ਬਹਿਸ ਕਰੋ । ਬਜਟ ਉਤੇ ਡਿਸਕਸ਼ਨ ਹੋ ਰਹੀ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਚੇਅਰਮੈਨ ਸਾਹਿਬ, ਮੈਂ ਬਜਟ ਉਤੇ ਡਿਸਕਸ਼ਨ ਕਰਨ ਲਈ ਹੀ ਖੜ੍ਹਾ ਹੋਇਆ ਹਾਂ । ਜਿਹੜਾ ਸਰਕਾਰ ਵੱਲੋਂ ਬੱਸਾਂ ਦੇ ਕਿਰਾਏ ਵਿਚ 40% ਇਨਕਰੀਜ਼ ਕੀਤਾ ਗਿਆ ਹੈ, ਇਸ ਦਾ ਜ਼ਿਆਦਾ ਨੁਕਸਾਨ ਪੰਜਾਬ ਦੀ ਗਰੀਬ ਜਨਤਾ ਦਾ ਹੋਵੇਗਾ । ਆਖਿਰ ਇਹ ਬੋਝ ਉਨ੍ਹਾਂ ਦੇ ਉਪਰ ਪਵੇਗਾ ਔਰ ਜਿਹੜੇ ਪ੍ਰਾਈਵੇਟ

ਟਰਾਂਸਪੋਰਟਰਜ਼ ਹਨ, ਉਨ੍ਹਾਂ ਨੂੰ ਇਸ ਦਾ ਜ਼ਿਆਦਾ ਫਾਇਦਾ ਹੋਵੇਗਾ । ਇਹੀ ਕਾਰਣ ਸੀ ਕਿ ਸਾਟਨੀ ਸਾਹਿਬ ਵਾਰ ਵਾਰ ਇਸ ਬਜਟ ਦੀ ਤਾਰੀਫ ਕਰ ਰਹੇ ਸਨ । ਇਹ ਠੀਕ ਹੈ ਕਿ ਬੱਸਾਂ ਦੇ ਕਿਰਾਏ ਵਿਚ ਵਾਧਾ 1994 ਵਿਚ ਹੋਇਆ ਸੀ ਅਤੇ ਉਸ ਤੋਂ ਬਾਅਦ ਇਸ ਨੂੰ ਵਧਾਉਣ ਬਾਰੇ ਕੋਈ ਸਮਾਂ ਨਹੀਂ ਮਿਲਿਆ ਸੀ ਪਰ ਸਰਕਾਰ ਵੱਲੋਂ ਜਿਹੜਾ 40% ਦਾ ਵਾਧਾ ਕੀਤਾ ਗਿਆ ਹੈ, ਇਹ ਬਹੁਤ ਜ਼ਿਆਦਾ ਹੈ ਔਰ ਇਸ ਦਾ ਬੋਝ ਗਰੀਬ ਜਨਤਾ ਉਤੇ ਪਵੇਗਾ ਕਿਉਂਕਿ ਅਮੀਰ ਲੋਕਾਂ ਦੇ ਪਾਸ ਆਪਣੀਆਂ ਪ੍ਰਾਈਵੇਟ ਕਾਰਾਂ

[ਸ੍ਰੀ ਰਮੇਸ਼ ਚੰਦਰ ਡੋਗਰਾ]

ਹਨ, ਜੀਪਾਂ ਹਨ ਅਤੇ ਆਪਣੀ ਟਰਾਂਸਪੋਰਟ ਹੈ । ਇਸ ਲਈ ਬਜਟ ਉਤੇ ਜਵਾਬ ਦਿੰਦੇ ਹੋਏ ਐਫ. ਐਮ. ਸਾਹਿਬ ਨੂੰ ਇਸ ਨੂੰ ਕੰਸਿਡਰ ਕਰਕੇ ਇਹ ਵਾਧਾ ਵਾਪਸ ਲੈ ਲੈਣਾ ਚਾਹੀਦਾ ਹੈ । ਦੂਸਰਾ ਜਿਹੜਾ ਸਰਕਾਰ ਨੇ ਫੈਬਰਿਕ ਵੇਸਟੇਜ ਉਤੇ 8% ਦਾ ਟੈਕਸ ਲਗਾਇਆ ਹੈ, ਇਸ ਨੂੰ ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਐਗਜ਼ੈਮਪਟ ਕੀਤਾ ਹੋਇਆ ਸੀ । ਇਹ ਟੈਕਸਟਾਈਲ ਦੇ ਵਿਚ ਵੇਸਟੇਜ ਹੁੰਦੀ ਹੈ ਜਿਸ ਵਕਤ ਮੈਨੂੰਫੈਕਚਰਿੰਗ ਹੁੰਦੀ ਹੈ । ਇਸ ਦੇ ਨਾਲ ਲੋਕਾਂ ਨੂੰ ਬੜੀ ਪਰੇਸ਼ਾਨੀ ਹੋ ਰਹੀ ਹੈ, ਇਸ ਲਈ ਸਰਕਾਰ ਨੂੰ ਫੈਬਰਿਕ ਵੇਸਟੇਜ ਉਤੇ 8% ਟੈਕਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ । ਅਗਲਾ ਸਰਕਾਰ ਨੇ ਡੱਬੇ ਬੰਦ ਮਿਠਾਈਆਂ ਉਤੇ ਟੈਕਸ ਲਗਾਇਆ ਹੈ । ਸਾਨੂੰ ਇਹ ਨਹੀਂ ਪਤਾ ਲੱਗਾ ਕਿ ਸਰਕਾਰ ਨੇ ਡੱਬੇ ਉਤੇ ਟੈਕਸ ਲਗਾਇਆ ਹੈ ਜਾਂ ਮਿਠਾਈਆਂ ਉਤੇ ਟੈਕਸ ਲਗਾਇਆ ਹੈ । ਇਸ ਬਾਰੇ ਫਾਈਨੈਂਸ ਮਨਿਸਟਰ ਸਾਹਿਬ ਆਪਣੇ ਜਵਾਬ ਵਿਚ ਕਲੀਅਰ ਕਰ ਦੇਣ ਤਾਂ ਕਿ ਇਹ ਸਾਨੂੰ ਕਲੀਅਰ ਹੋ ਸਕੇ ਕਿ ਇਹ ਟੈਕਸ ਕਿਸ ਚੀਜ਼ ਤੇ ਲੱਗੇਗਾ ।

ਚੇਅਰਮੈਨ ਸਾਹਿਬ, ਬਜਟ ਵਿਚ ਇਕ ਗੱਲ ਦੀ ਜ਼ਰੂਰ ਮੈਂ ਸ਼ਲਾਘਾ ਕਰਦਾ ਹਾਂ ਜੋ ਬਜਟ ਵਿਚ ਲਿਖਿਆ ਗਿਆ ਹੈ ਕਿ ਸੜਕਾਂ ਨੂੰ ਚੌੜਾ ਕਰਨਾ ਹੈ, ਫੋਰ ਲਾਈਨਿੰਗ ਕਰਨੀ ਹੈ ਅਤੇ ਓਵਰ ਹੈਡ ਰੇਲਵੇ ਬ੍ਰਿਜ਼ਾਂ ਦਾ ਨਿਰਮਾਣ ਕਰਨਾ ਹੈ । ਇਸ ਦੇ ਵਾਸਤੇ ਜੋ ਬਜਟ ਵਿਚ ਲਿਖਿਆ ਗਿਆ ਹੈ, ਉਸ ਦੀ ਮੈਂ ਸ਼ਲਾਘਾ ਕਰਦਾ ਹਾਂ । (ਥੰਪਿੰਗ) ਫਾਈਨਾਂਸ ਮਨਿਸਟਰ ਸਾਹਿਬ ਨੂੰ ਮੇਰੀ ਪ੍ਰਾਰਥਨਾ ਹੈ ਅਤੇ ਅਸੀਂ ਦੇਖਣਾ ਚਾਹੁੰਦੇ ਹਾਂ ਕਿ ਇਸ ਦੀ ਇੰਪਲੀਮੈਂਟੈਸ਼ਨ ਕਿਤਨੀ ਕੀਤੀ ਜਾਂਦੀ ਹੈ । ਮੈਂ ਸਰਕਾਰ ਨੂੰ ਕਹਾਂਗਾ ਕਿ ਜੋ ਬਜਟ ਵਿਚ ਲਿਖਿਆ ਗਿਆ ਹੈ, ਉਸ ਦੀ ਇੰਪਲੀਮੈਂਟੇਸ਼ਨ ਵੀ ਜ਼ਰੂਰ ਕਰਾਓ । ਪ੍ਰੈਕਟੀਕਲੀ ਇਹ ਸਾਰੀਆਂ ਚੀਜ਼ਾਂ ਇੰਪਲੀਮੈਂਟ ਹੋਣ ਤਾਂ ਮੈਂ ਸ਼ਲਾਘਾ ਕਰਾਂਗਾ ।

ਚੇਅਰਮੈਨ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਕਰਨਾ ਚਾਹੁੰਦਾ ਹਾਂ । ਦਸੂਹਾ ਅਤੇ ਤਲਵਾੜਾ ਬਲਾਕ ਵਿਚ ਕੰਡੀ ਏਰੀਆ ਅਤੇ ਅਰਧ ਪਹਾੜੀ ਇਲਾਕੇ ਦੀਆਂ ਬਹੁਤ ਸਮੱਸਿਆਵਾਂ ਹਨ । ਇਹ ਸਮੱਸਿਆਵਾਂ ਬਹੁਤ ਲੰਮੇ ਸਮੇਂ ਤੋਂ ਚਲੀਆਂ ਆ ਰਹੀਆਂ ਹਨ । ਪਿਛਲੀ ਸਰਕਾਰ ਵੇਲੇ ਜਦੋਂ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਸਨ ਤਾਂ ਇਨ੍ਹਾਂ ਸਮੱਸਿਆਵਾਂ ਤੇ ਕੁਝ ਵਿਚਾਰ ਕੀਤਾ ਗਿਆ ਸੀ ਅਤੇ ਉਦੋਂ ਵਿਕਾਸ ਦੇ ਕਾਫੀ ਕੰਮ ਉਥੇ ਹੋਏ । ਅਜੇ ਵੀ ਸਾਡੀਆਂ ਸਮੱਸਿਆਵਾਂ ਹਨ ਜਿਵੇਂ ਕਿ ਲਿੰਕ ਰੋਡਜ਼ ਦੀ ਸਮੱਸਿਆ ਹੈ । ਚੇਅਰਮੈਨ ਸਾਹਿਬ, ਧਰਮਪੁਰ ਅਤੇ ਪਟੌਲੀ ਲਈ ਫਸਟ ਲਿੰਕ ਰੋਡ ਵੀ ਨਹੀਂ ਹੈ । ਮੌਜੂਦਾ ਸਰਕਾਰ ਨੂੰ ਇਨ੍ਹਾਂ ਪਿੰਡਾਂ ਨੂੰ ਲਿੰਕ ਰੋਡਜ਼ ਨਾਲ ਜੋੜਨਾ ਚਾਹੀਦਾ ਹੈ । ਇਸ ਵੱਲ ਸਰਕਾਰ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ । ਪੰਜਾਬ ਸਰਕਾਰ ਇਸ ਮਕਸਦ ਲਈ ਪਲਾਨਿੰਗ ਬੋਰਡ ਨੂੰ ਪੈਸੇ ਦੇਵੇ । ਸਰਕਾਰ ਆਰ.ਡੀ.ਐਫ. ਲਈ ਪੈਸਾ ਰੱਖੇ । ਬਜਟ ਵਿਚ ਇਸ ਦੇ ਵਾਸਤੇ ਕੁਝ ਨਹੀਂ ਰੱਖਿਆ ਗਿਆ । ਸਵਾਲ ਦੇ ਜਵਾਬ ਵਿਚ ਅਕਸਰ ਕਿਹਾ ਜਾਂਦਾ ਹੈ ਕਿ ਜਦੋਂ ਪੈਸਾ ਮਿਲੇਗਾ ਤਾਂ ਰਿਲੀਜ਼ ਕਰ ਦਿੱਤਾ ਜਾਵੇਗਾ । ਇਹ ਗੱਲ, ਚੇਅਰਮੈਨ ਸਾਹਿਬ, ਚੰਗੀ ਨਹੀਂ ਲੱਗੀ । ਸਵਾਲ ਦਾ ਇਸ ਤਰ੍ਹਾਂ ਕਰਕੇ ਜਵਾਬ ਦੇਣਾ ਠੀਕ ਨਹੀਂ ਹੈ । ਸਰਕਾਰ ਨੂੰ ਜਵਾਬ ਦੇਣਾ ਚਾਹੀਦਾ ਹੈ ਕਿ ਡਿਸਟ੍ਰਿਕਟ ਪਲਾਨਿੰਗ ਬੋਰਡ ਨੂੰ ਪੈਸਾ ਦੇ ਦਿੱਤਾ ਜਾਵੇਗਾ ਅਤੇ ਇਹ ਕੰਮ ਹੋ ਜਾਵੇਗਾ ਪਰ ਜੋ ਜਵਾਬ ਦਿੱਤਾ ਜਾਂਦਾ ਹੈ, ਉਸ ਦੀ ਮੈਂ ਸ਼ਲਾਘਾ ਨਹੀਂ ਕਰਦਾ ।

ਤੀਸਰੀ ਜਿਹੜੀ ਸਾਡੇ ਇਲਾਕੇ ਦੀ ਸਮੱਸਿਆ ਹੈ, ਉਹ ਬਹੁਤ ਸਮੇਂ ਤੋਂ ਚਲੀ ਆ ਰਹੀ ਹੈ ਉਥੇ ਪੀਣ ਦੇ ਪਾਣੀ ਦੀ ਬਹੁਤ ਤਕਲੀਫ ਹੈ। ਉਥੇ ਸਾਡੇ ਇਲਾਕੇ ਵਿਚ ਇਰੀਗੇਸ਼ਨ ਦੀ ਬਹੁਤ ਤਕਲੀਫ ਹੈ ਭਾਵੇਂ ਕਿ ਪਿਛਲੇ ਪੰਜ ਸਾਲਾਂ ਵਿਚ ਕੁਝ ਡੀਪ ਟਿਊਬਵੈਲ ਲੱਗੇ ਸਨ। ਜੇਕਰ ਬਾਰਸ਼ ਹੋ ਜਾਂਦੀ ਹੈ ਤਾਂ ਫਸਲ ਹੋ ਜਾਂਦੀ ਹੈ ਔਰ ਜੇਕਰ ਬਾਰਸ਼ ਨਹੀਂ ਹੁੰਦੀ ਤਾਂ ਫਸਲ ਨਹੀਂ ਹੁੰਦੀ। ਸਾਡੇ ਇਲਾਕੇ ਵਿਚ ਇਰੀਗੇਸ਼ਨ ਦਾ ਵੀ ਸਰਕਾਰ ਵੱਲੋਂ ਪ੍ਰਬੰਧ ਕਰਨਾ ਚਾਹੀਦਾ ਹੈ। ਮੈਂ ਬਜਟ ਨੂੰ ਪੜ੍ਹਿਆ ਹੈ, ਇਸ ਵਿਚ ਕੋਈ ਸਪੈਸ਼ਲ ਗਰਾਂਟ ਕੰਡੀ ਏਰੀਏ ਵਾਸਤੇ ਅਤੇ ਅਰਧ ਪਹਾੜੀ ਇਲਾਕੇ ਵਾਸਤੇ ਨਹੀਂ ਰੱਖੀ ਗਈ। ਬਾਰਡਰ ਏਰੀਏ ਵਾਸਤੇ ਸਰਕਾਰ ਸਪੈਸ਼ਲ ਕਮੇਟੀਆਂ ਬਣਾਉਂਦੀ ਹੈ ਪਰ ਕੰਡੀ ਏਰੀਏ ਵਾਸਤੇ ਅਤੇ ਅਰਧ ਪਹਾੜੀ ਇਲਾਕੇ ਵਾਸਤੇ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਰੱਖੀ ਗਈ ਹੈ। ਸੋ, ਸੜਕਾਂ ਦਾ ਅਤੇ ਇਰੀਗੇਸ਼ਨ ਦਾ ਇੰਤਜ਼ਾਮ ਸਰਕਾਰ ਵੱਲੋਂ ਕੀਤਾ ਜਾਵੇ।

ਸੜਕਾਂ ਦੇ ਬਾਰੇ, ਚੇਅਰਮੈਨ ਸਾਹਿਬ, ਮੈਂ ਸੈਸ਼ਨ ਦੇ ਸ਼ੁਰੂ ਵਿਚ ਪਿਛਲੇ ਸਾਲ ਵੀ ਇਕ ਪ੍ਰਾਰਥਨਾ ਕੀਤੀ ਸੀ ਮੁੱਖ ਮੰਤਰੀ ਜੀ ਅੱਗੇ ਕਿ ਇਕ ਸਾਡਾ ਏਰੀਆ ਹੈ ਜਿਸ ਵਿਚ ਇਕ ਏਰੀਏ ਨੂੰ ਦੂਜੇ ਨਾਲ ਜੋੜਨ ਲਈ 4 ਕਿਲੋਮੀਟਰ ਸੜਕ ਬਣਾਉਣ ਦੀ ਲੋੜ ਹੈ। ਮੈਂ ਪਿੰਡ ਚਤਰਪੁਰ ਤੋਂ ਧਰਮਪੁਰ ਨੂੰ ਕੰਬਾਈਨ ਕਰਨ ਵਾਸਤੇ ਗੱਲ ਕੀਤੀ ਸੀ ਪਰ ਮੁੱਖ ਮੰਤਰੀ ਜੀ ਨੇ ਜਵਾਬ ਵਿੱਚ ਕਿਹਾ ਕਿ ਬਹੁਤ ਮੁਸ਼ਕਲ ਹੈ, ਰੁਪਿਆ ਦਿੱਤਾ ਨਹੀਂ ਜਾ ਸਕਦਾ। ਮੈਂ ਫੇਰ ਇਨਸਿਸਟ ਕੀਤਾ ਤਾਂ ਉਨ੍ਹਾਂ ਨੇ ਕਿਹਾ ਕਿ ਦੇਖ ਲੈਂਦੇ ਹਾਂ, ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ। ਚੇਅਰ-ਮੈਨ ਸਾਹਿਬ, ਮੈਂ ਜ਼ਰੂਰ ਉਨ੍ਹਾਂ ਦੇ ਚੈਂਬਰ ਵਿਚ ਜਾਵਾਂਗਾ ਅਤੇ ਗੱਲ ਵੀ ਕਰਾਂਗਾ। ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਮੈਂ ਇਕ ਬਹੁਤ ਵੱਡੀ ਗੱਲ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਰਾਮਪੁਰ ਤੋਂ ਕਮਾਹੀ ਦੇਵੀ ਤੱਕ ਸੜਕ ਬਨਾਉਣ ਵਾਸਤੇ ਅਸੀਂ ਸਰਦਾਰ ਬੇਅੰਤ ਸਿੰਘ ਵੇਲੇ 67 ਲੱਖ ਰੁਪਿਆ ਲੈ ਕੇ ਗਏ ਸੀ। ਰਾਮਪੁਰ ਵੀ ਇਕ ਧਾਰਮਿਕ ਸਥਾਨ ਹੈ ਅਤੇ ਕਮਾਹੀ ਦੇਵੀ ਵੀ ਇਕ ਧਾਰਮਿਕ ਸਥਾਨ ਹੈ। ਪਰ ਹੁਣ ਜਦੋਂ ਸ਼ਾਮ ਚੁਰਾਸੀ ਦੇ ਇਲੈਕਸ਼ਨ ਹੋ ਰਹੇ ਸਨ ਤਾਂ ਉਸ 67 ਲੱਖ ਰੁਪਏ ਵਿਚੋਂ 48 ਲੱਖ ਰੁਪਿਆ ਡਰਾਫਟ ਬਣਵਾ ਕੇ ਸਾਡੇ ਕੋਲੋਂ ਵਾਪਸ ਲੈ ਲਿਆ ਗਿਆ ਅਤੇ ਸ਼ਾਮ ਚੁਰਾਸੀ ਏਰੀਏ ਦੇ ਐਕਸ.ਈ.ਐਨ. ਦੇ ਹਵਾਲੇ ਕਰ ਦਿੱਤਾ ਗਿਆ ਤਾਂਕਿ ਉਥੇ ਲਗਾਇਆ ਜਾ ਸਕੇ। ਚੇਅਰਮੈਨ ਸਾਹਿਬ, ਅਸੀਂ ਤਾਂ ਨਵੀਂ ਸੜਕ ਲੈਣ ਜਾ ਰਹੇ ਸੀ ਪਰ ਸੀ. ਐਮ. ਸਾਹਿਬ ਨੇ ਸਾਡੀ ਪੁਰਾਣੀ ਸੜਕ ਵੀ ਲੈ ਲਈ। ਸ਼ਾਇਦ ਕੱਲ੍ਹ ਸੀ.ਐਮ. ਸਾਹਿਬ ਕੋਈ ਮਿਹਰਬਾਨੀ ਕਰ ਦੇਣ ਅਤੇ ਇਹ ਸੜਕ ਬਣਾਉਣ ਦੀ ਇਜਾਜ਼ਤ ਦੇ ਦੇਣ। ਚੇਅਰਮੈਨ ਸਾਹਿਬ, ਇਸ ਸਬੰਧੀ ਇਕ ਬਾਬਾ ਮੰਦੋਈ ਦੀ ਕਹਾਣੀ ਸੀ। ਇਕ ਵਿਅਕਤੀ ਦੀ ਸ਼ਾਦੀ ਨਹੀਂ ਸੀ ਹੁੰਦੀ। ਉਥੇ ਉਸ ਨੂੰ ਪਤਾ ਲੱਗਾ ਕਿ ਬਾਬਾ ਮੰਦੋਈ ਰਹਿੰਦਾ ਹੈ......

**ਸ੍ਰੀ ਸਭਾਪਤੀ** : ਤੁਸੀਂ ਹੁਣ ਖਤਮ ਕਰੋ। ਤੁਹਾਡਾ ਟਾਈਮ ਚੌਧਰੀ ਸਾਹਿਬ ਜ਼ਿਆਦਾ ਲੈ ਗਏ ਹਨ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਚੇਅਰਮੈਨ ਸਾਹਿਬ, ਮੇਰੀ ਬਹੁਤ ਜ਼ਰੂਰੀ ਗੱਲ ਹੈ, ਇਸ ਨੂੰ ਸੁਣ ਲਓ। ਉਸ ਬੰਦੇ ਨੂੰ ਕਿਸੇ ਨੇ ਕਿਹਾ ਕਿ ਬਾਬਾ ਮੰਦੋਈ ਕੋਲ ਜਾ ਕੇ ਲੱਸੀ ਚੜ੍ਹਾਇਆ ਕਰ ਅਤੇ 21 ਦਿਨ ਲੱਸੀ ਚੜ੍ਹਾਉਣ ਨਾਲ ਤੇਰੀ ਸ਼ਾਦੀ ਹੋ ਜਾਵੇਗੀ।

[ਸ੍ਰੀ ਰਮੇਸ਼ ਚੰਦਰ ਡੋਗਰਾ]

ਉਹ ਲੱਸੀ ਚੜ੍ਹਾਉਣ ਜਾਂਦਾ ਰਹਿੰਦਾ ਹੈ ਅਤੇ ਜਦੋਂ 21ਵੇਂ ਦਿਨ ਉਹ ਜਾਂਦਾ ਹੈ ਤਾਂ ਰਸਤੇ ਵਿਚ ਹੀ ਉਸ ਦਾ ਭਾਈ ਉਸ ਨੂੰ ਰੋਕ ਲੈਂਦਾ ਹੈ ਅਤੇ ਕਹਿੰਦਾ ਹੈ ਕਿ ਭਾਈਆ, ਵਾਪਸ ਆ ਜਾ, ਤੂੰ ਕਿਥੇ ਜਾਂਦਾ ਹੈਂ ? ਉਸ ਨੇ ਕਿਹਾ ਕਿ ਮੈਂ ਅੱਜ ਆਖਰੀ 21ਵੇਂ ਦਿਨ ਲੱਸੀ ਚੜ੍ਹਾਉਣ ਜਾ ਰਿਹਾ ਹਾਂ ਜਿਸ ਨਾਲ ਮੇਰੀ ਸ਼ਾਦੀ ਹੋ ਜਾਣੀ ਹੈ । ਉਸ ਦਾ ਭਰਾ ਕਹਿੰਦਾ ਕਿ ਘਰ ਤਾਂ ਬੇਬੇ ਮਰ ਗਈ ਹੈ । ਇਹ ਸੁਣ ਕੇ ਉਸ ਨੇ ਲੱਸੀ ਦਾ ਕੂੰਜਾ ਭੁੰਜੇ ਸੁੱਟ ਦਿੱਤਾ ਅਤੇ ਕਹਿਣ ਲੱਗਾ ਕਿ ਤੂੰ ਮੈਨੂੰ ਕੀ ਦੇਣੀ ਸੀ, ਤੂੰ ਤਾਂ ਬਾਪੂ ਵਾਲੀ ਵੀ ਲੈ ਲਈ । ਇਨ੍ਹਾਂ ਨੇ ਉਹੀ ਗੱਲ ਕੀਤੀ ਹੈ । ਮੈਨੂੰ ਨਵੀਂ ਸੜਕ ਤਾਂ ਕੀ ਦੇਣੀ ਸੀ, ਜਿਹੜੀ ਪਹਿਲਾਂ ਸੜਕ ਅਸੀਂ ਪ੍ਰਵਾਨ ਕਰਵਾਈ ਸੀ, ਉਹ ਵੀ ਵਾਪਸ ਲੈ ਲਈ ਹੈ । ਮੈਨੂੰ ਸੀ. ਐਮ. ਸਾਹਿਬ ਤੋਂ ਪੂਰੀ ਆਸ ਹੈ ਕਿ ਉਹ ਮੇਰੀ ਗੱਲ ਦਾ ਪਾਜ਼ਿ- ਟਿਵ ਰਿਪਲਾਈ ਦੇਣਗੇ ਅਤੇ ਪਾਜ਼ਿਟਿਵਲੀ ਕੰਮ ਕੀਤਾ ਜਾਵੇਗਾ, ਨਾ ਕਿ ਆਪੋਜ਼ੀਸ਼ਨ ਦਾ ਕੰਮ ਸਮਝ ਕੇ ਰਹਿਣ ਦਿੱਤਾ ਜਾਵੇਗਾ । ਇਹ ਕੋਈ ਸਾਡਾ ਕੰਮ ਤਾਂ ਹੈ ਨਹੀਂ, ਪੰਜਾਬ ਦੇ ਲੋਕਾਂ ਦੇ ਵਿਕਾਸ ਦਾ ਕੰਮ ਹੈ ।

**ਸ੍ਰੀ ਸਭਾਪਤੀ** : ਤੁਸੀਂ, ਡੋਗਰਾ ਸਾਹਿਬ, ਖਤਮ ਕਰਨ ਦੀ ਕੋਸ਼ਿਸ਼ ਕਰੋ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਚੇਅਰਮੈਨ ਸਾਹਿਬ, ਓਲਡ ਏਜ ਪੈਨਸ਼ਨ ਦੀ ਗੱਲ ਵੀ ਬਾਬਾ ਮੰਦੋਈ ਦੀ ਕਹਾਣੀ ਦੀ ਗੱਲ ਵਾਂਗੂੰ ਚਲ ਰਹੀ ਹੈ । ਮੈਂ ਹੁਸ਼ਿਆਰਪੁਰ ਜ਼ਿਲ੍ਹੇ ਦੀ ਗੱਲ ਕਰ ਰਿਹਾ ਹਾਂ । ਉਥੇ ਪੈਨਸ਼ਨ ਲੋਕਾਂ ਤੱਕ ਨਹੀਂ ਪਹੁੰਚ ਰਹੀ । ਇਨ੍ਹਾਂ ਵੱਲੋਂ ਇਸ ਲਈ ਇਕ ਨਵਾਂ ਪ੍ਰਾਸੈਸ ਸ਼ੁਰੂ ਕੀਤਾ ਗਿਆ ਸੀ ਅਤੇ 3 ਬੰਦਿਆਂ ਦੀ ਕਮੇਟੀ ਬਣਾਈ ਗਈ ਸੀ ਜਿਹੜੀ ਪਿੰਡਾਂ ਵਿਚ ਜਾ ਕੇ ਫੈਸਲਾ ਕਰੇਗੀ ਕਿ ਕਿਸ ਨੂੰ ਪੈਨਸ਼ਨ ਦੇਣੀ ਬਣਦੀ ਹੈ । ਇਹ ਬੜਾ ਟੀਡੀਅਸ ਪ੍ਰਾਸੈਸ ਹੈ । ਨਾ ਇਹ ਪ੍ਰਾਸੈਸ ਚਲ ਰਿਹਾ ਹੈ ਅਤੇ ਨਾ ਹੀ ਲੋਕਾਂ ਤੱਕ ਪੈਨਸ਼ਨ ਪਹੁੰਚ ਰਹੀ ਹੈ । ਜੋ ਅੰਦਰ ਖਾਤੇ ਕੁਝ ਕੇਸ ਹੋਏ ਵੀ ਹਨ ਤਾਂ ਪੈਨਸ਼ਨ ਉਥੇ ਵੀ ਨਹੀਂ ਪਹੁੰਚ ਸਕੀ । ਇਸ ਸਕੀਮ ਨੂੰ ਪ੍ਰਾਸੈਸ ਵਿਚ ਲਿਆਂਦਾ ਜਾਵੇ ਔਰ ਐਲੀਜੀਬਲ ਵਿਅਕਤੀਆਂ ਨੂੰ ਫੌਰਨ ਅਤੇ ਜਲਦੀ ਤੋਂ ਜਲਦੀ ਪੈਨਸ਼ਨ ਦਿੱਤੀ ਜਾਵੇ । ਇਹ ਲੋਕਾਂ ਦੀ ਮੰਗ ਵੀ ਹੈ । ਸਾਨੂੰ ਖਾਸ ਕਰਕੇ ਸੀਨੀਅਰ ਸਿਟੀਜ਼ਨਜ਼ ਦੀ, ਬਜ਼ੁਰਗਾਂ ਦੀ ਇੱਜ਼ਤ ਕਰਨੀ ਚਾਹੀਦੀ ਹੈ । ਬਾਹਰਲੇ ਦੇਸ਼ਾਂ ਵਿਚ ਉਨ੍ਹਾਂ ਦੀ ਬਹੁਤ ਰਿਸਪੈਕਟ ਕੀਤੀ ਜਾਂਦੀ ਹੈ ਅਤੇ ਜਿਹੜਾ 200/- ਰੁਪਿਆ ਉਨ੍ਹਾਂ ਨੂੰ ਪੈਨਸ਼ਨ ਦਾ ਦਿੱਤਾ ਜਾਂਦਾ ਹੈ, ਉਹ ਵੀ ਘੱਟ ਹੈ । ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ 200/- ਰੁਪਿਆ ਵੀ ਉਨ੍ਹਾਂ ਤੱਕ ਨਹੀਂ ਪਹੁੰਚ ਰਿਹਾ ਜਿਸ ਨਾਲ ਉਹ ਲੋਕ ਵੀ ਮਹਿਸੂਸ ਕਰ ਸਕਣ ਕਿ ਸਾਡੇ ਤੋਂ ਛੋਟੇ ਸਾਡੀ ਇੱਜ਼ਤ ਕਰਦੇ ਹਨ ਅਤੇ ਦੂਜੀ ਗੱਲ ਇਹ ਹੈ ਕਿ ਇਹ 200/- ਰੁਪਏ ਦੀ ਰਾਸ਼ੀ ਬਹੁਤ ਘੱਟ ਹੈ । ਇਸ ਦੀ ਅੱਜ ਦੇ ਜ਼ਮਾਨੇ ਵਿਚ ਕੋਈ ਵੁੱਕਤ ਨਹੀਂ । ਇਹ ਰਾਸ਼ੀ ਬੁਢਾਪਾ ਪੈਨਸ਼ਨ ਦੀ, ਵਿਧਵਾ ਪੈਨਸ਼ਨ ਅਤੇ ਅੰਗਹੀਣ ਪੈਨਸ਼ਨ ਦੀ ਸਰਕਾਰ ਨੂੰ 200/- ਰੁਪਏ ਤੋਂ ਵਧਾ ਕੇ 500/- ਰੁਪਿਆ ਕਰ ਦੇਣੀ ਚਾਹੀਦੀ ਹੈ । ਮੈਨੂੰ ਉਮੀਦ ਹੈ ਕਿ ਸਰਕਾਰ ਇਸ ਗੱਲ ਵੱਲ ਧਿਆਨ ਦੇਵੇਗੀ, ਐਫ. ਐਮ. ਸਾਹਿਬ ਇਸ ਗੱਲ ਵੱਲ ਜ਼ਰੂਰ ਧਿਆਨ ਦੇਣਗੇ ।

**ਸ੍ਰੀ ਸਭਾਪਤੀ** : ਹੁਣ ਤੁਸੀਂ ਖਤਮ ਕਰੋ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਚੇਅਰਮੈਨ ਸਾਹਿਬ, ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਵਾਰ ਵਾਰ ਇਥੇ ਕਿਹਾ ਗਿਆ ਕਿ ਕਾਂਗਰਸ ਪਾਰਟੀ ਦੀ ਸਰਕਾਰ ਨੇ ਕੀ ਕੀਤਾ ਸ਼ਡਿਊਲਡ ਕਾਸਟਾਂ ਵਾਸਤੇ ਅਤੇ ਦੇਸ਼ ਵਾਸਤੇ, ਤਾਂ ਮੈਂ ਏਨੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਦੀ ਸਰਕਾਰ 50 ਸਾਲ ਰਹੀ ਹੈ ਅਤੇ ਸੂਈ ਬਣਾਉਣ ਤੋਂ ਲੈ ਕੇ ਨਿਊਕਲੀਅਰ ਟੈਸਟ ਉਸ ਦੇ ਵੇਲੇ ਕੀਤਾ ਗਿਆ ਹੈ। ਇਹ ਕਾਂਗਰਸ ਪਾਰਟੀ ਦੀ ਹੀ ਦੇਣ ਹੈ ਨਾ ਕਿ ਸਾਡੇ ਸਾਹਮਣੇ ਬੈਠਿਆਂ ਦੀ ਜਿਨ੍ਹਾਂ ਦੀ ਪਾਰਟੀ ਅੰਬਾਲਾ ਤੱਕ ਹੀ ਹੈ, ਅੱਗੇ ਸਾਡੀ ਕਾਂਗਰਸ ਪਾਰਟੀ ਹੀ ਹੈ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਬੈਠੇ-ਬੈਠੇ) : ਫੇਰ ਤੁਸੀਂ ਸਪੋਰਟ ਤਾਂ ਕਰੋ ਇਸ ਨਿਊਕਲੀਅਰ ਬਲਾਸਟ ਨੂੰ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਅਸੀਂ ਤਾਂ ਹਮੇਸ਼ਾਂ ਇਸ ਗੱਲ ਤੇ ਹਾਂ ਕਿ ਨਿਊਕਲੀਅਰ ਬਲਾਸਟ ਜਿਹੜਾ ਕੀਤਾ ਹੈ ਇਹ ਕਾਂਗਰਸ ਪਾਰਟੀ ਦੀ ਹੀ ਦੇਣ ਹੈ। ਕਾਂਗਰਸ ਪਾਰਟੀ ਦਾ ਹੀ ਇਹ ਸਾਰਾ ਇੰਤਜ਼ਾਮ ਸੀ ਅਤੇ ਉਸ ਨੇ ਹੀ ਇਹ ਰਿਸਰਚ ਕਰਵਾਈ ਅਤੇ ਬੰਬ ਬਣਾਇਆ। ਇਨ੍ਹਾਂ ਨੇ ਸਿਰਫ ਪਟਾਕਾ ਚਲਾ ਦਿੱਤਾ ਅਤੇ ਸਾਰਾ ਕਰੈਡਿਟ ਲੈ ਲਿਆ ਲੇਕਿਨ ਇਹ ਪਟਾਕਾ ਕਰਕੇ ਇਨ੍ਹਾਂ ਨੇ ਆਪਣਾ ਸਾਰਾ ਸੀਕਰਿਟ, ਸਾਰਾ ਭੇਦ ਲੋਕਾਂ ਨੂੰ ਦੱਸ ਦਿੱਤਾ। ਇਹ ਧਮਾਕਾ ਇਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ ਸੀ। ਜਿਹੜੀ ਸਰਕਾਰ ਇਕ ਮਹੀਨੇ ਜਾਂ ਦੋ ਮਹੀਨੇ ਵਾਸਤੇ ਹੈ, ਉਸ ਨੂੰ ਚਾਹੀਦਾ ਹੈ ਕਿ ਉਹ ਇਸ ਤਰ੍ਹਾਂ ਦਾ ਕੰਮ ਨਾ ਕਰੇ।

**ਸ਼੍ਰੀ ਸਭਾਪਤੀ** : ਇਹ ਇਰਰੈਲੇਵੈਂਟ ਹੈ। ਤੁਸੀਂ ਰੈਲੇਵੈਂਟ ਗੱਲ ਕਰੋ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਚੇਅਰਮੈਨ ਸਾਹਿਬ, ਆਖਰੀ ਗੱਲ ਕਰਕੇ ਮੈਂ ਆਪਣੀ ਸੀਟ ਲਵਾਂਗਾ। ਮੈਂ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਭੈਣ ਲਕਸ਼ਮੀ ਕਾਂਤਾ ਚਾਵਲਾ ਜੀ ਦੇ ਕਹਿਣ ਤੇ ਹਾਊਸ ਵਿਚ ਸ਼ਰਧਾਂਜਲੀ ਸਮਾਰੋਹ ਦੌਰਾਨ ਡੋਡਾ ਵਿਖੇ ਜਿਹੜੇ ਨਿਹੱਥੇ ਬਾਰਾਤੀ ਮਾਰੇ ਗਏ ਸਨ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਅਤੇ ਨਾਲ ਹੀ ਇਸ ਕਾਰਵਾਈ ਨੂੰ ਕੰਡੈਮ ਕੀਤਾ ਅਤੇ ਅਫਸੋਸ ਦਾ ਪ੍ਰਗਟਾਵਾ ਕੀਤਾ ਕਿ ਇਹ ਬਹੁਤ ਘਿਨਾਉਣਾ ਕਾਂਡ ਕੀਤਾ ਗਿਆ ਹੈ। ਉਨ੍ਹਾਂ ਨੇ ਇਸ ਘਟਨਾ ਦੀ ਸਖਤ ਨਿੰਦਿਆ ਵੀ ਕੀਤੀ ਅਤੇ ਵਿਰੋਧਤਾ ਵੀ ਕੀਤੀ। ਇਸ ਗੱਲ ਦੇ ਲਈ ਮੈਂ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ ਲੇਕਿਨ ਇਸ ਦੇ ਨਾਲ ਹੀ ਜਦੋਂ ਇਥੇ ਪੰਜਾਬ ਵਿੱਚ ਅੱਤਵਾਦ ਸ਼ੁਰੂ ਹੋਇਆ ਅਤੇ ਪੰਜਾਬ ਵਿਚ ਮਾਸੂਮ ਲੋਕ ਮਾਰੇ ਜਾ ਰਹੇ ਸਨ ਤਾਂ ਇਨ੍ਹਾਂ ਦੀ ਪਾਰਟੀ ਦੇ ਮੁਖੀਆਂ ਨੇ ਬਿਲਕੁਲ ਚੁੱਪ ਧਾਰ ਲਈ ਸੀ। ਨਾ ਉਨ੍ਹਾਂ ਨੇ ਅੱਤਵਾਦੀਆਂ ਦੀ ਵਿਰੋਧਤਾ ਕੀਤੀ ਅਤੇ ਨਾ ਹੀ ਨਿੰਦਿਆ ਕੀਤੀ। ਨਾ ਹੀ ਮਾਰੇ ਗਏ ਮਾਸੂਮ ਲੋਕਾਂ ਪ੍ਰਤੀ ਉਨ੍ਹਾਂ ਨੇ ਅਫਸੋਸ ਦਾ ਪ੍ਰਗਟਾਵਾ ਕੀਤਾ ਸੀ। ਉਲਟਾ ਇਨ੍ਹਾਂ ਦੇ ਬਹੁਤ ਸਾਰੇ ਲੀਡਰ ਅੱਤਵਾਦੀਆਂ ਦੇ ਭੋਗਾਂ ਤੇ ਜਾਂਦੇ ਰਹੇ ਹਨ ਅਤੇ ਉਥੇ ਜਾ ਕੇ......

**ਸ਼੍ਰੀ ਸਭਾਪਤੀ** : ਤੁਸੀਂ ਬਜਟ ਤੇ ਬੋਲਣਾ ਸੀ ਪਰ ਤੁਸੀਂ ਤਾਂ ਕਿਸੇ ਹੋਰ ਪਾਸੇ ਹੀ ਚਲੇ ਗਏ। ਤੁਹਾਡਾ ਟਾਈਮ ਹੋ ਗਿਆ ਹੈ। ਹੁਣ ਬੈਠ ਜਾਓ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਬਾਕਾਇਦਾ ਉਨ੍ਹਾਂ ਦੇ ਪਰਿਵਾਰਾਂ ਨੂੰ ਸਨਮਾਨਤ ਕਰਦੇ ਰਹੇ। ਪਿਛਲੇ ਸਾਲ ਵੀ ** ** ** (ਸ਼ੋਰ)......(ਵਿਘਨ)

---

**Expunged as ordered by the Chair.

**ਡਾਕਟਰੀ ਸਿਖਿਆ ਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ :** ਚੇਅਰਮੈਨ ਸਾਹਿਬ, ** ** ਇਸ ਹਾਊਸ ਵਿਚ ਹਾਜ਼ਰ ਨਹੀਂ ਹਨ, ਇਸ ਕਰਕੇ ਉਨ੍ਹਾਂ ਪ੍ਰਤੀ ਇਨ੍ਹਾਂ ਨੇ ਜੋ ਲਫਜ਼ ਕਹੇ ਹਨ, ਉਹ ਕਟਵਾ ਦਿੱਤੇ ਜਾਣ ।

**ਸ਼੍ਰੀ ਸਭਾਪਤੀ :** ** ** ਦੇ ਮੁਤੱਲਿਕ ਜੋ ਕੁਝ ਕਿਹਾ ਗਿਆ ਹੈ, ਉਹ ਕੱਟ ਦਿੱਤਾ ਜਾਵੇ ।

**ਡਾਕਟਰੀ ਸਿਖਿਆ ਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ :** ਚੇਅਰਮੈਨ ਸਾਹਿਬ, ਮੇਰੇ ਦੋਸਤ ਨੇ ਕਿਹਾ ਹੈ ਕਿ ਪਿਛਲੇ ਸਾਲ ਵੀ ** ** ** ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ 1984 ਦਾ ਇਕ ਹਿੰਦੀ ਦਾ ਮੈਗਜ਼ੀਨ ਹੈ— ਭੂ ਭਾਰਤੀ । ਉਹ ਸਵੇਰੇ ਮੈਂ ਇਸ ਹਾਊਸ ਵਿਚ ਪੇਸ਼ ਕਰਾਂਗਾ । ਉਸ ਵਿਚ ਸ਼੍ਰੀ ਸਰਦਾਰੀ ਲਾਲ ਕਪੂਰ, ਸ਼੍ਰੀ ਰਾਜੀਵ ਗਾਂਧੀ, ਜਥੇਦਾਰ ਸੰਤੋਖ ਸਿੰਘ ਅਤੇ ਜਥੇਦਾਰ ਰਛਪਾਲ ਸਿੰਘ ਭਿੰਡਰਾਂਵਾਲੇ ਦੇ ਕੋਲ ਬੈਠੇ ਵਿਖਾਏ ਹੋਏ ਹਨ । ਜਿਹੜੀ ਮਾਰਕ ਟੱਲੀ ਨੇ ਉਪਰੇਸ਼ਨ ਬਲਿਊ ਸਟਾਰ ਤੇ ਕਿਤਾਬ ਲਿਖੀ ਹੈ, ਉਸ ਦੇ ਵਿਚ ਵੀ ਇਹ ਫੋਟੋ ਲੱਗੀ ਹੋਈ ਹੈ । 18 ਮਈ 1984 ਨੂੰ ਸ਼ਿਮਲਾ ਜਾਂਦੇ ਹੋਏ ਚੰਡੀਗੜ੍ਹ ਦੇ ਸਟਾਪ ਓਵਰ ਤੇ ਰਾਜੀਵ ਗਾਂਧੀ ਤੋਂ ਜਦ ਪ੍ਰੈੱਸ ਵਾਲਿਆਂ ਨੇ ਪੁੱਛਿਆ ਸੀ, "What about Sant Jarnail Singh Bhindranwale?" ਤਾਂ ਉਨ੍ਹਾਂ ਨੇ ਕਿਹਾ ਸੀ, "He is a religious man and I have nothing against him." ਅੱਜ ਇਹ ** ਬਾਰੇ ਗੱਲ ਕਰਦੇ ਹਨ । ਇਹ ਜਦੋਂ ਮਰਜ਼ੀ ਡਿਸਾਈਡ ਕਰ ਲੈਣ ਕਿ ਅੱਤਵਾਦ ਵਾਸਤੇ ਕੌਣ ਜ਼ਿੰਮੇਵਾਰ ਸੀ ।

*
11.39
ਪੂਰਵ ਦੁਪਹਿਰ

*
(ਇਸ ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਦਾ ਕਤਲ ਹੋਇਆ ਹੋਵੇ ਜਾਂ ਜਨਰਲ ਵੈਦਿਆ ਦਾ ਕਤਲ ਹੋਇਆ ਹੋਵੇ ਅਤੇ ਉਨ੍ਹਾਂ ਦੇ ਕਾਤਲਾਂ ਨੂੰ ਜਾਂ ਉਨ੍ਹਾਂ ਦੇ ਪਰਿਵਾਰ ਨੂੰ ਇਹ ਸਨਮਾਨਤ ਕਰਨ, ਇਹ ਕਿੰਨੀ ਕੁ ਚੰਗੀ ਗੱਲ ਹੈ ।

**ਸ਼੍ਰੀ ਸਪੀਕਰ :** ਤੁਸੀਂ ਡਿਮਾਂਡਜ਼ ਦੀ ਗੱਲ ਕਰੋ ।

**ਜੰਗਲਾਤ, ਕਾਨੂੰਨੀ ਅਤੇ ਵਿਧਾਨਕ ਮਾਮਲੇ ਅਤੇ ਸਵਤੰਤਰਤਾ ਸੰਗਰਾਮੀਆਂ ਦੀ ਭਲਾਈ ਮੰਤਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਜਿਹੜੀ ਗੱਲ ਸਬੰਧਤ ਹੈ, ਡੀਮਾਂਡਜ਼ ਤੇ ਬਹਿਸ ਕਰਦੇ ਸਮੇਂ ਉਹੀ ਗੱਲ ਕਰੋ ।

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਇਹ ਸਾਰੀ ਗੱਲ ਡੀਮਾਂਡਜ਼ ਦੇ ਨਾਲ ਸਬੰਧਤ ਹੈ ਜੀ । ਏਸੇ ਵਾਸਤੇ ਮੈਂ ਕਰ ਰਿਹਾ ਹਾਂ । ਅੰਤ ਵਿੱਚ ਮੇਰੀ ਪ੍ਰਾਰਥਨਾ ਹੈ ਕਿ ਸਾਡੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਵੀ ਕਿਹਾ ਹੈ ਅਤੇ ਮੈਂ ਵੀ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਬਾਰ ਬਾਰ ਇਹ ਲੋਕ ਇਲਜ਼ਾਮਤਰਾਸ਼ੀ ਕਰਦੇ ਹਨ । ਮੈਂ ਸਮਝਦਾ ਹਾਂ ਕਿ ਇਸ ਦਾ ਇਕੋ ਇਕ ਹੱਲ ਹੈ ਕਿ ਇਕ ਜੁਡੀਸ਼ੀਅਲ ਕਮਿਸ਼ਨ ਪੰਜਾਬ ਦੇ ਵਿੱਚ ਬਣਾਇਆ ਜਾਵੇ

**Expunged as ordered by the Chair.

ਜਿਸ ਵਿੱਚ ਉਹ ਜੱਜ ਲਾਏ ਜਾਣ ਜੋ ਕਿ ਪੰਜਾਬ ਦੇ ਨਾ ਹੋਣ, ਉਹ ਬਾਹਰਲੀ ਸਟੇਟ ਦੇ ਹੋਣ ਔਰ ਉਹ ਕਮਿਸ਼ਨ ਇਸ ਗੱਲ ਦਾ ਫੈਸਲਾ ਕਰੇ ਕਿ ਅੱਤਵਾਦ ਨੂੰ ਸ਼ੁਰੂ ਕਰਨ ਵਾਲੇ ਕੌਣ ਸੀ, ਅੱਤਵਾਦ ਨੂੰ ਫੈਲਾਉਣ ਵਾਲੇ ਕੌਣ ਸੀ ਅਤੇ ਅੱਤਵਾਦ ਨੂੰ ਸ਼ਹਿ ਦੇਣ ਵਾਲੇ ਕੌਣ ਸੀ। ਇਸ ਦਾ ਫੈਸਲਾ ਤਾਂ ਹੀ ਹੋ ਸਕਦਾ ਹੈ, ਨਾ ਕਿ ਇਨ੍ਹਾਂ ਹਾਲਾਤ ਵਿੱਚ......(ਵਿਘਨ)

**ਸ਼੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ, ਚਲੋ ਹੁਣ ਵਾਈਂਡ-ਅੱਪ ਕਰੋ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਕ ਗੱਲ ਸ਼ਡਿਊਲਡ ਕਾਸਟਸ ਦੇ ਬਾਰੇ......(ਵਿਘਨ)

**ਸ਼੍ਰੀ ਸਪੀਕਰ** : ਪਲੀਜ਼ ਬੈਠ ਜਾਓ। ਮਾਸਟਰ ਮੋਹਨ ਲਾਲ ਜੀ, ਤੁਸੀਂ ਕੇਵਲ ਮੇਰੇ ਨਾਲ ਗੱਲ ਕਰੋ। ਸਿੱਧੇ ਗੱਲ ਨਹੀਂ ਕਰਨੀ। ਹਾਂ ਜੀ। ਡੋਗਰਾ ਸਾਹਿਬ, ਤੁਸੀਂ ਵਾਈਂਡ-ਅੱਪ ਕਰੋ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਜਦੋਂ ਬਜਟ ਤੇ ਬਹਿਸ ਚੱਲ ਰਹੀ ਸੀ, ਮੈਂ ਵੀ ਸੁਣ ਰਿਹਾ ਸੀ। ਸਾਡੇ ਬਹੁਤ ਸਾਰੇ ਐਮ.ਐਲ.ਏ. ਸਾਹਿਬਾਨ ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਸਨ। ਆਪਣੀ ਡਿਸਕਸ਼ਨ ਵਿੱਚ ਇਹ ਕਹਿੰਦੇ ਸਨ ਕਿ ਸ਼ਡਿਊਲਡ ਕਾਸਟਸ ਵਾਸਤੇ ਕਾਂਗਰਸ ਪਾਰਟੀ ਨੇ ਕੀ ਕੀਤਾ। ਮੈਂ ਸਮਝਦਾ ਹਾਂ ਕਿ ਇਸ ਬਾਰੇ, ਸਪੀਕਰ ਸਾਹਿਬ, ਇਕ ਛੋਟੀ ਜਿਹੀ ਮਿਸਾਲ ਹਾਊਸ ਦੇ ਵਿੱਚ ਦੇ ਦਿੱਤੀ ਜਾਵੇ ਕਿ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਏਥੇ ਸਰਕਾਰ ਸੀ ਤਾਂ ਉਦੋਂ ਤਕਰੀਬਨ 35% ਮੰਤਰੀ ਸ਼ਡਿਊਲਡ ਕਾਸਟਸ ਬਰਾਦਰੀ ਦੇ ਸਨ। ਅੱਜ ਇਨ੍ਹਾਂ ਦੀ ਆਪਣੀ ਸਰਕਾਰ ਹੈ। ਮੈਂ ਸਮਝਦਾ ਹਾਂ ਕਿ 15% ਵੀ ਨੁਮਾਇੰਦਗੀ ਸ਼ਡਿਊਲਡ ਕਾਸਟਸ ਨੂੰ ਨਹੀਂ ਦਿੱਤੀ ਗਈ......(ਵਿਘਨ) ਇਸ ਤਰ੍ਹਾਂ ਇਨ੍ਹਾਂ ਨੇ ਸ਼ਡਿਊਲਡ ਕਾਸਟਸ ਭਰਾਵਾਂ ਦੇ ਨਾਲ ਬਹੁਤ ਵੱਡਾ ਵਿਤਕਰਾ ਕੀਤਾ ਹੈ। ਮੈਨੂੰ ਆਸ ਹੈ ਕਿ ਇਸ ਗੱਲ ਤੇ ਸਾਡੇ ਮੁੱਖ ਮੰਤਰੀ ਜੀ.........(ਵਿਘਨ)

**ਸ਼੍ਰੀ ਸਪੀਕਰ** : ਗਰੇਵਾਲ ਸਾਹਿਬ, ਤੁਸੀਂ ਆਪਣੇ ਆਪ ਬੋਲਣ ਦੀ ਖੇਚਲ ਨਾ ਕਰਿਆ ਕਰੋ। ਮੈਨੂੰ ਪੁੱਛ ਲਿਆ ਕਰੋ। ਤੁਸੀਂ ਇਨ੍ਹਾਂ ਨਾਲ ਸਿੱਧੀ ਗੱਲ ਨਾ ਕਰੋ।

**ਡਾਕਟਰੀ ਸਿਖਿਆ ਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਡੋਗਰਾ ਸਾਹਿਬ, ਤੁਸੀਂ ਕੰਟੀਨਿਊ ਕਰੋ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸ਼ਡਿਊਲਡ ਕਾਸਟਸ ਭਰਾਵਾਂ ਵਾਸਤੇ ਚੌਧਰੀ ਸਾਹਿਬ ਨੇ ਦੱਸਿਆ ਹੈ ਕਿ ਕਾਂਗਰਸ ਪਾਰਟੀ ਨੇ ਰਿਜ਼ਰਵੇਸ਼ਨ ਦਿੱਤੀ ਅਤੇ ਅੱਜ ਬਹੁਤ ਸਾਰੇ ਆਈ.ਏ.ਐਸ., ਪੀ.ਸੀ.ਐਸ., ਐਮ.ਐਲ.ਏ. ਸਾਹਿਬਾਨ ਔਰ ਮੰਤਰੀ ਸਾਹਿਬਾਨ ਸਾਡੀ ਇਸ ਰਿਜ਼ਰਵੇਸ਼ਨ ਦੀ ਹੀ ਦੇਣ ਹਨ।

ਇਸ ਤੋਂ ਇਲਾਵਾ ਏਥੇ ਇਕ ਗੱਲ ਹੋਰ ਕਹੀ ਗਈ ਸੀ ਕਿ ਪੰਜ ਹਜ਼ਾਰ ਰੁਪਏ ਦੇ ਕਰਜ਼ੇ ਮੁਆਫ਼ ਕਰਨੇ ਅਨਾਊਂਸ ਕੀਤੇ ਗਏ ਸੀ ਪਰੰਤੂ ਅਸਲ ਵਿਚ ਉਹ ਮੁਆਫ਼ ਨਹੀਂ ਕੀਤੇ ਗਏ। ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਦੱਸਣਾ ਚਾਹੁੰਦਾ ਹਾਂ ਕਿ 60 ਕਰੋੜ

**Expunged as ordered by the Chair.

[ਸ੍ਰੀ ਰਮੇਸ਼ ਚੰਦਰ ਡੋਗਰਾ]

ਰੁਪਏ ਦੇ ਕਰਜ਼ੇ ਜਿਹੜੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦੇ ਰਾਹੀਂ ਦਿੱਤੇ ਗਏ ਸਨ, ਉਹ ਕਾਂਗਰਸ ਸਰਕਾਰ ਵੇਲੇ ਮੁਆਫ ਕੀਤੇ ਗਏ ਸਨ ਔਰ ਪੂਰੀ ਰਾਹਤ ਦਿੱਤੀ ਗਈ ਸੀ ਪ੍ਰੰਤੂ ਇਸ ਦੇ ਨਾਲ ਹੀ ਨਾਲ ਕੋਆਪ੍ਰੇਟਿਵ ਬੈਂਕਾਂ ਰਾਹੀਂ ਜਿਹੜੇ ਕਰਜ਼ੇ ਦਿੱਤੇ ਗਏ ਸਨ, ਉਨ੍ਹਾਂ ਨੂੰ ਮੁਆਫ ਕਰਨ ਵਿੱਚ ਕੁਝ ਸਮੱਸਿਆਵਾਂ ਆਈਆਂ ਸਨ। ਉਨ੍ਹਾਂ ਦਾ ਸਮਾਧਾਨ ਕਰਨ ਦਾ ਯਤਨ ਕੀਤਾ ਗਿਆ ਸੀ ਲੇਕਿਨ ਉਹ ਹੋ ਨਹੀਂ ਸਕਿਆ। ਜਿਹੜੀ ਮੁਆਫੀ ਦਿੱਤੀ ਗਈ ਸੀ, ਉਸ ਨੂੰ ਪੂਰਾ ਇੰਪਲੀਮੈਂਟ ਕੀਤਾ ਗਿਆ ਸੀ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ੍ਰੀ ਸਪੀਕਰ** : ਬੈਠ ਜਾਓ, please sit down.

**ਚੌਧਰੀ ਮੋਹਨ ਲਾਲ ਬਹਿਰਾਮ** : ਇਹ ਹਾਊਸ ਨੂੰ ਗੁਮਰਾਹ ਕਰ ਰਹੇ ਹਨ ਜੀ...।

**ਸ੍ਰੀ ਸਪੀਕਰ** : ਪਲੀਜ਼ ਬੈਠ ਜਾਓ ਹੁਣ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਅੰਤ ਵਿੱਚ ਮੇਰੀ ਪ੍ਰਾਰਥਨਾ ਹੈ ਕਿ ਅੱਜ ਪੰਜਾਬ ਵਿੱਚ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਕੰਬਾਈਨ ਸਰਕਾਰ ਹੈ ਔਰ ਇਹੀ ਸਰਕਾਰ ਉਪਰ ਸੈਂਟਰ ਵਿਚ ਹੈ। ਇਸ ਵੇਲੇ ਇਨ੍ਹਾਂ ਦਾ ਯੋਗਦਾਨ ਹੈ ਇਸ ਸਰਕਾਰ ਨੂੰ ਬਨਾਉਣ ਵਿੱਚ। ਜੋ, ਸਪੀਕਰ ਸਾਹਿਬ, ਰੀਫਾਈਨਰੀ ਦੀ ਗੱਲ ਚਲੀ ਸੀ, ਸਾਨੂੰ ਅੱਜ ਤੱਕ ਵੀ ਸ਼ੱਕ ਹੈ ਕਿ ਜਿਹੜੀ ਰੀਫਾਈਨਰੀ ਹੈ, ਉਹ ਹੁਣ ਲੈ ਲਈ ਗਈ ਹੈ ਅਤੇ ਪੰਜਾਬ ਨੂੰ ਨਹੀਂ ਦਿੱਤੀ ਗਈ। ਇਸ ਤਰ੍ਹਾਂ ਕਰਕੇ ਸਾਡੇ ਨਾਲ ਬਹੁਤ ਵੱਡਾ ਧੋਖਾ ਕੀਤਾ ਗਿਆ ਹੈ। ਪੰਜਾਬ ਦੇ ਲੋਕਾਂ ਨਾਲ ਧੋਖਾ ਕੀਤਾ ਗਿਆ। ਮੇਰੀ ਪ੍ਰਾਰਥਨਾ ਹੈ ਕਿ ਇਸ ਪੁਆਇੰਟ ਨੂੰ ਕਲੈਰੀਫਾਈ ਕੀਤਾ ਜਾਵੇ। ਇਸ ਰਿਫਾਈਨਰੀ ਬਾਰੇ ਕਲੀਅਰ ਕੀਤਾ ਜਾਵੇ ਕਿ ਇਹ ਬਠਿੰਡਾ ਵਿਖੇ ਬਣੇਗੀ ਜਾਂ ਨਹੀਂ। ਇਹ ਰਿਫਾਈਨਰੀ ਕਾਂਗਰਸ ਪਾਰਟੀ ਦੇ ਰਾਜ ਸਮੇਂ ਪੰਜਾਬ ਨੂੰ ਮਨਜ਼ੂਰ ਹੋਈ ਸੀ। ਮੈਨੂੰ ਉਮੀਦ ਹੈ ਕਿ ਮੁੱਖ ਮੰਤਰੀ ਸਾਹਿਬ ਇਸ ਬਾਰੇ ਜ਼ਰੂਰ ਸਟੇਟਮੈਂਟ ਦੇਣਗੇ ਅਤੇ ਸਾਨੂੰ ਕਲੈਰੀਫਾਈ ਕਰਨਗੇ। ... (ਸ਼ੋਰ) ... (ਵਿਘਨ) ਸਪੀਕਰ ਸਾਹਿਬ, ਸਾਹਮਣੇ ਬੈਠੇ ਵੀਰ ਜਦੋਂ ਇਨ੍ਹਾਂ ਦੀ ਹਕੂਮਤ ਨਹੀਂ ਹੁੰਦੀ ਅਤੇ ਇਧਰ (ਅਪੋਜ਼ੀਸ਼ਨ ਵੱਲ) ਬੈਠੇ ਹੁੰਦੇ ਹਨ ਤਾਂ ਇਹ ਹਮੇਸ਼ਾ ਪਾਣੀਆਂ ਦੀ ਗੱਲ ਕਰਦੇ ਹਨ, ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਗੱਲ ਕਰਦੇ ਹਨ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦੇਣ ਦੀ ਗੱਲ ਕਰਦੇ ਹਨ ਲੇਕਿਨ ਅੱਜ ਜਦੋਂ ਥੱਲੇ ਇਨ੍ਹਾਂ ਦੀ ਸਰਕਾਰ ਹੈ ਅਤੇ ਉਪਰ ਵੀ ਇਨ੍ਹਾਂ ਦੀ ਭਾਈਵਾਲ ਸਰਕਾਰ ਹੈ ਤਾਂ ਕੀ ਵਜ੍ਹਾ ਹੈ ਕਿ ਇਹ ਆਵਾਜ਼ ਨਹੀਂ ਉਠਾਉਂਦੇ।। ਅੱਜ ਚੰਡੀਗੜ੍ਹ ਬਾਰੇ ਹੋਮ ਮਨਿਸਟਰ ਦਾ ਕਲੀਅਰ-ਕੱਟ ਬਿਆਨ ਆਇਆ ਹੈ ਕਿ ਇਹ ਯੂ.ਟੀ. ਰਹੇਗਾ ...(ਸ਼ੋਰ)...(ਵਿਘਨ)

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਾਨੂੰ ਤਾਂ ਇਹ ਵੀ ਖਦਸ਼ਾ ਹੈ ਕਿ 8500 ਕਰੋੜ ਰੁਪਿਆ ਮੁਆਫ ਹੋਇਆ ਹੈ। ਇਸ ਦੀਆਂ ਕੁਝ ਹੀ ਕਿਸ਼ਤਾਂ ਮੁਆਫ ਹੋਈਆਂ ਹਨ...(ਵਿਘਨ)

**ਸ੍ਰੀ ਸਪੀਕਰ** : ਵਾਈਂਡ-ਅਪ ਕਰੋ ਹੁਣ ਵਿੱਤ ਮੰਤਰੀ ਜੀ ਭਾਸ਼ਣ ਦੇਣਗੇ।

(ਇਸ ਸਮੇਂ ਮਾਨਯੋਗ ਮੈਂਬਰ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜ਼ਾਜ਼ਤ ਮੰਗ ਰਹੇ ਸਨ।)

ਕੈਪਟਨ ਸਾਹਿਬ, ਇਕ ਮਿੰਟ ਜ਼ਰਾ ਮੋਫਰ ਸਾਹਿਬ ਨੂੰ ਵੀ ਬੋਲ ਲੈਣ ਦਿਓ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) : ਸਪੀਕਰ ਸਾਹਿਬ, thank you very much ਕਿ ਤੁਸੀਂ ਐਪਰੋਪਰੀਏਸ਼ਨ ਬਿੱਲ ਤੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਇਸ ਬਾਰੇ ਬੜੇ ਹੀ ਸੰਖੇਪ ਟਾਈਮ ਵਿਚ ਟੂ-ਦੀ-ਪੁਆਇੰਟ ਗੱਲਾਂ ਕਰਾਂਗਾ ਕਿਉਂਕਿ ਡਿਬੇਟ ਤੇ ਪਹਿਲਾਂ ਹੀ ਖੁਲ੍ਹ ਕੇ ਬਹਿਸ ਹੋ ਚੁੱਕੀ ਹੈ। ਇਸ ਬਾਰੇ ਜਿੰਨਾ ਵੀ ਰੈਵੇਨਿਊ ਵੱਖ ਵੱਖ ਮੱਦਾਂ ਤੇ ਆਇਆ ਹੈ, ਉਸ ਦੇ ਮੁਤਾਬਿਕ ਸਭ ਤੋਂ ਪਹਿਲਾਂ ਮੈਂ ਸੋਸ਼ਲ ਵੈਲਫੇਅਰ ਵਿਭਾਗ ਬਾਰੇ ਗੱਲ ਕਰਾਂਗਾ। ਇਸ ਵਿਚ ਜਿਹੜਾ ਪੈਸਾ ਰੱਖਿਆ ਗਿਆ ਹੈ, ਉਸ ਬਾਰੇ ਇਹ ਪਤਾ ਨਹੀਂ ਲੱਗਦਾ ਕਿ ਇਹ ਕਿਹੜੀ ਮੱਦ ਤੇ ਖਰਚ ਕੀਤਾ ਜਾਣਾ ਹੈ। ਜਿਤਨੀ ਦੇਰ ਤੱਕ ਪਲਾਨਿੰਗ ਪਰਾਪਰ ਨਹੀਂ ਹੁੰਦੀ, ਇਹ ਸਾਰਾ ਪੈਸਾ ਬਰਬਾਦ ਹੀ ਜਾਵੇਗਾ। ਪਿਛਲੇ ਸਾਲ ਵੀ ਇਸ ਬਾਰੇ ਕੋਈ ਗੌਰ ਨਹੀਂ ਹੋਈ। ਇਸ ਵਰ੍ਹੇ ਇਹ ਪੈਸਾ ਸਮੇਂ ਸਿਰ ਮਹਿਕਮੇ ਨੂੰ ਮਿਲ ਸਕੇ, ਇਸ ਬਾਰੇ ਜ਼ਰੂਰ ਗੌਰ ਕਰਨੀ ਚਾਹੀਦੀ ਹੈ।

ਦੂਸਰੀ ਗੱਲ ਮੈਂ ਸਾਇੰਸ ਅਤੇ ਤਕਨਾਲੋਜੀ ਬਾਰੇ ਕਹਿਣੀ ਚਾਹੁੰਦਾ ਹਾਂ। ਇਸ ਵਾਸਤੇ 5 ਕਰੋੜ ਰੁਪਿਆ ਰੱਖਿਆ ਗਿਆ ਹੈ ਜੋ ਕਿ ਬਹੁਤ ਹੀ ਘੱਟ ਹੈ ਕਿਉਂਕਿ ਸਾਇੰਸ ਅਤੇ ਤਕਨਾਲੋਜੀ ਸਾਰੇ ਵਾਤਾਵਰਨ ਨਾਲ ਜੁੜੀ ਹੋਈ ਹੈ। ਇਸ ਵੇਲੇ ਪ੍ਰਦੂਸ਼ਣ ਬਹੁਤ ਜਿਆਦਾ ਫੈਲ ਰਿਹਾ ਹੈ। ਇਸ ਦੀ ਰਿਸਰਚ ਕਰਨ ਅਤੇ ਕੰਟਰੋਲ ਕਰਨ ਵਾਸਤੇ ਕਾਫੀ ਜ਼ਿਆਦਾ ਪੈਸਾ ਰੱਖਣਾ ਚਾਹੀਦਾ ਹੈ। ਇਤਨੇ ਪੈਸੇ ਨਾਲ ਜੇਕਰ ਕੋਈ ਮਸ਼ੀਨਰੀ ਵਗੈਰਾ ਖਰੀਦਣੀ ਪੈ ਜਾਵੇ ਤਾਂ ਉਹੀ ਕਰੋੜਾਂ ਰੁਪਏ ਦੀ ਬਣ ਜਾਂਦੀ ਹੈ। ਬਠਿੰਡਾ, ਲੁਧਿਆਣਾ, ਰਾਜਪੁਰਾ ਵਰਗੇ ਸ਼ਹਿਰਾਂ ਵਿਚ ਪ੍ਰਦੂਸ਼ਣ ਨਾਲ ਬੁਰਾ ਹਾਲ ਹੈ। ਇਥੋਂ ਦੇ ਪ੍ਰਦੂਸ਼ਣ ਨੂੰ ਕੰਟਰੋਲ ਕਰਨ ਵਾਸਤੇ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ, ਇਹ ਪੈਸਾ ਘੱਟ ਹੈ ਅਤੇ ਇਸ ਨੂੰ ਵਧਾਇਆ ਜਾਣਾ ਚਾਹੀਦਾ ਹੈ।

ਤੀਜਰੀ ਗੱਲ, ਪੀਣ ਵਾਲੇ ਪਾਣੀ ਬਾਰੇ ਹੈ। ਸਰਕਾਰ ਨੇ ਪਹਿਲਾਂ ਟਿਊਬਵੈਲਾਂ ਦੇ ਬਿਲ ਮੁਆਫ ਕੀਤੇ ਹਨ ਜਿਸ ਦੇ ਨਾਲ ਵਰਲਡ ਬੈਂਕ ਤੋਂ ਪੈਸਾ ਮਿਲਣਾ ਬੰਦ ਹੋ ਗਿਆ ਹੈ ਜਿਹੜੀ ਕਿ ਬੜੀ ਫਿਕਰ ਵਾਲੀ ਗੱਲ ਹੈ। ਸਰਕਾਰ ਨੂੰ ਇਸ ਤੇ ਜ਼ਰੂਰ ਗੌਰ ਕਰਨਾ ਚਾਹੀਦਾ ਹੈ। ਇਸ ਵਾਸਤੇ ਵੀ ਕੋਈ ਪਰਾਪਰ ਪਲਾਨਿੰਗ ਨਹੀਂ ਕੀਤੀ ਗਈ। ਪਾਣੀ ਦੀਆਂ ਟੂਟੀਆਂ ਦੇ ਕੁਨੈਕਸ਼ਨ ਦੇਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ, ਇਸ ਨਾਲ ਕਾਫੀ ਜ਼ਿਆਦਾ ਰੈਵੇਨਿਊ ਆ ਸਕਦਾ ਸੀ। ਇਸ ਲਈ ਬਹੁਤ ਜ਼ਰੂਰੀ ਹੈ ਕਿ ਵਰਲਡ ਬੈਂਕ ਤੋਂ ਪੈਸਾ ਮਿਲਣਾ ਬੰਦ ਹੋਣ ਕਾਰਨ ਇਸ ਨੂੰ ਰਿਵਾਇਜ਼ ਕਰਨਾ ਚਾਹੀਦਾ ਹੈ। ਇੰਡਸਟਰੀ ਬਾਰੇ ਬਹੁਤ ਚਰਚਾ ਹੋਈ ਹੈ ਕਿ ਬਠਿੰਡੇ ਦੀ ਰਿਫਾਈਨਰੀ ਲੱਗਣੀ ਬੰਦ ਹੋ ਗਈ ਹੈ। ਇਥੋਂ ਵੀ ਸਟੇਟਮੈਂਟਾਂ ਜਾਰੀ ਹੁੰਦੀਆਂ ਹਨ ਅਤੇ ਉਪਰੋਂ ਦਿੱਲੀ ਤੋਂ ਵੀ ਸਟੇਟਮੈਂਟਾਂ ਆ ਜਾਂਦੀਆਂ ਹਨ। ਸਾਨੂੰ ਕੋਸ਼ਿਸ਼ ਇਹ ਕਰਨੀ ਚਾਹੀਦੀ ਹੈ ਕਿ ਅਸੀਂ ਇੰਡਸਟਰੀ ਆਪਣੇ ਆਪ ਡਿਵੈਲਪ ਕਰੀਏ ਅਤੇ ਆਪ ਕੋਸ਼ਿਸ਼ ਕਰਕੇ ਇੰਡਸਟਰੀ ਲਾਉਣ ਦੀ ਕੋਸ਼ਿਸ਼ ਕਰੀਏ। ਆਪਾਂ ਬੜੀਆਂ ਗੱਲਾਂ ਕਰਦੇ ਹਾਂ। ਜੇਕਰ ਇੰਡਸਟਰੀ ਉਧਰੋਂ (ਬਾਹਰੋਂ) ਆ ਜਾਵੇ ਤਾਂ ਵਿਵਾਦ ਛਿੜ ਜਾਂਦਾ ਹੈ।

ਚੌਥੀ ਗੱਲ, ਸਪੀਕਰ ਸਾਹਿਬ, ਟਰਾਂਸਪੋਰਟ ਦੀ ਹੈ। ਇਸਦੇ ਬਾਰੇ ਵੀ ਬੜਾ ਖੁਲ੍ਹ ਕੇ ਸਾਰਿਆਂ ਨੇ ਕਿਹਾ ਹੈ ਕਿ ਜੋ ਕਿਰਾਇਆ ਵਧਾਇਆ ਗਿਆ ਹੈ, ਜੋ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਸਰਕਾਰ ਨੇ ਰੈਵੇਨਿਊ ਵਧਾਉਣਾ ਸੀ ਤਾਂ ਉਸਦੇ ਹੋਰ ਵੀ ਬਹੁਤ ਸਾਰੇ ਤਰੀਕੇ ਸਨ ਕਿਉਂਕਿ ਜਿੰਨੇ ਵੀ ਪ੍ਰਾਈਵੇਟ ਟਰਾਂਸਪੋਰਟਰ ਹਨ, ਉਨ੍ਹਾਂ ਵੱਲੋਂ ਹੋਰ ਬਹੁਤ ਸਾਰੇ ਸਾਧਨਾਂ ਬਾਰੇ ਸਰਕਾਰ ਨੂੰ ਕਿਹਾ ਗਿਆ ਸੀ । ਸਪੀਕਰ ਸਾਹਿਬ, 1994 ਵਿੱਚ ਜਦੋਂ ਕਿਰਾਇਆ ਵਧਾਇਆ ਗਿਆ ਸੀ ਤਾਂ ਉਸ ਵੇਲੇ, ਜਿੰਨੇ ਵੀ ਇਥੇ ਆਨਰੇਬਲ ਮੈਂਬਰ ਸਾਹਿਬਾਨ ਬੈਠੇ ਹਨ ਅਤੇ ਮੁੱਖ ਮੰਤਰੀ ਸਾਹਿਬ ਬੈਠੇ ਹਨ, ਮੰਤਰੀ ਸਾਹਿਬਾਨ ਬੈਠੇ ਹਨ, ਸਭ ਨੂੰ ਪਤਾ ਹੈ ਕਿ ਪਬਲਿਕ ਵਿੱਚ ਵਿਵਾਦ ਛਿੜਿਆ ਸੀ ਅਤੇ ਉਸ ਵੇਲੇ ਦੀ ਸਰਕਾਰ ਨੂੰ ਉਹ ਵਾਪਿਸ ਲੈਣਾ ਪਿਆ ਸੀ । ਉਸ ਵੇਲੇ ਬੜੀਆਂ ਲੜਾਈਆਂ ਹੋਈਆਂ ਸਨ ਅਤੇ ਕਈਆਂ ਨੂੰ ਸੱਟਾਂ ਵੀ ਲੱਗੀਆਂ ਸਨ । ਸਪੀਕਰ ਸਾਹਿਬ, ਇਸ ਸਦਨ ਵਿੱਚ ਇਸ ਦਾ ਵਿਰੋਧ ਲੋਕਾਂ ਦਾ ਵਿਰੋਧ ਹੈ । 40% ਜੋ ਕਿਰਾਇਆ ਵਧਾਇਆ ਗਿਆ ਹੈ, ਇਹ ਵਾਪਸ ਲੈ ਲੈਣਾ ਚਾਹੀਦਾ ਹੈ ਕਿਉਂਕਿ ਪਬਲਿਕ ਦਾ ਟਰੈਵਲਿੰਗ ਤੋਂ ਬਿਨਾ ਸਰ ਨਹੀਂ ਸਕਦਾ । ਇਹ ਬੇ-ਇਨਸਾਫੀ ਹੈ ਅਤੇ ਇਸਦੇ ਬਾਰੇ ਜ਼ਰੂਰ ਗੌਰ ਹੋਣੀ ਚਾਹੀਦੀ ਹੈ ।

ਬਾਕੀ ਜੋ ਬਜ਼ਟ 2500 ਕਰੋੜ ਰੁਪਏ ਦਾ ਬਣਾਇਆ ਗਿਆ ਹੈ, ਇਹ ਇਕ ਰੁਟੀਨ ਬਜਟ ਤਿਆਰ ਕੀਤਾ ਗਿਆ ਹੈ । ਇਸ ਵਿੱਚ ਕਿਧਰੇ ਸਪੈਸੀਫੀਕਲੀ ਮੈਨਸ਼ਨ ਨਹੀਂ ਕੀਤਾ ਗਿਆ ਕਿ ਇਹ ਪੈਸਾ ਕਿਹੜੇ ਮਹਿਕਮੇ ਵੱਲੋਂ ਕਿਹੜੇ ਕੰਮ ਤੇ ਖਰਚ ਕੀਤਾ ਜਾਣਾ ਹੈ । ਇਸਦਾ ਜ਼ਿੰਮੇਂਵਾਰ ਕਿਹੜਾ ਵਿਭਾਗ ਹੈ, ਇਸ ਬਾਰੇ ਕੋਈ ਕਲੈਰੇਟੀ ਨਹੀਂ । ਕਈ ਗੱਲਾਂ ਸਰਕਾਰ ਵੱਲੋਂ ਬਿਊਰੋਕਰੇਸੀ ਤੇ ਛੱਡ ਦਿੱਤੀਆਂ ਜਾਂਦੀਆਂ ਹਨ ਜਿਸਦਾ ਨੁਕਸਾਨ ਪਬਲਿਕ ਨੂੰ ਹੁੰਦਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਜੋ ਬਿਲ/ਡੀਮਾਂਡਜ਼ ਆਈਆਂ ਹਨ ਅਤੇ ਇਨ੍ਹਾਂ ਬਾਰੇ ਜੋ ਗੱਲਾਂ ਮੈਂ ਕਹੀਆਂ ਹਨ, ਉਨ੍ਹਾਂ ਤੇ ਜ਼ਰੂਰ ਗੌਰ ਕੀਤੀ ਜਾਵੇ । ਧੰਨਵਾਦ ।

**ਸ਼੍ਰੀ ਸਪੀਕਰ** : ਹਾਂ ਜੀ, ਕੈਪਟਨ ਕੰਵਲਜੀਤ ਸਿੰਘ, ਵਿੱਤ ਮੰਤਰੀ ਜੀ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਧੰਨਵਾਦ, ਸਪੀਕਰ ਸਾਹਿਬ । ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਵਧਾਈ ਦੇਣੀ ਚਾਹਾਂਗਾ ਕਿ ਆਪ ਨੇ ਉਪਰਾਲੇ ਕੀਤੇ ਔਰ ਅੱਜ ਵਿਰੋਧੀ ਧਿਰ ਨੂੰ ਇਸ ਮਹਾਨ ਸਦਨ ਦੇ ਵਿੱਚ ਸ਼ਮੂਲੀਅਤ ਕਰਨ ਲਈ ਆਪਣੀਆਂ ਬੇਨਤੀਆਂ ਦੇ ਸਦਕਾ ਪ੍ਰੇਰਿਤ ਕੀਤਾ । ਵਿਰੋਧੀ ਧਿਰ ਨੂੰ ਤਾਂ ਪਹਿਲਾਂ ਹੀ ਚਾਹੀਦਾ ਸੀ ਕਿ ਉਹ ਆਪਣੇ ਜਮਹੂਰੀ ਫਰਜ਼ਾਂ, ਵੋਟਰਾਂ ਪ੍ਰਤੀ ਆਪਣੀਆਂ ਜ਼ਿੰਮੇਂਵਾਰੀਆਂ ਨੂੰ ਪਹਿਚਾਣਦੇ ਹੋਏ, ਉਨ੍ਹਾਂ ਤੇ ਪੂਰੇ ਉਤਰਦੇ ਹੋਏ ਅਤੇ ਪੰਜਾਬ ਦੀ ਜਨਤਾ ਦੇ ਹੱਕਾਂ ਦੀ ਰਖਵਾਲੀ ਕਰਦੇ ਹੋਏ ਇਸ ਮਹਾਨ ਸਦਨ ਵਿਚ ਇਸ ਬਜਟ ਦੀਆਂ ਤਜਵੀਜ਼ਾਂ ਤੇ ਉਸਾਰੂ ਰਵੱਈਆ ਅਪਣਾ ਕੇ ਇਸ ਬਹਿਸ ਵਿੱਚ ਸ਼ਮੂਲੀਅਤ ਕਰਦੇ ਜਿਵੇਂ ਕਿ ਪਿਛੇ ਮੁੱਖ ਮੰਤਰੀ ਸਾਹਿਬ ਨੇ ਔਰ ਇਸ ਮਹਾਨ ਸਦਨ ਦੇ ਲੀਡਰ ਸਾਹਿਬ ਨੇ ਪਹਿਲੇ ਦਿਨ ਹੀ ਪੇਸ਼ਕਸ਼ ਕੀਤੀ ਸੀ ਕਿ ਅਸੀਂ ਆਪੋਜ਼ੀਸ਼ਨ ਦੇ ਨਾਲ ਇਕ ਕੋਆਪਰੇਟਿਵ ਔਰ ਦੋਸਤਾਨਾ ਰਵੱਈਆ ਅਪਣਾ ਕੇ ਪੰਜਾਬ ਦੀਆਂ ਜਿਹੜੀਆਂ ਬੁਨਿਆਦੀ ਸਮੱਸਿਆਵਾਂ ਹਨ, ਪੰਜਾਬ ਦੀ ਜਨਤਾ ਦੀਆਂ ਜਿਹੜੀਆਂ ਤਕਲੀਫਾਂ ਹਨ, ਉਨ੍ਹਾਂ ਨੂੰ ਇਕ ਸਾਂਝੇ ਰੂਪ ਦੇ ਵਿੱਚ ਹੱਲ ਕਰਨ ਦਾ, ਇਸ ਮਹਾਨ ਸਦਨ ਦੇ ਜ਼ਰੀਏ, ਆਪ ਜੀ ਦੇ ਜ਼ਰੀਏ, ਉਪਰਾਲਾ ਕਰਾਂਗੇ । ਸਾਡੀ ਇਨ੍ਹਾਂ ਪਾਸ ਇਹੀ ਬੇਨਤੀ ਸੀ ਕਿ ਜਿਥੇ ਅਸੀਂ ਆਪਣੇ ਜ਼ਮਹੂਰੀ ਹੱਕ, ਆਪਣੇ ਜਮਹੂਰੀ ਫਰਜ਼ ਨਿਭਾਉਣੇ ਹਨ, ਉਥੇ ਅਸੀਂ ਇਸ ਮਹਾਨ ਸਦਨ ਦੀਆਂ ਕਦਰਾਂ ਕੀਮਤਾਂ ਅਤੇ ਆਪ ਜੀ

ਦੀ ਚੇਅਰ ਦਾ ਜੋ ਡੈਕੋਰਮ ਹੈ, ਉਨ੍ਹਾਂ ਨੂੰ ਨਾ ਭੁਲੀਏ । ਇਹ ਅੱਜ ਆਏ ਹਨ, ਅਸੀਂ ਇਨ੍ਹਾਂ ਦਾ ਸਵਾਗਤ ਕਰਦੇ ਹਾਂ ਔਰ ਮੈਂ ਇਹ ਵੀ ਗੱਲ ਕਹਾਂਗਾ ਕਿ ਮੈਨੂੰ ਇਹ ਆਸ ਸੀ ਕਿ ਕਿਉਂਕਿ ਇਹ 4-5 ਦਿਨ ਬੜਾ ਆਰਾਮ ਮਾਰ ਕੇ ਆਏ ਹਨ, ਪੂਰੀ ਵਿਹਲ ਮਾਰਕੇ ਆਏ ਹਨ, ਇਸ ਲਈ ਅੱਜ ਇਹ ਬਜਟ ਤੇ ਪੂਰੇ ਜੋਸ਼-ਖਰੋਸ਼ ਦੇ ਨਾਲ ਬੋਲਣਗੇ ਔਰ ਆਪਣੇ ਕੰਮ ਦੀ ਗੱਲ ਪੇਸ਼ ਕਰਨਗੇ ਲੇਕਿਨ ਮੈਨੂੰ ਬੜਾ ਅਫਸੋਸ ਹੈ ਔਰ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ,ਸਪੀਕਰ ਸਾਹਿਬ, ਕਿ ਸਾਡੀ ਵਿਰੋਧੀ ਧਿਰ ਇਸ ਬਜਟ ਤੇ ਕੋਈ ਠੋਸ ਨੁਕਤਾਚੀਨੀ ਕਰਨ ਵਿੱਚ ਫੇਲ੍ਹ ਹੋਈ ਹੈ । ਇਸ ਦੇ ਉਲਟ ਇਥੇ ਮੁੱਦੇ ਬਾਰ-ਬਾਰ ਇਹੀ ਆਉਂਦੇ ਰਹੇ ਕਿ ਪੰਜਾਬ ਵਿੱਚ ਅੱਤਵਾਦ ਆ ਜਾਵੇਗਾ । ਪੰਜਾਬ ਵਿੱਚ ਪੰਚਾਇਤ ਇਲੈਕਸ਼ਨਾਂ ਦਾ ਜ਼ਿਕਰ ਆਉਂਦਾ ਰਿਹਾ । ਸਪੀਕਰ ਸਾਹਿਬ, ਅਸਲੀਅਤ ਇਹ ਹੈ ਕਿ ਪੰਜਾਬ ਦੇ ਹਾਲਾਤ ਵਿਗੜੇ ਔਰ ਪੰਜਾਬ ਅੰਦਰ ਬਹੁਤ ਸਾਰੀਆਂ ਕੀਮਤੀ ਜਾਨਾਂ ਗਈਆਂ ਲੇਕਿਨ ਸਾਡੀ ਵਿਰੋਧੀ ਧਿਰ ਇਨ੍ਹਾਂ ਹਾਲਾਤ ਦੇ ਅੰਦਰ ਅੱਠ ਪਰਸੈਂਟ ਵੋਟਾਂ ਲੈ ਕੇ ਆਈ ਔਰ ਪੰਜਾਬ ਤੇ ਰਾਜ ਕੀਤਾ । ਇਨ੍ਹਾਂ ਨੂੰ ਉਹ ਸਮਾਂ ਨਹੀਂ ਭੁੱਲਦਾ । ਇਨ੍ਹਾਂ ਦੀ ਨੀਤੀ ਇਹ ਰਹੀ ਕਿ ਲੋਕਾਂ ਨੂੰ ਪਾੜੋ ਤੇ ਰਾਜ ਕਰੋ । ਇਸ ਕਰਕੇ ਮੌਜੂਦਾ ਸਰਕਾਰ ਬਣਨ ਤੋਂ ਪਹਿਲਾਂ ਵੀ ਅਤੇ ਸਰਕਾਰ ਬਣਨ ਤੋਂ ਬਾਅਦ ਵੀ ਸਾਡੀ ਵਿਰੋਧੀ ਧਿਰ ਦਾ ਮੁੱਖ ਨਿਸ਼ਾਨਾ ਇਹ ਰਿਹਾ ਹੈ ਕਿ ਹੁਣ ਕਿਉਂਕਿ ਅਕਾਲੀਆਂ ਦੀ ਸਰਕਾਰ ਆ ਗਈ ਹੈ, ਬੀ.ਜੇ.ਪੀ. ਦੀ ਸਰਕਾਰ ਆ ਗਈ ਹੈ, ਇਸ ਕਰਕੇ ਪੰਜਾਬ ਵਿੱਚ ਮੁੜ ਅੱਤਵਾਦ ਆ ਜਾਵੇਗਾ । ਇਨ੍ਹਾਂ ਨੇ ਲੋਕਾਂ ਵਿੱਚ ਬੜਾ ਭੈਅ ਪੈਦਾ ਕੀਤਾ । ਸਪੀਕਰ ਸਾਹਿਬ, ਲੋਕਾਂ ਵਿੱਚ ਬੜਾ ਡਰ ਪੈਦਾ ਕੀਤਾ । ਸਾਨੂੰ ਇਸ ਗੱਲ ਦਾ ਮਾਣ ਹੈ ਕਿ ਸਰਦਾਰ ਬਾਦਲ ਤੋਂ ਅਗਵਾਈ ਲੈਂਦੇ ਹੋਏ ਸਾਡੀ ਸਰਕਾਰ ਨੇ ਪੰਜਾਬ ਅੰਦਰ ਪੂਰਨ ਸ਼ਾਂਤੀ ਕਾਇਮ ਕਰ ਦਿੱਤੀ ਹੈ (ਥੰਪਿੰਗ) ਔਰ ਐਸੇ ਹਾਲਾਤ ਪੈਦਾ ਕਰ ਦਿੱਤੇ ਹਨ ਕਿ ਇਸ ਸ਼ਾਂਤੀ ਨੂੰ ਭੰਗ ਕਰਨ ਲਈ ਅੱਜ ਕੋਈ ਹੀਆ ਨਹੀਂ ਕਰ ਸਕੇਗਾ । ਇਸੇ ਤਰ੍ਹਾਂ ਹੀ ਪੰਚਾਇਤ ਦੀਆਂ ਚੋਣਾਂ ਦਾ ਬਾਰ ਬਾਰ ਵੇਰਵਾ ਆਇਆ । ਮੈਂ ਬੋਲਣਾ ਨਹੀਂ ਸੀ ਚਾਹੁੰਦਾ ਕਿਉਂਕਿ ਬਜਟ ਨਾਲ ਸ਼ਾਇਦ ਇਸ ਦਾ ਸਬੰਧ ਨਹੀਂ ਹੈ ਪਰ ਕਿਉਂਕਿ ਇਕ ਮਾਨਯੋਗ ਮੈਂਬਰ ਸਾਹਿਬ ਨੇ ਇਹ ਮਸਲਾ ਉਠਾਇਆ ਹੈ, ਇਸ ਲਈ ਮੈਂ ਉਸ ਦਾ ਉੱਤਰ ਦੇਣਾ ਉਚਿਤ ਸਮਝ ਰਿਹਾ ਹਾਂ । ਇਨ੍ਹਾਂ ਨੂੰ ਇਸ ਗੱਲ ਨੂੰ ਸਵੀਕਾਰ ਕਰਨ ਵਿੱਚ ਬੜਾ ਦੁੱਖ ਔਰ ਬੜੀ ਮੁਸ਼ਕਲ ਆਉਂਦੀ ਪ੍ਰਤੀਤ ਹੋ ਰਹੀ ਹੈ ਕਿ ਉਪਰ ਤੋਂ ਥੱਲੇ ਤੱਕ, ਗਰਾਸ ਰੂਟ ਲੈਵਲ ਦੀਆਂ ਇਲੈਕਸ਼ਨਾਂ ਹੋਈਆਂ ਔਰ, ਸਪੀਕਰ ਸਾਹਿਬ, ਇਨ੍ਹਾਂ ਇਲੈਕਸ਼ਨਾਂ ਵਿੱਚ ਪੰਜਾਬ ਦੀ ਜਨਤਾ ਨੇ ਇਸ ਵਿਰੋਧੀ ਧਿਰ ਨੂੰ ਪੂਰਨ ਤੌਰ ਤੇ ਰੀਜੈਕਟ ਕੀਤਾ ਹੈ । (ਥੰਪਿੰਗ) ਕੋਈ ਗੜਬੜ ਹੋਈ, ਹਾਲਾਤ ਖਰਾਬ ਹੋਏ, ਦੂਸ਼ਣਬਾਜ਼ੀ ਹੋਈ, ਇਸ ਬਾਰੇ ਮੈਂ ਆਪਣੇ ਵੱਲੋਂ ਨਹੀਂ ਕਹਾਂਗਾ, ਸਰਕਾਰ ਵੱਲੋਂ ਨਹੀਂ ਕਹਾਂਗਾ ਪਰ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਇਲੈਕਸ਼ਨ ਕਰਵਾਉਣ ਦੀ ਜ਼ਿੰਮੇਵਾਰੀ ਰੱਖਦੇ ਹੋਏ ਪੰਜਾਬ ਸਟੇਟ ਇਲੈਕਸ਼ਨ ਕਮਿਸ਼ਨ ਵੱਲੋਂ ਇਸ ਗੱਲ ਦਾ ਸਰਟੀਫਿਕੇਟ ਦਿੱਤਾ ਗਿਆ ਹੈ ਕਿ ਪੰਜਾਬ ਅੰਦਰ ਚੋਣਾਂ ਆਮ ਤੌਰ ਤੇ ਸ਼ਾਂਤੀ-ਪੂਰਨ ਹੋਈਆਂ ਹਨ । (ਥੰਪਿੰਗ) ਇਸ ਕਰਕੇ ਮੈਂ ਇਨ੍ਹਾਂ ਦੋ ਮੁੱਦਿਆਂ ਨੂੰ ਇੱਥੇ ਹੀ ਖਤਮ ਕਰਦਾ ਹਾਂ ।

ਸਪੀਕਰ ਸਾਹਿਬ, ਜੋ ਜੋ ਨੁਕਤੇ ਅੱਜ ਉਠਾਏ ਗਏ ਹਨ, ਉਨ੍ਹਾਂ ਦੇ ਉੱਤਰ ਵਿਚ ਮੈਂ ਜ਼ਿਕਰ ਕਰਾਂਗਾ । ਸਾਡੇ ਮਾਨਯੋਗ ਮੈਂਬਰ ਸਾਹਿਬਾਨ ਬੋਲੇ ਅਤੇ ਕਈ ਗੱਲਾਂ

[ਵਿੱਤ ਅਤੇ ਯੋਜਨਾ ਮੰਤਰੀ]

ਹੋਈਆਂ ਲੇਕਿਨ ਇਨ੍ਹਾਂ ਦੀਆਂ ਕਈ ਗੱਲਾਂ, ਸਪੀਕਰ ਸਾਹਿਬ, ਸਵੈ ਵਿਰੋਧੀ ਨਜ਼ਰ ਆਈਆਂ ਹਨ । ਸਾਡੇ ਸੀ.ਪੀ.ਆਈ. ਦੇ ਮਾਨਯੋਗ ਮੈਂਬਰ ਸਾਹਿਬ ਨੇ ਇਸ ਡਿਸਕਸ਼ਨ ਨੂੰ ਓਪਨ ਕੀਤਾ । ਉਹ ਬੜਾ ਪੇਨ ਲੈ ਰਹੇ ਸਨ ਔਰ ਆਪਣੇ ਆਪ ਨੂੰ ਕਾਂਗਰਸ ਨਾਲੋਂ ਨਿਖੇੜਾ ਕਰਕੇ ਵਿਖਾਉਣ, ਨਿਖੇੜਾ ਕਰਕੇ ਪੇਸ਼ ਕਰਨ ਦੀ ਕੋਸ਼ਿਸ਼ ਕਰ ਰਹੇ ਸਨ । ਬਾਰ ਬਾਰ ਉਨ੍ਹਾਂ ਨੇ ਇਸ ਗੱਲ ਦਾ ਜ਼ਿਕਰ ਕੀਤਾ ਕਿ ਜਿਵੇਂ ਇਨ੍ਹਾਂ ਕਾਂਗਰਸੀਆਂ ਦੀ ਸਰਕਾਰ ਕਰਦੀ ਰਹੀ, ਉਹ ਕੁਝ ਹੀ ਸਾਡੀ ਸਰਕਾਰ ਕਰ ਰਹੀ ਹੈ । ਇਹ ਨਿਖੇੜਾ 10 ਮਿੰਟ ਦਾ ਸੀ ਲੇਕਿਨ ਅਮਲੀ ਤੌਰ ਤੇ ਅੱਜ ਇਨ੍ਹਾਂ ਦੀਆਂ ਇਨ੍ਹਾਂ ਨਾਲ ਪੂਰੀਆਂ ਸਾਂਝਾਂ ਹਨ । ਪੰਜਾਬ ਦੇ ਅੰਦਰ ਵੀ ਸਾਂਝ ਹੈ ਔਰ, ਸਪੀਕਰ ਸਾਹਿਬ, ਇਨ੍ਹਾਂ ਨੇ ਬਗੈਰ ਮੰਨੇ ਬਗੈਰ ਸੁਣੇ, ਇਹ ਵੀ ਡਿਕਲੇਅਰ ਕਰ ਦਿੱਤਾ ਕਿ ਕਾਂਗਰਸ ਵਾਲੇ ਦਿੱਲੀ ਵਿੱਚ ਸਰਕਾਰ ਬਣਾ ਲੈਣ ਤਾਂ ਅਸੀਂ ਇਨ੍ਹਾਂ ਦੀ ਪੂਰੀ ਤਰ੍ਹਾਂ ਮਦਦ ਕਰਾਂਗੇ । ਹਿੰਦੁਸਤਾਨ ਦੇ 50 ਸਾਲਾਂ ਦੇ ਇਤਿਹਾਸ ਵਿੱਚ ਜਿਹੜੀ ਖੱਬੀ ਲਹਿਰ ਰਹੀ ਹੈ, ਉਹ ਕਾਂਗਰਸ ਵਿਰੋਧੀ ਰਹੀ ਹੈ । ਅੱਜ ਇਨ੍ਹਾਂ ਨੇ ਨਵੇਂ ਸਿਰਿਉਂ ਧੜਾ ਕਰਨਾ ਸ਼ੁਰੂ ਕਰ ਦਿੱਤਾ ਹੈ । ਇਹ ਤਬਦੀਲੀ ਕਿਉਂ ਆਈ, ਇਹ ਸਿਧਾਂਤ ਕਿਉਂ ਛੱਡੇ ਗਏ । ਇਹ ਆਪਣੀਆਂ ਜਿਹੜੀਆਂ ਸਿਧਾਂਤਿਕ ਪਾਲਿਸੀਆਂ ਦੇ ਉਪਰ ਫ਼ਖ਼ਰ ਕਰਦੇ ਹਨ, ਮਾਣ ਕਰਦੇ ਹਨ, ਅੱਜ ਉਨ੍ਹਾਂ ਨੂੰ ਛਿੱਕੇ ਟੰਗਦੇ ਹੋਏ ਕਿਵੇਂ ਕਾਂਗਰਸ ਨਾਲ ਸਾਂਝ ਪਾ ਰਹੇ ਹਨ । ਇਹ ਅੱਜ ਕੋਈ ਨਵੀਂ ਗੱਲ ਨਹੀਂ । ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਨਿਖੇੜਾ ਕਰਨ ਦੀ ਕੋਸ਼ਿਸ਼ ਨਾ ਕਰਿਆ ਕਰੋ । ਜਿਹੜਾ ਅਸਲੀ ਰੂਪ ਹੈ, ਉਹ ਸਾਹਮਣੇ ਪੇਸ਼ ਕਰਿਆ ਕਰੋ ।

**ਸ੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਸ੍ਰੀ ਸਪੀਕਰ :** ਕੋਈ ਪੁਆਇੰਟ ਹੈ ਤਾਂ ਨਹੀਂ, ਡੋਗਰਾ ਸਾਹਿਬ । ਪਲੀਜ਼ ਬੈਠ ਜਾਓ ।

**ਵਿੱਤ ਅਤੇ ਯੋਜਨਾ ਮੰਤਰੀ :** ਬਾਕੀ ਮਾਨਯੋਗ ਮੈਂਬਰ ਸਾਹਿਬਾਨ ਨੇ ਵੀ ਮੁੱਦੇ ਉਠਾਏ । ਇੱਕ ਜ਼ਿਕਰ ਆਇਆ ਕਿ ਕੇਂਦਰੀ ਸਹਾਇਤਾ ਦੇ ਵਿੱਚ ਕਮੀ ਹੋਈ ਹੈ ਔਰ ਇਸ ਦੇ ਬਾਰੇ ਇੱਕ ਡਾਕੂਮੈਂਟ ਦਾ ਵੀ ਜ਼ਿਕਰ ਆਇਆ । ਕੇਂਦਰੀ ਸਹਾਇਤਾ ਬਾਰੇ ਜੇ ਤਾਂ ਇਸ ਨੂੰ ਪੂਰਨ ਤੌਰ ਤੇ ਵੇਖਿਆ ਜਾਵੇ ਤਾਂ ਠੀਕ ਹੈ ਅਤੇ ਜੇ ਆਪਾਂ ਸੁਪਰਫੀਸ਼ੀਅਲ ਸਟੱਡੀ ਕਰਾਂਗੇ ਤਾਂ ਲੱਗੇਗਾ ਸ਼ਾਇਦ ਘਾਟਾ ਹੈ ਲੇਕਿਨ ਜੇਕਰ ਅਮਲੀ ਰੂਪ ਵਿੱਚ ਇਸ ਨੂੰ ਘੋਖ ਕੇ ਸਟੱਡੀ ਕਰਾਂਗੇ ਤਾਂ ਫਿਰ ਪਤਾ ਲੱਗੇਗਾ ਕਿ ਘਾਟਾ ਨਹੀਂ, ਬਲਕਿ ਵਾਧਾ ਹੋਇਆ ਹੈ । ਸਪੀਕਰ ਸਾਹਿਬ, ਜਿਹੜੀ ਘਾਟੇ ਦੀ ਇਹ ਗੱਲ ਕਰਦੇ ਹਨ, ਜਿਹੜਾ ਜ਼ਿਕਰ ਆਇਆ ਹੈ, ਉਸ ਬਾਰੇ ਅਸਲੀਅਤ ਇਹ ਹੈ ਕਿ ਜਿਹੜਾ ਸਾਡੇ ਤੇ 8500 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਸੀ, ਉਸ ਕਰਜ਼ੇ ਨੂੰ ਮੋੜਨ ਵਾਸਤੇ ਹਰ ਸਾਲ ਪਿਛਲੀ ਸਰਕਾਰ ਲਗਭਗ 600 ਕਰੋੜ ਰੁਪਿਆ ਕੇਂਦਰ ਸਰਕਾਰ ਕੋਲੋਂ ਕਰਜ਼ੇ ਦਾ ਲੈਂਦੀ ਸੀ ਔਰ 200 ਕਰੋੜ ਰੁਪਿਆ ਉਸ ਨੂੰ ਏਡ ਵਜੋਂ ਦਿੱਤਾ ਜਾਂਦਾ ਸੀ ਤਾਂ ਕਿ ਸਾਢੇ ਅੱਠ ਸੌ ਕਰੋੜ ਰੁਪਏ ਕਰਜ਼ੇ ਦੀ ਕਿਸ਼ਤ ਪੰਜਾਬ ਨੂੰ ਪੂਰਨ ਤੌਰ ਤੇ ਭਰਨ ਵਾਸਤੇ ਮੁਸ਼ਕਲ ਨਾ ਆਵੇ ਲੇਕਿਨ, ਸਪੀਕਰ

ਸਾਹਿਬ, ਸਾਨੂੰ ਫਖ਼ਰ ਨਾਲ ਕਹਿਣਾ ਪੈਂਦਾ ਹੈ ਕਿ ਸਾਡੀ ਇਸ ਸਰਕਾਰ ਦੇ ਯਤਨਾਂ ਸਦਕਾ ਔਰ ਸ੍ਰੀ ਇੰਦਰ ਕੁਮਾਰ ਗੁਜਰਾਲ ਦੀ ਪੰਜਾਬ ਪ੍ਰਤੀ ਵਚਨਬੱਧਤਾ ਦੇ ਸਦਕਾ ਇਹ ਕਰਜ਼ਾ ਮੁਆਫ ਹੋਇਆ ਹੈ ਔਰ ਮੁਆਫ ਹੋਣ ਦਾ ਸਿੱਟਾ ਸਾਡੇ ਇਸ ਬਜਟ ਵਿੱਚ ਨਜ਼ਰ ਆਉਂਦਾ ਹੈ। ਹੁਣ ਸਾਨੂੰ ਨਾ ਸਾਢੇ ਅੱਠ ਸੌ ਕਰੋੜ ਰੁਪਏ ਦੀ ਕਿਸ਼ਤ ਮੋੜਨ ਦੀ ਲੋੜ ਹੈ ਔਰ ਨਾ ਉਸ ਵਾਸਤੇ ਕਰਜ਼ਾ ਔਰ ਹੋਰ ਸੈਂਟਰਲ ਅਸਿਸਟੈਂਸ ਲੈਣ ਦੀ ਲੋੜ ਹੈ। (ਥੰਪਿੰਗ) ਇਹ ਸੀ ਮੋਟੀ ਜਿਹੀ ਗੱਲ ਔਰ ਜੇ ਮੈਂ ਵਿਸਥਾਰ ਦੇ ਵਿੱਚ ਦੱਸਾਂ ਤਾਂ, ਸਪੀਕਰ ਸਾਹਿਬ, ਇਸ ਸਾਲ ਸੈਂਟਰਲ ਅਸਿਸਟੈਂਸ ਸਾਨੂੰ ਮਿਲੀ ਹੈ 736.29 ਕਰੋੜ ਰੁਪਏ। ਪਿਛਲੇ ਸਾਲ 1997-98 ਵਿੱਚ ਮਿਲੀ ਸੀ 617.34 ਕਰੋੜ ਰੁਪਏ ਜਿਹੜੀ ਕਿ 118.95 ਕਰੋੜ ਰੁਪਏ ਦਾ ਵਾਧਾ ਦਰਸਾਉਂਦੀ ਹੈ। (ਥੰਪਿੰਗ) ਮਿਹਣੇ ਦਿੱਤੇ ਗਏ ਕਿ ਸਰਕਾਰ ਵਿੱਚ ਭਾਈਵਾਲ ਹਨ, ਫਿਰ ਵੀ ਸੈਂਟਰਲੀ ਸਪਾਂਸਰਡ ਸਕੀਮਾਂ ਵਿੱਚ ਕਮੀ ਹੈ। ਮੈਂ ਆਪਣਾ ਪੱਖ ਪੇਸ਼ ਕਰਾਂਗਾ ਕਿ 1997-98 ਵਿੱਚ ਜਿਹੜੀਆਂ ਸੈਂਟਰਲੀ ਸਪਾਂਸਰਡ ਸਕੀਮਾਂ ਹਨ, ਉਨ੍ਹਾਂ ਦੇ ਵਾਸਤੇ ਪੰਜਾਬ ਸਰਕਾਰ ਨੂੰ 413.94 ਕਰੋੜ ਰੁਪਿਆ ਮੁਹੱਈਆ ਹੋਇਆ ਸੀ। ਔਰ 1998-99 ਦੇ ਜਿਹੜੇ ਬਜਟ ਦੀਆਂ ਤਜਵੀਜ਼ਾਂ ਤੇ ਅੱਜ ਬਹਿਸ ਚੱਲ ਰਹੀ ਹੈ, ਉਸ ਵਿਚ ਕੇਂਦਰ ਸਰਕਾਰ ਵੱਲੋਂ 580.65 ਕਰੋੜ ਰੁਪਏ ਮੁਹੱਈਆ ਹੋਏ ਹਨ (ਥੰਪਿੰਗ) ਜਿਹੜਾ ਕਿ 166.71 ਕਰੋੜ ਰੁਪਏ ਦਾ ਵਾਧਾ ਦਰਸਾਉਂਦਾ ਹੈ। ਇਸ ਕਰਕੇ ਇਹ ਨੁਕਤਾਚੀਨੀ ਜਿਹੜੀ ਸੀ, ਉਸ ਦਾ ਮੈਂ ਤੱਥਾਂ ਦੇ ਉਪਰ ਅਧਾਰਤ ਉੱਤਰ ਦਿਤਾ ਹੈ। ਇਨ੍ਹਾਂ ਨੇ ਸਾਡੀ ਪਲੈਨ ਬਾਰੇ ਇਹ ਵੀ ਜ਼ਿਕਰ ਕੀਤਾ ਕਿ ਇਹ ਘੱਟ ਪੇਸ਼ ਹੋਈ ਹੈ। ਉਹ ਵੀ, ਸਪੀਕਰ ਸਾਹਿਬ, ਮੈਂ ਗੱਲ ਕਹਾਂਗਾ ਕਿ ਇਹ ਪਹਿਲੀ ਵਾਰ ਹੈ ਪੰਜਾਬ ਦੇ ਇਤਿਹਾਸ ਦੇ ਵਿੱਚ ਕਿ ਜੋ ਸਾਡੀ ਸਕੀਮ ਹੈ, ਜੋ ਪਲੈਨ ਹੈ, ਉਸ ਦੇ ਵਾਸਤੇ ਸਰਕਾਰ ਪੂਰੇ ਵਿੱਤੀ ਸਾਧਨ ਜੋੜਨ ਵਿਚ ਪੂਰੀ ਤਰ੍ਹਾਂ ਸਫਲ ਰਹੀ ਹੈ ਔਰ 2100 ਕਰੋੜ ਰੁਪਿਆ ਅਸੀਂ ਪਿਛਲੇ ਸਾਲ ਦੇ ਪਲੈਨ ਉਪਰ ਖਰਚ ਕੀਤਾ ਹੈ, ਇਹ ਗੱਲ ਸਾਡੇ ਵਾਸਤੇ ਬੜੇ ਮਾਣ ਅਤੇ ਫਖਰ ਵਾਲੀ ਹੈ।

ਸਪੀਕਰ ਸਾਹਿਬ, ਟਰਾਂਸਪੋਰਟ ਬਾਰੇ ਕਿਹਾ ਗਿਆ, ਕਈ ਗੱਲਾਂ ਕਹੀਆਂ ਗਈਆਂ, ਇਲਜ਼ਾਮ ਲਗਾਏ ਗਏ। ਬੱਸਾਂ ਦੇ ਕਿਰਾਇਆਂ ਵਿਚ ਅਸੀਂ ਜੋ ਵਾਧਾ ਕੀਤਾ ਹੈ, ਉਹ ਅਸੀਂ ਖੁਸ਼ੀ ਦੇ ਨਾਲ ਨਹੀਂ ਕੀਤਾ ਹੈ। ਕਿਸੇ ਵੀ ਤਰ੍ਹਾਂ ਦਾ ਟੈਕਸ ਹੋਵੇ ਜਾਂ ਕਿਸੇ ਵੀ ਤਰ੍ਹਾਂ ਦਾ ਬੋਝ ਜਨਤਾ ਦੇ ਉਤੇ ਪਾਇਆ ਜਾਵੇ, ਉਸ ਨੂੰ ਸਰਕਾਰ ਅਤੇ ਖਾਸ ਕਰਕੇ ਵਿੱਤ ਮੰਤਰੀ ਖੁਸ਼ੀ ਨਾਲ ਪਸੰਦ ਨਹੀਂ ਕਰਦਾ ਲੇਕਿਨ, ਸਪੀਕਰ ਸਾਹਿਬ, ਆਰਥਿਕਤਾ ਔਰ ਰਿਐਲਟੀ ਨੇ ਸਾਨੂੰ ਮਜਬੂਰ ਕਰ ਦਿੱਤਾ ਹੈ। ਇਨ੍ਹਾਂ ਸਬੰਧੀ ਮੈਂ ਤੱਥ ਇਸ ਮਹਾਨ ਸਦਨ ਦੇ ਸਾਹਮਣੇ ਪੇਸ਼ ਕਰਨਾ ਚਾਹਾਂਗਾ ਜਿਨ੍ਹਾਂ ਕਰਕੇ ਬੱਸਾਂ ਦੇ ਕਿਰਾਇਆਂ ਵਿਚ ਵਾਧਾ ਕੀਤਾ ਗਿਆ ਹੈ। ਇਹ ਮਜਬੂਰਨ ਸਾਨੂੰ ਕਰਨਾ ਪਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜਾ ਵਾਧਾ ਅਸੀਂ ਤਜਵੀਜ਼ ਕੀਤਾ ਹੈ, ਉਹ ਸਾਡੇ ਗਵਾਂਢੀ ਰਾਜ ਹਰਿਆਣਾ ਦੇ ਨਾਲ ਬਿਲਕੁਲ ਮੇਲ ਖਾਂਦਾ ਹੈ ਔਰ ਉਸ ਦੇ ਮੁਤਾਬਿਕ ਹੀ ਅਸੀਂ ਕੀਤਾ ਹੈ। ਮੈਂ ਸਾਰੀ ਸਟੇਟਮੈਂਟ ਪੜ੍ਹ ਕੇ ਸੁਣਾਵਾਂਗਾ। 1994 ਦੇ ਵਿੱਚ ਜਦੋਂ ਵਿਰੋਧੀ ਧਿਰ ਦੀ ਸਰਕਾਰ ਸੀ, ਉਸ ਵੇਲੇ ਵਾਧਾ ਕੀਤਾ ਗਿਆ ਸੀ ਜਿਸ ਨੂੰ ਕਿ 4 ਸਾਲ ਹੋ ਗਏ ਹਨ। ਬਹੁਤ ਸਾਰੀਆਂ ਅੱਡ ਅੱਡ ਇਨਪੁਟਸ ਦੀ ਕਾਸਟ ਦੇ ਵਿੱਚ ਵਾਧਾ ਹੋਇਆ ਹੈ

[ਵਿੱਤ ਅਤੇ ਯੋਜਨਾ ਮੰਤਰੀ]

ਜਿਸ ਦੇ ਕਾਰਨ ਸਾਨੂੰ ਮਜ਼ਬੂਰਨ ਵਾਧਾ ਕਰਨਾ ਪਿਆ ਹੈ । ਸਪੀਕਰ ਸਾਹਿਬ, ਜਿਹੜੀ ਟਾਟਾ ਟੈਂਪੂ ਦੀ ਚੈਸੀ ਹੈ, ਉਸ ਦੀ ਕੀਮਤ ਵਿੱਚ ਪਿਛਲੇ ਚਾਰ ਸਾਲਾਂ ਦੇ ਵਿੱਚ 18.7% ਵਾਧਾ ਹੋਇਆ ਹੈ ਔਰ ਉਸ ਦੀ ਬਾਡੀ ਜਿਹੜੀ ਲੱਗਦੀ ਸੀ ਉਸ ਦੀ ਕੀਮਤ ਵਿਚ ਪਿਛਲੇ ਚਾਰ ਸਾਲਾਂ ਵਿੱਚ 22.6% ਵਾਧਾ ਹੋਇਆ ਹੈ । ਦੂਜੇ ਪਾਸੇ ਲੇਅਲੈਂਡ ਦੀ ਜਿਹੜੀ ਚੈਸੀ ਹੈ, ਉਸ ਦੀ ਕੀਮਤ ਵਿੱਚ 18.8% ਵਾਧਾ ਹੋਇਆ ਹੈ ਔਰ ਉਸ ਦੇ ਉਤੇ ਬਾਡੀ ਲਗਾਉਣ ਸਬੰਧੀ ਜੋ ਪਿਛਲੇ ਚਾਰ ਸਾਲਾਂ ਵਿਚ ਵਾਧਾ ਹੋਇਆ ਹੈ, ਉਹ ਹੈ 21.8% । ਜਿਹੜੇ ਬੱਸਾਂ ਨੂੰ ਚਲਾਉਣ ਵਾਲੇ ਸਪੇਅਰ ਪਾਰਟਸ ਹਨ, ਉਨ੍ਹਾਂ ਦੀ ਕੀਮਤ ਵਿੱਚ ਪਿਛਲੇ ਚਾਰ ਸਾਲਾਂ ਦੇ ਵਿੱਚ 22.8% ਵਾਧਾ ਹੋਇਆ ਹੈ । ਔਰ ਇਸ ਤੋਂ ਜ਼ਿਆਦਾ ਜਿਹੜਾ ਕਿ ਹਰ ਰੋਜ਼ ਦਾ ਖਰਚਾ ਹੁੰਦਾ ਹੈ, ਉਹ ਹੈ ਡੀਜ਼ਲ ਦਾ ਉਸ ਦੇ ਵਿਚ ਸਪੀਕਰ ਸਾਹਿਬ, ਪਿਛਲੇ ਚਾਰ ਸਾਲਾਂ ਦੇ ਵਿੱਚ 46.4% ਵਾਧਾ ਹੋਇਆ ਹੈ । ਲੁਬਰੀਕੇਂਟਸ ਵਿੱਚ 18.4% ਦਾ ਵਾਧਾ ਹੋਇਆ ਹੈ, ਟਾਇਰ-ਟਿਊਬਾਂ ਦੇ ਵਿੱਚ 16.7% ਵਾਧਾ ਹੋਇਆ ਹੈ, ਔਰ ਵਿਸ਼ੇਸ਼ ਰੂਪ ਦੇ ਵਿੱਚ ਜਿਹੜੇ ਸਾਡੇ ਕਰਮਚਾਰੀ ਹਨ, ਉਨ੍ਹਾਂ ਦੀਆਂ ਤਨਖਾਹਾਂ ਔਰ ਭੱਤੇ ਜਿਹੜੇ ਹਨ, ਉਨ੍ਹਾਂ ਦੇ ਵਿੱਚ ਪਿਛਲੇ 4 ਸਾਲਾਂ ਦੌਰਾਨ 74.5 % ਦਾ ਵਾਧਾ ਹੋਇਆ ਹੈ । ਜੇਕਰ ਇਹ ਸਾਰਾ ਵਾਧਾ ਗਿਣ ਲਿਆ ਜਾਵੇ ਤਾਂ ਇਹ 57.7% ਖਰਚਾ ਸਾਡੀ ਰੋਡਵੇਜ਼ ਦਾ ਵਧਦਾ ਹੈ । ਜੇਕਰ ਅਸੀਂ ਇਸ ਨੂੰ ਬਰਾਬਰ ਕਰਨਾ ਹੁੰਦਾ ਤਾਂ ਸਾਨੂੰ ਕਿਰਾਇਆਂ ਦੇ ਵਿੱਚ 60% ਵਾਧਾ ਕਰਨਾ ਪੈਣਾ ਸੀ ਲੇਕਿਨ ਅਸੀਂ ਪੰਜਾਬ ਦੀ ਜਨਤਾ ਦੇ ਉਤੇ ਇੰਨਾ ਬੋਝ ਪਾਉਣਾ ਮੁਨਾਸਿਬ ਨਹੀਂ ਸਮਝਿਆ, ਬੋਝ ਪਾਉਣਾ ਉਚਿਤ ਨਹੀਂ ਸਮਝਿਆ । ਇਸ ਕਰਕੇ ਅਸੀਂ 44% ਵਾਧਾ ਕਰਨ ਦੀ ਤਜਵੀਜ਼ ਕੀਤੀ ਹੈ । ਸਪੀਕਰ ਸਾਹਿਬ, ਜੇਕਰ ਇਹ ਵਾਧਾ ਨਾ ਕੀਤਾ ਜਾਂਦਾ ਤਾਂ ਇਕੱਲੀ ਪੰਜਾਬ ਰੋਡਵੇਜ਼ ਨੂੰ ਹੀ ਹਰ ਸਾਲ 80 ਕਰੋੜ ਰੁਪਏ ਦਾ ਘਾਟਾ ਪਵੇਗਾ ਜਿਹੜਾ ਕਿ ਖਜ਼ਾਨੇ ਦੇ ਵਿਚੋਂ ਭਰਨ ਨਾਲ ਪੰਜਾਬ ਦੀਆਂ ਡਿਵੈਲਪਮੈਂਟ ਦੀਆਂ ਸਕੀਮਾਂ ਦੇ ਉਤੇ ਔਰ ਪੰਜਾਬ ਦੀ ਉਸਾਰੀ ਦੇ ਕੰਮਾਂ ਦੇ ਉਤੇ ਮਾੜਾ ਅਸਰ ਪੈਣਾ ਸੀ । ਕਿਉਂਕਿ ਇਹ ਵਾਧਾ ਚਾਰ ਸਾਲਾਂ ਬਾਅਦ ਹੋ ਰਿਹਾ ਹੈ, ਇਸ ਕਰਕੇ ਥੋੜ੍ਹਾ ਜਿਹਾ ਜ਼ਿਆਦਾ ਲਗਦਾ ਹੈ । ਸਾਡੀ ਵਿਰੋਧੀ ਧਿਰ ਵਾਲਿਆਂ ਨੇ ਆਪਣੇ ਰਾਜਕਾਲ ਦੇ ਦੌਰਾਨ ਇਹੀ ਬੱਸਾਂ ਦੇ ਕਿਰਾਏ ਦੋ ਵਾਰ ਵਧਾਏ, ਇੱਕ ਵਾਰੀ ਨਹੀਂ ਦੋ ਵਾਰ ਵਧਾਏ । ਜੇ ਹਰ ਸਾਲ ਵਧਦੇ ਤਾਂ ਇਹ ਸਾਰਾ ਵਾਧਾ ਤਕਰੀਬਨ 10% ਬਣਨਾ ਸੀ ਤੇ ਏਨਾ ਕੁ ਸ਼ਾਇਦ ਉਸ ਵੇਲੇ ਸਵੀਕਾਰ ਹੋ ਜਾਂਦਾ ।

ਇਸੇ ਤਰ੍ਹਾਂ ਇਸੇ ਵਿਰੋਧੀ ਧਿਰ ਵੱਲੋਂ ਜ਼ਿਕਰ ਕੀਤਾ ਗਿਆ, ਸਪੀਕਰ ਸਾਹਿਬ ਅਤੇ ਅਸਲੀ ਦੁੱਖ ਇਨ੍ਹਾਂ ਨੂੰ ਇਸੇ ਗੱਲ ਦਾ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਦੇ ਕਿਸਾਨ ਨੂੰ ਬਿਜਲੀ ਮੁਫ਼ਤ ਦੇ ਕੇ ਹਰ ਸਮੇਂ ਲਈ, ਹਮੇਸ਼ਾ ਵਾਸਤੇ ਜਿੱਤ ਲਿਆ । (ਥੰਪਿੰਗ) ਸਾਡੇ ਇਸ ਫੈਸਲੇ ਦਾ ਵਿਰੋਧੀ ਧਿਰ ਵੱਲੋਂ ਇਲੈਕਸ਼ਨਾਂ ਤੋਂ ਪਹਿਲਾਂ ਵੀ ਤੇ ਇਲੈਕਸ਼ਨਾਂ ਤੋਂ ਬਾਅਦ ਵੀ ਔਰ ਹੁਣ ਵੀ ਬੜਾ ਡਟ ਕੇ ਵਿਰੋਧ ਹੋ ਰਿਹਾ ਹੈ ਕਿ ਕਿਸਾਨ ਨੂੰ ਟਿਊਬਵੈਲਾਂ ਦੀ ਬਿਜਲੀ ਮੁਫ਼ਤ ਕਿਉਂ ਦਿੱਤੀ ਹੈ । ਸਪੀਕਰ ਸਾਹਿਬ, ਇਲੈਕਸ਼ਨਾਂ ਦੌਰਾਨ ਇਨ੍ਹਾਂ ਨੇ ਇਹ ਮੇਨ ਪ੍ਰਾਪੇਗੰਡਾ ਕੀਤਾ ਕਿ ਅਕਾਲੀ ਝੂਠੇ ਵਾਅਦੇ ਕਰਦੇ ਹਨ, ਇਨ੍ਹਾਂ ਨੂੰ ਵੋਟਾਂ ਨਾ ਪਾਓ, ਇਹ ਵਾਅਦੇ ਪੂਰੇ ਨਹੀਂ ਕਰ ਸਕਦੇ

ਇਹ ਇਨ੍ਹਾਂ ਤੋਂ ਪੂਰੇ ਨਹੀਂ ਹੋਣੇ । 2 ਫਰਵਰੀ, 1997 ਨੂੰ ਇਹ ਸਰਕਾਰ ਬਣੀ ਤੇ 14 ਤਰੀਕ ਨੂੰ ਇਸ ਨੇ ਟਿਊਬਵੈਲਾਂ ਦੇ ਬਿੱਲ ਮਾਫ ਕਰ ਦਿੱਤੇ । (ਥੰਪਿੰਗ) ਜਦੋਂ ਬਿਲ ਮਾਫ ਹੋ ਗਏ, ਫੇਰ ਪ੍ਰਚਾਰ ਹੋਇਆ ਕਿ ਬਿੱਲ ਤਾਂ ਮਾਫ ਕਰ ਦਿੱਤੇ ਹੁਣ ਸ਼ਾਇਦ ਬਿਜਲੀ ਇਨ੍ਹਾਂ ਤੋਂ ਸਪਲਾਈ ਨਾ ਹੋਵੇ । ਸਪੀਕਰ ਸਾਹਿਬ, ਅਸੀਂ ਉਹ ਵੀ ਦਿੱਤੀ ਅਤੇ ਉਸ ਨੂੰ ਵਧਾਉਣ ਦਾ ਉਪਰਾਲਾ ਕਰ ਰਹੇ ਹਾਂ । ਸਤੰਬਰ/ਅਕਤੂਬਰ ਦੇ ਮਹੀਨੇ ਤੱਕ ਆਪਣੇ ਵਿੱਤੀ ਸਾਧਨ ਜੋੜ ਕੇ ਅਸੀਂ 850 ਕਰੋੜ ਰੁਪਏ ਜੋੜ ਕੇ ਪੰਜਾਬ ਵਿੱਚ ਇੱਕ ਹਜ਼ਾਰ ਮੈਗਾਵਾਟ ਬਿਜਲੀ ਆਪਣੇ ਪਾਵਰ ਗਰਿੱਡ ਵਿੱਚ ਵਾਧੂ ਸ਼ਾਮਲ ਕਰਨ ਵਾਸਤੇ ਉਪਰਾਲੇ ਕੀਤੇ ਹਨ । (ਥੰਪਿੰਗ) ਉਨ੍ਹਾਂ ਦਾ ਤੁਹਾਨੂੰ ਹੁਣੇ ਸਤੰਬਰ/ਅਕਤੂਬਰ ਦੇ ਮਹੀਨੇ ਪਤਾ ਲੱਗ ਜਾਏਗਾ । ਲੇਕਿਨ ਗੱਲ ਇਹ ਨਹੀਂ, ਗੱਲ ਉਹ ਹੈ ਜੋ ਇਨ੍ਹਾਂ ਨੇ ਸਵੀਕਾਰ ਕੀਤੀ ਹੈ ਤੇ ਇਨ੍ਹਾਂ ਨੂੰ ਬਾਰ-ਬਾਰ ਇਹੀ ਡਰ ਖਾਈ ਜਾਂਦਾ ਹੈ ਕਿ ਟਿਊਬਵੈਲਾਂ ਦੀ ਬਿਜਲੀ ਕਿਵੇਂ ਮੁਫਤ ਹੋਈ ਜਾ ਰਹੀ ਹੈ ਅਤੇ ਪੰਜਾਬ ਦਾ ਕਿਸਾਨ ਆਰਥਿਕ ਪੱਖੋਂ ਕਿਵੇ ਮਜ਼ਬੂਤ ਹੋਈ ਜਾ ਰਿਹਾ ਹੈ । ਆਪਣੀ ਸਪੀਚ ਦੌਰਾਨ ਮੈਂ ਪਹਿਲਾਂ ਵੀ ਇਹ ਗੱਲ ਆਖੀ ਸੀ ਕਿ ਪੰਜਾਬ ਦਾ ਕਿਸਾਨ ਅੱਜ ਬਹੁਤ ਵੱਡੇ ਆਰਥਿਕ ਬੋਝ ਦਾ ਸ਼ਿਕਾਰ ਬਣਿਆ ਹੋਇਆ ਹੈ, ਅੱਜ ਪੰਜਾਬ ਦਾ ਕਿਸਾਨ ਵੱਡੇ ਸੰਕਟ ਵਿੱਚ ਫਸਿਆ ਹੈ । ਕੋਈ ਵੀ ਸਰਕਾਰ ਹੋਵੇ, ਉਹ ਕਿਸਾਨ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ, ਪੰਜਾਬ ਦੇ ਕਿਸਾਨ ਨੂੰ ਰਾਹਤ ਦੇਣ ਲਈ, ਉਸ ਦੀ ਸਥਿਤੀ ਨੂੰ ਮਜ਼ਬੂਤ ਕਰਨ ਲਈ ਹੋਰ ਉਪਰਾਲੇ ਕਰਨ ਲਈ ਵਚਨਬੱਧ ਹੈ । ਖਾਸ ਕਰਕੇ ਸਾਡੀ ਸਰਕਾਰ ਜਿਹੜੀ ਕਿ ਹਮੇਸ਼ਾ ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ ਅਤੇ ਉਸ ਨੂੰ ਨਵੇਂ ਸਿਰੇ ਤੋਂ ਘੜਨ ਲਈ ਪਹਿਲਕਦਮੀ ਇਸ ਗੱਲ ਨੂੰ ਦਿੰਦੀ ਹੈ । ਸਪੀਕਰ ਸਾਹਿਬ, ਜਦੋਂ ਤੱਕ ਪੰਜਾਬ ਜਿਹੜਾ ਕਿ ਖੇਤੀ ਪ੍ਰਧਾਨ ਸੂਬਾ ਹੈ ਅਤੇ ਜਿਸ ਵਿੱਚ 80 ਫੀਸਦੀ ਵਸੋਂ ਖੇਤੀਬਾੜੀ ਤੇ ਨਿਰਭਰ ਕਰਦੀ ਹੈ......

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪੁਆਇੰਟ ਆਫ ਆਰਡਰ, ਸਰ । * * * *

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਇਥੇ ਜਿਹੜੀ ਗੱਲ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕੀਤੀ ਹੈ, ਉਸ ਦਾ ਜਵਾਬ ਮੈਂ ਪਹਿਲੇ ਦੇ ਚੁੱਕਾ ਹਾਂ । ਇਹ ਸੁਪਨੇ ਵਿਚ ਰਹਿ ਕੇ ਗੱਲਾਂ ਕਰਦੇ ਹਨ । ਗੁਰੂ ਤੇਗ ਬਹਾਦਰ ਮਾਰਗ ਅਤੇ ਹੇਮ ਕੁੰਟ ਸਾਹਿਬ ਦੀ ਸੜਕ ਬਾਰੇ ਕਹੀ ਹੋਈ ਇਨ੍ਹਾਂ ਦੀ ਕੋਈ ਗੱਲ ਸਾਨੂੰ ਫਾਈਲਾਂ ਦੇ ਵਿਚ ਨਹੀਂ ਮਿਲੀ ਹੈ । ਇਹ ਸ਼ਾਇਦ ਸੁਪਨਿਆਂ ਦੇ ਵਿਚ ਗੱਲਾਂ ਕਰਦੇ ਹਨ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਪੁਆਇੰਟ ਆਫ ਆਰਡਰ, ਸਰ । * * *

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । * * *

---

* * Expunged as ordered by the Chair.

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਪੰਜਾਬ ਰਾਜ ਬਿਜਲੀ ਬੋਰਡ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਦੇ ਵਿਚ ਠੋਸ ਸੁਧਾਰ ਕਰਨ ਲਈ ਉਚੇਚੇ ਕਦਮ ਚੁੱਕੇ ਜਾ ਰਹੇ ਹਨ ਤਾਂ ਕਿ ਇਸ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਦੇ ਵਿਚ ਇੰਪਰੂਵਮੈਂਟ ਲਿਆਂਦੀ ਜਾ ਸਕੇ ਅਤੇ ਬਿਜਲੀ ਬੋਰਡ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇ ।

ਇਥੇ ਇਕ ਹੋਰ ਇਲਜ਼ਾਮ ਲਗਾਇਆ ਗਿਆ ਹੈ ਕਿ ਪਿਛਲੇ ਸਾਲ ਬੁਢਾਪਾ ਪੈਨਸ਼ਨ ਨਹੀਂ ਦਿੱਤੀ ਗਈ । ਚੌਧਰੀ ਸਾਹਿਬ ਇਥੋਂ ਚਲੇ ਗਏ ਹਨ, ਅਗਰ ਉਹ ਇਥੇ ਬੈਠੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਦੱਸ ਦਿੰਦਾ । ਖੈਰ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਫਿੱਗਰਜ਼ ਦੇ ਕੇ ਦੱਸ ਦਿੰਦਾ ਹਾਂ ਕਿ 1996-97 ਦੇ ਵਿਚ ਬੁਢਾਪਾ ਪੈਨਸ਼ਨ ਦੇ ਲਈ ਜਿਹੜੇ ਬੈਨੀਫੀਸ਼ਰੀ ਸਨ, 2,24,390 ਸਨ ਅਤੇ 1997-98 ਦੇ ਦੌਰਾਨ ਇਹ ਬੈਨੀਫੀਸ਼ਰੀ 3,41,639 ਹੋ ਗਏ ਜਿਨ੍ਹਾਂ ਨੂੰ ਇਹ ਪੈਨਸ਼ਨ ਦਿੱਤੀ ਜਾਵੇਗੀ । ਅਸੀਂ ਪਿਛਲੇ ਸਾਲ ਦੇ ਮੁਕਾਬਲੇ 1,17,049 ਹੋਰ ਬੈਨੀਫੀਸ਼ਰੀਜ਼ ਨੂੰ ਇਹ ਬੁਢਾਪਾ ਪੈਨਸ਼ਨ ਦਿੱਤੀ ਹੈ ਅਤੇ ਇਸ ਦੀ ਪ੍ਰੋਵੀਜ਼ਨ ਅਸੀਂ ਬਜਟ ਦੇ ਵਿਚ ਕੀਤੀ ਹੈ । ਇਸ ਦਾ ਸਮੇਂ ਸਿਰ ਭੁਗਤਾਨ ਕਰਨ ਲਈ ਸਰਕਾਰ ਨੇ ਪ੍ਰਬੰਧ ਕੀਤੇ ਹਨ ਅਤੇ 120 ਕਰੋੜ ਰੁਪਿਆ ਇਸ ਦੇ ਲਈ ਬਜਟ ਵਿਚ ਰੱਖਿਆ ਗਿਆ ਹੈ । ਸਾਡਾ ਟੀਚਾ 5 ਲੱਖ ਲੋਕਾ ਨੂੰ ਬੁਢਾਪਾ ਪੈਨਸ਼ਨ ਦੇਣ ਦਾ ਹੈ ਅਤੇ ਅਸੀਂ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਇਸ ਦੇ ਵਿਚ ਕੋਈ ਕੱਟ ਨਾ ਲਗਾਈ ਜਾਵੇ, ਇਸ ਦਾ ਭੁਗਤਾਨ ਸਮੇਂ ਸਿਰ ਕੀਤਾ ਜਾਵੇ ਅਤੇ ਸਿੱਧੇ ਤੌਰ ਤੇ ਬੈਨੀਫੀਸ਼ਰੀਜ਼ ਨੂੰ ਪੇਮੈਂਟ ਕੀਤੀ ਜਾਵੇ । ਠੀਕ ਹੈ ਕਿ ਸਾਡੀ ਸਰਕਾਰ ਫਾਰਮਰਜ਼ ਦੇ ਹੱਕ ਵਿਚ ਹੈ ਅਤੇ ਉਨ੍ਹਾਂ ਦੀ ਹਾਮੀ ਹੈ, ਪਰ ਇਸ ਦੇ ਨਾਲ ਨਾਲ ਅਸੀਂ 2 ਹਜ਼ਾਰ ਕਰੋੜ ਰੁਪਏ ਦੀ ਛੋਟ ਪੰਜਾਬ ਦੇ ਸਾਰੇ ਵਰਗਾਂ ਨੂੰ ਵੀ ਦਿੱਤੀ ਹੈ ਹਾਲਾਂਕਿ ਬਹੁਤ ਪਤਲੀ ਆਰਥਿਕ ਸਥਿਤੀ ਦੇ ਵਿਚ ਸਾਨੂੰ ਖਜ਼ਾਨਾ ਮਿਲਿਆ ਸੀ ਅਤੇ ਸਾਡਾ ਖਜ਼ਾਨਾ ਖਾਲੀ ਪਿਆ ਹੋਇਆ ਸੀ । ਫੇਰ ਵੀ ਅਸੀਂ ਪੰਜਾਬ ਦੇ ਸਾਰੇ ਵਰਗਾਂ ਨੂੰ 2000 ਕਰੋੜ ਰੁਪਏ ਦੀ ਛੋਟ ਇਕ ਸਾਲ ਦੇ ਵਿਚ ਦਿੱਤੀ ਹੈ ਅਤੇ ਪੰਜਾਬ ਦੀ ਜਨਤਾ ਦਾ ਖਿਆਲ ਰੱਖਿਆ ਹੈ । ਅਸੀਂ ਆਰਥਿਕ ਰਿਆਇਤਾਂ ਦਾ ਐਲਾਨ ਕੀਤਾ ਹੈ ਜਿਸ ਦੀ ਮਿਸਾਲ ਹੋਰ ਕਿਧਰੇ ਵੀ ਨਹੀਂ ਮਿਲੇਗੀ । ਮੈਂ ਚੌਧਰੀ ਸਾਹਿਬ ਅਤੇ ਡੋਗਰਾ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਜਿਹੜੀਆਂ ਬਜਟ ਦੇ ਵਿਚ ਤਜਵੀਜ਼ਾਂ ਰੱਖੀਆਂ ਗਈਆਂ ਹਨ, ਉਹ ਥੋੜ੍ਹੀਆਂ ਰੱਖੀਆਂ ਗਈਆਂ ਹਨ ਅਤੇ ਕਿਹਾ ਹੈ ਕਿ ਅਗਰ ਇਹ ਤਜਵੀਜ਼ਾਂ ਪੂਰੀਆਂ ਹੋਣਗੀਆਂ, ਫੇਰ ਹੀ ਅਸੀਂ ਇਸ ਦੀ ਸ਼ਲਾਘਾ ਕਰਾਂਗੇ ਅਤੇ ਮੈਂ ਕਿਹਾ ਹੈ ਕਿ ਅਸੀਂ ਇਨ੍ਹਾਂ ਤਜਵੀਜ਼ਾਂ ਨੂੰ ਪੂਰਾ ਕਰਨ ਲਈ ਵਚਨਬੱਧ ਹਾਂ । ਇਨ੍ਹਾਂ ਮੈਂਬਰ ਸਾਹਿਬਾਨ ਵੱਲੋਂ ਤਜਵੀਜ਼ਾਂ ਦੀ ਪ੍ਰੋੜ੍ਹਤਾ ਕਰਨ ਲਈ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਪੁਆਇੰਟ ਆਫ ਆਰਡਰ, ਸਰ । * * *

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

* Expunged as ordered by the Chair.

**ਵਿੱਤ ਅਤੇ ਯੋਜਨਾ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਚੋਧਰੀ ਸਾਹਿਬ ਨੂੰ ਸ਼ਡਿਊਲਡ ਕਾਸਟਾਂ ਦਾ ਬੜਾ ਫਿਕਰ ਲੱਗਾ ਹੋਇਆ ਹੈ, ਮਕਾਨਾਂ ਦੇ ਬਾਰੇ ਬੜਾ ਫਿਕਰ ਲੱਗਾ ਹੋਇਆ ਹੈ ਪਰ ਬਿਹਤਰ ਇਹ ਹੁੰਦਾ ਕਿ ਉਹ ਆਪਣੀ ਬਹਿਸ ਸ਼ੁਰੂ ਕਰਨ ਤੋਂ ਪਹਿਲਾਂ ਮੈਨੂੰ ਫ਼ਿੱਕਾ ਪਾਉਣ ਲਈ ਇਹ ਦੱਸ ਦਿੰਦੇ ਕਿ ਪਿਛਲੇ ਪੰਜ ਸਾਲ ਵਿਚ ਇਨ੍ਹਾਂ ਨੇ ਕੀ ਕੀਤਾ । ਇਹ ਸਾਡੇ ਬਾਰੇ ਨੁਕਤਾਚੀਨੀ ਤਾਂ ਕਰਦੇ ਹਨ ਪਰ ਜੇਕਰ ਕਾਂਗਰਸ ਸਰਕਾਰ ਵੇਲੇ ਕੁਝ ਕੀਤਾ ਹੁੰਦਾ, ਤਾਂ ਹੀ ਇਹ ਕੁਝ ਦੱਸਦੇ । ਇਨ੍ਹਾਂ ਨੇ ਪਿਛਲੀ ਕੋਈ ਗੱਲ ਨਹੀਂ ਕੀਤੀ । (ਹਾਸਾ) ਮਕਾਨਾਂ ਬਾਰੇ ਜ਼ਿਕਰ ਆਇਆ ਕਿ ਮਕਾਨ ਨਹੀਂ ਬਣਾਏ ਗਏ ਪਰ ਮੈਂ ਆਪਣੇ ਵਿਰੋਧੀ ਵੀਰਾਂ ਨੂੰ ਦੱਸਣਾ ਚਾਹਾਂਗਾ ਕਿ ਫਿਕਰ ਨਾ ਕਰੋ, ਮਕਾਨਾਂ ਬਾਰੇ ਸਕੀਮਾਂ ਚਾਲੂ ਕੀਤੀਆਂ ਗਈਆਂ ਹਨ ਪਰ ਤੁਸੀਂ ਤਾਂ ਇਨ੍ਹਾਂ ਸਕੀਮਾਂ ਬਾਰੇ ਕਦੇ ਸੋਚਿਆ ਤੱਕ ਵੀ ਨਹੀਂ ਸੀ । ਨੌਜਵਾਨ ਲੜਕੀਆਂ ਵਾਸਤੇ ਜੋ ਦਲਿਤ ਵਰਗਾਂ ਦੇ ਨਾਲ ਸਬੰਧ ਰੱਖਦੀਆਂ ਹਨ, 5100/- ਰੁਪਏ ਦੀ ਸ਼ਗਨ ਦੇਣ ਦੀ ਸਕੀਮ ਚਾਲੂ ਕੀਤੀ ਗਈ ਹੈ । 54,000/- ਰੁਪਏ ਨਾਲ ਮਕਾਨ ਬਣਾਉਣ ਦੀ ਸਕੀਮ ਅਤੇ ਹੋਰ ਭਲਾਈ ਦੀਆਂ ਸਕੀਮਾਂ ਅਸੀਂ ਚਾਲੂ ਕੀਤੀਆਂ ਹਨ । ਇਹ ਸਕੀਮਾਂ ਚਲਾਉਣ ਲਈ ਅਸੀਂ ਵਚਨਬੱਧ ਹਾਂ । ਅਸੀਂ ਦਲਿਤ ਵੀਰਾਂ ਲਈ ਨਵੀਆਂ ਸਕੀਮਾਂ ਚਲਾਈਆਂ ਹਨ ਅਤੇ ਉਨ੍ਹਾਂ ਲਈ ਅਸੀਂ ਫਿਕਰਮੰਦ ਹਾਂ । ਅਸੀਂ ਇਸ ਗੱਲ ਦਾ ਅਹਿਸਾਸ ਕਰਦੇ ਹਾਂ ਕਿ ਦਲਿਤ ਵੀਰਾਂ ਨੂੰ ਸੰਕਟ ਆ ਰਿਹਾ ਹੈ ਅਤੇ ਉਸ ਨੂੰ ਦੂਰ ਕਰਨ ਵਾਸਤੇ ਸਰਕਾਰ ਵਚਨ-ਬੱਧ ਹੈ । ਜੋ ਸਕੀਮਾਂ ਉਨ੍ਹਾਂ ਦੀ ਭਲਾਈ ਵਾਸਤੇ ਅਸੀਂ ਬਣਾਈਆਂ ਹਨ, ਉਨ੍ਹਾਂ ਨੂੰ ਪੂਰਾ ਕਰਨਾ ਵੀ ਅਸੀਂ ਜਾਣਦੇ ਹਾਂ । (ਥੰਪਿੰਗ)

ਬਿਜਲੀ ਬਾਰੇ ਜੋ ਸਹੂਲਤ ਦਿੱਤੀ ਗਈ ਹੈ, ਉਸ ਦਾ ਵੀ ਇਨ੍ਹਾਂ ਨੂੰ ਫਿਕਰ ਹੈ । ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਦੇ ਦਲਿਤ ਵੀਰਾਂ ਨੂੰ ਬਹੁਤ ਆਰਥਿਕ ਬੋਝ ਸਹਿਣਾ ਪੈ ਰਿਹਾ ਹੈ । ਜੇਕਰ ਸਾਡੀ ਸਰਕਾਰ ਨੇ ਅਤੇ ਮੁੱਖ ਮੰਤਰੀ ਸਾਹਿਬ ਨੇ 30 ਯੂਨਿਟ ਤੱਕ ਉਨ੍ਹਾਂ ਗਰੀਬਾਂ ਦੇ ਬਿਜਲੀ ਦੇ ਬਿਲ ਮਾਫ ਕਰ ਦਿੱਤੇ ਹਨ ਤਾਂ ਪਤਾ ਨਹੀਂ ਵਿਰੋਧੀ ਧਿਰ ਕਿਉਂ ਇਸ ਦੀ ਨੁਕਤਾਚੀਨੀ ਕਰਦੀ ਹੈ । ਜੇ ਇਹ ਗੱਲ ਹੈ ਤਾਂ ਉਹ ਸਿਧੇ ਤੌਰ ਤੇ ਇਹ ਗੱਲ ਕਹਿ ਦੇਣ ਕਿ ਅਸੀਂ ਸ਼ਡਿਊਲਡ ਕਾਸਟ ਲੋਕਾਂ ਦੇ ਖਿਲਾਫ ਹਾਂ । ਸਾਡੀ ਸਰਕਾਰ ਨੇ ਦਲਿਤ ਵੀਰਾਂ ਲਈ ਜੋ ਪ੍ਰੋਗਰਾਮ ਬਣਾਏ ਹਨ, ਉਹ ਜ਼ਰੂਰ ਵਿਚਾਰੇ ਜਾਣਗੇ ਅਤੇ ਪੰਜਾਬ ਦੇ ਦਲਿਤ ਵੀਰ ਹੁਣ ਇਹ ਸੋਚਣ ਲੱਗ ਪਏ ਹਨ ਕਿ ਸਹੀ ਮਾਅ-ਨਿਆਂ ਵਿਚ ਦਲਿਤ ਵੀਰਾਂ ਵਾਸਤੇ ਬਾਦਲ ਸਾਹਿਬ ਮਸੀਹਾ ਬਣ ਕੇ ਆਏ ਹਨ । (ਥੰਪਿੰਗ)

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਰਮੇਸ਼ ਚੰਦਰ ਡੋਗਰਾ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ ।)

**Mr. Speaker** : No Point of Order is allowed. ਵਿੱਤ ਮੰਤਰੀ ਜੀ, ਤੁਸੀਂ ਬੋਲੋ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਦਲਿਤ ਵਰਗਾਂ ਨੇ ਹੁਣ ਫੈਸਲਾ ਕਰ ਲਿਆ ਹੈ । ਮੈਂ ਇਨ੍ਹਾਂ ਵਿਰੋਧੀ ਧਿਰ ਵਾਲਿਆਂ ਨੂੰ ਸਬੂਤ ਦਿੰਦਾ ਹਾਂ । ਸ਼ਾਮ ਚੁਰਾਸੀ

[ਵਿੱਤ ਅਤੇ ਯੋਜਨਾ ਮੰਤਰੀ]

ਦੇ ਇਲੈਕਸ਼ਨ ਲੈ ਲਓ, ਤਰਨ ਤਾਰਨ ਦੇ ਇਲੈਕਸ਼ਨ ਲੈ ਲਓ ਅਤੇ ਹੁਣ ਪੰਚਾਇਤਾਂ ਦੀਆਂ ਚੋਣਾਂ ਲੈ ਲਓ । ਸਪੀਕਰ ਸਾਹਿਬ, ਇਹ ਫੈਸਲਾ ਦਲਿਤ ਵੀਰਾਂ ਨੇ ਕੀਤਾ ਹੈ ਕਿ ਅਸੀਂ ਕਿਸ ਨਾਲ ਖੜ੍ਹੇ ਹੋਣਾ ਹੈ । ਇਹ ਫੈਸਲਾ ਵਿਰੋਧੀ ਧਿਰ ਨੇ ਨਹੀਂ ਕਰਨਾ, ਪੰਜਾਬ ਦੀ ਕਾਂਗਰਸ ਨੇ ਨਹੀਂ ਕਰਨਾ, ਇਹ ਫੈਸਲਾ ਤਾਂ ਪੰਜਾਬ ਦੇ ਦਲਿਤ ਵਰਗਾਂ ਨੇ ਕਰਨਾ ਹੈ । ਫੈਸਲਾ ਉਨ੍ਹਾਂ ਨੇ ਕਰ ਲਿਆ ਹੈ ਅਤੇ ਉਹ ਲਾਗੂ ਹੋ ਚੁੱਕਾ ਹੈ । ਸ਼ਾਇਦ ਮੇਰੇ ਵੀਰ ਗਲਤ ਫਹਿਮੀ ਵਿਚ ਹਨ ਪਰ ਮੈਂ ਇਸ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ ।

ਇਕ ਗੱਲ ਆਈ, ਸਪੀਕਰ ਸਾਹਿਬ, ਮੈਂ ਸਪੱਸ਼ਟੀਕਰਨ ਦੇਣਾ ਚਾਹਵਾਂਗਾ ਉਸ ਬਾਰੇ ਜਿਹੜੀ ਮਾਨਯੋਗ ਮੈਂਬਰ ਡੋਗਰਾ ਸਾਹਿਬ ਨੇ ਉਠਾਈ । ਇਨ੍ਹਾਂ ਨੂੰ ਸ਼ਾਇਦ ਮਿਠਾਈ ਖਾਣ ਦਾ ਜ਼ਿਆਦਾ ਸ਼ੌਕ ਹੈ, ਇਨ੍ਹਾਂ ਨੇ ਮਿਠਾਈ ਦੇ ਬਾਰੇ ਜ਼ਿਕਰ ਕੀਤਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿਠਾਈ ਤੇ ਟੈਕਸ ਇਕ ਐਸਾ ਟੈਕਸ ਹੈ ਜਿਹੜਾ ਪੰਜਾਬ ਵਿਚ ਨਵਾਂ ਨਹੀਂ ਲਾਇਆ ਗਿਆ । ਇਹ ਦਿੱਲੀ ਵਿਚ ਵੀ ਲੱਗਾ ਹੈ ਅਤੇ ਹੋਰ ਰਾਜਾਂ ਵਿਚ ਵੀ ਲੱਗਾ ਹੈ । ਇਸ ਦੇ ਬਾਰੇ ਮੈਂ ਇਨ੍ਹਾਂ ਨੂੰ ਸਪਸ਼ਟੀਕਰਨ ਦੇਣਾ ਚਾਹੁੰਦਾ ਹਾਂ ਕਿ ਇਹ ਟੈਕਸ ਛੋਟੇ ਹਲਵਾਈਆਂ ਜਾਂ ਮਿਠਾਈ ਬਣਾਉਣ ਵਾਲਿਆਂ ਤੇ, ਬੇਕਰੀ ਵਾਲਿਆਂ ਤੇ ਨਹੀਂ ਲਗਾਇਆ ਜਾਵੇਗਾ ਬਲਕਿ ਇਹ ਟੈਕਸ ਵੱਡੇ ਵੱਡੇ ਹਲਵਾਈਆਂ ਅਤੇ ਬੇਕਰੀ ਵਾਲਿਆਂ ਤੇ, ਜਿਹੜੇ ਵੱਧ ਆਮਦਨ ਕਰਨ ਵਾਲੇ ਹਨ ਅਤੇ ਜਿਹੜੇ ਕਰੋੜਾਂ ਰੁਪਿਆ ਇਸ ਵਿਚੋਂ ਆਮਦਨ ਕਰਦੇ ਹਨ, ਉਨ੍ਹਾਂ ਤੇ ਹੀ ਲਗਾਇਆ ਜਾਵੇਗਾ । ਸਾਡੀ ਸਰਕਾਰ ਦੀ ਇਹ ਵਚਨ-ਬੱਧਤਾ ਹੈ ਕਿ ਗਰੀਬ ਨੂੰ ਰਾਹਤ ਦੇਣੀ ਹੈ ਅਤੇ ਜਿਹੜਾ ਸ਼ੈਕਸ਼ਨ, ਜਿਹੜਾ ਸੈਕਟਰ ਟੈਕਸ ਦੇ ਸਕਦਾ ਹੈ, ਉਸ ਤੇ ਹੀ ਅਸੀਂ ਟੈਕਸ ਲਾਉਣਾ ਹੈ......

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਇਨ੍ਹਾਂ ਨੇ ਟੈਕਸ ਦੀ ਗੱਲ ਕੀਤੀ ਹੈ ਕਿ ਇਹ ਗਰੀਬ ਬੰਦੇ ਤੇ ਨਹੀਂ ਲੱਗੇਗਾ, ਵੱਡੇ ਵੱਡੇ ਹਲਵਾਈਆਂ ਤੇ ਲੱਗੇਗਾ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਸ ਤਰ੍ਹਾਂ ਇਸ ਗੱਲ ਦਾ ਪਤਾ ਕਰਨਗੇ, ਇਸ ਦਾ ਕਰਾਈਟੇਰੀਆ ਕੀ ਹੋਵੇਗਾ ਕਿ ਕੌਣ ਵੱਡਾ ਹੈ ਅਤੇ ਕੌਣ ਛੋਟਾ ਹੈ ?

**ਸ਼੍ਰੀ ਸਪੀਕਰ** : ਬੈਠ ਜਾਉ, ਡੋਗਰਾ ਸਾਹਿਬ । ਐਫ. ਐਮ. ਸਾਹਿਬ, ਕੰਟੀਨਿਊ ਕਰੋ ।

**ਵਿੱਤ ਅਤੇ ਯੋਜਨਾ ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕਰਾਈਟੇਰੀਆ ਪੁੱਛਣ ਲਈ ਇਹ ਮੇਰੇ ਦਫਤਰ ਵਿਚ ਆਉਣ, ਮੈਂ ਇਨ੍ਹਾਂ ਨੂੰ ਮਿਠਾਈ ਵੀ ਖਿਲਾਵਾਂਗਾ । ਦੂਸਰੀ ਗੱਲ ਇਹ ਹੈ ਕਿ ਇਨ੍ਹਾਂ ਨੇ ਕੰਡੀ ਏਰੀਆ, ਕੰਡੀ ਖੇਤਰ ਬਾਰੇ ਚਿੰਤਾ ਪ੍ਰਗਟ ਕੀਤੀ ਹੈ । ਇਹ ਸਚਾਈ ਹੈ । ਕੰਡੀ ਖੇਤਰ ਵਾਸਤੇ ਬਹੁਤ ਕੁਝ ਕਰਨ ਦੀ ਲੋੜ ਹੈ, ਖਾਸ ਕਰਕੇ ਪੀਣ ਵਾਲੇ ਪਾਣੀ ਦੀ ਵਿਵਸਥਾ ਔਰ ਹੋਰ ਸੁਵਿਧਾਵਾਂ ਮੁਹੱਈਆ ਕਰਨ ਦੀ ਲੋੜ ਹੈ । ਇਸ ਦੇ ਵਾਸਤੇ......

**ਸ਼੍ਰੀ ਸਪੀਕਰ** : ਕੰਡੀ ਤੇ ਮੰਡ ਏਰੀਆ, ਦੋਨੋਂ ਨਾਲ ਲੱਗਦੇ ਹਨ ।

**ਵਿੱਤ ਅਤੇ ਯੋਜਨਾ ਮੰਤਰੀ** : ਇਸ ਲਈ ਮੈਂ ਖਾਸ ਕਰਕੇ ਇਹ ਗੱਲ ਕਹਾਂਗਾ ਕਿ ਪੀਣ ਵਾਲੇ ਪਾਣੀ ਵਾਸਤੇ ਜਿਹੜੀ ਅਸੀਂ ਬਜਟ ਐਲੋਕੇਸ਼ਨ ਕੀਤੀ ਹੈ, ਰੂਰਲ ਵਾਟਰ

ਸਪਲਾਈ ਵਾਸਤੇ, ਉਹ ਇਸ ਸਾਲ 190.42 ਕਰੋੜ ਰੁਪਏ ਕੀਤੀ ਹੈ ਜਿਹੜੀ ਸ਼ਾਇਦ ਅੱਜ ਤੱਕ ਪੰਜਾਬ ਵਿਚ ਕਦੇ ਨਾ ਹੋਈ ਹੋਵੇ । (ਥੰਪਿੰਗ)

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ......

**ਵਿੱਤ ਅਤੇ ਯੋਜਨਾ ਮੰਤਰੀ** : ਮੈਨੂੰ ਤਾਂ ਬੋਲ ਲੈਣ ਦਿਉ ।

**ਸ਼੍ਰੀ ਸਪੀਕਰ** : ਡੋਗਰਾ ਸਾਹਿਬ, ਤੁਸੀਂ ਕੋਈ ਇੰਟਰੱਪਸ਼ਨ ਨਾ ਕਰੋ ।

**ਵਿੱਤ ਅਤੇ ਯੋਜਨਾ ਮੰਤਰੀ** : ਇਸ ਵਿਚ ਸਪੀਕਰ ਸਾਹਿਬ, ਜਿਹੜਾ ਸਾਡੀ ਸਟੇਟ ਦਾ ਸ਼ੇਅਰ ਹੈ, ਉਹ ਵੀ ਪਿਛਲੇ ਸਾਲ ਦੇ 31.65 ਕਰੋੜ ਰੁਪਏ ਤੋਂ ਵਧਾ ਕੇ ਇਸ ਸਾਲ 58.27 ਕਰੋੜ ਰੁਪਏ ਕਰ ਦਿੱਤਾ ਹੈ ਜਿਹੜਾ ਕਿ 84 ਫੀਸਦੀ ਵਾਧਾ ਦਰਸਾਉਂਦਾ ਹੈ । ਅਸੀਂ, ਸਪੀਕਰ ਸਾਹਿਬ, ਡੋਗਰਾ ਸਾਹਿਬ ਦੇ ਖੇਤਾਂ ਨੂੰ, ਪਿੰਡਾਂ ਨੂੰ ਪਾਣੀ ਲਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ਪਰ ਇਹ ਸਾਡੀ ਨੁਕਤਾਚੀਨੀ ਕਿਰ ਰਹੇ ਹਨ । ਕੰਡੀ ਦੇ ਇਲਾਕੇ ਦੀ ਖਾਤਰ ਵਿਸ਼ੇਸ਼ ਰੂਪ ਵਿਚ 10 ਕਰੋੜ ਰੁਪਏ ਦੀ ਸਕੀਮ ਇਸ ਸਾਲ ਲਾਗੂ ਕੀਤੀ ਗਈ ਹੈ ਔਰ ਕੇਂਦਰੀ ਸਹਾਇਤਾ ਪ੍ਰਾਪਤ 700 ਪ੍ਰਾਬਲਮ ਵਿਲੇਜਿਜ਼ ਵਿਚ ਆਗੁ-ਮੈਨਟੇਸ਼ਨ ਤੇ ਹੋਰ ਵਾਟਰ ਸਪਲਾਈ ਸਕੀਮ ਲਈ 77 ਕਰੋੜ ਰੁਪਿਆ ਅਸੀਂ ਇਸ ਸਾਲ ਰੱਖਿਆ ਹੈ ।

**ਇੱਕ ਆਵਾਜ਼** : ਇਹ ਜੀ ਹੁਣ ਸੈਟਿਸਫਾਈਡ ਹਨ ।

**ਵਿੱਤ ਅਤੇ ਯੋਜਨਾ ਮੰਤਰੀ** : ਸੈਟੀਸਫਾਈ ਤਾਂ ਜੇ ਇਹ ਪਹਿਲਾਂ ਹੀ ਮੇਰੀਆਂ ਤਜ਼-ਵੀਜ਼ਾਂ ਪੜ੍ਹ ਲੈਂਦੇ ਤਾਂ, ਪਹਿਲਾਂ ਹੀ ਹੋ ਜਾਣਾ ਸੀ । ਤੁਸੀਂ (ਆਪੋਜ਼ੀਸ਼ਨ ਪਾਰਟੀਆਂ ਵੱਲ ਇਸ਼ਾਰਾ) ਪੜ੍ਹਨ ਦੀ ਖੇਚਲ ਘੱਟ ਕੀਤੀ ਅਤੇ ਧਰਨਿਆਂ ਤੇ ਜ਼ੋਰ ਜ਼ਿਆਦਾ ਦਿੱਤਾ ਹੈ । ਸਪੀਕਰ ਸਾਹਿਬ, ਮੈਂ ਇਨ੍ਹਾਂ ਬੇਨਤੀਆਂ ਦੇ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਸਾਡੀ ਸਰਕਾਰ ਪੰਜਾਬ ਦੇ ਵਿਕਾਸ ਲਈ, ਪੰਜਾਬ ਦੇ ਵਿਚ ਇਕ ਵੱਡਾ ਆਰਥਿਕ ਪ੍ਰਿਵਰਤਨ ਲਿਆਉਣ ਲਈ, ਪੰਜਾਬ ਦੀ ਜਨਤਾ ਲਈ ਇਕ ਘੱਟ ਤੋਂ ਘੱਟ ਸਟੈਂਡਰਡ ਆਫ਼ ਲਿਵਿੰਗ ਪ੍ਰਦਾਨ ਕਰਨ ਲਈ, ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਦੀਆਂ ਜੋ ਲੋੜਾਂ ਹਨ, ਉਨ੍ਹਾਂ ਨੂੰ ਪੂਰਾ ਕਰਨ ਲਈ ਵਚਨਬੱਧ ਹੈ । ਖਾਸ ਕਰਕੇ ਇਸ ਗੱਲ ਵਾਸਤੇ ਵਚਨਬੱਧ ਹੈ ਜਿਹੜੀ ਮੈਂ ਆਪਣੇ ਪਲਾਨ ਵਿਚ ਪੇਸ਼ ਕੀਤੀ ਹੈ ਕਿ ਅਸੀਂ ਪੰਜਾਬ ਦੀ ਆਰਥਿਕ ਵਿਵਸਥਾ ਨੂੰ ਕਿਸ ਤਰ੍ਹਾਂ ਘੜਨਾ ਹੈ, ਕਿਸ ਤਰ੍ਹਾਂ ਸੁਰਜੀਤ ਕਰਨਾ ਹੈ ਅਤੇ ਕਿਸ ਤਰ੍ਹਾਂ ਉਸ ਨੂੰ ਸ਼ਕਤੀਮਾਨ ਬਣਾਉਣਾ ਹੈ । ਜਿਹੜਾ ਤਿੰਨ ਨੁਕਾਤੀ ਪ੍ਰੋਗਰਾਮ ਮੈਂ ਪੇਸ਼ ਕੀਤਾ ਹੈ-ਚਾਹੇ ਖੇਤੀਬਾੜੀ ਹੋਵੇ, ਕਿਸਾਨ ਦੀ ਆਰਥਿਕਤਾ ਹੋਵੇ, ਸਨਅੱਤ ਦਾ ਸੁਧਾਰ ਹੋਵੇ ਜਾਂ ਪੰਜਾਬ ਦੇ ਅੰਦਰ 2 ਲੱਖ 88 ਹਜ਼ਾਰ ਨੌਜਵਾਨਾਂ ਨੂੰ ਨਵੇਂ ਰੋਜ਼ਗਾਰ ਦੇ ਸਾਧਨ ਪੈਦਾ ਕਰਨ ਦੀ ਗੱਲ ਹੋਵੇ, ਉਸਦੇ ਲਈ ਇਸ ਬਜਟ ਦੀਆਂ ਤਜਵੀਜ਼ਾਂ ਨਾਲ ਨਵੇਂ ਸਾਧਨ ਪੈਦਾ ਹੋਣਗੇ । ਇਸ ਬਜਟ ਦੀਆਂ ਤਜਵੀਜ਼ਾਂ ਰਾਹੀਂ ਪੰਜਾਬ ਦੀ ਸੇਵਾ ਪ੍ਰਤੀ ਅਤੇ ਪੰਜਾ-ਬੀਆਂ ਦੀ ਸੇਵਾ ਪ੍ਰਤੀ ਆਪਣੀ ਵਚਨਬੱਧਤਾ ਨੂੰ ਮੁੜ ਦੁਹਰਾਉਂਦੇ ਹੋਏ ਮੈਂ ਇਸ ਮਹਾਨ ਸਦਨ ਦੇ ਸਾਹਮਣੇ ਆਪ ਜੀ ਦੇ ਰਾਹੀਂ ਇਹ ਅਪੀਲ ਕਰਾਂਗਾ ਕਿ ਇਨ੍ਹਾਂ ਤਜਵੀਜ਼ਾਂ ਨੂੰ ਪਾਸ ਕੀਤਾ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ । ਮੈਂ ਇਸ ਬਾਰੇ ਪਹਿਲਾਂ ਵੀ ਪੁਆਇੰਟ ਆਊਟ ਕੀਤਾ ਸੀ ਲੇਕਿਨ ਇਸ ਬਾਰੇ ਸਪੱਸ਼ਟ ਨਹੀਂ ਕੀਤਾ ਗਿਆ । ਬਿਜਲੀ ਬੋਰਡ ਦਾ ਜੋ ਘਾਟਾ/ਕਰਜ਼ਾ ਹੈ, ਉਹ 284 ਕਰੋੜ ਰੁਪਿਆ ਹੋ ਗਿਆ ਹੈ ਅਤੇ ਅਗਲੇ ਸਾਲ ਇਹ 300 ਕਰੋੜ ਰੁਪਿਆ ਹੋ ਜਾਣਾ ਹੈ । ਸਰਕਾਰ ਨੇ ਕਿਹਾ ਸੀ ਕਿ ਅਸੀਂ ਹਰ ਸਾਲ ਇਸ ਦੀ ਬਜਟ ਵਿਚ ਪ੍ਰੋਵੀਜ਼ਨ ਕਰਾਂਗੇ ਲੇਕਿਨ ਹੁਣ ਤੱਕ ਬਜਟ ਵਿਚ ਇਕ ਪੈਸਾ ਵੀ ਨਹੀਂ ਦਿੱਤਾ ਗਿਆ । ਐਫ. ਐਮ. ਸਾਹਿਬ ਵੱਲੋਂ ਕਿਹਾ ਜਾਂਦਾ ਹੈ ਕਿ ਅਸੀਂ ਵਿਆਜ ਦੇ ਰੂਪ ਵਿਚ ਇਹ ਕਰਜ਼ਾ ਮੋੜ ਰਹੇ ਹਾਂ, ਇਹ ਤਾਂ ਕੋਈ ਨਵੀਂ ਚੀਜ਼ ਨਹੀਂ ਹੈ । ਇਹ ਤਾਂ ਹਰ ਸਾਲ ਹੀ ਹੁੰਦਾ ਹੈ । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਬਜਟ ਵਿਚ ਪ੍ਰੋਵੀ–ਜ਼ਨ ਕਿਉਂ ਨਹੀਂ ਕੀਤੀ ਗਈ ।

**ਸ੍ਰੀ ਸਪੀਕਰ** : ਡੋਗਰਾ ਜੀ, ਤੁਸੀਂ ਵੀ ਆਪਣੀ ਗੱਲ ਕਹਿ ਲਓ । ਫਿਰ ਐਫ. ਐਮ. ਸਾਹਿਬ ਇਕੱਠਾ ਹੀ ਜਵਾਬ ਦੇ ਦੇਣਗੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਵੀ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ । ਜਦੋਂ ਮਿਸਿਜ਼ ਭੱਠਲ ਮੁੱਖ ਮੰਤਰੀ ਸੀ ਤਾਂ ਇਨ੍ਹਾਂ ਨੇ ਐਲਾਨ ਕੀਤਾ ਸੀ ਕਿ 7 ਏਕੜ ਤੱਕ ਜ਼ਮੀਨ ਵਾਲਿਆਂ ਦੇ ਬਿਜਲੀ ਦੇ ਬਿੱਲ ਮੁਆਫ ਕਰ ਦਿੱਤੇ ਜਾਣਗੇ ਅਤੇ ਇਹ ਐਲਾਨ ਇੰਪਲੀਮੈਂਟ ਵੀ ਕਰ ਦਿੱਤਾ ਸੀ । ਬਿਜਲੀ ਬੋਰਡ ਦੀ ਐਨੂਅਲ ਫਾਈਨਾਂਸ਼ੀਅਲ ਸਟੇਟਮੈਂਟ ਵਿਚ ਲਿਖਿਆ ਹੈ ।

**Food & Supplies and Parliamentary Affairs Minister** : On a Point of Order, Sir. Is it a clarification ?

**Shri Romesh Chander Dogra** : Please try to listen.........

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਇਹ ਕਹਿੰਦੇ ਸਨ ਕਿ ਮੈਂ ਕਲੈਰੀਫਿਕੇਸ਼ਨ ਲੈਣੀ ਹੈ ਪਰ ਇਹ ਤਾਂ ਇਕ ਇਨਫਰਮੇਸ਼ਨ ਦੇ ਰਹੇ ਹਨ । ਇਹ ਕਲੈਰੀਫਿਕੇਸ਼ਨ ਹੈ ਜਾਂ ਇਨਫਰਮੇਸ਼ਨ ਹੈ ?

**ਸ੍ਰੀ ਸਪੀਕਰ** : ਡੋਗਰਾ ਸਾਹਿਬ, ਤੁਸੀਂ ਕੋਈ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਦੱਸੋ । ਐਫ. ਐਮ. ਸਾਹਿਬ, ਤੁਸੀਂ ਕੁਝ ਕਹਿਣਾ ਹੈ ? ਅਰਸ਼ੀ ਸਾਹਿਬ ਨੇ ਜੋ ਪੁੱਛਿਆ ਹੈ, ਉਹ ਦੱਸ ਦਿਓ ਅਤੇ ਡੋਗਰਾ ਸਾਹਿਬ ਵਾਲਾ ਰਹਿਣ ਦਿਓ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਬਿਜਲੀ ਬੋਰਡ ਬਾਰੇ ਹੀ ਗੱਲ ਕਰਾਂਗਾ । ਜਿਹੜੀਆਂ ਪਲੈਨਜ਼ ਅਤੇ ਪ੍ਰਾਇਰਟੀਜ਼ ਹਨ, ਉਹ ਸਰਕਾਰ ਨੂੰ ਬਣਾਉਣ ਦਾ ਹੱਕ ਹੁੰਦਾ ਹੈ । ਬਿਜਲੀ ਬੋਰਡ ਨੂੰ ਮਜ਼ਬੂਤ ਕਰਨ ਲਈ ਪੰਜਾਬ ਸਰਕਾਰ ਵੱਲੋਂ ਗਰੰਟੀ ਦੇ ਕੇ ਪਿਛਲੇ ਸਾਲ ਪੀ.ਐਫ.ਸੀ. ਤੋਂ 300 ਕਰੋੜ ਰੁਪਏ ਦਾ ਕਰਜ਼ਾ ਬਿਜਲੀ ਬੋਰਡ ਨੂੰ ਲੈ ਕੇ ਦਿੱਤਾ ਗਿਆ ਸੀ । ਇਸ ਨੂੰ ਆਰਥਿਕ ਤੌਰ ਤੇ ਹੋਰ ਮਜ਼ਬੂਤ ਕਰਨ

ਲਈ ਬੜੇ ਵਿਸਥਾਰ ਵਿਚ ਪਲੈਨ ਬਣਾ ਰਹੇ ਹਾਂ ਅਤੇ ਉਮੀਦ ਹੈ ਕਿ ਇਹ ਜਲਦੀ ਤਿਆਰ ਹੋ ਜਾਵੇਗੀ । ਜਦੋਂ ਤਿਆਰ ਹੋ ਜਾਵੇਗੀ ਤਾਂ, ਸਪੀਕਰ ਸਾਹਿਬ, ਆਪ ਜੀ ਦੀ ਸੂਚਨਾ ਵਾਸਤੇ ਦੇ ਦਿਆਂਗੇ ।

**Mr. Speaker** : Question is—

That the Punjab Appropriation (No. 2) Bill, 1998, be taken into consideration at once.

*The motion was carried.*

**Mr. Speaker** : Now the House will proceed to consider the Bill clause by clause.

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**Schedule**

**Mr. Speaker** : Question is—

That Schedule stand part of the Bill.

*The motion was carried.*

**Clause 1**

**Mr. Speaker** : Question is—

That Clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Minister For Finance & Planning (Captain Kanwaljit Singh) :** Sir, I beg to move—

> That the Punjab Appropriation (No. 2) Bill, 1998, be passed.

**Mr. Speaker : Motion moved—**

> That the Punjab Appropriation (No. 2) Bill, 1998, be passed.

**Mr. Speaker :** Question is—

> That the Punjab Appropriation (No. 2) Bill, 1998, be passed.

*The motion was carried.*

ਕਾਮਰੇਡ ਹਰਦੇਵ ਸਿੰਘ ਅਰਸ਼ੀ : ਅਸੀਂ ਤਾਂ 'ਨੋਜ਼' ਕਿਹਾ ਹੈ ਜੀ । (ਹਾਸਾ)

**Mr. Speaker :** The House stands adjourned till 9.00 A.M., on Wednesday, the 1st July, 1998.

| *12.36 P.M. | (The Sabha then adjourned till 9.00 A.M., on Wednesday, the 1st July, 1998). |
|---|---|

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—3634-1-99/305 (ਆਫਸੈਟ ਪੇਪਰ)

'A', 'B' or 'C' proceedings in which the file was recorded and its retention period

ਕੀ ਕੇਸ ਸਬੰਧੀ ਨੋਟ ਸ਼ਾਖਾ ਸੈਕਸ਼ਨ ਦੀ ਨੋਟ ਬੁੱਕ ਵਿਚ ਰਖਿਆ ਹੋਇਆ ਹੈ ਜਾਂ ਨਹੀਂ

whether note regarding case has been kept in the Branch/Sectional Note Book or not

ਸਬੰਧਤ ਸਹਾਇਕ ਦੇ ਹਸਤਾਖਰ
Initials of the concerned Assistant

ਰਿਕਾਰਡਰ ਦੇ ਹਸਤਾਖਰ
Initials of the Recorder

| ਪਿਛਲੇ ਹਵਾਲੇ<br>Previous References | ਬਾਅਦ ਦੇ ਹਵਾਲੇ<br>Later References |
|---|---|

Sabha
ab at